**ਮੁੱਖ ਮੰਤਰੀ :** ਸਪੀਕਰ ਸਾਹਿਬ, ਅਸੀਂ ਐਸੀ ਕੋਈ ਗੱਲ ਨਹੀਂ ਕੀਤੀ ਅਤੇ ਨਾ ਹੀ ਕੋਈ ਐਸੀ ਗੱਲ ਕਰਨਾ ਚਾਹੁੰਦੇ ਹਾਂ । ਮੈਂ ਜਲੰਧਰ ਦੇ ਅੰਦਰ ਸੀ ਜਦੋਂ ਮੈਨੂੰ ਪਤਾ ਲਗਾ । (ਵਿਘਨ) ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਆਧੀਚੂਆਹੀ ਰੇਫਰੈਂਸਿਜ਼ ਚਲ ਰਹੇ ਹਨ । ਬੇਨਤੀ ਹੈ ਕਿ ਅਸੀਂ.... (ਸ਼ੋਰ) (ਵਿਘਨ)

**ਸ਼੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਮੇਰੀ ਗੱਲ ਸੁਣ ਲਓ..

**ਸ਼੍ਰੀ ਸਪੀਕਰ :** ਮਿੱਤਲ ਸਾਹਿਬ, ਤੁਸੀਂ ਬੈਠ ਜਾਉ । ਮੁੱਖ ਮੰਤਰੀ ਜੀ ਗੱਲ ਕਰ ਰਹੇ ਹਨ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਸੀਰੀਅਸ ਸੀ । ਮੈਂ ਉਥੇ ਸੀ ਅਤੇ ਮੇਰੇ ਨਾਲ ਮੰਤਰੀ ਸਾਹਿਬਾਨ ਵੀ ਸਨ । ਅਸੀਂ ਸ਼ੋਕ-ਸਭਾ ਬਾਕਾਇਦਾ ਤੌਰ ਤੇ ਕੀਤੀ ਅਤੇ ਕੋਈ ਕਲਚਰਲ ਪ੍ਰੋਗਰਾਮ ਨਹੀ ਕੀਤਾ, ਮੈਂ ਇਸ ਗੱਲ ਨੂੰ ਕੈਟੇਗਰੀਕਲੀ ਡਿਨਾਈ ਕਰਦਾ ਹਾਂ । ਸਾਨੂੰ ਰਾਮ ਕਿਸ਼ਨ ਜੀ ਦੀ ਮੌਤ ਦਾ ਸ਼ੋਕ ਸੀ । ਉਹ ਸਾਡੇ ਲੀਡਰ ਸਨ । ਅਸੀਂ ਉਨ੍ਹਾਂ ਦੀ ਮੌਤ ਕਾਰਨ ਹੋਏ ਘਾਟੇ ਨੂੰ ਕਿਸ ਤਰ੍ਹਾਂ ਪੂਰਾ ਕਰਾਂਗੇ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਗੱਲ ਗਲਤ ਸੀ । ਮੈਂ ਆਪਣੀ ਗੱਲ ਕਹਿ ਦਿੱਤੀ ਹੈ । ਬਾਕੀ, ਸਪੀਕਰ ਸਾਹਿਬ, ਸਾਡੇ ਸਦਨ ਦੇ ਮੈਂਬਰ ਸਰਦਾਰ ਸੁਖਵਿੰਦਰ ਸਿੰਘ ਜੀ ਦਾ ਲੜਕਾ ਜਿਸ ਦਾ ਨਾਂ ਗੁਰਲਾਲ ਸਿੰਘ ਸੀ ਅਤੇ ਜਿਸ ਦੀ ਉਮਰ 27 ਸਾਲ ਸੀ, ਉਹ ਐਕਸੀਡੈਂਟ ਦਾ ਸ਼ਿਕਾਰ ਹੋ ਕੇ ਗੁਜ਼ਰ ਗਿਆ ਹੈ । ਮੇਰੀ ਗੁਜ਼ਾਰਿਸ਼ ਹੈ ਕਿ ਅਸੀਂ ਉਨ੍ਹਾਂ ਦਾ ਨਾਂ ਵੀ ਐਡ ਕਰੀਏ ।

**ਸ਼੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਸਰਦਾਰ ਦਿਲਬਾਗ ਸਿੰਘ ਜੀ ਬਜ਼ੁਰਗ ਹਨ ਪਰ ਅੱਜ ਉਨ੍ਹਾਂ ਨੇ ਬੜੇ ਅਨਪਾਰਲੀਮੈਂਟਰੀ ਸ਼ਬਦ ਇਸਤੇਮਾਲ ਕੀਤੇ ਹਨ । ਉਨ੍ਹਾਂ ਨੇ ** ** ਸ਼ਬਦ ਇਸਤੇਮਾਲ ਕੀਤੇ ਹਨ । (ਸ਼ੋਰ) ।

**ਸ਼੍ਰੀ ਸਪੀਕਰ :** ਮਿੱਤਲ ਸਾਹਿਬ, ਜੋ ਅਨਪਾਰਲੀਮੈਂਟਰੀ ਸ਼ਬਦ ਕਹੇ ਗਏ ਹਨ, ਉਹ ਐਕਸਪੰਜ ਕਰ ਦਿੱਤੇ ਗਏ ਹਨ । (ਵਿਘਨ) I am on my legs. Please resume your seats. I have already expunged the unparliamentary words.

---

**Expunged as ordered by the Chair.

**Shri Madan Mohan Mittal** : Expunction is not enough. He should withdraw his words.

**ਮੁੱਖ ਮੰਤਰੀ** : ਮੇਰੀ ਬੇਨਤੀ ਸੁਣੋ । ਸਾਨੂੰ ਸੀਰੀਅਸ ਹੋਣਾ ਚਾਹੀਦਾ ਹੈ (ਸ਼ੋਰ) (ਵਿਘਨ) ।

**ਸ੍ਰੀ ਸਤਨਾਮ ਸਿੰਘ ਕੈਂਥ** : ** ** **

**Mr. Speaker** : Whatever is being spoken without my permission should not be recorded. ਹੁਣ ਮੈਂ ਇਹ ਗੁਜ਼ਾਰਿਸ਼ ਕਰਾਂਗਾ ਕਿ ਅਸੀਂ ਹਾਊਸ ਨੂੰ ਸੰਜੀਦਗੀ ਨਾਲ ਲਈਏ ਅਤੇ ਜੋ ਅੱਜ ਹਾਊਸ ਨੇ ਸ਼ਰਧਾ ਦੇ ਫੁੱਲ ਭੇਂਟ ਕਰਨ ਵਾਸਤੇ ਮਤਾ ਲਿਆਂਦਾ ਹੈ, ਉਸ ਨੂੰ ਪਾਸ ਕਰੀਏ ।

**Shri Madan Mohan Mittal** : We are not satisfied with the expunction. ਐਕਸਪੰਜ ਸ਼ਬਦ ਕੋਈ ਐਕਸਪਲੇਨੇਸ਼ਨ ਨਹੀਂ ਹੈ । (ਸ਼ੋਰ) (ਵਿਘਨ) ।

**ਵਿਰੋਧੀ ਧਿਰ ਵਲੋਂ ਆਵਾਜ਼ਾਂ** : ** ** **

**ਸ੍ਰੀ ਸਪੀਕਰ** : ਜੋ ਕੁਝ ਵੀ ਮੇਰੀ ਪਰਮਿਸ਼ਨ ਤੋਂ ਬਗੈਰ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ । ਸਤਿਕਾਰਯੋਗ ਮੈਂਬਰ ਸਾਹਿਬਾਨ, ਅੱਜ ਇਸ ਹਾਊਸ ਨੇ ਉਨ੍ਹਾਂ ਮਹਾਨ ਹਸਤੀਆਂ ਨੂੰ ਜੋ ਸਾਡੇ ਤੋਂ ਵਿੱਛੜ ਗਈਆਂ ਹਨ ਅਤੇ ਜਿਨ੍ਹਾਂ ਨੂੰ ਹਾਊਸ ਵਲੋਂ ਸ਼ਰਧਾ ਦੇ ਫੁੱਲ ਭੇਂਟ ਕੀਤੇ ਗਏ ਹਨ, ਮੈਂ ਆਪਣੇ ਆਪ ਨੂੰ ਸ਼ਰੀਕ ਕਰਦਾ ਹਾਂ ।

## PERSONAL EXPLANATION BY MINISTER FOR AGRICULTURE AND FORESTS

**ਖੇਤੀਬਾੜੀ ਅਤੇ ਵਣ ਮੰਤਰੀ (ਸਰਦਾਰ ਦਿਲਬਾਗ ਸਿੰਘ ਨਵਾਂ ਸ਼ਹਿਰ)** : ਸਪੀਕਰ ਸਾਹਿਬ, ਬੜੇ ਦੁੱਖ ਦੀ ਗੱਲ ਹੈ । ਕਾਮਰੇਡ ਰਾਮ ਕਿਸ਼ਨ ਜਲੰਧਰ ਦੇ ਸਨ । ਜਲੰਧਰ ਦੇ ਵਿਚ ਇਨ੍ਹੀਂ ਦਿਨੀਂ ਬੜੇ ਫੰਕਸ਼ਨ ਚਲ ਰਹੇ ਸਨ । ਉਸ ਦਿਨ ਮੁੱਖ

**Not recorded as ordered by the Chair.

[ਖੇਤੀਬਾੜੀ ਅਤੇ ਵਣ ਮੰਤਰੀ]

ਮੰਤਰੀ ਸਾਹਿਬ ਵੀ ਸਨ ਅਤੇ ਸਾਡੀ ਸਾਰੀ ਪਾਰਟੀ ਉਥੇ ਸੀ । ਉਥੇ ਸਾਰਾ ਕਲਚਰਲ ਪ੍ਰੋਗਰਾਮ ਸ਼ੋਕ ਸਭਾ ਵਿਚ ਬਦਲ ਦਿੱਤਾ ਗਿਆ । ਅਸੀਂ ਲੋਕਾਂ ਨੂੰ ਕਿਹਾ ਅਤੇ ਲੋਕਾਂ ਨੇ ਸਾਡਾ ਸਾਥ ਦਿੱਤਾ । ਇਹ ਇਸ ਵਕਤ ਇਸ ਗੱਲ ਨੂੰ ਗਲਤ ਨੁਹਾਰ ਦੇ ਰਹੇ ਹਨ । ਮੈਂ ਇਹ ਗੱਲ ਕਹੀ ਹੈ ਕਿ ਇਹ ਗੱਲ ਬਿਲਕੁਲ ਗਲਤ ਹੈ, ਤੁਸੀਂ ਅਗਰ ** ਸ਼ਬਦ ਸੁਣਿਆ ਹੈ, ਅਗਰ ਤੁਹਾਨੂੰ ** ਸ਼ਬਦ ਸੁਣਿਆ ਹੈ.. (ਸ਼ੋਰ) (ਵਿਘਨ) । ਮੈਨੂੰ ਬੜਾ ਦੁੱਖ ਹੈ ਇਸ ਗੱਲ ਦਾ ਕਿ ਇਨ੍ਹਾਂ ਨੇ ਪਤਾ ਨਹੀਂ ਕੀ ਗੱਲ ਸੁਣ ਲਈ ਹੈ । ਮੈਂ ਇਹ ਕਿਹਾ ਹੈ ਕਿ ਇਹ ਬੜੀ ਗਲਤ ਗੱਲ ਹੈ । ਬਾਕੀ ਜੇ ਤੁਸੀਂ ਇਸ ਤਰ੍ਹਾਂ ਦਾ ਕੋਈ ਲਫ਼ਜ਼ ਸੁਣਿਆ ਹੈ ਤਾਂ ਮੈਂ ਵਾਪਸ ਲੈਂਦਾ ਹਾਂ । (ਸ਼ੋਰ) । (ਇਸ ਸਮੇਂ ਵਿਰੋਧੀ ਧਿਰ ਦੇ ਮੈਂਬਰਾਂ ਵਲੋਂ ਸਰਦਾਰ ਦਿਲਬਾਗ ਸਿੰਘ, ਨਵਾਂਸ਼ਹਿਰ, ਖੇਤੀਬਾੜੀ ਅਤੇ ਵਣ ਮੰਤਰੀ ਨੂੰ ਮੁਆਫ਼ੀ ਮੰਗੇ ਜਾਣ ਬਾਰੇ ਕਿਹਾ ਜਾ ਰਿਹਾ ਸੀ ਅਤੇ ਸਦਨ ਵਿਚ ਕਾਫੀ ਸ਼ੋਰ ਸੀ ।)

---

## OBITUARY REFERENCES *(RESUMPTION)*

**ਸ੍ਰੀ ਸਪੀਕਰ :** ਮੈਂ ਤੁਹਾਡੇ ਸਾਰਿਆਂ ਅੱਗੇ ਇਸ ਹਾਊਸ ਅੰਦਰ ਇਹ ਅਰਜ਼ ਕਰਾਂਗਾ ਕਿ ਗਿਆਨੀ ਜ਼ੈਲ ਸਿੰਘ ਜੀ ਬੜੇ ਮਹਾਨ ਸ਼ਖਸ ਸਨ ਜਿਹੜੇ ਕਿ ..... (ਵਿਘਨ) ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ** ** **

**ਸ੍ਰੀ ਸਪੀਕਰ :** ਜੋ ਕੁਝ ਇਹ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ । ਬਗੈਰ ਪਰਮਿਸ਼ਨ ਦੇ ਬੋਲਣਾ ਕਿਸੇ ਨੂੰ ਵੀ ਅਲਾਊਡ ਨਹੀਂ ਹੈ, ਆਪੋ ਆਪਣੀਆਂ ਸੀਟਾਂ ਰਿਜ਼ਿਊਮ ਕਰੋ । Let me conclude.

ਮੈਂ ਹਾਊਸ ਨਾਲ ਸਹਿਮਤ ਹਾਂ ਅਤੇ ਉਸੇ ਅਨੁਸਾਰ ਉਨ੍ਹਾਂ ਸਾਰੀਆਂ ਸ਼ਖਸੀਅਤਾਂ ਦੀ ਯਾਦ ਵਿਚ ਹੁਣ ਅਸੀਂ ਆਪੋ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ 2 ਮਿੰਟ ਵਾਸਤੇ ਮੋਨ ਧਾਰਨ ਕਰਾਂਗੇ ਜਿਨ੍ਹਾਂ ਨੂੰ ਇਥੇ ਸ਼ਰਧਾ ਦੇ ਫੁੱਲ ਭੇਟ ਕੀਤੇ ਗਏ ਹਨ ।

(ਇਸ ਸਮੇਂ ਸਾਰੇ ਮੈਂਬਰ ਸਾਹਿਬਾਨ ਨੇ ਖੜ੍ਹੇ ਹੋ ਕੇ 2 ਮਿੰਟ ਵਾਸਤੇ ਮੋਨ ਧਾਰਨ ਕੀਤਾ) ।

---

**Not recorded as ordered by the Chair.

As per the resolution put forward by the C.M. and other leaders and according to the wishes of all the Members of the House, the condolence message will be sent to the bereaved families.

Mr. Speaker : The House stands adjourned till 9.00 A.M. on Thursday, the 2nd March, 1995.

*10.13 A.M.

*(The Sabha then *adjourned till 9.00 A.M. on Thursday, the 2nd March, 1995)*

-----

11801/PVS--Govt. Press, U.T., Chd.

# Punjab Vidhan Sabha

## Debates

*2nd March, 1995*

**Vol. IX—No. 2**

OFFICIAL REPORT

CONTENTS

*Thursday, the 2nd March, 1995*



**Punjab Vidhan Sabha Secretariat, Chandigarh.**

**Price: Rs.** 211-00

Page

# PUNJAB VIDHAN SABHA

*Thursday, the 2nd March, 1995*

*The Vidhan Sabha met in the Punjab Vidhan Sabha Hall, Vidhan Bhawan, Sector 1, Chandigarh, at 9.00 A. M. Mr. Speaker (Shri Harnam Das Johar) in the Chair.*

---

## STARRED QUESTIONS AND ANSWERS

### ਪੀ.ਸੀ.ਐਸ. ਕਾਡਰ ਦੀਆਂ ਆਸਾਮੀਆਂ ਭਰਨਾ

*2335. ਸ੍ਰੀ ਮਦਨ ਮੋਹਨ ਮਿੱਤਲ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਇਸ ਸਮੇਂ ਪੀ.ਸੀ.,ਐਸ. (ਕਾਰਜਕਾਰੀ ਸ਼ਾਖਾ) ਕਾਡਰ ਦੀਆਂ ਕੁੱਲ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ ;

(ਅ) ਉਕਤ ਖਾਲੀ ਆਸਾਮੀਆਂ ਨੂੰ ਭਰਨ ਲਈ ਕੀਤੀ ਜਾ ਰਹੀ ਕਾਰਵਾਈ ਦੇ ਵੇਰਵੇ ਕੀ ਹਨ ਅਤੇ ਇਨ੍ਹਾਂ ਆਸਾਮੀਆਂ ਨੂੰ ਕਦੋਂ ਤੱਕ ਭਰੇ ਜਾਣ ਦੀ ਸੰਭਾਵਨਾ ਹੈ?

**Sardar Beant Singh :** (a) 72 (seventy-two) posts of P. C. S. (Executive Branch) Cadre are lying vacant in the State as on 1st January, 1995 ;

(b) Punjab Public Service Commission has recommended names of 18 (eighteen) candidates for appointment to the post of P. C. S. (Executive Branch) . Formalities are being completed before the issuance of appointment letters to these candidates. Recommendations of Punjab Public Service Commission are awaited for 15 (fifteen) posts (12 under Register A-1 and 3 under Register 'C'). Requisition for the *filling* up of 14 (fourteen) posts under different categories has been sent to Punjab Public Service Commission in Septembr, 1994. Remaining posts are not required to be filled up immediately because deputation/leave reserve quota posts in P. C. S. (Executive Branch) are not being utilised fully.

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ ਮੁੱਖ ਮੰਤਰੀ ਜੀ ਨੇ ਦੱਸਿਆ ਹੈ ਕਿ 72 ਪੋਸਟਾਂ ਮਿਤੀ 1 ਜਨਵਰੀ, 1995 ਨੂੰ ਖਾਲੀ ਸੀ ਔਰ ਉਨ੍ਹਾਂ ਵਿੱਚੋਂ 18 ਰਿਕੁਮੈਂਡ ਹੋ ਕੇ ਆ ਗਈਆਂ

[ਸ਼੍ਰੀ ਮਦਨ ਮੋਹਨ ਮਿੱਤਲ]

ਔਰ 15 ਹੋਰ ਆਸਾਮੀਆਂ ਭੇਜੀਆਂ ਪਰ ਇਹ ਨਹੀਂ ਦੱਸਿਆ ਕਿ ਏ-1 ਕੈਟੇਗਰੀ ਕੀ ਹੈ ਅਤੇ 'ਸੀ' ਕੀ ਹੈ ? what does those terms mean it is not defined. ਔਰ 15 ਵਿਚੋਂ ਵੀ ਇਨ੍ਹਾਂ ਨੇ ਕਿਹਾ ਹੈ ਕਿ 14 ਆਸਾਮੀਆਂ ਭਰਨ ਸਬੰਧੀ ਪਬਲਿਕ ਸਰਵਿਸ ਕਮਿਸ਼ਨ ਨੂੰ ਰੀਕੁਇਜ਼ੀਸ਼ਨ ਭੇਜੀ ਹੋਈ ਹੈ। ਇਕ ਆਸਾਮੀ ਫਿਰ ਰੱਖ ਲਈ ਹੈ। ਸਪੀਕਰ ਸਾਹਿਬ, ਮੇਰੀ ਜਾਣਕਾਰੀ ਵਿਚ 39 ਕੈਂਡੀਡੇਟ ਕਮਿਸ਼ਨ ਵਲੋਂ 1993 ਵਿੱਚ ਰਿਕੁਮੈਂਡ ਕਰਕੇ ਭੇਜੇ ਗਏ ਸਨ ਔਰ ਉਨ੍ਹਾਂ ਸਾਰਿਆਂ ਦੀ 1994 ਦੇ ਵਿੱਚ ਇੰਟਰਵਿਊ ਵੀ ਹੋ ਗਈ ਸੀ। ਇਸ ਦੇ ਵਿਚੋਂ 50 ਪ੍ਰਤੀਸ਼ਤ ਕੋਟਾ ਉਹ ਹੈ ਜਿਹੜਾ ਮਨਿਸਟਰ ਜਾਂ ਸੈਕ੍ਰੇਟਰੀ ਰਿਕੁਮੈਂਡ ਕਰਦੇ ਹਨ ਔਰ 50 ਪ੍ਰਤੀਸ਼ਤ ਕੋਟਾ ਉਹ ਹੈ ਜਿਹੜਾ ਡਾਇਰੈਕਟ ਰਿਕਰੂਟ ਹੋ ਕੇ ਆਉਂਦਾ ਹੈ। ਸਪੀਕਰ ਸਾਹਿਬ, ਜਿਹੜੇ ਇਨ੍ਹਾਂ ਨੇ 18 ਕਹੇ ਹਨ ਇਨ੍ਹਾਂ ਵਿਚੋਂ 9 ਅਜਿਹੇ ਕੈਂਡੀਡੇਟ ਸਨ ਜਿਹੜੇ ਸੈਕਰੇਟੇਰੀਅਟ ਔਰ ਵੇਰੀਅਸ ਡਿਪਾਰਟਮੈਂਟਸ ਤੋਂ ਸਨ ਔਰ 9 ਐਸੇ ਸਨ ਜਿਹੜੇ ਡਾਇਰੈਕਟ ਰਿਕਰੂਟਿਡ ਸਨ। ਇਨ੍ਹਾਂ ਦੀ ਇੰਟਰਵਿਊ 1993 ਵਿੱਚ ਹੋ ਗਈ ਸੀ ਔਰ ਇਨ੍ਹਾਂ ਦਾ ਰਿਜ਼ਲਟ ਵੀ 11 ਅਕਤੂਬਰ, 1994 ਨੂੰ ਡਿਕਲੇਅਰ ਹੋ ਗਿਆ ਸੀ। ਉਸ ਦੇ ਬਾਅਦ ਕੀ ਕਾਰਣ ਹਨ ਕਿ ਡੇਢ ਦੋ ਸਾਲ ਦਾ ਸਮਾਂ ਹੋਣ ਲਗਾ ਹੈ ਇਨ੍ਹਾਂ ਨੂੰ ਭਰਨ ਵਾਸਤੇ? ਦੂਸਰੀ ਗੱਲ ਇਹ ਹੈ ਕਿ ਮੈਨੂੰ ਪਤਾ ਲੱਗਾ ਹੈ ਕਿ ਇਕ ਸਰਦਾਰ ਗੁਰਦੀਪ ਸਿੰਘ ਨੂੰ ਨਾਮੀਨੇਟ ਕੀਤਾ ਗਿਆ ਸੀ ਇਕ ਮੰਤਰੀ ਸਾਹਿਬ ਵਲੋਂ ਪਰ ਦੂਸਰਾ ਮੰਤਰੀ ਉਸ ਨਾਲ ਸਹਿਮਤ ਨਹੀਂ ਹੋਇਆ ਔਰ ਹਾਲੇ ਤੱਕ ਵੀ ਉਸਦੀ ਸਿਲੈਕਸ਼ਨ ਬਾਰੇ ਝਗੜਾ ਚੱਲ ਰਿਹਾ ਹੈ। ਕੀ ਮੁੱਖ ਮੰਤਰੀ ਜੀ ਇਸ ਗੱਲ ਦਾ ਭਰੋਸਾ ਦਿਵਾਉਣਗੇ ਕਿ ਜੇਕਰ ਗੁਰਦੀਪ ਸਿੰਘ ਦੀ ਫਾਈਲ ਦੀ ਵੇਰੀਫਿਕੇਸ਼ਨ ਐਟ ਦੀ ਟਾਈਮ ਆਫ ਰੀਕੁਮੈਂਡੇਸ਼ਨ ਨਹੀਂ ਹੋਈ ਤਾਂ ਨੇਕਸਟ ਕੈਂਡੀਡੇਟ ਜਿਹੜਾ ਕਿ ਪਬਲਿਕ ਸਰਵਿਸ ਕਮਿਸ਼ਨ ਦੀ ਰੀਕੁਮੈਂਡੇਸ਼ਨ ਦੇ ਆਧਾਰ ਤੇ ਮੈਰਿਟ ਤੇ ਆਉਂਦਾ ਹੈ ਉਸ ਨੂੰ ਅਪੁਆਇੰਟ ਕਰਨ ਬਾਰੇ ਰੀਕਨਸਿਡਰ ਕੀਤਾ ਜਾਵੇਗਾ।

ਮੁੱਖ ਮੰਤਰੀ : ਸਪੀਕਰ ਸਾਹਿਬ, ਇਨ੍ਹਾਂ ਨੇ ਬੜਾ ਲੰਮਾ ਚੌੜਾ ਸਵਾਲ ਕੀਤਾ ਹੈ। ਮੈਨੂੰ ਜੋ ਅੰਦਰੋਂ ਇਨ੍ਹਾਂ ਦੀ ਗੱਲ ਸਮਝ ਆਈ ਹੈ ਉਹ ਹੈ ਕਿ ਇਨ੍ਹਾਂ ਨੇ ਸਰਦਾਰ ਗੁਰਦੀਪ ਸਿੰਘ ਦੀ ਗੱਲ ਕੀਤੀ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮਨਿਸਟਰ ਸਾਹਿਬਾਨ ਦਾ ਉਸ ਦੇ ਖਿਲਾਫ ਹੋਣ ਦਾ ਕੋਈ ਸਵਾਲ ਹੀ ਪੈਂਦਾ ਨਹੀਂ ਹੁੰਦਾ ਕਿਉਂਕਿ ਜਿਹੜੇ ਵੀ ਨਾਂ ਰਿਕੁਮੈਂਡ ਹੋ ਕੇ ਜਾਂਦੇ ਹਨ, ਉਹ ਰੀਕੁਮੈਂਡੇਟਰੀ ਨੇਚਰ ਦੇ ਹੀ ਹੁੰਦੇ ਹਨ। ਅਪੁਆਇੰਟਮੈਂਟ ਕਰਨ ਵਿਚ ਮਨਿਸਟਰ ਸਾਹਿਬਾਨ ਦਾ ਕੋਈ ਹੱਥ ਨਹੀਂ ਹੁੰਦਾ। ਪਬਲਿਕ ਸਰਵਿਸ ਕਮਿਸ਼ਨ ਇੰਟਰਵਿਊ ਕਰਦਾ ਹੈ, ਉਨ੍ਹਾਂ ਦਾ ਇਮਤਿਹਾਨ ਲੈ ਕੇ ਮੈਰਿਟ ਤੇ ਹੀ ਡਿਸਾਈਡ ਕਰਦਾ ਹੈ ਕਿ ਕਿਸ ਨੂੰ ਲੈਣਾ ਹੈ ਜਾਂ ਕਿਸ ਨੂੰ ਨਹੀਂ ਲੈਣਾ। ਜੋ ਇਨ੍ਹਾਂ ਨੇ ਦੂਸਰੀ ਗੱਲ ਕਹੀ ਹੈ, ਮੈਂ ਇਸ ਦੀ ਬਾਹਰਹਾਲ ਇਨਕੁਆਇਰੀ ਕਰਵਾ ਲਵਾਂਗਾ ਕਿ ਆਖਰਕਾਰ ਇਹ ਗੱਲ ਕੀ ਸੀ।

ਇਸ ਤੋਂ ਇਲਾਵਾ ਜੋ ਇਨ੍ਹਾਂ ਨੇ ਕਿਹਾ ਹੈ ਉਸ ਬਾਰੇ ਪੁਜ਼ੀਸ਼ਨ ਇਹ ਹੈ ਕਿ ਸਾਡੇ ਕੋਲ ਜਿੰਨੀਆਂ ਵਕੈਂਸੀਜ਼ ਹੁੰਦੀਆਂ ਹਨ ਉਸ ਅਨੁਸਾਰ ਅਸੀਂ ਪਬਲਿਕ ਸਰਵਿਸ ਕਮਿਸ਼ਨ ਨੂੰ ਕਹਿੰਦੇ

ਰਹਿੰਦੇ ਹਾਂ। ਅਲੱਗ ਅਲੱਗ ਕੈਟੇਗਰੀਜ਼ ਹਨ, ਜਿਸ ਤਰ੍ਹਾਂ ਕਿ ਰਜਿਸਟਰ ਬੀ ਹੈ ਉਸ ਵਿਚ ਡਾਇਰੈਕਟ ਰੀਕਰੂਟਮੈਂਟ ਹੁੰਦੀ ਹੈ, ਰਜਿਸਟਰ ਏ-1 ਹੈ, ਉਸ ਵਿਚ ਤਸੀਲਦਾਰ ਜਾਂ ਨਾਇਬ ਤਸੀਲਦਾਰਾਂ ਵਿਚੋਂ ਆਉਂਦੇ ਹਨ, ਰਜਿਸਟਰ ਏ-2 ਹੈ ਜਿਸ ਵਿਚ ਮਨਿਸਟੀਰੀਅਲ ਸਟਾਫ ਵਿਚੋਂ ਬੰਦੇ ਜਾਂਦੇ ਹਨ ਜਿਸ ਨੂੰ ਕਿ ਮਨਿਸਟਰ ਸਾਹਿਬਾਨ ਰੀਕੁਮੈਂਡ ਕਰਦੇ ਹਨ। ਰਜਿਸਟਰ ਏ-3 ਵਿਚ ਬੀ.ਡੀ.ਓ., ਈ.ਟੀ.ਓ., ਡੀ.ਬੀ.ਪੀ.ਓ., ਔਰ ਡੀ.ਟੀ.ਓ. ਵਗੈਰਾਂ ਵਿਚੋਂ ਬੰਦੇ ਜਾਂਦੇ ਹਨ। ਏਸੇ ਤਰ੍ਹਾਂ ਹੀ ਰਜਿਸਟਰ ਏ-4 ਵਿਚੋਂ ਹੋਰ ਕੈਟੇਗਰੀਜ਼ ਦੇ ਬੰਦੇ ਰੱਖੇ ਜਾਂਦੇ ਹਨ। ਪਬਲਿਕ ਸਰਵਿਸ ਕਮਿਸ਼ਨ ਸਿਲੈਕਸ਼ਨ ਕਰਦਾ ਹੈ। ਹੁਣ ਜਿਹੜੇ ਕੈਂਡੀਡੇਟ ਰਿਕੁਮੈਂਡ ਹੋ ਕੇ ਆਏ ਹਨ ਉਨ੍ਹਾਂ ਦੀਆਂ ਫਾਰਮੈਲੀਟੀਜ਼ ਪੂਰੀਆਂ ਹੋ ਰਹੀਆਂ ਹਨ ਜਿਵੇਂ ਕਰੈਕਟਰ ਵੈਰਿਫਿਕੇਸ਼ਨ ਹੈ, ਉਨ੍ਹਾਂ ਦਾ ਮੈਡੀਕਲ ਹੁੰਦਾ ਹੈ ਉਸ ਤੋਂ ਬਾਅਦ ਜਲਦੀ ਹੀ ਆਰਡਰ ਇਸ਼ੂ ਹੋਣ ਵਾਲੇ ਹਨ।

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਮੰਤਰੀਆਂ ਦੀ ਕੋਈ ਰਿਕੁਮੈਂਡੇਸ਼ਨ ਨਹੀਂ ਹੁੰਦੀ, ਰਿਕੁਮੈਂਡੇਸ਼ਨ ਤਾਂ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਦੀ ਹੁੰਦੀ ਹੈ। I do not charge. They are recommended to the Public Service Commission. Recommendation is for the candidates who are sent for interview and written test. Those were out of them. Some were recommended out of the ministerial staff of the Secretariat. I have mentioned 39 candidates. ਮੰਤਰੀਆਂ ਵੱਲੋਂ 39 ਕੈਂਡੀਡੇਟਾਂ ਨੂੰ ਰਿਕੁਮੈਂਡ ਕਰਕੇ ਭੇਜਿਆ ਗਿਆ, ਇਨ੍ਹਾਂ ਵਿੱਚ ਇਕ ਕੈਂਡੀਡੇਟ ਹੈਲਥ ਡਿਪਾਰਟਮੈਂਟ ਤੋਂ ਸੀ ਸ੍ਰੀ ਗੁਰਦੀਪ ਸਿੰਘ। ਇਕ ਮੰਤਰੀ ਨੇ ਤਾਂ ਉਸ ਦਾ ਨਾਂ ਰਿਕੁਮੈਂਡ ਕਰ ਦਿੱਤਾ.. .. .. .. ..

**ਸ੍ਰੀ ਸਪੀਕਰ :** ਮਿੱਤਲ ਜੀ, ਇਸ ਦਾ ਜਵਾਬ ਤਾਂ ਦੇ ਦਿੱਤਾ ਗਿਆ ਹੈ।

**ਸ੍ਰੀ ਮਦਨ ਮੋਹਨ ਮਿੱਤਲ :** ਦੂਸਰੀ ਗੱਲ ਇਹ ਹੈ ਕਿ 15 ਕੈਂਡੀਡੇਟਾਂ ਵਿੱਚ ਏ ਤੇ ਸੀ ਕੈਟਾਗਰੀਆਂ ਦੇ ਕੈਂਡੀਡੇਟ ਸਨ। ਇਨ੍ਹਾਂ ਵਿਚੋਂ 14 ਦਾ ਨਾਂ ਭੇਜਿਆ। ਇਕ ਦਾ ਨਾਂ ਕਿਉਂ ਰੱਖ ਲਿਆ ਗਿਆ ਜਦ ਕਿ [illegible] 15 ਦੀ ਰਿਕਰੂਟਮੈਂਟ ਕੀਤੀ ਗਈ ਸੀ। ਕੀ ਪੰਜਾਬ ਸਰਕਾਰ ਨੇ ਬਾਕੀ ਦੀਆਂ ਆਸਾਮੀਆਂ ਫਿੱਲ ਕਰਣ ਲਈ ਫੁੱਲ-ਸਟਾਪ ਲਗਾ ਦਿੱਤਾ ਹੈ ?

**ਮੁੱਖ ਮੰਤਰੀ :** ਫੁੱਲ-ਸਟਾਪ ਨਹੀਂ ਲਗਾਇਆ ਗਿਆ। ਸਤੰਬਰ ਵਿੱਚ ਦੁਬਾਰਾ ਐਡਵਰਟਾਈਜ਼ਮੈਂਟ ਹੋਈ ਹੈ। ਹੋਰ ਵੇਕੈਂਸੀਆਂ ਵੀ ਉਸ ਦੇ ਮੁਤਾਬਿਕ ਹੀ ਭਰੀਆਂ ਜਾਣਗੀਆਂ। ਜਿਹੜਾ ਮੈਂਬਰ ਸਾਹਿਬ ਨੇ ਪਾਰਟੀਕੁਲਰ ਨਾਂ ਲਿਆ ਹੈ, ਇਸ ਦੀ ਮੈਂ ਇਨਕੁਆਈਰੀ ਕਰਵਾ ਲਵਾਂਗਾ, ਸ਼ਾਇਦ ਮੈਂਬਰ ਸਾਹਿਬ ਨੂੰ ਕੋਈ ਮੁਗਾਲਤਾ ਲੱਗਾ ਹੋਵੇ। ਮੈਂ ਉਨ੍ਹਾਂ ਨੂੰ ਸਾਰੀ ਗੱਲ ਦੱਸ ਦਿਆਂਗਾ। ਮੈਂ ਫਿਰ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਮਨਿਸਟਰ ਉਸ ਨੂੰ ਹੀ ਰਿਕੁਮੈਂਡ ਕਰਦੇ ਹਨ ਜਿਸ ਨੂੰ ਉਹ ਆਪਣੇ ਸਟਾਫ ਵਿੱਚ ਚੰਗਾ ਕੰਮ ਕਰਨ ਵਾਲਾ ਸਮਝਦੇ ਹਨ। ਫਾਈਨਲ ਸਿਲੈਕਸ਼ਨ ਤਾਂ ਪੀ.ਪੀ.ਐਸ.ਸੀ. ਵੱਲੋਂ ਕੀਤੀ ਜਾਂਦੀ ਹੈ।

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨ-ਯੋਗ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪੀ.ਸੀ.ਐਸ. ਵਾਸਤੇ ਜਿਹੜੇ ਕੈਂਡੀਡੇਟ ਰਿਕੁਮੈਂਡ ਹੋਕੇ ਆਏ ਹਨ ਉਨ੍ਹਾਂ ਵਿੱਚ ਜਿਹੜਾ ਇਕੋ ਇਕ ਕੈਂਡੀਡੇਟ ਬੈਕਵਰਡ ਕਲਾਸ ਦਾ ਆਇਆ ਹੈ, ਉਸ ਦਾ ਨਾਂ ਸ੍ਰੀ ਪ੍ਰਿਤਪਾਲ ਸਿੰਘ ਪੁੱਤਰ ਸ੍ਰੀ ਰੂੜਾ ਸਿੰਘ, ਮਾਨਸਾ ਦਾ ਹੈ, ਉਸ ਦਾ ਬੈਕਵਰਡ ਕਲਾਸ ਦਾ ਝੂਠਾ ਸਰਟੀਫਿਕੇਟ ਹੈ ਤੇ ਉਹ ਬੈਕਵਰਡ ਕਲਾਸ ਨਾਲ ਸਬੰਧ ਨਹੀਂ ਰੱਖਦਾ। ਜਿਹੜਾ ਸਹੀ ਕੈਂਡੀਡੇਟ ਬੈਕਵਰਡ ਕਲਾਸ ਦਾ ਹੈ, ਉਹ ਹੈ ਗੁਰਮੀਤ ਸਿੰਘ, ਪਿੰਡ ਤਲਵੰਡੀ ਡੰਡੀਆਂ, ਹੁਸ਼ਿਆਰਪੁਰ। ਕੀ ਝੂਠਾ ਸਰਟੀਫਿਕੇਟ ਦੇਣ ਵਾਲੇ ਦੇ ਵਿਰੁੱਧ ਕੋਈ ਪਰਚਾ ਦਰਜ ਹੋਵੇਗਾ ਅਤੇ ਜਿਹੜਾ ਸਹੀ ਕੈਂਡੀਡੇਟ ਹੈ, ਉਸ ਨੂੰ ਉਸ ਦੀ ਜਗ੍ਹਾ ਤੇ ਲੈ ਲਿਆ ਜਾਵੇਗਾ?

**ਮੁੱਖ ਮੰਤਰੀ** :. ਮੈਂ ਇਹ ਨਹੀਂ ਕਹਿੰਦਾ ਕਿ ਉਸ ਦੀ ਜਗ੍ਹਾ ਦੂਸਰੇ ਨੂੰ ਲੈ ਲਿਆ ਜਾਵੇਗਾ ਜਾਂ ਨਹੀਂ। ਜੇਕਰ ਕਿਸੇ ਨੇ ਝੂਠਾ ਸਰਟੀਫਿਕੇਟ ਦਿੱਤਾ ਹੈ ਤੇ ਇਨਕੁਆਇਰੀ ਵਿੱਚ ਸਾਬਤ ਹੋ ਜਾਂਦਾ ਹੈ ਤਾਂ ਉਸ ਨੂੰ ਜ਼ਰੂਰ ਸਜ਼ਾ ਦਿੱਤੀ ਜਾਵੇਗੀ।

**ਸ੍ਰੀ ਸਤਨਾਮ ਸਿੰਘ ਕੈਂਥ**: ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਕਿਹਾ ਹੈ ਕਿ 72 ਆਸਾਮੀਆਂ ਖਾਲੀ ਪਈਆਂ ਹਨ। ਇਨ੍ਹਾਂ ਵਿਚੋਂ 18 ਦੇ ਨਾਵਾਂ ਦੀ ਸਿਫਾਰਸ਼ ਕੀਤੀ ਗਈ ਹੈ ਅਤੇ 15 ਹੋਰ ਦੀ ਉਡੀਕ ਕੀਤੀ ਜਾ ਰਹੀ ਹੈ। ਕੀ ਇਨ੍ਹਾਂ ਆਸਾਮੀਆਂ ਵਿੱਚ ਅਨੁਸੂਚਿਤ ਜਾਤੀਆਂ ਦਾ ਬਣਦਾ ਕੋਟਾ ਪੂਰਾ ਕੀਤਾ ਗਿਆ ਹੈ ਜਾਂ ਨਹੀਂ ? ਕੀ. ਮੁੱਖ ਮੰਤਰੀ ਸਾਹਿਬ ਯਕੀਨ ਦਿਵਾਉਣਗੇ ਕਿ ਰਿਜ਼ਰਵੇਸ਼ਨ ਪਾਲਿਸੀ ਦਾ ਪੂਰਾ ਖਿਆਲ ਰੱਖਿਆ ਜਾਵੇਗਾ ?

**ਮੁੱਖ ਮੰਤਰੀ** : ਰਿਜ਼ਰਵੇਸ਼ਨ ਦਾ ਹਮੇਸ਼ਾ ਖਿਆਲ ਰੱਖਿਆ ਜਾਂਦਾ ਹੈ ਅਤੇ ਇਸ ਵਿੱਚ ਵੀ ਰੱਖਿਆ ਜਾਵੇਗਾ। ਜੇਕਰ ਕਿਤੇ ਕੋਈ ਕੁਤਾਹੀ ਹੋਈ ਹੋਵੇ ਤਾਂ ਮੈਂਬਰ ਸਾਹਿਬਾਨ ਦੱਸ ਦੇਣ।

———

### ਰਾਜ ਵਿੱਚ ਆਈ.ਏ.ਐਸ. ਅਫਸਰਾਂ ਦੀ ਗਿਣਤੀ

*2407. **ਸ੍ਰੀ ਮਦਨ ਮੋਹਨ ਮਿੱਤਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਇਸ ਸਮੇਂ ਸੇਵਾ ਕਰ ਰਹੇ ਆਈ.ਏ.ਐਸ. ਅਫਸਰਾਂ ਦੀ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਦੇ ਨਾਂ ਕੀ ਕੀ ਹਨ, ਉਹ ਕਿਸ ਸਾਲ ਵਿੱਚ ਸੇਵਾ ਵਿੱਚ ਆਏ ਅਤੇ ਉਨ੍ਹਾਂ ਅਫਸਰਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਪੀ.ਸੀ.ਐਸ. ਕਾਡਰ ਤੋਂ ਤਰੱਕੀ ਦਿੱਤੀ ਗਈ ?

**Sardar Beant Singh** : The number of I. A. S. officers presently serving in the State is 171 and their names and year of joining is given at Annexure 'A' The number of I.A.S. officers who have been promoted from P.C.S. to the I.A.S. is 39.

## ANNEXURE 'A'

### NAME OF I. A. S. OFFICERS AND THEIR YEAR OF JOINING

| Sr. No. | Name of the Officer | Year of Joining |
|---|---|---|
| 1. | Mrs. G. K. Sekhon | 1960 |
| 2. | Shri A. S. Pooni | 1962 |
| 3. | Shri V. K. Khanna | 1963 |
| 4. | Shri C. D. Cheema | 1963 |
| 5. | Shri R. N. Gupta | 1964 |
| 6. | Shri Kamal Nain Singh | 1964 |
| 7. | Shri M. S. Chahal | 1964 |
| 8. | Shri R. R. Bhardwaj | 1964 |
| 9. | Mrs. Shyama Mann | 1965 |
| 10. | Shri N. K. Arora | 1965 |
| 11. | Shri Rajan Kashyap | 1965 |
| 12. | Shri G. P. S. Sahi | 1965 |
| 13. | Shri K. S. Janjua | 1965 |
| 14. | Shri Ram Gopal | 1965 |
| 15. | Shri R. S. Mann | 1965 |
| 16. | Shri I. S. Bindra | 1966 |
| 17. | Shri J. N. L. Srivastava | 1966 |
| 18. | Shri G. K. Bhatnagar | 1966 |
| 19. | Mrs. Jyotsna Khanna | 1966 |
| 20. | Shri C. L. Bains | 1966 |
| 21. | Shri N. N. Khanna | 1966 |
| 22. | Miss Ravneet Kaur | 1966 |
| 23. | Shri Y. S. Ratra | 1966 |
| 24. | Shri S. S. Dawra | 1967 |
| 25. | Shri N. S. Rattan | 1967 |
| 26. | Shri Bhagat Singh | 1967 |
| 27. | Shri Karl Reddy | 1967 |
| 28. | Shri Rajesh Chhabra | 1967 |
| 29. | Mrs. Gurbinder Chahal | 1967 |
| 30. | Dr. Brajendra Singh | 1967 |
| 31. | Mrs. Daljit Jaijee | 1967 |
| 32. | Shri Naranjan Singh | 1967 |
| 33. | Shri S. K. Tuteja | 1968 |
| 34. | Shri Surjit Singh. | 1968 |
| 35. | Mrs. Rupan Deol Bajaj | 1969 |
| 36. | Shri S. R. Bunger | 1969 |
| 37. | Mrs. Asha Attri | 1969 |
| 38. | Shri P. D. Vashisht | 1969 |
| 39. | Shri Bikramjit Singh | 1969 |
| 40. | Shri P. K. Verma | 1970 |
| 41. | Shri V. N. Ojha | 1970 |
| 42. | Shri K. K. Bhatnagar | 1970 |
| 43. | Shri A. K. Dubey | 1970 |
| 44. | Shri B. R. Bajaj | 1970 |
| 45. | Mrs. Satwant Reddy | 1971 |
| 46. | Shri K. R. Lakhanpal | 1972 |
| 47. | Shri G. S. Cheema | 1972 |
| 48. | Shri J. S. Kesar | 1972 |
| 49. | Mrs. Harsimrat Gill | 1972 |
| 50. | Shri S. K. Sinha | 1973 |
| 51. | Mrs. Romila Dubey | 1973 |
| 52. | Shri Shyam Lal | 1973 |
| 53. | Mrs. Tejinder Kaur | 1973 |
| 54. | Shri J. S. Maini | 1974 |
| 55. | Shri Vijay Kain | 1974 |
| 56. | Shri Ramesh Inder Singh | 1974 |
| 57. | Shri Rabinder Nath Gupta | 1974 |
| 58. | Dr. B. C. Gupta | 1975 |
| 59. | Mrs. Poonam Khetrapal Singh | 1975 |
| 60. | Shri S. C. Aggarwal | 1975 |
| 61. | Shri Mukul Joshi | 1975 |
| 62. | Shri R. P. S. Pawar | 1975 |
| 63. | Shri D. S. Jaspal | 1976 |
| 64. | Shri S. S. Brar | 1977 |
| 65. | Mrs. Geetika Kalha | 1977 |
| 66. | Shri D. S. Kalha | 1977 |
| 67. | Shri B. K. Srivastava | 1977 |
| 68. | Shri J. R. Kundal | 1977 |
| 69. | Shri Rakesh Singh | 1978 |
| 70. | Shri G. S. Sandhu | 1978 |
| 71. | Shri Sudhir Mittal | 1978 |
| 72. | Mrs. Sujata Dass | 1978 |
| 73. | Shri C. S. Srivastava | 1979 |
| 74. | Kumari Kusumjit Sidhu | 1979 |
| 75. | Shri A. R. Talwar | 1980 |
| 76. | Shri Himmat Singh | 1980 |
| 77. | Shri D. S. Guru | 1980 |
| 78. | Mrs. Anjaly Chib Duggal | 1981 |
| 79. | Shri D. S. Bains | 1981 |
| 80. | Shri G. S. Brar | 1981 |
| 81. | Shri R. C. Nayyar | 1982 |
| 82. | Shri S. S. Channy | 1982 |
| 83. | Dr. Swarn Singh | 1982 |
| 84. | Shri R. S. Sandhu | 1982 |
| 85. | Shri N. S. Kang | 1983 |
| 86. | Shri Jagpal Singh | 1983 |
| 87. | Shri J. P. S. Puri | 1983 |

[Chief Minister]

| Sr. No. | Name of the Officer | Year of Joining |
|---|---|---|
| 88. | Dr. Manmohar Singh | 1983 |
| 89. | Shri Swami Ram Bharti | 1983 |
| 90. | Shri G. S. Bains | 1983 |
| 91. | Shri H. S. Rakhra | 1983 |
| 92. | Shri S. M. Dua .. | 1983 |
| 93. | Shri T. C. Gupta, | 1983 |
| 94. | Shri G. S. Multani | 1983 |
| 95. | Mrs. Agya Rajinder Singh | 1983 |
| 96. | Shri B. D. Aggarwal | 1983 |
| 97. | Shri Bhupinder Singh | 1983 |
| 98. | Shri V. K. Bhardwaj | 1983 |
| 99. | Shri M. R. Dhawan | 1983 |
| 100. | Mrs. Susheel Gupta | 1983 |
| 101. | Shri S. K. Kakkar | 1983 |
| 102. | Shri Sant Ram Garg | 1983 |
| 103. | Shri K. B. S. Sidhu | 1984 |
| 104. | Shri Karan A. Singh | 1984 |
| 105. | Shri N. S. Kalsi | 1984 |
| 106. | Shri M. S. Sandhu | 1984 |
| 107. | Shri Dharamvir | 1984 |
| 108. | Shri Arun Goel | 1985 |
| 109. | Shri C. Roul | 1985 |
| 110. | Shri D. P. Reddy | 1985 |
| 111. | Shri Satish Chandra | 1985 |
| 112. | Mrs. Kalpana Mittal Baruah | 1985 |
| 113. | Shri T. R. Sarangal | 1985 |
| 114. | Shri Amarjit Singh Sidhu | 1985 |
| 115. | Shri A. S Chhatwal | 1986 |
| 116. | Shri M. P. Singh | 1986 |
| 117. | Shri G. Vajraliangam | 1986 |
| 118. | Shri Bibekanand Sarkar | 1986 |
| 119. | Shri Amarjit Singh | 1986 |
| 120. | Mrs. Vini Mahajan | 1987 |
| 121. | Shri S. K. Sandhu | 1987 |
| 122. | Shri Viswajeet Khanna | 1987 |
| 123. | Mrs. Ravneet Kaur | 1988 |
| 124. | Shri Sanjay Kumar | 1988 |
| 125. | Mrs. Anjali Bhawara | 1988 |
| 126. | Dr. Roshan Sankuria | 1988 |
| 127. | Shri S. P. Singh | 1988 |
| 128. | Shri S. S. Rajput | 1988 |
| 129. | Shri Kulbir Singh Sidhu | 1988 |
| 130. | Shri J. B. Goel | 1988 |
| 131. | Shri Sukhpal Singh Gill | 1988 |
| 132. | Shri R. L. Kalsia | 1988 |
| 133. | Shri Narinderjit Singh | 1988 |
| 134. | Shri A. K. Goe | 1988 |
| 135. | Shri Som Parkash | 1988 |
| 136. | Shri Vijay Kumar | 1989 |
| 137. | Shri Kirpa Shankar Saroj | 1989 |
| 138. | Shri Jasbir Singh Bir | 1989 |
| 139. | Shri Anirudh Tiwari | 1990 |
| 140. | Shri Vijay Kumar Singh | 1990 |
| 141. | Shri Anurag Aggarwal | 1990 |
| 142. | Shri R. Vankat Ratnam | 1990 |
| 143. | Shri Kulbir Singh | 1990 |
| 144. | Shri G. S. Sidhu | 1990 |
| 145. | Shri Jagjit Puri | 1990 |
| 146. | Shri Bidhi Chand | 1990 |
| 147. | Shri R. L. Kapoor | 1990 |
| 148. | Shri P. S. Aujla | 1990 |
| 149. | Shri H. S Chahal | 1990 |
| 150. | Shri Hans Rajmagh | 1990 |
| 151. | Capt. Narinder Singh | 1994 |
| 152. | Shri Phulwant Singh Sidhu | 1994 |
| 153. | Shri Kulbir Singh Kang | 1994 |
| 154. | Shri K. B. S. Sidhu | 1994 |
| 155. | Shri G. S. Grewal | 1995 |
| 156. | Shri Harjit Singh | 1995 |
| 157. | Shri S. K. Bhatia | 1976 |
| 158. | Shri R. T Jindal | 1983 |
| 159. | Shri Inderjit Singh | 1985 |
| 160. | Shri B. Vikram | 1991 |
| 161. | Shri A. Venu Parsad | 1991 |
| 162. | Shri S. R. Ladhar | 1991 |
| 163. | Mrs. Seema Jain | 1991 |
| 164. | Shri Saravjit Singh | 1992 |
| 165. | Shri K. A. P. Sinha | 1992 |
| 166. | Mrs. R. P. Srivastava | 1992 |
| 167. | Shri Jaspal Singh | 1992 |
| 168. | Shri Anurag Verma | 1993 |
| 169. | Shri Rakesh Kumar Verma | 1993 |
| 170. | Shri K. S. Parsad | 1993 |
| 171. | Shri Ramesh Kumar Ganta | 1993 |

ਸ੍ਰੀ ਮਦਨ ਮੋਹਨ ਮਿੱਤਲ : ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਜੀ ਨੇ ਦੱਸਿਆ ਹੈ ਕਿ 171 ਆਈ.ਏ.ਐਸ. ਅਫਸਰ ਪੰਜਾਬ ਵਿੱਚ ਸਰਵ ਕਰ ਰਹੇ ਹਨ । ਇਸ ਦੇ ਵਿਚੋਂ 39 ਉਹ ਹਨ ਜਿਹੜੇ ਪੀ.ਸੀ.ਐਸ. ਕਾਡਰ ਵਿਚੋਂ ਬਣਾਏ ਗਏ ਹਨ। ਰਾਜ ਵਿੱਚ 171 ਆਈ.ਏ.ਐਸ. ਅਫਸਰ ਹੋਣ

ਦੇ ਬਾਵਜੂਦ, ਮੁੱਖ ਮੰਤਰੀ ਜੀ ਨੇ ਜਿਹੜੀ ਲਿਸਟ ਮੁਹੱਈਆ ਕੀਤੀ ਹੈ ਉਹ 1960 ਦੇ ਬੈਚ ਤੋਂ ਲੈ ਕੇ ਆਨ-ਵਰਡ ਹੈ ਲਾਸਟ ਬੈਚ 1993 ਦੇ ਅਫਸਰਾਂ ਦਾ ਹੈ। ਇਤਨੇ ਸਾਰੇ ਸੀਨੀਅਰ ਆਈ.ਏ.ਐਸ. ਅਫਸਰ ਸਰਵ ਕਰ ਰਹੇ ਹਨ ਅਤੇ ਉਨ੍ਹਾਂ ਦਾ ਕੈਲੀਬਰ ਅਤੇ ਕੰਮ ਬਿਲਕੁਲ ਸੈਟਿਸਫੈਕਟਰੀ ਹੈ ਅਤੇ ਉਨ੍ਹਾਂ ਵਿੱਚ ਕੋਈ ਐਸੀ ਗੱਲ ਦੇਖਣ ਵਿੱਚ ਨਜ਼ਰ ਨਹੀਂ ਆਉਂਦੀ। ਕੀ ਕਾਰਣ ਹੈ ਕਿ ਇਤਨੇ ਸਾਰੇ ਅੱਛੇ ਆਈ.ਏ.ਐਸ. ਅਫਸਰ ਹੋਣ ਦੇ ਬਾਵਜੂਦ ਸਰਕਾਰ ਰਿਟਾਇਰ ਹੋਏ ਕੁਝ ਅਫਸਰਾਂ ਨੂੰ ਦੁਬਾਰਾ ਭਰਤੀ ਕਰਦੀ ਹੈ? ਸਰਕਾਰ ਉਨ੍ਹਾਂ ਅਫਸਰਾਂ ਦੀਆਂ ਸੇਵਾਵਾਂ ਤੋਂ ਲਾਭ ਕਿਉਂ ਨਹੀਂ ਉਠਾਉਂਦੀ ਜੋ ਸਰਵਿਸ ਵਿਚ ਹਨ ਅਤੇ ਯੋਗ ਵੀ ਹਨ? ਇਸ ਦੀ ਕੀ ਜਸਟੀਫਿਕੇਸ਼ਨ ਹੈ, ਕੀ ਮੁੱਖ ਮੰਤਰੀ ਜੀ ਇਸ ਬਾਰੇ ਦੱਸਣਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਸਾਡੀ ਪਾਲਿਸੀ ਐਕਸਟੇਨਸ਼ਨ ਦੀ ਨਹੀਂ ਹੈ। ਇੱਕ-ਦੋ ਜਗ੍ਹਾਂ ਤੇ ਐਕਸਟੇਨਸ਼ਨ ਨਹੀਂ ਦਿੱਤੀ ਬਲਕਿ ਉਨ੍ਹਾਂ ਨੂੰ ਰੀ-ਇੰਪਲਾਈ ਕੀਤਾ ਗਿਆ ਹੈ

**ਸ਼੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਜਿਸ ਤਰ੍ਹਾਂ ਰੂਲ ਹਨ ਕਿ ਗਵਰਨਰ ਨਾਲ ਤਾਂ ਐਡਵਾਈਜ਼ਰ ਰੱਖਿਆ ਜਾਂਦਾ ਹੈ but no Adviser to the Government has ever been appointed nor there is any such provision. ਗੌਰਮਿੰਟ ਨਾਲ ਕੋਈ ਐਡਵਾਈਜ਼ਰ ਨਹੀਂ ਹੁੰਦਾ। ਕੀ ਇਹ ਕਾਨੂੰਨ ਦੀ ਵਾਈਲੇਸ਼ਨ ਨਹੀਂ ਹੈ ? ਕਿ ਇਸ ਨਾਲ ਜੋ ਕੋਈ ਆਈ.ਏ.ਐਸ. ਅਫਸਰ ਕੰਮ ਕਰਦੇ ਹਨ, ਉਨ੍ਹਾਂ ਦੇ ਕੈਲੀਬਰ ਤੇ ਡਾਊਟ ਨਹੀਂ ਕਰੀਏਟ ਕੀਤਾ ਗਿਆ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਸਰਕਾਰ ਦੀਆਂ ਬੜੀਆਂ ਵਾਈਡ ਪਾਵਰਜ਼ ਹਨ। ਤੁਸੀਂ ਦੇਖਿਆ ਹੋਵੇਗਾ ਕਿ ਪਬਲਿਕ ਮੈਨ ਵਿਚੋਂ ਪਬਲਿਕ ਸਰਵਿਸ ਕਮਿਸ਼ਨ ਦਾ ਚੇਅਰਮੈਨ ਲਗਾਉਂਦੇ ਹਾਂ, ਬੋਰਡਾਂ ਦੇ ਚੇਅਰਮੈਨ ਲਗਾਉਂਦੇ ਹਾਂ। ਇਹ ਸਾਡੀ ਡਿਸਕਰੀਸ਼ਨ ਹੈ ਕਿ ਕਿਸ ਵਿਅਕਤੀ ਤੋਂ ਕੰਮ ਲੈਣਾ ਹੈ ਜਾਂ ਲਿਆ ਜਾ ਸਕਦਾ ਹੈ। ਜੋ ਸੀਨੀਅਰ ਅਫਸਰ ਹਨ, ਉਹ ਬੜਾ ਅੱਛਾ ਕੰਮ ਕਰਦੇ ਹਨ ਲੇਕਿਨ ਇਹ ਓਵਰਆਲ ਸਰਕਾਰ ਦੀ ਡਿਸਕਰੀਸ਼ਨ ਹੈ ਕਿ ਕਿਸੇ ਆਦਮੀ ਤੋਂ ਕੰਮ ਲੈਣਾ ਚਾਹੇ ਤਾਂ ਲੈ ਸਕਦੀ ਹੈ।

**श्रीमती लक्ष्मी कांता चावला :** अध्यक्ष महोदय, आप के माध्यम से मुख्य मन्त्री जी से मेरा यह प्रश्न है कि उन्होंने एक शब्द का प्रयोग किया है-रीइम्पलायमैंट। जब पंजाब में लाखों पढ़े-लिखे नौजवान इम्पलायमैंट की तलाश में हैं, योग्य आई. ए. एस. अफसर आवश्यकता से ज्यादा हैं, तो फिर री-इम्पलामैंट क्यों की जाती है ? क्या यह उन पर चोट नहीं है ?

**ਸ਼੍ਰੀ ਸਪੀਕਰ :** ਤੁਹਾਡਾ ਸਵਾਲ ਕੀ ਹੈ?

**श्रीमती लक्ष्मी कांता चावला:** मेरा सवाल यह है कि क्या मुख्य मन्त्री जी यह आश्वासन देंगे कि जिनको इम्पलायमैंट नहीं मिली उनके इम्पलायमैंट पाने के अधिकार नहीं छीने जाएंगे ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਇੱਕ ਆਦਮੀ ਨੂੰ ਰੀ-ਇੰਪਲਾਇਮੈਂਟ ਦੇਣ ਨਾਲ ਜਨਰਲ ਇੰਪਲਾਈਮੈਂਟ ਤੇ ਕੋਈ ਅਸਰ ਨਹੀਂ ਪੈਂਦਾ। ਜੇ ਮਾਨਯੋਗ ਮੈਂਬਰ ਸਾਹਿਬ ਕਿਸੇ ਵਿੱਚ ਇੰਟਰਸਟਿਡ ਹਨ ਤਾਂ ਮੈਨੂੰ ਦੱਸ ਦੇਣ। (ਥੰਪਿੰਗ)।

**ਸਰਦਾਰ ਹਰਗੋਪਾਲ ਸਿੰਘ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਿਵਲ ਸਰਵਿਸ ਰੂਲਜ਼ ਤਹਿਤ ਲੋਕ ਰਿਟਾਇਰ ਹੋ ਜਾਂਦੇ ਹਨ। ਸਰਕਾਰ ਉਨ੍ਹਾਂ ਨੂੰ ਇਸ ਕਰਕੇ ਰਿਟਾਇਰ ਕਰਦੀ ਹੈ ਕਿ ਉਨ੍ਹਾਂ ਦੇ ਕੰਮ ਕਰਨ ਦੀ ਸ਼ਕਤੀ ਉਮਰ ਦੇ ਲਿਹਾਜ਼ ਨਾਲ ਜਾਂ ਸਿਵਲ ਸਰਵਿਸ ਰੂਲਜ਼ ਦੇ ਲਿਹਾਜ਼ ਨਾਲ ਘੱਟ ਜਾਂਦੀ ਹੈ। ਕੀ ਜਿਨ੍ਹਾਂ ਨੂੰ ਦੁਬਾਰਾ ਰੀਇੰਪਲਾਈ ਕੀਤਾ ਹੈ ਜਾਂ ਰਿਟਾਇਰਮੈਂਟ ਤੋਂ ਬਾਅਦ ਸਰਵਿਸ ਵਧਾਈ ਹੈ, ਇਹ ਸਿਵਲ ਸਰਵਿਸ ਰੂਲਜ਼ ਦੀ ਉਲੰਘਣਾ ਨਹੀਂ ਹੈ ?

**ਸ਼੍ਰੀ ਸਪੀਕਰ:** ਤੁਸੀਂ ਸਵਾਲ ਕਰੋ।

**ਸਰਦਾਰ ਹਰਗੋਪਾਲ ਸਿੰਘ:** ਸਪੀਕਰ ਸਾਹਿਬ, ਮੇਰਾ ਸਵਾਲ ਹੈ ਕਿ ਸਿਵਲ ਸਰਵਿਸ ਰੂਲਜ਼ ਤਹਿਤ ਜਿਹੜੇ ਅਫਸਰ ਰਿਟਾਇਰ ਹੋ ਜਾਂਦੇ ਹਨ ਤਾਂ ਕਈਆਂ ਨੂੰ ਦੁਬਾਰਾ ਰੀਇੰਪਲਾਇਮੈਂਟ ਦਿੱਤੀ ਜਾਂਦੀ ਹੈ। ਕੀ ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਦੀ ਸ਼ਕਤੀ ਘਟਦੀ ਨਹੀਂ ਹੈ ਜਾਂ ਫਿਰ ਕੀ ਇਹ ਨਿਯਮਾਂ ਦੀ ਵਾਇਲੇਸ਼ਨ ਨਹੀਂ ਹੈ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਉਨ੍ਹਾਂ ਦੀ ਸ਼ਕਤੀ ਘਟਦੀ ਹੈ ਜਾਂ ਨਹੀਂ, ਇਸ ਬਾਰੇ ਮੈਂਬਰ ਸਾਹਿਬ ਨੂੰ ਪਤਾ ਹੋਵੇਗਾ। ਪਰ ਇਹ ਗੱਲ ਜ਼ਰੂਰ ਹੈ ਕਿ ਭਾਵੇਂ ਰਿਟਾਇਰਮੈਂਟ ਦੇ ਰੂਲ ਬਣੇ ਹਨ ਕਿ 58 ਸਾਲ ਦੀ ਉਮਰ ਵਿਚ ਰਿਟਇਰ ਕੀਤਾ ਜਾਂਦਾ ਹੈ ਪਰ ਮੈਂ ਪਰਸਨਲੀ ਮਹਿਸੂਸ ਕਰਦਾ ਹਾਂ ਕਿ 58 ਸਾਲ ਤੋਂ ਬਾਅਦ ਵੀ ਸ਼ਕਤੀ ਕਾਇਮ ਰਹਿੰਦੀ ਹੈ।

**ਸ਼੍ਰੀ ਸਤਨਾਮ ਸਿੰਘ ਕੈਂਥ:** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਰਿਟਾਇਰਮੈਂਟ ਤੋਂ ਬਾਅਦ ਗੌਰਮਿੰਟ ਪਾਵਰਜ਼ ਵਰਤ ਸਕਦੀ ਹੈ। ਕੀ ਕਾਂਸਟੀਚਿਊਸ਼ਨ ਦੇ ਅੰਦਰ ਪਰੋਵੀਜਨ ਹੈ ? ਗਵਰਨਰੀ ਰਾਜ ਵਿੱਚ ਤਾਂ ਐਡਵਾਈਜਰ ਰੱਖਿਆ ਜਾਂਦਾ ਹੈ ਲੇਕਿਨ ਡੇਮੋਕਰੇਸੀ ਵਿੱਚ ਸੀ.ਐਮ. ਵਾਸਤੇ ਉਨ੍ਹਾਂ ਦੇ ਵਜ਼ੀਰ ਅਤੇ ਹੋਰ ਅਫਸਰ ਸਾਹਿਬਾਨ ਹੀ ਸਲਾਹਕਾਰ ਹੁੰਦੇ ਹਨ। ਇਹ ਰੁਝਾਨ ਹੁਣ ਵੱਧ ਰਿਹਾ ਹੈ। ਕੀ ਇਸ ਲਈ ਕੋਈ ਕਰਾਈਟੇਰੀਆ ਬਣਾਇਆ ਗਿਆ ਹੈ?

ਮੁਖ ਮੰਤਰੀ: ਇਹ ਜਿਹੜੀ ਰੀ-ਇੰਪਲਾਇਮੈਂਟ ਕੀਤੀ ਜਾਂਦੀ ਹੈ, ਇਸ ਦਾ ਕਰਾਈਟੇਰੀਆ ਹੁੰਦਾ ਹੈ, ਉਸ ਦਾ ਕੰਮ ਕਰਨ ਦਾ ਤਰੀਕਾ, ਉਸ ਦੀ ਐਫੀਸ਼ੈਂਸੀ, ਉਸ ਦੇ ਕੰਮ ਕਰਨ ਦੀ ਮੈਰਿਟ ਸਾਰਾ ਕੁਝ ਦੇਖਿਆ ਜਾਂਦਾ ਹੈ। ਜਿਵੇਂ ਮੈਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਇਹ ਜਿਹੜੀ ਐਡਵਾਈਜ਼ਰ ਰੱਖਣ ਦੀ ਗੱਲ ਹੈ ਇਹ ਤਾਂ ਗੌਰਮਿੰਟ ਦੀ ਆਪਣੀ ਵਾਈਡ ਪਾਵਰ ਹੈ, ਉਹ ਲਾ ਸਕਦੀ ਹੈ।

---

**ਛੋਟੇ ਪਰਿਵਾਰ ਨਾਰਮਜ਼ ਨੂੰ ਉਤਸ਼ਾਹਿਤ ਕਰਨ ਲਈ ਵਿਸ਼ੇਸ਼ ਸਾਲਾਨਾ ਤਰੱਕੀ**

*2240 1. **ਸਰਦਾਰ ਰਵਿੰਦਰ ਸਿੰਘ ਸੰਧੂ**
2. **ਕਾਮਰੇਡ ਤਰਸੇਮ ਜੋਧਾਂ**
: ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਇਹ ਠੀਕ ਹੈ ਕਿ ਸਿਹਤ ਅਤੇ ਪਰਿਵਾਰ ਭਲਾਈ ਵਿਭਾਗ ਦੁਆਰਾ ਉਨ੍ਹਾਂ ਕਰਮਚਾਰੀਆਂ ਨੂੰ ਇਕ ਵਿਸ਼ੇਸ਼ ਸਾਲਾਨਾ ਤਰੱਕੀ ਦੇਣ ਸਬੰਧੀ, ਜਿਨ੍ਹਾਂ ਨੇ ਪਰਿਵਾਰ ਨਿਯੋਜਨ ਦੇ ਟਰਮੀਨਲ ਤਰੀਕੇ ਨੂੰ ਅਪਣਾਇਆ ਜਾਰੀ ਕੀਤੇ ਗਏ ਗਸ਼ਤੀ ਪੱਤਰ ਨੰ: 10(2)-7 ਐਚ.ਬੀ.IV-83/27007, ਮਿਤੀ 25 ਅਕਤੂਬਰ, 1983 ਵਿੱਚ ਦਰਜ ਪੰਜਾਬ ਸਰਕਾਰ ਦੀਆਂ ਹਦਾਇਤਾਂ ਨੂੰ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਨੇ ਰੱਦ ਕਰ ਦਿੱਤਾ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੈ ਤਾਂ ਕੀ ਸਰਕਾਰ ਦਾ ਇਸ ਸਬੰਧੀ ਕੋਈ ਨਵੀਆਂ ਹਦਾਇਤਾਂ ਜਾਰੀ ਕਰਨ ਦਾ ਵਿਚਾਰ ਹੈ; ਜੇਕਰ ਅਜਿਹਾ ਹੈ ਤਾਂ ਉਕਤ ਹਦਾਇਤਾਂ ਦੇ ਕਦੋਂ ਤੱਕ ਜਾਰੀ ਕੀਤੇ ਜਾਣ ਦੀ ਸੰਭਾਵਨਾ ਹੈ; ਜੇਕਰ ਨਹੀਂ, ਤਾਂ ਇਸਦੇ ਕੀ ਕਾਰਣ ਹਨ?

**Sardar Harcharan Singh Brar :** (a) Yes Sir,

(b) The matter regarding filling of L. P. A. against the judgement of Hon'ble Punjab and Haryana High Court is under consideration of Punjab Government. As such there is no question of issuing fresh instructions at this stage.

**ਕਾਮਰੇਡ ਤਰਸੇਮ ਜੋਧਾਂ:** ਮਾਨਯੋਗ ਸਪੀਕਰ ਸਾਹਿਬ, ਇਹ ਜੋ ਟਰਮੀਨਲ ਤਰੀਕੇ ਨਾਲ ਅਪ੍ਰੇਸ਼ਨ ਕਰਾਇਆ ਜਾਂਦਾ ਹੈ, ਉਸ ਸਬੰਧੀ ਪੰਜਾਬ ਸਰਕਾਰ ਵੱਲੋਂ ਨੋਟੀਫਿਕੇਸ਼ਨ 25 ਅਕਤੂਬਰ, 1983 ਨੂੰ ਕੀਤਾ ਗਿਆ। ਉਸ ਤੋਂ ਬਾਅਦ ਕੋਈ ਮੁਲਾਜ਼ਮ ਜਿਨਾਂ ਨੇ ਇਸ ਸਮੇਂ ਤੋਂ ਪਹਿਲਾਂ ਅਪਰੇਸ਼ਨ ਕਰਾਇਆ ਸੀ, ਉਹ ਹਾਈਕੋਰਟ ਚਲੇ ਗਏ। ਇਹ ਨੋਟੀਫਿਕੇਸ਼ਨ ਅਕਤੂਬਰ ਮਹੀਨੇ

[ਕਾਮਰੇਡ ਤਰਸੇਮ ਜੋਧਾਂ]

ਵਿੱਚ ਹਾਈਕੋਰਟ ਨੇ ਕਵੈਸ਼ ਕਰ ਦਿੱਤੀ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਨੇ ਪਹਿਲਾਂ ਹੀ, ਆਲਰੇਡੀ ਵਲੰਟੀਅਰਲੀ ਇਹ ਅਪਰੇਸ਼ਨ ਕਰਾਇਆ ਹੈ, ਉਨ੍ਹਾਂ ਦੀ ਗਿਣਤੀ 10-20-30 ਹੈ, ਉਨ੍ਹਾਂ ਨੂੰ ਜੇਕਰ ਇੰਕਰੀਮੈਂਟ ਦੇ ਦਿੱਤੀ ਜਾਵੇ ਤਾਂ ਸਰਕਾਰ ਨੂੰ ਹਾਈਕੋਰਟ ਵਿੱਚ, ਸੁਪਰੀਮ ਕੋਰਟ ਵਿੱਚ ਜਾਣ ਦੀ ਲੋੜ ਨਹੀਂ ਔਰ ਇਸ ਨਾਲ ਕਾਫੀ ਪੈਸਾ ਵੀ ਬਚ ਸਕਦਾ ਹੈ। ਇਸ ਸਬੰਧੀ ਮੰਤਰੀ ਜੀ ਜਵਾਬ ਦੇਣ ।

**ਮੰਤਰੀ:** ਜਿੰਨਾਂ ਚਿਰ ਹਾਈਕੋਰਟ ਦੇ ਆਰਡਰ ਸਟੇਂਡ, ਕਰਦੇ ਹਨ, ਅਸੀਂ ਉਨ੍ਹਾਂ ਨੂੰ ਐਲ.ਪੀ.ਏ. ਰਾਹੀਂ ਰਿਮੂਵ ਨਹੀਂ ਕਰਾ ਲੈਂਦੇ, ਉਨਾਂ ਚਿਰ ਅਸੀਂ ਕੁਝ ਨਹੀਂ ਕਰ ਸਕਦੇ।

**ਕਾਮਰੇਡ ਤਰਸੇਮ ਜੋਧਾਂ:** ਮਾਨਯੋਗ ਸਪੀਕਰ ਸਾਹਿਬ, ਹਾਈਕੋਰਟ ਨੇ ਫੈਸਲਾ ਇਸ ਕਰਕੇ ਦਿੱਤਾ ਕਿ ਉਨ੍ਹਾਂ ਮੁਲਾਜ਼ਮਾਂ ਨੇ ਸ਼ਿਕਾਇਤ ਕੀਤੀ ਹੈ। ਜੇਕਰ ਸ਼ਿਕਾਇਤ ਦੂਰ ਕਰ ਦਿੱਤੀ ਜਾਵੇ, ਜਿਨ੍ਹਾਂ ਨੇ 1983 ਤੋਂ ਪਹਿਲਾਂ ਅਪਰੇਸ਼ਨ ਕਰਾਇਆ ਤਾਂ ਮੈਂ ਸਮਝਦਾ ਹਾਂ ਕਿ ਹਾਈਕੋਰਟ ਦਾ ਫੈਸਲਾ ਇਸ ਦੇ ਰਾਹ ਵਿੱਚ ਰੋੜਾ ਨਹੀਂ ਬਣੇਗਾ। ਸੋ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਕਰਮਚਾਰੀਆਂ ਨੂੰ ਇਨਸਾਫ ਦੇਣ ਵਾਸਤੇ ਅਤੇ ਫੈਮਲੀ ਪਲੈਨਿੰਗ ਨੂੰ ਉਤਸ਼ਾਹਿਤ ਕਰਨ ਵਾਸਤੇ, ਉਨ੍ਹਾਂ ਨੂੰ ਇੰਕਰੀਮੈਂਟ ਦੇ ਦੇਣੀ ਚਾਹੀਦੀ ਹੈ।

**ਮੰਤਰੀ:** ਸਪੀਕਰ ਸਾਹਿਬ, ਅਸੀਂ ਐਲ.ਪੀ.ਏ. ਦਾਇਰ ਕਰਨ ਦੀ ਸੋਚੀ ਹੈ ਕਿ ਉਨ੍ਹਾਂ ਦੀ ਮੱਦਦ ਕੀਤੀ ਜਾਏ। ਅਸੀਂ ਉਨ੍ਹਾਂ ਦੀ ਮੱਦਦ ਕਰਨੀ ਚਾਹੁੰਦੇ ਹਾਂ ਔਰ ਕਰਾਂਗੇ।

**ਸ੍ਰੀ ਵਿਜੇ ਕੁਮਾਰ ਸਾਥੀ:** ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੰਤਰੀ ਜੀ ਨਾਲ ਸਿੱਧੀ ਗੱਲ ਹੈ ਕਿ ਜਿਹੜੇ ਮੁਲਾਜ਼ਮਾਂ ਨੇ ਮਿਥੀ ਹੋਈ ਤਾਰੀਖ ਤੋਂ ਪਹਿਲਾਂ ਇਹ ਚੰਗਾ ਕੰਮ ਕੀਤਾ ਹੈ, ਫੈਮਲੀ ਪਲੈਨਿੰਗ ਦੇ ਵਿੱਚ ਹਿੱਸਾ ਪਾਇਆ ਹੈ, ਮੰਤਰੀ ਜੀ ਉਨ੍ਹਾਂ ਨੂੰ ਵਿਸ਼ਵਾਸ ਦਿਵਾਉਣ ਕਿ ਉਨ੍ਹਾਂ ਨੂੰ ਇੰਕਰੀਮੈਂਟ ਦਿਵਾਉਣ ਦੀ ਗੱਲ ਕਰਨਗੇ।

**ਸ੍ਰੀ ਸਪੀਕਰ:** ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ, ਤੁਸੀਂ ਵੈਸੇ ਹੀ ਇਸ ਨੂੰ ਖਿੱਚ ਰਹੇ ਹੋ।

———

## ਪੰਜਾਬ ਪੂਰਵ ਜਨਮ ਨਿਦਾਨ ਤਕਨੀਕਾਂ ਤੇ ਕੰਟਰੋਲ ਅਤੇ ਵਿਨਿਯਮਨ ਐਕਟ, 1994 ਦੀ ਉਲੰਘਣਾ

*2241. **ਸ੍ਰੀਮਤੀ ਵਿਮਲਾ ਡਾਂਗ:** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੂੰ ਪੰਜਾਬ ਪੂਰਵ ਜਨਮ ਨਿਦਾਨ ਤਕਨੀਕਾਂ ਤੇ ਕੰਟਰੋਲ ਅਤੇ ਵਿਨਿਯਮਨ ਐਕਟ, 1994 ਦੀ, ਇਸ ਦੇ ਲਾਗੂ ਹੋਣ ਤੋਂ ਬਾਅਦ, ਉਲੰਘਣਾ ਕੀਤੇ ਜਾਣ ਦਾ ਦੋਸ਼ ਲਗਾਉਂਦੀਆਂ ਕੋਈ ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ;

(ਅ) ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦਾ ਜ਼ਿਲ੍ਹਾਵਾਰ ਵੇਰਵਾ ਕੀ ਹੈ ਅਤੇ ਅਜਿਹੀ ਹਰ ਇਕ ਸ਼ਿਕਾਇਤ ਸਬੰਧੀ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ?

**Sardar Harcharan Singh Brar** : (a) No please.

(b) Not Applicable in view of (a) above.

**ਸ਼੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬਰਾੜ ਸਾਹਿਬ ਨੂੰ ਪੁੱਛਣਾ ਚਾਹੁੰਦੀ ਹਾਂ, ਮੇਰੇ ਕੋਲ ਕੰਪਲੇਂਟ ਦੀ ਕਾਪੀ ਹੈ ਜਿਹੜੀ ਕਿ ਕੁਲਬੀਰ ਸੰਧੂ, ਮੈਂਬਰ, ਡਿਸਟ੍ਰਿਕਟ ਗਰੀਵੈਂਸ ਕਮੇਟੀ ਵੱਲੋਂ ਹੈ। ਇਸ ਦੀਆਂ ਕਾਪੀਆਂ ਹੈਲਥ ਮਨਿਸਟਰ ਤੇ ਡਾਇਰੈਕਟਰ ਹੈਲਥ ਸਰਵਿਸਿਜ਼ ਨੂੰ ਭੇਜੀਆਂ ਹਨ। ਸੰਤੋਸ਼ ਜਲੋਟਾ, ਸੀ.ਐਮ.ਓ. ਸਿਵਲ ਹਸਪਤਾਲ ਨੇ ਇਸ ਐਕਟ ਦੀ ਵਾਇਲੇਸ਼ਨ ਕਰਕੇ ਅਪਰੇਸ਼ਨ ਕੀਤਾ, ਕੰਪਲੇਂਟ ਮਿਸਜ਼ ਸ਼ਾਂਤੀ ਪਤਨੀ ਡੀ.ਐਸ.ਐਫ.ਓ. ਵੱਲੋਂ ਆਈ ਹੈ ਔਰ ਤੁਸੀਂ ਕਹਿ ਰਹੇ ਹੋ ਕਿ ਕੋਈ ਸ਼ਿਕਾਇਤ ਨਹੀਂ ਮਿਲੀ। ਇਹ ਸਾਰੀਆਂ ਅਖਬਾਰਾਂ ਵਿੱਚ ਛਪੀ ਹੈ, ਮਿਸਿਜ਼ ਲਕਸ਼ਮੀ ਕਾਂਤਾ ਚਾਵਲਾ ਨੂੰ ਚਿੱਠੀਆਂ ਗਈਆਂ ਔਰ ਮੈਨੂੰ ਵੀ ਗਈਆਂ।

**ਮੰਤਰੀ:** ਇਹ ਐਕਟ ਜਿਹੜਾ ਹੈ ਅਜੇ ਐਨਫੋਰਸ ਨਹੀਂ ਹੋਇਆ । ਉਹ ਉਪਰ ਸਿਗਨੇਚਰ ਵਾਸਤੇ ਗਿਆ ਹੋਇਆ ਹੈ ਔਰ ਜਦੋਂ ਆ ਗਿਆ ਜ਼ਰੂਰ ਐਕਸ਼ਨ ਲਵਾਂਗੇ। ਉਹ ਬਣਾਇਆ ਹੀ ਏਸੇ ਕਰਕੇ ਹੈ।

**ਸ਼੍ਰੀਮਤੀ ਵਿਮਲਾ ਡਾਂਗ**: ਕੀ ਕੋਈ ਸਪੈਸਿਫਿਕ ਕੰਪਲੇਂਟ ਮਿਲੀ ਹੈ ? (ਵਿਘਨ) ਸੀ.ਐਮ. ਸਾਹਿਬ ਨੂੰ ਕੰਪਲੇਂਟ ਭੇਜੀ ਹੈ। ਉਸ ਦੀ ਕਾਪੀ ਆਪ ਨੂੰ ਭੇਜੀ ਹੈ, ਡਾਇਰੈਕਟਰ ਹੈਲਥ ਸਰਵਿਸਿਜ਼ ਨੂੰ ਭੇਜੀ । ਕੀ ਉਹ ਆਪ ਨੂੰ ਮਿਲੀ ਹੈ?

**ਮੰਤਰੀ**: ਅਜੇ ਤਕ ਤਾਂ ਮੈਂ ਦੇਖੀ ਨਹੀਂ ਜੇ ਦੇਖੀ ਤਾਂ ਜ਼ਰੂਰ ਐਕਸ਼ਨ ਲਵਾਂਗਾ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਸਪੀਕਰ ਸਾਹਿਬ ਮੈਂ ਮਨਿਸਟਰ ਸਾਹਿਬ ਨੂੰ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ, ਮਨਿਸਟਰ ਸਾਹਿਬ ਨੇ ਇਕ ਬੜਾ ਇੰਟਰੈਸਟਿੰਗ ਉੱਤਰ ਦਿੱਤਾ ਹੈ ਕਿ ਹਾਲੀਂ ਤਕ ਜਿਹੜਾ ਐਕਟ ਹੈ ਉਸ ਦੀ ਲੀਗਲ ਪਰੋਵੀਜ਼ਨ ਲਾਗੂ ਹੀ ਨਹੀਂ ਹੋਈ। ਪਿਛਲੇ ਬਜਟ ਸੈਸ਼ਨ ਵਿੱਚ ਇਹ ਪਾਸ ਹੋਇਆ ਸੀ। ਉਸ ਦੇ ਵਿੱਚ ਜੇ ਹੁਣ ਤਕ ਕੋਈ ਟੈਕਨੀਕਲ ਦਿਕਤਾਂ ਹਨ ਤਾਂ ਜਿਹੜਾ ਕਨਸਰਨਡ ਡਿਪਾਰਟਮੈਂਟ ਹੈ ਉਹ ਕਿੰਨੇ ਕੁ ਐਫਰਟਸ ਕਰ ਰਿਹਾ ਹੈ ਤਾਂ ਕਿ ਇਸ ਨੂੰ ਜਲਦੀ ਲਾਗੂ ਕਰਕੇ ਥੱਲੇ ਅਮਲੀ ਰੂਪ ਦਿਤਾ ਜਾਵੇ ।

**ਮੰਤਰੀ**: ਸਪੀਕਰ ਸਾਹਿਬ, ਇਸ ਦੇ ਵਿੱਚ ਇਸ ਤਰ੍ਹਾਂ ਹੈ ਕਿ ਗੌਰਮਿੰਟ ਆਫ ਇੰਡੀਆ ਚਾਹੁੰਦੀ ਹੈ ਕਿ ਅਸੀਂ ਸਾਰੇ ਕੰਟਰੀ ਵਾਸਤੇ ਇਕ ਯੂਨੀਫਾਰਮ ਐਕਟ ਬਣਾਈਏ **that is why it is being delayed.**

श्रीमती लक्ष्मी कांता चावला : अध्यक्ष महोदय, एक बात तो इस प्रश्न के माध्यम से अच्छी तरह साफ हो गई है कि जो शिकायतें मंत्री जी तक जाती हैं वह उन को पता ही नहीं होता कि आई हैं कि नहीं, डिपार्टमेंट क्या करता है।

प्रत्यक्षम् किम् प्रमाणम्

सरकार के काम का ढंग एक तो पता लग गया और दूसरी बात यह कि जब यह शिकायत मुझे मिली थी मैंने अपनी चिट्ठी लगा कर स्वास्थ्य मंत्री जी को तब ही भेज दी थी। हां, मुझे ध्यान नहीं कि तब स्वास्थ्य मंत्री दो थे या एक थे क्योंकि पहले वन्न इन टू थे अब एक थे। हमारी चिट्ठी का जवाब भी नहीं आया तो जनता की चिट्ठियों का कैसे जाता होगा। मेरा यह निवेदन है कि अगर शिकायत मिल ही गई थी, जो अब उन्होंने कह दिया कि नहीं मिली जो विभाग को हमें ये जवाब देना चाहिये था कि हम ने ऐक्ट लागू नहीं किया। ऐक्ट लागू न करना यह बताना है कि सरकार की इच्छा इसे लागू करने की नहीं है।

ਸ੍ਰੀ ਸਪੀਕਰ: ਤੁਸੀਂ ਤਾਂ ਲੈਕਚਰ ਕਰ ਰਹੇ ਹੋ, ਸਵਾਲ ਨਹੀਂ ਪੁਛ ਰਹੇ।

श्रीमती लक्ष्मी कांता चावला : एक साल का लैक्चर है जो इकट्ठा हो गया है जी।

ਸ੍ਰੀ ਸਪੀਕਰ: ਤੁਸੀਂ ਸਵਾਲ ਪੁਛੋ। ਇਨ੍ਹਾਂ ਨੇ ਸਵਾਲ ਦਾ ਜਵਾਬ ਦਿੱਤਾ ਹੈ ਕਿ ਇਨ੍ਹਾਂ ਨੂੰ ਕੋਈ ਸ਼ਿਕਾਇਤ ਨਹੀਂ ਮਿਲੀ।

श्रीमती लक्ष्मी कांता चावला : अध्यक्ष महोदय, फिर यह क्यों नहीं मिली, ये बतायें कि डिपार्टमेंट क्या काम करता है।

ਸ੍ਰੀ ਸਪੀਕਰ: ਸ਼ਕਾਇਤ ਕਿਉਂ ਨਹੀਂ ਮਿਲੀ ਅਗਰ ਕਿਸੇ ਨੇ ਦਿੱਤੀ ਨਹੀਂ ਤਾਂ ਮਿਲਣੀ ਕਿਥੋਂ ਸੀ।

श्रीमती लक्ष्मी कांता चावला : मैंने चिट्ठी लिखी है, विमला डांग जी ने लिखी है। ये बताये कि डिपार्टमेंट क्या काम करता है।

ਸ੍ਰੀ ਸਪੀਕਰ: ਸ਼ਿਕਾਇਤ ਦਾ ਮਤਲਬ ਕੀ ਹੈ? ਸ਼ਿਕਾਇਤ ਕਰਨ ਵਾਲਾ ਲਿਖੇ। ਤੁਸੀਂ ਇਨ੍ਹਾਂ ਨੂੰ ਡੀ.ਓ. ਲੈਟਰ ਲਿਖਿਆ, ਆਪਣਾ ਪ੍ਰੇਮ ਪੱਤਰ ਲਿਖਿਆ ਉਹ ਵੱਖਰੀ ਗੱਲ ਹੈ। ਉਸ ਦਾ ਉਹ ਜਵਾਬ ਦੇਣ ਤਾਂ ਉਨ੍ਹਾਂ ਦੀ ਖੁਸ਼ੀ ਹੈ।

श्रीमती लक्ष्मी कांता चावला : ये बतायें कि डिपार्टमेंट क्या करता है। जब विधायक की चिट्ठी का जबाव नहीं देते तो ग्राम ग्रादमी की चिट्ठी का क्या हाल है।

ਸ੍ਰੀ ਸਪੀਕਰ: ਹੁਣ ਬਸ ਕਰੋ। ਵਿਮਲਾ ਡਾਂਗ ਜੀ।

श्रीमती लक्ष्मी कांता चावला : संसदीय भाषा है यह। स्पीकर साहिब संसदीय भाषा की व्याख्या करते हैं, अभी जो ग्राप ने कहा है। जनता की तकलीफ हम ग्रापको बताते हैं ग्रौर ग्राप इस को हंसी मजाक में उड़ा देते हैं।

श्री स्पीकर : ग्राप ठीक ढंग से स्वाल करें तो ये हंसी मखौल में न ले जायें।

श्रीमती लक्ष्मी कांता चावला : ये ढंग ग्रध्यक्ष की कुर्सी को शोभा देता है कि प्रेम पत्र लिखा है। प्रेम पत्र वही है जिस में जनता का प्रेम ग्राता है।

श्री स्पीकर : ग्राप प्रेम का मतलब गलत क्यों समझते है।
Next Question Smt. Vimla Dang.

ਸ੍ਰੀਮਤੀ ਵਿਮਲਾ ਡਾਂਗ: ਸਪੀਕਰ ਸਾਹਿਬ, ਮੇਰਾ ਕੁਐਸਚਨ ਹੈ। ਮੈਂ ਬੇਨਤੀ ਕਰਨਾ ਚਾਹੁੰਦੀ ਹਾਂ ਕਿ ਸਰਕਾਰ ਨੇ ਐਕਟ ਬਣਾਇਆ ਹੈ, ਇਹ ਹਾਸੇ ਵਾਲੀ ਗੱਲ ਨਹੀਂ ਹੈ। ਸਾਡੀ ਜਾਣਕਾਰੀ ਹੈ ਕਿ ਰਾਸ਼ਟਰਪਤੀ ਜੀ ਨੇ ਇਸ ਤੇ ਦਸਤਖਤ ਕਰ ਦਿੱਤੇ ਹਨ ....

ਸ੍ਰੀ ਸਪੀਕਰ: ਮੈਂ ਤਾਂ ਨੈਕਸਟ ਕੁਐਸਚਨ ਕਾਲ ਅਪੌਨ ਕਰ ਲਿਆ ਹੈ। ਸ੍ਰੀਮਤੀ ਵਿਮਲਾ ਡਾਂਗ ਜੀ, ਅਗਲਾ ਸਵਾਲ ਕਰੋ।

ਸ੍ਰੀਮਤੀ ਵਿਮਲਾ ਡਾਂਗ: ਮੇਰੇ ਪਹਿਲੇ ਸਵਾਲ ਦਾ ਤਾਂ ਜਵਾਬ ਨਹੀਂ ਦਿੱਤਾ ਜੀ।

ਸ੍ਰੀ ਸਪੀਕਰ: ਉਨ੍ਹਾਂ ਨੇ ਕਿਹਾ ਹੈ ਕਿ ਮੈਨੂੰ ਸ਼ਿਕਾਇਤ ਮਿਲੀ ਹੀ ਨਹੀਂ ਹੈ।

ਸ੍ਰੀ ਮਦਨ ਮੋਹਨ ਮਿੱਤਲ: ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਦਾ ਪਹਿਲਾ ਸਵਾਲ ਸੀ ਉਸ ਦੇ ਵਿੱਚ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਸੈਂਟਰਲ ਲੈਜਿਸਲੇਸ਼ਨ ਦੀ ਵੇਟ ਕਰ ਰਹੇ ਹਾਂ— But it is not clear. Suppose the Central Legislation is delayed, the Minister should have fixed some time and that in case the Centre does not pass the legislation then they will enforce this Act which was passed by this House last year, that it is to be imposed by such and such date. Otherwise what will happen? When this Act will come into force then the Rules will be framed. This Act will become redundant, it will never come into force. There should be some time limit. When an Act is passed by the House that should be enforced by such and such date.

**Mr. Speaker** : I have already called upon next question.

---

## ਸਬਜ਼ੀ ਮੰਡੀ ਅੰਮ੍ਰਿਤਸਰ ਦੀ ਥਾਂ ਬਦਲਣਾ

*2242. **ਸ੍ਰੀਮਤੀ ਵਿਮਲਾ ਡਾਂਗ** : ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅੰਮ੍ਰਿਤਸਰ ਦੀ ਸਬਜ਼ੀ ਮੰਡੀ ਨੂੰ ਹਾਲ ਗੇਟ ਤੋਂ ਬਾਹਰ ਪਿੰਡ ਵੱਲ੍ਹਾ ਵਿਖੇ ਜਾਂ ਅੰਮ੍ਰਿਤਸਰ ਸ਼ਹਿਰ ਤੋਂ ਬਾਹਰ ਕਿਸੇ ਹੋਰ ਥਾਂ ਤੇ ਬਦਲਣ ਦੀ ਕੋਈ ਤਜਵੀਜ਼ ਹੈ, ਜੇਕਰ ਅਜਿਹਾ ਹੋਵੇ ਤਾਂ, ਇਸ ਦੇ ਕਦੋਂ ਤੱਕ ਬਦਲੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਦਿਲਬਾਗ ਸਿੰਘ ਨਵਾਂ ਸ਼ਹਿਰ** : (i) ਜੀ ਹਾਂ, ਪਿੰਡ ਵੱਲ੍ਹਾ ਵਿਖੇ।

(ii) ਇਹ ਵਿਸ਼ਾ ਸਰਕਾਰ ਦੇ ਵਿਚਾਰ ਅਧੀਨ ਹੈ।

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਇਹ ਪੁਛਣਾ ਚਾਹੁੰਦੀ ਹਾਂ ਕਿ ਇਸ ਮੰਡੀ ਨੂੰ ਬਣਾਉਣ ਵਾਸਤੇ ਕਿੰਨੀ ਵਾਰ ਆਰਡਰ ਹੋਏ ਅਤੇ ਕਿੰਨੀ ਵਾਰ ਸਟੇਅ ਹੋਇਆ ਪਰ ਫਿਰ ਵੀ ਮੰਡੀ ਉਥੇ ਸ਼ਿਫਟ ਹੁਣ ਤਕ ਨਹੀਂ ਕੀਤੀ ਗਈ। ਕੀ ਇਹ ਦਸਣਗੇ ਕਿ ਇਹ ਮੰਡੀ ਸ਼ਿਫਟ ਕਿਉਂ ਨਹੀਂ ਕੀਤੀ ਜਾ ਰਹੀ ਹੈ?

**ਮੰਤਰੀ** : ਸਪੀਕਰ ਸਾਹਿਬ, ਇਹ ਗੱਲ ਇਨ੍ਹਾਂ ਦੀ ਠੀਕ ਹੈ ਕਿ ਜਿਸ ਵੇਲੇ ਵੀ ਕੋਈ ਮੰਡੀ ਸ਼ਿਫਟ ਕਰਨੀ ਹੁੰਦੀ ਹੈ ਉਸ ਵੇਲੇ ਕਈ ਮੁਸ਼ਕਲਾਂ ਆਉਂਦੀਆਂ ਹਨ। ਕਿਸੇ ਜਗ੍ਹਾਂ ਕੋਰਟ ਆ ਜਾਂਦੀ ਹੈ ਅਤੇ ਕਿਸੇ ਜਗ੍ਹਾਂ ਹੋਰ ਕਈ ਮੁਸ਼ਕਲਾਂ ਆਉਂਦੀਆਂ ਹਨ। ਪਰ ਤੁਹਾਨੂੰ ਇਹ ਗੱਲ ਸੁਣ ਕੇ ਖੁਸ਼ੀ ਹੋਵੇਗੀ ਕਿ ਅਸੀਂ ਇਸ ਚੀਜ਼ ਨੂੰ ਪਹਿਲ ਦੇ ਆਧਾਰ ਤੇ ਲੈ ਰਹੇ ਹਾਂ। 1 ਅਪਰੈਲ, 1992 ਤੋਂ 31 ਮਾਰਚ, 1995 ਤਕ ਅਸੀਂ ਮੰਡੀਆਂ ਦੀਆਂ ਤਕਲੀਫਾਂ ਨੂੰ ਸਮਝਦੇ ਹੋਏ ਇਨ੍ਹਾਂ ਤੇ ਕੋਈ 37 ਕਰੋੜ 60 ਲੱਖ ਰੁਪਿਆ ਖਰਚ ਕਰਕੇ ਮੰਡੀਆਂ ਬਣਾਈਆਂ ਹਨ ਤਾਂ ਕਿ ਕਿਸਾਨਾਂ ਦੀ ਬੇਹਤਰੀ ਹੋਵੇ, ਮਜ਼ਦੂਰਾਂ ਦੀ ਬੇਹਤਰੀ ਹੋਵੇ....

**ਸ੍ਰੀ ਸਪੀਕਰ** : ਉਨ੍ਹਾਂ ਦਾ ਸਵਾਲ ਤਾਂ ਇਤਨਾ ਹੈ ਕਿ ਉਹ ਮੰਡੀ ਸ਼ਿਫਟ ਕਿਉਂ ਨਹੀਂ ਹੋ ਰਹੀ ਅਤੇ ਕਦੋਂ ਤਕ ਸ਼ਿਫਟ ਹੋ ਜਾਵੇਗੀ?

**ਮੰਤਰੀ** : ਤੁਸੀਂ ਪਹਿਲੇ ਸੁਣ ਲਓ, ਮੈਂ ਉਸ ਨੂੰ ਐਕਸਪਲੇਨ ਕਰ ਰਿਹਾ ਹਾਂ। 7 ਐਸੀਆਂ ਮੰਡੀਆਂ ਸਨ ਜਿਹੜੀਆਂ ਅਬਾਦ ਨਹੀਂ ਸਨ ਹੋ ਰਹੀਆਂ, ਅਸੀਂ ਉਨ੍ਹਾਂ ਨੂੰ ਆਬਾਦ ਕੀਤਾ ਹੈ....

**ਸ੍ਰੀ ਸਪੀਕਰ** : ਤੁਸੀਂ ਸਵਾਲ ਦਾ ਜਵਾਬ ਦਿਓ।

**ਮੰਤਰੀ** : ਸਪੀਕਰ ਸਾਹਿਬ, ਵੱਲ੍ਹਾ ਮੰਡੀ ਐਸੀ ਹੈ ਜਿਸ ਨੂੰ ਅਸੀਂ ਅਬਾਦ ਕਰਨਾ ਚਾਹੁੰਦੇ ਹਾਂ ਔਰ ਇਸ ਵਾਸਤੇ 102 ਏਕੜ ਜਗ੍ਹਾਂ ਤੇ ਅਸੀਂ ਕੰਮ ਸ਼ੁਰੂ ਕੀਤਾ ਹੈ ਪਰ ਲੋਕ ਉਥ ਜਾ ਨਹੀਂ

ਰਹੇ। ਕੁਝ ਲੋਕ ਕੋਰਟ ਵਿਚ ਚਲੇ ਗਏ ਹਨ ਅਤੇ ਕੁਝ ਨੋਟੀਫਿਕੇਸ਼ਨ ਦੇ ਅੰਦਰ ਆਗਏ ਹਨ। ਹੁਣ ਹਾਈ ਕੋਰਟ ਵਿਚ ਡੀ-ਨੋਟੀਫਿਕੇਸਨ ਕਰਾਉਣ ਵਾਸਤੇ 8 ਮਾਰਚ ਦੀ ਤਾਰੀਖ ਲਗੀ ਹੈ, ਫੈਸਲਾ ਹੋ ਜਾਏਗਾ। ਅਸੀਂ ਵੀ ਉਹੀ ਚਾਹੁੰਦੇ ਹਾਂ ਜੋ ਇਹ ਚਾਹੁੰਦੇ ਹਨ।

**ਸ੍ਰੀਮਤੀ ਵਿਮਲਾ ਡਾਂਗ:** ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗੀ ਕਿ ਜਿਹੜਾ ਜਵਾਬ ਦਿੱਤਾ ਗਿਆ ਹੈ ਇਹ ਸੈਟਿਸਫੈਕਟਰੀ ਜਵਾਬ ਨਹੀਂ ਹੈ। ਮੈਂ ਇਹ ਪੁਛਿਆ ਸੀ ਕਿ ਕਿੰਨੀ ਵਾਰ ਆਰਡਰ ਹੋਏ ਪਰ ਇਸ ਨੂੰ ਇੰਪਲੀਮੈਂਟ ਨਹੀਂ ਕੀਤਾ ਗਿਆ। ਲੋਕ ਮੰਡੀ ਸ਼ਿਫਟ ਕਰਨ ਦੇ ਹੱਕ ਵਿਚ ਹਨ। ਜਿਹੜੇ ਆੜ੍ਹਤੀ ਅਤੇ ਫੜੀ ਵਾਲੇ ਹਨ, ਉਨ੍ਹਾਂ ਨੂੰ ਇਹ ਰਿਜ਼ਰਵ ਪਰਾਈਸ ਤੇ ਜਗ੍ਹਾਂ ਨਹੀਂ ਦੇ ਰਹੇ ਬਲਕਿ ਆਕਸ਼ਨ ਕਰ ਰਹੇ ਹਨ। ਕੀ ਇਹ ਇਥੇ ਐਸ਼ੋਰੈਂਸ ਦੇਣਗੇ ਕਿ ਉਨ੍ਹਾਂ ਨੂੰ ਰਿਜ਼ਰਵ ਪਰਾਈਸ ਤੇ ਜ਼ਮੀਨ ਅਲਾਟ ਕੀਤੀ ਜਾਵੇਗੀ।

**ਮੰਤਰੀ:** ਸਪੀਕਰ ਸਾਹਿਬ, ਇਹ ਸਵਾਲ ਰਿਜ਼ਰਵ ਪ੍ਰਾਈਸ ਤੇ ਦੇਣ ਬਾਰੇ ਨਹੀਂ ਹੈ। ਸਵਾਲ ਹੈ ਵੱਲ੍ਹਾ ਮੰਡੀ ਨੂੰ ਸ਼ਿਫਟ ਕਰਨ ਦਾ। ਸਾਡੀ ਕੋਸ਼ਿਸ਼ ਹੈ ਕਿ ਉਹ ਮੰਡੀ ਜਲਦੀ ਬਣ ਜਾਏ ਔਰ ਲੋਕ ਸ਼ਿਫਟ ਕਰ ਜਾਣ।

**ਸ੍ਰੀ ਸਪੀਕਰ:** ਤੁਸੀਂ ਉਹ ਮੰਡੀ ਕਦੋਂ ਤਕ ਸ਼ਿਫਟ ਕਰੋਗੇ? ਕੀ ਕੋਈ ਟਾਈਮ ਫਿਕਸ ਕਰੋਗੇ?

**ਮੰਤਰੀ:** ਜਲਦੀ ਤੋਂ ਜਲਦੀ।

**ਕਾਮਰੇਡ ਹਰਦੇਵ ਅਰਸ਼ੀ:** ਸਪੀਕਰ ਸਾਹਿਬ, ਤੁਸੀਂ ਠੀਕ ਪੁਆਇੰਟ ਆਊਟ ਕੀਤਾ ਹੈ ਕਿ ਸਵਾਲ ਦਾ ਉੱਤਰ ਠੀਕ ਦਿਉ। ਇਨ੍ਹਾਂ ਨੇ ਕਿਹਾ ਹੈ ਕਿ ਜਲਦੀ ਤੋਂ ਜਲਦੀ ਕੋਸ਼ਿਸ਼ ਕਰ ਰਹੇ ਹਨ। ਸਵਾਲ ਇਹ ਹੈ ਕਿ ਜਿਹੜੇ ਹੋਲਸੇਲਰਜ਼ ਹਨ, ਟਰੇਡਰਜ਼ ਹਨ ਜਾਂ ਫੜੀਆਂ ਵਾਲੇ ਹਨ ਕੀ ਉਨ੍ਹਾਂ ਨੂੰ ਰਿਜ਼ਰਵ ਪ੍ਰਾਈਸ ਤੇ ਪਲਾਟ ਦੇਣਗੇ ਕਿਉਂਕਿ ਜਿਹੜੇ ਹੋਲਸੇਲ ਡੀਲਰਜ਼ ਹਨ, ਉਹ ਉਥੇ ਜਾ ਨਹੀਂ ਰਹੇ?

**ਮੰਤਰੀ:** ਸਪੀਕਰ ਸਾਹਿਬ, ਅਜੇ ਐਸੀ ਕੋਈ ਪਾਲਿਸੀ ਨਹੀਂ ਹੈ, ਇਸ ਕਰਕੇ ਮੈਂ ਇਥੇ ਕੋਈ ਐਲਾਨ ਨਹੀਂ ਕਰ ਸਕਦਾ ਵੈਸੇ ਵੀ ਇਸ ਦਾ ਇਸ ਸਵਾਲ ਨਾਲ ਕੋਈ ਤਾਅਲੁੱਕ ਨਹੀਂ ਹੈ।

**ਸ੍ਰੀ ਫਕੀਰ ਚੰਦ ਸ਼ਰਮਾ:** ਸਪੀਕਰ ਸਾਹਿਬ, ਪਹਿਲੇ ਢਾਬਵਸਤੀ ਰਾਮ ਮੰਡੀ ਨੂੰ ਭਗਤਾਂ ਵਾਲਿਆਂ ਮਾਰਕਿਟ ਵਿਚ ਸ਼ਿਫਟ ਕੀਤਾ ਗਿਆ ਸੀ ਅਤੇ ਇਸ ਵਿਚ ਲੋਕਾਂ ਦੇ ਕਰੋੜਾਂ ਰੁਪਏ ਲਗੇ ਹੋਏ ਸਨ ਪਰ ਉਹ ਲੋਕ ਉਥੇ ਹੁਣ ਤੰਬੂ ਲਗਾ ਕੇ ਕੰਮ ਕਰ ਰਹੇ ਹਨ ਕੀ ਸਰਕਾਰ ਉਨ੍ਹਾਂ ਨੂੰ ਉਥੇ ਜਗ੍ਹਾਂ ਅਲਾਟ ਕਰੇਗੀ?

**ਮੰਤਰੀ :** ਸਪੀਕਰ ਸਾਹਿਬ, ਮੈਂ ਬੜੇ ਸਪਸ਼ਟ ਲਫਜ਼ਾਂ ਵਿਚ ਕਿਹਾ ਹੈ ਕਿ ਵੱਲ੍ਹਾ ਮੰਡੀ ਨੂੰ ਸਰਕਾਰ ਆਬਾਦ ਕਰਨਾ ਚਾਹੁੰਦੀ ਹੈ ਅਤੇ ਇਸ ਦੀ ਨੋਟੀਫੀਕੇਸ਼ਨ ਕਰਨੀ ਹੈ ਦੂਜੇ ਪਾਸੇ ਕੁਝ ਨੂੰ ਡੀਨੋਟੀਫਾਈ ਵੀ ਕਰਨਾ ਹੈ ਕਿਉਂਕਿ ਜਿਹੜੀਆਂ ਮੰਡੀਆਂ 9 ਕਿਲੋਮੀਟਰ ਦੇ ਘੇਰੇ ਵਿਚ ਆਉਂਦੀਆਂ ਹਨ, ਉਨ੍ਹਾਂ ਨੂੰ ਡੀਨੋਟੀਫਾਈ ਕਰਨਾ ਪਵੇਗਾ। ਇਨ੍ਹਾਂ ਨੇ ਅਫੈਕਟ ਹੋਣਾ ਹੈ। ਸਰਕਾਰ ਸਾਰੀ ਚੀਜ਼ ਦਾ ਖਿਆਲ ਰੱਖ ਰਹੀ ਹੈ। 8 ਮਾਰਚ ਨੂੰ ਹਾਈ ਕੋਰਟ ਵਿਚ ਕੇਸ ਲਗਾ ਹੋਇਆ ਹੈ ਅਤੇ ਫੈਸਲਾ ਹੋਣ ਵਾਲਾ ਹੈ। ਇਸ ਤੋਂ ਬਾਅਦ ਪੂਰਾ ਇੰਤਜ਼ਾਮ ਕੀਤਾ ਜਾਵੇਗਾ। ਜਿਸ ਤਰ੍ਹਾਂ ਮੈਂਬਰ ਸਾਹਿਬਾਨ ਚਾਹੁੰਦੇ ਹਨ, ਉਸੇ ਤਰ੍ਹਾਂ ਅਸੀਂ ਵੀ ਮੰਡੀ ਨੂੰ ਆਬਾਦ ਕਰਨਾ ਚਾਹੁੰਦੇ ਹਾਂ।

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਗੱਲ ਸਿਰਫ ਇਤਨੀ ਹੈ ਕਿ ਤੁਸੀਂ ਜਿਨ੍ਹਾਂ ਲੋਕਾਂ ਨੂੰ ਉਥੋਂ ਉਠਾ ਰਹੇ ਹੋ ਅਤੇ ਨਵੀਂ ਮੰਡੀ ਵਸਾ ਰਹੇ ਹੋ, ਉਨ੍ਹਾਂ ਨੂੰ ਰੀਹੈਬਲੀਟੇਟ ਕਰਨ ਦਾ ਮਸਲਾ ਹੈ। ਸਰਕਾਰ ਪ੍ਰਾਪਰਟੀ ਡੀਲਰਜ਼ ਵਾਲੀ ਗੱਲ ਨਾ ਕਰੇ ਜਿਹੜੇ ਉਥੇ ਜੈਨੂਅਨ ਓਪਰੇਟਰਜ਼ ਹਨ ? ਉਨ੍ਹਾਂ ਨੂੰ ਤੁਸੀਂ ਰਿਜ਼ਰਵ ਪ੍ਰਾਈਸ ਤੇ ਪਲਾਟ ਅਲਾਟ ਕਰ ਦਿਓ ।

**ਮੰਤਰੀ :** ਸਪੀਕਰ ਸਾਹਿਬ, ਇਸ ਸਾਰੀ ਚੀਜ਼ ਨੂੰ ਅਸੀਂ ਐਗਜ਼ਾਮਿਨ ਕਰ ਲਵਾਂਗੇ ।

---

## ਅਮਲੋਹ ਵਿਚ ਸੀਵਰੇਜ ਸਿਸਟਮ ਵਿਛਾਉਣਾ

***2294. ਸਰਦਾਰ ਸਾਧੂ ਸਿੰਘ :** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨੇੜੇ ਦੇ ਭਵਿੱਖ ਵਿਚ ਅਮਲੋਹ ਸ਼ਹਿਰ, ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਚ ਸੀਵਰੇਜ਼ ਸਿਸਟਮ ਵਿਛਾਉਣ ਦੀ ਸਰਕਾਰ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ?

**ਡਾਕਟਰ ਕੇਵਲ ਕ੍ਰਿਸ਼ਨ :** ਇਸ ਸਮੇਂ ਅਮਲੋਹ ਵਿਖੇ ਸੀਵਰੇਜ ਸਿਸਟਮ ਵਿਛਾਉਣ ਦੀ ਕੋਈ ਤਜਵੀਜ਼ ਨਹੀਂ ਹੈ।

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਸਰਕਾਰ ਕੋਲ ਕਿਹੜੀ ਚੀਜ਼ ਦੀ ਘਾਟ ਹੈ ਜਾਂ ਪੈਸੇ ਦੀ ਘਾਟ ਹੈ ਜਿਹੜੀ ਸਰਕਾਰ ਮੇਰੇ ਅਮਲੋਹ ਹਲਕੇ ਵਿਚ ਸੀਵਰੇਜ਼ ਸਿਸਟਮ ਨੂੰ ਨਹੀਂ ਬਣਾ ਰਹੀ ਹੈ ?

**ਮੰਤਰੀ :** ਸਪੀਕਰ ਸਾਹਿਬ, ਸੀਵਰੇਜ਼ ਸਿਸਟਮ ਨੂੰ ਲਾਗੂ ਕਰਨ ਲਈ ਜਿਨ੍ਹਾਂ ਚੀਜ਼ਾਂ ਦਾ ਹੋਣਾ ਜ਼ਰੂਰੀ ਹੈ, ਉਹ ਇਹ ਹੈ ਕਿ ਸ਼ਹਿਰ ਦੇ ਵਿਚ ਇਤਨਾ ਪਾਣੀ ਹੋਣਾ ਚਾਹੀਦਾ ਹੈ ਜੋ ਸੀਵਰੇਜ ਨੂੰ ਅਗੇ ਲਿਜਾ ਸਕੇ ਡਿਸਪੋਜ਼ਲ ਦਾ ਸਿਸਟਮ ਹੋਵੇ, ਸੀਵਰ ਹੋਵੇ ਅਤੇ ਟਰੀਟਮੈਂਟ ਪਲਾਂਟ ਹੋਵੇ । ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਵੇਖਦੇ ਹੋਏ 61 ਲੱਖ 24 ਹਜ਼ਾਰ ਰੁਪਿਆ ਡਰਿੰਕਿੰਗ ਵਾਟਰ ਸਪਲਾਈ ਸਕੀਮ ਉਤੇ ਖਰਚ ਹੋਣਾ ਹੈ ਅਤੇ ਇਸ ਦੀ ਹੁਡਕੋ ਤੋਂ ਮੰਜ਼ੂਰੀ ਮਿਲ ਗਈ ਹੈ। ਇਸ ਨੂੰ ਅਸੀਂ ਲਾਗੂ ਕਰਾਂਗੇ।

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਇਨ੍ਹਾਂ ਦੀ ਮਿਹਰਬਾਨੀ ਹੈ ਪਰ ਇਹ ਇਕ ਸਾਲ ਛੇ ਮਹੀਨੇ ਪਹਿਲੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਅਸਲੋਹ ਆਏ ਸਨ ਅਤੇ ਉਨ੍ਹਾਂ ਨੇ ਸੀਵਰੇਜ਼ ਸਿਸਟਮ ਦੀ ਅਨਾਊਂਸਮੈਂਟ ਕੀਤੀ ਸੀ। ਕੀ ਇਹ ਉਸ ਅਨਾਊਂਸਮੈਂਟ ਨੂੰ ਪਹਿਲ ਦੇ ਆਧਾਰ ਤੇ ਪੂਰਾ ਕਰਨ ਲਈ ਸੀਵਰੇਜ਼ ਸਿਸਟਮ ਨੂੰ ਸ਼ੁਰੂ ਕਰਾਉਣਗੇ ?

**ਮੰਤਰੀ :** ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਦੀ ਅਨਾਊਂਸਮੈਂਟ ਦਾ ਪੂਰਾ ਸਤਿਕਾਰ ਕੀਤਾ ਜਾਵੇਗਾ ਅਤੇ ਸੀਵਰੇਜ਼ ਸਿਸਟਮ ਬਾਰੇ ਫੈਸਲਾ ਕਰਾਂਗੇ।

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਸਤਿਕਾਰ ਅਤੇ ਮਾਣ ਇਹ ਮੁੱਖ ਮੰਤਰੀ ਜੀ ਦਾ ਕਰਨਗੇ । ਸੀਵਰੇਜ਼ ਸਿਸਟਮ ਦਾ ਐਲਾਨ ਇਹ ਇਥੇ ਕਰ ਦੇਣ।

**ਸ੍ਰੀ ਸਪੀਕਰ :** ਮੈਂ ਤੁਹਾਨੂੰ ਅਲਾਓ ਹੀ ਨਹੀਂ ਕੀਤਾ। ਤੁਸੀਂ ਦੋ ਸਪਲੀਮੈਂਟਰੀਜ਼ ਕਰ ਲਈਆਂ ਹਨ।

---

### ਲੁਧਿਆਣਾ ਸਬ-ਡਵੀਜਨ ਵਿਚ ਨਕਾਰਾ ਪੁਲਾਂ ਦੀ ਮੁੜ ਉਸਾਰੀ

*2287. **ਕਾਮਰੇਡ ਤਰਸੇਮ ਜੋਧਾਂ :** ਕੀ ਤਕਨੀਕੀ ਸਿਖਿਆ ਉਦਯੋਗਿਕ ਸਿਖਲਾਈ ਅਤੇ ਲੋਕ ਨਿਰਮਾਣ ਵਿਭਾਗ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) 1 ਜਨਵਰੀ, 1994 ਤੋਂ ਬਾਅਦ ਸਬ-ਡਵੀਜ਼ਨ, ਲੁਧਿਆਣਾ ਵਿੱਚ ਸਰਹਿੰਦ ਕਨਾਲ ਨਹਿਰ ਤੇ ਕਿੰਨੇ ਪੁੱਲ ਨਿਕਾਰਾ ਪਾਏ ਗਏ ;

(ਅ) ਇਨ੍ਹਾਂ ਪੁਲਾਂ ਵਿਚੋਂ ਕਿਹੜੇ-ਕਿਹੜੇ ਪੁਲਾਂ ਦੀ ਮੁੜ ਉਸਾਰੀ ਕਰ ਦਿੱਤੀ ਗਈ ਹੈ ਅਤੇ ਕਿਹੜੇ ਪੁਲਾਂ ਦੀ ਮੁੜ ਉਸਾਰੀ ਕਰਨ ਦੀ ਤਜਵੀਜ਼ ਹੈ; ਅਤੇ ਇਹਨਾਂ ਦੀ ਉਸਾਰੀ ਦਾ ਕੰਮ ਕਦੋਂ ਤਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰਨੀ ਰਾਜਿੰਦਰ ਕੌਰ ਭੱਠਲ :** (ੳ) ਨਿਲ।

(ਅ) ਨਿਲ।

**ਕਾਮਰੇਡ ਤਰਸੇਮ ਜੋਧਾਂ :** ਮੇਰਾ ਹਲਕਾ ਸਬ-ਡਵੀਜਨ ਲੁਧਿਆਣਾ ਹੈ ਅਤੇ ਉਥੇ 6 ਨਹਿਰ ਦੇ ਪੁਲ ਪੈਂਦੇ ਹਨ। ਕੋਂਡ, ਹਾਸੀ, ਨਾਰੰਗਵਾਲ, ਬਲੋਵਾਲ, ਡੇਹੀ ਅਤੇ ਸਹੌਲੀ ਔਰ ਇਨ੍ਹਾਂ ਪੁਲਾਂ ਵਿਚੋਂ 3 ਪੁਲ ਨਕਾਰਾ ਹੋ ਚੁੱਕੇ ਹਨ, ਬਾਕੀ ਤੰਗ ਹਨ । ਇਕ ਪੁਲ ਬਣ ਚੁਕਿਆ ਹੈ, ਉਹ ਚਾਲੂ ਨਹੀਂ ਹੋਇਆ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮੰਤਰੀ ਸਾਹਿਬਾ ਹਾਊਸ ਨੂੰ ਗਲਤ ਇਨਫਰਮੇਸ਼ਨ ਦੇ ਕੇ ਗੁਮਰਾਹ ਕਿਉਂ ਕਰ ਰਹੇ ਹਨ। ਡੇਡੀ ਦਾ ਜਿਹੜਾ ਪੁਲ ਹੈ ਉਹ ਕੰਸਟ੍ਰਕਟ ਹੋ ਰਿਹਾ ਹੈ, ਉਹ 31 ਮਾਰਚ ਤਕ ਪੂਰਾ ਹੋ ਜਾਣਾ ਹੈ। ਇਸ ਸਬੰਧੀ ਮੰਤਰੀ ਜੀ ਬਿਆਨ ਦੇਣ।

**ਮੰਤਰੀ :** ਸਪੀਕਰ ਸਾਹਿਬ, ਮੈਂ ਗੁਮਰਾਹ ਨਹੀਂ ਕਰ ਰਹੀ ਅਤੇ ਮੈਂਬਰ ਸਾਹਿਬ ਨੂੰ ਪੂਰੀ ਜਾਣਕਾਰੀ ਨਹੀਂ ਹੈ ਕਿਉਂਕਿ ਜਿਹੜੇ ਪੁਲ ਦੀ ਇਹ ਗੱਲ ਕਰਦੇ ਹਨ ਉਹ ਸਰਹੰਦ ਨਹਿਰ ਤਹਿਸੀਲ ਲੁਧਿਆਣਾ ਵਿਚ ਨਹੀਂ ਲਗਦਾ। ਇਸ ਲਈ ਇਸ ਸਾਲ ਕਿਸੇ ਪੁਲ ਦਾ ਅਸੁਰੱਖਿਅਤ ਹੋਣਾ ਜਾਂ ਜਿਹੜਾ ਮੈਂ ਜਵਾਬ ਦਿੱਤਾ ਹੈ, ਉਸ ਦੀ ਅਧੀਨ ਹੋਣ ਦਾ ਪ੍ਰਸ਼ਨ ਹੀ ਪੈਦਾ ਨਹੀਂ ਹੁੰਦਾ। ਲੇਕਿਨ ਸਰਹੰਦ ਨਹਿਰ ਦੀਆਂ ਸ਼ਾਖਾਵਾਂ ਹਨ, ਇਹ ਸਮਝਦੇ ਹਨ ਕਿ ਸਰਹੰਦ ਨਹਿਰ ਉਨ੍ਹਾਂ ਦੀਆਂ ਸ਼ਾਖਾਵਾਂ ਹਨ। ਅਬੋਹਰ ਬਰਾਂਚ ਜਾਂ ਸਿਧਵਾਂ ਕੈਨਾਲ, ਇਹ ਦੋ ਸ਼ਾਖਾਵਾਂ ਜ਼ਰੂਰ ਲੁਧਿਆਣਾ ਤਹਿਸੀਲ ਵਿਚ ਪੈਂਦੀਆਂ ਹਨ ਜਿਨ੍ਹਾਂ ਵਿਚ 5 ਪੁਲਾਂ ਤੇ ਨਹਿਰੀ ਵਿਭਾਗ ਵਲੋਂ ਕੰਮ ਸ਼ੁਰੂ ਕੀਤਾ ਗਿਆ ਸੀ। ਪੰਜਾਂ ਵਿਚੋਂ ਦੋ ਪੁਲ ਅਜਿਹੇ ਹਨ ਜਿਹੜੇ ਅਨਸੇਫ ਡਿਕਲੇਅਰ ਕੀਤੇ ਗਏ ਹਨ । ਇਕ ਪੁਲ ਬਹੁਤ ਛੋਟਾ ਪੇਂਡੂ ਰੋਡ ਤੇ ਹੈ ਜਿਥੇ ਪੈਦਲ ਜਾਂ ਸਾਈਕਲ ਵਾਲੇ ਜਾਂਦੇ ਹਨ। ਦੂਸਰਾ ਪੁਲ ਜਿਥੇ ਗੱਡੇ ਵਗੈਰਾ ਲੰਘਦੇ ਹਨ, ਉਹ ਹੈ। ਸੋ ਇਹ ਦੋ ਪੁਲ ਹਨ। ਢਹਿਪਈ ਅਤੇ ਅਬੋਹਰ ਵਾਲੀ ਬ੍ਰਾਂਚ ਵਿੱਚ ਇਸ ਕੰਮ ਨੂੰ ਸ਼ੁਰੂ ਕੀਤਾ ਗਿਆ ਹੈ ਜਿਹੜਾ ਕਿ ਅਸੀਂ ਸਾਲ 1995 ਵਿਚ ਸਿਰੇ ਚੜ੍ਹਾ ਲਵਾਂਗੇ।

**ਕਾਮਰੇਡ ਤਰਸੇਮ ਜੋਧਾਂ :** ਸਪੀਕਰ ਸਾਹਿਬ, ਸਰਹੰਦ ਕੈਨਾਲ ਦਾ ਪ੍ਰਸ਼ਨ ਪੁੱਛਣ ਦਾ ਮਤਲਬ ਹੈ ਕਿ ਜਿਹੜਾ ਹਿੱਸਾ ਲੁਧਿਆਣਾ ਸਬ-ਡਵੀਜ਼ਨ ਵਿਚ ਪੈਂਦਾ ਹੈ। ਉਸ ਬਾਰੇ ਦਸਿਆ ਜਾਵੇ। ਅਬੋਹਰ ਬਰਾਂਚ ਵਿਚ ਕਹਿ ਦਿਉ ਜਾਂ ਸਿਧਵਾਂ ਬਰਾਂਚ, ਜਿਥੋਂ ਤਕ ਜਵਾਬ ਦਾ ਸਬੰਧ ਹੈ ਇਕ ਪੁਲ ਬਣਨਾ ਸ਼ੁਰੂ ਹੋ ਗਿਆ ਹੈ। ਬਲੋਵਾਲ ਪੁਲ ਉਤੋਂ ਦੀ ਬਸਾਂ ਨਹੀਂ ਲੰਘ ਸਕਦੀਆਂ। ਇਸੇ ਤਰ੍ਹਾਂ ਨਾਰੰਗਵਾਲ ਦਾ ਪੁਲ ਹੈ। ਉਹ ਪੁਲ ਵੀ ਨਕਾਰਾ ਹੈ। ਫਿਰ ਸਰਾਭੇ ਦਾ ਪੁਲ ਹੈ। ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪੁਲ ਟੁੱਟ ਚੁੱਕੇ ਹਨ ਅਤੇ ਜਿਨ੍ਹਾਂ ਬਾਰੇ ਪਿਛਲੇ ਹਾਊਸ ਵਿੱਚ ਮੁੱਖ ਮੰਤਰੀ ਜੀ ਨੇ ਜਵਾਬ ਦਿਤਾ ਸੀ ਮੈਂ ਆਪ ਉਥੇ ਇਟਾਂ, ਵੱਟੇ ਲਾਏ। ਮੇਰੀ ਗੱਡੀ ਦਾ ਅਗਲਾ ਚੱਕਾ ਉਥੇ ਡਿਗਿਆ। ਕੀ ਸਰਕਾਰ ਉਸ ਪੁਲ ਨੂੰ ਉਦੋਂ ਬਣਾਏਗੀ ਜਦੋਂ ਜਾਨੀ ਜਾਂ ਮਾਲੀ ਨੁਕਸਾਨ ਹੋ ਗਿਆ? ਇਹ ਪੁਲ ਕਦੋਂ ਤਕ ਬਣਾ ਦਿਤਾ ਜਾਵੇਗਾ। ਤਾਂ ਕਿ ਲੋਕਾਂ ਦਾ ਜਾਨ ਅਤੇ ਮਾਲ ਦਾ ਨੁਕਸਾਨ ਨਾ ਹੋਵੇ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਬੇਨਤੀ ਹੈ ਕਿ ਜਿਹੜੇ ਪੁਲਾਂ ਦਾ ਇਹ ਜ਼ਿਕਰ ਕਰ ਰਹੇ ਹਨ, ਇਹ ਪੁਲ ਇਤਨਾ ਖਰਾਬ ਨਹੀਂ ਜਿਤਨਾ ਇਹ ਕਹਿ ਰਹੇ ਹਨ। ਉਨ੍ਹਾਂ ਵਿਚੋਂ ਜਿਹੜੀ ਬਰਾਂਚ ਬਾਰੇ ਪੀ.ਡਬਲਿਊ.ਡੀ. ਮਨਿਸਟਰ ਸਾਹਿਬਾ ਨੇ ਕਿਹਾ ਹੈ ਔਰ ਕਦੇ ਇਹ ਮਹਿਕਮਾਂ ਮੈਂ ਵੀ ਹੋਲਡ ਕੀਤਾ ਹੈ, ਬਾਰ ਬਾਰ ਮਹਿਕਮਾ ਬਣਾਉਂਦਾ ਤੁਰਿਆ ਆ ਰਿਹਾ ਹੈ। ਐਸਾ ਕੋਈ ਦਿਲ ਵਿਚ ਖਤਰਾ ਨਹੀਂ ਹੋਣਾ ਚਾਹੀਦਾ ਜਿਸ ਨਾਲ ਪੁਲ ਬਿਲਕੁਲ ਟੁੱਟ ਜਾਣਗੇ। ਮੇਰਾ ਹਲਕਾ ਨਾਲ ਲਗਦਾ ਹੈ। ਮੈਂ ਪੁਲ ਉਤੋਂ ਕਈ ਵਾਰ ਲੰਘਿਆ ਹਾਂ। ਮੈਂ ਸਮਝਦਾ ਹਾਂ ਕਿ ਇਹ ਬਿਲਕੁਲ ਗ਼ਲਤ ਹੈ। ਪੁਲਾਂ ਵਾਸਤੇ ਜਿਉਂ ਜਿਉਂ ਫੰਡਜ਼ ਮਿਲਦੇ ਜਾਣਗੇ ਅਸੀਂ ਉਨ੍ਹਾਂ ਨੂੰ ਰੀਪਲੇਸ ਕਰਦੇ ਜਾਵਾਂਗੇ।

**ਸਰਦਾਰ ਸ਼ਮਸ਼ੇਰ ਸਿੰਘ ਰਾਏ :** ਸਪੀਕਰ ਸਾਹਿਬ, ਕੀ ਇਹੋ ਜਿਹਾ ਹੋਰ ਪੁਲ ਸਰਹੰਦ ਕੇਨਾਲ ਤੇ ਹੈ ਜਿਹੜਾ ਕਿ ਪੀ.ਡਬਲਿਯੂ ਡੀ. ਨੇ ਅਨਸੇਫ ਡਿਕਲੇਅਰ ਕੀਤਾ ਹੋਵੇ? ਜਿਵੇਂ ਕਿ ਰੋਪੜ, ਸਰਹੰਦ ਕੇਨਾਲ ਉਤੇ ਇਕ ਪੁਲ ਲਗਾ ਹੋਇਆ ਹੈ ਜਿਹੜਾ ਕਿ 1885 ਵਿਚ ਲਗਾ ਸੀ। ਉਹ ਵੀ ਸਰਕਾਰ ਨੇ ਅਨਸੇਫ ਡਿਕਲੇਅਰ ਕੀਤਾ ਹੈ । ਕੀ ਸਰਕਾਰ ਦੀ ਇਹੋ ਜਿਹੀ ਕੋਈ ਸਕੀਮ ਹੈ ਕਿ ਜਿਨ੍ਹਾਂ ਪੁਲਾਂ ਨੂੰ ਪੀ.ਡਬਲਿਯੂ.ਡੀ. ਨੇ ਅਨਸੇਫ ਡਿਕਲੇਅਰ ਕੀਤਾ ਹੈ, ਉਨ੍ਹਾਂ ਨੂੰ ਬਣਾਇਆ ਜਾਵੇਗਾ ?

**ਮੰਤਰੀ :** ਮੁੱਖ ਮੰਤਰੀ ਸਾਹਿਬ ਨੇ ਬੜਾ ਕਲੀਅਰ ਜਵਾਬ ਦਿਤਾ ਹੈ ਔਰ ਇਨ੍ਹਾਂ ਸਾਰੇ ਪੁਲਾਂ ਬਾਰੇ ਦਿਤਾ ਹੈ ਕਿ ਪੂਰੀ ਤਰ੍ਹਾਂ ਨਾਲ ਇਹ ਕੰਮ ਵਿਚਾਰ ਅਧੀਨ ਹੈ ਜਿਸ ਤਰ੍ਹਾਂ ਪੈਸੇ ਮਿਲਦੇ ਜਾਣਗੇ ਅਸੀਂ ਉਸ ਤਰ੍ਹਾਂ ਪ੍ਰਾਇਰਟੀ ਦੇ ਕੇ ਜ਼ਰੂਰਤ ਅਤੇ ਲੋੜ ਮੁਤਾਬਿਕ ਉਨ੍ਹਾਂ ਨੂੰ ਜ਼ਰੂਰ ਬਣਾਵਾਂਗੇ ।

———

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 2285*

**ਸ੍ਰੀ ਸਪੀਕਰ :** ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ ।

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਕੀ ਇਸ ਪ੍ਰਸ਼ਨ ਦਾ ਜਵਾਬ ਇਸ ਬਜਟ ਸੈਸ਼ਨ ਦੇ ਦੌਰਾਨ ਆ ਜਾਵੇਗਾ ?

**ਸ੍ਰੀ ਸਪੀਕਰ :** ਹਾਂ ਜੀ । ਇਸ ਪ੍ਰਸ਼ਨ ਸਬੰਧੀ ਐਕਸਟੈਨਸ਼ਨ ਛੇ ਦਿਨਾਂ ਲਈ ਮੰਗੀ ਗਈ ਹੈ। ਛੇ ਦਿਨਾਂ ਬਾਅਦ ਜਵਾਬ ਆ ਜਾਵੇਗਾ।

———

**ਸਰਕਾਰ ਵੱਲੋਂ ਝੋਨੇ ਦੀ ਖਰੀਦ**

*2288. **ਕਾਮਰੇਡ ਤਰਸੇਮ ਜੋਧਾਂ :** ਕੀ ਖੁਰਾਕ ਤੇ ਸਪਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿੱਚ ਸਰਕਾਰ ਵਲੋਂ ਸਾਲਾਂ 1993-94 ਅਤੇ 1994-95 ਦੌਰਾਨ ਕਿੰਨੀ ਮਿਕਦਾਰ ਵਿੱਚ ਝੋਨਾ ਖਰੀਦਿਆ ਗਿਆ ;

(ਅ) ਕੀ ਸਰਕਾਰ ਵਲੋਂ ਕਿਸਾਨਾਂ ਨੂੰ ਝੋਨੇ ਦੀ ਕੀਮਤ ਦੀ ਮਿਥੇ ਗਏ ਭਾਅ ਤੇ ਅਦਾਇਗੀ ਕੀਤੀ ਗਈ ਜੇਕਰ ਨਹੀਂ ਤਾਂ ਇਸ ਦੇ ਕਾਰਣ ਕੀ ਹਨ;

*For starred Question No. 2285 and reply thereto, please see PVS Debate dated 7th March, 1995.

[ਕਾਮਰੇਡ ਤਰਸੇਮ ਜੋਧਾਂ]

(ੲ) ਇਸ ਸਮੇਂ ਕਿਸਾਨਾਂ ਨੂੰ ਅਦਾ ਕੀਤੇ ਗਏ ਬੋਨਸ ਦੇ ਸਾਲ-ਵਾਰ ਅੰਕੜੇ ਕੀ ਹਨ ?

**ਸਰਦਾਰ ਲਾਲ ਸਿੰਘ** : (ੳ)

(ਅੰਕੜੇ ਲੱਖ ਟਨਾਂ ਵਿਚ)

| | | |
|---|---|---|
| 1993-94 | .. | 55.28 |
| 1994-95 (ਹੁਣ ਤੱਕ) | .. | 73.68 |

(ਅ) ਹਾਂ, ਸਰਕਾਰੀ ਏਜੰਸੀਆਂ ਨੇ ਝੋਨਾ ਕੇਂਦਰੀ ਸਰਕਾਰ ਦੁਆਰਾ ਨਿਸ਼ਚਿਤ ਮੁੱਲ ਤੇ ਖਰੀਦ ਕੀਤਾ ਹੈ।

(ੲ) 1993-94 ਦੌਰਾਨ ਝੋਨੇ ਦੀ ਪੂਸਾ-44 ਕਿਸਮ ਦੀ ਖਰੀਦੀ ਗਈ ਮਾਤਰਾ ਲਈ ਹੇਠ ਅਨੁਸਾਰ ਬੋਨਸ ਦਿੱਤਾ ਗਿਆ :—

| | | |
|---|---|---|
| ਸਾਲ 1993-94 | .. | 21.20 ਕਰੋੜ ਰੁਪੈ |
| ਸਾਲ 1994-95 | .. | 9.41 ਕਰੋੜ ਰੁਪੈ |
| | | 30.61 ਕਰੋੜ ਰੁਪੈ |

**ਕਾਮਰੇਡ ਤਰਸੇਮ ਜੋਧਾਂ** : ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਆਪ ਜੀ ਦੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਕਿਸਾਨਾਂ ਨਾਲ ਬੜਾ ਧੱਕਾ ਕੀਤਾ ਗਿਆ ਹੈ। ਪਿਛਲੇ ਸਾਲ ਪੂਸਾ 44 ਕਿਸਮ ਦੇ ਝੋਨੇ ਨੂੰ ਸੁਪਰਫਾਈਨ ਵਿਚੋਂ ਕੱਢ ਦਿੱਤਾ ਗਿਆ ਅਤੇ ਇਕ ਸਟੈਪ ਹੋਰ ਅੱਗੇ ਕੰਮ ਇਹ ਕੀਤਾ ਗਿਆ ਕਿ ਪੀ.ਆਰ.106 ਕਿਸਮ ਨੂੰ ਵੀ ਸੁਪਰਫਾਈਨ ਵਿਚੋਂ ਕੱਢ ਦਿਤਾ ਗਿਆ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਝੋਨਾ ਜਿਸ ਹਿਸਾਬ ਨਾਲ ਮਿਲਾਂ ਵਾਲਿਆਂ ਨੂੰ ਦਿੱਤਾ ਜਾਂਦਾ ਹੈ, ਕੀ ਉਹ ਵੀ ਅੱਗੇ ਚੌਲ ਉਸੇ ਹਿਸਾਬ ਨਾਲ ਦੇਂਦੇ ਹਨ ਜਾਂ ਕੁਝ ਵੱਧ ਘੱਟ ਕਰ ਦੇਂਦੇ ਹਨ ?

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤੱਕ ਮੈਂਬਰ ਸਾਹਿਬ ਦਾ ਕਹਿਣਾ ਹੈ ਕਿ ਕਿਸਾਨਾਂ ਨਾਲ ਬੜਾ ਧੱਕਾ ਹੁੰਦਾ ਹੈ, ਇਹ ਗੱਲ ਬਿਲਕੁਲ ਗਲਤ ਹੈ। ਕਿਸਾਨਾਂ ਨੂੰ ਪਿਛਲੇ ਸਾਲ ਜਿਹੜਾ ਇਨ੍ਹਾਂ ਨੇ ਪੂਸਾ-44 ਕਿਸਮ ਦੇ ਝੋਨੇ ਦਾ ਜ਼ਿਕਰ ਕੀਤਾ ਹੈ, ਜਦੋਂ ਉਸ ਨੂੰ ਡਾਊਨਗਰੇਡ ਕੀਤਾ ਗਿਆ ਤਾਂ ਸਰਦਾਰ ਬੇਅੰਤ ਸਿੰਘ, ਮੁੱਖ-ਮੰਤਰੀ ਜੀ ਦੇ ਉੱਦਮ ਸਦਕਾ ਹੀ ਉਨ੍ਹਾਂ ਲੋਕਾਂ ਨੂੰ 30.61 ਕਰੋੜ ਰੁਪਏ ਦਾ ਬੋਨਸ ਲੈ ਕੇ ਦਿੱਤਾ ਗਿਆ ਹੈ। ਜੇ ਕਿਸਾਨ ਨੂੰ ਬੋਨਸ ਦਿਵਾਉਣਾ ਧੱਕਾ ਹੈ ਤਾਂ ਮੈਂ ਨਹੀਂ

ਸਮਝ ਸਕਦਾ ਕਿ ਇਨ੍ਹਾਂ ਦੀ ਗੱਲ ਗਲਤ ਹੈ ਜਾਂ ਠੀਕ ਹੈ। (ਥੰਪਿੰਗ) ਬਾਕੀ ਦੂਜਾ ਜਿਥੋਂ ਤੱਕ ਇਨ੍ਹਾਂ ਨੇ ਪ੍ਰਾਈਵੇਟ ਟਰੇਡਰਜ਼ ਦੀ ਗੱਲ ਕੀਤੀ ਹੈ, ਤਾਂ ਇਹ ਪੱਕਾ ਫੈਸਲਾ ਹੈ ਕਿ ਜਿਹੜਾ ਝੋਨਾ ਸੁਪਰ-ਫਾਈਨ ਵਿਚ ਖਰੀਦਿਆ ਹੈ ਉਹ ਸੁਪਰਫਾਈਨ ਵਿਚ ਦੇਣਾ ਹੈ ਅਤੇ ਜਿਹੜਾ ਫਾਈਨ ਵਿਚ ਖਰੀਦਿਆ ਹੈ, ਉਹ ਫਾਈਨ ਵਿਚ ਹੀ ਦੇਣਾ ਹੈ। ਇਸ ਸਬੰਧੀ ਕੋਈ ਰਿਆਇਤ ਨਹੀਂ ਕੀਤੀ ਜਾਂਦੀ।

**ਕਾਮਰੇਡ ਤਰਸੇਮ ਜੋਧਾਂ:** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸੁਪਰਫਾਈਨ ਝੋਨੇ ਦੀ ਕਿਸਮ ਪੰਜਾਬ ਵਿਚੋਂ ਖਤਮ ਕੀਤੀ ਜਾ ਰਹੀ ਹੈ। ਦੂਸਰੀ ਗੱਲ ਸਰਕਾਰ ਨੇ ਪਰ ਕੁਇੰਟਲ 20 ਰੁਪਏ ਦੀ ਕਟੌਤੀ ਕੀਤੀ ਹੈ। ਸੁਪਰਫਾਈਨ ਕਿਸਮ ਲਈ ਫਰੀਦਕੋਟ ਵਿਚ ਰੇਟ 380 ਰੁਪਏ ਦਿੱਤਾ ਗਿਆ ਜਦ ਕਿ ਲੁਧਿਆਣੇ ਵਿਚ 360 ਰੁਪਏ ਦਿੱਤਾ ਗਿਆ। ਮੰਤਰੀ ਜੀ ਇਕ ਤਾਂ ਜਵਾਬ ਦੇਣ ਕਿ ਸੁਪਰਫਾਈਨ ਕਿਸਮ ਝੋਨੇ ਦੀ ਕਿਉਂ ਖਤਮ ਕੀਤੀ ਜਾ ਰਹੀ ਹੈ ਅਤੇ ਕੀ ਇਹ ਕਟੌਤੀ ਦੇਣ ਦਾ ਇਰਾਦਾ ਰਖਦੇ ਹਨ? ਪਿਛੇ ਸਰਕਾਰ ਨੇ ਐਲਾਨ ਕੀਤਾ ਹੈ ਕਿ ਉਹ ਕਿਸਾਨਾਂ ਨੂੰ 25 ਰੁਪਏ ਪਰ ਕੁਇੰਟਲ ਸੈਂਟਰ ਸਰਕਾਰ ਤੋਂ ਬੋਨਸ ਦਾ ਲੈ ਕੇ ਦੇਵੇਗੀ, ਇਸ ਸਬੰਧੀ ਵੀ ਸਰਕਾਰ ਬਿਆਨ ਦੇਵੇ।

**ਮੰਤਰੀ:** ਸਪੀਕਰ ਸਾਹਿਬ, ਜਿਥੋਂ ਤੱਕ ਸੁਪਰਫਾਈਨ ਔਰ ਫਾਈਨ ਦਾ ਸਵਾਲ ਹੈ, ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਸੁਪਰਫਾਈਨ ਨੂੰ ਫਾਈਨ ਵਿਚ ਕਨਵਰਟ ਕੀਤਾ ਗਿਆ ਹੈ, ਇਹ ਗੱਲ ਬਿਲਕੁਲ ਗਲਤ ਹੈ। ਇਸ ਸਾਲ ਹੁਣ ਤੱਕ 94.13 ਲੱਖ ਮੀਟਰਿਕ ਟਨ ਝੋਨਾ ਖਰੀਦਿਆ ਗਿਆ ਜਿਸਦੇ ਵਿਚੋਂ 42.58 ਲੱਖ ਮੀਟ੍ਰਿਕ ਟਨ ਝੋਨਾ ਸੁਪਰਫਾਈਨ ਦੇ ਤੌਰ ਤੇ ਖਰੀਦਿਆ ਗਿਆ ਹੈ ਅਤੇ ਜਿਸਦੀ ਕੀਮਤ 380 ਰੁਪਏ ਪਰ ਕੁਇੰਟਲ ਕਿਸਾਨਾਂ ਨੂੰ ਦਿੱਤੀ ਗਈ ਹੈ। ਇਸ ਕਰਕੇ ਇਨ੍ਹਾਂ ਫਿਗਰਜ਼ ਤੋਂ ਜ਼ਾਹਿਰ ਹੁੰਦਾ ਹੈ ਕਿ ਤਕਰੀਬਨ ਅੱਧਾ ਝੋਨਾ ਸੁਪਰਫਾਈਨ ਖਰੀਦਿਆ ਗਿਆ ਹੈ। ਬਾਕੀ ਪੀ.ਆਰ. 106 ਕਿਸਮ ਬਾਰੇ ਕਈ ਸ਼ਿਕਾਇਤਾਂ ਮਿਲੀਆਂ ਸਨ। ਉਨ੍ਹਾਂ ਸਬੰਧੀ ਮੰਡੀਆਂ ਵਿਚੋਂ ਸਰਵੇ ਕਰਵਾਇਆ ਗਿਆ ਅਤੇ ਜੇ ਸੁਪਰਫਾਈਨ ਦੇ ਤੌਰ ਤੇ ਕੋਈ ਵੀ ਕਿਸਮ ਪੂਰੀ ਨਾ ਉਤਰੇ ਤਾਂ ਉਸਨੂੰ ਡਾਊਨ ਗ੍ਰੇਡ ਕਰ ਦਿੱਤਾ ਜਾਂਦਾ ਹੈ। ਪੀ.ਆਰ. 106 ਵੀ ਕਈ ਜ਼ਿਲ੍ਹਿਆਂ ਵਿਚ ਡਾਊਨਗ੍ਰੇਡ ਪਾਈ ਗਈ ਅਤੇ ਉਹ ਸੁਪਰਫਾਈਨ ਦੇ ਮੁਤਾਬਿਕ ਪੂਰੀ ਨਹੀਂ ਸੀ ਉਤਰਦੀ। ਇਹ ਜਿਹੜੀ ਡਾਊਨਗਰੇਡ ਹੋਈ ਹੈ, ਉਹ ਪੀ.ਆਰ. 106 ਦੀ ਮਾਤਰਾ 5.69 ਲੱਖ ਮੀਟਰਿਕ ਟਨ ਬਣਦੀ ਹੈ। ਇਸ ਦੇ ਬਾਵਜੂਦ ਕਿ ਉਹ ਡਾਊਨ ਗਰੇਡ ਸੀ, ਸਰਦਾਰ ਬੇਅੰਤ ਸਿੰਘ ਜੀ ਨੇ ਕੋਸ਼ਿਸ਼ ਕੀਤੀ ਹੈ ਅਤੇ ਦਿੱਲੀ ਦੀ ਸਰਕਾਰ ਅੱਗੇ ਪਹੁੰਚ ਕੀਤੀ ਹੈ ਕਿ ਕਿਸਾਨਾਂ ਨਾਲ ਜਿਹੜਾ ਧੱਕਾ ਹੋਇਆ ਹੈ ਅਤੇ ਉਨ੍ਹਾਂ ਨੂੰ 20 ਰੁਪਏ ਘਟ ਰੇਟ ਮਿਲਿਆ ਹੈ, ਉਸ ਦੇ ਇਵਜ਼ ਵਿਚ ਉਨ੍ਹਾਂ ਨੂੰ ਬੋਨਸ ਦਿਵਾਇਆ ਜਾਵੇ। ਅੱਜ ਤੱਕ ਵੀ ਕੋਸ਼ਿਸ਼ ਜਾਰੀ ਹੈ ਕਿ ਇਹ 20 ਰੁਪਏ ਬੋਨਸ ਅਸੀਂ ਲੈ ਕੇ ਦੇ ਸਕੀਏ।

**ਸ੍ਰੀ ਵਿਜੇ ਕੁਮਾਰ ਸਾਥੀ:** ਸਪੀਕਰ ਸਾਹਿਬ, ਸਪਲੀਮੈਂਟਰੀ।

(At this stage lone Member each of CPI (M) and J. D., Comrade Tarsem Jodhan and Shri Vijay Kumar Sathi, respectively were on their legs and were asking for time to put supplementary questions )

**Mr. Speaker :** Next Question. I have to complete the total questions. Doctor Romesh Dutt Sharma.

---

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 2325

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ) ।

**Shri Vijay Kumar Sathi :** Supplementary, Sir.

**Mr. Speaker :** Next Question Sardar Sukhdev Singh Shahbazpuri. We are to see the time. Forty-five minutes are over. The Minister has given the complete reply. There is no limit. You can discuss this matter for two hours if you so like. (Interruptions) Please resume your seats. Education Minister to reply. You can speak on the Governor's Address.

---

WALK-OUT

(At this stage, the lone Member each of CPI (M) and Janata Dal, Comrade Tarsem Jodhan and Shri Vijay Kumar Sathi, respectively, staged a Walk Out from the House raising slogans ** on not being allowed to put supplementary question.

**Mr. Speaker :** Slogans are not to be recorded.

---

STARRED QUESTIONS AND ANSWERS (*Resumption*)

ਯੂਨੀਵਰਸਿਟੀਆਂ ਵਿਚ ਚੇਅਰਜ਼ ਦੀ ਸਥਾਪਨਾ

***2302. ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ :** ਕੀ ਸਿਖਿਆ ਅਤੇ ਭਾਸ਼ਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੇ ਗਵਰਨਰ ਐਡਰੈਸ ਅਤੇ ਬਜਟ ਸਪੀਚ, 1994 ਦੇ ਵਿਚ ਜਿਹੜਾ ਸ੍ਰੀ ਬਾਲਮਿਕੀ ਜੀ ਦੇ ਚੇਅਰ ਪੰਜਾਬੀ ਯੂਨੀਵਰਸਿਟੀ ਵਿਚ ਅਤੇ ਸ੍ਰੀ ਗੁਰੂ ਰਵੀਦਾਸ ਜੀ ਦੀ ਚੇਅਰ ਪੰਜਾਬ ਯੂਨੀਵਰਸਿਟੀ ਵਿਚ ਸਥਾਪਨ ਕਰਨ ਦਾ ਐਲਾਨ ਕੀਤਾ ਸੀ; ਕੀ ਉਸ ਦੇ ਮੁਤਾਬਿਕ ਇਹ ਚੇਅਰਜ਼ ਸਥਾਪਤ ਕਰ ਦਿੱਤੀਆਂ ਹਨ;

---

** Not recorded as ordered by the Chair.

(ਅ) ਜੇਕਰ ਜਵਾਬ ਹਾਂ ਵਿਚ ਹੋਵੇ ਤਾਂ ਇਹ ਕਦੋਂ-ਕਦੋਂ ਸਥਾਪਤ ਹੋਈਆਂ ਵੇਰਵਾ ਦਿੱਤਾ ਜਾਵੇ ;

(ੲ) ਜੇਕਰ ਜਵਾਬ ਨਾਹ ਵਿਚ ਹੋਵੇ ਤਾਂ ਇਸਦੇ ਕੀ ਕਾਰਨ ਹਨ ਅਤੇ ਇਹ ਹੁਣ ਕਦੋਂ ਤੱਕ ਸਥਾਪਤ ਹੋ ਜਾਣਗੀਆਂ ?

**ਸਰਦਾਰ ਲਖਮੀਰ ਸਿੰਘ ਰੰਧਾਵਾ :** (ੳ) ਹਾਂ ਜੀ। ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵਿਖੇ ਸ੍ਰੀ ਗੁਰੂ ਰਵੀਦਾਸ ਜੀ ਦੀ ਚੇਅਰ ਪਹਿਲਾਂ ਹੀ ਸਥਾਪਤ ਹੈ ਅਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਸ੍ਰੀ ਬਾਲਮਿਕੀ ਜੀ ਦੀ ਚੇਅਰ ਜਲਦੀ ਹੀ ਸਥਾਪਤ ਕਰ ਦਿੱਤੀ ਜਾਵੇਗੀ।

(ਅ) ਅਤੇ (ੲ) ਸ੍ਰੀ ਗੁਰੂ ਰਵੀਦਾਸ ਜੀ ਦੀ ਚੇਅਰ 31 ਮਾਰਚ, 1986 ਤੋਂ ਸਥਾਪਤ ਹੈ ਅਤੇ ਸ੍ਰੀ ਬਾਲਮਕਿਿ ਜੀ ਦੀ ਚੇਅਰ ਚੱਲ ਰਹੇ ਸਾਲ ਦੇ ਅੰਤ ਤੱਕ ਸਥਾਪਤ ਕਰ ਦਿੱਤੀ ਜਾਵੇਗੀ ।

**ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮਹਾਂਰਿਸ਼ੀ ਬਾਲਮਿਕੀ ਚੇਅਰ ਸਥਾਪਤ ਕਰਨ ਦਾ ਜੋ ਐਲਾਨ ਪਿਛਲੇ ਸਾਲ ਸਦਨ ਵਿਚ ਕੀਤਾ ਗਿਆ ਸੀ, ਉਹ ਅਜੇ ਤੱਕ ਪੂਰਾ ਕਿਉਂ ਨਹੀਂ ਕੀਤਾ ਗਿਆ ?

**ਮੰਤਰੀ:** ਸਪੀਕਰ ਸਾਹਿਬ, ਉਹ ਐਲਾਨ ਹੋਣ ਤੇ ਬਾਦ ਇਸ ਸਬੰਧੀ ਕਾਰਵਾਈ ਆਰੰਭ ਕਰ ਦਿੱਤੀ ਗਈ ਸੀ। ਇਸ ਸਬੰਧ ਵਿਚ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੂੰ ਜ਼ਰੂਰੀ ਕਾਰਵਾਈ ਕਰਨ ਵਾਸਤੇ ਕਿਹਾ ਗਿਆ ਸੀ। ਉਨ੍ਹਾਂ ਵਿਸ਼ਾ ਮਾਹਿਰਾਂ ਦੀ ਇਕ ਕਮੇਟੀ ਬਣਾ ਕੇ ਇਸ ਦੀ ਪ੍ਰਾਜੈਕਟ ਰਿਪੋਰਟ ਛਾਪਣੀ ਹੁੰਦੀ ਹੈ ਜਿਸ ਵਿਚ ਇਸ ਦੇ "ਏਮਜ਼ ਐਡ ਆਬਜੈਕਟਸ" ਦੇਣੇ ਹੁੰਦੇ ਹਨ ਅਤੇ ਇਸ ਦੇ ਵਿੱਤੀ ਸਾਧਨਾਂ ਬਾਰੇ ਵੀ ਲਿਖਣਾ ਹੁੰਦਾ ਹੈ। ਯੂਨੀਵਰਸਿਟੀ ਇਸ ਸਬੰਧ ਵਿਚ ਆਪਣੀ ਕਾਰਵਾਈ ਕਰਦੀ ਰਹੀ ਹੈ। ਵਿੱਤੀ ਕਮੇਟੀ ਅਤੇ ਸਿੰਡੀਕੇਟ ਨੇ ਇਸ ਦੀ ਪ੍ਰਵਾਨਗੀ ਦੇ ਕੇ ਪੰਜਾਬ ਗੌਰਮਿੰਟ ਨੂੰ ਲਿਖਿਆ ਸੀ ਫੰਡਾਂ ਦੀ ਉਪਲੱਬਧਤਾ ਕਰਾਉਣ ਬਾਰੇ ਅਤੇ ਸਰਕਾਰ ਨੇ ਫੈਸਲਾ ਕਰ ਦਿੱਤਾ ਹੈ ਕਿ ਲੋੜੀਂਦੇ ਫੰਡ ਦੇ ਦਿੱਤੇ ਜਾਣਗੇ।

**ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ :** ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਡਾਕਟਰ ਅੰਬੇਦਕਰ ਚੇਅਰ ਵੀ ਖਾਲੀ ਪਈ ਹੋਈ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੇ ਨਾ ਭਰਨ ਦੇ ਕੀ ਕਾਰਣ ਹਨ ?

**ਮੰਤਰੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੈਂਬਰ ਸਾਹਿਬ ਆਪਣਾ ਸਵਾਲ ਮੁੜ ਦੁਹਰਾਉਣ।

**ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਡਾਕਟਰ ਅੰਬੇਦਕਰ ਚੇਅਰ ਸਥਾਪਤ ਕਰਨ ਵਾਸਤੇ ਸਰਕਾਰ ਵਲੋਂ ਜੋ ਐਲਾਨ ਕੀਤਾ ਗਿਆ ਸੀ, ਉਹ ਚੇਅਰ ਅਜੇ ਤੱਕ ਖਾਲੀ ਪਈ ਹੋਈ ਹੈ ਉਹ ਕਿਉਂ ਨਹੀਂ ਭਰੀ ਗਈ ?

**ਮੰਤਰੀ :** ਸਪੀਕਰ ਸਾਹਿਬ, ਇਹ ਚੇਅਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਸਥਾਪਤ ਕਰਨ ਦਾ ਫੈਸਲਾ ਕੀਤਾ ਗਿਆ ਸੀ। ਉਸ ਤੋਂ ਬਾਦ ਇਸ ਸਬੰਧੀ ਕਾਰਵਾਈ ਚਲ ਰਹੀ ਹੈ ਅਤੇ ਇਸ ਦੇ ਲਈ ਫੰਡਾਂ ਦੀ ਵਿਵਸਥਾ ਕਰ ਦਿੱਤੀ ਗਈ ਹੈ। ਸਾਲ 1994-95 ਵਿਚ ਲੋੜੀਂਦੇ ਫੰਡ ਦਿੱਤੇ ਜਾ ਰਹੇ ਹਨ।

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਇਥੇ ਦੋ ਯੂਨੀਵਰਸਿਟੀਜ਼ ਵਿਚ ਚੇਅਰਜ਼ ਸਥਾਪਤ ਕਰਨ ਦਾ ਜਿਕਰ ਆਇਆ ਹੈ ਅਤੇ ਮੰਤਰੀ ਜੀ ਵਲੋਂ ਦਸਿਆ ਗਿਆ ਹੈ ਕਿ ਇਸ ਸਬੰਧ ਵਿਚ ਕਾਫੀ ਪ੍ਰਗਤੀ ਹੋ ਰਹੀ ਹੈ। ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ 24 ਨਵੰਬਰ 1993 ਨੂੰ ਜਲੰਧਰ ਵਿਚ ਪੰਜਾਬ ਭਰ ਦੇ ਇਕੱਠ ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਸ਼੍ਰੋਮਣੀ ਸੰਤ ਭਗਤ ਨਾਮ ਦੇਵ ਚੇਅਰ ਸਥਾਪਤ ਕਰਨ ਦਾ ਐਲਾਨ ਮੁੱਖ ਮੰਤਰੀ ਜੀ ਨੇ ਕੀਤਾ ਸੀ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਚੇਅਰ ਸਥਾਪਤ ਕਰਨ ਵਿਚ ਹੁਣ ਤੱਕ ਕਿੰਨੀ ਕੁ ਪ੍ਰਗਤੀ ਹੋਈ ਹੈ ਅਤੇ ਉਹ ਕਦੋਂ ਤੱਕ ਸਥਾਪਤ ਕਰ ਦਿੱਤੀ ਜਾਵੇਗੀ ?

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਤਿੰਨ ਚੇਅਰਜ਼ ਸਥਾਪਤ ਕਰਨ ਦਾ ਫੈਸਲਾ ਕੀਤਾ ਗਿਆ ਸੀ—ਭਗਤ ਨਾਮ ਦੇਵ ਚੇਅਰ, ਡਾਕਟਰ ਅੰਬੇਦਕਰ ਚੇਅਰ ਅਤੇ ਸੰਤ ਕਬੀਰ ਜੀ ਚੇਅਰ। ਇਨ੍ਹਾਂ ਬਾਰੇ ਵੀ ਪ੍ਰਗਤੀ ਠੀਕ ਚਲ ਰਹੀ ਹੈ। ਔਰ ਏਸੇ ਸਾਲ ਦੇ ਵਿੱਚ ਹੀ 31 ਮਾਰਚ ਤੱਕ ਫੰਡਜ਼ ਦੀ ਵਿਵਸਥਾ ਕਰ ਦਿੱਤੀ ਜਾਵੇਗੀ ਔਰ ਇਹ ਚਾਲੂ ਕਰ ਦਿੱਤੀਆਂ ਜਾਣਗੀਆਂ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਕੋਲੋਂ ਪੁੱਛਣਾ ਚਾਹਾਂਗਾ ਕਿ ਪਿੱਛੇ ਜਿਹੇ ਸਾਡੇ ਅੱਤਵਾਦੀਆਂ ਹੱਥੋਂ ਪ੍ਰੋਫੈਸਰ ਰਵਿੰਦਰ ਸਿੰਘ ਰਵੀ ਸ਼ਹੀਦ ਹੋਏ। ਮੁੱਖ ਮੰਤਰੀ ਸਾਹਿਬ ਸੰਗਰੂਰ ਜ਼ਿਲ੍ਹੇ ਵਿੱਚ ਗਏ ਸਨ ਔਰ ਇਨ੍ਹਾਂ ਨੇ ਉਥੇ ਜੋ ਇਕ ਬਹੁਤ ਵੱਡੀ ਰੈਲੀ ਹੋਈ ਸੀ ਉਸ ਵਿੱਚ ਇਹ ਐਲਾਨਿਆ ਸੀ ਕਿ ਪ੍ਰੋਫੈਸਰ ਰਵਿੰਦਰ ਸਿੰਘ ਰਵੀ ਦੀ ਯਾਦ ਵਿੱਚ ਪੰਜਾਬੀ ਯੂਨੀਵਰਸਿਟੀ ਵਿੱਚ ਚੇਅਰ ਬਣਾਈ ਜਾਵੇਗੀ। ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਕੋਲੋਂ ਇਸ ਬਾਰੇ ਜਾਣਕਾਰੀ ਲੈਣੀ ਚਾਹਾਂਗਾ ਕਿ ਹੁਣ ਤੱਕ ਇਸ ਦੇ ਬਾਰੇ ਕੀ ਕੋਈ ਕਾਰਗੁਜ਼ਾਰੀ ਹੋਈ ਹੈ ਜਾਂ ਨਹੀਂ ਔਰ ਇਸਦੇ ਲੇਟ ਹੋਣ ਦੇ ਕੀ ਕਾਰਣ ਹਨ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਬੇਨਤੀ ਹੈ ਕਿ ਜੋ ਸਾਡੇ ਵੱਡੇ ਵੱਡੇ ਸਤਿਕਾਰਯੋਗ ਗੁਰੂ ਸਾਹਿਬਾਨ ਔਰ ਰਿਸ਼ੀ ਮੁਨੀ ਹੋਏ ਹਨ ਜਿਨ੍ਹਾਂ ਬਾਰੇ ਹੁਣੇ ਈ.ਐਮ. ਸਾਹਿਬ ਨੇ ਜਿਕਰ ਕੀਤਾ ਹੈ ਜਿਵੇਂ ਭਗਤ ਰਵੀਦਾਸ, ਡਾਕਟਰ ਅੰਬੇਦਕਰ ਔਰ ਭਗਤ ਨਾਮਦੇਵ ਉਨ੍ਹਾਂ ਬਾਰੇ ਅਸੀਂ ਚੇਅਰ ਸਥਾਪਤ ਕਰਨ ਲਈ ਫੈਸਲਾ ਲਿਆ ਹੈ ਔਰ ਅਸੀਂ ਕੱਲ੍ਹ ਹੀ ਇਨ੍ਹਾਂ ਤਿੰਨ ਚੇਅਰਜ਼ ਵਾਸਤੇ ਫੰਡਜ਼ ਵੀ ਰੱਖੇ ਹਨ ਜਿਹੜੇ ਕਿ ਦੇ ਦਿੱਤੇ ਗਏ ਹਨ। ਇਸ ਤੋਂ ਇਲਾਵਾ ਜੋ ਸਰਦਾਰ ਗੁਰਨਾਮ ਸਿੰਘ ਜੀ ਨੇ ਡਾਕਟਰ ਰਵੀ ਹੋਰਾਂ ਦੀ ਗੱਲ ਕੀਤੀ ਹੈ ਠੀਕ ਹੈ, ਉਹ ਮੇਰੇ ਹਲਕੇ ਦੇ ਰਹਿਣ ਵਾਲੇ ਸਨ,

ਰਾਈਟਰ ਸਨ, ਮੈਂ ਉਨ੍ਹਾਂ ਦੀ ਇੱਜ਼ਤ ਕਰਦਾ ਹਾਂ ਪਰ ਉਨ੍ਹਾਂ ਦੀ ਚੇਅਰ ਸਥਾਪਤ ਕਰਨ ਦਾ ਹਾਲੇ ਵਿਚਾਰ ਨਹੀਂ ਕਿਉਂਕਿ ਚੇਅਰ ਸਥਾਪਤ ਕਰਨ ਲਈ ਕੈਲੀਬਰ ਕਿੰਨਾ ਹੋਣਾ ਚਾਹੀਦਾ ਹੈ ਇਹ ਸੋਚਣ ਵਾਲੀ ਗੱਲ ਹੈ। ਡਾਕਟਰ ਰਵੀ ਕਿਉਂਕਿ ਅੱਤਵਾਦੀਆਂ ਦੇ ਹੱਥੋਂ ਕਤਲ ਹੋਇਆ, ਇਸ ਬਾਰੇ ਗਲਬਾਤ ਚੱਲ ਰਹੀ ਹੈ। ਮੇਰਾ ਖਿਆਲ ਹੈ ਕਿ ਕੋਈ ਨਾ ਕੋਈ ਯਾਦਗਾਰ ਯੂਨੀਵਰਸਿਟੀ ਦੇ ਅੰਦਰ ਕਾਇਮ ਕਰਾਂਗੇ ਪਰ ਚੇਅਰ ਬਣਾਉਣ ਦਾ ਕੋਈ ਸਵਾਲ ਪੈਦਾ ਨਹੀਂ ਹੁੰਦਾ।

— — — —

## ਕਿਰਾਇਆ-ਖਰੀਦ ਆਧਾਰ ਤੇ ਉਦਯੋਗਿਕ ਕਾਮਿਆਂ ਨੂੰ ਮਕਾਨਾਂ ਦੀ ਵਿਕਰੀ

*2284. 1. **ਕਾਮਰੇਡ ਅਜੈਬ ਸਿੰਘ ਰੌਂਤਾ**
2. **ਸ਼੍ਰੀਮਤੀ ਵਿਮਲਾ ਡਾਂਗ** } : ਕੀ ਕਿਰਤ ਅਤੇ ਰੁਜ਼ਗਾਰ ਦੇ

ਰਾਜ ਮੰਤਰੀ "ਕਿਰਾਇਆ-ਖਰੀਦ ਆਧਾਰ ਤੇ ਉਦਯੋਗਿਕ ਕਾਮਿਆਂ ਨੂੰ ਰਿਹਾਇਸ਼ੀ ਕੁਆਰਟਰਾਂ ਦੀ ਅਲਾਟਮੈਂਟ" ਸਬੰਧੀ ਮਿਤੀ 15 ਮਾਰਚ, 1994 ਲਈ ਬਿਨਾਂ ਨਿਸ਼ਾਨ ਵਾਲੇ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਬਿਨਾਂ ਨਿਸ਼ਾਨ ਪ੍ਰਸ਼ਨ ਨੰ. 228 ਦੇ ਉੱਤਰ ਦੇ ਹਵਾਲੇ ਵਿਚ ਕਿਰਪਾ ਕਰਕੇ ਦੱਸਣਗੇ ਕਿ ਸ਼ਹਿਰ/ਕਸਬੇ-ਵਾਰ ਅਜਿਹੇ ਮਕਾਨਾਂ ਦੀ ਗਿਣਤੀ ਕਿੰਨੀ ਹੈ ਜਿਹੜੇ ਅਣ-ਵੇਚਿਆਂ ਵਿਚੋਂ ਵੇਚੇ ਜਾ ਚੁੱਕੇ ਹਨ ਅਤੇ ਬਾਕੀ ਰਹਿੰਦੇ ਸਾਰੇ ਮਕਾਨਾਂ ਨੂੰ ਕਦੋਂ ਵੇਚੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਗੁਲਜ਼ਾਰ ਸਿੰਘ :** 2433 ਬਾਕੀ ਰਹਿੰਦੇ ਅਣ-ਵੇਚੇ ਮਕਾਨਾਂ ਵਿਚੋਂ ਅਜੇ ਤੱਕ ਕੋਈ ਵੀ ਮਕਾਨ ਨਹੀ ਵੇਚਿਆ ਗਿਆ। ਇਨ੍ਹਾਂ 2433 ਅਣ-ਵੇਚੇ ਮਕਾਨਾਂ ਵਿਚੋਂ ਕੇਵਲ 483 ਮਕਾਨ ਜੋ ਕਿ ਸਾਲ 1969 ਤੋਂ ਪਹਿਲਾਂ ਦੇ ਬਣੇ ਹੋਏ ਹਨ. ਨੂੰ ਵੇਚਣ ਬਾਰੇ ਤਜਵੀਜ਼ ਅਜੇ ਸਰਕਾਰ ਦੇ ਵਿਚਾਰ ਅਧੀਨ ਹੈ

**ਕਾਮਰੇਡ ਅਜੈਬ ਸਿੰਘ ਰੌਂਤਾ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਤਿਕਾਰਯੋਗ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜਵਾਬ ਵਿੱਚ ਕਿਹਾ ਹੈ ਕਿ 2,433 ਮਕਾਨਾਂ ਵਿੱਚੋਂ ਅਜੇ ਤੱਕ ਕੋਈ ਵੀ ਮਕਾਨ ਵੇਚਿਆ ਨਹੀ ਗਿਆ ਅਤੇ ਜਿਹੜੇ 483 ਮਕਾਨ/ਕੁਆਰਟਰ ਹਨ ਕੀ ਇਹ ਸੱਚ ਹੈ ਕਿ ਉਨ੍ਹਾਂ ਵਿੱਚੋਂ ਅੱਧੇ ਮਕਾਨ ਐਕਚੂਅਲ ਰੇਟ ਤੇ ਵੇਚੇ ਜਾ ਚੁੱਕੇ ਹਨ ? 1992 ਵਿੱਚ ਅਨਸਟਾਰਡ ਪ੍ਰਸ਼ਨ ਨੰ : 88 ਵਿੱਚ ਸਰਕਾਰ ਨੇ ਮੰਨਿਆ ਸੀ ਕਿ 109 ਕੁਆਟਰ ਅਲਾਟ ਨਹੀਂ ਕੀਤੇ ਗਏ ਕੀ ਉਹ ਜਲਦੀ ਹੀ ਲੋੜਵੰਦਾਂ ਨੂੰ ਦੇ ਦਿੱਤੇ ਜਾਣਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਬੇਨਤੀ ਇਹ ਹੈ ਕਿ 1969 ਤੋਂ ਪਹਿਲਾਂ 1216 ਮਕਾਨ ਬਣੇ ਸਨ। ਮੇਰਾ ਖਿਆਲ ਹੈ ਕਿ ਰਾਜਪੁਰਾ, ਮੰਡੀ ਗੋਬਿੰਦਗੜ੍ਹ, ਲੁਧਿਆਣਾ, ਫਗਵਾੜਾ, ਛੇਹਰਟਾ, ਬਟਾਲਾ.. .. ..

**ਸ੍ਰੀ ਸਪੀਕਰ :** ਤੁਸੀਂ ਲਿਸਟ ਨਾਲ ਨੱਥੀ ਕੀਤੀ ਹੋਈ ਹੈ, ਸ਼ਹਿਰਾਂ ਦੇ ਨਾਂ ਪੜ੍ਹਨ ਦੀ ਲੋੜ ਨਹੀਂ।

**ਰਾਜ ਮੰਤਰੀ :** ਇਨ੍ਹਾਂ ਵਿੱਚੋਂ ਕੁਝ ਮਕਾਨ 1976 ਤੱਕ ਵੇਚੇ ਗਏ ਸਨ। ਕੁਝ ਗਾਈਡ ਲਾਈਨਜ਼ ਦੇ ਕੇ ਲਾਸਟ ਡੇਟ ਦੇ ਦਿੱਤੀ ਗਈ ਸੀ, ਪਰ ਕੁਝ ਵਰਕਰਜ਼ ਲਾਸਟ ਡੇਟ ਤੱਕ ਵੀ ਆਪਣੀਆਂ ਅਰਜ਼ੀਆਂ ਨਹੀਂ ਦੇ ਸਕੇ। 1,216 ਮਕਾਨਾਂ ਵਿਚੋਂ 483 ਵੱਖ ਵੱਖ ਸ਼ਹਿਰਾਂ ਵਿੱਚ ਹਨ। ਇਨ੍ਹਾਂ ਵਿੱਚੋਂ 200 ਮਕਾਨ ਭੋਗਪੁਰ ਵਿੱਚ ਹਨ, ਜਿਨ੍ਹਾਂ ਬਾਰੇ ਮੈਨੇਜਮੈਂਟ ਦੇ ਨਾਲ ਝਗੜਾ ਹੈ। ਮੈਨੇਜਮੈਂਟ ਵਾਲੇ ਕਹਿੰਦੇ ਹਨ ਕਿ ਇਹ ਮਕਾਨ ਸਾਨੂੰ ਦੇ ਦਿਓ, ਪਰ ਅਸੀਂ ਇਸ ਬਾਰੇ ਗੌਰਮਿੰਟ ਆਫ ਇੰਡੀਆ ਨੂੰ ਕੇਸ ਰੈਫਰ ਕੀਤਾ ਹੋਇਆ ਹੈ ਕਿਉਂਕਿ ਇਸ ਵਿਚ ਉਨ੍ਹਾਂ ਦਾ ਵੀ ਸ਼ੇਅਰ ਹੈ। ਇਸ ਲਈ, ਸਪੀਕਰ ਸਾਹਿਬ, ਜਿੰਨਾਂ ਚਿਰ ਗੌਰਮਿੰਟ ਆਫ ਇੰਡੀਆ ਤੋਂ ਐਨ.ਓ.ਸੀ. ਨਹੀਂ ਆ ਜਾਂਦਾ ਉਨ੍ਹਾਂ ਚਿਰ ਅਸੀਂ ਨਹੀਂ ਦੇ ਸਕਦੇ।

**ਕਾਮਰੇਡ ਅਜੈਬ ਸਿੰਘ ਰੌਂਤਾ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਤਿਕਾਰਯੋਗ ਮੰਤਰੀ ਜੀ ਤੋਂ ਜਾਣਨਾ ਚਾਹਾਂਗਾ ਕਿ ਮੈਂ ਪੁੱਛਿਆ ਸੀ, ਮੇਰੇ ਗਰੁੱਪ ਦੇ ਪ੍ਰਧਾਨ ਸ੍ਰੀਮਤੀ ਵਿਮਲਾ ਡਾਂਗ ਜੀ ਵਲੋਂ ਇਸ ਬਾਰੇ ਬਾਰ ਬਾਰ ਪੱਤਰ ਵਿਹਾਰ ਹੁੰਦਾ ਰਿਹਾ ਔਰ ਉਨ੍ਹਾਂ ਪੱਤਰਾਂ ਦੇ ਜ਼ਵਾਬ ਵਿੱਚ ਸਰਕਾਰ ਨੇ ਮੰਨਿਆ ਸੀ, ਜ 109 ਮਕਾਨ ਅਲਾਟ ਨਹੀਂ ਕੀਤੇ ਗਏ, ਉਹ ਕਦੋਂ ਤੱਕ ਕਰ ਦਿਤੇ ਜਾਣਗੇ ਅਤੇ ਇਸ ਕੰਮ ਨੂੰ ਸਮਾਂ-ਬੱਧ ਕੀਤਾ ਜਾਵੇ।

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਬੇਨਤੀ ਕੀਤੀ ਹੈ ਕਿ ਪੰਜਾਬ ਸਰਕਾਰ ਵੱਲੋਂ ਗੌਰਮਿੰਟ ਆਫ ਇੰਡੀਆ ਨੂੰ ਕੇਸ ਰੈਫਰ ਕੀਤਾ ਹੋਇਆ ਹੈ ਜਿੰਨਾਂ ਚਿਰ ਗੌਰਮਿੰਟ ਆਫ ਇੰਡੀਆ ਤੋਂ ਐਨ.ਓ.ਸੀ. ਨਹੀਂ ਆ ਜਾਂਦਾ ਉਨ੍ਹਾਂ ਚਿਰ ਅਸੀਂ ਕੁਝ ਨਹੀਂ ਕਰ ਸਕਦੇ।

**ਸ੍ਰੀ ਸਪੀਕਰ :** ਐਨ.ਓ.ਸੀ. ਲੈਣ ਲਈ ਕੋਸ਼ਿਸ਼ ਕਰ ਰਹੇ ਹੋ ਕਿ ਨਹੀਂ ?

**ਰਾਜ ਮੰਤਰੀ :** ਸਰ, ਅਸੀਂ ਇਹ ਕੇਸ ਟੇਕ-ਅੱਪ ਕੀਤਾ ਹੋਇਆ ਹੈ, ਸਾਡੇ ਵੱਲੋਂ ਸਾਰੀਆਂ ਫਾਰਮੈਲੀਟੀਜ਼ ਕੰਪਲੀਟ ਹਨ ਜਦੋਂ ਐਨ.ਓ.ਸੀ. ਆ ਜਾਵੇਗਾ ਅਸੀਂ ਅਲਾਟ ਕਰ ਦਿਆਂਗੇ।

— — — —

### ਮਲੀਨ ਧੰਦਾ ਕਰਨ ਵਾਲਿਆਂ ਦੇ ਬੱਚਿਆਂ ਲਈ ਖੋਲ੍ਹੇ ਗਏ ਸੈਂਟਰਾਂ ਦੇ ਕਰਮਚਾਰੀਆਂ ਦੀਆਂ ਸੇਵਾਵਾਂ ਪੱਕੀਆਂ ਕਰਨਾ

*2330. **ਸਰਦਾਰ ਨਿਰਮਲ ਸਿੰਘ ਨਿੰਮਾ :** ਕੀ ਸਮਾਜਿਕ ਸੁਰੱਖਿਆ ਤੇ ਇਸਤਰੀਆਂ ਅਤੇ ਬਾਲ ਵਿਕਾਸ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਪਿੰਡਾਂ ਵਿੱਚ ਜਾਂ ਸ਼ਹਿਰਾਂ ਵਿੱਚ ਭਲਾਈ ਵਿਭਾਗ ਵਲੋਂ ਚਲਾਏ ਜਾ ਰਹੇ ਮਲੀਨ ਧੰਦਾ ਕਰਨ ਵਾਲਿਆਂ ਦੇ ਬੱਚਿਆਂ ਲਈ ਸੈਂਟਰਾਂ ਵਿਚ ਕੰਮ ਕਰਦੇ

ਕਰਮਚਾਰੀਆਂ ਦੀਆਂ ਸੇਵਾਵਾਂ ਪੱਕੇ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ;

(ਅ) ਉਪਰੋਕਤ ਸੈਂਟਰਾਂ ਵਿਚ ਰੱਖੇ ਜਾਂਦੇ ਬੱਚਿਆਂ ਨੂੰ ਦਿੱਤੀ ਜਾਂਦੀ ਮੌਜੂਦਾ ਰਾਹਤ ਪ੍ਰਤੀ ਬੱਚਾ ਕਿਤਨੀ ਹੈ ਅਤੇ ਕੀ ਇਸ ਵਿੱਚ ਵਾਧਾ ਕਰਨ ਦੀ ਕੋਈ ਤਜਵੀਜ਼ ਹੈ ।

**Chaudhary Jagjit Singh :** (a) No Sir.

(b) There is a Provision of free diet at the rate of Rs. 200 P. M. to the students studying in 3rd to 8th Classes and Rs. 250 P. M. to students studying in IX to X classes. In addition these students are provided free coaching in these hostels.

(ii) No Sir.

**ਸਰਦਾਰ ਨਿਰਮਲ ਸਿੰਘ ਨਿੰਮਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੰਤਰੀ ਜੀ ਨੇ ਦੱਸਿਆ ਹੈ ਕਿ ਪਿੰਡਾਂ ਤੇ ਸ਼ਹਿਰਾਂ ਵਿੱਚ ਮਲੀਨ ਧੰਦਾ ਕਰਨ ਵਾਲਿਆਂ ਦੇ ਬੱਚਿਆਂ ਲਈ ਸੈਂਟਰ ਖੋਲ੍ਹੇ ਗਏ ਹਨ ਪਰ ਉਨ੍ਹਾਂ ਕਰਮਚਾਰੀਆਂ ਦੀਆਂ ਸੇਵਾਵਾਂ ਪੱਕੀਆਂ ਨਹੀਂ ਕੀਤੀਆਂ ਜਾ ਸਕਦੀਆਂ। ਇਸ ਤੋਂ ਜ਼ਾਹਿਰ ਹੁੰਦਾ ਹੈ ਕਿ ਇਹ ਸਕੀਮ ਆਰਜ਼ੀ ਹੈ। ਜੇਕਰ ਸੇਵਾਵਾਂ ਪੱਕੀਆਂ ਨਹੀਂ ਕੀਤੀਆਂ ਜਾ ਸਕਦੀਆਂ ਤਾਂ ਉਨ੍ਹਾਂ ਕਰਮਚਾਰੀਆਂ ਨੂੰ ਜਿਨ੍ਹਾਂ ਨੂੰ ਸੁਪਰਵਾਈਜ਼ਰ ਲਗਾਇਆ ਗਿਆ ਹੈ ਤੇ ਜਿਨ੍ਹਾਂ ਦੀ ਕੁਆਲੀਫਿਕੇਸ਼ਨ ਘੱਟੋ ਘੱਟ ਬੀ. ਐੱਡ ਹੈ ਤੇ ਉਹ ਬੇਰੁਜ਼ਗਾਰ ਟੀਚਰ ਹਨ ਅਤੇ ਜਿਹੜਾ ਉਨ੍ਹਾਂ ਨੂੰ 1000 ਰੁਪਿਆ ਮਹੀਨਾ ਦਿੱਤਾ ਜਾਂਦਾ ਹੈ। ਕੀ ਉਸ ਦੇ ਵਿੱਚ ਕੋਈ ਵਾਧਾ ਕਰਨ ਦੀ ਤਜਵੀਜ਼ ਹੈ? ਇਸ ਦੇ ਨਾਲ ਹੀ 'ਅ' ਭਾਗ ਵਿੱਚ ਤੀਜੀ ਤੋਂ ਅੱਠਵੀਂ ਜਮਾਤ ਦੇ ਬੱਚਿਆਂ ਨੂੰ 200 ਰੁਪਏ ਅਤੇ ਨੌਵੀਂ ਤੋਂ ਦਸਵੀਂ ਜਮਾਤ ਤੱਕ 250 ਰੁਪਏ ਪ੍ਰਤੀ ਮਹੀਨਾ ਦੇਣ ਦੀ ਥਾਂ ਤੇ 300 ਰੁਪਏ ਅਤੇ 500 ਰੁਪਏ ਕ੍ਰਮਵਾਰ ਵਧਾਉਣ ਦੀ ਕੋਈ ਤਜਵੀਜ਼ ਹੈ ਕਿਉਂਕਿ ਮੌਜੂਦਾ ਰਾਹਤ ਦੀ ਦਰ ਕਾਫੀ ਘੱਟ ਹੈ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਹ ਜਿਹੜੇ ਕਰਮਚਾਰੀ ਹਨ ਇਹ ਕੋਈ ਪਰਮਾਨੈਂਟ ਇੰਪਲਾਈਜ਼ ਨਹੀਂ ਹਨ। ਅਸੀਂ ਤਾਂ ਉਨ੍ਹਾਂ ਨੂੰ ਆਨਰੇਰੀਅਮ ਦਿੰਦੇ ਹਾਂ ਔਰ ਜਿਹੜੇ ਨਾਰਮਜ਼ ਹਨ, ਉਹ ਫਿਕਸਡ ਹਨ। ਇਸ ਵਿੱਚ ਹੋਰ ਵਾਧਾ ਨਹੀਂ ਕੀਤਾ ਜਾ ਸਕਦਾ।

**ਸਰਦਾਰ ਨਿਰਮਲ ਸਿੰਘ ਨਿੰਮਾ :** ਸਪੀਕਰ ਸਾਹਿਬ, ਮੈ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਤੱਕ ਸੇਵਾਵਾਂ ਬਕਾਇਦਾ ਨਹੀਂ ਕੀਤੀਆਂ ਜਾਂਦੀਆਂ, ਕੀ ਉਦੋਂ ਤੱਕ ਜਿਹੜੀ ਰਾਹਤ ਦਿੱਤੀ ਜਾਂਦੀ ਹੈ, ਜੋ ਕਿ ਬਹੁਤ ਹੀ ਘੱਟ ਹੈ ਤੇ ਕੇਵਲ 1000 ਰੁਪਏ ਹੈ, ਅਤੇ ਉਨ੍ਹਾਂ ਵਿੱਚ ਕੁਆਲੀਫਾਈਡ ਟੀਚਰ ਵੀ ਹਨ ਜਿਹੜੇ ਕਿ ਬੇਰੁਜ਼ਗਾਰ ਹਨ। ਉਸ ਰਾਹਤ ਵਿੱਚ ਵਾਧਾ ਕਰਨ ਦੀ ਕੋਈ ਤਜਵੀਜ਼ ਹੈ?

ਸ੍ਰੀ ਸਪੀਕਰ : ਮੰਤਰੀ ਜੀ ਨੇ ਜਵਾਬ ਦੇ ਦਿੱਤਾ ਹੈ ਕਿ ਕੋਈ ਤਜਵੀਜ਼ ਨਹੀਂ ਹੈ।

---

ਰਾਜ ਵਿਚ ਹੜ੍ਹਾਂ ਕਾਰਨ ਹੋਈਆਂ ਮੌਤਾਂ

*2341. ਸ੍ਰੀ ਵਿਜੇ ਕੁਮਾਰ ਸਾਥੀ : ਕੀ ਮਾਲ ਅਤੇ ਪੁਨਰਵਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 1994 ਦੌਰਾਨ ਰਾਜ ਵਿਚ ਹੜ੍ਹਾਂ ਕਾਰਨ ਕੁੱਲ-ਕਿੰਨੇ ਵਿਅਕਤੀ ਮਰੇ ਅਤੇ ਉਨ੍ਹਾਂ ਦੇ ਜ਼ਿਲ੍ਹਾ-ਵਾਰ ਵੇਰਵੇ ਕੀ ਕੀ ਹਨ ?

**Sardar Beant Singh (Chief Minister)** : Forty one. The district wise details are :—

| | | |
|---|---|---|
| Gurdaspur | .. | 12 |
| Hoshiarpur | .. | 14 |
| Patiala | .. | 3 |
| Ropar | .. | 11 |
| Amritsar | .. | 1 |
| Total | : | 41 |

ਸ੍ਰੀ ਵਿਜੇ ਕੁਮਾਰ ਸਾਥੀ : ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ 41 ਮੌਤਾਂ ਦੀ ਗਿਣਤੀ ਦੱਸੀ ਗਈ ਹੈ, ਕੀ ਉਨ੍ਹਾਂ ਨੂੰ ਰਿਪੋਰਟ ਗਲਤ ਤਾਂ ਨਹੀਂ ਦਿੱਤੀ ਗਈ। ਅੰਮ੍ਰਿਤਸਰ ਵਿੱਚ ਤਿੰਨ ਮੌਤਾਂ ਹੋਈਆਂ ਹਨ। ਹੋਰ ਵੀ ਕਈ ਥਾਵਾਂ ਤੇ ਅਲੱਗ ਅਲੱਗ ਮੌਤਾਂ ਹੋਈਆਂ ਹਨ। ਕੀ ਮੁੱਖ ਮੰਤਰੀ ਸਾਹਿਬ ਇਸ ਦੀ ਦੁਬਾਰਾ ਪੜਤਾਲ ਕਰਵਾਉਣਗੇ ?

ਮੁੱਖ ਮੰਤਰੀ : ਇਹ ਫਿਗਰ ਗਲਤ ਨਹੀਂ ਹੋ ਸਕਦੇ। ਮਾਨਯੋਗ ਮੈਂਬਰ ਸਾਹਿਬ ਪਤਾ ਨਹੀਂ ਕਿਹੜੀਆਂ ਮੌਤਾਂ ਦੀ ਗਿਣਤੀ ਦੱਸਦੇ ਹਨ। ਪਰ ਫਿਰ ਵੀ ਮੈਂ ਜਾਣਕਾਰੀ ਦੇ ਦਿੰਦਾ ਹਾਂ ਕਿ ਮੈਂ ਇਨਕੁਆਰੀ ਕਰਵਾ ਲਵਾਂਗਾ।

ਸ੍ਰੀ ਵਿਜੇ ਕੁਮਾਰ ਸਾਥੀ : ਸਪੀਕਰ ਸਾਹਿਬ, ਅੰਮ੍ਰਿਤਸਰ ਵਿੱਚ ਇਕ ਮੌਤ ਦੱਸੀ ਹੈ ਪਰ ਉਥੇ ਇਕ ਪਿੰਡ ਭਿੰਡੀ ਔਲਖ ਵਿੱਚ ਤਿੰਨ ਬੱਚੇ ਮਰੇ ਹਨ ਪਰ ਇਥੇ ਇੱਕ ਦੱਸਿਆ ਹੋਇਆ ਹੈ। ਕੀ ਮੁੱਖ ਮੰਤਰੀ ਸਾਹਿਬ ਇਸ ਦੀ ਘੋਖ ਕਰਵਾਉਣਗੇ ?

ਮੁੱਖ ਮੰਤਰੀ : ਇਹ ਲਿਖ ਕੇ ਦੇ ਦੇਣ, ਮੈਂ ਘੋਖ ਕਰਵਾ ਲਵਾਂਗਾ।

ਸ੍ਰੀ ਮਦਨ ਮੋਹਨ ਮਿੱਤਲ : ਸਪੀਕਰ ਸਾਹਿਬ, ਪਿਛਲੇ ਹੜ੍ਹਾਂ ਵਿਚ ਬੜੀ ਭਿਆਨਕ ਤਬਾਹੀ ਹੋਈ ਹੈ। ਰੋਪੜ ਵਿੱਚ ਵੀ 11 ਮੌਤਾਂ ਹੋਈਆਂ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਦੇ

ਪਰਿਵਾਰਾਂ ਨੂੰ ਕੋਈ ਗਰਾਂਟ ਸਰਕਾਰ ਵੱਲੋਂ ਦਿੱਤੀ ਗਈ ਹੈ? ਅਗਰ ਦਿੱਤੀ ਗਈ ਹੈ ਤਾਂ ਕਿੰਨੀ ਕਿੰਨੀ ਦਿੱਤੀ ਗਈ ਹੈ?

ਮੁੱਖ ਮੰਤਰੀ : ਉਨ੍ਹਾਂ ਦੇ ਵੇਰਵੇ ਵਾਸਤੇ ਅਲੱਗ ਨੋਟਿਸ ਦੇ ਦਿੱਤਾ ਜਾਵੇ। ਲੇਕਿਨ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਆਦਮੀ ਮਰੇ ਹਨ, ਅਸੀਂ ਉਨ੍ਹਾਂ ਦੇ ਪਰਿਵਾਰਾਂ ਨੂੰ 50-50 ਹਜ਼ਾਰ ਰੁਪਏ ਹਰੇਕ ਪਰਿਵਾਰ ਨੂੰ ਦਿੱਤੇ ਹਨ।

**Mr. Speaker** : Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha.

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38.

### ਸੁਰੱਖਿਆ ਅਮਲੇ ਤੇ ਖ਼ਰਚਾ

*2254 **ਕਾਮਰੇਡ ਹਰਦੇਵ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵਿੱਤੀ ਸਾਲ 1990-91, 1991-92 1992-93, 1993-94, ਅਤੇ 1994-95 ਦੇ 31 ਜੁਲਾਈ, 1994 ਤੱਕ ਕਰਮਵਾਰ ਰਾਜ ਵਿੱਚ ਸੁਰੱਖਿਆ ਅਮਲੇ ਉੱਪਰ ਕੁੱਲ ਕਿੰਨ੍ਹਾਂ ਖਰਚ ਕੀਤਾ ਗਿਆ ਹੈ?

**ਸਰਦਾਰ ਬੇਅੰਤ ਸਿੰਘ** : ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

| ਵਿੱਤੀ ਸਾਲ | | ਖਰਚਾ |
|---|---|---|
| 1990-91 | .. | 2,02,61,29,000 |
| 1991-92 | .. | 2,54,48,78,000 |
| 1992-93 | .. | 6,34,82,39,000 |
| 1993-94 | .. | 3,68,00,14,000 |
| 1994-95 (1-4-94 ਤੋਂ 31-7-94) | .. | 1,37,25,23,000 |
| ਕੁਲ ਜੋੜ | .. | 15,97,17,83,000 |

### ਅਦਾਲਤੀ ਕੇਸਾਂ ਤੇ ਖ਼ਰਚਾ

*2324. **ਸ੍ਰੀ ਰਮੇਸ਼ ਦੱਤ ਸ਼ਰਮਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 1993-94 ਅਤੇ 1994-95 ਦੌਰਾਨ ਸਰਕਾਰ ਦੁਆਰਾ ਐਡਵੋਕੇਟ ਜਨਰਲ, ਪੰਜਾਬ ਰਾਹੀਂ ਪੰਜਾਬ ਅਤੇ ਹਰਿਆਣਾ ਹਾਈਕੋਰਟ ਅਤੇ ਭਾਰਤ ਦੀ ਸੁਪਰੀਮ ਕੋਰਟ ਵਿੱਚ ਵੱਖ ਵੱਖ ਕੇਸਾਂ ਦੀ ਪੈਰਵੀ ਕਰਨ ਲਈ ਕੁੱਲ ਕਿੰਨੀ ਰਕਮ ਖ਼ਰਚ ਕੀਤੀ ਗਈ ?

**ਸਰਦਾਰ ਬੇਅੰਤ ਸਿੰਘ :** ਸ੍ਰੀ ਮਾਨ ਜੀ, ਲੋੜੀਂਦੀ ਸੂਚਨਾ ਹੇਠਾਂ ਲਿਖੇ ਅਨੁਸਾਰ ਹੈ ਅਤੇ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ :—

| | ਸਾਲ 1993-94 ਦੌਰਾਨ | ਸਾਲ 1994-95 ਦੌਰਾਨ (ਮਿਤੀ 20-2-95 ਤੱਕ) |
|---|---|---|
| | ਰੁਪਏ | ਰੁਪਏ |
| 1. ਪੰਜਾਬ ਤੇ ਹਰਿਆਣਾ ਹਾਈਕੋਰਟ, ਚੰਡੀਗੜ੍ਹ | 2,84,300 | 3,35,722 |
| 2. ਸੁਪਰੀਮ ਕੋਰਟ ਆਫ ਇੰਡੀਆ, ਦਿੱਲੀ | 3,15,565 | 5,30,620 |
| ਕੁੱਲ | 5,99,865 | 8,66,342 |

### ਨੰਗਲ ਕਲਾਂ, ਜ਼ਿਲ੍ਹਾ ਮਾਨਸਾ ਵਿਚ ਨਵਾਂ ਡੈਂਟਲ ਕਾਲਿਜ

*2255. ਕਾਮਰੇਡ ਹਰਦੇਵ ਅਰਸ਼ੀ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਜ਼ਿਲ੍ਹਾ ਮਾਨਸਾ ਦੇ ਪਿੰਡ ਨੰਗਲ ਕਲਾਂ ਵਿਖੇ ਨਿੱਜੀ ਖੇਤਰ ਵਿੱਚ ਡੈਂਟਲ ਕਾਲਿਜ ਖੋਲ੍ਹਣ ਦੀ ਮਨਜ਼ੂਰੀ ਦਿੱਤੀ ਗਈ ਹੈ; ਜੇਕਰ ਅਜਿਹਾ ਹੈ ਤਾਂ ਇਸ ਲਈ ਕੀ ਕਸੌਟੀ ਅਪਣਾਈ ਗਈ ਹੈ;

(ਅ) ਉਕਤ ਵਰਣਿਤ ਡੈਂਟਲ ਕਾਲਿਜ ਲਈ ਬੀ.ਡੀ.ਐਸ. ਦੀਆਂ ਕੁੱਲ ਕਿੰਨੀਆਂ ਸੀਟਾਂ ਅਲਾਟ ਕੀਤੀਆਂ ਗਈਆਂ ਹਨ?

**ਸਰਦਾਰ ਹਰਚਰਨ ਸਿੰਘ ਬਰਾੜ :** (ੳ) ਹਾਂ ਜੀ। ਖਾਲਸਾ ਕਾਲਜ ਰੂਰਲ ਹਸਪਤਾਲ ਅਤੇ ਨਰਸਿੰਗ ਟਰੇਨਿੰਗ ਇਸਟੀਚਿਊਟ ਵਲੋਂ ਡੈਂਟਲ ਕਾਲਜ ਖੋਲ੍ਹਣ ਲਈ ਇਤਰਾਜ਼-ਹੀਣਤਾ ਸਰਟੀਫਿਕੇਟ ਇੰਸਪੈਕਸ਼ਨ ਟੀਮ ਵਲੋਂ ਉਚਿਤਤਾ ਰਿਪੋਰਟ ਆਉਣ ਤੇ ਸ਼ਰਤਾਂ ਨਾਲ ਦਿੱਤਾ ਗਿਆ ਸੀ ਕਿ ਸਬੰਧਤ ਯੂਨੀਵਰਸਿਟੀ ਤੋਂ ਮਾਨਤਾ ਅਤੇ ਡੈਂਟਲ ਕੌਂਸਲ ਆਫ ਇਂਡੀਆਂ ਤੋਂ ਮਨਜ਼ੂਰੀ ਪ੍ਰਾਪਤ ਕਰਨ ਉਪਰੰਤ ਲਾਈਆਂ ਸ਼ਰਤਾਂ ਪੂਰੀਆਂ ਕਰਨ ਤੇ ਹੀ ਦਾਖਲਾ ਚਾਲੂ ਕਰਨ।

(ਅ) ਇਤਰਾਜ਼-ਹੀਣਤਾ ਸਰਟੀਫਿਕੇਟ ਵਿੱਚ ਸੀਟਾਂ ਦਾ ਕੋਈ ਵੇਰਵਾ ਨਹੀਂ। ਇੰਸਪੈਕਸ਼ਨ ਟੀਮ ਨੇ 50 ਸੀਟਾਂ ਤੱਕ ਇਸ ਸੰਸਥਾ ਵਿੱਚ ਸਹੂਲਤਾਂ ਉਪਲਬਧ ਦੱਸੀਆਂ ਹਨ ਪਰੰਤੂ ਸੀਟਾਂ ਦੀ ਗਿਣਤੀ ਬਾਰੇ ਫੈਸਲਾ ਡੈਂਟਲ ਕੌਂਸਲ ਆਫ਼ ਇੰਡੀਆਂ ਹੀ ਕਰੇਗੀ।

———

## ਸੜਕਾਂ ਦੀ ਮੁਰੰਮਤ

***2293. ਸਰਦਾਰ ਸਾਧੂ ਸਿੰਘ :** ਕੀ ਤਕਨੀਕੀ ਸਿਖਿਆ ਅਤੇ ਉਦਯੋਗਿਕ ਸਿਖਲਾਈ ਅਤੇ ਲੋਕ ਕਾਰਜ ਵਿਭਾਗ (ਭਵਨ ਅਤੇ ਸੜਕਾਂ) ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਨਿਮਨਲਿਖਤ ਖਲੋਨ ਸੜਕਾਂ ਦੀ ਹਾਲਤ ਖਰਾਬ ਹੈ :—

(1) ਖੰਨਾ-ਅਮਲੋਹ

(2) ਗੋਬਿੰਦਗੜ੍ਹ-ਅਮਲੋਹ (ਅਮਲੋਹ ਸ਼ਹਿਰ ਦੇ ਅੰਦਰ ਆਉਂਦਾ ਖੇਤਰ)

(3) ਅਮਲੋਹ-ਨਾਭਾ (ਪਿੰਡ ਭੱਦਲ ਥੂਹਾ ਦੇ ਨੇੜੇ ਦਾ ਖੇਤਰ);

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਇਨ੍ਹਾਂ ਸੜਕਾਂ ਦੀ ਮੁਰੰਮਤ ਕਰਵਾਉਣ ਲਈ ਕੀਤੀ ਜਾ ਰਹੀ ਕਾਰਵਾਈ/ਕੀਤੀ ਜਾਣ ਵਾਲੀ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰਨੀ ਰਾਜਿੰਦਰ ਕੌਰ ਭੱਠਲ:** (ੳ) ਇਹ ਠੀਕ ਹੈ ਕਿ:

(1) ਖੰਨਾ-ਅਮਲੋਹ ਸੜਕ

(2) ਗੋਬਿੰਦਗੜ੍ਹ-ਅਮਲੋਹ ਸੜਕ (ਅਮਲੋਹ ਸ਼ਹਿਰ ਦੇ ਅੰਦਰ ਆਉਂਦਾ ਖੇਤਰ) ਅਤੇ

(3) ਅਮਲੋਹ-ਖੰਨਾ ਸੜਕ (ਪਿੰਡ ਭੱਦਲ ਥੂਹਾ), ਦੀ ਹਾਲਤ, ਤਸੱਲੀ ਬਖਸ਼ ਨਹੀਂ ਹੈ।

(ਅ) ਮੌਕੇ ਤੇ ਮੁਰੰਮਤ ਕੀਤੀ ਜਾ ਰਹੀ ਹੈ। ਜ਼ਿਲ੍ਹਾ ਯੋਜਨਾ ਬੋਰਡ, ਫਤਿਹਗੜ੍ਹ ਸਾਹਿਬ ਨੂੰ ਇਸ ਸੜਕ ਦੇ ਸੁਧਾਰ ਕਰਨ ਲਈ ਫੰਡਜ਼ ਉਪਲਬਧ ਕਰਾਉਣ ਲਈ ਬੇਨਤੀ ਕੀਤੀ ਗਈ ਹੈ।

20 ਨਕਾਤੀ ਪ੍ਰੋਗਰਾਮ ਅਧੀਨ ਰਿਹਾਇਸ਼ੀ ਪਲਾਟਾਂ ਦੀ ਅਲਾਟਮੈਂਟ

*2329. ਸਰਦਾਰ ਨਿਰਮਲ ਸਿੰਘ ਨਿੰਮਾ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ 20 ਨੁਕਾਤੀ ਪ੍ਰੋਗਰਾਮ ਅਧੀਨ ਬਲਾਕ ਸਹਿਣਾ ਤੇ ਮਹਿਲ ਕਲਾਂ, ਜ਼ਿਲ੍ਹਾ ਸੰਗਰੂਰ ਵਿਚ ਅਨੁਸੂਚਿਤ ਜਾਤੀਆਂ ਦੇ ਲੋਕਾਂ ਨੂੰ ਰਿਹਾਇਸ਼ੀ ਪਲਾਟ ਅਲਾਟ ਕੀਤੇ ਗਏ ਸਨ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਲਾਭਪਾਤਰਾਂ ਦੇ ਪਿੰਡ-ਵਾਰ ਵੇਰਵੇ ਕੀ ਹਨ ;

(ੲ) ਕੀ ਉਕਤ ਸਾਰੇ ਲਾਭਪਾਤਰਾਂ ਨੂੰ ਪਲਾਟਾਂ ਦੇ ਕਬਜ਼ੇ ਦੇ ਦਿੱਤੇ ਗਏ ਹਨ, ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ?

ਸਰਦਾਰ ਬੇਅੰਤ ਸਿੰਘ : (ੳ) ਹਾਂ ਜੀ।

(ਅ) ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ੲ) ਬਲਾਕ ਮਹਿਲ ਕਲਾਂ ਦੇ ਸਾਰੇ ਲਾਭਪਾਤਰਾਂ ਨੂੰ ਕਬਜ਼ਾ ਦੇ ਦਿੱਤਾ ਗਿਆ ਹੈ। ਬਲਾਕ ਸਹਿਣਾ ਦੇ 1,589 ਲਾਭਪਾਤਰਾਂ ਵਿਚੋਂ 1,417 ਲਾਭਪਾਤਰਾਂ ਨੇ ਕਬਜ਼ਾ ਲੈ ਲਿਆ ਹੈ।

## ਸਟੇਟਮੈਂਟ

### ਬਲਾਕ ਮਹਿਲਕਲਾਂ

| ਲੜੀ ਨੰ: | ਪਿੰਡ ਦਾ ਨਾਂ | ਅਲਾਟ ਕੀਤੇ ਪਲਾਟਾਂ ਦੀ ਗਿਣਤੀ |
|---|---|---|
| 1. | ਮਹਿਲ ਕਲਾਂ | 167 |
| 2. | ਮਹਿਲ ਖੁਰਦ | 70 |
| 3. | ਪੰਡੋਰੀ | 49 |
| 4. | ਛਾਪਾ | 54 |
| 5. | ਕੁਰੜ | 11 |

| ਲੜੀ ਨੰ: | ਪਿੰਡ ਦਾ ਨਾ | | ਅਲਾਟ ਕੀਤੇ ਪਲਾਟਾਂ ਦੀ ਗਿਣਤੀ |
|---|---|---|---|
| 6. | ਵਜੀਦਕੇ ਕਲਾਂ | .. | 21 |
| 7. | ਵਜੀਦਕੇ ਖੁਰਦ | .. | 100 |
| 8. | ਖਿਆਲੀ | .. | 7 |
| 9. | ਕੁਤਬਾ | .. | 28 |
| 10. | ਬਾਹਮਣੀਆਂ | .. | 24 |
| 11. | ਨਿਹਾਲੂਵਾਲ | .. | 54 |
| 12. | ਲੋਹਗੜ੍ਹ | .. | 55 |
| 13. | ਸਦੋਵਾਲ | .. | 15 |
| 14. | ਛੀਨੀਵਾਲ ਖੁਰਦ | .. | 45 |
| 15. | ਦੀਵਾਨੇ | .. | 21 |
| 16. | ਮਹਿਲ | .. | 62 |
| 17. | ਮਾਮੇਵਾਲ | .. | 46 |
| 18. | ਨਰੈਣਗੜ੍ਹ ਸੋਹੀਆਂ | .. | 22 |
| 19. | ਬਹਿਲਾਂ | .. | 113 |
| 20. | ਮੂੰਮ | .. | 67 |
| 21. | ਛੀਨੀਵਾਲ ਕਲਾਂ | .. | 24 |
| 22. | ਤ੍ਰਲਾਲਾਂ | .. | 23 |
| 23. | ਕਲਾਲ ਮਾਜਰਾ | .. | 69 |
| 24. | ਕਿਰਪਾਲ ਸਿੰਘ ਵਾਲਾ | .. | 21 |
| 25. | ਧਨੇਰ | .. | 35 |
| 26. | ਚੁਹਾਣਕੇ ਕਲਾਂ | .. | 16 |
| 27. | ਚੁਹਾਣਕੇ ਖੁਰਦ | .. | 41 |
| 28. | ਰਾਏਸਰ (ਪਟਿਆਲਾ) | .. | 23 |
| 29. | ਰਾਏਸਰ (ਪੰਜਾਬ) | .. | 41 |
| 30. | ਸਹਿਜੜੇ | .. | 66 |
| 31. | ਚੰਨਣਵਾਲ | .. | 170 |

[ਮੁੱਖ ਮੰਤਰੀ ]

| ਲੜੀ ਨੰ: | ਪਿੰਡ ਦਾ ਨਾਂ | | ਅਲਾਟ ਕੀਤੇ ਪਲਾਟਾਂ ਦੀ ਗਿਣਤੀ |
|---|---|---|---|
| 32. | ਸਹੌਰ | .. | 22 |
| 33. | ਭੱਦਲਵੱਡ | .. | 44 |
| 34. | ਅਮਲਾ ਸਿੰਘਵਾਲਾ | .. | 6 |
| 35. | ਮਿੰਮੋਹਰ | .. | 18 |
| 36. | ਹਰਦਾਸਪੁਰ | .. | 45 |
| | ਕੁੱਲ | .. | 1,696 |

ਬਲਾਕ ਸਹਿਣਾਂ (ਸੰਗਰੂਰ)

| ਲੜੀ ਨੰ: | ਪਿੰਡ ਦਾ ਨਾਂ | | ਅਲਾਟ ਕੀਤੇ ਪਲਾਟ | |
|---|---|---|---|---|
| 1. | ਤਲਵੰਡੀ | .. | 22 | |
| 2. | ਚੁੰਘਾ | .. | 18 | |
| 3. | ਮੱਝੂਕੇ | .. | 9 | |
| 4. | ਦੀਪਗੜ੍ਹ | .. | 6 | |
| 5. | ਟੱਲੇਵਾਲ | .. | 178 | |
| 6. | ਘੁਨਸ | .. | 26 | |
| 7. | ਬਲੌਕੇ | .. | 22 | (ਕਬਜ਼ਾ ਲੈਣ ਨੂੰ ਤਿਆਰ ਨਹੀਂ) |
| 8. | ਦਰਾਜ | .. | 20 | |
| 9. | ਬੁਰਜ ਫਤੇਗੜ੍ਹ | .. | 7 | |
| 10. | ਖੁੱਤੀ ਖੁਰਦ | .. | 25 | |
| 11. | ਸਹਿਣਾ | .. | 101 | |
| 12. | ਤਾਜੋਕੇ | .. | 55 | (ਕਬਜ਼ਾ ਲੈਣ ਤੋਂ ਇਨਕਾਰ ਕਰ ਦਿੱਤਾ) |

| ਲੜੀ ਨੰ: | ਪਿੰਡ ਦਾ ਨਾਂ | | ਅਲਾਟ ਕੀਤੇ ਪਲਾਟ | |
|---|---|---|---|---|
| 13. | ਦਰਾਕਾ | .. | 42 | |
| 14. | ਰਾਮਗੜ੍ਹ | .. | 57 | (ਕਬਜ਼ਾ ਲੈਣ ਤੋਂ ਇਨਕਾਰ ਕਰ ਦਿੱਤਾ) |
| 15. | ਬਖਤਗੜ੍ਹ | .. | 32 | |
| 16. | ਯੋਧਪੁਰ | .. | 28 | |
| 17. | ਮੱਲੀਆਂ | .. | 35 | |
| 18. | ਜੈਮਲ ਸਿੰਘ ਵਾਲਾ | .. | 12 | |
| 19. | ਮਹਿਤਾ | .. | 38 | |
| 20. | ਖੜਕ ਸਿੰਘ ਵਾਲਾ | .. | 20 | |
| 21. | ਅਲਕੜਾ | .. | 8 | |
| 22. | ਜਮੀਆਣਾ | .. | 12 | |
| 23. | ਮੌੜ (ਪ) | .. | 70 | |
| 24 | ਮੌੜ (ਨਾਭਾ) | .. | 93 | |
| 25. | ਕੈਰੋਂ | .. | 38 | (ਅਦਾਲਤ ਵਿਚ ਕੇਸ ਦਰਜ ਹੈ) |
| 26. | ਵਿਧਾਤਾ | .. | 22 | |
| 27. | ਮੁੰਧਕਲਾਂ | .. | 55 | |
| 28. | ਪੱਖੋਕੇ | .. | 84 | |
| 29. | ਭੋਤਨਾ | .. | 38 | |
| 30. | ਠੇਠੇਵਾਲ | .. | 57 | |
| 31. | ਢਿਲਵਾਂ (ਪ) | .. | 51 | |
| 32. | ਚੀਮਾ | .. | 93 | |
| 33. | ਛੰਨਾ ਗੁਲਾਬ ਸਿੰਘ | .. | 39 | |
| 34. | ਢਿਲਵਾਂ (ਨ) | .. | 25 | |
| 35. | ਉਮੇਕੇ | .. | 151 | |
| | ਜੋੜ | .. | 1,589 | |

ਨਿਸ਼ਾਨਵਾਲਾ ਪ੍ਰਸ਼ਨ ਨੰ: 2300*

(ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ)

---

## UNSTARRED QUESTIONS AND ANSWERS

### ਨਾਬਾਲਗ ਲੜਕੀਆਂ ਦਾ ਬਲਾਤਕਾਰ

336. ਸ਼੍ਰੀਮਤੀ ਵਿਮਲਾ ਡਾਂਗ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿੱਚ ਸਾਲਾਂ 1991, 1992, 1993 ਅਤੇ 1994 ਦੇ ਦੌਰਾਨ ਹਰ ਸਾਲ ਨਾਬਾਲਗ ਲੜਕੀਆਂ ਦੇ ਕਥਿਤ ਬਲਾਤਕਾਰ ਸਬੰਧੀ ਦਰਜ ਹੋਏ ਕੇਸਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਕਿੰਨੀ ਹੈ;

(ਅ) ਉਕਤ ਕੇਸਾਂ ਵਿਚੋਂ ਅਜਿਹੇ ਕੇਸਾਂ ਦੀ ਸਾਲਵਾਰ ਅਤੇ ਜ਼ਿਲ੍ਹੇਵਾਰ ਗਿਣਤੀ ਕਿੰਨੀ ਕਿੰਨੀ ਹੈ ਜਿਨ੍ਹਾਂ ਵਿੱਚ ਬਲਾਤਕਾਰ ਕੀਤੀਆਂ ਗਈਆਂ ਲੜਕੀਆਂ ਦੀ ਉਮਰ (1) ਦੱਸ ਸਾਲਾਂ ਤੋਂ ਘੱਟ ਅਤੇ; (ii) 5 ਸਾਲਾਂ ਤੋਂ ਘੱਟ ;

(ੲ) ਉਕਤ ਕੇਸਾਂ ਵਿੱਚੋਂ ਅਜਿਹੇ ਕੇਸਾਂ ਦੀ ਜ਼ਿਲ੍ਹਾਵਾਰ ਅਤੇ ਸਾਲਵਾਰ ਗਿਣਤੀ ਕਿੰਨੀ ਕਿੰਨੀ ਹੈ ਜਿਨ੍ਹਾਂ ਵਿੱਚ ਦੋਸ਼ੀਆਂ ਦੀ ਉਮਰ 18 ਸਾਲ ਤੋਂ ਘੱਟ ਸੀ ·

(ਸ) ਅਜਿਹੇ ਕੇਸਾਂ ਦੀ ਗਿਣਤੀ ਕਿੰਨੀ ਹੈ, ਜਿਨ੍ਹਾਂ ਵਿੱਚ—

(i) ਦੋਸ਼ੀਆਂ ਨੂੰ ਸਜ਼ਾ ਦਿੱਤੀ ਗਈ ਹੈ; ਅਤੇ

(ii) ਦੋਸ਼ੀਆਂ ਨੂੰ ਬਰੀ ਕਰ ਦਿੱਤਾ ਗਿਆ ਹੈ ?

ਸਰਦਾਰ ਬੇਅੰਤ ਸਿੰਘ : (ੳ) ਅਤੇ (ਅ) ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ੲ)

| Year | District | | Cases |
|---|---|---|---|
| 1991 | ਬਟਾਲਾ | .. | 1 |
| 1992 | ਲੁਧਿਆਣਾ | | 1 |
| 1993 | .. | .. | ਨਿੱਲ |
| 1994 | ਅੰਮ੍ਰਿਤਸਰ | .. | 1 |
| | | | 3 |

*For Starred Question No. 2300 and reply thereto, please see PVS Debate dated 4th April, 1995.

| (ਸ) ਸਾਲ | ਸਜ਼ਾ ਵਾਲੇ ਕੇਸਾਂ ਦੀ ਗਿਣਤੀ | ਬਰੀ ਕੇਸਾਂ ਦੀ ਗਿਣਤੀ |
|---|---|---|
| 1991 | 1 | 1 |
| 1992 | .. | 1 |
| 1993 | .. | 2 |
| 1994 ਨਵੰਬਰ ਤੱਕ | .. | .. |

ਨਾਬਾਲਗ ਲੜਕੀਆਂ ਦੇ ਬਲਾਤਕਾਰ ਸਬੰਧੀ ਸਟੇਟਮੈਂਟ

(ੳ ਅਤੇ ਅ)

| ਸਾਲ | ਪੁਲਿਸ ਜ਼ਿਲ੍ਹਾ | | ਕੁੱਲ | 10 ਸਾਲ ਤੋਂ ਘੱਟ | 5 ਸਾਲ ਤੋਂ ਘੱਟ |
|---|---|---|---|---|---|
| 1991 | ਰੋਪੜ | .. | 1 | .. | 1 |
| | ਬਟਾਲਾ | .. | 1 | 1 | .. |
| | ਹੁਸ਼ਿਆਰਪੁਰ | .. | 2 | 2 | .. |
| | ਮਾਨਸਾ | .. | 1 | 1 | .. |
| | | | 5 | 4 | 1 |
| 1992 | ਲੁਧਿਆਣਾ | .. | 3 | 2 | 1 |
| | ਫਤਹਿਗੜ੍ਹ ਸਾਹਿਬ | .. | 1 | 1 | .. |
| | ਬਰਨਾਲਾ | .. | 1 | 1 | .. |
| | ਜਲੰਧਰ | .. | 2 | 2 | .. |
| | ਅੰਮ੍ਰਿਤਸਰ | .. | 2 | .. | 2 |
| | ਖੰਨਾ | .. | 1 | 1 | .. |
| | | | 10 | 7 | 3 |

[ਮੁੱਖ ਮੰਤਰੀ]

| ਸਾਲ | ਪੁਲਿਸ ਜ਼ਿਲ੍ਹਾ | | ਕੁੱਲ | 10 ਸਾਲ ਤੋਂ ਘੱਟ | 5 ਸਾਲ ਤੋਂ ਘੱਟ |
|---|---|---|---|---|---|
| 1993 | ਗੁਰਦਾਸਪੁਰ | .. | 1 | 1 | .. |
| | ਹੁਸ਼ਿਆਰਪੁਰ | .. | 1 | 1 | .. |
| | ਅੰਮ੍ਰਿਤਸਰ | .. | 1 | 1 | .. |
| | ਜਗਰਾਓਂ | .. | 1 | 1 | .. |
| | ਖੰਨਾ | .. | 1 | 1 | .. |
| | | | 5 | 5 | .. |
| 1994 ਨਵੰਬਰ ਤੱਕ | ਲੁਧਿਆਣਾ | .. | 1 | 1 | .. |
| | ਗੁਰਦਾਸਪੁਰ | .. | 1 | .. | 1 |
| | ਜਲੰਧਰ | .. | 5 | 2 | |
| | ਅੰਮ੍ਰਿਤਸਰ | .. | 3 | 1 | |
| | ਖੰਨਾ | .. | 1 | 1 | .. |
| | ਫਰੀਦਕੋਟ | .. | 1 | 1 | |
| | | | 10 | 6 | |

**ਐਲ. ਪੀ. ਜੀ. ਸਿਲੰਡਰ ਦਾ ਫਟਣਾ**

337. ਸ਼੍ਰੀਮਤੀ ਵਿਮਲਾ ਡਾਂਗ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਨਵੰਬਰ, 1991 ਜਾਂ ਇਸ ਦੇ ਆਸ ਪਾਸ ਪਿੰਡ ਘਨੌਰੀ ਖੇੜਾ, ਥਾਣਾ ਘੁਮਾਣ, ਜ਼ਿਲ੍ਹਾ ਪਟਿਆਲਾ ਵਿੱਚ ਇੱਕ ਵੱਡੀ ਗੱਡੀ ਵਿੱਚ ਐਲ. ਪੀ. ਜੀ. ਸਿਲੰਡਰ ਫੱਟਣ ਕਾਰਨ ਲਗਭਗ 31 ਵਿਅਕਤੀ ਮਾਰੇ ਗਏ ਸਨ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਇਸ ਸਬੰਧ ਵਿਚ ਕਿਸੇ ਵਿਅਕਤੀ ਵਿਰੁੱਧ ਕੋਈ ਕੇਸ ਦਰਜ ਕੀਤਾ ਗਿਆ ਸੀ; ਜੇਕਰ ਅਜਿਹਾ ਹੋਵੇ, ਤਾਂ ਉਸ ਤੇ ਕੀਤੀ ਗਈ ਕਾਰਵਾਈ, ਜੇਕਰ ਕੋਈ ਹੋਵੇ, ਦਾ ਵੇਰਵਾ ਕੀ ਹੈ ?

**ਸਰਦਾਰ ਬੇਅੰਤ ਸਿੰਘ** : (ੳ) ਹਾਂ ਜੀ, ਪਿੰਡ ਘਨੌਰੀ ਖੇੜਾ, ਥਾਣਾ ਘੁਮਾਣ, ਜ਼ਿਲ੍ਹਾ ਪਟਿਆਲਾ ਵਿਚ ਨਵੰਬਰ 1990 ਦੌਰਾਨ ਹੋਏ ਗੈਸ ਸਲੰਡਰਾਂ ਦੇ ਇਕ ਟਰੱਕ ਵਿਚ ਹੋਏ ਧਮਾਕੇ ਵਿਚ 32 ਆਦਮੀ ਮਾਰੇ ਗਏ ਸਨ. ਨਾ ਕਿ ਨਵੰਬਰ, 1991.

(ਅ) ਇਸ ਸਬੰਧ ਵਿਚ ਹੇਠ ਦਰਜ ਵਿਅਕਤੀਆਂ ਦੇ ਖਿਲਾਫ ਕੇਸ ਐਫ. ਆਈ. ਆਰ. ਨੰ· 73, ਮਿਤੀ 17 ਦਸੰਬਰ, 1990 ਅਧੀਨ ਧਾਰਾ 304-ਏ/275/337/338 ਆਈ.ਪੀ.ਸੀ. ਅਸਲਾ ਐਕਟ 7ਈ.ਸੀ. ਐਕਟ, ਪੁਲਿਸ ਸਟੇਸ਼ਨ, ਘਨੌਰ ਵਿਖੇ ਦਰਜ ਕੀਤਾ ਗਿਆ ਹੈ :—

1. ਡਰਾਈਵਰ ਬਖਤਾਵਰ ਸਿੰਘ ਪੁੱਤਰ ਦਾਦੂ ਰਾਮ, ਵਾਸੀ ਕਲਾਨੌਰ, ਥਾਣਾ ਨੂਰਪੁਰ ਬੇਦੀ, ਜ਼ਿਲ੍ਹਾ ਰੋਪੜ।
2. ਕਲੀਨਰ ਚਮੇਲ ਸਿੰਘ ਪੁੱਤਰ ਧਨੀ ਰਾਮ, ਵਾਸੀ. ਸ਼ਕਰਪੁਰ, ਥਾਣਾ ਦਮਨ, ਜ਼ਿਲ੍ਹਾ ਘਨੌਰੀ (ਜੰਮੂ ਅਤੇ ਕਸ਼ਮੀਰ)
3. ਗੁਰਮੁੱਖ ਸਿੰਘ ਪੁੱਤਰ ਕਰਮ ਸਿੰਘ, ਵਾਸੀ ਮੁਗਲ ਸਰਾਏ, ਥਾਣਾ ਰਾਜਪੁਰਾ ਸਦਰ।
4. ਜੋਗਿੰਦਰ ਸਿੰਘ ਪੁੱਤਰ ਮੁਖਤਿਆਰ ਸਿੰਘ, ਵਾਸੀ ਸਾਧੋ ਮਾਜਰਾ, ਥਾਣਾ ਕਰਨਾਲ।
5. ਗੁਲਜਾਰ ਸਿੰਘ ਪੁੱਤਰ ਹਰਦੇਵ ਸਿੰਘ, ਵਾਸੀ ਘਨੌਰ।
6. ਬਲਵਿੰਦਰ ਸਿੰਘ ਪੁੱਤਰ ਹਰਦੇਵ ਸਿੰਘ, ਵਾਸੀ ਘਨੌਰ।

15 ਸਤੰਬਰ, 1993, ਤੋਂ ਕੇਸ ਅਦਾਲਤ ਵਿਚ ਚਲ ਰਿਹਾ ਹੈ।

———

## ਤਨਖਾਹ ਸਕੇਲਾਂ ਵਿਚ ਸਮਾਨਤਾ

338. **ਸ਼੍ਰੀਮਤੀ ਵਿਮਲਾ ਡਾਂਗ**: ਕੀ ਸਿਖਿਆ ਅਤੇ ਭਾਸ਼ਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਸਰਕਾਰੀ ਸਕੂਲਾਂ ਅਤੇ ਸਰਕਾਰੀ ਸਹਾਇਤਾ ਪ੍ਰਾਪਤ ਪ੍ਰਾਈਵੇਟ ਸਕੂਲਾਂ ਦੇ ਅਧਿਆਪਕਾਂ ਵਿਚਕਾਰ ਤਨਖਾਹ ਸਕੇਲਾਂ, ਮਹਿੰਗਾਈ ਭੱਤੇ, ਮਕਾਨ ਕਿਰਾਇਆ ਭੱਤੇ, ਡਾਕਟਰੀ ਭੱਤੇ ਅਤੇ ਪੈਨਸ਼ਨ ਲਾਭਾਂ ਦੇ ਮਾਮਲੇ ਵਿਚ ਇਸ ਸਮੇਂ ਸਮਾਨਤਾ ਕਾਇਮ ਰੱਖੀ ਜਾ ਰਹੀ ਹੈ; ਜੇਕਰ ਅਜਿਹਾ ਹੋਵੇ ਤਾਂ ਅਜਿਹਾ ਸਮਾਨਤਾ ਕਿਸ ਹੱਦ ਤੱਕ ਕਾਇਮ ਰੱਖੀ ਅਤੇ ਯਕੀਨੀ ਬਣਾਈ ਜਾਂਦੀ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ**: ਹਾਂ ਜੀ, ਤਨਖਾਹ ਸਕੇਲ, ਮਹਿੰਗਾਈ ਭੱਤੇ, ਮਕਾਨ ਕਿਰਾਏ ਭੱਤੇ, ਫਿਕਸਡ ਮੈਡੀਕਲ ਭੱਤੇ ਅਤੇ ਪੈਨਸ਼ਨ ਲਾਭਾਂ ਵਿੱਚ ਇਕਸਾਰਤਾ ਰੱਖੀ ਹੋਈ ਹੈ।

## ਟਾਡਾ ਅਧੀਨ ਪਕੜੇ ਗਏ ਕੈਦੀਆਂ ਦੀ ਗਿਣਤੀ

339. **ਸ੍ਰੀਮਤੀ ਵਿਮਲਾ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਇਸ ਸਮੇਂ ਰਾਜ ਵਿਚ ਸਮਾਇਤਾ ਅਧੀਨ ਅਜਿਹੇ ਕੈਦੀਆਂ ਦੀ ਗਿਣਤੀ ਕਿੰਨੀ ਹੈ, ਜਿਨ੍ਹਾਂ ਵਿਰੁੱਧ ਅੱਤਵਾਦ ਅਤੇ ਭੰਨ ਤੋੜ ਦੀਆਂ ਕਾਰਵਾਈਆਂ (ਰੋਕ) ਐਕਟ, 1987 ਅਧੀਨ ਕੇਸ ਦਰਜ਼ ਕੀਤੇ ਗਏ ਹਨ ;

(ਅ) ਇਸ ਸਮੇਂ ਅਜਿਹੇ ਸਮਾਇਤ ਅਧੀਨ ਕੈਦੀਆਂ ਦੀ ਗਿਣਤੀ ਕਿੰਨੀ ਹੈ, ਜਿਨ੍ਹਾਂ ਵਿਰੁੱਧ ਪੰਜਾਬ ਵਿਚ ਅੱਤਵਾਦ ਅਤੇ ਭੰਨ ਤੋੜ ਕਾਰਵਾਈਆ (ਰੋਕ) ਐਕਟ, 1987 ਜਾਂ ਕਿਸੇ ਹੋਰ ਐਕਟ ਅਧੀਨ ਕੇਸ ਦਰਜ ਕੀਤੇ ਗਏ ਹਨ, ਪਰ ਉਹ ਰਾਜ ਤੋਂ ਬਾਹਰ ਦੀਆਂ ਜੇਲ੍ਹਾਂ ਵਿਚ ਰੱਖੇ ਗਏ ਹਨ ;

(ੲ) ਅਜਿਹੀਆਂ ਜੇਲ੍ਹਾਂ ਦੇ ਨਾਂ ਕੀ ਕੀ ਹਨ, ਜਿਨ੍ਹਾਂ ਵਿਚ ਉਪਰੋਕਤ ਭਾਗ (ੳ) ਅਤੇ (ਅ) ਵਿਚ ਵਰਣਿਤ ਸਮਾਇਤ ਅਧੀਨ ਕੈਦੀ ਰੱਖੇ ਗਏ ਹਨ ਅਤੇ ਅਜਿਹੀ ਹਰ ਇਕ ਜੇਲ੍ਹ ਵਿਚ ਕੈਦੀਆਂ ਦੀ ਗਿਣਤੀ ਕਿੰਨੀ ਹੈ ?

**ਸਰਦਾਰ ਬੇਅੰਤ ਸਿੰਘ** : (ੳ) 305

(ਅ) 36

(ੲ) ਸਟੇਟਮੈਂਟ ਨੱਥੀ ਹੈ।

### ਸਟੇਟਮੈਂਟ

(ੲ) ਜੇਲ੍ਹਾਂ ਦੇ ਨਾਂ ਸਮੇਤ ਕੈਦੀਆਂ ਦੀ ਗਿਣਤੀ ਜਿਨ੍ਹਾਂ ਵਿੱਚ ਕੈਦੀ ਰੱਖੇ ਗਏ ਹਨ :—

| | | | |
|---|---|---|---|
| 1. | ਅੰਮ੍ਰਿਤਸਰ | .. | 99 |
| 2. | ਜਲੰਧਰ | .. | 34 |
| 3. | ਸੰਗਰੂਰ | .. | 9 |
| 4. | ਪਟਿਆਲਾ | .. | 28 |
| 5. | ਨਾਭਾ | .. | 84 |
| 6. | ਲੁਧਿਆਣਾ | .. | 3 |
| 7. | ਫਿਰੋਜ਼ਪੁਰ | .. | 58 |

ਰਾਜ ਤੋਂ ਬਾਹਰ ਜੇਲ੍ਹਾਂ ਦੇ ਨਾਂ ਸਮੇਤ ਕੈਦੀਆਂ ਦੀ ਗਿਣਤੀ ਜਿਨ੍ਹਾਂ ਵਿੱਚ ਕੈਦੀ ਰੱਖੇ ਗਏ ਹਨ :—

| | | | |
|---|---|---|---|
| 1. | ਕਾਨਪੁਰ | .. | 1 |
| 2. | ਅਜਮੇਰ | .. | 10 |
| 3. | ਲਖੀਮਪੁਰ ਖੇੜੀ | .. | 1 |
| 4. | ਤਿਹਾੜ ਦਿੱਲੀ | .. | 7 |
| 5. | ਗਾਜ਼ਿਆਬਾਦ | .. | 1 |
| 6. | ਉਧਮਪੁਰ | .. | 1 |
| 7. | ਜੰਮੂ | .. | 2 |
| 8. | ਅਮਰਾਵਤੀ | .. | 2 |
| 9. | ਕੋਹਲਾਪੁਰ | .. | 2 |
| 10. | ਜੋਧਪੁਰ | .. | 1 |
| 11. | ਬੜੈਲ ਚੰਡੀਗੜ੍ਹ | .. | 3 |
| 12. | ਬੰਬੇ | .. | 1 |
| 13. | ਅੰਬਾਲਾ | .. | 1 |
| 14. | ਕੋਟਾ (ਰਾਜਸਥਾਨ) | .. | 2 |
| 15. | ਨੰਦੇੜ | .. | 1 |

## ਮੰਤਰੀਆਂ ਦੇ ਡਾਕਟਰੀ ਇਲਾਜ਼ ਤੇ ਖਰਚਾ

351. ਕਾਮਰੇਡ ਹਰਦੇਵ ਅਰਸ਼ੀ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਵਿੱਤੀ ਸਾਲ 1992-93, 1993-94 ਅਤੇ 1994-95 ਹੁਣ ਤੱਕ ਦੇ ਦੌਰਾਨ ਹਰ ਇੱਕ ਮੰਤਰੀ ਅਤੇ ਰਾਜ ਮੰਤਰੀ ਨੂੰ ਉਸ ਦੇ ਆਪਣੇ ਅਤੇ ਉਸ ਦੇ ਆਸ਼ਰਿਤ ਪਰਿਵਾਰ ਦੇ ਮੈਂਬਰਾਂ ਦੇ ਡਾਕਟਰੀ ਇਲਾਜ ਦੇ ਖ਼ਰਚਿਆਂ ਦੀ ਕੁੱਲ ਕਿੰਨੀ-ਕਿੰਨੀ ਰਕਮ ਦੀ ਪ੍ਰਤਿਪੂਰਤੀ ਕੀਤੀ ਗਈ ;

(ਅ) ਕੀ ਉਕਤ ਸਮੇਂ ਦੇ ਦੌਰਾਨ ਕੋਈ ਮੰਤਰੀ ਜਾਂ ਉਸ ਦੇ ਆਸ਼ਰਿਤ ਪਰਿਵਾਰ ਦਾ ਕੋਈ ਮੈਂਬਰ ਡਾਕਟਰੀ ਇਲਾਜ ਲਈ ਵਿਦੇਸ਼ ਗਿਆ ; ਜੇਕਰ ਅਜਿਹਾ ਹੋਵੇ ਤਾਂ ਹਰ ਕੇਸ ਵਿੱਚ ਉਸ ਦਾ ਨਾਂ ਕੀ ਹੈ ਅਤੇ ਵਿਦੇਸ਼ ਵਿੱਚ ਕਿਸ-ਕਿਸ ਬਿਮਾਰੀ ਦਾ ਇਲਾਜ ਕੀਤਾ ਗਿਆ?

**ਸਰਦਾਰ ਬੇਅੰਤ ਸਿੰਘ :** (ੳ) ਮੰਤਰੀਆਂ/ਰਾਜ ਮੰਤਰੀਆਂ ਨੂੰ ਆਪਣੇ ਅਤੇ ਉਹਨਾਂ ਦੇ ਆਸ਼ਰਿਤ ਪਰਿਵਾਰ ਦੇ ਮੈਂਬਰਾਂ ਦੇ ਡਾਕਟਰੀ ਇਲਾਜ ਦੀ ਪ੍ਰਤੀ-ਪੂਰਤੀ ਸਾਲ 1992-93, 1993-94 ਅਤੇ 1994-95 ਦੇ ਖਰਚੇ ਦੀ ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਇਸ ਸਮੇਂ ਦੌਰਾਨ ਮੰਤਰੀਆਂ/ਰਾਜ ਮੰਤਰੀਆਂ ਜਾਂ ਉਹਨਾਂ ਤੇ ਆਸ਼ਰਿਤ ਪਰਿਵਾਰ ਦੇ ਮੈਂਬਰ ਵਿਦੇਸ਼ ਵਿੱਚ ਡਾਕਟਰੀ ਇਲਾਜ ਕਰਾਉਣ ਲਈ ਨਹੀਂ ਗਏ।

**ਵਿੱਤੀ ਸਾਲ 1992-93, 1993-94 ਅਤੇ 1994-95 ਦੌਰਾਨ ਮੰਤਰੀ ਸਾਹਿਬਾਨ/ਰਾਜ ਮੰਤਰੀ ਤੇ ਡਾਕਟਰੀ ਇਲਾਜ ਲਈ ਖ਼ਰਚ ਕੀਤੀ ਗਈ ਰਾਸ਼ੀ ਦਾ ਵੇਰਵਾ:—**

| ਲੜੀ ਨੰ: | ਮੰਤਰੀ ਸਾਹਿਬਾਨ ਦਾ ਨਾਂ ਅਤੇ ਅਹੁਦਾ | ਸਾਲ 1992-93 | ਸਾਲ 1993-94 | ਸਾਲ 1994-95 |
|---|---|---|---|---|
| 1. | ਡਾ. ਕੇਵਲ ਕ੍ਰਿਸ਼ਨ, ਵਿੱਤ ਮੰਤਰੀ | 3174.30 | .. | .. |
| 2. | ਸ੍ਰੀ ਦਿਲਬਾਗ ਸਿੰਘ ਨਵਾਂਸ਼ਹਿਰ, ਖੇਤੀ-ਬਾੜੀ ਤੇ ਵਣ ਮੰਤਰੀ | .. | 2,890.00 | .. |
| 3. | ਸ: ਉਮਰਾਓ ਸਿੰਘ, ਸਾਬਕਾ ਮੰਤਰੀ | 2280.95 | .. | .. |
| 4. | ਸ੍ਰੀ ਬਾਲਮੁਕੰਦ ਸ਼ਰਮਾ, ਮਕਾਨ ਉਸਾਰੀ ਤੇ ਸ਼ਹਿਰੀ ਵਿਕਾਸ ਮੰਤਰੀ | .. | .. | 1654.00 |
| 5. | ਸ੍ਰੀ ਹਰਨਾਮ ਦਾਸ ਜੌਹਰ, ਸਾਬਕਾ ਮੰਤਰੀ | 185.70 | .. | .. |
| 6. | ਸ: ਹਰਬੰਸ ਸਿੰਘ ਸਿੱਧੂ, ਰਾਜ ਮੰਤਰੀ ਪਸ਼ੂ ਪਾਲਣ ਤੇ ਮੱਛੀ ਪਾਲਣ | .. | 3368.00 | .. |
| 7. | ਸ: ਗੁਲਜ਼ਾਰ ਸਿੰਘ, ਰਾਜ ਮੰਤਰੀ ਕਿਰਤ ਤੇ ਰੋਜ਼ਗਾਰ | 977.10 | .. | .. |
| 8. | ਸ੍ਰੀ ਸੁਰਿੰਦਰ ਕਪੂਰ, ਰਾਜ ਮੰਤਰੀ ਜਨ ਸਿਹਤ | .. | 1063.00 | .. |
| 9. | ਸ: ਮਨਿੰਦਰਜੀਤ ਸਿੰਘ ਬਿੱਟਾ ਰਾਜ ਮੰਤਰੀ | 59548.00 | 1860.00 | 76778.00 |

## ਬਲਾਕ ਬੁਢਲਾਡਾ ਦੇ ਪਿੰਡਾਂ ਵਿਚ ਗਲੀਆਂ ਅਤੇ ਨਾਲੀਆਂ ਪੱਕੀਆਂ ਕਰਨਾ

352. **ਕਾਮਰੇਡ ਹਰਦੇਵ ਅਰਸ਼ੀ:** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਬਲਾਕ ਬੁਢਲਾਡਾ ਦੇ ਅਜਿਹੇ ਪਿੰਡਾਂ ਦੀ ਕੁਲ ਗਿਣਤੀ ਕਿੰਨੀ ਹੈ, ਜਿਨ੍ਹਾਂ ਨੂੰ ਜ਼ਿਲ੍ਹਾ ਯੋਜਨਾਬੰਦੀ ਅਤੇ ਵਿਕਾਸ ਬੋਰਡ, ਮਾਨਸਾ ਦੁਆਰਾ ਉੱਨਤ ਗਰਾਮ ਸਕੀਮ ਹੇਠ ਵਿੱਤੀ ਸਾਲਾਂ 1992-93, 1993-94 ਅਤੇ 1994-95 ਦੇ ਮਿਤੀ ਅੰਤ ਦੌਰਾਨ ਫੰਡ ਮਨਜ਼ੂਰ ਕੀਤੇ ਗਏ ਅਤੇ ਪਿੰਡ-ਵਾਰ ਕਿੰਨੇ ਕਿੰਨੇ ਫੰਡ ਐਲੋਕੇਟ ਕੀਤੇ ਗਏ ;

(ਅ) ਉਕਤ ਭਾਗ (ੳ) ਵਿਚ ਵਰਣਿਤ ਪਿੰਡਾਂ ਵਿਚੋਂ ਅਜੇਹੇ ਪਿੰਡਾਂ ਦੀ ਕੁੱਲ ਗਿਣਤੀ ਕਿੰਨੀ ਹੈ ਜਿਨ੍ਹਾਂ ਵਿਚ ਗਲੀਆਂ ਅਤੇ ਨਾਲੀਆਂ ਪੱਕੀਆਂ ਕਰਨ ਅਤੇ ਪਾਣੀ ਦੇ ਨਿਕਾਸ ਦਾ ਕੰਮ ਸੌ ਫੀਸਦੀ ਮੁਕੰਮਲ ਹੋ ਚੁੱਕਾ ਹੈ ?

**ਸਰਦਾਰ ਬੇਅੰਤ ਸਿੰਘ :** (ੳ) ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਗਿਆਰਾਂ ਪਿੰਡ ।

ਬੁਢਲਾਡਾ ਬਲਾਕ ਦੇ ਪਿੰਡ ਜਿਨ੍ਹਾਂ ਨੂੰ ਉਨਤ ਗਰਾਮ ਸਕੀਮ ਅਧੀਨ ਗਰਾਂਟ ਦਿਤੀ ਗਈ ।

| ਲੜੀ ਨੰ: | ਨਾਮ ਪਿੰਡ | 1992-93 | 1993-94 | 1994-95 | ਕੁੱਲ ਗਰਾਂਟ |
|---|---|---|---|---|---|
| 1 | 2 | 3 | 4 | 5 | 6 |
| 1. | ਪਿਪਲੀਆਂ | 2.00 | 2,04 | .. | 4.04 |
| 2. | ਰਾਮ ਨਗਰ ਭੱਠਲ | 2.00 | 0.61 | .. | 2.61 |
| 3. | ਟਾਹਲੀਆਂ | 2.00 | 0.92 | 1.50 | 4.42 |
| 4. | ਆਲਮਪੁਰ ਬੋਦਲਾ | 2.00 | 2.30 | 1.00 | 5.30 |
| 5. | ਹਸਨਪੁਰ | 2.00 | 2.05 | .. | 4.05 |
| 6. | ਗੁਰਨੇ ਕਲਾਂ | 2,00 | .. | .. | 2,00 |

| 1 | 2 | 3 | 4 | 5 | 6 |
|---|---|---|---|---|---|
| 7. | ਅਹਿਮਦਪੁਰ | 2.00 | 0.92 | .. | 2.92 |
| 8. | ਫੁਲੂਵਾਲਾ ਡੋਗਰਾ | 2.00 | 0.92 | .. | 2.92 |
| 9. | ਦੋਦੜਾ | 2.00 | 0.92 | .. | 2.92 |
| 10. | ਮਾਡਾਲੀ | 2.00 | .. | .. | 2.00 |
| 11. | ਬਰੇਹ | 1.20 | 1.92 | 1.50 | 4.62 |
| 12. | ਗੁਰਨੇਖੁਰਦ | 2.00 | .. | .. | 2.00 |
| 13. | ਬੁਛੋਆ | 2.00 | 0.92 | .. | 2.92 |
| 14. | ਗੁੜੱਦੀ | 2.00 | 1.80 | .. | 3,80 |
| 15. | ਬੋੜਾਵਾਲਾ | 2.00 | 3.37 | .. | 5.37 |
| 16. | ਮੱਲ ਸਿੰਘ ਵਾਲਾ | 2.00 | 1.67 | 1.00 | 4.67 |
| 17. | ਕਣਕ ਵਾਲ ਚਹਿਲਾਂ | 2.00 | 2.92 | .. | 4.92 |
| 18. | ਆਲਮਪੁਰ ਮੰਦਰਾਂ | 1.00 | 1.00 | 2.00 | 4.00 |
| 19. | ਭਾਦੜਾ | 2.00 | 3.32 | .. | 5.32 |
| 20. | ਬੁਢਲਾਡਾ | 1.50 | 2.50 | 1.03 | 3.03 |
| 21. | ਕੁਲਹੇਰੀ | 1.50 | 0.75 | .. | 2.25 |
| 22. | ਖੀਵਾ ਮਹਾਂ ਸਿੰਘ ਵਾਲਾ | .. | 2.00 | .. | 2.00 |
| 23. | ਕਾਸਮਪੁਰ ਛੀਨਾ | .. | 2.75 | .. | 2.75 |

| 1 | 2 | 3 | 4 | 5 | 6 |
|---|---|---|---|---|---|
| 24. | ਚੱਕ ਭਾਈਕੇ .. | .. | 1.50 | 1.50 | 3.00 |
| 25. | ਜੋਈਆਂ .. | .. | 1.50 | .. | 1.50 |
| 26. | ਬੀਰੋਂਕੇ ਕਲਾਂ .. | .. | 2.88 | .. | 2.88 |
| 27. | ਰਾਮਗੜ੍ਹ .. | 2.00 | .. | .. | 2.00 |
| 28. | ਸ਼ੇਰਖਾਂ ਵਾਲਾ .. | 2.00 | 1.14 | .. | 3.14 |
| 29. | ਬੀਰੋਂਕੇ ਖੁਰਦ .. | .. | 2.00 | .. | 2.00 |
| 30. | ਮਲਕਪੁਰ ਭੀਮੜਾ .. | 1.00 | 0.14 | 1.50 | 2.64 |
| 31. | ਉਡਤਸੇਦੇਵਾਲਾ .. | 2.00 | 2.86 | .. | 4.86 |
| 32. | ਕੁਲਾਨਾ .. | 2.00 | .. | .. | 2.00 |
| 33. | ਤਾਲਬਵਾਲਾ .. | 2.00 | 2.21 | .. | 4.21 |
| 34. | ਸਸਪਾਲੀ .. | 2.00 | 0.97 | .. | 2.97 |
| 35. | ਰਿਉਦ ਕਲਾਂ .. | 2.00 | 1.52 | .. | 3.52 |
| 36. | ਝੋਰਾਂ .. | 1.50 | 2.19 | 2.00 | 5.69 |
| 37. | ਸੈਦੇਵਾਲਾ .. | 2.00 | 3.30 | .. | 5.30 |
| 38. | ਆਂਡਿਆਂ ਵਾਲੀ .. | 1.00 | 1.48 | .. | 2.48 |
| 39. | ਗੰਢੂ ਖੁਰਦ .. | 1.00 | 2.42 | .. | 3.42 |
| 40. | ਸਤੀਕੇ .. | 2.00 | 0.71 | .. | 2.71 |

[ ਮੁੱਖ ਮੰਤਰੀ ]

| 1 | 2 | 3 | 4 | 5 | 6 |
|---|---|---|---|---|---|
| 41. | ਰਾਮਪੁਰ ਮੰਡੇਰ | 3.00 | 4.33 | .. | 7.33 |
| 42. | ਲੱਖੀਵਾਲ | .. | 0.75 | .. | 0.75 |
| 43. | ਅਚਾਨਕ | 1.50 | 1.50 | 2.70 | 5.70 |
| 44. | ਹਾਕਮਵਾਲਾ | .. | 1.50 | .. | 1.50 |
| 45. | ਕਲੀਪੁਰ | .. | 4.20 | .. | 4.20 |
| 46. | ਗੰਢੂ ਕਲਾਂ | .. | 4.25 | .. | 4.25 |
| 47. | ਫਰੀਦੇਕ | .. | 3.50 | .. | 3.50 |
| 48. | ਫਲੂਵਾਲਾ ਡੋਡ | .. | 2.32 | .. | 2.32 |
| 49. | ਮਘਾਣੀਆਂ | 3.34 | 3.50 | — | 6.84 |
| 50. | ਮਲਕੋਂ | .. | 1.50 | .. | 1.50 |
| 51. | ਰਿਓਦ ਖੁਰਦ | .. | 5.25 | .. | 5.25 |
| 52. | ਦਰੀਆਪੁਰ | .. | 2.73 | .. | 2.73 |
| 53. | ਰੱਲੀ | 2.00 | 0.42 | .. | 2.42 |
| 54. | ਦਾਤੇਵਾਸ | 2.00 | .. | .. | 2.00 |
| 55. | ਰੰਗੜਿਆਲ | 2.00 | .. | .. | 2.00 |
| 56. | ਖਤਰੀਵਾਲਾ | 2.00 | 0.92 | 1.00 | 3.92 |
| 57. | ਦਿਆਲਪੁਰਾ | 0.60 | 1.00 | 1.50 | 3.10 |

| ਲੜੀ ਨੰ: | ਨਾਮ ਪਿੰਡ | 1992-93 | 1993-94 | 1994-95 | ਕੁਲ ਗਰਾਂਟ |
|---|---|---|---|---|---|
| 58. | ਰਾਮਗੜ੍ਹ ਸ਼ਾਹ ਪੁਰੀਆਂ | 2.00 | 1,73 | .. | 3.73 |
| 59. | ਸਿਰਸੀਵਾਲਾ | 2.00 | 1.79 | .. | 3.79 |
| 60. | ਗੋਬਿੰਦਪੁਰਾ | 1.50 | 0.50 | .. | 2.00 |
| 61. | ਜਲਵੇੜਾ | 2.00 | 2,00 | .. | 4,00 |
| 62. | ਸੰਘਰੇੜੀ | 2.00 | 2,00 | .. | 4,00 |
| 63. | ਧਰਮਪੁਰਾ | 2,00 | 0,92 | .. | 2,92 |
| 64. | ਟੋਡਰਪੁਰ | .. | 1.50 | .. | 1,50 |
| 65. | ਭਾਵਾ | 3.23 | 1.92 | 1,00 | 6,15 |
| 66. | ਢੱਕੀ ਅਲੀ ਸ਼ੇਰ | 2.00 | .. | 1.00 | 3,00 |
| 67. | ਭਖੜਿਆਲ | 2.00 | .. | .. | 2,00 |
| 68. | ਕੁਲਰੀਆਂ | 2.00 | 2.26 | 2.00 | 6.26 |
| 69. | ਜੁਗਲਾਨ | .. | 1.50 | 1.00 | 2,50 |
| 70. | ਬਖਸ਼ੀਵਾਲਾ | .. | 1.50 | .. | 1,50 |
| 71. | ਗੁਰਖਨਾਥ | .. | 1.00 | .. | 1,00 |
| 72. | ਕਾਹਨਗੜ੍ਹ | 2.00 | .. | 1.50 | 3,50 |
| 73. | ਮੰਡੇਰ | 2.00 | 0.59 | .. | 2.59 |
| 74. | ਅਕਬਰਪੁਰ ਖੁਡਾਲ | 2.00 | .. | .. | 2.00 |

[ ਮੁੱਖ ਮੰਤਰੀ ]

| 1 | 2 | 3 | 4 | 5 | 6 |
|---|---|---|---|---|---|
| 75. | ਖੁਡਾਲ ਕਲਾਂ | 2.00 | .. | .. | 2.00 |
| 76. | ਬਹਾਦਰਪੁਰ | 1.00 | 1.92 | 1.00 | 3.92 |
| 77. | ਸੇਖਪੁਰ ਖਡਾਲ | 2.00 | .. | 1.00 | 3.00 |
| 78. | ਕਿਸ਼ਨਗੜ੍ਹ | 1.00 | 1.92 | 1.00 | 3.92 |
| 79. | ਬੀਰੇਵਾਲਾ ਡੋਗਰਾਂ | 2.00 | 3.79 | .. | 5.79 |
| 80. | ਹੀਰੋ ਖੁਰਦ | .. | .. | 1.50 | 1.50 |
| 81. | ਗਾਮੀਵਾਲਾ | 2.00 | 2.13 | .. | 4.13 |
| 82. | ਅੱਕਾਂਵਾਲੀ | 1.50 | .. | 1.00 | 2.50 |
| 83. | ਸ਼ਸੋਹਰ | 2.00 | 3.00 | 2.00 | 7.00 |
| 84. | ਦਲੇਲਵਾਲਾ | .. | 0.25 | .. | 0.25 |
| 85. | ਨੰਦਗੜ੍ਹ | .. | 3.00 | .. | 3.00 |
| 86. | ਲੱਖਮੀਰ ਵਾਲਾ | 2.00 | .. | .. | 2.00 |
| | ਜੋੜ | 118.37 | 132.31 | 59.31 | 309.99 |

ਅੱਤਵਾਦੀਆਂ ਦੇ ਸ਼ਿਕਾਰ ਵਿਅਕਤੀਆਂ ਦੇ ਆਸ਼ਰਿਤਾਂ ਨੂੰ ਪੈਨਸ਼ਨ

353. (1) ਕਾਮਰੇਡ ਹਰਦੇਵ ਅਰਸ਼ੀ
(2) ਸ੍ਰੀਮਤੀ ਵਿਮਲਾ ਡਾਂਗ } : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ 1 ਅਪ੍ਰੈਲ, 1985 ਤੋਂ 31 ਮਾਰਚ, 1994 ਤੱਕ ਦੇ ਸਮੇਂ ਦੌਰਾਨ ਅੱਤਵਾਦੀਆਂ ਹੱਥੋਂ ਮਾਰੇ ਗਏ ਸ਼ਹਿਰੀ ਸਥਾਨਕ ਸੰਸਥਾਵਾਂ ਦੇ ਕਰਮਚਾਰੀਆਂ ਦੇ ਨਾਂ ਅਤੇ ਪਤੇ ਕੀ ਕੀ ਹਨ ਅਤੇ ਉਹ ਕਿਸ ਕਿਸ ਮਿਤੀ ਨੂੰ ਮਾਰੇ ਗਏ ;

(ਅ) ਅਜਿਹੇ ਮ੍ਰਿਤਕ ਕਰਮਚਾਰੀਆਂ ਦੇ ਨਾਂ ਕੀ ਸਨ ਜਿਹੜੇ ਆਪਣੀ ਮੌਤ ਸਮੇਂ ਵਿਆਹੇ ਹੋਏ ਸਨ ;

(ੲ) ਕੀ ਮਾਰੇ ਗਏ ਕਰਮਚਾਰੀਆਂ ਦੀਆਂ ਵਿਧਵਾਵਾਂ ਨੂੰ ਅੰਤਿਮ ਤਨਖਾਹ ਦੇ ਬਰਾਬਰ ਦੀ ਪੈਨਸ਼ਨ ਮਿਲ ਰਹੀ ਹੈ; ਜੇਕਰ ਨਹੀਂ ਤਾਂ ਇਨ੍ਹਾਂ ਦੇ ਕਾਰਣ ਕੀ ਹਨ ;

(ਸ) ਕੀ ਮ੍ਰਿਤਕ ਕਰਮਚਾਰੀਆਂ, (ੳ) ਭਾਵੇਂ ਵਿਆਹੇ ਹੋਣ ਜਾਂ ਅਣਵਿਆਹੇ ਦੇ ਮਾਤਾ ਪਿਤਾ ਨੂੰ ਕੋਈ ਨਿਰਬਾਹ ਭੱਤਾ ਦਿੱਤਾ ਜਾ ਰਿਹਾ ਹੈ ?

**ਡਾਕਟਰ ਕੇਵਲ ਕ੍ਰਿਸ਼ਨ** : (ੳ) ਸੂਚਨਾਂ ਅਨੁਲੱਗ 'ੳ' ਅਨੁਸਾਰ ਹੈ।

(ਅ) ਸੂਚਨਾਂ ਅਨੁਲੱਗ 'ਅ' ਅਨੁਸਾਰ ਹੈ।

(ੲ) ਨਹੀਂ ਜੀ, ਕਿਉਂਕਿ ਸਪੈਸ਼ਲ ਫੈਮਲੀ ਪੈਨਸ਼ਨ ਦੇਣ ਦਾ ਫੈਸਲਾ ਇਸ ਵਿਭਾਗ ਦੇ ਪੱਤਰ ਨੰ: ਐਸ.ਏ. 1-ਡੀ,ਸੀ, ਐਫ,ਏ-ਡਸਸ-94/45331—487 ਮਿਤੀ 19 ਦਸੰਬਰ, 1994 ਰਾਹੀਂ ਕੀਤਾ ਗਿਆ ਹੈ। ਇਹ ਸਕੀਮ ਮਿਤੀ 1 ਅਪਰੈਲ, 1990 ਤੋਂ ਲਾਗੂ ਕੀਤੀ ਹੈ ਕਿਉਂਜੋ ਇਸ ਸਕੀਮ ਨੂੰ ਲਾਗੂ ਕਰਨ ਲਈ ਮਿਤੀ 19 ਦਸੰਬਰ, 1994 ਨੂੰ ਫੈਸਲਾ ਕੀਤਾ ਗਿਆ ਹੈ, ਇਸ ਲਈ ਯੋਗ ਬਣਦੇ ਕੇਸਾਂ ਤੋਂ ਸਬੰਧਤ ਸਥਾਨਕ ਸੰਸਥਾਵਾਂ ਵਲੋਂ ਕਾਰਵਾਈ ਕੀਤੀ ਜਾਵੇਗੀ।

(ਸ) ਨਹੀਂ ਜੀ।

**ਅਨੁਲੱਗ 'ੳ'**

| ਲੜੀ ਨੰ: | ਕਰਮਚਾਰੀ ਦਾ ਨਾਂ ਅਤੇ ਪਤਾ | ਮੌਤ ਦੀ ਮਿਤੀ |
|---|---|---|
| 1 | 2 | 3 |
| 1. | ਸ੍ਰੀ ਕੁਲਦੀਪ ਕੁਮਾਰ, ਫਾਇਰਮੈਨ ਮਕਾਨ ਨੰ: ਖੰਡਾਂ ਖੋਲਾ, ਬਟਾਲਾ। | 19-2-1986 |
| 2. | ਸ੍ਰੀ ਜੋਗਿੰਦਰ ਪ੍ਰਸ਼ਾਦ, ਫਾਇਰਮੈਨ, ਪੁੱਤਰ ਸ੍ਰੀ ਈਸ਼ਰ ਦਾਸ, ਮਿਉਂਸਪਲ ਕਾਰਪੋਰੇਸ਼ਨ ਜਲੰਧਰ ਵਾਸੀ ਬੀ-2, 657 ਗਾਂਧੀ ਕੈਂਪ, ਜਲੰਧਰ। | 17-4-1986 |

[ ਵਿੱਤ ਮੰਤਰੀ ]

| 1 | 2 | 3 |
|---|---|---|
| 3. | ਸ੍ਰੀ ਲਾਲ ਇੰਦਰ ਕੁਮਾਰ,<br>ਪੁੱਤਰ ਸ੍ਰੀ ਰੱਘੂ ਨਾਥ ਸਿੰਘ,<br>ਪਿੰਡ ਅਤੇ ਡਾਕਖਾਨਾ ਚੁੰਗਵਾਂ,<br>ਜ਼ਿਲ੍ਹਾ, ਫਰੀਦਕੋਟ । | 29.6.1987 |
| 4. | ਸ੍ਰੀ ਗੁਰਚਰਨ ਸਿੰਘ, ਡਰਾਇਵਰ<br>ਮਿਉਂਸਪਲ ਕਾਰਪੋਰੇਸ਼ਨ, ਅੰਮ੍ਰਿਤਸਰ<br>ਨਹਿਰ ਕਾਲੋਨੀ, ਨੇੜੇ ਬਾਬਾ ਮੀਰਸ਼ਾਹ,<br>ਮਜੀਠਾ ਰੋਡ. ਅੰਮਿਤਸਰ । | 2/88 |
| 5. | ਸ੍ਰੀ ਰਾਮ ਬਾਲੀ, ਮਾਲੀ,<br>ਤਲਵੰਡੀ ਰੋਡ, ਰਾਏ ਕੋਟ । | 18-2-1988 |
| 6. | ਸ੍ਰੀ ਸੁਰਜੀਤ ਸਿੰਘ, ਜੂਨੀਅਰ ਸਹਾਇਕ, ਮਿਉਂਸਪਲ ਕਾਰਪੋਰੇਸ਼ਨ,<br>ਅੰਮ੍ਰਿਤਸਰ, ਗਲੀ ਪਸ਼ੋਰੀਆਂ, ਨੇੜੇ ਬਾਬਾ ਸਾਹਿਬ,<br>ਅੰਮ੍ਰਿਤਸਰ । | 24-2-1988 |
| 7. | ਸ੍ਰੀ ਸੁਭਾਸ਼ ਚੰਦਰ, ਔਕਟਰਾਏ ਕਲਰਕ,<br>ਮਾਰਫਤ ਮਿਉਂਸਪਲ ਕੌਂਸਲ, ਉੜਮੁੜ ਟਾਂਡਾ । | 24-10-1988 |
| 8. | ਸ੍ਰੀ ਲੱਖਾ ਸਿੰਘ, ਕਲਰਕ,<br>ਇਲੈਕਟਰੀਸਿਟੀ ਡਿਪਾਰਟਮੈਂਟ, ਮਿਉਂਸਪਲ ਕਾਰਪੋਰੇਸ਼ਨ,<br>ਅੰਮ੍ਰਿਤਸਰ, ਮਕਾਨ ਨੰ. 219-ਬੀ, ਰਾਣਾ ਗਾਰਡਨ,<br>ਭਾਈ ਲਾਲੋ ਜੀ ਨਗਰ, ਜੀ.ਟੀ. ਰੋਡ, ਅੰਮ੍ਰਿਤਸਰ । | 19-6-1989 |
| 9. | ਸ੍ਰੀ ਪ੍ਰੇਮ ਕੁਮਾਰ, ਸਵੀਪਰ,<br>ਪੁੱਤਰ ਸ੍ਰੀ ਚਰੰਜੀ ਲਾਲ, ਵਾਰਡ ਨੰ: 1, ਤਲਵੰਡੀ ਭਾਈ | 30-5-1990 |
| 10. | ਸ੍ਰੀ ਨਿਰਮਲ ਕੁਮਾਰ, ਟੈਕਸ ਕਲੱਰਕ,<br>ਮਿਉਂਸਪਲ ਕੌਂਸਲ, ਖਰੜ ।<br>ਵਾਸੀ ਨੇੜੇ ਬੱਸ ਸਟੈਂਡ, ਮੋਰਿੰਡਾ । | 15-8-1990 |

| 1 | 2 | 3 |
|---|---|---|
| 11. | ਸ੍ਰੀ ਰਘਬੀਰ ਚੰਦ ਭੱਲਾ, ਔਕਟਰਾਏ ਕਲਰਕ ਮਿਉਂਸਪਲ ਕਾਰਪੋਰੇਸ਼ਨ, ਅੰਮ੍ਰਿਤਸਰ ਵਾਸੀ ਕੱਟੜਾ ਦੂੱਲਾ;, ਨੇੜੇ ਗਲੀ ਜਸਵੰਤ, ਅੰਮ੍ਰਿਤਸਰ। | 5-10-1990 |
| 12. | ਸ੍ਰੀ ਤਾਰਾ ਚੰਦ, ਸਫਾਈ ਸੇਵਕ, ਮਿਉਂਸਪਲ ਕਾਰਪੋਰੇਸ਼ਨ, ਲੁਧਿਆਣਾ। ਵਾਸੀ ਪਿੰਡ ਕਿਲ੍ਹਾ ਰਾਏਪੁਰ, ਲੁਧਿਆਣਾ। | 15-6-1991 |
| 13. | ਸ੍ਰੀ ਮਹਾਂਵੀਰ ਪ੍ਰਸ਼ਾਦ, ਸੇਵਾਦਾਰ, ਮਾਰਫਤ ਸ੍ਰੀ ਦੇਸ ਰਾਜ, ਰਾਕੇਸ ਕੁਮਾਰ, ਕਰਿਆਣਾ ਮਾਰਚੈਂਟ, ਨੇੜੇ ਗੀਤਾ ਭਵਨ, ਬਰਨਾਲਾ। | 3-4-1992 |
| 14. | ਸ੍ਰੀ ਰਾਮ ਪ੍ਰਕਾਸ਼ ਖਲਾਸੀ ਮਕਾਨ ਨੰ: 8/599, ਰਣਜੀਤ ਐਵੇਨਿਊ, ਅੰਮ੍ਰਿਤਸਰ। | 7-11-1992 |

**ਅਨੁਲੱਗ 'ਅ'**

ਮ੍ਰਿਤਕ ਕਰਮਚਾਰੀਆਂ ਦੇ ਨਾਂ ਜਿਹੜੇ ਮੌਤ ਸਮੇਂ ਵਿਆਹੇ ਹੋਏ ਸਨ।

| ਲੜੀ ਨੰ: | ਕਰਮਚਾਰੀ ਦਾ ਨਾਂ |
|---|---|
| 1. | ਸ੍ਰੀ ਕੁਲਦੀਪ ਕੁਮਾਰ, ਫਾਇਰਮੈਨ ਮਿਉਂਸਪਲ ਕੌਂਸਲ, ਬਟਾਲਾ। |
| 2. | ਸ੍ਰੀ ਜੋਗਿੰਦਰ ਪ੍ਰਸ਼ਾਦ, ਫਾਇਰਮੈਨ, ਮਿਉਂਸਪਲ ਕਾਰਪੋਰੇਸ਼ਨ, ਜਲੰਧਰ। |

[ ਵਿੱਤ ਮੰਤਰੀ ]

| ਲੜੀ ਨੰ: | ਕਰਮਚਾਰੀ ਦਾ ਨਾਂ |
|---|---|
| 3. | ਸ੍ਰੀ ਗੁਰਚਰਨ ਸਿੰਘ, ਡਰਾਇਵਰ, ਮਿਉਂਸਪਲ ਕਾਰਪੋਰੇਸ਼ਨ, ਅੰਮ੍ਰਿਤਸਰ। |
| 4. | ਸ੍ਰੀ ਰਾਮ ਬਾਲੀ, ਮਾਲੀ ਮਿਉਂਸਪਲ ਕੌਂਸਲ, ਰਾਏਕੋਟ। |
| 5. | ਸ੍ਰੀ ਸੁਰਜੀਤ ਸਿੰਘ, ਜੂਨੀਅਰ ਸਹਾਇਕ, ਮਿਉਂਸਪਲ ਕਾਪੋਰੇਸ਼ਨ, ਅੰਮ੍ਰਿਤਸਰ। |
| 6. | ਸ੍ਰੀ ਸੁਭਾਸ਼ ਚੰਦਰ ਔਕਟਰਾਏ ਕਲੱਰਕ, ਮਿਉਂਸਪਲ ਕੌਂਸਲ, ਉੜਮੁੜ ਟਾਂਡਾ। |
| 7. | ਸ੍ਰੀ ਲੱਖਾ ਸਿੰਘ, ਕਲੱਰਕ ਮਿਉਂਸਪਲ ਕਾਰਪੋਰੇਸ਼ਨ, ਅੰਮ੍ਰਿਤਸਰ। |
| 8. | ਸ੍ਰੀ ਪ੍ਰੇਮ ਕੁਮਾਰ, ਸਵੀਪਰ ਮਿਉਂਸਪਲ ਕੌਂਸਲ, ਤਲਵੰਡੀ ਭਾਈ। |
| 9. | ਸ੍ਰੀ ਨਿਰਮਲ ਕੁਮਾਰ, ਟੈਕਸ ਕਲੱਰਕ ਮਿਉਂਸਪਲ ਕੌਂਸਲ, ਖਰੜ। |
| 10. | ਸ੍ਰੀ ਰਘਬੀਰ ਚੰਦ ਭੱਲਾ, ਔਕਟਰਾਏ ਕਲੱਰਕ ਮਿਉਂਸਪਲ ਕਾਰਪੋਰੇਸ਼ਨ, ਅੰਮ੍ਰਿਤਸਰ। |
| 11. | ਸ੍ਰੀ ਤਾਰਾ ਚੰਦ, ਸਫਾਈ ਸੇਵਕ ਮਿਉਸਪਲ ਕਾਰਪੋਰੇਸ਼ਨ, ਲੁਧਿਆਣਾ। |
| 12. | ਸ੍ਰੀ ਮਹਾਂਵੀਰ ਪ੍ਰਸ਼ਾਦ, ਸੇਵਾਦਾਰ, ਮਿਉਂਸਪਲ ਕੌਂਸਲ, ਬਾਰਨਾਲਾ। |
| 13. | ਸ੍ਰੀ ਰਾਮ ਪ੍ਰਕਾਸ਼ ਖਲਾਸੀ, ਇੰਪਰੂਵਮੈਂਟ ਟਰੱਸਟ, ਅੰਮ੍ਰਿਤਸਰ। |

### ਸਵਰਗਵਾਸੀ ਸ੍ਰੀ ਰਾਜਵੰਤ ਸਿੰਘ ਦੀ ਯਾਦਗਾਰ ਦੀ ਉਸਾਰੀ

354. (1) ਕਾਮਰੇਡ ਹਰਦੇਵ ਅਰਸ਼ੀ :<br>(2) ਸ੍ਰੀਮਤੀ ਵਿਮਲਾ ਡਾਂਗ : } : ਕੀ ਮੁੱਖ ਮੰਤਰੀ ਕਿਰਪਾ

ਕਰਕੇ ਦੱਸਣਗੇ ਕਿ—

(ੳ) ਕੀ ਸਾਲ 1989-90 ਦੌਰਾਨ ਜਾਂ ਉਸ ਤੋਂ ਬਾਅਦ ਪਿੰਡ ਕੰਡਿਆਲਾ, ਤਹਿਸੀਲ ਬਟਾਲਾ, ਜ਼ਿਲ੍ਹਾ ਗੁਰਦਾਸਪੁਰ ਦੇ ਸਰਪੰਚ ਨੂੰ ਉਸੇ ਪਿੰਡ ਦੇ ਸਵਰਗਵਾਸੀ ਸ੍ਰੀ ਰਾਜਵੰਤ ਸਿੰਘ, ਜਿਹੜੇ ਕਿ ਅੱਤਵਾਦੀਆਂ ਦਾ ਮੁਕਾਬਲਾ ਕਰਦੇ ਹੋਏ ਸ਼ਹੀਦ ਹੋ ਗਏ ਸਨ, ਦੀ ਯਾਦ ਵਿਚ ਇਕ ਯਾਦਗਾਰ ਦੀ ਉਸਾਰੀ ਲਈ ਇੱਕ ਲੱਖ ਰੁਪਏ ਦੀ ਗਰਾਂਟ ਦਿੱਤੀ ਗਈ ਸੀ, ਜੇਕਰ ਅਜਿਹਾ ਹੋਵੇ ਤਾਂ ਕਦੋਂ।

(ਅ) ਕੀ ਉਕਤ ਯਾਦਗਾਰ ਦੀ ਉਸਾਰੀ ਕੀਤੀ ਜਾ ਚੁੱਕੀ ਹੈ, ਜੇਕਰ ਨਹੀਂ ਤਾਂ ਉਸ ਦੇ ਕਾਰਣ ਕੀ ਹਨ;

(ੲ) ਕੀ ਸਰਕਾਰ ਨੂੰ ਸਤੰਬਰ ਜਾਂ ਅਕਤੂਬਰ, 1994 ਦੇ ਮਹੀਨੇ ਦੌਰਾਨ ਗ੍ਰਾਂਟ ਦੀ ਰਕਮ ਵਿਚ ਗਬਨ ਦਾ ਦੋਸ਼ ਲਗਾਉਂਦੀਆਂ ਕੋਈ ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਸ਼ਿਕਾਇਤਾਂ ਦੇ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ?

**ਸਰਦਾਰ ਬੇਅੰਤ ਸਿੰਘ :** (ੳ) ਨਹੀਂ ਜੀ।

(ਅ) ਨਹੀਂ ਜੀ। ਕੋਈ ਗਰਾਂਟ ਨਹੀਂ ਦਿੱਤੀ ਗਈ।

(ੲ) ਸ਼ਿਕਾਇਤ ਪ੍ਰਾਪਤ ਹੋਈ ਸੀ ਪਰੰਤੂ ਦੋਸ਼ ਸਾਬਤ ਨਹੀਂ ਹੋਏ।

---

### ਆਨੰਦਪੁਰ ਸਾਹਿਬ ਲਈ ਵਿਕਾਸ ਬੋਰਡ ਦਾ ਗਠਨ

386. **ਸ੍ਰੀ ਰਮੇਸ਼ ਦੱਤ ਸ਼ਰਮਾ :** ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਇਤਿਹਾਸਕ ਕਸਬੇ ਆਨੰਦਪੁਰ ਸਾਹਿਬ, ਜ਼ਿਲ੍ਹਾ ਰੋਪੜ ਦੇ ਵਿਕਾਸ ਲਈ ਇਕ ਵਿਕਾਸ ਬੋਰਡ ਦਾ ਗਠਨ ਕੀਤਾ ਹੈ, ਜੇਕਰ ਕੀਤਾ ਹੈ, ਤਾਂ ਇਸ ਦਾ ਗਠਨ ਕਿਸ ਤਰੀਕ ਨੂੰ ਕੀਤਾ ਗਿਆ ਸੀ?

**ਸ੍ਰੀ ਬਾਲ ਮੁਕੰਦ ਸ਼ਰਮਾ :** ਹਾਂ ਜੀ। ਆਨੰਦਪੁਰ ਸਾਹਿਬ ਵਿਕਾਸ ਬੋਰਡ ਦਾ ਮੁੜ ਗਠਨ ਹੁਣ ਸਰਕਾਰ ਵਲੋਂ ਮਿਤੀ 17 ਮਾਰਚ, 1994 ਨੂੰ ਜਾਰੀ ਕੀਤੀ ਅਧਿਸੂਚਨਾ ਰਾਹੀਂ ਕੀਤਾ ਗਿਆ ਸੀ

---

## ਤਹਿਸੀਲ ਰੋਪੜ ਵਿਚ ਸਿੱਲ ਵਾਲੀ ਜ਼ਮੀਨ ਦੀ ਪ੍ਰਾਪਤੀ

387. **ਸ੍ਰੀ ਰਮੇਸ਼ ਦੱਤ ਸ਼ਰਮਾ :** ਕੀ ਸਹਿਕਾਰਤਾ ਅਤੇ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਾਲ 1991-92 ਅਤੇ 1992-93 ਵਿਚ ਸਰਕਾਰ ਨੂੰ ਸਰਕਾਰ ਦੁਆਰਾ ਪ੍ਰਾਪਤ ਕੀਤੀ ਗਈ ਸਿੱਲ੍ਹ ਵਾਲੀ ਵਾਧੂ ਜ਼ਮੀਨ ਸਬੰਧੀ ਤਹਿਸੀਲ ਅਤੇ ਜ਼ਿਲ੍ਹਾ ਰੋਪੜ ਦੇ ਪਿੰਡਾਂ ਆਲਮਪੁਰ-ਬਹਾਦਰਪੁਰ-ਡਕਾਲਾ ਆਦਿ ਦੀਆਂ ਪੰਚਾਇਤਾਂ ਅਤੇ ਲੋਕਾਂ ਵਲੋਂ ਕੋਈ ਮੇਜਰਨਾਮੇ ਪ੍ਰਾਪਤ ਹੋਏ ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸ੍ਰੀ ਸੱਜਨ ਕੁਮਾਰ ਜਾਖੜ :** ਨਹੀਂ ਜੀ।

---

## ਨੂਰਪੁਰ ਬੇਦੀ ਵਿਖੇ ਸਬ-ਤਹਿਸੀਲ ਦਫਤਰ ਲਈ ਇਮਾਰਤ ਦੀ ਉਸਾਰੀ

388. **ਸ੍ਰੀ ਰਮੇਸ਼ ਦੱਤ ਸ਼ਰਮਾ :** ਕੀ ਮਾਲ ਅਤੇ ਪੁਨਰਵਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਬ-ਤਹਿਸੀਲ ਨੂਰਪੁਰ ਬੇਦੀ, ਜ਼ਿਲ੍ਹਾ ਰੋਪੜ, ਜਿਹੜੀ 1980 ਵਿਚ ਸਥਾਪਤ ਹੋਈ ਸੀ, ਅਜੇ ਤਕ ਸਰਕਾਰੀ ਇਮਾਰਤ ਤੋਂ ਬਗੈਰ ਹੈ ; ਜੇਕਰ ਅਜਿਹਾ ਹੋਵੇ ਤਾਂ ਸਰਕਾਰ ਦੀ ਇਸ ਲਈ ਕਦੋਂ ਤਕ ਇਮਾਰਤ ਬਣਾਉਣ ਦੀ ਤਜਵੀਜ਼ ਹੈ ?

**ਮਾਸਟਰ ਜਾਗੀਰ ਸਿੰਘ :** ਨਹੀਂ ਜੀ । ਇਹ ਬਲਾਕ ਵਿਕਾਸ ਤੇ ਪੰਚਾਇਤ ਅਫਸਰ, ਨੂਰਪੁਰ ਬੇਦੀ ਦੇ ਦਫਤਰ ਵਿਚ ਸਥਿਤ ਹੈ, ਜਿਹੜੀ ਕਿ ਸਰਕਾਰੀ ਇਮਾਰਤ ਹੈ ।

---

## ਤਹਿਸੀਲ ਆਨੰਦਪੁਰ ਸਾਹਿਬ ਵਿਚ ਥਾਣਿਆਂ ਦੇ ਅਹਾਤਿਆਂ ਅੰਦਰ ਸਥਿਤ ਧਾਰਮਿਕ ਪੂਜਾ ਸਥਾਨ

389. **ਸ੍ਰੀ ਰਮੇਸ਼ ਦੱਤ ਸ਼ਰਮਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਆਨੰਦਪੁਰ ਸਾਹਿਬ ਤਹਿਸੀਲ, ਜ਼ਿਲ੍ਹਾ ਰੋਪੜ ਵਿਚ ਕੁਝ ਥਾਣੇ ਹਨ ਜਿਥੇ ਧਾਰਮਿਕ ਪੂਜਾ ਦੇ ਸਥਾਨ ਥਾਣਿਆਂ ਦੇ ਅਹਾਤਿਆਂ ਅੰਦਰ ਸਥਿਤ ਹਨ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ; ਤਾਂ ਅਜਿਹੇ ਥਾਣਿਆਂ ਦੇ ਨਾਂ ਕੀ ਕੀ ਹਨ ਅਤੇ ਉਨ੍ਹਾਂ ਦੀ ਸਲਾਨਾ ਆਮਦਨ ਕਿੰਨੀ ਹੈ ਅਤੇ ਕੰਟਰੋਲ ਕਰਨ ਵਾਲੇ ਅਧਿਕਾਰੀਆਂ ਦੇ ਨਾਂ ਕੀ ਹਨ?

**ਸਰਦਾਰ ਬੇਅੰਤ ਸਿੰਘ :** (ੳ) ਹਾਂ ਜੀ।

(ਅ) ਥਾਣੇ ਦਾ ਨਾਂ ਨੂਰਪੁਰ ਬੇਦੀ ਹੈ ਅਤੇ ਸਾਲ 1993-94 ਵਿੱਚ 2,53,2331 ਰੁਪਏ ਦਾ ਚੜ੍ਹਾਵਾ ਆਇਆ ਹੈ ਅਤੇ ਇਸ ਦਾ ਲੇਖਾ-ਜੋਖਾ ਜ਼ਿਲ੍ਹਾ ਪੁਲਿਸ ਅਧਿਕਾਰੀ ਕਮੇਟੀ ਕਰਦੀ ਹੈ।

---

## ਸਰਕਾਰੀ ਪਾਲੀਟੈਕਨਿਕਾਂ ਵਿਚ ਲਾਇਬਰੇਰੀਅਨਾਂ ਦੀ ਗਿਣਤੀ

396. (1) **ਕਾਮਰੇਡ ਅਜੈਬ ਸਿਘ ਰੌਂਤਾਂ**
(2) **ਸ਼੍ਰੀਮਤੀ ਵਿਮਲਾ ਡਾਂਗ** } : ਕੀ ਤਕਨੀਕੀ ਸਿਖਿਆ ਅਤੇ

ਉਦਯੋਗਿਕ ਸਿਖਲਾਈ ਅਤੇ ਲੋਕ ਕਾਰਜ ਵਿਭਾਗ (ਭਵਨ ਅਤੇ ਸੜਕਾਂ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਦੇ ਸਰਕਾਰੀ ਪਾਲੀਟੈਕਨਿਕਾਂ ਵਿਚ ਕੋਈ ਲਾਇਬਰੇਰੀਅਨ/ਸਹਾਇਕ ਲਾਇਬਰੇਰੀਅਨ ਕੰਮ ਕਰ ਰਹੇ ਹਨ; ਜੇਕਰ ਅਜਿਹਾ ਹੋਵੇ, ਤਾਂ ਹਰ ਇਕ ਸ਼੍ਰੇਣੀ ਵਿਚ ਉਨ੍ਹਾਂ ਦੀ ਗਿਣਤੀ ਕਿੰਨੀ ਕਿੰਨੀ ਹੈ ਅਤੇ ਹਰ ਇਕ ਕੇਸ ਵਿਚ ਉਨ੍ਹਾਂ ਦੇ ਤਨਖਾਹ ਸਕੇਲ ਕੀ ਕੀ ਹਨ?

**ਸਰਦਾਰਨੀ ਰਾਜਿੰਦਰ ਕੌਰ ਭੱਠਲ** : ਹਾਂ ਜੀ। ਰਾਜ ਦੀਆਂ ਸਰਕਾਰੀ ਬਹੁਤਕਨੀਕੀਆਂ ਵਿੱਚ ਦੋ ਲਾਇਬਰੇਰੀਅਨ ਜਿਨ੍ਹਾਂ ਵਿਚੋਂ ਇਕ 1,500—2,640 ਦੇ ਸਕੇਲ ਵਿੱਚ ਅਤੇ ਦੂਜਾ 1,365—2,410 ਦੇ ਸਕੇਲ ਵਿੱਚ ਹਨ ਅਤੇ 10 ਸਹਾਇਕ ਲਾਇਬਰੇਰੀਅਨ ਜਿਨ੍ਹਾਂ ਵਿਚੋਂ ਨੌਂ 1,200—2,130 ਅਤੇ ਇਕ 1,365—2,410 ਦੇ ਸਕੇਲ ਵਿੱਚ ਹਨ।

(At this stage certain hon. Members were standing to raise Points of Order.) (Interruption).

**Mr. Speaker :** First I have to make certain announcements.

---

## ANNOUNCEMENTS BY THE SPEAKER RE :

### (i) GOVERNOR'S ADDRESS.

**Mr. Speaker :** In pursuance of Rule 18 of the Rules of Procedure and Conduct of Business in the Punjab Vidhan Sabha (Punjab Legislative Assembly), I have to report that the Governor was pleased to address the Punjab Vidhan Sabha on the 28th February, 1995 at 2 P. M. under Article 176 (1) of the Constitution.

A copy of the Address is laid on the Table of the House.

**ਪੰਜਾਬ ਦੇ ਰਾਜਪਾਲ ਲੈਫ. ਜਨ. (ਰਿਟਾਇਰਡ) ਬਖ਼ਸ਼ੀ ਕ੍ਰਿਸ਼ਨ ਨਾਥ ਛਿੱਬਰ ਜੀ ਦੁਆਰਾ ਮੰਗਲਵਾਰ, 28 ਫਰਵਰੀ, 1995 ਨੂੰ ਪੰਜਾਬ ਵਿਧਾਨ ਸਭਾ ਦੇ ਮੈਂਬਰਾਂ ਸਾਹਮਣੇ ਦਿੱਤਾ ਗਿਆ ਭਾਸ਼ਣ।**

**ਸਪੀਕਰ ਸਾਹਿਬ ਅਤੇ ਮਾਨਯੋਗ ਮੈਂਬਰ ਸਾਹਿਬਾਨ,**

ਮੈਂ ਦਸਵੀਂ ਪੰਜਾਬ ਵਿਧਾਨ ਸਭਾ ਦੇ ਇਸ ਬਜਟ ਇਜਲਾਸ ਵਿਚ ਆਪ ਸਭ ਨੂੰ ਜੀ ਆਇਆਂ ਆਖਣ ਵਿਚ ਵਿਸ਼ੇਸ਼ ਪ੍ਰਸੰਨਤਾ ਅਤੇ ਖੁਸ਼ੀ ਮਹਿਸੂਸ ਕਰ ਰਿਹਾ ਹਾਂ। ਮੇਰੀ ਸਰਕਾਰ ਪੰਜਾਬ ਦੇ ਬਹਾਦਰ ਅਤੇ ਉੱਦਮੀ ਲੋਕਾਂ ਦੁਆਰਾ 25 ਫਰਵਰੀ, 1992 ਨੂੰ ਕਾਇਮ ਕੀਤੀ ਗਈ

[ਸ੍ਰੀ ਸਪੀਕਰ]

ਸੀ, ਜਿਨ੍ਹਾਂ ਦੇ ਸਾਹਮਣੇ ਉਸ ਸਮੇਂ ਰਾਜ ਅੰਦਰ ਭਿਆਨਕ ਰੂਪ ਵਿਚ ਫੈਲੇ ਹੋਏ ਦਹਿਸ਼ਤਵਾਦ-ਅਤੇ ਹਿੰਸਾ ਦਾ ਖਾਤਮਾ ਕਰਨ ਅਤੇ ਸਮਾਜ ਦੇ ਸਮੂਹ ਵਰਗਾਂ ਦੇ ਲੋਕਾਂ ਦੀ ਭਲਾਈ ਲਈ ਰਾਜ ਨੂੰ ਆਰਥਿਕ ਖੁਸ਼ਹਾਲੀ ਦੇ ਰਵਾਇਤੀ ਰਾਹ ਉਤੇ ਮੁੜ ਤੋਰਨ ਦਾ ਇਕ ਸਪੱਸ਼ਟ ਨਿਸ਼ਾਨਾ ਸੀ। ਬਹੁਤ ਤਸੱਲੀ ਅਤੇ ਭਰੋਸੇ ਨਾਲ, ਮੈਂ ਇਹ ਗੱਲ ਆਪ ਜੀ ਦੇ ਨਾਲ ਸਾਂਝੀ ਕਰਨ ਵਿਚ ਖੁਸ਼ੀ ਮਹਿਸੂਸ ਕਰਦਾ ਹਾਂ ਕਿ ਮੇਰੀ ਸਰਕਾਰ ਰਾਜ ਦੇ ਲੋਕਾਂ ਦੀਆਂ ਆਸ਼ਾਵਾਂ ਉਤੇ ਪੂਰਾ ਉਤਰੀ ਹੈ। ਰਾਜ ਵਿਚ ਇਸ ਸਮੇਂ ਅਮਨ ਅਤੇ ਖੁਸ਼ਹਾਲੀ ਦਾ ਬੋਲ-ਬਾਲਾ ਹੈ। ਇਸ ਦੇ ਨਾਲ ਹੀ ਮੇਰੀ ਸਰਕਾਰ ਇਧਰ ਉਧਰ ਸਰਗਰਮ ਕੁਝ ਕੁ ਟਾਂਵੇ ਟਾਂਵੇਂ ਰਾਸ਼ਟਰ ਵਿਰੋਧੀ ਟੋਲਿਆਂ ਦੇ ਸੰਭਾਵੀ ਮਨਸੂਬਿਆਂ ਬਾਰੇ ਵੀ ਪੂਰੀ ਤਰ੍ਹਾਂ ਸੁਚੇਤ ਹੈ, ਜਿਸ ਕਾਰਨ ਇਹ ਦਹਿਸ਼ਤ ਵਿਰੋਧੀ ਕਾਰਵਾਈਆਂ ਤੇ ਬੜੀ ਕੜੀ ਨਜ਼ਰ ਰੱਖ ਰਹੀ ਹੈ। ਹਰੇਕ ਖੇਤਰ ਭਾਵੇਂ ਇਹ ਕਾਨੂੰਨ ਅਤੇ ਵਿਵਸਥਾ, ਖੇਤੀਬਾੜੀ, ਉਦਯੋਗ, ਕਿਰਤ ਪ੍ਰਸ਼ਾਸਨ ਜਾਂ ਜੀਵਨ-ਮਿਆਰ ਵਿਚ ਸੁਧਾਰ ਲਿਆਉਣ ਦਾ ਹੋਵੇ, ਵਿਚ ਲੋਕਾਂ ਦੇ ਮਨੋਬਲ ਅਤੇ ਵਿਸ਼ਵਾਸ ਨੂੰ ਚੜ੍ਹਦੀ ਕਲਾ ਵਿਚ ਰੱਖਣਾ ਮੇਰੀ ਸਰਕਾਰ ਦਾ ਇਕੋ ਇਕ ਪਰਮ ਉਦੇਸ਼ ਹੈ।

ਇਹ ਮਾਣ ਵਾਲੀ ਗੱਲ ਹੈ ਕਿ ਰਾਸ਼ਟਰੀ ਅਨਾਜ ਭੰਡਾਰ ਵਿਚ ਪੰਜਾਬ ਸਭ ਤੋਂ ਵੱਧ ਅਨਾਜ ਦਾ ਯੋਗਦਾਨ ਪਾਉਣ ਵਾਲਾ ਰਾਜ ਹੈ (ਥੰਪਿੰਗ) ਆਪ ਜੀ ਨੂੰ ਇਹ ਜਾਣ ਕੇ ਵੀ ਖੁਸ਼ੀ ਹੋਵੇਗੀ ਕਿ ਮੇਰੀ ਸਰਕਾਰ 16 ਸਾਲ ਦੇ ਅਰਸੇ ਬਾਅਦ ਇਕ ਤ੍ਰੈਪੱਖੀ ਪੰਚਾਇਤੀ ਰਾਜ ਪ੍ਰਣਾਲੀ ਕਾਇਮ ਕਰਕੇ ਹੇਠਲੇ ਪਧਰ ਤਕ ਲੋਕਰਾਜੀ ਪ੍ਰਬੰਧ ਮੁਕੰਮਲ ਤੌਰ ਤੇ ਬਹਾਲ ਕਰਨ ਵਿਚ ਦੇਸ਼ ਵਿਚ ਸਭ ਤੋਂ ਅੱਗੇ ਰਹੀ ਹੈ। (ਥੰਪਿੰਗ) ਰਾਜ ਖਰਚ ਵਿਚ ਕਿਫਾਇਤ, ਪ੍ਰਸ਼ਾਸਨਿਕ ਪੁਨਰ ਨਿਰਮਾਣ, ਪਬਲਿਕ ਅਦਾਰਿਆਂ ਦੇ ਸੰਗਠਨਾਤਮਕ ਸੁਧਾਰ ਅਤੇ ਰਾਜ ਦੇ ਵਿਕਾਸ ਲਈ ਅਸਰਦਾਰ ਵਸੀਲੇ ਮੁੜ ਜੁਟਾਉਣ ਸਬੰਧੀ ਵੀ ਜਾਗਰੂਕ ਹੈ।

**ਖੇਤੀਬਾੜੀ**

ਖੇਤੀਬਾੜੀ ਰਾਜ ਦੀ ਆਰਥਿਕਤਾ ਦਾ ਮੁੱਖ ਧੁਰਾ ਹੋਣ ਕਾਰਣ ਇਸਦੇ ਉਤਪਾਦਨ ਦੇ ਮਿਆਰ ਅਤੇ ਮਾਤਰਾ ਦੋਹਾਂ ਵਿਚ ਸੁਧਾਰ ਲਿਆਉਣ ਵੱਲ ਪੂਰਾ ਜ਼ੋਰ ਦਿੱਤਾ ਜਾ ਰਿਹਾ ਹੈ। ਪਿਛਲੇ ਸਾਲ ਇਸ ਖੇਤਰ ਵਿਚ 90.00 ਕਰੋੜ ਰੁਪਏ ਦਾ ਕੁਲ ਖਰਚ ਕੀਤਾ ਗਿਆ ਸੀ ਅਤੇ ਆਉਂਦੇ ਸਾਲ ਦੌਰਾਨ ਕਿਸਾਨਾਂ ਦੀ ਖੁਸ਼ਹਾਲੀ ਵਿਚ ਵਾਧਾ ਕਰਨ ਦੇ ਮੰਤਵ ਲਈ ਇਸ ਤੋਂ ਵੀ ਵੱਧ ਖਰਚ ਕੀਤਾ ਜਾਵੇਗਾ। ਕਿਸਾਨਾਂ ਲਈ ਸੁਧਰੇ ਹੋਏ ਅਤੇ ਰੋਗ ਰਹਿਤ ਬੀਜ ਮਿਲਣੇ ਯਕੀਨੀ ਬਣਾਉਣ ਲਈ ਪਹਿਲੀ ਜੁਲਾਈ, 1994 ਤੋਂ ਬੀਜ ਕੰਟਰੋਲ ਆਦੇਸ਼ ਲਾਗੂ ਕੀਤਾ ਗਿਆ ਹੈ। ਕੀਟ ਨਾਸ਼ਕ ਦਵਾਈਆਂ ਅਤੇ ਰਸਾਇਣਿਕ ਖਾਦਾਂ ਦੇ ਮਿਆਰ ਦੀ ਜਾਂਚ ਕਰਨ ਲਈ ਵਿਸ਼ੇਸ਼ ਮੁਹਿੰਮਾਂ ਚਲਾਈਆਂ ਗਈਆਂ ਸਨ। ਆਪ ਜੀ ਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਪੰਜਾਬ ਰਾਜ ਦੇ ਖੇਤੀਬਾੜੀ ਵਿਭਾਗ ਨੇ 1994 ਵਿਚ ਦੂਜੇ ਸਾਲ ਵੀ ਰਾਸ਼ਟਰੀ ਉਤਪਾਦਕਤਾ ਪੁਰਸਕਾਰ ਹਾਸਲ ਕੀਤਾ ਹੈ। (ਥੰਪਿੰਗ) ਖੇਤੀਬਾੜੀ ਪੈਟਰਨ ਵਿਚ ਵੰਨ-ਸੁਵੰਨਤਾ ਲਿਆਉਣ ਲਈ, ਸਬਜ਼ੀਆਂ

ਅਤੇ ਖੁੰਬਾਂ ਦੀ ਕਾਸ਼ਤ ਸਬੰਧੀ ਪਿੰਡਾਂ ਵਿਚ ਪ੍ਰਚਾਰ ਕੀਤਾ ਜਾ ਰਿਹਾ ਹੈ ਅਤੇ ਇਸ ਮੰਤਵ ਲਈ ਹਰੇਕ ਬਲਾਕ ਵਿਚੋਂ ਦੋ ਪਿੰਡ ਚੁਣੇ ਗਏ ਹਨ। ਭੋਂ-ਸੰਭਾਲ ਪਰੋਗਰਾਮ ਅਧੀਨ ਕੰਡੀ ਖੇਤਰ ਵਿਚ 2200 ਹੈਕਟੇਅਰ ਜ਼ਮੀਨ ਨੂੰ ਪਾਣੀ ਮੁਹੱਈਆ ਕੀਤਾ ਗਿਆ ਹੈ। ਇਥੋਂ ਤਕ ਕਿ ਬੇਟ ਖੇਤਰ ਵਿਚ ਪੀਣ ਵਾਲੇ ਪਾਣੀ ਦੀ ਸਮੱਸਿਆ ਨੂੰ ਵੀ ਹੱਲ ਕਰ ਲਿਆ ਗਿਆ ਹੈ। ਇਸ ਖੇਤਰ ਵਿਚ ਸਿੰਜਾਈ ਸਹੂਲਤਾਂ ਵਿਚ ਵਾਧਾ ਕਰਨ ਲਈ ਹਰੇਕ ਪਿੰਡ ਵਿਚ ਇਕ ਡੂੰਘਾ ਟਿਊਬਵੈੱਲ ਸਥਾਪਤ ਕਰਨ ਦਾ ਪਰੋਗਰਾਮ ਆਰੰਭ ਕੀਤਾ ਗਿਆ ਹੈ।

ਕਿਸਾਨਾਂ ਨੂੰ ਘੱਟ ਖਰਚੇ ਨਾਲ ਕੱਲਰ ਜ਼ਮੀਨ ਨੂੰ ਵਾਹੀਯੋਗ ਬਣਾਉਣ ਦੇ ਸਮਰੱਥ ਕਰਨ ਲਈ ਜਿਪਸਮ ਦੀ ਕੀਮਤ 340 ਰੁਪਏ ਪ੍ਰਤੀ ਮੀਟ੍ਰਿਕ ਟਨ ਤੋਂ ਘਟਾ ਕੇ 120 ਰੁਪਏ ਪ੍ਰਤੀ ਮੀਟ੍ਰਿਕ ਟਨ ਕਰ ਦਿੱਤੀ ਗਈ ਹੈ।

ਕਿੰਨੂਆਂ ਦੇ ਮੰਡੀਕਰਨ ਲਈ, ਖਾਸ ਕਰਕੇ ਉਨ੍ਹਾਂ ਨੂੰ ਮਾਰੀਸ਼ਸ਼ ਯੂਨਾਈਟਿਡ ਅਰਬ ਐਮਰੇਟੀਜ਼ ਅਤੇ ਸ੍ਰੀ ਲੰਕਾ ਨਿਰਯਾਤ ਕਰਨ ਲਈ, ਇਹਨਾਂ ਦੀ ਵਿਸ਼ੇਸ਼ ਪ੍ਰੋਸੈਸਿੰਗ ਕਰਕੇ ਗ੍ਰੇਡਿੰਗ ਕੀਤੀ ਗਈ ਹੈ।

**ਪਸ਼ੂ ਪਾਲਣ ਅਤੇ ਡੇਅਰੀ ਉਦਯੋਗ**

ਪੰਜਾਬ ਦੇਸ਼ ਵਿਚ ਚਿੱਟੇ ਇਨਕਲਾਬ ਵੱਲ ਬੜੀ ਤੇਜ਼ੀ ਨਾਲ ਵੱਧ ਰਿਹਾ ਹੈ। ਪਸ਼ੂ ਪਾਲਣ ਵਿਭਾਗ ਬਾਇਓ ਤਕਨਾਲੋਜੀ ਦੀ ਨਵੀਂ ਤਕਨੀਕ ਦੀ ਵਰਤੋਂ ਕਰਕੇ ਪਸ਼ੂਆਂ ਦੀਆਂ ਸੁਦੇਸ਼ੀ ਨਸਲਾਂ ਵਿਚ ਸੁਧਾਰ ਲਿਆਉਣ ਸਬੰਧੀ ਵਿਸ਼ੇਸ਼ ਪਰੋਗਰਾਮ ਹੱਥ ਵਿਚ ਲੈ ਰਿਹਾ ਹੈ। ਬਠਿੰਡਾ ਜ਼ਿਲ੍ਹੇ ਵਿਚ ਇਕ ਵੀਰਜ ਬੈਂਕ ਕਾਇਮ ਕੀਤਾ ਜਾ ਰਿਹਾ ਹੈ ਅਤੇ ਚਾਲੂ ਸਾਲ ਦੌਰਾਨ 300 ਨਵੀਆਂ ਪਸ਼ੂ-ਚਿਕਿਤਸਾ-ਡਿਸਪੈਂਸਰੀਆਂ ਅਤੇ ਪੰਜ ਨਵੇਂ ਪਸ਼ੂ-ਇਲਾਜ ਹਸਪਤਾਲ ਖੋਲ੍ਹੇ ਜਾ ਰਹੇ ਹਨ। ਰਾਜ ਵਿਚ ਹਰੇਕ 5-6 ਪਿੰਡਾਂ ਪਿਛੇ ਔਸਤਨ ਇਕ ਪਸ਼ੂ-ਇਲਾਜ ਸੰਸਥਾ ਹੈ। ਛੇ ਮੌਜੂਦਾ ਪੋਲੀਕਲਿਨਿਗ ਤੋਂ ਇਲਾਵਾ ਰੋਪੜ, ਫਿਰੋਜ਼ਪੁਰ, ਮਾਨਸਾ ਅਤੇ ਬਠਿੰਡਾ ਵਿਚ ਚਾਰ ਹੋਰ ਪੋਲੀ-ਕਲੀਨਿਕਾਂ ਬਣਾਈਆਂ ਜਾਣਗੀਆਂ ਜਦ ਕਿ ਬਲਾਕ ਪੱਧਰ ਦੇ ਹਸਪਤਾਲਾਂ ਵਿਚ 120 ਰੋਗ-ਲੱਛਣ ਲੈਬਾਰਟਰੀਆਂ ਕਾਇਮ ਕੀਤੀਆਂ ਗਈਆਂ ਹਨ। ਦੂਰ-ਦਰਾਜ਼ ਇਲਾਕਿਆਂ ਵਿਚ ਪਸ਼ੂ-ਇਲਾਜ਼ ਸਬੰਧੀ ਸਹੂਲਤਾਂ ਮੁਹੱਈਆ ਕਰਨ ਲਈ 45 ਗਸ਼ਤੀ ਪਸ਼ੂ-ਇਲਾਜ ਯੂਨਿਟਾਂ ਕੰਮ ਕਰ ਰਹੀਆਂ ਹਨ। ਵਿਭਾਗ, ਦੋ ਭੇਡ ਨਸਲਕਸ਼ੀ ਫਾਰਮ, ਸੱਤ ਸੂਰ ਨਸਲਕਸ਼ੀ ਫਾਰਮ ਅਤੇ ਪੰਜ ਮੁਰਗੀ ਨਸਲਕਸ਼ੀ ਫਾਰਮ ਵੀ ਚਲਾ ਰਿਹਾ ਹੈ। ਮੇਰੀ ਸਰਕਾਰ ਨੇ ਬਠਿੰਡਾ ਜ਼ਿਲ੍ਹੇ ਵਿਚ ਇਕ ਨਵਾਂ ਪਸ਼ੂ-ਚਿਕਿਤਸਾ ਕਾਲਜ ਖੋਲ੍ਹਣ ਦਾ ਵੀ ਫੈਸਲਾ ਕੀਤਾ ਹੈ ਜਿਥੇ ਕਲਾਸਾਂ ਜਲਦੀ ਹੀ ਸ਼ੁਰੂ ਕਰ ਦਿੱਤੀਆਂ ਜਾਣਗੀਆਂ।

ਪੰਜਾਬ ਨੇ 770 ਮਿਲੀ-ਲੀਟਰ ਰੋਜ਼ਾਨਾਂ ਦੀ ਸਭ ਤੋਂ ਵੱਧ ਪ੍ਰਤੀ ਜੀਅ ਦੁੱਧ ਉਪਲੱਬਧਤਾ ਦਾ ਟੀਚਾ ਪ੍ਰਾਪਤ ਕਰ ਲਿਆ ਹੈ ਅਤੇ ਰਾਜ ਆਪਣੇ ਸਾਲਾਨਾ 59.70 ਲੱਖ ਮੀਟ੍ਰਕ ਟਨ ਦੇ

[ਸ੍ਰੀ ਸਪੀਕਰ]

ਦੁੱਧ ਉਤਪਾਦਨ ਸਦਕਾ ਕੁਲ ਰਾਸ਼ਟਰੀ ਦੁੱਧ ਉਤਪਾਦਨ ਦਾ 10 ਫੀਸਦੀ ਯੋਗਦਾਨ ਪਾ ਰਿਹਾ ਹੈ। ਵਿਭਾਗ ਆਪਣੇ ਸੁਚੱਜੇ ਬੁਨਿਆਦੀ ਢਾਂਚੇ ਰਾਹੀਂ ਪਿੰਡਾਂ ਵਿਚ ਉਨ੍ਹਾਂ ਲੋਕਾਂ ਲਈ ਪੰਜ-ਰੋਜ਼ਾ ਸਿਖਲਾਈ ਕੋਰਸ ਚਲਾਉਂਦਾ ਹੈ ਜੋ ਡੇਅਰੀ ਉਦਯੋਗ ਨੂੰ ਕਿੱਤੇ ਦੇ ਤੌਰ ਤੇ ਅਪਣਾਉਣਾ ਚਾਹੁੰਦੇ ਹਨ। ਵਿਭਾਗ ਨੇ ਹੁਣ ਤੱਕ 1.20 ਲੱਖ ਤੋਂ ਵੱਧ ਕਿਸਾਨਾਂ ਨੂੰ ਸਿਖਲਾਈ ਦੇ ਦਿੱਤੀ ਹੈ ਅਤੇ ਲਗਭਗ ਬਾਰਾਂ ਹਜ਼ਾਰ ਡੇਅਰੀ ਯੂਨਿਟਾਂ ਕਾਇਮ ਕੀਤੇ ਜਾਣ ਵਿਚ ਮੱਦਦ ਕੀਤੀ ਹੈ। ਕਿਉਂਜੋ ਡੇਅਰੀ ਉਦਯੋਗ ਕਿਸਾਨਾ ਲਈ ਵਧੇਰੇ ਲਾਹੇਵੰਦ ਕਿੱਤਾ ਹੈ, ਮੇਰੀ ਸਰਕਾਰ ਦੀ ਇਸ ਪਹਿਲੂ ਤੇ ਹੋਰ ਜ਼ੋਰ ਦੇਣ ਦੀ ਯੋਜਨਾ ਹੈ।

**ਮੱਛੀ ਪਾਲਣ**

ਖੇਤੀਬਾੜੀ ਅਤੇ ਡੇਅਰੀ ਉਦਯੋਗ ਵਿਚ ਸ਼ੋਹਰਤ ਹਾਸਲ ਕਰਨ ਤੋਂ ਬਾਅਦ, ਰਾਜ ਮੱਛੀ-ਪਾਲਣ ਖੇਤਰ ਵਿਚ ਵੀ ਉਹੀ ਸ਼ੋਹਰਤ ਹਾਸਲ ਕਰਨ ਲਈ ਦ੍ਰਿੜ ਸੰਕਲਪ ਹੈ। ਇਸ ਸਮੇਂ ਰਾਜ ਨੇ 4100 ਕਿਲੋਗਰਾਮ ਪ੍ਰਤੀ ਹੈਕਟੇਅਰ ਦੀ ਔਸਤ ਉਤਪਾਦਕਤਾ ਪ੍ਰਾਪਤ ਕਰ ਲਈ ਹੈ ਜਦ ਕਿ ਰਾਸ਼ਟਰੀ ਔਸਤ 2105 ਕਿਲੋਗਰਾਮ ਹੈ। ਮੱਛੀ ਪਾਲਣ ਧੰਦਾ ਸਮਾਜ ਦੇ ਕਮਜ਼ੋਰ ਵਰਗਾਂ ਅਤੇ ਅਨੁਸੂਚਿਤ ਜਾਤੀਆਂ ਲਈ ਰੋਜ਼ਗਾਰ ਦਾ ਇੱਕ ਨਵਾਂ ਵਸੀਲਾ ਬਣ ਰਿਹਾ ਹੈ। ਮੇਰੀ ਸਰਕਾਰ ਦੀ ਰਾਜ ਵਿਚ ਝੀਂਗਾ ਮੱਛੀ ਪਾਲਣ ਅਰੰਭ ਕਰਨ ਦੀ ਵੀ ਯੋਜਨਾ ਹੈ ਤਾਂ ਜੋ ਰਾਜ ਵਿਚ ਲੋਕਾਂ ਨੂੰ ਵੱਧ ਤੋਂ ਵੱਧ ਮੱਛੀ ਖੁਰਾਕ ਹਾਸਲ ਹੋ ਸਕੇ ਅਤੇ ਇਸ ਸਿਲਸਿਲੇ ਵਿਚ ਕਿਸਾਨਾਂ ਦਾ ਆਮਦਨ ਪੱਧਰ ਵੀ ਉਚੇਰਾ ਹੋ ਸਕੇ।

ਛੇਤੀ ਹੀ ਮਾਨਸਾ ਜ਼ਿਲ੍ਹੇ ਨੂੰ ਵੀ ਮੱਛੀ ਪੂੰਗ ਫਾਰਮ ਦੇ ਤਹਿਤ ਲਿਆਂਦਾ ਜਾਵੇਗਾ ਅਤੇ ਇਸ ਪ੍ਰਕਾਰ ਰਾਜ ਦੇ ਸਾਰੇ ਜ਼ਿਲ੍ਹੇ ਮੱਛੀ ਪੂੰਗ ਫਾਰਮਾਂ ਦੇ ਘੇਰੇ ਵਿਚ ਆ ਜਾਣਗੇ।

**ਜੰਗਲਾਤ**

ਰਾਜ ਦੀ ਕੁਲ ਜ਼ਮੀਨ ਦਾ ਕੇਵਲ 5.76 ਫੀਸਦੀ ਰਕਬਾ ਜੰਗਲਾਤ ਅਧੀਨ ਹੈ ਜੋ ਕਿ ਰਾਸ਼ਟਰੀ ਔਸਤ ਦਾ ਲਗਭਗ 1/6 (ਛੇਵਾਂ) ਹਿੱਸਾ ਹੈ। ਇਸ ਗੱਲ ਨੂੰ ਯਕੀਨੀ ਬਣਾਉਣ ਲਈ ਕਿ ਰਾਜ ਪਰਸਿਥਿਤ ਵਿਗਿਆਨ ਸਬੰਧੀ ਸੰਤੁਲਨ ਕਾਇਮ ਰੱਖਦਾ ਹੈ, ਰੇਲਵੇ ਲਾਈਨਾਂ, ਸੜਕਾਂ, ਨਹਿਰਾਂ, ਨਾਲਿਆਂ ਦੇ ਨਾਲ ਨਾਲ ਨਿੱਜੀ ਮਾਲਕੀ ਵਾਲੀਆਂ ਜ਼ਮੀਨਾਂ ਤੋਂ ਇਲਾਵਾ ਹੋਰ ਸਰਕਾਰੀ ਜ਼ਮੀਨਾਂ ਉਤੇ ਰੁੱਖ ਲਾਉਣ ਲਈ ਚਾਲੂ ਸਾਲ ਦੌਰਾਨ 13.5 ਕਰੋੜ ਰੁਪਏ ਦੀ ਰਕਮ ਖਰਚ ਕੀਤੀ ਜਾ ਰਹੀ ਹੈ। ਗਰੀਬ ਲੋਕਾਂ ਦੇ ਲਾਭ ਲਈ ਵਣ-ਪਾਲਣ ਪਰੋਗਰਾਮ ਨੂੰ ਵੀ ਪੱਛੜੇ ਕੰਡੀ ਖੇਤਰ ਵਿਚ ਤੋਂ ਸੁਰੱਖਿਆ ਪਰੋਗਰਾਮਾਂ ਨਾਲ ਸ਼ਾਮਲ ਕੀਤਾ ਜਾ ਰਿਹਾ ਹੈ।

**ਸਹਿਕਾਰਤਾ**

ਸਹਿਕਾਰਤਾ ਵਿਭਾਗ, ਪੰਜਾਬ ਰਾਜ ਦੇ ਵਿਕਾਸ ਵਿਚ ਵਡਮੁੱਲਾ ਯੋਗਦਾਨ ਪਾ ਰਿਹਾ ਹੈ ਅਤੇ ਇਹ 90 ਫੀਸਦੀ ਤੋਂ ਵੱਧ ਕਿਸਾਨ ਪਰਿਵਾਰਾਂ ਦੀ ਸੇਵਾ ਵਿਚ ਜੁਟਿਆ ਹੋਇਆ ਹੈ (ਰਾਜ

ਅੰਦਰ 25358 ਸਹਿਕਾਰੀ ਸਭਾਵਾਂ ਹਨ, ਜਿਨ੍ਹਾਂ ਦੇ 40.67 ਲੱਖ ਮੈਂਬਰ ਹਨ ਅਤੇ ਜਿਨ੍ਹਾਂ ਦੀ ਸਾਲਾਨਾ ਕਾਰਜਕਾਰੀ ਪੂੰਜੀ 5779.06 ਕਰੋੜ ਰੁਪਏ ਹੈ) । ਪੰਜਾਬ ਰਾਜ ਸਹਿਕਾਰੀ ਬੈਂਕ 17 ਕੇਂਦਰੀ ਸਹਿਕਾਰੀ ਬੈਂਕਾਂ, ਜਿਨ੍ਹਾਂ ਦੀਆਂ 686 ਸ਼ਾਖਾਵਾਂ ਹਨ, ਰਾਹੀਂ ਅਤੇ 3099 ਮੁਢਲੀਆਂ ਸਹਿਕਾਰੀ ਜ਼ਰਾਇਤੀ ਸਭਾਵਾਂ ਰਾਹੀ ਅਲਪਕਾਲੀ ਕਰਜ਼ੇ ਦੇ ਰਿਹਾ ਹੈ। ਸਾਲ 1994-95 ਦੇ ਦੌਰਾਨ ਇਨ੍ਹਾਂ ਬੈਂਕਾਂ ਨੇ 525 ਕਰੋੜ ਰੁਪਏ ਦੇ ਟੀਚੇ ਦੇ ਮੁਕਾਬਲੇ ਨਵੰਬਰ, 1994 ਤੱਕ 668.72 ਕਰੋੜ ਰੁਪਏ ਦੇ ਅਲਪਕਾਲੀ ਕਰਜ਼ੇ ਦਿੱਤੇ ਹਨ।

ਇਸ ਸਮੇਂ ਕਿਸਾਨਾਂ ਦੀਆਂ ਦੀਰਘਕਾਲੀ ਕਰਜ਼ਾ ਲੋੜਾਂ ਪੂਰੀਆਂ ਕਰਨ ਲਈ 71 ਮੁੱਢਲੇ ਸਹਿਕਾਰੀ ਜ਼ਰਾਇਤੀ ਵਿਕਾਸ ਬੈਂਕ ਕੰਮ ਕਰ ਰਹੇ ਹਨ। ਰਾਜ ਵਿਚ ਮੁੱਢਲੇ ਜ਼ਰਾਇਤੀ ਵਿਕਾਸ ਬੈਂਕਾਂ ਦੇ 507665 ਕਿਸਾਨ ਮੈਂਬਰ ਹਨ ਜਿਨ੍ਹਾਂ ਦੀ ਹਿੱਸਾ-ਪੂੰਜੀ 15.94 ਕਰੋੜ ਰੁਪਏ ਦੀ ਹੈ। 1995-96 ਦੌਰਾਨ 153.50 ਕਰੋੜ ਰੁਪਏ ਦੇ ਕਰਜ਼ੇ ਦੇਣ ਦਾ ਟੀਚਾ ਹੈ (ਰਾਜ ਵਿਚ ਚਿੱਟਾ ਅਤੇ ਨੀਲਾ ਇਨਕਲਾਬ ਲਿਆਉਣ ਲਈ ਬੈਂਕ ਡੇਅਰੀ ਅਤੇ ਮੱਛੀ ਉਦਯੋਗ ਲਈ ਵੀ ਕਰਜ਼ੇ ਦੇ ਰਹੇ ਹਨ)।

ਮਾਰਕਫੈੱਡ ਏਸ਼ੀਆ ਵਿਚ ਸਭ ਤੋਂ ਵੱਡੀ ਸਹਿਕਾਰੀ ਸੰਸਥਾ ਹੈ ਜਿਸ ਦੀ ਸਾਲਾਨਾ ਵਪਾਰ ਆਮਦਨ 3408 ਕਰੋੜ ਰੁਪਏ ਤੋਂ ਵੱਧ ਹੈ। ਆਪਣੀਆਂ 119 ਸ਼ਾਖਾਵਾਂ 19 ਐਗਰੋ ਸੇਵਾ ਕੇਂਦਰਾਂ ਅਤੇ 3499 ਮੁਢਲੀਆਂ ਸਹਿਕਾਰੀ ਜ਼ਰਾਇਤੀ ਸਭਾਵਾਂ ਰਾਹੀਂ ਮਾਰਕਫੈੱਡਾਂ ਕਿਸਾਨਾਂ ਨੂੰ ਉਨ੍ਹਾਂ ਦੇ ਘਰਾਂ ਦੇ ਨੇੜੇ ਹੀ ਰਸਾਇਣਿਕ ਖਾਦਾਂ ਅਤੇ ਕੀਟ-ਨਾਸ਼ਕ ਦਵਾਈਆਂ ਮੁਹੱਈਆ ਕਰਵਾ ਰਿਹਾ ਹੈ। ਮਾਰਕਫੈੱਡ ਕਪਾਹ, ਕਣਕ ਅਤੇ ਝੋਨੇ ਦੀ ਖਰੀਦ ਦਾ ਕੰਮ ਵੀ ਕਰ ਰਿਹਾ ਹੈ। ਸਾਲ 1995-96 ਦੌਰਾਨ ਮਾਰਕਫੈੱਡ ਦੀ ਹੋਰ ਖੇਤੀ ਵਿਕਾਸ ਪ੍ਰਾਜੈਕਟ ਸਥਾਪਤ ਕਰਨ ਦੀ ਵੀ ਤਜਵੀਜ਼ ਹੈ।

ਮਿਲਕਫੈਡ ਜ਼ਿਲ੍ਹਾ ਸਹਿਕਾਰੀ ਦੁੱਧ ਯੂਨੀਅਨਾਂ ਅਤੇ ਦਿਹਾਤੀ ਦੁੱਧ ਉਤਪਾਦਕ ਸਹਿਕਾਰੀ ਸਭਾਵਾਂ ਰਾਹੀਂ ਛੋਟੇ ਕਿਸਾਨਾਂ ਨੂੰ ਦੁੱਧ ਦੀਆਂ ਲਾਹੇਵੰਦੀਆਂ ਕੀਮਤਾਂ ਦੇਣੀਆਂ ਯਕੀਨੀ ਬਣਾਉਣ ਦੇ ਕੰਮ ਵਿੱਚ ਅਹਿਮ ਰੋਲ ਅਦਾ ਕਰ ਰਿਹਾ ਹੈ ਤਾਂ ਜੋ ਕਮਜ਼ੋਰ ਵਰਗਾਂ ਅਤੇ ਛੋਟੇ ਕਿਸਾਨਾਂ ਦੇ ਜੀਵਨ-ਮਿਆਰ ਨੂੰ ਬਿਹਤਰ ਬਣਾਇਆ ਜਾ ਸਕੇ। ਮਿਲਕਫੈੱਡ ਦੀ ਸਾਲਾਨਾ ਵੱਟਤ 250 ਕਰੋੜ ਰੁਪਏ ਦੀ ਹੈ ਅਤੇ ਇਹ ਦਿਹਾਤੀ ਖੇਤਰਾਂ ਵਿਚੋਂ ਔਸਤਨ 6.25 ਲੱਖ ਲੀਟਰ ਦੁੱਧ ਰੋਜ਼ਾਨਾ ਇਕੱਤਰ ਕਰਦੀ ਹੈ।

ਹਾਊਸਫੈੱਡ ਮੁੱਢਲੀਆਂ ਸਹਿਕਾਰੀ ਮਕਾਨ ਉਸਾਰੀ ਸਭਾਵਾਂ ਰਾਹੀਂ ਸਮਾਜ ਦੇ ਕਮਜ਼ੋਰ ਤਬਕਿਆਂ ਦੇ ਲੋਕਾਂ ਨੂੰ ਮਕਾਨ ਉਸਾਰੀ ਲਈ ਸਸਤੀਆਂ ਵਿਆਜ ਦਰਾਂ ਉਤੇ ਕਰਜ਼ੇ ਮੁਹੱਈਆ ਕਰ ਰਿਹਾ ਹੈ। ਸਾਲ 1995-96 ਦੇ ਦੌਰਾਨ ਕਮਜ਼ੋਰ ਤਬਕੇ ਦੇ ਲੋਕਾਂ ਨੂੰ ਸ਼ਹਿਰੀ ਇਲਾਕਿਆਂ

[ਸ੍ਰੀ ਸਪੀਕਰ]

ਵਿਚ 800 ਮਕਾਨਾਂ ਦੀ ਉਸਾਰੀ ਲਈ ਕਰਜ਼ੇ ਵਜੋਂ 16.00 ਕਰੋੜ ਰੁਪਏ ਅਤੇ ਦਿਹਾਤੀ ਖੇਤਰਾਂ ਵਿਚ 1000 ਮਕਾਨਾਂ ਦੀ ਉਸਾਰੀ ਲਈ ਕਰਜ਼ੇ ਵਜੋਂ 14.00 ਕਰੋੜ ਰੁਪਏ ਦੇਣ ਦਾ ਟੀਚਾ ਮਿਥਿਆ ਗਿਆ ਹੈ।

ਚਾਲੂ ਵਿੱਤੀ ਸਾਲ ਦੇ ਦੌਰਾਨ, ਵੀਵਕੋ ਦੀ ਜ਼ਿਲਾ ਲੁਧਿਆਣਾ ਦੇ ਹੰਬੜਾ ਪਿੰਡ ਵਿਖੇ ਸ਼ੋਡੀ ਸਪਿਨਿੰਗ ਪਲਾਂਟ ਚਾਲੂ ਕਰਨ ਦੀ ਤਜਵੀਜ਼ ਹੈ ਜਿਸ ਰਾਹੀਂ ਸਹਿਕਾਰੀ ਬੁਣਕਰ ਸਭਾਵਾਂ ਨੂੰ ਉਚਿਤ ਦਰਾਂ ਤੇ ਚੰਗੇ ਮਿਆਰ ਦਾ ਧਾਗਾ ਮਿਲ ਸਕੇਗਾ।

**ਸਿੰਜਾਈ**

ਮੇਰੀ ਸਰਕਾਰ ਦਾ ਉਪਲੱਬਧ ਪ੍ਰਤੀ ਯੂਨਿਟ ਜਲ ਸਾਧਨਾਂ ਤੋਂ ਵੱਧ ਤੋਂ ਵੱਧ ਉਤਪਾਦਨ ਲੈਣ ਦਾ ਟੀਚਾ ਹੈ। ਸਾਲ 1993-94 ਵਿਚ 94.3 ਕਰੋੜ ਰੁਪਏ ਦੇ ਖਰਚੇ ਦੇ ਮੁਕਾਬਲੇ ਮੇਰੀ ਸਰਕਾਰ ਦੁਆਰਾ 1994-95 ਦੌਰਾਨ ਸਿੰਜਾਈ ਸੈਕਟਰ ਵਿਚ ਤਕਰੀਬਨ 135.4 ਕਰੋੜ ਰੁਪਏ ਦਾ ਖਰਚ ਕੀਤੇ ਜਾਣ ਦੀ ਸੰਭਾਵਨਾ ਹੈ। (ਥੰਪਿੰਗ) ਸਿੰਜਾਈ ਪ੍ਰਣਾਲੀ ਨੂੰ ਆਧੁਨਿਕ ਬਣਾਉਣ ਲਈ ਸਰਕਾਰ ਨਹਿਰਾਂ ਅਤੇ ਨਾਲਿਆਂ ਨੂੰ ਪੱਕਾ ਕਰ ਰਹੀ ਹੈ। ਸੀਮਾਂਤੀ ਕਿਸਾਨਾਂ ਲਈ ਪਾਣੀ ਦੀ ਉਚਿਤ ਸਪਲਾਈ ਨੂੰ ਯਕੀਨੀ ਬਣਾਉਣ ਲਈ ਕੰਪਿਊਟਰਾਂ ਅਤੇ ਵਾਇਰਲੈਸ ਸੰਚਾਰ ਨੈਟਵਰਕ ਦੀ ਸਥਾਪਨਾ ਦੇ ਨਾਲ ਨਾਲ ਵੱਖ ਵੱਖ ਨਹਿਰਾਂ ਉਪਰ ਰੈਗੂਲੇਸ਼ਨ ਗੇਟ ਵੀ ਮੁਹੱਈਆ ਕੀਤੇ ਜਾ ਰਹੇ ਹਨ।

ਹੜ੍ਹ-ਕੰਟਰੋਲ ਕਾਰਜ ਪਰਮ ਅਗੇਤ ਵਾਲਾ ਖੇਤਰ ਹੈ, ਇਸ ਕਾਰਣ ਮੁੱਖ ਮੰਤਰੀ ਜੀ ਦੀ ਪ੍ਰਧਾਨਗੀ ਹੇਠ ਇਕ ਹੜ੍ਹ ਕੰਟਰੋਲ ਬੋਰਡ ਬਣਾਇਆ ਗਿਆ ਹੈ ਅਤੇ ਜ਼ਿਲ੍ਹਾਂ ਪੱਧਰ ਤੇ ਵਿਧਾਇਕਾਂ (ਐਮ.ਐਲ.ਏਜ਼) ਦੀ ਅਸਰਦਾਰ ਸ਼ਮੂਲੀਅਤ ਨੂੰ ਯਕੀਨੀ ਬਣਾਉਣ ਲਈ ਕਮੇਟੀਆਂ ਬਣਾਈਆ ਗਈਆਂ ਹਨ। ਰਣਜੀਤ ਸਾਗਰ ਡੈਮ ਨੂੰ ਸਮੇਂ ਸਿਰ ਮੁਕੰਮਲ ਕਰਨ ਲਈ ਨਿਰਮਾਣ ਕਾਰਜ ਪੂਰੇ ਜ਼ੋਰ-ਸ਼ੋਰ ਨਾਲ ਚੱਲ ਰਿਹਾ ਹੈ ਤਾਂ ਜੋ ਕਿਸਾਨਾਂ ਨੂੰ ਵਧੇਰੇ ਸਿੰਜਾਈ ਸਹੂਲਤਾਂ ਉਪਲੱਬਧ ਕਰਵਾਈਆਂ ਜਾ ਸਕਣ।

**ਉਦਯੋਗ**

ਮੈਨੂੰ ਇਸ ਮਹਾਨ ਸਦਨ ਦੇ ਮੈਂਬਰਾਂ ਨੂੰ ਇਹ ਜਾਣਕਾਰੀ ਦੇਣ ਵਿੱਚ ਫਖਰ ਮਹਿਸੂਸ ਹੋ ਰਿਹਾ ਹੈ ਕਿ ਮੇਰੀ ਸਰਕਾਰ ਦੇ ਅਣਥੱਕ ਉਪਰਾਲਿਆਂ ਸਦਕਾ ਅੱਜ ਪੰਜਾਬ ਉਦਯੋਗਿਕ ਸਰਮਾਇਆਕਾਰੀ ਦਾ ਇੱਕ ਬਹੁਤ ਹੀ ਚਹੇਤਾ ਮੁਕਾਮ ਬਣ ਗਿਆ ਹੈ। ਵੱਡੇ ਰਾਸ਼ਟਰੀ ਅਤੇ ਬਹੁ-ਰਾਸ਼ਟਰੀ ਉਦਯੋਗਪਤੀਆਂ ਨੇ ਰਾਜ ਵਿਚ ਆ ਕੇ ਉਦਯੋਗਿਕ ਉਤਪਾਦਨ ਦੇ ਆਧੁਨਿਕ ਸੈਕਟਰਾਂ ਵਿਚ ਪੂੰਜੀ ਲਗਾਉਣ ਦਾ ਕੰਮ ਆਰੰਭ ਕਰ ਦਿੱਤਾ ਹੈ। ਭਾਵੇਂ ਇਸ ਸਬੰਧ ਵਿਚ ਅਮਨ ਅਤੇ ਸ਼ਾਂਤੀ ਦੀ ਬਹਾਲੀ ਦਾ ਪ੍ਰਮੁੱਖ ਯੋਗਦਾਨ ਹੈ ਪਰੰਤੂ ਮੇਰੀ ਸਰਕਾਰ ਦੀਆਂ ਸਰਮਾਇਆਕਾਰ

ਮਿੱਤਰਤਾ ਵਾਲੀਆਂ ਪਾਲਸੀਆਂ ਨੇ ਵੀ ਇਸ ਧੰਨੇ ਇੱਕ ਅਹਿਮ ਭੂਮਿਕਾ ਨਿਭਾਈ ਹੈ। ਅੱਜ ਰਾਜ ਵਿਚ 1.85 ਲੱਖ ਤੋਂ ਵੀ ਵੱਧ ਛੋਟੇ ਪੈਮਾਨੇ ਦੀਆ ਯੂਨਿਟਾਂ ਹਨ, ਜਿਨ੍ਹਾਂ ਦਾ ਲਗਭਗ 1900 ਕਰੋੜ ਰੁਪਏ ਦਾ ਪੂੰਜੀ ਨਿਵੇਸ਼ ਹੈ ਜਦ ਕਿ 6100 ਕਰੋੜ ਰੁਪਏ ਤੋਂ ਵੱਧ ਪੂੰਜੀ ਨਿਵੇਸ਼ ਵਾਲੀਆਂ 460 ਤੋਂ ਵੱਧ ਵੱਡੀਆਂ ਅਤੇ ਦਰਮਿਆਨੀਆਂ ਯੂਨਿਟਾਂ ਰਾਜ ਅੰਦਰ ਕੰਮ ਕਰ ਰਹੀਆਂ ਹਨ। ਇਹ ਗੱਲ ਬਹੁਤ ਹੀ ਤਸੱਲੀ ਵਾਲੀ ਹੈ ਕਿ ਚਾਲੂ ਸਾਲ ਦੇ ਦੌਰਾਨ ਰਾਜ ਵਿਚੋਂ ਨਿਰਯਾਤ ਦੇ 2100 ਕਰੋੜ ਰੁਪਏ ਤੋਂ ਵੀ ਵੱਧ ਹੋਣ ਦੀ ਸੰਭਾਵਨਾ ਹੈ।

ਬੇਰੋਜ਼ਗਾਰ ਯੁਵਕਾਂ ਲਈ ਰੋਜਗਾਰ ਦੇ ਮੌਕਿਆਂ ਵਿਚ ਇਜਾਫਾ ਕਰਨ ਲਈ ਰਾਜ ਵਿਚ 7500 ਰੁਪਏ ਪ੍ਰਤੀ ਲਾਭਪਾਤਰ ਸਬਸਿਡੀ ਵਾਲੀ ਪ੍ਰਧਾਨ ਮੰਤਰੀ ਜੀ ਦੀ 'ਰੋਜਗਾਰ ਯੋਜਨਾ' ਲਾਗੂ ਕੀਤੀ ਜਾ ਰਹੀ ਹੈ ਅਤੇ ਇਸ ਨੂੰ ਚਾਲੂ ਸਾਲ ਦੇ ਦੌਰਾਨ 4900 ਲਾਭਪਾਤਰਾਂ ਨੂੰ ਲਾਭ ਮਿਲਣ ਦੀ ਸੰਭਾਵਨਾ ਹੈ।

ਮੇਰੀ ਸਰਕਾਰ ਨਾ ਕੇਵਲ ਨਵੇਂ ਉਦਯੋਗਾਂ ਦੀ ਸਥਾਪਨਾ ਲਈ ਉਤਸ਼ਾਹ ਦੇ ਰਹੀ ਹੈ ਬਲਕਿ ਇਹਨਾਂ ਸਬੰਧੀ ਬੁਨਿਆਦੀ ਢਾਂਚਾ ਵੀ ਸਥਾਪਤ ਕਰ ਰਹੀ ਹੈ ਤਾਂ ਜੋ ਉਦਯੋਗ ਅਨੁਕੂਲ ਤੇ ਸੰਗਠਿਤ ਵਾਤਾਵਰਣ ਅਨੁਸਾਰ ਅਤੇ ਆਧੁਨਿਕ ਤਰੀਕੇ ਨਾਲ ਵੱਧ ਫੁੱਲ ਸਕੇ। ਮੇਰੀ ਸਰਕਾਰ ਸੰਸਾਰ ਦੀਆਂ ਸਰਵੋਤਮ ਕੰਪਨੀਆਂ ਨੂੰ ਪੰਜਾਬ ਰਾਜ ਅੰਦਰ ਉਦਯੋਗ ਲਾਉਣ ਲਈ ਪਰੇਰਿਤ ਕਰਨ ਵੱਲ ਵੀ ਉਪਰਾਲੇ ਕਰ ਰਹੀ ਹੈ।

**ਡਾਕਟਰੀ ਸੰਭਾਲ ਅਤੇ ਡਾਕਟਰੀ ਸਿਖਿਆ**

ਮੇਰੀ ਸਰਕਾਰ ਆਉਂਦੀ ਸਦੀ ਤੱਕ ਸਭਨਾਂ ਨੂੰ ਮੁੱਢਲੀ ਸਿਹਤ ਸੰਭਾਲ ਮੁਹੱਈਆ ਕਰਾਉਣ ਲਈ ਵਚਨ ਬੱਧ ਹੈ। ਸਹਾਇਕ ਸਿਹਤ ਕੇਂਦਰ, ਪ੍ਰਾਇਮਰੀ ਸਿਹਤ ਕੇਂਦਰ ਅਤੇ ਦਿਹਾਤੀ ਹਸਪਤਾਲ ਸਥਾਪਤ ਕਰਕੇ ਸ਼ਹਿਰੀ ਅਤੇ ਦਿਹਾਤੀ ਖੇਤਰਾਂ ਵਿਚ ਇਲਾਜ ਸਹੂਲਤਾਂ ਵਿਚਲੇ ਮੌਜੂਦਾ ਖੱਪੇ ਨੂੰ ਪੂਰਾ ਕਰਨ ਲਈ ਉਪਰਾਲਾ ਕੀਤਾ ਗਿਆ ਹੈ। ਆਬਾਦੀ ਕੰਟਰੋਲ ਸਬੰਧੀ ਰਾਸ਼ਟਰੀ ਪ੍ਰੋਗਰਾਮਾਂ ਨੇ ਸੌ ਫੀਸਦੀ ਟੀਚਾ ਪੂਰਾ ਕਰ ਲਿਆ ਹੈ ਅਤੇ ਵਿਸ਼ਵ ਟੀਕਾਕਰਣ, ਬਾਲ ਬਚਾਉ ਅਤੇ ਮਾਤਰੀਤੱਵ ਬਚਾਉ ਆਦਿ ਪਰੋਗਰਾਮਾਂ ਨੇ ਵੀ ਸ਼ਾਨਦਾਰ ਸਫਲਤਾ ਪ੍ਰਾਪਤ ਕੀਤੀ ਹੈ। ਰਾਜ ਸਰਕਾਰ ਨੇ 4.95 ਕਰੋੜ ਰੁਪਏ ਦੀ ਲਾਗਤ ਨਾਲ ਚੰਡੀਗੜ੍ਹ ਵਿਖੇ ਪਰਿਵਾਰ ਕਲਿਆਣ ਭਵਨ ਦੀ ਉਸਾਰੀ ਦਾ ਕੰਮ ਵੀ ਮੁਕੰਮਲ ਕਰ ਲਿਆ ਹੈ। 48 ਹਸਪਤਾਲਾਂ ਵਿਚ ਐਮਰਜੈਂਸੀ ਸੇਵਾਵਾਂ ਵਿਚ ਤਬਦੀਲੀ ਲਿਆਂਦੀ ਜਾ ਰਹੀ ਹੈ ਜਦ ਕਿ ਏਡਜ਼ ਵਰਗੀ ਭਿਆਨਕ ਬਿਮਾਰੀ ਦੀ ਰੋਕਥਾਮ ਲਈ ਵਿਸ਼ੇਸ਼ ਪ੍ਰੋਗਰਾਮ ਚਲਾਏ ਜਾ ਰਹੇ ਹਨ।

ਮੁਕਤਸਰ ਅਤੇ ਫਿਰੋਜ਼ਪੁਰ ਵਿਖੇ ਦੋ ਨਵੇਂ ਹਸਪਤਾਲ ਵੀ ਸਥਾਪਤ ਕੀਤੇ ਗਏ ਹਨ। ਆਯੂਰਵੇਦਿਕ ਮੈਡੀਕਲ ਸਹੂਲਤਾਂ ਦੇ ਖੇਤਰ ਅੰਦਰ ਸਰਕਾਰ ਨੇ ਕੁਦਰਤੀ ਇਲਾਜ ਪ੍ਰਣਾਲੀ ਨੂੰ

[ਸ੍ਰੀ ਸਪੀਕਰ]
ਉਤਸਾਹਤ ਕਰਨ ਲਈ ਇਕ ਯੋਗਾ ਯੂਨਿਟ ਸਥਾਪਤ ਕੀਤੀ ਹੈ ਅਤੇ ਅਗਾਮੀ ਸਾਲ ਦੌਰਾਨ ਰਾਜ ਵਿੱਚ 50 ਨਵੀਆਂ ਹੋਮਿਓਪੈਥਿਕ ਡਿਸਪੈਂਸਰੀਆਂ ਵੀ ਖੋਲੇ ਜਾਣ ਦੀ ਸੰਭਾਵਨਾ ਹੈ।

ਮੇਰੀ ਸਰਕਾਰ ਡਾਕਟਰੀ ਕਿੱਤੇ ਦੀ ਸਿੱਖਿਆ ਅਤੇ ਸਿਖਲਾਈ ਵੱਲ ਵਿਸ਼ੇਸ਼ ਧਿਆਨ ਦੇ ਰਹੀ ਹੈ। ਪੰਜਾਬ ਮੈਡੀਕਲ ਸਾਇੰਸ ਸੰਸਥਾ ਨਾਂ ਦਾ ਇਕ ਨਵਾਂ ਮੈਡੀਕਲ ਕਾਲਜ ਆਉਂਦੇ ਸਾਲ ਤੋਂ ਖੋਲਿਆ ਜਾ ਰਿਹਾ ਹੈ ਕਾਲਜ ਦੀ ਉਸਾਰੀ ਲਈ 66 ਏਕੜ ਜ਼ਮੀਨ ਕਾਲਜ ਨੂੰ ਸੌਂਪ ਦਿਤੀ ਗਈ ਹੈ ਜਦ ਕਿ ਅਗਲੇ ਸੈਸ਼ਨ ਤੋਂ ਰੀਜਨਲ ਇੰਜੀਨੀਅਰੀ ਕਾਲਜ ਜਲੰਧਰ ਦੇ ਅਹਾਤੇ ਵਿਚ ਕਲਾਸਾਂ ਆਰੰਭ ਹੋ ਜਾਣ ਦੀ ਸੰਭਾਵਨਾ ਹੈ।

ਮੈਡੀਕਲ ਕਾਲਜ ਫਰੀਦਕੋਟ ਵਿਖੇ ਪੈਰਾਮੈਡੀਕਲ ਸੇਵਾਵਾਂ ਵਿਚ ਵਾਧਾ ਕਰਨ ਲਈ ਇੱਕ ਨਰਸਿੰਗ ਸਕੂਲ ਖੋਲਿਆ ਗਿਆ ਹੈ (ਥੰਪਿੰਗ) ਜਦ ਕਿ ਫਰੀਦਕੋਟ ਮੈਡੀਕਲ ਕਾਲਜ ਵਿਚ ਛੇ ਵਿਸ਼ਿਸ਼ਟ ਵਿਸ਼ਿਆਂ ਦੇ ਸਬੰਧ ਵਿੱਚ ਪੋਸਟ ਗਰੈਜੂਏਟ ਕੋਰਸ ਆਰੰਭ ਕੀਤੇ ਜਾਣ ਦੀ ਸੰਭਾਵਨਾ ਹੈ। ਭਾਰਤੀ ਮੈਡੀਕਲ ਕਾਊਂਸਲ ਨੇ ਪਟਿਆਲਾ ਵਿਖੇ ਨਿਊਰੋਲੋਜੀ ਲਈ ਇਕ ਵਿਸ਼ੇਸ਼ ਉਚੇਰੇ ਵਿੰਗ ਦੀ ਸਥਾਪਨਾ ਸਬੰਧੀ ਪਰਵਾਨਗੀ ਦੇ ਦਿੱਤੀ ਹੈ।

**ਵਿਗਿਆਨ, ਤਕਨਾਲੋਜੀ, ਵਾਤਾਵਰਣ ਅਤੇ ਗੈਰ-ਪਰੰਪਰਾਗਤ ਊਰਜਾ ਵਸੀਲੇ**

ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਨੇ ਅਜਿਹੇ ਉਦਯੋਗਾਂ, ਜੋ ਹਵਾਂ ਤੇ ਪਾਣੀ ਨੂੰ ਬੁਰੀ ਤਰ੍ਹਾਂ ਪ੍ਰਦੂਸ਼ਤ ਕਰ ਰਹੇ ਹਨ, ਦੀ ਸ਼ਨਾਖਤ ਕਰਨ ਅਤੇ ਉਨ੍ਹਾਂ ਨੂੰ ਮੌਜੂਦਾ ਉਪਲਬੱਧ ਆਧੁਨਿਕ ਤਕਨਾਲੋਜੀ ਦੀ ਵਰਤੋਂ ਕਰਕੇ ਪ੍ਰਦੂਸ਼ਣ ਦੀ ਮਾਤਰਾ ਖਤਮ ਕਰਨ ਵੱਲ ਪਰੇਰਿਤ ਕਰਨ ਦਾ ਪ੍ਰਸ਼ੰਸਾਜਨਕ ਕਾਰਜ ਕਰਨਾ ਜਾਰੀ ਰੱਖਿਆ ਹੋਇਆ ਹੈ। ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਦਾ ਜ਼ੋਰ ਰਹਿੰਦੇ ਖੂੰਹਦ/ਉਤਸਰਜਨ ਦੇ ਪੱਧਰ ਨੂੰ ਸਮੁੱਚੇ ਤੌਰ ਤੇ ਘਟਾਉਣ ਉਤੇ ਰਿਹਾ ਹੈ ਜਿਸ ਨਾਲ ਨਾ ਕੇਵਲ ਘਟੀਆ ਪੱਧਰ ਤੇ ਪ੍ਰਦੂਸ਼ਣ ਤੋਂ ਹੀ ਬਚਿਆ ਜਾਂਦਾ ਹੈ ਸਗੋਂ ਪਾਣੀ, ਊਰਜਾ, ਰਸਾਇਣਿਕ ਅਤੇ ਬਾਲਣ ਦੀ ਖਪਤ ਵਿਚ ਵੀ ਬੱਚਤ ਹੁੰਦੀ ਹੈ। ਇਸ ਨੇ ਰਾਵੀ, ਬਿਆਸ, ਸਤਲੁੱਜ ਅਤੇ ਘੱਗਰ ਨਦੀਆਂ ਦੇ ਪਾਣੀਆਂ ਤੋਂ ਇਲਾਵਾ ਹਰੀਕੇ ਪੱਤਣ ਦੇ ਪਾਣੀ ਦੀ ਕਵਾਲਟੀ ਦੀ ਜਾਂਚ ਲਈ ਉਨ੍ਹਾਂ ਉਤੇ ਜਲ ਪਰਖ ਕੇਂਦਰ (ਸੈਂਪਲਿੰਗ ਸਟੇਸ਼ਨ) ਸਥਾਪਤ ਕਰਨ ਅਤੇ ਉਨ੍ਹਾਂ ਦੀ ਸਾਂਭ-ਸੰਭਾਲ ਕਰਨ ਦਾ ਕੰਮ ਵੀ ਜਾਰੀ ਰੱਖਿਆ ਹੋਇਆ ਹੈ। ਇਨ੍ਹਾਂ ਉਪਰਾਲਿਆਂ ਵਿਚ ਉਦਯੋਗਿਕ ਨਗਰਾਂ ਦੇ ਹਵਾਂ ਅਤੇ ਜਲ ਪਰਖ ਕੇਂਦਰ ਵੀ ਸ਼ਾਮਲ ਹਨ ਜੋ ਪੰਜਾਬ ਦੇ ਸ਼ਹਿਰੀ ਖੇਤਰਾਂ ਵਿਚ ਹਵਾ ਦੀ ਕਵਾਲਟੀ ਦੀ ਜਾਂਚ ਕਰਦੇ ਹਨ। ਦਰਿਆ ਸਤਲੁੱਜ ਨੂੰ ਸਾਫ ਕਰਨ ਦੇ ਉਪਰਾਲੇ ਉਤੇ ਜ਼ੋਰ ਦਿੱਤਾ ਜਾ ਰਿਹਾ ਹੈ। ਜਿਸ ਲਈ 274 ਕਰੋੜ ਰੁਪਏ ਦੇ ਖਰਚੇ ਵਾਲੀ ਇਕ ਸਕੀਮ ਤਿਆਰ ਕੀਤੀ ਜਾ ਰਹੀ ਹੈ।

ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਰਾਜ ਲਈ ਇਕ ਵਾਤਾਵਰਣ ਐਟਲਸ ਤਿਆਰ ਕਰ ਰਿਹਾ ਹੈ ਜਿਸ ਸਦਕਾ ਭਵਿੱਖ ਦੇ ਸੰਨਅਤਕਾਰ ਰਾਜ ਵਿਚਲੇ ਵਾਤਾਵਰਣ ਅੰਦਰ ਕਿਸੇ ਵੀ ਤਰ੍ਹਾਂ ਦਾ ਵਿਘਨ ਪਾਏ ਬਗੈਰ, ਆਪਣੇ ਪ੍ਰਾਜੈਕਟ-ਸਥਾਨਾਂ ਦੀ ਸ਼ਨਾਖਤ ਕਰ ਸਕਣ ਦੇ ਸਮਰੱਥ ਹੋਣਗੇ।

**ਖੁਰਾਕ ਤੇ ਸਪਲਾਈ**

ਪੰਜਾਬ ਰਾਜ ਭਾਰਤ ਦਾ ਅੰਨ-ਭੰਡਾਰ ਹੋਣ ਕਰਕੇ, ਕੇਂਦਰੀ ਪੂਲ ਲਈ ਸਭ ਤੋਂ ਵੱਧ ਅਨਾਜ ਦਾ ਯੋਗਦਾਨ ਪਾਉਣ ਵਿੱਚ ਦੂਜੇ ਸਾਰੇ ਰਾਜਾਂ ਤੋਂ ਮੋਹਰੀ ਹੈ। ਪੰਜਾਬ ਨੇ 1994-95 ਦੌਰਾਨ ਕੇਂਦਰੀ ਪੂਲ ਵਿੱਚ 72.84 ਲੱਖ ਮੀਟ੍ਰਿਕ ਟਨ ਕਣਕ ਦਾ ਯੋਗਦਾਨ ਪਾਇਆ ਜਿਹੜਾ ਦੇਸ਼ ਵਿਚ ਸਭ ਤੋਂ ਵੱਧ ਹੈ। ਇਸੇ ਤਰ੍ਹਾਂ ਹੁਣ ਤੱਕ ਪੰਜਾਬ ਨੇ ਕੇਂਦਰੀ ਪੂਲ ਵਿਚ 10 ਲੱਖ ਮੀਟ੍ਰਿਕ ਟਨ ਚਾਵਲਾਂ ਦਾ ਹਿੱਸਾ ਪਾਇਆ ਅਤੇ ਇਸ ਸਾਲ ਕੇਂਦਰੀ ਪੂਲ ਵਿਚ ਚਾਵਲਾਂ ਦਾ ਸਾਡਾ ਕੁੱਲ ਯੋਗਦਾਨ 57 ਲੱਖ ਮੀਟ੍ਰਿਕ ਟਨ ਹੋਵੇਗਾ ਜਿਹੜਾ ਸਾਰੇ ਰਾਜਾਂ ਦੇ ਕੁਲ ਯੋਗਦਾਨ ਦੇ 50 ਫੀਸਦੀ ਤੋਂ ਵੱਧ ਹੈ। (ਥੰਪਿੰਗ) ਮੰਡੀਆ ਵਿਚੋਂ ਖਰੀਦੇ ਗਏ ਅਨਾਜ ਨੂੰ ਸਪਲਾਈ ਕਰਨ ਤੱਕ ਇਹਨੂੰ ਵਿਗਿਆਨਕ ਢੰਗ ਨਾਲ ਤਿਆਰ ਕੀਤੇ ਹੋਏ ਗੁਦਾਮਾਂ ਵਿਚ ਰੱਖ ਕੇ ਸੰਭਾਲਿਆ ਜਾ ਰਿਹਾ ਹੈ। ਇਸ ਸਮੇਂ ਰਾਜ ਦੀ ਆਪਣੀ ਭੰਡਾਰਣ ਸਮਰੱਥਾ 2.35 ਲੱਖ ਮੀਟ੍ਰਿਕ ਟਨ ਹੈ ਅਤੇ ਬਾਕੀ ਦੇ ਅਨਾਜ ਨੂੰ ਭੰਡਾਰ ਕਰਨ ਲਈ ਪਰਾਈਵੇਟ ਪਾਰਟੀਆਂ ਅਤੇ ਪੰਜਾਬ ਰਾਜ ਮਾਲ ਗੁਦਾਮ ਕਾਰਪੋਰੇਸ਼ਨ ਪਾਸੋਂ ਗੁਦਾਮ ਕਿਰਾਏ ਉਤੇ ਲਏ ਹੋਏ ਹਨ। ਅਨਾਜ ਨੂੰ ਖਰਾਬ ਹੋਣ ਤੋਂ ਬਚਾਉਣ ਲਈ ਸਮੇਂ ਸਮੇਂ ਕੀਟ-ਨਾਸ਼ਕ ਦਵਾਈਆਂ ਦੀ ਵਰਤੋਂ ਕੀਤੀ ਜਾਂਦੀ ਹੈ।

ਵਾਜਬ ਮੁੱਲ ਦੀਆਂ 11277 ਦੁਕਾਨਾਂ ਰਾਹੀਂ ਰਾਜ ਵਿੱਚ ਇੱਕ ਸੁਚੱਜੀ ਸੰਗਠਨਾਤਮਿਕ ਜਨਤਕ ਵੰਡ ਪ੍ਰਣਾਲੀ ਕਾਇਮ ਕੀਤੀ ਗਈ ਹੈ। ਵਾਜਬ ਮੁੱਲ ਦੀਆਂ 8706 ਦੁਕਾਨਾਂ ਦਿਹਾਤੀ ਖੇਤਰਾਂ ਵਿਚ ਅਤੇ 2571 ਸ਼ਹਿਰੀ ਖੇਤਰਾਂ ਵਿੱਚ ਹਨ। ਪੰਜਾਬ ਰਾਜ ਸਿਵਲ ਸਪਲਾਈ ਕਾਰਪੋਰੇਸ਼ਨ (ਪਨਸਪ) ਰਾਜ ਵਿੱਚ ਥੋਕ ਨੁਮਾਇੰਦੇ ਵਜੋਂ ਕੰਮ ਕਰ ਰਹੀ ਹੈ। ਇਸ ਦੇ ਪੇਂਡੂ ਅਤੇ ਸ਼ਹਿਰੀ ਦੇ ਦੋਵਾਂ ਖੇਤਰਾਂ ਵਿਚ 301 ਥੋਕ ਵੰਡ ਕੇਂਦਰ ਹਨ, ਜਿਨ੍ਹਾਂ ਰਾਹੀਂ ਵਾਜਬ ਭਾਅ ਦੀਆਂ ਦੁਕਾਨਾਂ ਨੂੰ ਕਣਕ, ਚਾਵਲ, ਖੰਡ, ਮਿੱਟੀ ਦਾ ਤੇਲ ਅਤੇ ਪਾਮੋਲਿਨ ਤੇਲ ਸਪਲਾਈ ਕੀਤਾ ਜਾਂਦਾ ਹੈ। ਇਨ੍ਹਾਂ ਤੋਂ ਇਲਾਵਾ ਪਨਸਪ ਰਾਹੀਂ ਕੱਪੜਾ, ਚਾਹ, ਲੂਣ, ਮਾਚਸ-ਡੱਬੀਆਂ, ਦਾਲਾਂ, ਕੱਪੜੇ ਧੋਣ ਦਾ ਸਾਬਣ, ਡਿਟਰਜੈਂਟ, ਨਹਾਉਣ ਵਾਲਾ ਸਾਬਣ, ਕਾਪੀਆਂ, ਰਿਫਾਇੰਡ ਤੇਲ ਅਤੇ ਬਨਸਪਤੀ ਘਿਉ ਵਰਗੀਆਂ ਗੈਰ-ਜਨਤਕ ਵੰਡ ਪ੍ਰਣਾਲੀ ਵਾਲੀਆਂ ਵਸਤਾਂ ਵੀ ਸਪਲਾਈ ਕੀਤੀਆਂ ਜਾਂਦੀਆਂ ਹਨ।

ਪੰਜਾਬ ਰਾਜ ਦੇ ਖਪਤਕਾਰਾਂ ਦੇ ਮਾਮਲਿਆਂ ਦੇ ਨਿਪਟਾਰੇ ਅਤੇ ਉਹਨਾਂ ਦੇ ਅਧਿਕਾਰਾਂ ਦੀ ਸੁਰੱਖਿਆ ਲਈ ਖਪਤਕਾਰ ਸੁਰੱਖਿਆ ਐਕਟ, 1986 ਤਹਿਤ ਪੰਜਾਬ ਰਾਜ ਖਪਤਕਾਰ ਵਿਵਾਦ ਨਿਵਾਰਨ ਕਮਿਸ਼ਨ ਅਤੇ 13 ਜ਼ਿਲ੍ਹਾ ਖਪਤਕਾਰ ਵਿਵਾਦ ਨਿਵਾਰਨ ਫੋਰਮ ਸਥਾਪਤ ਕੀਤੇ ਗਏ ਹਨ।

[ਸ੍ਰੀ ਸਪੀਕਰ]

**ਬਿਜਲੀ**

ਉਦਯੋਗਿਕ ਸੈਕਟਰ ਦੇ ਉਦਾਰਾਕਰਣ ਨਾਲ ਬਿਜਲੀ ਦੀ ਮੰਗ ਵਿਚ ਤੇਜ਼ੀ ਆਉਣ ਦੀ ਸੰਭਾਵਨਾ ਹੈ। ਇਸ ਚੁਣੌਤੀ ਦਾ ਮੁਕਾਬਲਾ ਕਰਨ ਲਈ ਮੇਰੀ ਸਰਕਾਰ ਬਿਜਲੀ ਸੈਕਟਰ ਨੂੰ ਪਰਮ ਅਗੇਤ ਦੇ ਰਹੀ ਹੈ। ਇਸ ਸੈਕਟਰ ਅੰਦਰ ਮਾਲੀ ਸੰਕਟ ਉਤੇ ਕਾਬੂ ਪਾਉਣ ਲਈ ਅਤੇ ਰਾਜ ਵਿਚ ਹੋਰ ਬਿਜਲੀ ਪੈਦਾ ਕਰਨ ਦੀਆਂ ਸਮਰੱਥਾਵਾਂ ਦੇ ਸਬੰਧ ਵਿਚ ਰਾਜ ਸਰਕਾਰ ਨਿੱਜੀ ਸੈਕਟਰ ਦੇ ਫੰਡ ਪ੍ਰਾਪਤ ਕਰਨ ਲਈ ਸਾਰੇ ਯਤਨ ਕਰੇਗੀ। ਸਰਕਾਰ ਦੀ 168 ਮੈਗਾਵਾਟ ਦੇ ਸ਼ਾਹਪੁਰ ਕੰਡੀ ਹਾਈਡਲ, ਗੋਇੰਦਵਾਲ ਸਾਹਿਬ ਥਰਮਲ ਪਲਾਂਟ, ਗੁਰੂ ਨਾਨਕ ਦੇਵ ਥਰਮਲ ਪਾਵਰ ਪਲਾਂਟ ਬਠਿੰਡਾ, ਪੜਾਅ-4 ਨੂੰ ਵਿਕਸਤ ਕਰਨ ਦੀ ਯੋਜਨਾ ਹੈ ਅਤੇ ਇਸ ਦੇ ਨਾਲ ਹੀ ਮਾਈਕਰੋਹਾਈਡਲ ਸਮਰੱਥਾ ਨੂੰ ਵੀ ਪੂਰੀ ਤਰ੍ਹਾਂ ਸੁਨਿਸ਼ਚਿਤ ਕਰਨ ਦੀ ਯੋਜਨਾ ਹੈ।

ਬਿਜਲੀ ਟਰਾਂਸਮਿਸ਼ਨ ਦੀ ਕੁਆਲਟੀ ਵਿਚ ਸੁਧਾਰ ਲਿਆਉਣ ਲਈ 240 ਕਿਲੋਮੀਟਰ ਦੀਆਂ ਨਵੀਆਂ ਟਰਾਂਸਮਿਸ਼ਨ ਲਾਈਨਾਂ ਵਿਛਾਉਣ ਅਤੇ 16 ਨਵੇਂ ਸਬ-ਸਟੇਸ਼ਨ ਕਾਇਮ ਕਰਨ ਦਾ ਕੰਮ ਕੀਤਾ ਜਾਵੇਗਾ ਜਦੋਂ ਕਿ 51 ਸਬ-ਸਟੇਸ਼ਨਾਂ ਨੂੰ ਅਪਗਰੇਡ ਵੀ ਕੀਤਾ ਜਾਵੇਗਾ। ਮੇਰੀ ਸਰਕਾਰ ਨੇ ਦਿਹਾਤੀ ਖੇਤਰਾਂ ਵਿੱਚ 24 ਘੰਟੇ ਬਿਜਲੀ ਦੀ ਸਪਲਾਈ ਮੁਹੱਈਆ ਕਰਵਾਉਣ ਲਈ ਨਵੇਂ ਪਰੋਗਰਾਮ ਬਣਾਏ ਹਨ (ਥੰਪਿੰਗ)। ਕਿਲ੍ਹਾਂ ਰਾਏਪੁਰ ਇਕ ਅਜਿਹਾ ਖੇਤਰ ਹੈ ਜਿਥੇ ਇਸ ਮਹੀਨੇ ਦੌਰਾਨ 40 ਤੋਂ ਵੱਧ ਪਿੰਡਾਂ ਨੂੰ ਇਸ ਪਰੋਗਰਾਮ ਅਧੀਨ ਕਵਰ ਕੀਤਾ ਗਿਆ ਹੈ। ਆਗਾਮੀ ਸਾਲ ਅੰਦਰ ਇਸ ਪਰੋਗਰਾਮ ਵਿੱਚ ਹੋਰ ਵਾਧਾ ਕੀਤਾ ਜਾਣਾ ਹੈ। ਪੰਜਾਬ ਰਾਜ ਬਿਜਲੀ ਬੋਰਡ ਨੇ ਵੀ ਸਵੈ-ਸਹਾਇਤਾ ਸਕੀਮ ਤਹਿਤ 42000 ਆਰਜ਼ੀ ਕੁਨੈਕਸ਼ਨਾਂ ਨੂੰ ਵਿਨਿਯਮਤ ਕਰਨ ਦਾ ਫੈਸਲਾ ਕੀਤਾ ਹੈ (ਥੰਪਿੰਗ) ਚੰਗੇਰੇ ਜਲ ਪ੍ਰਬੰਧ ਨੂੰ ਯਕੀਨੀ ਬਣਾਉਣ ਵਾਸਤੇ ਤੁਬਕਾ ਸਿੰਜਾਈ (ਡਰਿਪ ਸਿੰਜਾਈ) ਲਈ ਟਿਊਬਵੈੱਲ ਕੁਨੈਕਸ਼ਨ, ਮਾਈਕਰੋ ਜਲ ਛਿੜਕਾਅ ਪ੍ਰਣਾਲੀ ਤੇ ਕੰਡੀ ਖੇਤਰ ਵਿਚ 10 ਹਾਰਸ-ਪਾਵਰ ਜਾਂ ਇਸ ਤੋਂ ਵੱਧ ਸਬਮਰਸੀਬਲ ਪੰਪ ਪਹਿਲ ਦੇ ਆਧਾਰ ਤੇ ਦਿੱਤੇ ਜਾਣਗੇ। ਨਿਰਵਿਘਨ ਘਰੇਲੂ ਬਿਜਲੀ ਸਪਲਾਈ ਨੂੰ ਯਕੀਨੀ ਬਣਾਉਣ ਲਈ ਦਿਹਾਤੀ ਖੇਤਰਾਂ ਵਿਚ 11 ਕਿਲੋਵਾਟ ਦੇ ਵੱਖਰੇ ਫੀਡਰ ਲਗਾਉਣ ਲਈ ਇੱਕ ਨਵਾਂ ਪਰੋਗਰਾਮ ਬਣਾਇਆ ਜਾ ਰਿਹਾ ਹੈ।

**ਲੋਕ ਨਿਰਮਾਣ ਵਿਭਾਗ**

ਮੇਰੀ ਸਰਕਾਰ ਸੜਕਾਂ, ਪੁਲਾਂ, ਇਮਾਰਤਾਂ ਦੀ ਉਸਾਰੀ ਅਤੇ ਮੁਰੰਮਤ ਦੇ ਸਬੰਧ ਵਿੱਚ ਉਚੇਰੀ ਕੁਆਲਟੀ ਪੈਦਾ ਕਰਨ ਲਈ ਆਧੁਨਿਕ ਉਸਾਰੀ ਤਕਨੀਕਾਂ ਅਪਨਾ ਰਹੀ ਹੈ। ਚਾਲੂ ਵਿੱਤੀ ਸਾਲ ਦੌਰਾਨ 38003 ਕਿਲੋ ਮੀਟਰ ਲੰਮੀਆਂ ਦਿਹਾਤੀ ਸੜਕਾਂ ਦੀ ਮੁਰੰਮਤ ਲਈ 61 ਕਰੋੜ ਰੁਪਏ ਮੁਹੱਈਆ ਕਰਕੇ ਅਜਿਹਾ ਕਰਨ ਦੀ ਕੋਸ਼ਿਸ਼ ਕੀਤੀ ਗਈ ਸੀ। ਇਸੇ ਤਰ੍ਹਾਂ ਸ੍ਰੀ ਹਰਿਗੋਬਿੰਦ-ਪੁਰ ਵਿਖੇ ਦਰਿਆ ਬਿਆਸ ਉਤੇ ਪੁਲ ਅਤੇ ਪਟਿਆਲਾ ਵਿਖੇ ਰੇਲਵੇ ਕਰਾਸਿੰਗ ਦੀ ਉਸਾਰੀ

ਦੇ ਕੰਮ ਵਿਚ ਤੇਜ਼ੀ ਲਿਆਂਦੀ ਜਾ ਰਹੀ ਹੈ। ਸਰਹਿੰਦ ਤੋਂ ਜਲੰਧਰ ਤੱਕ ਰਾਸ਼ਟਰੀ ਸ਼ਾਹ ਮਾਰਗ ਨੰ: 1 ਉਤਲਾਂ ਚਾਰ-ਲਾਂਘਿਆਂ ਵਾਲਾ ਪ੍ਰਾਜੈਕਟ ਲਗਭਗ ਮੁਕੰਮਲ ਹੋ ਗਿਆ ਹੈ। ਇਸ ਮਾਰਗ ਉਤਲੇ ਦੋ ਮੁੱਖ ਪੁੱਲਾਂ ਦੀ ਉਸਾਰੀ ਦਾ ਕੰਮ ਵੀ ਲਗਭਗ ਮੁਕੰਮਲ ਹੋਣ ਵਾਲਾ ਹੈ ਜਦਕਿ ਸਤਲੁੱਜ ਅਤੇ ਵਾਈਟ ਬੇਈਂ ਉਤੇ ਦੋ ਪੁਲਾਂ ਦਾ ਨਿਰਮਾਣ ਕਾਰਜ 30 ਜੂਨ, 1995 ਤੱਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ।

ਵੱਖ-ਵੱਖ ਜਲ ਸਪਲਾਈ ਸਕੀਮਾਂ ਅਰਥਾਤ ਘੱਟੋ ਘੱਟ ਜ਼ਰੂਰਤ ਪਰੋਗਰਾਮ, ਤੀਬਰ ਦਿਹਾਤੀ ਜਲ ਸਪਲਾਈ ਪਰੋਗਰਾਮ, ਰਾਜੀਵ ਗਾਂਧੀ ਰਾਸ਼ਟਰੀ ਪੀਣ ਵਾਲਾ ਪਾਣੀ ਮਿਸ਼ਨ, ਕੰਡੀ ਏਰੀਆ ਸਕੀਮਾਂ ਆਦਿ ਤਹਿਤ ਪੰਜਾਬ ਦੇ ਕੁਲ 12,387 ਪਿੰਡਾਂ ਵਿਚੋਂ 6287 ਪਿੰਡਾਂ ਦੀ ਸਮੱਸਿਆ ਵਾਲੇ ਪਿੰਡਾਂ ਵਜੋਂ ਨਿਸ਼ਾਨਦੇਹੀ ਕੀਤੀ ਗਈ ਸੀ, ਇਨ੍ਹਾਂ ਵਿਚੋਂ ਮਾਰਚ, 1994 ਤੱਕ 5762 ਪਿੰਡਾਂ ਨੂੰ ਪੀਣ ਵਾਲਾ ਪਾਣੀ ਮੁਹੱਈਆ ਕੀਤਾ ਜਾ ਚੁੱਕਿਆ ਹੈ। ਬਾਕੀ ਰਹਿੰਦੇ ਕੁਝ ਪਿੰਡਾਂ ਨੂੰ ਕਵਰ ਕਰਨ ਲਈ ਚਾਲੂ ਸਾਲ ਵਿਚ 50 ਕਰੋੜ ਰੁਪਏ ਤੋਂ ਵੱਧ ਖਰਚ ਕੀਤੇ ਜਾ ਰਹੇ ਸਨ।

ਸਾਲ 1995-96 ਲਈ, 8500 ਲੱਖ ਰੁਪਏ ਦੀ ਲਾਗਤ ਨਾਲ 1045 ਪਿੰਡਾਂ ਨੂੰ ਪੀਣ ਵਾਲਾ ਪਾਣੀ ਮੁਹੱਈਆ ਕਰਨ ਦਾ ਨਿਸ਼ਾਨਾ ਨਿਸ਼ਚਿਤ ਕੀਤੇ ਜਾਣ ਦੀ ਸੰਭਾਵਨਾ ਹੈ। ਸਾਲ 1997 ਤੱਕ ਸਾਰੇ ਸਮੱਸਿਆ ਵਾਲੇ ਪਿੰਡਾਂ ਨੂੰ ਪੀਣ ਵਾਲਾ ਪਾਣੀ ਸਪਲਾਈ ਕਰ ਦਿੱਤਾ ਜਾਵੇਗਾ। ਇਸ ਤੋਂ ਇਲਾਵਾ ਰਾਜ ਵਿਚ ਦਿਹਾਤੀ ਜਲ ਸਪਲਾਈ ਸਕੀਮਾਂ ਸਬੰਧੀ ਵਿਸ਼ਵ ਬੈਂਕ ਤੋਂ ਸਹਾਇਤਾ ਪ੍ਰਾਪਤ ਕਰਨ ਲਈ 817.44 ਕਰੋੜ ਰੁਪਏ ਦੀ ਲਾਗਤ ਵਾਲਾ ਇੱਕ ਪ੍ਰਾਜੈਕਟ ਤਿਆਰ ਕੀਤਾ ਗਿਆ ਹੈ। (ਥੰਪਿੰਗ) ਇਸ ਪ੍ਰਾਜੈਕਟ ਨੂੰ ਸਾਲ 1995-96 ਤੋਂ ਆਰੰਭ ਕਰਕੇ ਛੇ ਸਾਲ ਵਿਚ ਅਮਲੀ ਰੂਪ ਦੇ ਦਿੱਤਾ ਜਾਵੇਗਾ।

ਦਿਹਾਤੀ ਸਫਾਈ ਪ੍ਰੋਗਰਾਮ ਅਧੀਨ ਗਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ 3.56 ਲੱਖ ਵਿਅਕਤੀਆਂ ਲਈ ਘੱਟ ਲਾਗਤ ਵਾਲੀਆਂ 59345 ਸੈਨੇਟਰੀ ਲੈਟਰਿਨਾਂ ਬਣਾਈਆਂ ਗਈਆਂ ਹਨ। (ਥੰਪਿੰਗ) ਸਾਲ 1994-95 ਦੇ ਦੌਰਾਨ 7258 ਹੋਰ ਅਜਿਹੀਆਂ ਲੈਟਰਿਨਾਂ ਦੀ ਉਸਾਰੀ ਦੇ ਕੰਮ ਦਾ ਟੀਚਾ ਮਿਥਿਆ ਗਿਆ ਹੈ। ਸਰਕਾਰ ਇਸ ਕੰਮ ਲਈ ਅਨੁਸੂਚਿਤ ਜਾਤੀਆਂ ਨੂੰ 75 ਫੀਸਦੀ ਅਤੇ ਗੈਰ ਅਨੁਸੂਚਿਤ ਜਾਤੀਆਂ ਦੇ ਪਰਿਵਾਰਾਂ ਨੂੰ 50 ਫੀਸਦੀ ਸਬਸਿਡੀ ਮੁਹੱਈਆ ਕਰ ਰਹੀ ਹੈ। ਸਾਲ 1995-96 ਲਈ 5.00 ਲੱਖ ਰੁਪਏ ਦੀ ਲਾਗਤ ਨਾਲ 20770 ਸਫਾਈ ਯੂਨਿਟਾਂ ਦਾ ਨਿਸ਼ਾਨਾ ਨਿਸ਼ਚਿਤ ਕੀਤਾ ਗਿਆ ਹੈ। (ਥੰਪਿੰਗ)

ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ

ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਵਿਭਾਗ ਕਮਜ਼ੋਰ ਵਰਗਾਂ ਅਤੇ ਘੱਟ ਆਮਦਨ ਵਾਲੇ ਗਰੁੱਪਾਂ ਲਈ ਗੁਜ਼ਾਰੇ ਜੋਗੀ ਰਿਹਾਇਸ਼ ਉਤੇ ਵਿਸ਼ੇਸ਼ ਜ਼ੋਰ ਦਿੰਦਾ ਹੋਇਆ ਰਾਜ ਵਿਚ ਮਕਾਨ ਉਸਾਰੀ

[ਸ਼੍ਰੀ ਸਪੀਕਰ]

ਕਾਰਵਾਈਆਂ ਨੂੰ ਪਰਮ ਅਗੇਤ ਦੇ ਰਿਹਾ ਹੈ ਅਤੇ ਰਾਸ਼ਟਰੀ ਮਕਾਨ ਉਸਾਰੀ ਪਾਲਿਸੀ ਵਿਚ ਦਰਸਾਈ ਇੱਕ ਕਾਰਜ ਯੋਜਨਾ ਨੂੰ ਅਮਲੀ ਰੂਪ ਦੇ ਰਿਹਾ ਹੈ। ਰਾਸ਼ਟਰੀ ਮਕਾਨ ਉਸਾਰੀ ਪਾਲਿਸੀ ਦੇ ਅਨੁਸਾਰ ਸਰਕਾਰ ਨਿੱਜੀ ਸੈਕਟਰ ਦੀ ਭਾਈਵਾਲੀ ਨਾਲ ਰਾਜ ਵਿਚ ਵਿਆਪਕ ਮਕਾਨ ਉਸਾਰੀ ਕਾਰਜਾਂ ਨੂੰ ਆਰੰਭ ਕਰੇਗੀ। ਸਾਡਾ ਇਰਾਦਾ ਚੰਗੇਰੀਆਂ ਮਕਾਨ ਉਸਾਰੀ ਸਹੂਲਤਾਂ ਨਾਲ ਸ਼ਹਿਰ ਗਰੀਬ ਲੋਕਾਂ ਦੇ ਜੀਵਨ ਪੱਧਰ ਨੂੰ ਬਿਹਤਰ ਬਣਾਉਣ ਦਾ ਹੈ। ਰਾਜ ਵਿਚ ਸੰਸਥਾਨਕ ਵਿੱਤ ਵਧਾਉਣ ਲਈ, ਪੰਜਾਬ ਮਕਾਨ ਉਸਾਰੀ ਵਿਕਾਸ ਬੋਰਡ ਸਾਂਝੇ ਸੈਕਟਰ ਵਿਚ ਇਕ ਹਾਊਸਿੰਗ ਫਾਇਨਾਂਸ ਕੰਪਨੀ ਨੂੰ ਉਤਸ਼ਾਹਿਤ ਕਰੇਗਾ। ਵੱਡੇ ਵੱਡੇ ਸ਼ਹਿਰਾਂ ਵਿਚ ਮਕਾਨ ਉਸਾਰੀ ਜ਼ੋਰਦਾਰ ਮੰਗ ਕਾਰਣ ਅਸੀਂ ਸਰਕਾਰੀ, ਨਿੱਜੀ ਅਤੇ ਸਹਿਕਾਰੀ ਸੈਕਟਰ ਵਿਚ ਬਹੁ-ਮੰਜ਼ਲੀਆਂ ਇਮਾਰਤਾਂ ਦੀ ਉਸਾਰੀ ਲੰਬੇ-ਰੁੱਖ ਕਰਨ ਨੂੰ ਉਤਸ਼ਾਹਿਤ ਕਰਾਂਗੇ। ਲੋਕਾਂ ਦੀ ਲੋੜ ਅਤੇ ਆਮਦਨ ਅਨੁਸਾਰ ਮਕਾਨ ਮੁਹੱਈਆ ਕਰਨ ਲਈ ਭਵਨ ਨਿਰਮਾਣ ਕਲਾ, ਵੇਰਵਿਆਂ ਅਤੇ ਯੋਜਨਾਬੰਦੀ ਵਿਚ ਤਬਦੀਲੀ ਕੀਤੀ ਗਈ ਹੈ। ਪੰਜਾਬ ਮਕਾਨ ਉਸਾਰੀ ਵਿਕਾਸ ਬੋਰਡ ਨੇ ਅਲਾਟੀਆਂ ਦੀਆਂ ਮੁਸ਼ਕਲਾਂ ਵੱਲ ਧਿਆਨ ਦੇਣ ਲਈ ਮਿਲਖ ਦਫਤਰਾਂ ਵਿੱਚ ਇਕਹਿਰੀ ਖਿੜਕੀ ਸੇਵਾ ਖੋਲ੍ਹਣ ਲਈ ਵਿਸ਼ੇਸ਼ ਕਦਮ ਚੁੱਕੇ ਹਨ।

ਇਸ ਸਮੇਂ ਪੰਜਾਬ ਵਿਚ 29.5 ਫੀਸਦੀ ਸ਼ਹਿਰੀਕਰਣ ਹੋ ਚੁੱਕਿਆ ਹੈ ਅਤੇ ਇਹ ਰਾਸ਼ਟਰੀ ਔਸਤ ਜੋ ਕਿ 25.72 ਫੀਸਦੀ ਹੈ, ਨਾਲੋਂ ਵਧੇਰੇ ਹੈ। ਮੇਰੀ ਸਰਕਾਰ ਵੱਲੋਂ ਵਿਕਾਸ ਉਤੇ ਦਿਤੇ ਗਏ ਵਧੇਰੇ ਜ਼ੋਰ ਸਦਕਾ ਭਵਿੱਖ ਵਿਚ ਸ਼ਹਿਰੀਕਰਣ ਦੀ ਦਰ ਵਿਚ ਹੋਰ ਵਾਧਾ ਹੋਣ ਦੀ ਸੰਭਾਵਨਾ ਹੈ। ਮੇਰੀ ਸਰਕਾਰ ਰਾਜ ਦੇ ਸਮਾਜ-ਆਰਥਿਕ ਵਿਕਾਸ ਲਈ ਸ਼ਹਿਰੀਕਰਣ ਨੀਤੀ ਦੀ ਵਰਤੋਂ ਇੱਕ ਮਹੱਤਵਪੂਰਨ ਪਹਿਲੂ ਵਜੋਂ ਕਰੇਗੀ। ਯੋਜਨਾਬੰਦੀ ਅਤੇ ਵਿਕਾਸ ਵਿੱਚ ਉਚਿਤ ਤਾਲਮੇਲ ਲਈ ਮੇਰੀ ਸਰਕਾਰ ਦੀ, ਨਵਾਂ ਖੇਤਰੀ ਤੇ ਟਾਊਨ ਪਲਾਨਿੰਗ ਅਤੇ ਵਿਕਾਸ ਕਾਨੂੰਨ ਬਣਾ ਕੇ ਅਤੇ ਇੱਕ ਅਥਾਰਟੀ, ਜੋ ਰਾਜ ਵਿੱਚ ਯੋਜਨਾਬੰਦੀ ਅਤੇ ਵਿਕਾਸ ਦਾ ਵਿਸਤ੍ਰਿਤ ਅਧਿਐਨ ਕਰੇਗੀ, ਬਣਾ ਕੇ ਜ਼ਰੂਰੀ ਵਿਧਾਨਕ ਅਤੇ ਪ੍ਰਬੰਧਕੀ ਕਦਮ ਚੁੱਕਣ ਦੀ ਤਜਵੀਜ਼ ਹੈ। ਇੱਕ ਨਵਾਂ ਟਾਊਨਸ਼ਿਪ (ਨਗਰ) ਜਿਹੜਾ ਅਸੀਂ ਚੰਡੀਗੜ੍ਹ ਦੇ ਨੇੜੇ ਆਬਾਦ ਕਰਨਾ ਚਾਹੁੰਦੇ ਹਾਂ ਬਣਾਉਣ ਦਾ ਪਰੋਗਰਾਮ ਹੈ। (ਥੰਪਿੰਗ) ਚੰਡੀਗੜ੍ਹ ਦੀ ਪੈਰੀਫੇਰੀ (ਬਾਹਰੀ ਸੀਮਾ) ਵਿਚ ਹੋ ਰਹੇ ਵਿਕਾਸ ਦੇ ਅਨੁਰੂਪ ਹੀ ਹੋਵੇਗਾ। ਮੇਰੀ ਸਰਕਾਰ ਦੀ, ਰਣਜੀਤਗੜ੍ਹ ਪ੍ਰਾਜੈਕਟ ਨੂੰ ਮੁੜ ਸੁਰਜੀਤ ਕਰਨ ਅਤੇ ਜਲੰਧਰ, ਕਪੂਰਥਲਾ, ਫਤਿਹਗੜ੍ਹ ਸਾਹਿਬ, ਹੁਸ਼ਿਆਰਪੁਰ, ਫਿਰੋਜ਼ਪੁਰ, ਅਬੋਹਰ, ਮਾਨਸਾ, ਰੋਪੜ ਅਤੇ ਡੇਰਾ ਬਸੀ (ਜ਼ਿਲ੍ਹਾ ਪਟਿਆਲਾ) ਵਿੱਚ ਨਵੀਆਂ ਸ਼ਹਿਰੀ ਮਿਲਖਾਂ ਸਥਾਪਤ ਕਰਨ ਦੀ ਵੀ ਤਜਵੀਜ਼ ਹੈ। ਸਾਡੀ ਅਰਬਨ ਅਸਟੇਟ, ਪਟਿਆਲਾ ਦੇ ਪੜਾਅ-III ਨੂੰ ਵੀ ਸ਼ੁਰੂ ਕਰਨ ਦੀ ਤਜਵੀਜ਼ ਹੈ। ਆਰਥਿਕ ਉਦਾਰੀਕਰਣ ਦੇ ਸਬੰਧ ਵਿੱਚ ਨਿੱਜੀ ਸੈਕਟਰ ਅਤੇ ਐਨ.ਆਰ.ਆਈਜ਼ ਨੂੰ ਇਸ ਸੈਕਟਰ ਅੰਦਰ ਬੁਨਿਆਦੀ ਢਾਂਚੇ ਨੂੰ ਵਿਕਸਤ ਕਰਨ ਲਈ ਅਹਿਮ ਯੋਗਦਾਨ ਪਾਉਣ ਦਾ ਸੱਦਾ ਦਿੱਤਾ ਜਾਵੇਗਾ।

## ਟਰਾਂਸਪੋਰਟ

ਟਰਾਂਸਪੋਰਟ ਵਿਭਾਗ ਰਾਜ ਸਰਕਾਰ ਦੇ ਆਮਦਨ ਦੇਣ ਵਾਲੇ ਮੁੱਖ ਵਿਭਾਗਾਂ ਵਿਚੋਂ ਇੱਕ ਹੈ। ਸਾਲ 1993-94 ਵਿਚ ਇਸ ਦੀਆਂ ਕੁੱਲ ਪ੍ਰਾਪਤੀਆਂ 22 ਫੀਸਦੀ ਸਨ। ਸਾਲ 1992-93 ਵਿਚ 138.32 ਕਰੋੜ ਦੇ ਮੁਕਾਬਲੇ 1993-94 ਵਿਚ 166.36 ਕਰੋੜ ਰੁਪਏ ਦਾ ਆਮਦਨ ਹੋਈ ਸੀ। ਸਾਲ 1994-95 ਵਿੱਚ 180.06 ਕਰੋੜ ਰੁਪਏ ਦਾ ਟੀਚਾ ਪ੍ਰਾਪਤ ਹੋ ਜਾਣ ਦੀ ਸੰਭਾਵਨਾ ਹੈ। ਮੁਸਾਫਰ ਕਰ ਅਤੇ ਮਾਲ ਕਰ ਨੂੰ ਆਬਕਾਰੀ ਅਤੇ ਕਰ ਵਿਭਾਗ ਤੋਂ ਟਰਾਂਸਪੋਰਟ ਵਿਭਾਗ ਨੂੰ ਤਬਦੀਲ ਕਰਨ ਦੇ ਮੇਰੀ ਸਰਕਾਰ ਦੇ ਫੈਸਲੇ ਨਾਲ ਨਾ ਕੇਵਲ ਬੱਸ ਅਤੇ ਟਰੱਕ ਓਪਰੇਟਰਾਂ ਨੂੰ ਪੇਸ਼ ਆਉਂਣ ਦੀ ਪਰੇਸ਼ਾਨੀ ਹੀ ਘਟੀ ਹੈ ਸਗੋਂ ਰਾਜ ਦੀਆਂ ਆਮਦਨ ਪ੍ਰਾਪਤੀਆਂ ਵਿੱਚ ਵੀ ਚੋਖਾ ਵਾਧਾ ਹੋਇਆ ਹੈ।

ਰਾਜ ਦੇ ਦੋ ਟਰਾਂਸਪੋਰਟ ਅਦਾਰੇ ਪੰਜਾਬ ਰੋਡਵੇਜ਼ ਅਤੇ ਪੀ.ਆਰ.ਟੀ.ਸੀ. ਨੇ ਸਾਲ 1993-94 ਅਤੇ 1994-95 ਦੌਰਾਣ ਆਪਣੀ ਕਾਰਗੁਜ਼ਾਰੀ ਵਿੱਚ ਸੁਧਾਰ ਲਿਆਂਦਾ ਹੈ। ਪੰਜਾਬ ਰੋਡਵੇਜ਼ ਨੂੰ ਬੀਤੇ 15 ਸਾਲਾਂ ਦੌਰਾਨ ਹੋਏ ਘਾਟਿਆਂ ਪਿਛੋਂ 1993-94 ਵਿਚ 3.23 ਕਰੋੜ ਰੁਪਏ ਦਾ ਪ੍ਰਭਾਵਕਾਰੀ ਮੁਨਾਫਾ ਹੋਇਆ ਹੈ। 1994-95 ਦੇ ਸਾਲ ਦੌਰਾਨ ਇਸ ਨੂੰ ਦਸੰਬਰ, 1994 ਤੱਕ 3.80 ਕਰੋੜ ਰੁਪਏ ਦਾ ਪ੍ਰਭਾਵਕਾਰੀ ਮੁਨਾਫਾ ਹੋ ਗਿਆ ਸੀ। ਇਸ ਨੇ ਗੱਡੀਆਂ ਦੀ ਵਰਤੋਂ, ਢੋਆ ਢੋਆਈ ਅਤੇ ਰੂਟ ਪ੍ਰਾਪਤ ਕਰਨ ਦੇ ਕਾਰਜਾਂ ਵਿੱਚ ਵੀ ਸੁਧਾਰ ਲਿਆਂਦਾ ਹੈ। ਰੋਪੜ, ਤਰਨ ਤਾਰਨ, ਮੁਕੇਰੀਆਂ, ਨਵਾਂ ਸ਼ਹਿਰ ਅਤੇ ਅਨੰਦਪੁਰ ਸਾਹਿਬ ਵਿਖੇ ਬੱਸ ਅੱਡਿਆਂ ਦੀ ਉਸਾਰੀ ਦਾ ਕੰਮ ਪੂਰੇ ਜ਼ੋਰ-ਸ਼ੋਰ ਨਾਲ ਜਾਰੀ ਹੈ। ਪੰਜਾਬ ਬੱਸ ਸਟੈਂਡ ਮੈਨੇਜਮੈਂਟ ਕੰਪਨੀ ਲਿਮਟਿਡ ਰਾਜ ਦੇ ਬੱਸ ਅੱਡਿਆਂ ਦੀਆਂ ਸਮੁੱਚੀਆਂ ਹਾਲਤਾਂ ਨੂੰ ਸੁਧਾਰਨ ਅਤੇ ਇਹਨਾਂ ਅੱਡਿਆਂ ਵਿਚ ਸਹੂਲਤਾਂ ਉਪਲੱਬਧ ਕਰਾਉਣ ਲਈ ਸਥਾਪਤ ਕੀਤੀ ਗਈ ਹੈ। ਪੀ.ਆਰ.ਟੀ.ਸੀ. ਦੀ ਕਾਰਗੁਜ਼ਾਰੀ ਵਿੱਚ ਵੀ ਕਾਫੀ ਸੁਧਾਰ ਆਇਆ ਹੈ। ਇਸ ਨੂੰ ਸਾਲ 1991-92 ਵਿੱਚ 4.56 ਕਰੋੜ ਰੁਪਏ ਦੇ ਵੱਡੇ ਘਾਟੇ ਦੇ ਮੁਕਾਬਲੇ 1994-95 ਵਿੱਚ 6.06 ਕਰੋੜ ਰੁਪਏ ਦਾ ਮੁਨਾਫਾ ਹੋਣ ਦਾ ਅੰਦਾਜ਼ਾ ਹੈ। ਰਾਜ ਸਰਕਾਰ ਦੀ ਛੇਤੀ ਹੀ ਰਿਜਨਲ ਟਰਾਂਸਪੋਰਟ ਅਥਾਰਟੀ ਕਾਇਮ ਕਰਨ ਦੀ ਯੋਜਨਾ ਹੈ।

ਸ਼ਹਿਰੀ ਹਵਾਬਾਜ਼ੀ ਦੇ ਖੇਤਰ ਵਿੱਚ ਮੇਰੀ ਸਰਕਾਰ ਦੀ ਫਲਾਇੰਗ ਕਲੱਬਾਂ ਅਤੇ ਪਾਇਲਟਾਂ ਦੀ ਸਿਖਲਾਈ ਲਈ ਸਮੁੱਚੇ ਢਾਂਚੇ ਨੂੰ ਸੁਧਾਰਨ ਦੀ ਯੋਜਨਾ ਹੈ। ਰਾਜ ਵਿੱਚ ਸ਼ਹਿਰੀ ਹਵਾਬਾਜ਼ੀ ਸਹੂਲਤਾਂ ਨੂੰ ਆਧੁਨਿਕ ਬਣਾਉਣ ਅਤੇ ਰਾਜ ਦੇ ਨੌਜਵਾਨਾਂ ਨੂੰ ਸਰਵਪੱਖੀ ਮੌਕੇ ਪ੍ਰਦਾਨ ਕਰਾਉਣ ਲਈ ਇਸ ਉਭਰ ਰਹੇ ਸੈਕਟਰ ਵਿੱਚ ਇੱਕ ਅੰਤਰ-ਰਾਸ਼ਟਰੀ ਪੱਧਰ ਦੀ ਸਿਖਲਾਈ ਸੰਸਥਾ ਕਾਇਮ ਕਰਨ ਲਈ ਇੱਕ ਨਵੀਂ ਸ਼ਹਿਰੀ ਹਵਾਬਾਜ਼ੀ ਅਥਾਰਟੀ ਸਥਾਪਤ ਕੀਤੀ ਜਾ ਰਹੀ ਹੈ।

[ਸ੍ਰੀ ਸਪੀਕਰ]

## ਦਿਹਾਤੀ ਵਿਕਾਸ

ਪੰਜਾਬ ਰਾਜ ਨੇ ਸੰਵਿਧਾਨ ਦੀ 73ਵੀਂ ਸੋਧ ਨੂੰ ਧਿਆਨ ਵਿੱਚ ਰਖਦੇ ਹੋਏ ਪੰਜਾਬ ਪੰਚਾਇਤੀ ਰਾਜ ਐਕਟ, 1994 ਬਣਾਇਆ ਹੈ। ਸਰਕਾਰ ਨੇ ਸੋਲ੍ਹਾ ਸਾਲਾਂ ਦੇ ਅਰਸੇ ਪਿਛੋਂ ਹੇਠਲੇ ਪੱਧਰ ਤੱਕ ਲੋਕਤੰਤਰ ਨੂੰ ਬਹਾਲ ਕਰਨ ਦੇ ਉਦੇਸ਼ ਨਾਲ ਪੰਚਾਇਤਾਂ, ਪੰਚਾਇਤ ਸਮਿਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ ਕਰਵਾ ਕੇ (ਥੰਪਿੰਗ) ਤ੍ਰੈ-ਪੱਖੀ ਪੰਚਾਇਤੀ ਰਾਜ ਪ੍ਰਣਾਲੀ ਸਥਾਪਤ ਕੀਤੀ ਹੈ। 1994 ਦੀ 73ਵੀਂ ਸੰਵਿਧਾਨਕ ਸੋਧ ਅਧੀਨ ਲੋੜ ਅਨੁਸਾਰ ਰਾਜ ਵਿੱਤ ਕਮਿਸ਼ਨ ਵੀ ਸਥਾਪਤ ਕੀਤਾ ਗਿਆ ਹੈ।

ਹੇਠਲੇ ਪੱਧਰ ਤੱਕ ਲੋਕਤੰਤਰ ਨੂੰ ਮਜ਼ਬੂਤ ਕਰਨ ਅਤੇ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਨੂੰ ਅਖਤਿਆਰ ਦੇਣ ਦੇ ਉਦੇਸ਼ ਨਾਲ ਮੇਰੀ ਸਰਕਾਰ ਨੇ ਰਾਜ ਵਿਚਲੀਆਂ ਪੰਚਾਇਤੀ ਰਾਜ ਸੰਸਥਾਵਾਂ ਨੂੰ ਚੌਦਾਂ ਵਿਭਾਗਾਂ ਦੇ ਕੁਝ ਮਹੱਤਵਪੂਰਣ ਅਤੇ ਗੌਰਵਈ ਪਰੋਗਰਾਮ ਦੇਣ ਦਾ ਹਾਲ ਹੀ ਵਿੱਚ ਫੈਸਲਾ ਕੀਤਾ ਹੈ। (ਥੰਪਿੰਗ) ਇਸ ਫੈਸਲੇ ਨਾਲ ਯੋਜਨਾਬੰਦੀ ਅਤੇ ਅਜਿਹੇ ਪਰੋਗਰਾਮਾਂ, ਜਿਹੜੇ ਲੋਕਾਂ ਦੀ ਭਲਾਈ ਅਤੇ ਸਮਾਜ ਦੇ ਵਿਕਾਸ ਲਈ ਬਣਾਏ ਗਏ ਹਨ, ਵਿੱਚ ਲੋਕਾਂ ਦੀ ਸ਼ਮੂਲੀਅਤ ਕੀਤੀ ਜਾਵੇਗੀ ਅਤੇ ਇਹ ਇੱਕ ਚੰਗੇਰੀ ਗੱਲ ਹੋਵੇਗੀ।

## ਉਨਤ ਗਰਾਮ ਸਕੀਮ

ਪਿੰਡਾਂ ਵਿਚਲੀਆਂ ਰਹਿਣ ਦੀਆਂ ਹਾਲਤਾਂ ਅੰਦਰ ਸੁਧਾਰ ਲਿਆਉਣ ਦੇ ਉਦੇਸ਼ ਨਾਲ ਸਰਕਾਰ ਨੇ ਉਤਸਾਹਜਨਕ ਪਰੋਗਰਾਮ ਅਰਥਾਤ 'ਦਿਹਾਤੀ ਵਾਤਾਵਰਣ ਅਤੇ ਬੁਨਿਆਦੀ ਸਹੂਲਤਾਂ ਵਿੱਚ ਸੁਧਾਰ' ਨਾਂ ਹੇਠ ਉੱਨਤ ਗਰਾਮ ਸਕੀਮ ਬਣਾਈ ਹੈ, ਜਿਸ ਦੇ ਮੁੱਖ ਹਿੱਸੇ ਹਨ :—

(i) ਗਲੀਆਂ ਪੱਕੀਆਂ ਕਰਨਾ;

(ii) ਪੱਕੀਆਂ ਨਾਲੀਆਂ ਬਣਾਉਣਾ ;

(iii) ਮੀਂਹ ਦੇ ਪਾਣੀ ਤੇ ਗੰਦੇ ਪਾਣੀ ਦਾ ਨਿਕਾਸ ਕਰਨਾ ;

(iv) ਫਿਰਨੀਆਂ ਪੱਕਾ ਕਰਨਾ (ਪਿੰਡ ਦੀਆਂ ਬਾਹਰਵਾਰੀ ਸੜਕਾਂ) ;

(v) ਹਰੇਕ ਘਰ ਵਿੱਚ ਸੈਨੇਟਰੀ ਲੈਟਰਿਨਾਂ ਦੀ ਉਸਾਰੀ ਕਰਕੇ ਦਿਹਾਤੀ ਸਫਾਈ ਵਿੱਚ ਸੁਧਾਰ ਲਿਆਉਣਾ।

ਸਰਕਾਰ ਹੁਣ ਤੱਕ ਇਸ ਸਕੀਮ ਅਧੀਨ ਲਗਭਗ 300 ਕਰੋੜ ਰੁਪਏ ਖਰਚ ਕਰ ਚੁੱਕੀ ਹੈ ਜਿਸ ਦੇ ਨਤੀਜੇ ਵਜੋਂ 9912 ਪਿੰਡਾਂ ਵਿਚ ਇਹ ਕੰਮ ਸ਼ੁਰੂ ਹੋ ਚੁੱਕਾ ਹੈ। ਮੇਰੀ ਸਰਕਾਰ ਦਾ ਰਾਜ ਦੇ ਬਾਕੀ ਰਹਿੰਦੇ 1926 ਪਿੰਡਾਂ ਵਿਚ ਜੰਗ ਪੱਧਰ ਤੇ ਕੰਮ ਸ਼ੁਰੂ ਕਰਨ ਦਾ ਵਿਚਾਰ ਹੈ।

(ਥੰਪਿੰਗ) ਭਾਵੇਂ ਪਿਛੇ ਦਰਸਾਏ ਗਏ ਤਿੰਨ ਹਿੱਸਿਆਂ ਅਧੀਨ ਬਹੁਤ ਸਾਰੇ ਪਿੰਡਾਂ ਨੂੰ ਸਹੂਲਤਾਂ ਮੁਹੱਈਆ ਕਰਵਾਈਆਂ ਗਈਆਂ ਹਨ ਫਿਰ ਵੀ ਮੇਰੀ ਸਰਕਾਰ ਦਾ ਅਗਲੇ ਇੱਕ ਸਾਲ ਵਿੱਚ ਵੱਧ ਤੋਂ ਵੱਧ ਪਿੰਡਾਂ ਨੂੰ ਕਵਰ ਕਰਨ ਦਾ ਫੈਸਲਾ ਹੈ। ਅਗਲੇ ਵਿੱਤੀ ਸਾਲ ਦੌਰਾਨ ਇਸ ਪਰੋਗਰਾਮ ਉਤੇ 100 ਕਰੋੜ ਰੁਪਏ ਦੀ ਰਕਮ ਖਰਚ ਕੀਤੇ ਜਾਣ ਦੀ ਸੰਭਾਵਨਾ ਹੈ ।

ਜਵਾਹਰ ਰੋਜ਼ਗਾਰ ਯੋਜਨਾ ਦਿਹਾਤੀ ਖੇਤਰਾਂ ਵਿਚ ਪੁਰਸ਼ਾਂ ਅਤੇ ਇਸਤਰੀਆਂ ਦੋਵਾਂ ਨੂੰ ਰੋਜ਼ਗਾਰ ਦੇਣ ਅਤੇ ਸਮਾਜਿਕ ਅਤੇ ਸਮੂਹਕ ਲੈਣਦਾਰੀਆਂ ਪੈਦਾ ਕਰਨ ਦੇ ਮੰਤਵ ਨਾਲ ਸ਼ੁਰੂ ਕੀਤੀ ਗਈ ਸੀ। ਸਾਲ 1994-95 ਦੌਰਾਨ ਰੋਜ਼ਗਾਰ ਦੇ 25.39 ਲੱਖ ਕਿਰਤ ਦਿਨ ਪੈਦਾ ਕਰਨ ਲਈ 2000.00 ਲੱਖ ਰੁਪਏ ਦੀ ਰਕਮ ਅਲਾਟ ਕੀਤੀ ਗਈ ਹੈ। ਨਵੰਬਰ, 1994 ਦੇ ਅੰਤ ਤੱਕ 999.49 ਲੱਖ ਰੁਪਏ ਦੇ ਉਪਲਬਧ ਫੰਡਾਂ ਵਿਚੋਂ 664.47 ਲੱਖ ਰੁਪਏ ਦੀ ਵਰਤੋਂ ਕਰਕੇ 12.73 ਲੱਖ ਕਿਰਤੀ ਦਿਵਸ ਪੈਦਾ ਕੀਤੇ ਗਏ ਹਨ। ਇੰਦਰਾ ਆਵਾਸ ਯੋਜਨਾ (ਆਈ.ਏ.ਵਾਈ.) ਜਿਹੜੀ ਜਵਾਹਰ ਰੋਜ਼ਗਾਰ ਯੋਜਨਾ ਦੀ ਇੱਕ ਉਪ ਸਕੀਮ ਹੈ, ਰਾਜ ਦੇ ਦਿਹਾਤੀ ਖੇਤਰਾਂ ਵਿੱਚ ਅਨੁਸੂਚਿਤ ਜਾਤੀਆਂ ਲਈ ਮਕਾਨ ਮੁਹੱਈਆ ਕਰਾਉਣ ਦੀ ਸਕੀਮ ਹੈ। ਚਾਲੂ ਵਿੱਤੀ ਸਾਲ 1994-95 ਦੇ ਦੌਰਾਨ 222.23 ਲੱਖ ਰੁਪਏ ਖਰਚ ਕਰਕੇ 4855 ਮਕਾਨਾਂ ਦੇ ਸਲਾਨਾ ਟੀਚੇ ਦੇ ਮੁਕਾਬਲੇ 2235 ਮਕਾਨ ਉਸਾਰੇ ਜਾਂ ਚੁੱਕੇ ਹਨ। ਸਾਲ 1995-96 ਲਈ 6000 ਮਕਾਨਾਂ ਦੀ ਉਸਾਰੀ ਦਾ ਟੀਚਾ ਤਜਵੀਜ਼ ਕੀਤਾ ਗਿਆ ਹੈ। (ਥੰਪਿੰਗ)

ਸਾਲ 1993-94 ਦੇ ਦੌਰਾਨ 200.00 ਲੱਖ ਰੁਪਏ ਦੀ ਲਾਗਤ ਨਾਲ 400 ਪੰਚਾਇਤ ਘਰ ਬਣਾਏ ਗਏ ਸਨ ਜਦੋਂ ਕਿ 1994-95 ਲਈ 420 ਕਮਿਊਨਿਟੀ ਕੇਂਦਰਾਂ ਲਈ ਖਰਚਾ 314.45 ਲੱਖ ਰੁਪਏ ਹੈ। ਇਹ ਕਮਿਊਨਿਟੀ ਕੇਂਦਰ ਪੰਚਾਇਤੀ, ਪਬਲਿਕ/ਸਰਕਾਰੀ ਸਮਾਗਮਾਂ ਲਈ ਵਰਤੇ ਜਾਣਗੇ। ਸਾਲ 1995-96 ਲਈ 400 ਕਮਿਊਨਿਟੀ ਕੇਂਦਰਾਂ ਦੀ ਉਸਾਰੀ ਦੇ ਕੰਮ ਵਾਸਤੇ 300 ਲੱਖ ਰੁਪਏ ਦੀ ਰਕਮ ਤਜਵੀਜ਼ ਕੀਤੀ ਗਈ ਹੈ।

ਔਰਤਾਂ ਦੀ ਬਿਹਤਰੀ ਲਈ ਪਿੰਡਾਂ ਵਿੱਚ ਮਹਿਲਾ ਮੰਡਲ ਬਣਾਏ ਗਏ ਹਨ। ਇਸ ਸਕੀਮ ਅਧੀਨ ਦਿਹਾਤੀ ਖੇਤਰਾਂ ਵਿਚ ਮਹਿਲਾਵਾਂ ਲਈ ਰੋਜ਼ਗਾਰ ਪੈਦਾ ਕਰਨ ਦੇ ਪਰੋਗਰਾਮਾਂ ਲਈ ਸੀਡ-ਮਨੀ ਵਜੋਂ ਹਰੇਕ ਮਹਿਲਾ ਮੰਡਲ ਨੂੰ 25000 ਰੁਪਏ ਦਿਤੇ ਗਏ ਹਨ (ਥੰਪਿੰਗ) । ਇਸ ਪਰੋਗਰਾਮ ਲਈ ਚਾਲੂ ਸਾਲ ਲਈ 30.98 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਸੀ।

ਪੰਜਾਬ ਵਿੱਚ ਕੇਂਦਰੀ ਸਪਾਂਸਰਡ ਏਕੀਕ੍ਰਿਤ ਦਿਹਾਤੀ ਪਰੋਗਰਾਮ ਦੇ ਤਹਿਤ ਇਸ ਦੇ ਆਰੰਭ ਤੋਂ ਸਾਲ 1993-94 ਤੱਕ ਗਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ ਕੁੱਲ 8.56 ਲੱਖ ਪਰਿਵਾਰਾਂ ਨੂੰ 373.00 ਕਰੋੜ ਰੁਪਏ ਦੇ ਕੁੱਲ ਪੂੰਜੀ ਨਿਵੇਸ਼ ਨਾਲ ਸਹਾਇਤਾ ਦਿੱਤੀ ਗਈ, ਜਿਸ ਵਿਚ 120.00 ਕਰੋੜ ਰੁਪਏ ਦੀ ਰਕਮ ਸਬਸਿਡੀ ਵਜੋਂ ਅਤੇ 253.00 ਕਰੋੜ ਰੁਪਏ ਬੈਂਕਾਂ ਤੋਂ ਕਰਜ਼ੇ ਵਜੋਂ

[ਸ਼੍ਰੀ ਸਪੀਕਰ]

ਸ਼ਾਮਲ ਹਨ । ਸਾਲ 1994-95 ਦੌਰਾਨ 30 ਨਵੰਬਰ, 1994 ਤੱਕ ਉਪਲੱਬਧ 364.15 ਲੱਖ ਦੇ ਕੁੱਲ ਫੰਡਾਂ ਵਿਚੋਂ 335.62 ਲੱਖ ਰੁਪਏ ਦੀ ਵਰਤੋਂ ਕੀਤੀ ਗਈ ਹੈ। ਬੈਂਕਾਂ ਤੋਂ 641.04 ਲੱਖ ਰੁਪਏ ਦੀ ਕੁੱਲ ਸਹਾਇਤਾ ਅਰਥਾਤ 222.55 ਲੱਖ ਰੁਪਏ ਸਬਸਿਡੀ ਵਜੋਂ ਅਤੇ 418.49 ਲੱਖ ਰੁਪਏ ਕਰਜ਼ੇ ਵਜੋਂ, ਦਾ ਪ੍ਰਬੰਧ ਕੀਤਾ ਗਿਆ ਹੈ । ਦਿਹਾਤੀ ਨੌਜਵਾਨਾਂ ਵਾਸਤੇ ਸਵੈ-ਰੋਜ਼ਗਾਰ ਲਈ ਦਿਹਾਤੀ ਯੁਵਕਾਂ ਦੀ ਸਿਖਲਾਈ (ਟਰਾਈਸੈਮ) ਪ੍ਰੋਗਰਾਮ ਵੀ ਸਫਲਤਾਪੂਰਵਕ ਚਲਾਇਆ ਗਿਆ ਹੈ। ਡੀ.ਡਬਲਿਊ.ਸੀ.ਆਰ.ਏ. ਸਕੀਮ ਅਧੀਨ ਹੁਣ ਤੱਕ ਪੰਜਾਬ ਦੇ ਸਾਰੇ ਜ਼ਿਲ੍ਹੇ ਕਵਰ ਕੀਤੇ ਗਏ ਹਨ । 1994-95 ਦੌਰਾਨ (30 ਨਵੰਬਰ, 1994 ਤੱਕ ) 530 ਗਰੁੱਪਾਂ ਦੇ ਟੀਚੇ ਦੇ ਮੁਕਾਬਲੇ 252 ਗਰੁਪ ਬਣਾਏ ਗਏ। 164 ਗਰੁੱਪਾਂ (ਇਹਨਾਂ ਵਿਚ ਪਿਛਲੇ ਸਾਲ ਦੌਰਾਨ ਬਣਾਏ ਗਏ ਗਰੁੱਪ ਵੀ ਸ਼ਾਮਲ ਹਨ) ਨੇ ਆਮਦਨ ਉਪਜਾਊ ਗਤੀਵਿਧੀਆਂ ਸ਼ੁਰੂ ਕਰ ਦਿਤੀਆਂ ਹਨ । ਅਗਲੇ ਵਿੱਤੀ ਸਾਲ ਲਈ 500 ਗਰੁੱਪ ਬਣਾਉਣ ਵਾਸਤੇ 25.50 ਲੱਖ ਰੁਪਏ ਖਰਚ ਕੀਤੇ ਜਾਣ ਦੀ ਸੰਭਾਵਨਾ ਹੈ:

ਬਹੁਤ ਸਾਰੇ ਹੋਰ ਪ੍ਰੋਗਰਾਮ ਪੰਚਾਇਤੀ ਰਾਜ ਪ੍ਰਣਾਲੀ ਨੂੰ ਮਜ਼ਬੂਤ ਕਰਨ ਅਤੇ ਦਿਹਾਤੀ ਇਲਾਕਿਆਂ ਵਿਚ ਰਹਿ ਰਹੇ ਗਰੀਬ ਲੋਕਾਂ ਦੀਆਂ ਆਰਥਕ ਹਾਲਤਾਂ ਨੂੰ ਬਿਹਤਰ ਬਣਾਉਣ ਵਾਸਤੇ ਪਹਿਲਾਂ ਹੀ ਜਾਰੀ ਹਨ। ਇਹਨਾਂ ਵਿਚੋਂ ਕੁਝ ਪ੍ਰੋਗਰਾਮ ਹਨ ਦਿਹਾਤੀ ਕਾਰੀਗਰਾਂ ਨੂੰ ਵਧੀਆ ਔਜ਼ਾਰਾਂ ਵਾਲੀਆਂ ਟੂਲ-ਕਿਟਾਂ ਵੰਡਣੀਆਂ, ਦਿਹਾਤੀ ਲਘੂ ਅਨਾਜ ਪ੍ਰਾਸੈਸਿੰਗ ਸੱਨਅਤ ਵਾਸਤੇ ਕੱਚੇ ਮਾਲ ਵਜੋਂ ਸਸਤਾ ਅਨਾਜ ਮੁਹੱਈਆ ਕਰਨਾ, ਵਿਕਾਸ ਸਕੀਮਾਂ ਨੂੰ ਹੱਥ ਵਿੱਚ ਲੈਣ ਲਈ ਪੰਚਾਇਤਾਂ ਨੂੰ ਬਰਾਬਰ ਦੀ ਰਕਮ ਮੁਹੱਈਆ ਕਰਨੀ ਅਤੇ ਆਮਦਨ ਦੇਣ ਵਾਲੀਆਂ ਸਕੀਮਾਂ ਨੂੰ ਹੱਥ ਵਿੱਚ ਲੈਣ ਵਾਸਤੇ ਪੰਚਾਇਤਾਂ ਨੂੰ ਵਿਆਜ ਸਬਸਿਡੀ ਮੁਹੱਈਆ ਕਰਨੀ । ਅਗਲੇ ਸਾਲ ਦੌਰਾਨ ਰਾਜ ਦੇ ਬਠਿੰਡਾ, ਮਾਨਸਾ, ਸੰਗਰੂਰ ਅਤੇ ਕਪੂਰਥਲਾ ਜ਼ਿਲ੍ਹਿਆਂ ਵਿਚਲੀ ਗੈਰ ਆਬਾਦ ਜ਼ਮੀਨ ਨੂੰ ਵਾਹੀਯੋਗ ਬਣਾਉਣ ਲਈ ਇੱਕ ਅਹਿਮ ਪ੍ਰੋਗਰਾਮ ਹੱਥ ਵਿਚ ਲਏ ਜਾਣ ਦੀ ਤਜਵੀਜ਼ ਹੈ ਜਿਸ ਨਾਲ ਇਨ੍ਹਾਂ ਜ਼ਿਲ੍ਹਿਆਂ ਦੀ ਗੈਰ ਆਬਾਦ ਅਤੇ ਬੰਜਰ ਜ਼ਮੀਨ ਨੂੰ ਕਾਸ਼ਤਯੋਗ ਬਣਾਉਣ ਵਿੱਚ 20 ਕਰੋੜ ਰੁਪਏ ਦੀ ਰਕਮ ਖਰਚ ਕੀਤੇ ਜਾਣ ਦੀ ਸੰਭਾਵਨਾ ਹੈ ।

**ਸਥਾਨਕ ਸਰਕਾਰ**

ਸ਼ਹਿਰੀ ਸਥਾਨਕ ਸੰਸਥਾਵਾਂ ਅੰਦਰ ਲੋਕਰਾਜੀ ਢਾਂਚੇ ਦੀ ਬਹਾਲੀ ਦਾ ਜੋ ਅਮਲ ਸਰਕਾਰ ਦੁਆਰਾ 1992 ਵਿਚ ਆਰੰਭ ਕੀਤਾ ਗਿਆ ਸੀ ਉਹ 2 ਮਿਉਂਸਪਲ ਕੌਂਸਲਾਂ ਤੇ 29 ਨਗਰ ਪੰਚਾਇਤਾਂ ਦੀਆਂ ਚੋਣਾਂ ਦੀ ਸਮਾਪਤੀ ਨਾਲ ਹਾਲ ਹੀ ਵਿੱਚ ਸਫਲਤਾਪੂਰਵਕ ਮੁਕੰਮਲ ਹੋ ਗਿਆ ਹੈ। ਇਹ ਚੋਣਾਂ ਨਿਰਪੱਖ ਤੇ ਸ਼ਾਂਤੀਪੂਰਵਕ ਹੋਈਆਂ ਸਨ। ਸ਼ਹਿਰੀ ਸਥਾਨਕ ਸੰਸਥਾਵਾਂ ਲੋਕਾਂ ਦੀਆਂ ਲੋੜਾਂ ਨੂੰ ਅਫ਼ਸਰਸ਼ਾਹੀ ਢਾਂਚੇ ਵਿੱਚ ਸੰਭਵ ਹੋ ਸਕਣ ਵਾਲੀ ਕਾਰਗੁਜ਼ਾਰੀ ਨਾਲੋਂ ਵੱਧ ਭਰਵਾਂ ਹੁੰਗਾਰਾ ਦੇਣ ਦੇ ਸਮਰੱਥ ਹੋਣਗੀਆਂ ।

ਸੰਵਿਧਾਨ ਦੇ (74 ਵੀਂ ਤਰਮੀਮ) ਐਕਟ, 1992 ਨੇ ਸ਼ਹਿਰੀ ਸਥਾਨਕ ਸੰਸਥਾਵਾਂ ਨੂੰ ਵਧੇਰੇ ਸਵੈ-ਸੰਚਾਲਿਤ ਅਤੇ ਸਵੈ-ਸੰਗਠਿਤ ਬਣਾਉਣ ਵਿੱਚ ਅਹਿਮ ਯੋਗਦਾਨ ਪਾਇਆ ਹੈ ।

ਰਾਜ ਮਿਊਂਸਪਲ ਕਾਨੂੰਨਾਂ ਅੰਦਰ ਪਹਿਲਾਂ ਹੀ ਸੋਧ ਕੀਤੀ ਜਾ ਚੁੱਕੀ ਹੈ ਤਾਂ ਜੋ ਇਹਨਾਂ ਨੂੰ ਸੰਵਿਧਾਨਕ ਤਰਮੀਮ ਤੇ ਅਨੁਰੂਪ ਬਣਾਇਆ ਜਾ ਸਕੇ। ਹੁਣ ਰਾਜ ਮਿਊਂਸਪਲ ਐਕਟ, 1911 ਵਿੱਚ ਲਗਭਗ ਸਮੁੱਚੀ ਤਰਮੀਮ ਕਰਨ ਦਾ ਅਮਲ ਜਾਰੀ ਹੈ ਤਾਂ ਜੋ ਇਹਨੂੰ ਸੰਵਿਧਾਨਕ ਤਰਮੀਮ ਦੇ ਆਸ਼ੇ ਅਤੇ ਲੋਕਾਂ ਦੀਆਂ ਅਭਿਲਾਸ਼ਾਵਾਂ ਦੇ ਅਨੁਰੂਪ ਬਣਾਇਆ ਜਾ ਸਕੇ।

ਨਵੇਂ ਕਾਨੂੰਨਾਂ ਅਧੀਨ, ਮਿਊਂਸਪਲ ਕਮੇਟੀਆਂ ਨੂੰ ਨਾ ਕੇਵਲ ਬੁਨਿਆਦੀ ਨਾਗਰਿਕ ਸਹੂਲਤਾਂ ਮੁਹੱਈਆ ਕਰਵਾਉਣ ਦੇ ਉਹਨਾਂ ਦੇ ਆਪਣੇ ਕਾਰਜਾਂ ਤੋਂ ਇਲਾਵਾ ਸ਼ਹਿਰੀ ਯੋਜਨਾਬੰਦੀ ਤੇ ਵਿਕਾਸ, ਆਲੇ ਦੁਆਲੇ ਦਾ ਵਿਕਾਸ ਅਤੇ ਗਰੀਬੀ ਹਟਾਉਣ ਦੇ ਖੇਤਰਾਂ ਵਿੱਚ ਹੀ ਵਧੇਰੇ ਕਾਰਜ ਤੇ ਜ਼ਿੰਮੇਵਾਰੀਆਂ ਸੌਂਪੀਆਂ ਜਾਣਗੀਆਂ ਸਗੋਂ ਇਨ੍ਹਾਂ ਨੂੰ ਕਰ ਲਗਾਉਣ, ਰਾਜ ਵਿੱਚ ਕਮਿਸ਼ਨ ਦੀਆਂ ਸਿਫਾਰਸ਼ਾਂ ਦੇ ਆਧਾਰ ਤੇ ਕਰ ਤੇ ਗ੍ਰਾਂਟਾਂ ਦੇਣ ਵਰਗੇ ਉਚਿਤ ਮਾਲੀ ਵਸੀਲਿਆਂ ਰਾਹੀਂ ਵਿੱਤੀ ਤੌਰ ਉਤੇ ਖੁਦਮੁਖਤਿਆਰ ਵੀ ਬਣਾਇਆ ਜਾਵੇਗਾ। ਇਹਨਾਂ ਨਵੇਂ ਕਾਨੂੰਨਾਂ ਨੂੰ ਅੰਤਿਮ ਰੂਪ ਦਿੱਤਾ ਜਾ ਰਿਹਾ ਹੈ।

ਮੇਰੀ ਸਰਕਾਰ ਦਾ ਅੰਮ੍ਰਿਤਸਰ, ਜਲੰਧਰ ਤੇ ਲੁਧਿਆਣਾ ਤਿੰਨ ਸ਼ਹਿਰਾਂ ਵਿੱਚ ਝੁੱਗੀ-ਝੌਂਪੜੀਆਂ ਵਾਲਿਆਂ ਲਈ ਮਕਾਨ ਬਣਾਉਣ ਤੇ ਉਨ੍ਹਾਂ ਦੇ ਚੌਗਿਰਦੇ ਦੀਆਂ ਹਾਲਤਾਂ ਸੁਧਾਰਨ ਲਈ ਵਿਸ਼ੇਸ਼ ਪ੍ਰੋਗਰਾਮ ਹੱਥ ਵਿੱਚ ਲੈਣ ਦਾ ਵਿਚਾਰ ਹੈ। (ਥੰਪਿੰਗ)

**ਮਾਲ ਪ੍ਰਬੰਧ**

ਸਰਕਾਰ ਦੇ ਕੰਮ ਕਾਜ ਚਲਾਉਣ ਵਿੱਚ ਮਾਲ ਪ੍ਰਬੰਧ ਇੱਕ ਮਹੱਤਵਪੂਰਣ ਕੰਮ ਹੈ। ਮੇਰੀ ਸਰਕਾਰ ਨੇ ਮਾਲ ਪ੍ਰਬੰਧ ਨੂੰ ਲੋਕਾਂ ਦੇ ਨਜ਼ਦੀਕ ਲਿਆਉਣ ਲਈ ਰਾਜ ਅੰਦਰ ਮਾਨਸਾ ਤੇ ਫਤਿਹਗੜ੍ਹ ਸਾਹਿਬ ਦੇ ਦੋ ਨਵੇਂ ਜ਼ਿਲ੍ਹੇ, ਨੌਂ ਨਵੀਆਂ ਸਬ-ਡਵੀਜ਼ਨਾਂ ਤੇ ਸੱਤ ਨਵੀਆਂ ਸਬ-ਤਹਿਸੀਲਾਂ ਬਣਾਈਆਂ ਹਨ। ਪ੍ਰਸ਼ਾਸਨ ਨੂੰ ਲੋਕਾਂ ਦੇ ਹੋਰ ਨੇੜੇ ਲਿਆਉਣ ਲਈ ਇੱਕ ਜ਼ਿਲ੍ਹਾ ਪੁਨਰਗਠਨ ਕਮੇਟੀ ਬਣਾਈ ਗਈ ਸੀ ਜਿਸ ਨੇ ਰਾਜ ਵਿੱਚ ਕੁਝ ਨਵੇਂ ਜ਼ਿਲ੍ਹੇ ਤੇ ਸਬ-ਡਵੀਜ਼ਨ ਬਣਾਉਣ ਸਬੰਧੀ ਆਪਣੀਆਂ ਸਿਫਾਰਿਸ਼ਾਂ ਸਰਕਾਰ ਨੂੰ ਪੇਸ਼ ਕਰ ਦਿੱਤੀਆਂ ਹਨ ਤਾਂ ਜੋ ਯੂਨਿਟਾਂ ਦਾ ਆਕਾਰ ਘੱਟ ਸਕੇ ਅਤੇ ਸਰਕਾਰ ਲੋਕਾਂ ਦੇ ਹੋਰ ਨੇੜੇ ਆ ਸਕੇ। ਕਾਨੂੰਗੋ ਤੋਂ ਪਟਵਾਰੀਆਂ ਦਾ ਅਨੁਪਾਤ 1: 15 ਤੋਂ 1: 10 ਤੱਕ ਘਟਾ ਕੇ ਕਾਨੂੰਗੋ ਸਰਕਲਾਂ ਨੂੰ ਪਹਿਲਾਂ ਹੀ ਪੁਨਰ-ਗਠਿਤ ਕੀਤਾ ਜਾ ਚੁੱਕਾ ਹੈ।

ਆਮ ਜਨਤਾ ਦੀ ਸੁਵਿਧਾ ਲਈ ਅਸ਼ਟਾਮ ਡਿਊਟੀ ਦੀਆਂ ਦਰਾਂ ਵਿੱਚ ਸੋਧ ਕਰਕੇ ਇਹਨਾਂ ਨੂੰ ਸਰਲ ਅਤੇ ਤਰਕਸੰਗਤ ਬਣਾ ਦਿਤਾ ਗਿਆ ਹੈ। ਅਸ਼ਟਾਮ ਡਿਊਟੀ ਦੇ ਮੰਤਵ ਲਈ ਅਚੱਲ ਸੰਮਤੀਆਂ ਦੀਆਂ ਮੁਢਲੀਆਂ ਕੀਮਤਾਂ ਨਿਸ਼ਚਿਤ ਕਰਨ ਲਈ ਭਾਰਤੀ ਅਸ਼ਟਾਮ

[ਸ੍ਰੀ ਸਪੀਕਰ]

ਐਕਟ ਵਿਚ ਨਵੀਆਂ ਧਾਰਾਵਾਂ ਸ਼ਾਮਲ ਕੀਤੀਆਂ ਗਈਆਂ ਹਨ। ਇਹ ਉਪਾਅ ਸੰਪਤੀ ਦੇ ਘੱਟ-ਮੁਲਾਂਕਣ ਵਿਚ ਵੀ ਸਹਾਇਕ ਹੋਣਗੇ।

ਸਾਲ ਦੌਰਾਨ ਮੇਰੀ ਸਰਕਾਰ ਨੇ ਵਪਾਰਕ ਫਸਲ ਸੈੱਸ ਵੀ ਖਤਮ ਕਰ ਦਿੱਤਾ ਹੈ ਅਤੇ ਮਾਲ ਰਿਕਾਰਡ ਦੇ ਕੰਪਿਊਟਰੀਕਰਣ ਲਈ ਨਵੇਂ ਪ੍ਰੋਗਰਾਮ ਸ਼ੁਰੂ ਕੀਤੇ ਹਨ। ਰੋਪੜ ਜ਼ਿਲ੍ਹੇ ਵਿੱਚ ਇੱਕ ਪਾਇਲਟ ਪ੍ਰਾਜੈਕਟ ਸ਼ੁਰੂ ਕੀਤਾ ਗਿਆ ਹੈ ਅਤੇ ਜਿਸਦਾ ਜਲੰਧਰ, ਕਪੂਰਥਲਾ, ਸੰਗਰੂਰ ਤੇ ਬਠਿੰਡਾ ਜ਼ਿਲ੍ਹਿਆਂ ਅੰਦਰ ਵੀ ਵਿਸਤਾਰ ਕੀਤਾ ਜਾ ਰਿਹਾ ਹੈ।

**ਸਮਾਜ ਭਲਾਈ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ**

ਇਹ ਵਿਭਾਗ ਅਨੁਸੂਚਿਤ ਜਾਤੀਆਂ, ਜੋ ਰਾਜ ਦੀ ਕੁੱਲ ਵਸੋਂ ਦਾ 28.31 ਫੀਸਦੀ ਹਨ ਦੀ ਸਿਖਿਆ ਤੇ ਹੋਰ ਸਮਾਜ ਆਰਥਿਕ ਲੋੜਾਂ ਦਾ ਧਿਆਨ ਰਖਦਾ ਹੈ। ਇਹ ਸਮਾਜ ਦਾ ਸਭ ਤੋਂ ਹੇਠਲਾ ਵਰਗ ਹੈ, ਇਸ ਕਾਰਣ ਇਸ ਵਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ। ਮੇਰੀ ਸਰਕਾਰ ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਨੂੰ ਮੁਫਤ ਸਿਖਿਆ ਸਹੂਲਤ ਦੇ ਰਹੀ ਹੈ ਅਤੇ ਇਹਨਾਂ ਹੀ ਵਰਗਾਂ ਦੇ ਮੈਟ੍ਰਿਕ ਪਧਰ ਤਕ ਦੇ ਅਤੇ ਮੈਡੀਕਲ, ਇੰਜੀਨੀਅਰੀ, ਖੇਤੀ ਬਾੜੀ, ਪਾਲਿਟੈਕਨਿਕ, ਪਸ਼ੂ-ਚਿਕਿਤਸਾ ਅਤੇ ਕਾਨੂੰਨ ਆਦਿ ਦੇ ਪੇਸ਼ਾਵਰਾਨਾ ਕਾਲਜਾਂ ਵਿਚ ਪੜ੍ਹਾਈ ਕਰ ਰਹੇ ਵਿਦਿਆਰਥੀਆਂ ਨੂੰ ਵੀ ਮੁਫ਼ਤ ਕਿਤਾਬਾਂ ਸਪਲਾਈ ਕਰ ਰਹੀ ਹੈ। ਚਾਲੂ ਸਾਲ ਵਿਚ ਇਨ੍ਹਾਂ ਸਕੀਮਾਂ ਤੇ 2074.94 ਲੱਖ ਰੁਪਏ ਯੋਜਨਾ (ਪਲਾਨ) ਪਾਸੇ ਤੇ 931.02 ਲੱਖ ਰੁਪਏ ਗੈਰ-ਯੋਜਨਾ (ਨਾਨ-ਪਲਾਨ) ਪਾਸੇ ਖਰਚ ਕੀਤੇ ਜਾ ਰਹੇ ਹਨ।

**ਪੰਜਾਬ ਅਨੁਸੂਚਿਤ ਜਾਤੀਆਂ ਭੋਂ ਵਿਕਾਸ ਤੇ ਵਿੱਤ ਕਾਰਪੋਰੇਸ਼ਨ**

ਅਨੁਸੂਚਿਤ ਜਾਤੀਆਂ ਨੂੰ ਆਮਦਨ ਕਮਾਉਣ ਵਾਲੀਆਂ ਵੱਖ-ਵੱਖ ਸਕੀਮਾਂ ਲਈ ਵਿਆਜ ਰਹਿਤ ਜਾਂ ਨਾਂ-ਮਾਤਰ ਵਿਆਜ ਉਤੇ ਕਰਜ਼ੇ ਮੁਹੱਈਆ ਕਟਦੀ ਹੈ। ਭਲਾਈ ਵਿਭਾਗ ਦੁਆਰਾ ਬੇਰੁਜਗਾਰ ਯੁਵਕਾਂ ਦੀ ਸ਼ਨਾਖਤ ਕਰਕੇ ਰੋਜਗਾਰ ਦੇਣ ਵਾਲੀ "ਅਨੁਸੂਚਿਤ ਜਾਤੀਆਂ ਲਈ ਰੋਜਗਾਰ ਗਰੰਟੀ" ਨਾਂ ਦੀ ਇਕ ਸਕੀਮ ਲਾਗੂ ਕੀਤੀ ਜਾ ਰਹੀ ਹੈ। ਹਰੇਕ ਸਿਖਿਆਰਥੀ ਨੂੰ 500 ਰੁਪਏ ਮਾਹਵਾਰ ਵਜੀਫਾ ਦਿਤਾ ਜਾ ਰਿਹਾ ਹੈ। ਚਾਲੂ ਵਿੱਤੀ ਸਾਲ ਦੌਰਾਨ ਆਰਥਿਕ ਸਕੀਮਾਂ ਦੇ ਸਬੰਧ ਵਿੱਚ 1553.26 ਲੱਖ ਰੁਪਏ ਖਰਚ ਕੀਤੇ ਜਾ ਰਹੇ ਹਨ। ਮੇਰੀ ਸਰਕਾਰ ਨੇ ਅਨੁਸੂਚਿਤ ਜਾਤੀਆਂ ਦੀ ਭਲਾਈ ਨਾਲ ਸਬੰਧ ਰੱਖਣ ਵਾਲੇ ਵਿਸ਼ੇਸ਼ ਇਲਾਕਿਆਂ ਵੱਲ ਖਾਸ ਧਿਆਨ ਦੇਣ ਲਈ ਪਹਿਲੀ ਵਾਰ ਤਿੰਨ ਸਾਲਾਂ ਅਰਥਾਤ 1994-95 ਤੋਂ 1996-97 ਲਈ ਇੱਕ ਸੰਭਾਵੀ ਯੋਜਨਾ ਅਪਣਾਈ ਹੈ। (ਥੰਪਿੰਗ) ਇਸ ਨੇ ਵਿਸ਼ੇਸ਼ ਕੰਪੋਨੈਂਟ ਯੋਜਨਾ ਲਈ ਇੱਕ ਵੱਖਰਾ ਡਾਇਰੈਕਟੋਰੇਟ, ਜੋ ਵਿਸ਼ੇਸ਼ ਤੌਰ ਤੇ ਭਲਾਈ ਸਕੀਮਾਂ ਬਣਾਉਣ, ਇਹਨਾਂ ਦਾ ਨਿਰੀਖਣ ਤੇ ਰੀਵਿਊ ਕਰਨ ਦਾ ਕੰਮ ਕਰੇਗਾ, ਕਾਇਮ ਕਰਨ ਦਾ ਵੀ ਇੱਕ ਇਨਕਲਾਬੀ ਫੈਸਲਾ ਲਿਆ ਹੈ। ਇਸ ਤੋਂ ਮਗਰੋਂ ਭਲਾਈ

ਵਿਭਾਗ ਐਸ.ਸੀ.ਪੀ. ਮੰਤਵਾਂ ਲਈ ਯੋਜਨਾਬੰਦੀ ਵਿਭਾਗ ਹੋਵੇਗਾ। ਇਸ ਤੋਂ ਇਲਾਵਾ ਐਸ.ਸੀ.ਪੀ. ਅਧੀਨ ਕੇਵਲ ਉਹੀ ਸਕੀਮਾਂ ਬਣਾਉਣ ਦਾ ਫੈਸਲਾ ਲਿਆ ਗਿਆ ਹੈ ਜਿਹਨਾਂ ਦਾ ਸਿੱਧਾ ਸਬੰਧ ਅਨੁਸੂਚਿਤ ਜਾਤੀਆਂ ਦੀ ਭਲਾਈ ਨਾਲ ਹੋਵੇਗਾ।

ਪੰਜਾਬ ਪੱਛੜੀਆਂ ਸ਼ਰੇਣੀਆਂ ਭੋਂ ਵਿਕਾਸ ਤੇ ਵਿੱਤ ਕਾਰਪੋਰੇਸ਼ਨ ਨੇ ਰਾਸ਼ਟਰੀ ਪੱਛੜੀਆਂ ਸ਼੍ਰੇਣੀਆਂ ਵਿੱਤ ਵਿਕਾਸ ਕਾਰਪੋਰੇਸ਼ਨ ਤੋਂ 424.25 ਲੱਖ ਰੁਪਏ ਦਾ ਕਰਜ਼ਾ ਲਿਆ ਹੈ। ਇਸ ਤੋਂ ਇਲਾਵਾ ਸਮਾਜ ਦੇ ਕਮਜ਼ੋਰ ਵਰਗਾਂ ਨੂੰ ਉਪਰ ਚੁੱਕਣ ਲਈ ਵੱਖ-ਵੱਖ ਬੈਂਕਾਂ ਤੋਂ 155.32 ਲੱਖ ਰੁਪਏ ਲਏ ਗਏ ਹਨ। ਕਾਰਪੋਰੇਸ਼ਨ ਰਾਸ਼ਟਰੀ ਅਲਪ ਸੰਖਿਅਕ ਵਿਕਾਸ ਕਾਰਪੋਰੇਸ਼ਨ ਦੇ ਸਹਿਯੋਗ ਨਾਲ ਰਾਜ ਵਿਚਲੇ ਘੱਟ ਗਿਣਤੀ ਵਰਗਾਂ ਜਿਵੇਂ ਮੁਸਲਮਾਨ, ਈਸਾਈ, ਪਾਰਸੀ, ਬੋਧ ਆਦਿ ਅਤੇ ਸਿੱਖਾਂ ਦੇ ਪੱਛੜੇ ਤਬਕਿਆਂ ਨੂੰ ਉੱਚਾ ਚੁੱਕਣ ਲਈ ਅਗਲੇ ਸਾਲ 10.00 ਕਰੋੜ ਰੁਪਏ ਦੀ ਰਕਮ ਦੀਆਂ ਨਵੀਆਂ ਸਕੀਮਾਂ ਸ਼ੁਰੂ ਕਰਨ ਦੀ ਤਜਵੀਜ਼ ਬਣਾ ਰਹੀ ਹੈ। (ਥੰਪਿੰਗ)

## ਕਿਰਤ ਤੇ ਰੋਜ਼ਗਾਰ

ਕਿਰਤ ਵਿਭਾਗ ਦੇ ਮੁੱਖ ਕਾਰਜ ਉਦਯੋਗਿਕ ਸ਼ਾਂਤੀ, ਕਿਰਤ ਕਾਨੂੰਨਾਂ ਦੀ ਤਾਮੀਲ ਤੇ ਕਿਰਤੀਆਂ ਦੀ ਭਲਾਈ ਤੇ ਸੁਰੱਖਿਆ ਨੂੰ ਯਕੀਨੀ ਬਣਾਉਣਾ ਹੈ।

ਰਾਜ ਵਿਚ ਸੱਨਅਤੀ ਸਬੰਧ ਆਮ ਕਰਕੇ ਕਾਫੀ ਪੁਰਅਮਨ ਰਹੇ ਹਨ। ਸਮੂਹ ਵੀ ਉਦਯੋਗਿਕ ਝਗੜਿਆਂ/ਹੜਤਾਲਾਂ ਨੂੰ ਆਪਸੀ ਗਲਬਾਤ ਦੇ ਢੰਗ ਰਾਹੀ ਨਿਪਟਾਇਆ ਗਿਆ। ਕਿਰਤ ਵਿਭਾਗ ਦੀ ਸਮਝੌਤਾ ਮਸ਼ੀਨਰੀ ਉਦਯੋਗਿਕ ਝਗੜਿਆਂ ਨੂੰ ਸਦਭਾਵਨਾ ਨਾਲ ਨਜਿੱਠਣ ਉਤੇ ਜਿਆਦਾ ਜ਼ੋਰ ਦਿੰਦੀ ਹੈ ਤਾਂ ਜੋ ਕੰਮ ਦੀ ਰਫਤਾਰ ਘਟਣ ਦੇ ਘੱਟ ਤੋਂ ਘੱਟ ਮੌਕੇ ਪੈਦਾ ਹੋਣ। ਕਿਰਤ ਵਿਭਾਗ ਦੀ ਸਮਝੌਤਾ ਮਸ਼ੀਨੀਰੀ ਦੇ ਯਤਨਾਂ ਨਾਲ 50 ਫੀਸਦੀ ਤੋਂ ਵੀ ਜ਼ਿਆਦਾ ਕੇਸ ਆਪਸੀ ਸਮਝੌਤੇ ਨਾਲ ਨਜਿੱਠੇ ਗਏ ਸਨ। ਘੱਟੋ ਘੱਟ ਉਜਰਤ ਐਕਟ, 1948 ਅਧੀਨ ਕਿਰਤੀਆਂ ਲਈ ਘੱਟ ਤੋਂ ਘੱਟ ਉਜ਼ਰਤਾਂ ਦੀ ਅਦਾਇਗੀ ਨੂੰ ਯਕੀਨੀ ਬਣਾਉਣ ਲਈ ਰਾਜ ਸਰਕਾਰ ਨੇ 60 ਰੋਜ਼ਗਾਰਾਂ ਵਾਸਤੇ ਘੱਟੋ ਘੱਟ ਦਰ ਨਿਸ਼ਚਿਤ ਕਰ ਦਿੱਤੀ/ਸੋਧ ਦਿੱਤੀ ਹੈ। ਪੰਜਾਬ ਦੇਸ਼ ਵਿਚ ਪਹਿਲਾ ਰਾਜ ਹੈ ਜਿਸ ਨੇ ਘੱਟ ਤੋਂ ਘੱਟ ਉਜਰਤਾਂ ਨੂੰ ਖਪਤਕਾਰ ਮੁੱਲ ਸੂਚਕ ਅੰਕੜਿਆਂ ਨਾਲ ਜੋੜਿਆ ਹੈ। ਇਸ ਦੇ ਫਲਸਰੂਪ 1 ਸਤੰਬਰ, 1994 ਤੋਂ ਅਕੁਸ਼ਲ ਕਾਮਿਆਂ ਲਈ ਅੰਦਾਇਗੀਯੋਗ ਘੱਟੋ ਘੱਟ ਉਜਰਤ ਦਰ ਵਧਾਕੇ 1153.90 ਰੁਪਏ ਮਾਹਵਾਰ ਕਰ ਦਿੱਤੀ। ਗਈ ਹੈ।

ਰਾਜ ਵਿਚ ਯੁਵਕਾਂ ਦੇ ਰੋਜਗਾਰ ਨੂੰ ਸੁਵਿਧਾਜਨਕ ਕਰਨ ਲਈ ਸਰਕਾਰ ਸਮੂਹ ਮੌਜੂਦਾ ਹਦਾਇਤਾਂ ਨੂੰ ਸਰਲ ਬਣਾਉਣ ਤੇ ਇਹਨਾਂ ਵਿਚ ਸੋਧ ਲਿਆਉਣ ਲਈ ਯੋਜਨਾ ਬਣਾ ਰਹੀ ਹੈ ਤੇ

[ਸ਼੍ਰੀ ਸਪੀਕਰ]

ਇਹ ਯਕੀਨੀ ਬਣਾ ਰਹੀ ਹੈ ਕਿ ਭਰਤੀ ਕੇਵਲ ਰੋਜ਼ਗਾਰ ਐਕਟ ਦੀਆਂ ਧਾਰਾਵਾਂ ਅਨੁਸਾਰ ਹੀ ਕੀਤੀ ਜਾਵੇ।

**ਵਿੱਤ**

ਮੈਨੂੰ ਇਹ ਦੱਸਣ ਵਿੱਚ ਖੁਸ਼ੀ ਹੋ ਰਹੀ ਹੈ ਕਿ ਦੋ ਸਾਲਾਂ ਦੇ ਸਮੇਂ ਦੌਰਾਨ ਰਾਜ ਸਰਕਾਰ ਦੇ ਸਾਧਨਾਂ ਵਿਚ 1994-95 ਦੀ ਸਲਾਨਾ ਯੋਜਨਾ ਲਈ ਰੱਖੇ ਗਏ 1450 ਕਰੋੜ ਰੁਪਏ ਦੇ ਫੰਡ ਵਿਚ 540 ਕਰੋੜ ਰੁਪਏ ਦਾ ਵਾਧਾ ਹੋਇਆ ਹੈ। ਇਹ ਸਾਲ 1992-93 ਦੇ ਮਨਫੀ ਅੰਕੜਿਆਂ ਦੀ ਪੂਰਤੀ ਤੋਂ ਇਲਾਵਾ 1362 ਕਰੋੜ ਰੁਪਏ ਤੋਂ ਵੱਧ ਵਾਧੇ ਨੂੰ ਦਰਸਾਉਂਦਾ ਹੈ। ਮੈਨੂੰ ਪੂਰਾ ਯਕੀਨ ਹੈ ਕਿ ਰਾਜ ਵਿਚਲੇ ਵਿੱਤੀ ਸਾਧਨਾਂ ਵਿਚ ਸੁਧਾਰ ਦਾ ਇਹ ਝੁਕਾਅ ਸਾਲ 1995-96 ਦੌਰਾਨ ਵੀ ਜਾਰੀ ਰਹੇਗਾ।

ਮੈਨੂੰ ਇਹ ਜਾਣ ਕੇ ਖੁਸ਼ੀ ਹੋਈ ਹੈ ਕਿ ਰਾਜ ਦੇ ਵਿੱਤੀ ਸਾਧਨਾਂ ਅੰਦਰ ਮਾਲੀਏ ਦੀ ਜ਼ਿਆਦਾ ਵਸੂਲੀ ਕਰਨ ਕਰਕੇ, ਇਸਦੇ ਕਰ ਢਾਂਚੇ ਨੂੰ ਤਰਕਸੰਗਤ ਬਣਾਉਣ ਕਰਕੇ ਅਤੇ ਜਨਤਾ ਦੁਆਰਾ ਸਵੈ-ਇੱਛਤ ਬੱਚਤਾਂ ਕਰਨ ਕਰਕੇ ਵਾਧਾ ਹੋਇਆ ਹੈ। ਪੰਜਾਬ ਦੇ ਲੋਕਾਂ ਨੇ ਵੱਖ-ਵੱਖ ਛੋਟੀਆਂ ਬੱਚਤਾਂ ਸਕੀਮਾਂ ਵਿਚ ਪੂੰਜੀ ਲਗਾ ਕੇ ਰਾਜ ਦੇ ਸਧਾਨਾਂ ਵਿਚ ਮਹੱਤਵਪੂਰਨ ਯੋਗਦਾਨ ਪਾਇਆ ਹੈ। ਵੇਵ (ਮਹਿਲਾ ਅਤੇ ਦਿਹਾੜੀ ਸਮ੍ਰਿਧੀ ਪ੍ਰੋਗਰਾਮ) ਨਾਮੀ ਵਿਸ਼ੇਸ਼ ਪ੍ਰਾਜੈਕਟ ਅਧੀਨ ਬੱਚਤਾਂ ਜੁਟਾਉਣ ਦੇ ਮਾਮਲੇ ਵਿਚ ਮਹਿਲਾਵਾਂ ਦੀ ਭੂਮਿਕਾ ਉਤੇ ਵਿਸ਼ੇਸ਼ ਜ਼ੋਰ ਦਿਤਾ ਗਿਆ ਹੈ। ਮੈਨੂੰ ਆਸ ਹੈ ਕਿ ਮਾਰਚ, 1995 ਦੇ ਅੰਤ ਤਕ ਰਾਜ ਵਿਚ ਤਕਰੀਬਨ 10000 ਨਵੇਂ ਏਜੰਟ, ਲੋਕਾਂ ਨੂੰ ਬੱਚਤਾਂ ਵਿਚ ਧਨ ਲਗਾਉਣ ਲਈ ਪਰੇਰਨ ਵਾਸਤੇ ਪ੍ਰਾਪਤ ਹੋਏ ਕਮਿਸ਼ਨ ਤੋਂ ਹੀ ਧੰਦੇ ਆਰੰਭ ਕਰ ਲੈਣਗੇ।

**ਆਬਕਾਰੀ ਤੇ ਕਰ**

ਆਬਕਾਰੀ ਤੇ ਕਰ ਵਿਭਾਗ, ਪੰਜਾਬ ਵਿਕਰੀ ਕਰ ਐਕਟ ਪੰਜਾਬ ਮਨੋਰੰਜਨ ਡਿਊਟੀ ਐਕਟ, ਪੰਜਾਬ ਮਨੋਰੰਜਨ ਐਕਟ (ਸਿਨਮਾਟੋਗ੍ਰਾਫ ਸ਼ੋਅ) ਅਤੇ ਪੰਜਾਬ ਆਬਕਾਰੀ ਐਕਟ ਦਾ ਪ੍ਰਬੰਧ ਕਰਦਾ ਹੈ। 1994-95 ਦੇ ਚਾਲੂ ਵਿੱਤੀ ਸਾਲ ਦੌਰਾਨ 31 ਦਸੰਬਰ, 1994 ਤਕ ਉਕਤ ਐਕਟਾਂ ਅਧੀਨ ਕੁਲ ਵਸੂਲੀ 1532.74 ਕਰੋੜ ਰੁਪਏ ਬਣਦੀ ਹੈ ਜਦੋਂ ਕਿ ਇਸਦੇ ਮੁਕਾਬਲੇ 1993-94 ਦੇ ਇਸੇ ਸਮੇਂ ਦੌਰਾਨ ਇਹ ਵਸੂਲੀ 1228.86 ਕਰੋੜ ਰੁਪਏ ਦੀ ਸੀ ਜੋ 303.88 ਕਰੋੜ ਰੁਪਏ ਅਰਥਾਤ 24.7 ਫੀਸਦੀ ਦਾ ਵਾਧਾ ਦਰਸਾਉਂਦੀ ਹੈ। (ਥੰਪਿੰਗ)

ਸਾਲ 1993-94 ਦੀ ਵਸੂਲੀ ਦੇ ਮੁਕਾਬਲੇ ਚਾਲੂ ਵਿੱਤੀ ਸਾਲ ਦੌਰਾਨ ਆਬਕਾਰੀ ਸਹਿਤ ਉਕਤ ਸਮੂਹ ਐਕਟਾਂ ਅਧੀਨ ਵਸੂਲੀਆਂ ਵਿਚ ਸਮੁੱਚਾ ਵਾਧਾ 21 ਫੀਸਦੀ ਹੋਣ ਦੀ ਸੰਭਾਵਨਾ ਹੈ।

ਗ੍ਰਿਹ ਮਾਮਲੇ ਤੇ ਨਿਆਂ :

ਸਾਲ 1994 ਵਿਚ ਰਾਜ ਵਿਚ ਅਮਨ ਤੇ ਕਾਨੂੰਨ ਦੀ ਹਾਲਤ ਵਿਚ ਬਹੁਤ ਪ੍ਰਤੱਖ ਸੁਧਾਰ ਹੋਇਆ ਹੈ। ਦਹਿਸ਼ਤਵਾਦ ਨਾਲ ਸਬੰਧਤ ਵਾਰਦਾਤਾਂ ਬਹੁਤ ਘਟ ਗਈਆਂ ਹਨ । ਹੁਣ ਰਾਜ ਬਿਲਕੁਲ ਪੁਰਅਮਨ ਹੈ। ਹਾਲਾਤ ਵਿਚ ਇਹ ਮੁਕੰਮਲ ਤਬਦੀਲੀ ਰਾਜ ਵਿਚ ਲੋਕਾਂ ਦੀ ਸਹਾਇਤਾ ਨਾਲ ਵੱਖਵਾਦੀ, ਵਿਘਟਨਕਾਰੀ ਅਤੇ ਹੋਰ ਅਪਰਾਧੀਆਂ ਦੇ ਖਿਲਾਫ ਚਲਾਈ ਗਈ ਸ਼ਕਤੀਸ਼ਾਲੀ ਅਤੇ ਲਗਾਤਾਰ ਮੁਹਿੰਮ ਦੇ ਸਿੱਟੇ ਵਜੋਂ ਸੰਭਵ ਹੋਈ ਹੈ। ਕੁਝ ਅੱਤਵਾਦੀ ਜੋ ਬਚ ਗਏ ਹਨ ਅਤੇ ਅਜੇ ਵੀ ਰਾਜ ਦੇ ਅਮਨ ਤੇ ਚੈਨ ਲਈ ਖਤਰਾ ਬਣੇ ਹੋਏ ਹਨ, ਉਹ ਰਾਜ ਤੋਂ ਬਾਹਰ ਦੂਜੀਆਂ ਥਾਵਾਂ ਤੇ ਚਲੇ ਗਏ ਹਨ। ਰਾਜ ਸਰਕਾਰ ਨੇ ਅਤਿਵਾਦੀਆਂ ਹੱਥੋਂ ਦੁਖੀ ਲੋਕਾਂ ਦੇ, ਦੁੱਖ ਘਟਾਉਣ ਲਈ ਉਨ੍ਹਾਂ ਲਈ ਵਿੱਤੀ ਸਹਾਇਤਾ ਵਿਚ ਵਾਧਾ ਕਰਕੇ ਤੇ ਕਈ ਲੋੜਵੰਦਾਂ ਨੂੰ ਨੌਕਰੀਆਂ ਦੇ ਕੇ ਅਸਰਦਾਰ ਕਦਮ ਉਠਾਏ ਹਨ।

ਸਰਕਾਰ ਨੇ ਅਮਨ ਕਾਨੂੰਨ ਕਾਇਮ ਕਰਨ ਤੇ ਪੜਤਾਲ ਸਬੰਧੀ ਆਧੁਨਿਕ ਤਰੀਕੇ ਸ਼ੁਰੂ ਕਰਨ ਲਈ ਕਈ ਕਦਮ ਉਠਾਏ ਹਨ। ਇਸ ਤੋਂ ਇਲਾਵਾ ਪੁਲਿਸ ਤੇ ਜਨਤਾ ਦੇ ਸਦਭਾਵਨਾ ਪੂਰਨ ਸਬੰਧ ਕਾਇਮ ਕਰਨ ਲਈ ਵਿਸ਼ੇਸ਼ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ। ਇਸ ਸਬੰਧ ਵਿਚ ਅਸੀਂ ਫਤਿਹਗੜ੍ਹ ਸਾਹਿਬ ਨੂੰ ਮਾਡਲ ਪੁਲਿਸ ਜ਼ਿਲ੍ਹਾ ਵਜੋਂ ਐਲਾਨਿਆਂ ਹੈ। ਸਰਕਾਰ ਨੇ ਇਹ ਵੀ ਫੈਸਲਾ ਕੀਤਾ ਹੈ ਕਿ ਇਨਸਪੈਕਟਰ ਅਹੁਦੇ ਤਕ ਪੁਲਿਸ ਕਰਮਚਾਰੀ ਪੰਜਾਬ ਸਰਕਾਰ ਦੀਆਂ ਬੱਸਾਂ ਵਿਚ ਮੁਫਤ ਸਫਰ ਕਰਨ ਦੇ ਹੱਕਦਾਰ ਹੋਣਗੇ ਅਤੇ ਇਸ ਸਬੰਧ ਵਿਚ ਉਨ੍ਹਾਂ ਦੀ ਤਨਖਾਹ ਵਿਚ ਕੋਈ ਕਟੌਤੀ ਨਹੀਂ ਕੀਤੀ ਜਾਵੇਗੀ। (ਥੰਪਿੰਗ)

ਹੋਮ ਗਾਰਡ ਵਲੰਟੀਅਰ ਜੋਖਮ ਵਾਲੀਆਂ ਆਪਣੀਆਂ ਡਿਊਟੀਆਂ ਨੂੰ ਬੜੇ ਸ਼ਲਾਘਾਯੋਗ ਢੰਗ ਨਾਲ ਨਿਭਾਅ ਰਹੇ ਹਨ। ਉਨ੍ਹਾਂ ਦੀਆਂ ਰੇਲ ਪਟੜੀਆਂ, ਨਹਿਰਾਂ ਤੇ ਹੋਰ ਮਹੱਤਵਪੂਰਨ ਸਥਾਨਾਂ ਤੇ ਗਸ਼ਤ ਕਰਨ ਲਈ ਕੀਤੀ ਤੈਨਾਤੀ ਰਾਜ ਵਿਚ ਅਮਨ ਤੇ ਚੈਨ ਬਹਾਲ ਕਰਨ ਵਿਚ ਬੜੀ ਮਦਦਗਾਰ ਸਾਬਤ ਹੋਈ ਹੈ। ਲੋਕਾਂ ਨੂੰ ਕੁਦਰਤੀ, ਗੈਰ-ਕੁਦਰਤੀ ਤੇ ਮਨੁਖੀ ਆਫਤਾਂ ਦਾ ਸਾਹਮਣਾ ਕਰਨ ਲਈ ਤਿਆਰ ਕਰਨ ਵਾਸਤੇ ਸਿਵਲ ਰੱਖਿਆ ਸਿਖਲਾਈ ਵੀ ਦਿੱਤੀ ਗਈ ਹੈ ।

ਸਰਕਾਰ ਰਾਜ ਵਿਚ ਜੇਲ੍ਹਾਂ ਅੰਦਰ ਸੁਧਾਰ ਲਿਆਉਣ ਦੇ ਕੰਮ ਨੂੰ ਵਿਸ਼ੇਸ਼ ਮਹੱਤਵ ਦੇ ਰਹੀ ਹੈ। ਅਸੀਂ ਜੇਲ੍ਹ ਪ੍ਰਬੰਧ ਦੇ ਆਧੁਨਿਕੀਕਰਨ ਲਈ ਉਪਾਅ ਕੀਤੇ ਹਨ। ਜਿਨ੍ਹਾਂ ਵਿਚ ਜੇਲ੍ਹਾਂ ਅੰਦਰ ਸੰਚਾਰ ਅਤੇ ਚੌਕਸੀ ਪ੍ਰਬੰਧਾਂ ਵਿਚ ਸੁਧਾਰ ਲਿਆਉਣ ਲਈ ਸਾਜ਼-ਸਾਮਾਨ ਦਾ ਉਪਬੰਧ ਵੀ ਸ਼ਾਮਲ ਹੈ। ਰਾਜ ਸਾਰਕਾਰ ਕੈਦੀਆਂ ਦੀ ਭਲਾਈ ਵੱਲ ਵਿਸ਼ੇਸ਼ ਧਿਆਨ ਦੇ ਰਹੀ ਹੈ ਸਾਰੀਆਂ ਜੇਲ੍ਹਾਂ ਵਿਚ ਬਾਲਗ ਸਾਖਰਤਾ ਪ੍ਰੋਗਰਾਮ ਚਾਲੂ ਕੀਤਾ ਗਿਆ ਹੈ ਅਤੇ ਲੁਧਿਆਣਾ ਵਿਚ ਕਿਸ਼ੋਰ ਅਪਰਾਧੀਆਂ ਲਈ ਇਕ ਹਾਈ ਸਕੂਲ ਸਥਾਪਤ ਕੀਤਾ ਗਿਆ ਹੈ। ਸਮੂਹ ਜੇਲ੍ਹਾਂ ਵਿਚ

[ਸ਼੍ਰੀ ਸਪੀਕਰ]

ਡਾਕਟਰੀ ਸਹੂਲਤਾਂ ਮੁਹੱਈਆ ਕੀਤੀ ਜਾ ਰਹੀਆਂ ਹਨ । ਪ੍ਰੋਤਸਾਹਨ ਵਜੋਂ ਕੁਸ਼ਲ, ਅਰਧ ਕੁਸ਼ਲ ਤੇ ਅਕੁਸ਼ਲ ਕਾਮਗਰ ਕੈਦੀਆਂ ਦੀਆਂ ਉਜਰਤਾਂ ਵਧਾ ਕੇ ਕ੍ਰਮਵਾਰ 8 ਰੁਪਏ, 6 ਰੁਪਏ ਤੇ 4 ਰੁਪਏ ਕਰ ਦਿੱਤੀਆਂ ਗਈਆਂ ਹਨ। ਇਹ ਯਕੀਨੀ ਬਣਾਉਣ ਦੇ ਮੰਤਵ ਨਾਲ ਕਿ ਇਨ੍ਹਾਂ ਕੈਦੀਆਂ ਨੂੰ ਰਿਹਾਈ ਉਪਰੰਤ ਸਾਮਾਜ ਦੀ ਮੁੱਖ ਧਾਰਾ ਵਿਚ ਸ਼ਾਮਲ ਕਰ ਲਿਆ ਜਾਵੇ, ਬਹੁਤ ਸਾਰੇ ਸਿਖਲਾਈ ਪ੍ਰੋਗਰਾਮ ਚਾਲੂ ਕੀਤੇ ਗਏ ਹਨ। ਇਸ ਨਾਲ ਉਦਯੋਗਿਕ ਉਤਪਾਦਨ ਵਧਾਉਣ ਵਿਚ ਵੀ ਸਹਾਇਤਾ ਮਿਲੀ ਹੈ ਜਿਸਦੇ ਚਾਲੂ ਵਿੱਤੀ ਸਾਲ ਦੌਰਾਨ ਲਗਭਗ 5.5 ਕਰੋੜ ਰੁਪਏ ਹੋ ਜਾਣ ਦੀ ਆਸ ਹੈ।

**ਚੌਕਸੀ**

ਮੇਰੀ ਸਰਕਾਰ ਰਾਜ ਵਿਚ ਸੁਚੱਜਾ ਪ੍ਰਬੰਧ ਮੁਹੱਈਆ ਕਰਨ ਲਈ, ਲੋਕ ਆਯਾਤ ਸਥਾਪਤ ਕਰਨ ਸਬੰਧੀ ਜਲਦੀ ਹੀ ਇਕ ਐਕਟ ਲਿਆਉਣ ਦੀ ਯੋਜਨਾ ਬਣਾ ਰਹੀ ਹੈ । (ਥੰਪਿੰਗ) ਚੌਕਸੀ ਵਿਭਾਗ ਨੂੰ ਵਧੇਰੇ ਕਿੱਤਾਵਾਰਾਨਾ ਤੇ ਪ੍ਰਭਾਵਸ਼ਾਲੀ ਬਣਾਉਣ ਲਈ ਇਸਦੇ ਢਾਂਚੇ ਦਾ ਪੁਨਰਗਠਨ ਕੀਤਾ ਜਾਵੇਗਾ।

**ਮਨੁੱਖੀ ਵਿਕਾਸ ਵਸੀਲੇ**

ਖੁਸ਼ਹਾਲੀ ਤਾਂ ਹੀ ਸਦੀਵੀ ਤੌਰ ਤੇ ਕਾਇਮ ਰਹਿ ਸਕਦੀ ਹੈ ਜੇਕਰ ਆਉਣ ਵਾਲੀਆਂ ਪੀੜ੍ਹੀਆਂ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਵੇ। ਸਾਡੀ ਖੁਸ਼ਕਿਸਮਤੀ ਹੈ ਕਿ ਸਰਕਾਰ ਰਾਜ ਵਿਚ 12925 ਪ੍ਰਾਇਮਰੀ ਸਕੂਲ, 1383 ਮਿਡਲ ਸਕੂਲ, 1738 ਹਾਈ ਸਕੂਲ ਅਤੇ 574 ਸੀਨੀਅਰ ਸੈਕੰਡਰੀ ਸਕੂਲ ਚਲਾ ਰਹੀ ਹੈ। ਇਸ ਤੋਂ ਇਲਾਵਾ ਰਾਜ ਅੰਦਰ ਭਾਰੀ ਗਿਣਤੀ ਵਿਚ ਸਹਾਇਤਾ ਪ੍ਰਾਪਤ ਤੇ ਗੈਰ-ਸਹਾਇਤਾ ਪ੍ਰਾਪਤ ਪ੍ਰਾਈਵੇਟ ਸਕੂਲ ਵੀ ਹਨ। ਇਸ ਤੋਂ ਇਲਾਵਾ ਉਚੇਰੀ ਸਿਖਿਆ ਦੇ ਵਾਧੇ ਨੂੰ ਹੋਰ ਯਕੀਨੀ ਬਣਾਉਣ ਲਈ ਮੇਰੀ ਸਰਕਾਰ ਚਾਲੂ ਸਾਲ ਅੰਦਰ 1000 ਪ੍ਰਾਇਮਰੀ ਸਕੂਲਾਂ ਨੂੰ ਮਿਡਲ ਸਕੂਲਾਂ, 120 ਮਿਡਲ ਸਕੂਲਾਂ ਨੂੰ ਹਾਈ ਸਕੂਲਾਂ ਤੇ 120 ਹਾਈ ਸਕੂਲਾਂ ਨੂੰ ਸੀਨੀਅਰ ਸੈਕੰਡਰੀ ਸਕੂਲਾਂ ਵਿਚ ਅਪਗ੍ਰੇਡ ਕਰ ਰਹੀ ਹੈ। (ਥੰਪਿੰਗ) ਇਸ ਮੰਤਵ ਲਈ ਤਕਰੀਬਨ 11000 ਨਵੇਂ ਅਧਿਆਪਕ ਨਿਯੁਕਤ ਕੀਤੇ ਜਾਣ ਦੀ ਸੰਭਾਵਨਾ ਹੈ। (ਥੰਪਿੰਗ) ਸਿਖਿਆ ਨੂੰ ਕਿੱਤਾਮੁਖੀ ਬਣਾਉਣ ਉਤੇ ਜ਼ੋਰ ਦਿੱਤਾ ਜਾਵੇਗਾ। ਸਰਹੱਦੀ ਇਲਾਕਿਆਂ ਅੰਦਰ ਸਿਖਿਆ ਸਹੂਲਤਾਂ ਵਿਚ ਸੁਧਾਰ ਲਿਆਉਣ ਲਈ ਸਰਹੱਦੀ ਇਲਾਕਾ ਵਿਕਾਸ ਸਕੀਮ ਅਧੀਨ 1.00 ਕਰੋੜ ਰੁਪਏ ਦੀ ਰਕਮ ਖਰਚ ਕੀਤੀ ਜਾਵੇਗੀ।

ਵੱਖ ਵੱਖ ਯੂਨੀਵਰਸਿਟੀਆਂ ਦੇ ਕੰਮ-ਕਾਜ ਵਿਚ ਉਚਿਤ ਤਾਲਮੇਲ ਕਾਇਮ ਕਰਨ ਵਾਸਤੇ ਮੁੱਖ ਮੰਤਰੀ ਜੀ ਦੀ ਪ੍ਰਧਾਨਗੀ ਹੇਠ ਉਚੇਰੀ ਸਿਖਿਆ ਦੇ ਸਬੰਧ ਵਿਚ ਇਕ ਕੌਂਸਲ ਪਹਿਲਾਂ ਹੀ ਕਾਇਮ ਕੀਤੀ ਜਾ ਚੁੱਕੀ ਹੈ । ਰਾਜ ਸਕੂਲ ਸਿਖਿਆ ਬੋਰਡ ਨੂੰ ਆਪਣਾ ਵਿਦਿਅਕ ਮਿਆਰ

ਵਧਾਉਣ ਲਈ ਕਿਹਾ ਜਾਵੇਗਾ ਤਾਂ ਕਿ ਕਿੱਤਾਵਾਰਾਨਾ ਕਾਲਜਾਂ ਵਿਚ ਦਾਖਲਾ ਸਿੱਧਾ ਸੀਨੀਅਰ ਸੈਕੰਡਰੀ ਸਕੂਲ ਇਮਤਿਹਾਨ ਦੇ ਆਧਾਰ ਉਤੇ ਹੀ ਦਿੱਤੀ ਜਾ ਸਕੇ ਨਾ ਕਿ ਐਂਟਰੇਂਸ ਟੈਸਟ ਲੈ ਕੇ, ਜਿਸ ਨਾਲ ਵਿਦਿਆਰਥੀਆਂ ਉਪਰ ਬੋਝ ਪੈਂਦਾ ਹੈ ਤੇ ਸਿਖਿਆ ਪ੍ਰਣਾਲੀ ਵਿਚ ਵੀ ਭ੍ਰਿਸ਼ਟਾਚਾਰੀ ਤਰੀਕੇ ਜਨਮ ਲੈਂਦੇ ਹਨ।

ਰਾਜ ਸਰਕਾਰ ਪੰਜਾਬੀ ਸਾਹਿਤ ਤੇ ਸਭਿਆਚਾਰ ਨੂੰ ਪ੍ਰਫੁਲਤ ਕਰਨ ਲਈ ਪੰਜਾਬੀ, ਹਿੰਦੀ, ਉਰਦੂ ਤੇ ਸੰਸਕ੍ਰਿਤ ਦੇ ਸ਼੍ਰੋਮਣੀ ਸਾਹਿਤਕਾਰਾਂ, ਪੱਤਰਕਾਰਾਂ ਤੇ ਕਵੀਆਂ ਨੂੰ ਸਨਮਾਨਤ ਕਰ ਰਹੀ ਹੈ। ਪੰਜਾਬੀ ਅਧਿਐਨ ਤੇ ਖੋਜ ਕੇਂਦਰ ਕਾਇਮ ਕਰਨ ਲਈ ਗੁਜਰਾਤ ਵਿਦਿਆ ਪੀਠ, ਅਹਿਮਦਾਬਾਦ ਨੂੰ 5.00 ਲੱਖ ਰੁਪਏ ਗ੍ਰਾਂਟ ਦਿੱਤੀ ਗਈ ਹੈ। ਪੰਜਾਬੀ ਬੋਲੀ ਦੇ ਵਿਕਾਸ ਅਤੇ ਪਰਚਾਰ ਹਿੱਤ ਖਡੂਰ ਸਾਹਿਬ ਵਿਖੇ, ਜਿਥੇ ਗੁਰਮੁੱਖੀ ਲਿੱਪੀ ਦੇ ਬਾਨੀ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੇ ਜੀਵਨ ਦਾ ਬਹੁਤਾ ਸਮਾਂ ਗੁਜਾਰਿਆ ਸੀ, ਗੁਰੂ ਅੰਗਦ ਦੇਵ ਹਾਲ ਬਣਾਇਆ ਜਾਵੇਗਾ। (ਥੰਪਿੰਗ)

**ਸਭਿਆਚਾਰਕ ਮਾਮਲੇ/ਪੁਰਾਤੱਤਵ, ਅਜਾਇਬਘਰ ਅਤੇ ਪੁਰਾਲੇਖ**

ਸਭਿਆਚਾਰਕ ਵਿਭਾਗ ਨੇ ਪੰਜਾਬ ਦੇ ਸਭਿਆਚਾਰਕ ਵਿਰਸੇ ਨੂੰ ਸੰਭਾਲਣ, ਮੁੜ ਸੁਰਜੀਤ ਕਰਨ ਅਤੇ ਪ੍ਰਚਾਰਨ ਵਿਚ ਅਹਿਮ ਭੂਮਿਕਾ ਨਿਭਾਈ ਹੈ। ਲੋਕਪ੍ਰਿਯ ਸਰਕਾਰ, ਜਿਸਨੇ ਪੰਜਾਬ ਦੇ ਸੁਰੱਖਿਆ ਮਾਹੌਲ ਵਿੱਚ ਚਮਤਕਾਰੀ ਤਬਦੀਲੀ ਲਿਆਂਦੀ ਹੈ, ਦੇ ਬਣਨ ਉਪਰੰਤ ਰਾਜ ਅੰਦਰ ਸਭਿਆਚਾਰਕ ਸਰਗਰਮੀਆਂ ਵਿੱਚ ਪੁਨਰ ਜਾਗ੍ਰਿਤੀ ਲਿਆਉਣ ਦੀ ਬਹੁਤ ਲੋੜ ਸੀ, ਖਾਸ ਕਰਕੇ ਦਿਹਾਤੀ ਇਲਾਕਿਆਂ ਵਿਚ, ਜਿਥੇ ਇਹ ਸਰਗਰਮੀਆਂ 10—12 ਸਾਲਾਂ ਦੀ ਗੜਬੜੀ ਕਾਰਨ ਤਕਰੀਬਨ ਖਤਮ ਹੀ ਹੋ ਚੁੱਕੀਆਂ ਸਨ, ਵਿਭਾਗ ਨੇ ਇਸ ਮੰਤਵ ਲਈ 2 ਕਰੋੜ ਰੁਪਏ ਖਰਚ ਕੀਤੇ। ਪੰਜਾਬ ਸਰਕਾਰ ਨੇ ਪੰਜਾਬ ਦੀਆਂ ਵੱਖ-ਵੱਖ ਥਾਵਾਂ ਤੇ 50 ਤੋਂ ਜ਼ਿਆਦਾ ਪ੍ਰੋਗਰਾਮ ਆਯੋਜਿਤ ਕਰਨ ਤੋਂ ਇਲਾਵਾ, ਮੋਹਾਲੀ ਵਿਖੇ ਪ੍ਰਸਿੱਧ ਪੰਜਾਬੀ ਫਿਲਮੀ ਹਸਤੀਆਂ ਲਈ ਇਕ 'ਸਨਮਾਨ ਸਮਾਰੋਹ' ਦਾ ਵੀ ਆਯੋਜਨ ਕੀਤਾ।

ਮੇਰੀ ਸਰਕਾਰ ਨੇ ਇਕ ਵਿਆਪਕ ਫਿਲਮ ਪਾਲਸੀ ਪਰਵਾਨ ਕੀਤੀ ਹੈ ਜਿਸ ਅਨੁਸਾਰ ਸਰਵੋਤਮ ਪੰਜਾਬੀ ਫਿਲਮਾਂ ਲਈ ਸਾਲਾਨਾਂ ਪੁਰਸਕਾਰ ਯਾਨੀ ਪਹਿਲਾ ਪੁਰਸਕਾਰ 1,25,000 ਰੁਪਏ ਦੂਜਾ ਪੁਰਸਕਾਰ 75,000 ਰੁਪਏ, ਤੀਜਾ ਪੁਰਸਕਾਰ 50,000 ਰੁਪਏ ਅਤੇ 25,000-25,5000 ਰੁਪਏ ਦੇ 12 ਹੋਰ ਪੁਰਸਕਾਰਾਂ ਤੋਂ ਛੁੱਟ ਰਾਸ਼ਟਰੀ ਇਨਾਮ ਜੇਤੂ ਫਿਲਮਾਂ ਨੂੰ 2,00,000 ਰੁਪਏ ਦਾ ਸਾਲਾਨਾ ਪੁਰਸਕਾਰ ਦੇਣ ਤੇ ਪੰਜਾਬੀ ਫਿਲਮਾਂ ਦੇ ਨਿਰਮਾਣ ਲਈ 2 ਲੱਖ ਰੁਪਏ ਤੋਂ ਲੈ ਕੇ 12 ਲੱਖ ਰੁਪਏ ਤੱਕ ਦੀ ਸਬਸਿਡੀ ਅਤੇ ਪੰਜਾਬ ਵਿੱਚ 75 ਫੀਸਦੀ ਫਿਲਮਾਈਆਂ ਹੋਰਨ੍ਹਾਂ ਫਿਲਮਾਂ ਲਈ 1 ਲੱਖ ਰੁਪਏ ਤੋਂ ਲੈ ਕੇ 3 ਲੱਖ ਰੁਪਏ ਤੱਕ ਦੀ ਸਬਸਿਡੀ ਮੁਹੱਈਆ

[ਸ੍ਰੀ ਸਪੀਕਰ]

ਕਰਨ ਦਾ ਵੀ ਉਪਬੰਧ ਹੈ । ਬਾਲ ਫਿਲਮ ਲਹਿਰ ਨੂੰ ਵੀ ਮਨੋਰੰਜਨ ਕਰ ਤੋਂ ਪੂਰੀ ਤਰਾਂ ਛੋਟ ਦੇ ਕੇ ਅਤੇ ਫਿਲਮੀ ਉਤਸਵ ਆਯੋਜਿਤ ਕਰਕੇ ਉਤਸ਼ਾਹਿਤ ਕੀਤਾ ਗਿਆ ਹੈ । ਜ਼ਿਲ੍ਹਾ ਪੱਧਰ ਤੇ ਸਭਿਆਚਾਰਕ ਸਰਗਰਮੀਆਂ ਨੂੰ ਹੁਲਾਰਾ ਦੇਣ ਲਈ, ਸਰਕਾਰ ਨੇ ਬੁਨਿਆਦੀ-ਢਾਂਚਾ ਤਿਆਰ ਕਰਨ ਲਈ ਹਰੇਕ ਜ਼ਿਲ੍ਹਾ ਸਦਰਮੁਕਾਮ ਤੇ ਇਕ ਜ਼ਿਲ੍ਹਾ ਸਭਿਆਚਾਰਕ ਸਭਾ ਬਣਾਉਣ ਦਾ ਫੈਸਲਾ ਕੀਤਾ ਹੈ। ਇਹ ਸਭਾ ਆਪਣਾ ਨਿਜੀ ਵਿੱਤ ਜੁਟਾਏਗੀ ਅਤੇ ਸਰਕਾਰ ਪਾਸੋਂ 50 ਫੀਸਦੀ ਗ੍ਰਾਂਟ ਲਈ ਵੀ ਪਾਤਰ ਹੋਵੇਗੀ।

ਸਾਲ 1995-96 ਦੌਰਾਨ ਵੀ ਇਹੋ ਰਫਤਾਰ ਕਾਇਮ ਰੱਖਣ ਲਈ 438.00 ਲੱਖ ਰੁਪਏ ਦੀ ਯੋਜਨਾ ਲਾਗਤ ਅਤੇ 1,34,26,500 ਰੁਪਏ ਗੈਰ-ਯੋਜਨਾ ਵੱਲ ਤਜਵੀਜ਼ ਕੀਤੇ ਗਏ ਹਨ। ਵਿਭਾਗ ਦੀ ਯੁਵਕਾਂ ਨੂੰ ਵੱਖ-ਵੱਖ ਸਭਿਆਚਾਰਕ ਸਰਗਰਮੀਆਂ ਵਿੱਚ ਸ਼ਾਮਲ ਕਰਨ ਲਈ ਕਾਰਜ-ਸ਼ਾਲਾਵਾਂ ਆਯੋਜਿਤ ਕਰਨ, ਰਾਜ ਦੇ ਅਮੀਰ ਸਭਿਆਚਾਰਕ ਵਿਰਸੇ ਬਾਰੇ ਲੋਕਾਂ ਵਿਚ ਤਹਿਜ਼ੀਬੀ ਜਾਣਕਾਰੀ ਪੈਦਾ ਕਰਨ ਸਬੰਧੀ ਵਿਚਾਰ-ਗੋਸ਼ਟੀਆਂ ਆਯੋਜਿਤ ਕਰਨ ਅਤੇ ਸਭਿਆਚਾਰਕ ਸਰਗਰਮੀਆਂ ਵਿਚ ਸ਼ਿਰਕਤ ਕਰਨ ਵਾਸਤੇ ਵਿਦਿਆਰਥੀਆਂ ਦੀ ਹੌਸਲਾ ਅਫਜ਼ਾਈ ਲਈ ਸਕੂਲ/ਕਾਲਜ ਪੱਧਰ ਦੇ ਵੱਖ-ਵੱਖ ਕਿਸਮ ਦੇ ਮੁਕਾਬਲੇ ਕਰਾਉਣ ਲਈ ਤਜਵੀਜ਼ ਹੈ । ਸਭਿਆਚਾਰਕ ਉਤਸਵ ਅਤੇ ਮੇਲੇ ਆਯੋਜਿਤ ਕਰਕੇ ਅਤੇ ਇਲੈਕਟ੍ਰਾਨਿਕ ਮਾਧਿਅਮ ਰਾਹੀਂ ਵੀ ਪੰਜਾਬੀ ਸਭਿਆਚਾਰਕ ਦੀ ਸਪੱਸ਼ਟ ਤਸਵੀਰ ਪੇਸ਼ ਕਰਨ ਲਈ ਉਪਰਾਲੇ ਕੀਤੇ ਜਾਣਗੇ।

ਸਰਕਾਰ ਦੀ ਇਹ ਵੀ ਤਜਵੀਜ਼ ਹੈ ਕਿ ਰਾਜ ਵਿਚ ਯਾਦਗਾਰਾਂ ਦੀ ਸੰਭਾਲ ਕਰਨ ਲਈ ਭਾਰਤੀ ਕੌਮੀ ਕਲਾ ਤੇ ਸਭਿਆਚਾਰਕ ਵਿਰਾਸਤ ਟਰੱਸਟ ਕਾਇਮ ਕੀਤਾ ਜਾਵੇ। ਇਸ ਤਰ੍ਹਾਂ ਪੰਜਾਬੀ ਵਾਰਤਕ ਦੇ ਪਿਤਾਮਾ ਗੁਰਬਖਸ਼ ਸਿੰਘ ਪ੍ਰੀਤਲੜੀ ਦਾ ਸਨਮਾਨ ਕਰਨ ਲਈ ਵਿਸ਼ੇਸ਼ ਯਤਨ ਕੀਤੇ ਜਾਣਗੇ। (ਥੰਪਿੰਗ)

**ਖੇਡਾਂ ਤੇ ਯੁਵਕ ਸੇਵਾਵਾਂ**

ਰਾਜ ਵਿੱਚ ਖੇਡ-ਪਸਾਰ ਨੂੰ ਇਕ ਵਾਰ ਫਿਰ ਪੁਨਰ-ਜਾਗ੍ਰਿਤ ਕੀਤਾ ਗਿਆ ਹੈ ਅਤੇ ਇਸ ਨੂੰ ਹੇਠਲੇ ਪੱਧਰ ਤਕ ਲਿਜਾ ਕੇ ਵਿਸ਼ਾਲਤਰ ਕੀਤਾ ਗਿਆ ਹੈ । ਖੇਡ ਦੇ ਮੈਦਾਨ ਅਤੇ ਸਾਜ਼-ਸਮਾਨ ਮੁਹੱਈਆ ਕਰਕੇ ਪਿੰਡ ਪੱਧਰ ਉਤੇ ਕਲੱਬ-ਕਲਚਰ ਨੂੰ ਵੀ ਮਜ਼ਬੂਤ ਕੀਤਾ ਜਾ ਰਿਹਾ ਹੈ। ਸਾਲ 1994-95 ਲਈ ਯੋਜਨਾ ਅਤੇ ਗੈਰ-ਯੋਜਨਾ ਵਾਸਤੇ 12.76 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ। ਪੰਜਾਬ ਵਾਹਦ ਰਾਜ ਹੈ ਜੋ ਭਾਰਤ ਸਰਕਾਰ ਦੀ ਮਦਦ ਨਾਲ ਚਾਲੂ ਸਾਲ ਵਿਚ ਦੋ ਮੁੱਖ ਖੇਡ-ਪ੍ਰਾਜੈਕਟ ਯਾਨੀ ਇਕ ਲੁਧਿਆਣਾ ਵਿਖੇ ਐਸਟ੍ਰੋ-ਟਰਫ ਅਤੇ ਦੂਜਾ ਜਲੰਧਰ ਵਿਖੇ ਸਿਨਥੈਟਿਕ ਟਰੈਕ, ਦਾ ਕੰਮ ਹੱਥ ਵਿੱਚ ਲੈ ਰਿਹਾ ਹੈ। (ਥੰਪਿੰਗ) ਇਸ ਨੂੰ ਵੱਖ ਵੱਖ ਡਿਸਿਪਲਿਨਾਂ ਵਿੱਚ ਸਭ ਤੋਂ ਵੱਧ ਕੌਮੀ ਮੁਕਾਬਲੇ ਕਰਾਉਣ ਦਾ ਸ਼ਰਫ ਹਾਸਲ ਹੈ, ਜਿਸ ਸਦਕਾ

ਸਮੁੱਚੇ ਦੇਸ਼ ਅੰਦਰ ਪੰਜਾਬ ਵਿਚ ਆਮ ਵਰਗੇ ਹਾਲਾਤ ਬਹਾਲ ਹੋਣ ਅਤੇ ਯੁਵਕਾਂ ਦੇ ਖੇਡਾਂ ਪ੍ਰਤੀ ਵੱਧ ਚੜ੍ਹ ਕੇ ਉਤਸ਼ਾਹ ਲੈਣ ਦੀਆਂ ਧੁੰਮਾਂ ਪਈਆਂ ਹੋਈਆ ਹਨ। ਸਾਲ 1994-95 ਦੌਰਾਨ, 75,000 ਵਲੰਟੀਅਰ ਐਨ.ਐਸ.ਐਸ. ਪ੍ਰੋਗਰਾਮਾਂ ਵਿਚ ਹਿੱਸਾ ਲੈ ਰਹੇ ਹਨ। ਰਾਜ ਦੇ ਗੁੰਮਰਾਹ ਹੋਏ ਯੁਵਕਾਂ ਨੂੰ ਉਸਾਰੂ ਅਤੇ ਸਿਰਜਨਾਤਮਕ ਕਿੱਤਿਆਂ ਵਿਚ ਲਗਾਉਣ ਲਈ ਰਾਜ ਵਿਚ ਪੰਜਾਬ ਯੁਵਕ ਸਿਖਲਾਈ ਤੇ ਰੋਜ਼ਗਾਰ ਕੇਂਦਰ (ਸੀ.ਪੀ.ਵਾਈ.ਟੀ.ਈ.) ਚਾਲੂ ਕੀਤਾ ਗਿਆ ਹੈ। ਹੁਣ ਤੱਕ, ਸਮੁੱਚੇ ਰਾਜ ਲਈ 26,752 ਯੁਵਕ ਚੁਣੇ ਗਏ ਅਤੇ ਸਿਖਿਅਤ ਕੀਤੇ ਗਏ ਹਨ ਜਿਨ੍ਹਾਂ ਵਿਚੋਂ ਤਕਰੀਬਨ 17,447 ਯੁਵਕ ਸਰਕਾਰੀ, ਪਬਲਿਕ ਜਾਂ ਪ੍ਰਾਈਵੇਟ ਸੈਕਟਰਾਂ ਵਿਚ ਉਪਯੋਗੀ ਢੰਗ ਨਾਲ ਜਜ਼ਬ ਕਰ ਲਏ ਗਏ ਹਨ। (ਥੰਪਿੰਗ)

ਅੰਤਰ ਰਾਸ਼ਟਰੀ ਖੇਡ ਸਰਗਰਮੀਆਂ ਵਿਚ ਰਾਜ ਦੇ ਖੇਡ ਕਿਰਦਾਰ ਦੀ ਪੇਸ਼ਕਾਰੀ ਨੂੰ ਉਤਸ਼ਾਹਿਤ ਕਰਨ ਲਈ ਰਾਜ ਸਰਕਾਰ ਨੇ ਮੋਹਾਲੀ ਵਿਖੇ ਕ੍ਰਿਕਟ ਸਟੇਡੀਅਮ ਦੀ ਉਸਾਰੀ ਲਈ ਮੁਫਤ ਜ਼ਮੀਨ ਦੇਣ ਤੋਂ ਇਲਾਵਾ 5.00 ਕਰੋੜ ਰੁਪਏ ਤੋਂ ਵੱਧ ਰਕਮ ਦਿੱਤੀ ਹੈ। (ਥੰਪਿੰਗ)

### ਸੈਲ ਸਪਾਟਾ

ਸਾਲ 1994-95 ਦੌਰਾਨ, ਮੇਰੀ ਸਰਕਾਰ ਨੇ ਕੇਂਦਰ ਦੁਆਰਾ ਸਪਾਂਸਰਡ ਸਕੀਮ ਨੂੰ ਅਮਲ ਵਿਚ ਲਿਆਉਣ ਲਈ ਸੈਲ ਸਪਾਟੇ ਸਬੰਧੀ ਬੁਨਿਆਦੀ ਢਾਂਚਾ ਤਿਆਰ ਕਰਨ ਵਾਸਤੇ ਜ਼ਮੀਨ ਖਰੀਦ ਲਈ ਹੈ ਅਤੇ ਫਰੀਦਕੋਟ, ਸੰਘੋਲ, ਕਪੂਰਥਲਾ, ਬਰਨਾਲਾ ਅਤੇ ਸੁਨਾਮ ਵਿਖੇ ਤਕਰੀਬਨ ਸਾਰਿਆਂ ਕੰਪਲੈਕਸਾਂ ਵਿਚ ਉਸਾਰੀ ਦਾ ਕੰਮ ਹੱਥ ਵਿਚ ਲਿਆ ਜਾ ਰਿਹਾ ਹੈ। ਦੋਰਾਹਾ ਵਿਖੇ ਇਕ ਸੈਲਾਨੀ ਸੈਰਗਾਹ ਦਾ ਵਿਕਾਸ ਵੀ ਕੀਤਾ ਜਾਵੇਗਾ।

### ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ

ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਸਨਅਤ ਦੀ ਰੀੜ ਦੀ ਹੱਡੀ ਹੋਣ ਕਰਕੇ ਮੇਰੀ ਸਰਕਾਰ ਨੇ ਇਸ ਦੇ ਆਧੁਨਿਕੀਕਰਣ, ਮਜ਼ਬੂਤੀਕਰਨ ਅਤੇ ਪਸਾਰ ਲਈ ਕਈ ਪ੍ਰੋਗਰਾਮ ਆਰੰਭੇ ਹਨ। ਇਨ੍ਹਾਂ ਵਿਚ 8ਵੀਂ ਯੋਜਨਾ ਕਾਲ ਦੌਰਾਨ ਚਾਰ ਨਵੇਂ ਇੰਜੀਨੀਅਰਿੰਗ ਕਾਲਜ, ਅੱਠ ਪਾਲਿਟੈਕਨਿਕਾਂ ਅਤੇ ਚੌਵੀ ਨਵੀਆਂ ਉਦਯੋਗਿਕ ਸਿਖਲਾਈ ਸੰਸਥਾਵਾਂ ਖੋਲ੍ਹਣਾ ਸ਼ਾਮਲ ਹਨ। (ਥੰਪਿੰਗ) ਇਸ ਤੋਂ ਇਲਾਵਾ, ਮੌਜੂਦਾ ਸੰਸਥਾਵਾਂ ਵਿਚ ਉਭਰ ਰਹੀਆਂ ਤਕਨਾਲੋਜੀਆਂ ਦੇ ਨਵੇਂ ਕੋਰਸ ਚਾਲੂ ਕੀਤੇ ਜਾਣਗੇ।

8ਵੀਂ ਯੋਜਨਾ ਕਾਲ ਦੌਰਾਨ ਖੋਲ੍ਹੇ ਜਾਣ ਵਾਲੇ ਚਾਰ ਨਵੇਂ ਇੰਜੀਨੀਅਰਿੰਗ ਕਾਲਜਾਂ ਵਿਚੋਂ 1994 ਤੋਂ ਸੰਤ ਲੌਂਗੋਵਾਲ ਇੰਸਟੀਚਿਊਟ ਆਫ ਇੰਜੀਨੀਰਿੰਗ ਵਿਚ ਇਲੈਕਟਰਾਨਿਕਸ, ਇਨਸਟਰੂਮੈਨਟੇਸ਼ਨ ਅਤੇ ਕੰਪਿਊਟਰ ਇੰਜੀਨੀਅਰਿੰਗ ਦੇ ਤਿੰਨ ਡਿਸਿਪਲਿਨਾਂ ਵਿਚ ਡਿਗਰੀ ਕਲਾਸਾਂ

[ਸ੍ਰੀ ਸਪੀਕਰ]

ਸ਼ੁਰੂ ਕੀਤੀਆਂ ਗਈਆਂ ਹਨ ਅਤੇ ਇਨ੍ਹਾਂ ਵਿਚ ਹੋਰ ਵੀ ਵਾਧਾ ਕੀਤਾ ਜਾਵੇਗਾ। ਫਿਰੋਜ਼ਪੁਰ ਅਤੇ ਗੁਰਦਾਸਪੁਰ ਵਿਖੇ ਦੋ ਨਵੇਂ ਇੰਜੀਨੀਅਰਿੰਗ ਕਾਲਜਾਂ ਦੇ ਸਿਵਲ ਕਾਰਜਾਂ ਵਿਚ ਤੇਜ਼ੀ ਨਾਲ ਪ੍ਰਗਤੀ ਹੋ ਰਹੀ ਹੈ। 1995-96 ਦੌਰਾਨ ਹਰੇਕ ਕਾਲਜ ਲਈ 120 ਵਿਦਿਆਰਥੀਆਂ ਦੀ ਗਿਣਤੀ ਨਾਲ ਮਕੈਨੀਕਲ, ਪ੍ਰੋਡਕਸ਼ਨ ਤੇ ਕੰਪਿਊਟਰ ਇੰਜੀਨੀਅਰਿੰਗ ਦੇ ਤਿੰਨ ਡਿਸਿਪਲਿਨਾਂ ਵਿਚ ਦਾਖਲਾ ਦਿੱਤਾ ਜਾਵੇਗਾ। ਫਤਿਹਗੜ੍ਹ ਸਾਹਿਬ ਵਿਖੇ ਇਕ ਪ੍ਰਾਈਵੇਟ ਕਾਲਜ ਨੇ ਪਹਿਲਾਂ ਹੀ ਕੰਮ ਕਰਨਾ ਆਰੰਭ ਕਰ ਦਿੱਤਾ ਹੈ। ਇਸ ਤੋਂ ਇਲਾਵਾ ਇਹ ਤਜਵੀਜ਼ ਕੀਤਾ ਜਾਂਦਾ ਹੈ ਕਿ ਮੌਜੂਦਾ ਕਾਲਜਾਂ ਵਿਚ ਚਮੜਾ ਅਤੇ ਖੰਡ ਤਕਨਾਲੋਜੀ ਅਤੇ ਟੈਕਸਟਾਈਲ ਇੰਜੀਨੀਅਰਿੰਗ ਵਰਗੀਆਂ ਉਭਰ ਰਹੀਆਂ ਤਕਨਾਲੋਜੀਆਂ ਵਿਚ ਨਵੇਂ ਕੋਰਸ ਚਾਲੂ ਕੀਤੇ ਜਾਣ। 1994-95 ਦੌਰਾਨ ਰੋਪੜ, ਅੰਮ੍ਰਿਤਸਰ ਅਤੇ ਲੁਧਿਆਣਾ ਵਿਖੇ ਤਿੰਨ ਨਵੀਆਂ ਪਾਲਿਟੈਕਨਿਕਾਂ ਫਾਰ ਵਿਮਿਨ ਵਿਚ ਦਾਖਲੇ, ਗਵਾਂਢੀ ਸੰਸਥਾਵਾਂ ਵਿਚ ਮਹਿਮਾਨ ਕਲਾਸਾਂ ਚਲਾ ਕੇ, ਕੀਤੇ ਗਏ ਸਨ। ਇਹ ਆਸ ਕੀਤੀ ਜਾਂਦੀ ਹੈ ਕਿ ਅਗਲੇ ਅਕਾਦਮਿਕ ਸੈਸ਼ਨ ਤੋਂ ਇਹ ਸੰਸਥਾਵਾਂ ਆਪਣੇ ਨਿਜੀ ਅਹਾਤਿਆਂ ਵਿਚ ਕੰਮ ਕਰਨਾ ਆਰੰਭ ਕਰ ਦੇਣਗੀਆਂ। ਇਹ ਵੀ ਤਜਵੀਜ਼ ਕੀਤਾ ਜਾਂਦਾ ਹੈ ਕਿ ਸਾਲ 1995-96 ਦੌਰਾਨ ਖੂੰਨੀ ਮਾਜਰਾ (ਮੋਹਾਲੀ) ਲਹਿਰਾਗਾਗਾ ਅਤੇ ਭਿਖੀਵਿੰਡ ਵਿਖੇ ਸਰਕਾਰੀ ਪਾਲਿਟੈਕਨਿਕਾਂ ਵਿਚ ਦਾਖਲੇ ਆਰੰਭ ਕੀਤੇ ਜਾਣ। ਜ਼ਮੀਨ ਦਾ ਕਬਜ਼ਾ ਮਿਲ ਜਾਣ ਉਪਰੰਤ ਬਿਲਾਸਪੁਰ ਅਤੇ ਮਾਨਸਾ ਵਿਚ ਪਾਲਿਟੈਕਨਿਕਾਂ ਨੂੰ ਵਿਕਸਿਤ ਕਰਨ ਦਾ ਕੰਮ ਹੱਥ ਵਿਚ ਲਿਆ ਜਾਵੇਗਾ। ਇਸ ਤੋਂ ਇਲਾਵਾ ਪ੍ਰਾਈਵੇਟ ਸੈਕਟਰ ਵਿਚ ਚਾਰ ਫਾਰਮੇਸੀ ਕਾਲਜਾਂ ਨੂੰ ਮਲਟੀ-ਡਿਸਿਪਲਿਨ ਸੰਸਥਾਵਾਂ ਵਿਚ ਤਬਦੀਲ ਕੀਤਾ ਜਾਵੇਗਾ ਅਤੇ 1995-96 ਦੌਰਾਨ ਪਠਾਨਕੋਟ ਵਿਖੇ ਇਕ ਨਵਾਂ ਪ੍ਰਾਈਵੇਟ ਪਾਲਿਟੈਕਨਿਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ।

ਅਠਵੀਂ ਯੋਜਨਾ ਦੌਰਾਨ ਖੋਲ੍ਹੀਆਂ ਜਾਣ ਵਾਲੀਆਂ 24 ਨਵੀਆਂ ਉਦਯੋਗਿਕ ਸਿਖਲਾਈ ਸੰਸਥਾਵਾਂ (ਆਈ.ਟੀ.ਆਈਜ਼) ਵਿਚੋਂ 1994-95 ਦੌਰਾਨ ਨੌਂ ਉਦਯੋਗਿਕ ਸਿਖਲਾਈ ਸੰਸਥਾਵਾਂ ਵਿਚ ਕੰਮਕਾਜ ਆਰੰਭ ਹੋ ਗਿਆ ਸੀ। ਇਹ ਹਨ :—ਜੈਤੋ, ਸੰਦ, ਜਲਾਲਾਬਾਦ ਅਤੇ ਗੁੱਜਰਵਾਲ ਵਿਖੇ ਉਦਯੋਗਿਕ ਸਿਖਲਾਈ ਸੰਸਥਾਵਾਂ ਅਤੇ ਤਰਨਤਾਰਨ, ਜਗਰਾਓਂ, ਟਾਂਡਾ ਉੜਮੁੜ, ਰਾਜਪੁਰਾ ਅਤੇ ਮੂਨਕ ਵਿਖੇ ਇਸਤਰੀਆਂ ਉਦਯੋਗਿਕ ਸਿਖਲਾਈ ਸੰਸਥਾਵਾਂ। ਇਸ ਤੋਂ ਇਲਾਵਾ ਇਹ ਆਸ ਕੀਤੀ ਜਾਂਦੀ ਹੈ ਕਿ ਖਡੂਰ ਸਾਹਿਬ, ਪਰਤਾਪਪੁਰਾ, ਖੰਨਾ ਅਤੇ ਬਨਾਰਸੀ ਵਿਖੇ ਉਦਯੋਗਿਕ ਸਿਖਲਾਈ ਸੰਸਥਾਵਾਂ ਵਿਚ 1995-96 ਦੌਰਾਨ ਕੰਮਕਾਜ ਆਰੰਭ ਹੋ ਜਾਵੇਗਾ ਅਤੇ ਅਕਾਦਮਿਕ ਸੈਸ਼ਨ 1995 ਵਿਚ ਇਨ੍ਹਾਂ ਸੰਸਥਾਵਾਂ ਲਈ ਦਾਖਲੇ ਕੀਤੇ ਜਾਣਗੇ। 1995-96 ਦੌਰਾਨ ਹੋਰ 11 ਉਦਯੋਗਿਕ ਸਿਖਲਾਈ ਸੰਸਥਾਵਾਂ ਸਬੰਧੀ ਕੰਮ ਹੱਥ ਵਿਚ ਲਿਆ ਜਾਵੇਗਾ। ਇਹ ਉਦਯੋਗਿਕ ਸਿਖਲਾਈ ਸੰਸਥਾਵਾਂ ਕੁਰਾਲੀ, ਮੁਕੇਰੀਆਂ, ਸ਼ਾਹਕੋਟ, ਦਿੜ੍ਹਬਾ, ਕਾਹਨੂੰਵਾਨ, ਮਕਸੂਦਪੁਰ, ਅਬੋਹਰ, ਪਾਇਲ, ਨਥਾਣਾ, ਸਵੱਦੀ, ਜ਼ੀਰਾ ਅਤੇ ਨੂਰਪੁਰ ਬੇਦੀ ਵਿਖੇ ਕਾਇਮ ਕੀਤੀਆਂ ਜਾਣਗੀਆਂ। ਇਸ ਤੋਂ ਇਲਾਵਾ, ਮੌਜੂਦਾ ਆਈ.ਟੀ.ਆਈਜ਼ ਵਿਚ

ਅਪ੍ਰਚੱਲਤ ਟਰੇਡਾਂ ਵਿਚ ਵੰਨ-ਸੁਵੰਨਤਾ ਲਿਆਂਦੀ ਜਾ ਰਹੀ ਹੈ ਅਤੇ ਉਨ੍ਹਾਂ ਦੀ ਥਾਵੇਂ ਪ੍ਰਚੱਲਤ ਟ੍ਰੇਡਾਂ ਸ਼ੁਰੂ ਕੀਤੀਆਂ ਜਾ ਰਹੀਆਂ ਹਨ।

1995-96 ਦੌਰਾਨ ਅਪੈੱਕਸ ਇੰਸਟੀਚਿਊਟ ਆਫ ਐਂਟਰ ਪ੍ਰਿਨਿਊਰਸ਼ਿਪ ਐਂਡ ਬਿਜ਼ਨਿਸ ਮੈਨੇਜਮੈਂਟ ਦੀਆਂ ਸਰਗਰਮੀਆਂ ਨੂੰ ਮਜ਼ਬੂਤ ਕੀਤਾ ਜਾਵੇਗਾ। ਪੰਜਾਬ ਰਾਜ ਵਿਚ ਫਾਰਮ ਮਸ਼ੀਨਰੀ ਤੇ ਹੀਟ ਇੰਜਨ ਸਬੰਧੀ ਇਕ ਐਡਵਾਂਸ ਟਰੇਨਿੰਗ ਇੰਸਟੀਚਿਊਟ ਕਾਇਮ ਕੀਤੇ ਜਾਣ ਲਈ ਭਾਰਤ ਸਰਕਾਰ ਨੂੰ ਪਰੇਰਿਤ ਕਰਨ ਵਿਚ ਵੀ ਸਰਕਾਰ ਸਫਲ ਹੋ ਗਈ ਹੈ। ਇਹ ਸੰਸਥਾ ਲੁਧਿਆਣਾ ਜ਼ਿਲ੍ਹੇ ਦੇ ਪਿੰਡ ਅੜਿਚਾ ਵਿਖੇ ਕਾਇਮ ਕੀਤੀ ਜਾ ਰਹੀ ਹੈ, ਜਿਥੇ ਰਾਜ ਸਰਕਾਰ ਨੇ ਇਸ ਮੰਤਵ ਲਈ 50 ਏਕੜ ਜ਼ਮੀਨ ਮੁਹੱਈਆ ਕੀਤੀ ਹੈ।

## ਰੱਖਿਆ ਸੇਵਾਵਾਂ ਭਲਾਈ

1984 ਵਿਚ ਹੋਏ ਆਪਰੇਸ਼ਨ ਨੀਲਾ ਤਾਰਾ ਦੇ ਸਿੱਟੇ ਵਜੋਂ 362 ਰੱਖਿਆ ਕਰਮਚਾਰੀ ਭਗੌੜੇ ਹੋ ਗਏ ਸਨ ਜਿਨ੍ਹਾਂ ਵਿਚੋਂ 266 ਭਗੌੜੇ ਸੈਨਿਕਾਂ ਨੂੰ ਕੇਂਦਰ/ਰਾਜ ਸਰਕਾਰ ਦੇ ਅਦਾਰਿਆਂ ਅੰਦਰ ਰੋਜ਼ਗਾਰ ਦਿੱਤਾ ਜਾ ਚੁੱਕਿਆ ਹੈ ਅਤੇ ਬਾਕੀਆਂ ਨੂੰ 500 ਰੁਪਏ ਮਾਹਵਾਰ ਦੇ ਹਿਸਾਬ ਨਾਲ ਗੁਜ਼ਾਰਾ ਭੱਤਾ ਦਿੱਤਾ ਜਾ ਰਿਹਾ ਹੈ। 14,000 ਗੈਰ-ਪੈਨਸ਼ਨਰ ਸਾਬਕਾ ਫੌਜੀਆਂ/ਉਨ੍ਹਾਂ ਦੀਆਂ ਵਿਧਵਾਵਾਂ (ਪਹਿਲੀ ਤੇ ਦੂਜੀ ਸੰਸਾਰ ਜੰਗ ਦੀਆਂ) ਜਿਨ੍ਹਾਂ ਦੀ ਉਮਰ 65 ਸਾਲਾਂ ਤੋਂ ਜ਼ਿਆਦਾ ਹੈ ਅਤੇ ਜਿਨ੍ਹਾਂ ਦੀ ਆਮਦਨ 5400 ਰੁਪਏ ਸਾਲਾਨਾ ਤੋਂ ਵੀ ਵੱਧ ਨਹੀਂ ਹੈ, ਬੁਢਾਪਾ ਸਹਾਇਤਾ ਵਜੋਂ 150 ਰੁਪਏ ਮਾਸਕ ਦਿੱਤੇ ਜਾਂਦੇ ਹਨ। ਇਸ ਸਾਲ ਦੌਰਾਨ ਦੋ ਕਰੋੜ ਰੁਪਏ ਖਰਚ ਕੀਤੇ ਜਾਣਗੇ।

## ਸ਼ਿਕਾਇਤ ਨਿਵਾਰਨ ਮਸ਼ੀਨਰੀ

ਲੋਕ ਹਿੱਤ ਨੂੰ ਧਿਆਨ ਵਿਚ ਰੱਖਦੇ ਹੋਏ ਮੇਰੀ ਸਰਕਾਰ ਜਿੰਨੀ ਜਲਦੀ ਸੰਭਵ ਹੋ ਸਕੇ ਆਮ ਆਦਮੀ ਦੀਆਂ ਸ਼ਿਕਾਇਤਾਂ ਨੂੰ ਦੂਰ ਕਰਨ ਦੀ ਭਰਪੂਰ ਕੋਸ਼ਿਸ਼ ਕਰ ਰਹੀ ਹੈ। ਇਸ ਮੰਤਵ ਲਈ, ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀਆਂ ਬਣਾਈਆਂ ਗਈਆਂ ਹਨ ਅਤੇ ਸਬ-ਡਵੀਜ਼ਨਲ ਸ਼ਿਕਾਇਤ-ਨਿਵਾਰਨ ਕਮੇਟੀਆਂ ਬਣਾਉਣ ਬਾਰੇ ਵੀ ਸਰਕਾਰ ਦਾ ਵਿਚਾਰ ਹੈ। ਰਾਸ਼ਟਰੀ ਤੌਰ ਤੇ ਮਨਜ਼ੂਰਸ਼ੁਦਾ ਸੱਤ ਸਿਆਸੀ ਪਾਰਟੀਆਂ ਵਿਚੋਂ ਇਕ-ਇਕ ਮੈਂਬਰ ਅਨੁਸੂਚਿਤ ਜਾਤੀਆਂ/ਪੱਛੜੀਆਂ ਸ਼੍ਰੇਣੀਆਂ, ਆਜ਼ਾਦੀ ਘੁਲਾਟੀਆਂ, ਸਾਬਕਾ ਫੌਜੀਆਂ, ਖਿਡਾਰੀਆਂ, ਕਲਾਕਾਰਾਂ, ਸਮਾਜ-ਸੇਵਕ ਮਹਿਲਾਵਾਂ ਦੇ ਵਰਗ ਵਿਚੋਂ ਵੀ ਇਕ-ਇਕ ਮੈਂਬਰ ਅਤੇ ਇਨ੍ਹਾਂ ਤੋਂ ਇਲਾਵਾ ਨੌਜਵਾਨਾਂ ਦਾ ਇਕ ਮਨੋਨੀਤ ਵਿਅਕਤੀ ਵੀ ਇਨ੍ਹਾਂ ਸ਼ਿਕਾਇਤ ਨਿਵਾਰਨ ਕਮੇਟੀਆਂ ਵਿਚ ਨਾਮਜ਼ਦ ਕੀਤਾ ਜਾਂਦਾ ਹੈ।

[ਸ੍ਰੀ ਸਪੀਕਰ]

**ਪੈਨਸ਼ਨਰਾਂ ਦੀ ਭਲਾਈ**

ਪੈਨਸ਼ਨਰਾਂ ਦੀਆਂ ਤਕਲੀਫਾਂ ਦੂਰ ਕਰਨ ਲਈ ਪੈਨਸ਼ਨ-ਅਦਾਲਤਾਂ ਆਯੋਜਿਤ ਕੀਤੀਆਂ ਗਈਆਂ ਹਨ। ਪੈਨਸ਼ਨ ਡਾਇਰੈਕਟੋਰੇਟ ਅਤੇ ਪੈਨਸ਼ਨਰਾਂ ਦੀ ਭਲਾਈ ਦੇ ਨੁਮਾਇੰਦੇ ਇਹਨਾਂ ਅਦਾਲਤਾਂ ਵਿਚ ਹਾਜ਼ਰ ਹੁੰਦੇ ਹਨ। ਇਨ੍ਹਾਂ ਪੈਨਸ਼ਨ-ਅਦਾਲਤਾਂ ਵਿੱਚ ਪੈਨਸ਼ਨਰਾਂ ਦੇ ਬਿਨੈ-ਪੱਤਰਾਂ ਵਿਚ ਦਰਸਾਈਆਂ ਕਮੀਆਂ ਪੇਸ਼ੀਆਂ, ਜੇਕਰ ਕੋਈ ਹੋਣ, ਨੂੰ ਦੂਰ ਕਰਨ ਵਿਚ ਉਨ੍ਹਾਂ ਦੀ ਮਦਦ ਕੀਤੀ ਜਾ ਰਹੀ ਹੈ ਤਾਂ ਜੋ ਪੈਨਸ਼ਨਰ ਨੂੰ ਸੇਵਾ-ਨਿਵਿਰਤੀ ਲਾਭ ਪ੍ਰਾਪਤ ਕਰਨ ਦੇ ਸਮਰੱਥ ਬਣਾਇਆ ਜਾ ਸਕੇ।

**ਆਜ਼ਾਦੀ ਘੁਲਾਟੀਆਂ ਦੀ ਭਲਾਈ**

ਆਜ਼ਾਦੀ ਘੁਲਾਟੀਆਂ ਜਿਨ੍ਹਾਂ ਨੇ ਦੇਸ਼ ਲਈ ਆਜ਼ਾਦੀ ਪ੍ਰਾਪਤ ਕਰਨ ਵਿਚ ਮਹਾਨ ਕੁਰਬਾਨੀਆਂ ਦਿੱਤੀਆਂ, ਉਹਨਾਂ ਦੀ ਭਲਾਈ ਨੂੰ ਰਾਜ ਸਰਕਾਰ ਬਹੁਤ ਅਹਿਮੀਅਤ ਦਿੰਦੀ ਹੈ। ਅਜਿਹੇ ਆਜ਼ਾਦੀ ਘੁਲਾਟੀਆਂ ਨੂੰ ਅਤੇ ਉਹਨਾਂ ਦੇ ਪਰਿਵਾਰਾਂ ਨੂੰ ਵਿੱਤੀ ਸਹਾਇਤਾ ਵਜੋਂ ਪੈਨਸ਼ਨਾਂ ਪੰਜਾਬ ਸਰਕਾਰ ਦੁਆਰਾ ਅਤੇ ਰਾਜ ਸਰਕਾਰ ਦੀਆਂ ਸਿਫਾਰਸ਼ਾਂ ਤੇ ਭਾਰਤ ਸਰਕਾਰ ਦੁਆਰਾ ਦਿੱਤੀਆਂ ਗਈਆਂ ਹਨ। ਮੇਰੀ ਸਰਕਾਰ ਨੇ ਆਪਣੇ ਆਜ਼ਾਦੀ ਘੁਲਾਟੀਆਂ ਨੂੰ ਦਿੱਤੀ ਜਾਂਦੀ ਪੈਨਸ਼ਨ, ਜਿਸ ਨੂੰ ਹੁਣ ਸੁਤੰਤਰਤਾ ਸੈਨਿਕ ਸਨਮਾਨ ਪੈਨਸ਼ਨ ਦਾ ਨਾਂ ਦਿੱਤਾ ਗਿਆ ਹੈ, ਦੀ ਦਰ ਪਹਿਲੀ ਅਪ੍ਰੈਲ, 1993 ਤੋਂ 400 ਰੁਪਏ ਮਾਸਕ ਤੋਂ ਵਧਾ ਕੇ 500 ਰੁਪਏ ਮਾਸਕ ਕਰ ਦਿੱਤੀ ਹੈ। (ਥੰਪਿੰਗ) ਜਿਸ ਵਿਚ 40 ਰੁਪਏ ਮਾਹਵਾਰ ਮੈਡੀਕਲ ਸਹਾਇਤਾ ਵਜੋਂ ਵੀ ਸ਼ਾਮਲ ਹਨ।

ਵਿੱਤੀ ਸਾਲ 1995-96 ਦੌਰਾਨ ਮੇਰੀ ਸਰਕਾਰ ਪੰਜਾਬ ਰਾਜ ਦੇ ਆਜ਼ਾਦੀ ਘੁਲਾਟੀਆਂ ਨੂੰ ਸਨਮਾਨ ਪੈਨਸ਼ਨ ਦੀ ਅਦਾਇਗੀ ਕਰਨ ਅਤੇ ਹੋਰਨਾਂ ਭਲਾਈ ਸਕੀਮਾਂ ਲਈ 4,52,38,000 ਰੁਪਏ ਖਰਚ ਕਰਨ ਦੀ ਤਜਵੀਜ਼ ਰੱਖਦੀ ਹੈ। ਮੇਰੀ ਸਰਕਾਰ ਆਪਣੇ ਆਜ਼ਾਦੀ ਘੁਲਾਟੀਆਂ ਨੂੰ ਪੈਨਸ਼ਨ ਅਤੇ ਉਨ੍ਹਾਂ ਦੇ ਬੱਚਿਆਂ ਨੂੰ ਹੋਰ ਬਹੁਤ ਸਾਰੀਆਂ ਸਹੂਲਤਾਂ/ਰਿਆਇਤਾਂ ਜਿਵੇਂ ਕਿ ਵਜ਼ੀਫੇ-ਫੀਸਾਂ, ਪੁਸਤਕ ਗਰਾਂਟਾਂ ਅਤੇ ਰਾਜ ਸਰਕਾਰ ਦੁਆਰਾ ਚਲਾਏ ਜਾ ਰਹੇ ਵੱਖ ਵੱਖ ਕੋਰਸਾਂ ਵਿਚ ਦਾਖਲੇ ਸਮੇਂ ਰਾਖਵੇਂਕਰਨ ਦੀ ਸਹੂਲਤ ਦੇ ਰਹੀ ਹੈ ਅਤੇ ਆਜ਼ਾਦੀ ਘੁਲਾਟੀਆਂ ਦੀਆਂ ਵਿਧਵਾਵਾਂ, ਜੋ ਸੁਤੰਤਰਤਾ ਸੈਨਿਕ ਸਨਮਾਨ ਪੈਨਸ਼ਨ ਲੈ ਰਹੀਆਂ ਹਨ, ਨੂੰ 15 ਦਸੰਬਰ, 1993 ਤੋਂ ਉਨ੍ਹਾਂ ਦੇ ਪੱਤਰਾਂ/ਧੀਆਂ ਦੇ ਵਿਆਹਾਂ ਦੇ ਸਬੰਧ ਵਿਚ ਖਰਚਾ ਪੂਰਾ ਕਰਨ ਲਈ ਵਿੱਤੀ ਸਹਾਇਤਾ ਵੀ ਦੇ ਰਹੀ ਹੈ। ਸਾਰੇ ਆਜ਼ਾਦੀ ਘੁਲਾਟੀਏ ਰਾਜ ਦੀਆਂ ਬੱਸਾਂ ਵਿਚ ਮੁਫਤ ਸਫਰ ਕਰ ਸਕਣ ਲਈ ਹੱਕਦਾਰ ਹਨ।

**ਸਿੱਟਾ**

ਅੰਤ ਵਿਚ, ਮੈਂ ਆਪਣਾ ਭਾਸ਼ਣ ਇਸ ਸਦਨ ਦੇ ਮਾਨਯੋਗ ਮੈਂਬਰ ਸਾਹਿਬਾਨ ਦਾ

ਧੰਨਵਾਦ ਕਰਦਿਆਂ ਸਮਾਪਤ ਕਰਨਾ ਚਾਹੁੰਦਾ ਹਾਂ ਅਤੇ ਆਸ ਕਰਦਾ ਹਾਂ ਕਿ ਰਾਜ ਦੇ ਲੋਕਾਂ ਦੇ ਜੀਵਨ-ਮਿਆਰ ਨੂੰ ਬਿਹਤਰ ਬਣਾਉਣ ਅਤੇ ਉਨ੍ਹਾਂ ਦੀ ਖੁਸ਼ਹਾਲੀ ਵਿਚ ਵਾਧਾ ਕਰਨ ਸਬੰਧੀ ਮੈਂਬਰ ਸਾਹਿਬਾਨ ਦੇ ਨਵੇਂ ਉਪਰਾਲਿਆਂ ਸਬੰਧੀ ਯਤਨ ਪੰਜਾਬ ਰਾਜ ਨੂੰ ਛੇਤੀ ਹੀ ਰਾਸ਼ਟਰ ਦੇ ਉਦਾਰ ਆਰਥਿਕ ਮਾਹੌਲ ਅੰਦਰ ਮੂਹਰਲੀ ਕਤਾਰ ਵਿਚ ਲਿਆਉਣ ਦੇ ਸਾਡੇ ਪ੍ਰਧਾਨ ਮੰਤਰੀ ਸ੍ਰੀ ਪੀ.ਵੀ. ਨਰਸਿਮਹਾ ਰਾਓ ਜੀ ਦੇ ਸੁਪਨੇ ਨੂੰ ਸਾਕਾਰ ਕਰਨਗੇ।

ਜੈ ਹਿੰਦ। (ਥੰਪਿੰਗ)

---

## (ii) PANEL OF CHAIRMEN

**Mr. Speaker :** Under Rule 13 (1) of the Rules of Procedure and Conduct of Business in the Punjab Vidhan Sabha (Punjab Legislative Assembly), I nominate the following members to serve on the Panel of Chairmen :—

1. Sardar Gulzar Singh Kapurthala.
2. Pandit Som Dutt Sharma.
3. Shri Avtar Henry.
4. Sardar Ranjit Singh Chhajalwadi.

Secretary to make Announcement.

---

## ANNOUNCEMENT BY THE SECRETARY

**ਸ੍ਰੀ ਸਕੱਤਰ :** ਮੈਂ ਦਸਵੀਂ ਪੰਜਾਬ ਵਿਧਾਨ ਸਭਾ ਦੁਆਰਾ ਆਪਣੇ ਚੌਥੇ ਅਤੇ ਅੱਠਵੇਂ ਸਮਾਗਮ ਦੌਰਾਨ ਪਾਸ ਕੀਤੇ ਗਏ ਬਿਲਾਂ, ਜਿਨ੍ਹਾਂ ਤੇ ਰਾਸ਼ਟਰਪਤੀ ਅਤੇ ਰਾਜਪਾਲ ਨੇ ਆਪਣੀ ਸਹਿਮਤੀ ਦੇ ਦਿੱਤੀ ਹੈ, ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਦਾ ਹਾਂ।

### ਵਿਵਰਣ

1. ਪੰਜਾਬ ਹੋਮਿਓਪੈਥਿਕ ਪਰੈਕਟੀਸ਼ਨਰਜ਼ (ਸੋਧਨਾ) ਬਿੱਲ, 1993.
2. ਪੰਜਾਬ ਮਨੋਰੰਜਨ ਕਰ (ਸਿਨੇਮਾ ਸ਼ੋਅਜ਼) ਸੋਧਨਾ ਬਿੱਲ, 1994
3. ਪੰਜਾਬ ਮਨੋਰੰਜਨ ਡਿਊਟੀ (ਸੋਧਨਾ) ਬਿੱਲ, 1994
4. ਪੰਜਾਬ ਮਨੋਰੰਜਨ ਡਿਊਟੀ (ਦੂਜੀ ਸੋਧਨਾ) ਬਿੱਲ, 1994
5. ਪੰਜਾਬ ਰਾਜ ਚੋਣ ਕਮਿਸ਼ਨ ਬਿੱਲ, 1994
6. ਪੰਜਾਬ ਆਮ ਵਿਕਰੀ ਕਰ (ਸੋਧਨਾ) ਬਿੱਲ, 1994

## PRESENTATION OF FIRST REPORT OF THE BUSINESS ADVISORY COMMITTEE.

**Mr. Speaker :** I have to report to the House the Programme of the Vidhan Sabha as contained in the First Report of the Business Advisory Committee. The Report reads :

After considering the Tentative date-wise Programme, the Committee recommended that the following business be transacted at the sittings of the Vidhan Sabha from 1st March, 1995 to 22nd March, 1995 :

| | |
|---|---|
| Wednesday, the 1st March, 1995 (9.00 A. M.) | Obituary references. |
| Thursday, the 2nd March, 1995 (9.00 A. M.) | Non-official Business. |
| Friday, the 3rd March, 1995 | Holiday. |
| Saturday, the 4th March, 1995 | Off-day. |
| Sunday, the 5th March, 1995 | Holiday. |
| Monday, the 6th March, 1995 (2.00 P. M.) | Discussion on Governor's Address. |
| Tuesday, the 7thMarch, 1995 (9.00 A. M.) | Resumption of discussion on Governor's Address. |
| Wednesday, the 8th March, 1995 | Holiday. |
| Thursday, the 9th March, 1995 | |
| (i) 9.00 A. M. (Morning Sitting) | Resumption of discussion on Governor's Address. |
| (ii) 2.30 P. M. (Afternoon Sitting) | Non-Official Business. |
| Friday, the 10th March, 1995. (9.00 A. M.) | (i) Presentation of Supplementary Estimates for the year 1994-95.<br>(ii) Resumption of discussion on Governor's Address (To be concluded.) |

| | |
|---|---|
| Saturday, the 11th March, 1995 | Off-day. |
| Sunday, the 12th March, 1995 | Hoilday. |
| Monday, the 13th March, 1995 (2.00 P. M.) | Discussion and voting on Demands for Grants relating to Supplementary Estimates for the year 1994-95. |
| Tuesday, the 14th March, 1995 (9.00 A. M.) | Appropriation Bill in respect of Supplementary Estimates for the year 1994-95. |
| Wednesday, the 15th March, 1995 (9.00 A. M.) | Presentation of Budget Estimates for the year 1995-96. |
| Thursday, the 16th March, 1995 (9.00 A. M.) | Non-official Business. |
| Friday, the 17th March, 1995 | Holiday. |
| Saturday, the 18th March, 1995 | Off-day. |
| Sunday, the 19th March, 1995 | Holiday |
| Monday, the 20th March, 1995 (2.00 P. M.) | General discussion on the Budget Estimates, for the year 1995-96. |
| Tuesday, the 21st March, 1995 | |
| (i) 9.00 A. M. (Morning Sitting) | Resumption of general discussion on Budget Estimates, for the year 1995-96. |
| (ii) 2.30 P. M. (Afternoon Sitting) | Resumption of general discussion on Budget Estimates for the year 1995-96. |
| Wednesday, the 22nd March, 1995 (9.00 A. M.) | Resumption of general discussion on Budget Estimates for the year 1995-96 (To be concluded). |

If any rule/rules of the Rules of Procedure and Conduct of Business in the Punjab Vidhan Sabha (Punjab Legislative Assembly) is /are inconsistent with the above recommendations, that rules/ those rules will stand suspended, to that extent.

**Chief Parliamentary Secretary (Shri Santokh Singh Chaudhary):** Sir, I beg to move—

That this House agrees with the recommendations contained in the First Report of the Business Advisory Committee.

**Mr. Speaker:** Motion moved—

That this House agrees with the recommendations contained in the First Report of the Business Advisory Committee.

**Mr. Speaker:** Question is—

That this House agrees with the recommendations contained in the First Report of the Business Advisory Committee,

*The Motion was carried unanimously.*

**ਸ਼੍ਰੀ ਸਤਨਾਮ ਸਿੰਘ ਕੈਂਥ:** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਜੁਆਇੰਟ ਐਕਸ਼ਨ ਕਮੇਟੀ ਜਿਹੜੀ ਪੰਜਾਬ ਅਤੇ ਯੂ.ਟੀ. ਦੇ ਮੁਲਾਜ਼ਮਾਂ ਦੀ ਹੈ, ਉਨ੍ਹਾਂ ਨੇ ਕਲ੍ਹ ਔਰ ਪਰਸੋਂ ਹਜ਼ਾਰਾਂ ਦੀ ਗਿਣਤੀ ਵਿਚ ਧਰਨੇ ਮਾਰੇ ਔਰ ਫਿਰ ਵਿਧਾਨ ਸਭਾ ਵੱਲ ਮਾਰਚ ਕੀਤਾ। ਵਿਧਾਨ ਸਭਾ ਦੇ ਅੰਦਰ ਮਾਨਯੋਗ ਵਿੱਤ ਮੰਤਰੀ ਜੀ ਨੇ ਐਲਾਨ ਕੀਤਾ ਸੀ ਕਿ ਅੰਤ੍ਰਿਮ ਰਿਲੀਫ ਦੇ ਦਿੱਤਾ ਜਾਵੇਗਾ ਔਰ ਬੋਨਸ ਅਤੇ ਮਗਰੋਂ ਡੀ.ਏ. ਤਨਖਾਹ ਨਾਲ ਦਿੱਤਾ ਜਾਵੇਗਾ। ਪਬਲਿਕ ਸੈਕਟਰ ਨੂੰ ਨਿੱਜੀਕਰਣ ਕਰਕੇ ਮੁਲਾਜ਼ਮਾਂ ਦੀ ਛਾਂਟੀ ਹੋ ਰਹੀ ਹੈ। ਇਸ ਦੇ ਨਾਲ ਨਾਲ ਜਿਹੜਾ ਬਾਰਡਰ ਏਰੀਆ ਅਲਾਊਂਸ ਹੈ, ਉਹ ਵੀ ਨਹੀਂ ਦੇ ਰਹੇ। ਇਸ ਦੇ ਬਾਰੇ ਵਿੱਤ ਮੰਤਰੀ ਜੀ ਨੂੰ ਸਟੇਟਮੈਂਟ ਦੇਣੀ ਚਾਹੀਦੀ ਹੈ।

**श्रीमती लक्ष्मी कांता चावला :** अध्यक्ष महोदय, मैं आप के द्वारा मुख्य मन्त्री जी का ध्यान दिलाना चाहता हूं कि पंजाब के वह बद-किस्मत लोग जिन्हें ईश्वर ने आंखें नहीं दी, वह 21 और 22 फरवरी से सैक्रेटेरीएट के गेट के पास बैठे हुये हैं। उन में से 38 लोग जेल में डाले गये। वह सिर्फ मुख्य मन्त्री से आश्वासन चाहते हैं। और एक पक्ष यह है कि उन में से कई लोगों ने मैट्रिक की परीक्षा देनी है। उन को रिहा करना चाहिये जिस से वह पेपर दे सकें। हम लोग यहां मानवता की बात करते हैं और उन पर लाठियां बरसाई गईं। आज आप तीन वर्ष के जश्न मना रहे हैं, और बड़ी-- बड़ी बातें करते हैं। क्या उन के हिस्से में लाठियां ही आई हैं? मुख्य मन्त्री जी उन के बारे में क्या कर रहे हैं?

**ਮੁੱਖ ਮੰਤਰੀ:** ਇਹ ਮੌਕਾ ਲੰਘ ਚੁੱਕਾ ਹੈ ਔਰ ਮੈਂਬਰ ਸਾਹਿਬਾ ਨੇ ਮਗਰੋਂ ਸਵਾਲ ਉਠਾਇਆ ਹੈ। ਪਹਿਲਾਂ.........

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ:** ਸਪੀਕਰ ਸਾਹਿਬ..........

**ਮੁੱਖ ਮੰਤਰੀ :** ਪਹਿਲਾਂ ਸੁਣੋ ਚੰਗੀ ਤਰ੍ਹਾਂ।

**ਸ੍ਰੀ ਸਪੀਕਰ :** ਹੁਣ ਸੁਣਨ ਦਾ ਹੌਸਲਾ ਕਰੋ।

---

## STATEMENT BY THE CHIEF MINISTER *Re.* DEMANDS OF THE BLINDS RE. FULFILMENT OF THE DEMANDS OF THE GOVERNMENT EMPLOYEES

**ਮੁੱਖ ਮੰਤਰੀ (ਸਰਦਾਰ ਬੇਅੰਤ ਸਿੰਘ) :** ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਵਕਤ ਸਿਰ ਗੱਲ ਕਰ ਲਿਆ ਕਰਨ, ਚੰਗਾ ਹੁੰਦਾ ਹੈ। ਲੇਕਿਨ ਉਸ ਤੋਂ ਬਾਅਦ ਵੀ ਸਾਡੀ ਨਹੀਂ, ਇਹ ਯੂ.ਟੀ. ਦੀ ਗੱਲ ਹੈ। ਇਥੇ ਯੂ.ਟੀ. ਐਡਮਨਿਸਟਰੇਸ਼ਨ ਲਾਅ ਐਂਡ ਆਰਡਰ ਦੀ ਜ਼ਿੰਮੇਵਾਰ ਹੈ, ਪੰਜਾਬ ਸਰਕਾਰ ਇਸ ਗੱਲ ਦਾ ਜ਼ਿੰਮੇਵਾਰ ਨਹੀਂ। ਪਹਿਲੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿਉਂਕਿ ਮੈਂ ਕਈ ਦਿਨ ਬਾਹਰ ਸੀ, ਜਦੋਂ ਪਰਸੋਂ ਮੈਂ ਆਇਆ ਤਾਂ ਬਲਾਈਂਡਜ਼ ਦੇ ਡੈਪੂਟੇਸ਼ਨ ਨੂੰ ਮਿਲਿਆ। ਉਹ ਤਾਂ ਯੂ.ਟੀ. ਐਡਮਨਿਸਟਰੇਸ਼ਨ ਨੇ ਅਰੈਸਟ ਕੀਤੇ ਸ਼ੀ ਔਰ ਉਨ੍ਹਾਂ ਨੂੰ ਕਿਹਾ ਗਿਆ ਕਿ ਉਨ੍ਹਾਂ ਨੂੰ ਛੱਡ ਦਿਉ। ਮੈਂ ਉਨ੍ਹਾਂ ਦੇ ਡੈਪੂਟੇਸ਼ਨ ਨੂੰ ਮਿਲਿਆ ਔਰ ਜੋ ਉਨ੍ਹਾਂ ਦੀਆਂ ਮੰਗਾਂ ਹਨ, ਬੜੀ ਭਾਰੀ ਮੀਟਿੰਗ ਵਿੱਚ ਜਿਸ ਵਿੱਚ ਸਾਡੇ ਚੀਫ ਸੈਕ੍ਰੇਟਰੀ ਮੌਜੂਦ ਸਨ, ਉਨ੍ਹਾਂ ਤੇ ਵਿਚਾਰ ਕੀਤਾ ਗਿਆ ਔਰ ਤੁਹਾਨੂੰ ਇਸ ਗੱਲ ਦੀ ਖੁਸ਼ੀ ਹੋਣੀ ਚਾਹੀਦੀ ਹੈ ਕਿ ਇਕ ਮੰਗ ਤਾਂ ਉਨ੍ਹਾਂ ਦੀ ਅਸੀਂ ਕੇਬਨਿਟ ਮੀਟਿੰਗ ਵਿੱਚ ਮੰਨ ਚੁੱਕੇ ਹਾਂ। ਅਸੀਂ ਉਨ੍ਹਾਂ ਦੀ ਬੜੇ ਹਮਦਰਦਾਨਾ ਤਰੀਕੇ ਨਾਲ ਗੱਲ ਸੁਣੀ ਹੈ ਅਤੇ ਉਹ ਰਾਤ ਨੂੰ ਪ੍ਰਾਮਿਸ ਕਰਕੇ ਗਏ ਹਨ ਕਿ ਕੋਈ ਧਰਨਾ ਨਹੀਂ ਦੇਵਾਂਗੇ। (ਥੰਪਿੰਗ)

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਮੈਂ, ਸੀ. ਐਮ. ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਨੋਟਿਸ ਵਿੱਚ ਹੈ ਅਤੇ ਸਾਰੀ ਸਰਕਾਰ ਦੇ ਨੋਟਿਸ ਵਿੱਚ ਹੈ ਕਿ ਕਿਸਾਨਾਂ ਦੇ ਵਿੱਚ ਬੜਾ ਭਾਰੀ ਰੋਸ ਦਾ ਮਾਹੌਲ ਚਲ ਰਿਹਾ ਹੈ। ਪਿਛਲੇ ਦਿਨਾਂ ਵਿੱਚ ਜ਼ਬਰਦਸਤ ਬਿਜਲੀ ਦੀਆਂ ਦਰਾਂ ਵਧਾਈਆਂ ਗਈਆਂ ਹਨ, ਬਸਾਂ ਦੇ ਕਿਰਾਏ ਵਧਾਏ ਗਏ ਹਨ ਅਤੇ ਝੋਨੇ ਤੇ ਬੋਨਸ ਦਾ ਜੋ ਐਲਾਨ ਕੀਤਾ ਗਿਆ ਸੀ ਉਹ ਬੋਨਸ ਵੀ ਨਹੀਂ ਦਿਤਾ ਗਿਆ ਹੈ। ਇਹ ਕਿਸਾਨਾਂ ਦੀਆਂ ਬੜੀਆਂ ਭਖਵੀਆਂ ਮੰਗਾਂ ਹਨ ਜਿਸ ਦੇ ਲਈ ਸਾਰੇ ਪੰਜਾਬ ਵਿੱਚ ਉਨ੍ਹਾਂ ਵਲੋਂ ਜੱਦੋਜਹਿਦ ਚਲ ਰਹੀ ਹੈ ਔਰ ਪੰਜਾਬ ਵਿੱਚੋਂ ਹਜ਼ਾਰਾਂ ਦੀ ਤਾਦਾਦ ਵਿੱਚ ਕਿਸਾਨ ਆ ਕੇ ਚੰਡੀਗੜ੍ਹ ਵਿੱਚ ਰੋਸ ਪ੍ਰਗਟ ਕਰਨ ਲਈ ਰੈਲੀ ਕਰ ਰਹੇ ਹਨ। ਕਿਸਾਨਾਂ ਦੇ ਵਿੱਚ ਰੋਸ ਦੀ ਬੜੀ ਲਹਿਰ ਹੈ।

**ਵਿੱਤ ਮੰਤਰੀ :** ਸਪੀਕਰ ਸਾਹਿਬ, ਇਹ ਕਿਹੜੇ ਰੂਲ ਦੇ ਤਹਿਤ ਡਿਸਕਸ਼ਨ ਕਰ ਰਹੇ ਹਨ ?

**ਕਾਮਰੇਡ ਹਰਦੇਵ ਅਰਸ਼ੀ :** ਸਰਕਾਰ ਨੂੰ ਇਸ ਪਾਸੇ ਵੱਲ ਧਿਆਨ ਦੇਣ ਚਾਹੀਦਾ ਹੈ।

**Mr. Speaker :** You can speak on the Governor's address.

## WALK-OUT

**ਸ਼੍ਰੀਮਤੀ ਵਿਮਲਾ ਡਾਂਗ :** ਸਪੀਕਰ ਸਾਹਿਬ, ਤੁਸੀਂ ਸਾਡੀ ਐਡਜਰਨਮੈਂਟ ਮੋਸ਼ਨ ਅਲਾਓ ਨਹੀਂ ਕਰਦੇ, ਇਸ ਦੇ ਰੋਸ ਵਜੋਂ ਸਾਡਾ ਗਰੁੱਪ ਵਾਕ-ਆਊਟ ਕਰਦਾ ਹੈ।

(At this stage, all the Members of C. P. I., present in the House, staged a walk-out and while walking out, they were raising slogans * *)

**Mr. Speaker :** Slogans are not to be recorded.

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਸਪੀਕਰ ਸਾਹਿਬ, ਪਿਛਲੇ ਦਿਨੀਂ ਬੜੀ ਗੜ੍ਹੇ-ਮਾਰ ਹੋਈ ਹੈ ਜਿਸਦੇ ਨਾਲ ਕਿਸਾਨਾਂ ਦਾ ਬੜਾ ਨੁਕਸਾਨ ਹੋਇਆ ਹੈ। ਇਸ ਦੇ ਲਈ ਕੋਈ ਸਪੈਸ਼ਲ ਗਿਰਦਾਵਰੀ ਹੋਣੀ ਚਾਹੀਦੀ ਹੈ। ਗੜ੍ਹੇਮਾਰ ਲਈ ਮੁਆਵਜ਼ੇ ਦਾ ਜੋ ਰੇਟ ਹੈ ਉਹ 1952 ਦਾ ਜੋ ਫਿਕਸਡ ਹੈ, ਉਹ ਮਿਲਦਾ ਹੈ। ਉਹ ਵੀ ਵਧਾਉਣਾ ਚਾਹੀਦਾ ਹੈ ਅਤੇ ਇਸ ਦੇ ਲਈ ਹੁਣ ਸਪੈਸ਼ਲ ਗਿਰਦਾਵਰੀ ਕਰਾਉਣੀ ਚਾਹੀਦੀ ਹੈ।

**Mr. Speaker :** You can speak on the Governor's Address. This is No Point of Order. Please sit down.

**ਕਾਮਰੇਡ ਤਰਸੇਮ ਜੋਧਾਂ :** ** ** **

**Mr. Speaker :** Nothing to be recorded. Jodhan Ji, please resume your seat.

## STATEMENT BY THE CHIEF MINISTER *Re.* TERMINATION OF ZERO HOUR AND RELIEF TO THE HAILSTORMS AND RAINS VICTIMS

**ਮੁੱਖ ਮੰਤਰੀ (ਸਰਦਾਰ ਬੇਅੰਤ ਸਿੰਘ) :** ਸਪੀਕਰ ਸਾਹਿਬ, ਜੋ ਛੱਜਲਵੱਡੀ ਸਾਹਿਬ ਵਲੋਂ ਸਵਾਲ ਉਠਾਇਆ ਗਿਆ ਹੈ ਉਸ ਦੇ ਬਾਰੇ ਮੈਂ ਕੁਝ ਕਹਿਣਾ ਚਾਹੁੰਦਾ ਹਾਂ। ਜਿਹੜਾ ਸਵਾਲ ਇਨ੍ਹਾਂ ਦਾ ਕੋਈ ਠੀਕ ਹੁੰਦਾ ਹੈ ਅਸੀਂ ਉਸ ਦਾ ਜਵਾਬ ਦਿੰਦੇ ਹਾਂ। ਵੈਸੇ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ

**Not recorded as ordered by the Chair.

ਇਸ ਤਰ੍ਹਾਂ ਦੀ ਕੋਈ ਪਰੰਪਰਾ ਨਹੀਂ ਹੈ, ਇਹ ਖੱਪ-ਖਾਨਾ ਨਹੀਂ ਕਰਨਾ ਚਾਹੀਦਾ। ਰੂਲਾਂ ਵਿੱਚ ਕਿਧਰੇ ਕੋਈ ਜ਼ੀਰੋ ਆਵਰ ਨਹੀਂ ਹੈ। (ਵਿਘਨ) ਮੈਂ ਛੱਜਲਵੱਡੀ ਸਾਹਿਬ ਦੇ ਸਵਾਲ ਦਾ ਜਵਾਬ ਦੇਣਾ ਚਾਹੁੰਦਾ ਹਾਂ। (ਵਿਘਨ) ਹਾਊਸ ਦੀ ਮਰਿਯਾਦਾ ਨੂੰ ਕਾਇਮ ਰੱਖਣਾ ਚਾਹੀਦਾ ਹੈ।

**ਸਪੀਕਰ ਸਾਹਿਬ,** ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਬੜਾ ਬਰਨਿੰਗ ਸਵਾਲ ਹੈ। ਇਨ੍ਹਾਂ ਦਿਨਾਂ ਵਿੱਚ ਬੜੀਆਂ ਬਾਰਸ਼ਾਂ ਹੋਈਆਂ, ਗੜ੍ਹੇ ਕਈ ਥਾਵਾਂ ਤੇ ਪਏ। ਨਕੋਦਰ ਵਿੱਚ ਵੀ ਪਏ ਅਤੇ ਤਰਨਤਾਰਨ ਵਿੱਚ ਵੀ ਪਏ। ਤੁਸੀਂ ਦੇਖਿਆ ਹੋਣਾ ਹੈ ਕਿ ਮੈਂ ਇਮੀਜੀਏਟਲੀ ਰੇਵੇਨਿਊ ਮਨਿਸਟਰ ਸਾਹਿਬ ਨੂੰ ਇਸ ਦੇ ਬਾਰੇ ਕਿਹਾ ਅਤੇ ਉਹ ਇਸ ਇਲਾਕੇ ਵਿੱਚ ਗਏ ਹਨ ਅਤੇ ਉਥੇ ਦੇ ਐਮ.ਐਲ.ਏ. ਵੀ ਉਥੇ ਚੱਕਰ ਲਾ ਰਹੇ ਹਨ। ਤਕਰੀਬਨ 15-16 ਪਿੰਡਾਂ ਵਿੱਚ ਗੜ੍ਹੇ ਪਏ ਹਨ। ਮੈਂ ਹਾਊਸ ਵਿੱਚ ਇਹ ਗੱਲ ਦੱਸਣੀ ਚਾਹੁੰਦਾ ਹਾਂ ਕਿ ਗੌਰਮਿੰਟ ਇਸ ਇਸ਼ੂ ਤੇ ਅਲਾਈਵ ਹੈ, ਤੁਸੀਂ ਕਿਸ ਤਰ੍ਹਾਂ ਕਹਿੰਦੇ ਹੋ ਕਿ ਗੌਰਮਿੰਟ ਅਲਾਈਵ ਨਹੀਂ। ਮਨਿਸਟਰ ਸਾਹਿਬ ਉਸ ਇਲਾਕੇ ਵਿੱਚ ਚੱਕਰ ਲਾ ਰਹੇ ਹਨ ਅਤੇ ਉਹ ਅੱਜ ਹਾਊਸ ਵਿੱਚ ਵੀ ਨਹੀਂ ਆਏ। ਗੌਰਮਿੰਟ ਇਸ ਦੇ ਲਈ ਅਲਾਈਵ ਹੈ ਔਰ ਸਪੈਸ਼ਲ ਗਿਰਦਾਵਰੀਆਂ ਕੀਤੀਆਂ ਹਨ। (ਥੰਪਿੰਗ) ਕੱਲ ਹੀ ਮਨਿਸਟਰ ਸਾਹਿਬ ਨੂੰ ਭੇਜਿਆ ਹੈ ਔਰ ਉਹ ਉਸ ਏਰੀਏ ਵਿੱਚ ਹਨ।

## WALK-OUT

(At this stage All the Members of the B. S. P., Shiromani Akali Dal (K), present in the House, Shri Vijay Kumar Sathi, Janata Dal, Comrade Tarsem Jodhan, C.P.I. (M) and Dr. Rattan Singh (Independent) staged a walk out From the House and were raising slogans ** ** as they were not being allowed to raise Points of Order.

**Mr. Speaker :** Slogans are not to be recorded.

## PAPERS LAID ON THE TABLE

**Chief Parliamentary Secretary** (Shri **Santokh Singh Chaudhary**) **:** Sir, I beg to lay on the Table —

1. The Punjab General Sales Tax (Second Amendment) Ordinance, 1994 (Punjab Ordinance No. 7 of 1994), as required under Article 213 (2)(a) of the Constitution.

2. The Punjab Package Deal Properties (Disposal) (First Amendment) Rules, 1994, as required under section 18 (3) of the Punjab Package Deal Properties (Disposal) Act, 1976.

3. The 18th Annual Report and Accounts of the Punjab Film and News Corporation Ltd., for the year 1990-91, as required under section 619-A of the Companies Act, 1956.

**Not recorded as ordered by the Chair.

[Chief Parliamentery Secretary]

4. The 16th, 17th and 18th Annual Reports of the Punjab Wireless Systems Limited for the years 1990-91 to 1992-93, as required under section 619-A of the Companies Act, 1956.

5. The Eighth Annual Report of the Punjab State Handloom and Textiles Development Corporation Ltd., for the year 1983-84, as required under section 619-A of the Companies Act, 1956.

6. The Annual Report of the Electronic Systems Punjab Ltd., for the year, 1990-91, as required under section 619-A of the Companies Act, 1956.

7. The 16th Annual Report of the Punjab Spinning and Weaving Mills Limited for the year, 1990-91, as required under section 619-A of the Companies Act, 1956.

8. The Annual Report of the Punjab State Industrial Development Corporation Limited for the year, 1992-93, as required under section 619-A of the Companies Act, 1956.

9. The Tenth Annual Report of the Punjab State Leather Development Corporation Limited for the year 1990-91, as required under section 619-A of the Companies Act, 1956.

10. The Annual Reports of the Punjab State Hosiery and Knitwear Development Corporation Limited for the years, 1984-85 1987-88 and 1988-89, as required under scetion 619-A of the Companies Act, 1956.

11. The 10th Annual Report and Accounts of the Punjab Tourism Development Corporation Limited for the year 1988-89, as required under section 619-A of the Companies Act, 1956.

12. The Administration Report of the Pepsu Road Transport Corporation for the year 1992-93, alongwith statement showing the reasons for delay in laying the said Report on the Table of the House, as required under section 35(3) of the Road Transport Corporation Act, 1950.

13. The Statement showing the reasons for delay in laying the Administration Report of the Pepsu Road Transport Corporation for the year 1993-94.

14. The Annual Report on the working of the Punjab Backward Classes Land Development and Finance Corporation for the

year 1991-92, as required under section 27 (6) of the Punjab Backward Classes Land Development and Finance Corporation Act, 1976.

15. The Balance Sheets/Annual Accounts and Audit Reports of the Punjab Scheduled Castes Land Development and Finance Corporation for the years 1983-84, 1985-86, 1986-87, 1987-88 and 1988-89, as required under section 27(5) of the Punjab Scheduled Castes Land Development and Finance Corporation Act, 1970.

16. The Annual Administration Report of the Punjab Scheduled Castes Land Development and Finance Corporation for the years 1985-86, 1986-87, 1988-89, 1989-90 and 1990-91, as required under section 27(6) of the Punjab Scheduled Castes Land Development and Finance Corporation Act, 1970.

17. The Annual Report and Accounts of the Punjab Pollution Control Board for the year 1992-93, as required under section 39 of the Water (Prevention and Control of Pollution) Act, 1974.

18. The 4th Annual Report of the Punjab State Forest Development Corporation Limited for the year 1986-87, alongwith statement showing the reasons for delay in laying the said Report on the Table of the House, as required under section 619-A of the Companies Act, 1956.

19. (i) The Audit Report on the Accounts of the Punjab Water Supply and Sewerage Board for the years 1982-83, 1983-84, 1991-92, 1992-93 and 1993-94, as required under section 45 of the Punjab Water Supply and Sewerage Board Act, 1976.

and

(ii) Annual Administration Reports of the Punjab Water Supply and Sewerage Board for the years 1982-83 to 1985-86 and 1993-94 as required under section 42 of the Punjab Water Supply and Sewerage Board Act, 1976.

20. The Annual Statement of Accounts of the Punjab Housing Development Board for the year 1992-93, as required under section 68 (3) of the Punjab housing Development Board Act, 1972.

21. The Annual Report and Balance Sheet of the Punjab Ex-Servicemen Corporation for the year 1992-93, as required under section 22 (6) of the Punjab Ex-Servicemen Corporation Act, 1978.

## RESOLUTION *Re.* GRANT OF RELIEF TO THE TERRORIST AFFECTED FAMILIES IN THE STATE

**Mr. Speaker** : Sardar Sadhu Singh to move the Resolution.

**ਸਰਦਾਰ ਸਾਧੂ ਸਿੰਘ (ਅਮਲੋਹ, ਐਸ.ਸੀ.)** : ਸਪੀਕਰ ਸਾਹਿਬ, ਮੈਂ ਆਪ ਦਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਸਦਨ ਵਿਚ ਇਹ ਮਤਾ ਪੇਸ਼ ਕਰਨ ਦੀ ਆਗਿਆ ਦਿੱਤੀ ਹੈ.. .. ..

**ਸ਼੍ਰੀ ਮਦਨ ਮੋਹਨ ਮਿੱਤਲ** : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ। ਮੁੱਖ ਮੰਤਰੀ ਸਾਹਿਬ ਨੇ ਬੋਲਦੇ ਹੋਏ ਕਿਹਾ ਹੈ ਕਿ ਕੋਈ ਪਰੋਸੀਜਰ ਅਡਾਪਟ ਕਰਨਾ ਚਾਹੀਦਾ ਹੈ ਐਵੇਂ ਰੌਲਾ ਰੱਪਾ ਨਹੀਂ ਪਾਉਣਾ ਚਾਹੀਦਾ ਹੈ। ਮੈਂ ਦੱਸਦਾ ਹਾਂ ਕਿ ਸਾਨੂੰ ਕੋਈ ਰੌਲਾ ਰੱਪਾ ਪਾਉਣ ਵਿਚ ਇੰਟਰਸਟ ਨਹੀਂ ਹੈ। ਅਸੀਂ ਇਸ ਸਦਨ ਵਿਚ ਹਰ ਸੈਕਿੰਡ ਯੂਟੀਲਾਈਜ਼ ਕਰਨਾ ਚਾਹੁੰਦੇ ਹਾਂ ਕਿਉਂਕਿ people's paid money ਇਸ ਤੇ ਖਰਚ ਕੀਤੀ ਜਾਂਦੀ ਹੈ। ਕਿਉਂਕਿ ਕੋਈ ਮਸਲਾ ਬਹੁਤ ਇੰਪਾਰਟੈਂਟ ਹੁੰਦਾ ਹੈ ਅਤੇ ਉਸ ਦਾ ਜਵਾਬ ਆਉਣਾ ਜ਼ਰੂਰੀ ਹੁੰਦਾ ਹੈ। I am satisfied. But this Zero hour is being utilised as a matter of convention. I agree there is no provision in the Rule. ਅਜਿਹੇ ਮਸਲੇ ਇਥੇ ਮੁੱਖ ਮੰਤਰੀ ਸਾਹਿਬ ਵਲੋਂ ਵੀ ਅਤੇ ਹੋਰ ਵੀ ਕਾਂਗਰਸੀ ਮੈਂਬਰ ਵਲੋਂ ਜ਼ੀਰੋ ਆਵਰ ਵਿਚ ਉਠਾਏ ਜਾਂਦੇ ਰਹੇ ਹਨ। This convention should be allowed and it should continue. ਇਹ ਠੀਕ ਹੈ ਕਿ ਇਹ ਮਸਲਾ ਬੜਾ ਇੰਪਾਰਟੈਂਟ ਸੀ ਅਤੇ ਸੀ.ਐਮ. ਸਾਹਿਬ ਨੇ ਜਵਾਬ ਦਿੱਤਾ ਹੈ। ਜਿਹੜਾ ਮਸਲਾ ਛੱਜਲਵੱਡੀ ਸਾਹਿਬ ਨੇ ਉਠਾਇਆ ਸੀ, ਉਸ ਦਾ ਵੀ ਜਵਾਬ ਦਿੱਤਾ ਹੈ ਅਤੇ ਜਿਹੜਾ ਮਸਲਾ ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਜੀ ਨੇ ਉਠਾਇਆ ਸੀ ਉਸ ਦਾ ਵੀ ਜਵਾਬ ਦਿੱਤਾ ਹੈ। ਇਹ ਇਕ ਅੱਛੀ ਪਰੰਪਰਾ ਹੈ...... We mean business and we both sides mean business.

**ਸ਼੍ਰੀ ਸਪੀਕਰ** : ਠੀਕ ਹੈ। ਤੁਸੀਂ ਵਧਾਈ ਦਿੰਦੇ ਹੋ ਕਿ ਉਨ੍ਹਾਂ ਨੇ ਜਵਾਬ ਦਿੱਤਾ ਹੈ।

**ਸ਼੍ਰੀ ਮਦਨ ਮੋਹਨ ਮਿੱਤਲ** : ਤੁਸੀਂ ਮਸਲਾ ਅਲਾਓ ਕੀਤਾ ਹੈ।.. ... ...

**ਸ਼੍ਰੀ ਸਪੀਕਰ** : ਠੀਕ ਹੈ। ਬੈਠ ਜਾਓ। ਹਾਂ ਜੀ, ਸਾਧੂ ਸਿੰਘ ਜੀ, ਰੇਜ਼ੋਲਿਊਸ਼ਨ ਪੜ੍ਹੋ।

**ਸਰਦਾਰ ਸਾਧੂ ਸਿੰਘ** : ਮੈਂ ਪ੍ਰਸਤਾਵ ਕਰਦਾ ਹਾਂ

"ਇਹ ਸਦਨ ਰਾਜ ਵਿਚ ਅੱਤਵਾਦ ਦੇ ਸ਼ਿਕਾਰ ਹੋਏ ਪਰਿਵਾਰਾਂ ਨੂੰ ਰਾਹਤ ਦੇਣ ਲਈ ਆਪਣੀਆਂ ਸਕੀਮਾਂ ਦੀ ਸਮੀਖਿਆ ਕਰਨ ਲਈ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹਾਂ।"

ਸਪੀਕਰ ਸਾਹਿਬ, ਇਹ ਸਰਕਾਰ ਆਉਣ ਤੋਂ ਪਹਿਲੇ ਜਿਹੜੇ ਪਹਿਲੇ 10 ਸਾਲ ਪੰਜਾਬ ਵਿਚ ਗੁਜ਼ਰੇ ਹਨ ਉਹ ਪੰਜਾਬ ਦੇ ਕਾਲੇ ਦਿਨ ਸਨ। ਉਨ੍ਹਾਂ ਦਿਨਾਂ ਵਿਚ ਪੰਜਾਬ ਦੇ ਅੰਦਰ ਕੁਝ ਖਾੜਕੂਆਂ

ਨੇ ਅਤੇ ਕੁਝ ਪੁਲਿਟੀਕਲ ਤਾਕਤਾਂ ਨੇ ਅਤੇ ਕੁਝ ਬਾਹਰਲੀਆਂ ਤਾਕਤਾਂ ਨੇ ਜੋ ਪੰਜਾਬ ਦੀ ਹਾਲਤ ਕੀਤੀ ਉਹ ਕਿਸੇ ਤੋਂ ਭੁਲਾਈ ਨਹੀਂ ਜਾ ਸਕਦੀ। ਪੰਜਾਬ ਦੇ ਅੰਦਰ ਮੇਰੀਆਂ ਕਈ ਭੈਣਾਂ ਵਿਧਵਾਂ ਹੋਈਆਂ, ਬੱਚੇ ਅਨਾਥ ਹੋਏ ਅਤੇ ਬਜ਼ੁਰਗ ਬੇਸਹਾਰਾ ਹੋਏ। ਵਾਹਿਗੁਰੂ ਕਰੇ ਕਿ ਉਹ ਕਾਲੇ ਦਿਨ ਕਿਸੇ ਨੂੰ ਚੇਤੇ ਨਾ ਆਉਣ। ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਪੰਜਾਬ ਵਿਚ ਖਾੜਕੂਆਂ ਦੀ ਲਹਿਰ ਜ਼ੋਰ ਤੇ ਸੀ ਉਸ ਵੇਲੇ ਪੰਜਾਬ ਵਿਚ ਅੱਤਵਾਦ ਦਾ ਬੋਲ ਬਾਲਾ ਸੀ। ਕਿਲ੍ਹਾ ਰਾਏਪੁਰ ਵਿੱਚ ਇਕ ਫਿਰਕੇ ਦੇ ਲੋਕਾਂ ਨੂੰ ਇਕੱਠਾ ਕਰਕੇ ਗੋਲੀਆਂ ਮਾਰ ਦਿੱਤੀਆਂ ਗਈਆਂ ਅਤੇ ਉਥੇ ਹੋਰ ਕਈ ਲੋਕਾਂ ਨੂੰ ਗੋਲੀਆਂ ਦਾ ਨਿਸ਼ਾਨਾ ਬਣਾਇਆ ਗਿਆ। ਉਹ ਪੰਜਾਬ ਦੇ ਲਈ ਇਕ ਕਾਲਾ ਦਿਨ ਸੀ। ਇਸ ਦੇ ਨਾਲ ਹੀ ਲੁਧਿਆਣਾ ਵਿਚ ਰੇਲ ਮੁਸਾਫਰਾਂ ਉਤੇ ਅੰਨ੍ਹੇ-ਵਾਹ ਗੋਲੀਆਂ ਚਲਾਈਆਂ ਗਈਆਂ। ਸ਼ਾਮ ਦਾ ਸਮਾਂ ਸੀ, ਕੋਈ ਭੈਣ ਗੁਰਬਾਣੀ ਦਾ ਪਾਠ ਕਰ ਰਹੀ ਸੀ ਅਤੇ ਕੋਈ ਮਾਂ ਆਪਣੇ ਬੱਚੇ ਨੂੰ ਦੁੱਧ ਪਿਲਾ ਰਹੀ ਸੀ। ਇਨ੍ਹਾਂ ਰੇਲ ਮੁਸਾਫਰਾਂ ਦੇ ਵਿਚ ਹਿੰਦੂ ਵੀ ਸਨ, ਸਿੱਖ ਵੀ ਸਨ ਅਤੇ ਹੋਰ ਫਿਰਕੇ ਦੇ ਲੋਕ ਵੀ ਸਫਰ ਕਰ ਰਹੇ ਸਨ। ਇਨ੍ਹਾਂ ਬੇਦੋਸ਼ਿਆਂ ਨੂੰ ਅੱਤਵਾਦੀਆਂ ਨੇ ਗੋਲੀਆਂ ਦਾ ਨਿਸ਼ਾਨਾ ਬਣਾਇਆ ਅਤੇ ਮਾਰ ਦਿੱਤਾ। ਇਸ ਘਟਨਾ ਨੂੰ ਵੇਖ ਕੇ ਲੋਕਾਂ ਦਾ ਦਿਲ ਹਿੱਲ ਗਿਆ ਸੀ ਅਤੇ ਇਨਸਾਨੀਅਤ ਕਿਸ ਤਰ੍ਹਾਂ ਗਿਰ ਗਈ ਸੀ। ਖੂਨ ਦੀ ਹੋਲੀ ਖੇਲੀ ਗਈ। ਮਾਂ ਆਪਣੇ ਬੱਚੇ ਨੂੰ ਦੁੱਧ ਪਿਲਾ ਰਹੀ ਸੀ, ਬੱਚਾ ਉਸ ਦੀ ਛਾਤੀ ਤੇ ਲੇਟਿਆ ਹੋਇਆ ਸੀ ਅਤੇ ਛੋਟੇ ਬੱਚੇ ਦੀ ਮਾਂ ਖੂਨ ਦੇ ਨਾਲ ਲੱਥਪੱਥ ਹੋਈ ਪਈ ਸੀ। ਕਿਸੇ ਭੈਣ ਦਾ ਭਰਾ ਸੀ ਅਤੇ ਕਿਸੇ ਬਜ਼ੁਰਗ ਦਾ ਬੇਟਾ ਸੀ। ਅੱਤਵਾਦੀਆਂ ਨੇ ਉਨ੍ਹਾਂ ਨੂੰ ਮਾਰ ਕੇ ਸ਼ਹੀਦ ਕਰ ਦਿੱਤਾ। ਲਾਲੜੂ ਕਾਂਡ ਪੰਜਾਬ ਵਿਚ ਹੋਇਆ। ਇਹ ਵੀ ਲੋਕਾਂ ਦਾ ਦਿਲ ਹਿਲਾ ਦੇਣ ਵਾਲਾ ਕਾਂਡ ਸੀ। ਇਸ ਵਿਚ ਹਿੰਦੂ ਸਿੱਖ ਅਤੇ ਹੋਰ ਫਿਰਕੇ ਦੇ ਲੋਕ ਸਫ਼ਰ ਕਰ ਰਹੇ ਸਨ। ਕੋਈ ਭਰਾ ਆਪਣੇ ਭਰਾ ਦੀਆਂ ਅਸਥੀਆਂ ਲੈ ਕੇ ਹਰਿਦੁਆਰ ਜਾ ਰਿਹਾ ਸੀ ਅਤੇ ਕੋਈ ਬਜ਼ੁਰਗ ਆਪਣੇ ਬੇਟੇ ਦੀਆਂ ਅਤੇ ਕੋਈ ਬੇਟਾ ਆਪਣੇ ਬਾਪ ਦੀਆਂ ਅਸਥੀਆਂ ਆਪਣੀ ਛਾਤੀ ਦੇ ਨਾਲ ਲਗਾ ਕੇ ਸਫਰ ਕਰ ਰਹੇ ਸਨ। ਉਹ ਲੋਕ ਇਹ ਅਸਥੀਆਂ ਗੰਗਾ ਵਿਚ ਪਾਉਣ ਲਈ ਜਾ ਰਹੇ ਸਨ ਅਤੇ ਆਪਣੀ ਆਖਰੀ ਧਾਰਮਿਕ ਰਸਮ ਨੂੰ ਪੂਰਾ ਕਰ ਰਹੇ ਸਨ। ਉਨ੍ਹਾਂ ਉਤੇ ਅੱਤਵਾਦੀਆਂ ਨੇ, ਦੇਸ਼ ਦੇ ਦੁਸ਼ਮਣਾਂ ਨੇ ਗੋਲੀਆਂ ਚਲਾ ਕੇ ਉਨ੍ਹਾਂ ਨੂੰ ਸ਼ਹੀਦ ਕਰ ਦਿੱਤਾ ਅਤੇ ਉਨ੍ਹਾਂ ਨੂੰ ਆਪਣੇ ਸਬੰਧੀਆਂ ਦੀਆਂ ਆਤਮਾਵਾਂ ਦੀ ਸ਼ਾਂਤੀ ਲਈ ਰਸਮ ਵੀ ਪੂਰੀ ਨਹੀਂ ਕਰਨ ਦਿੱਤੀ। ਉਹ ਦਿਨ ਪੰਜਾਬ ਦੇ ਲਈ ਇਕ ਕਾਲਾ ਦਿਨ ਸੀ। ਇਸ ਘਟਨਾ ਨੂੰ ਵੇਖ ਕੇ ਦਿਲ ਹਿੱਲ ਜਾਂਦਾ ਸੀ। ਅੰਨੇ ਵਾਹ ਫਾਇਰਿੰਗ ਕਰਕੇ ਉਨ੍ਹਾਂ ਨੂੰ ਗੋਲੀਆਂ ਦਾ ਨਿਸ਼ਾਨਾ ਬਣਾਇਆਂ ਗਿਆ ਅਤੇ ਉਨ੍ਹਾਂ ਨੂੰ ਗੰਗਾ ਵਿਚ ਅਸਥੀਆਂ ਨੂੰ ਵੀ ਪਵਿੱਤਰ ਨਹੀਂ ਕਰਨ ਦਿੱਤਾ ਗਿਆ ਜਦ ਕਿ ਉਹ ਲੋਕ ਆਪਣਾ ਆਖਿਰੀ ਇਨਸਾਨੀ ਫਰਜ਼ ਪੂਰਾ ਕਰਨ ਜਾ ਰਹੇ ਸਨ। ਉਹ ਲੋਕ ਅੱਤਵਾਦੀਆਂ ਦੇ ਹੱਥੋ ਕੁਰਬਾਨ ਹੋਏ। ਐਸੀਆਂ ਘਟਨਾਵਾਂ ਦਾ ਜਿਕਰ ਹਾਊਸ ਦੇ ਗਿਆਤ ਲਈ ਕਰ ਰਿਹਾ ਹਾਂ ਜਦਕਿ ਤੁਸੀਂ ਵੀ ਸਾਰੇ ਜਾਣਦੇ ਹੀ ਹੋ। ਅੱਤਵਾਦੀਆਂ ਨੇ ਇਕ 5 ਭੈਣਾਂ ਦੇ ਇਕੋ ਇਕ ਵੀਰ ਨੂੰ ਗੋਲੀਆਂ ਮਾਰ ਕੇ ਸ਼ਹੀਦ ਕਰ ਦਿੱਤਾ। ਹੁਣ ਵੀ ਜਦ ਕੋਈ ਗੱਲ ਕਰੀਏ ਤਾਂ ਉਨ੍ਹਾਂ ਦੀਆਂ ਅੱਖਾਂ ਵਿਚ ਹੰਝੂ ਆ ਜਾਂਦੇ ਹਨ। ਕੋਈ ਆਪਣੇ ਪਰਿਵਾਰ ਦਾ ਸਹਾਰਾ ਸੀ ਅਤੇ ਬਜ਼ੁਰਗ ਮਾਂ-ਬਾਪ ਦਾ ਇਕੱਲਾ ਪੁੱਤਰ

[ਸਰਦਾਰ ਸਾਧੂ ਸਿੰਘ]

ਸੀ। ਉਸ ਨੂੰ ਵੀ ਅੱਤਵਾਦੀਆਂ ਨੇ ਆਪਣੀ ਗੋਲੀ ਦਾ ਸ਼ਿਕਾਰ ਬਣਾਇਆ ਅਤੇ ਮੇਰੇ ਖਿਆਲ ਵਿਚ ਪੰਜਾਬ ਵਿਚ ਕੋਈ ਹੀ ਐਸਾ ਘਰ ਹੋਵੇਗਾ ਜਿਹੜਾ ਇਸ ਅੱਤਵਾਦ ਤੋਂ ਪ੍ਰਭਾਵਿਤ ਨਾ ਹੋਇਆ ਹੋਵੇ। ਹਰ ਇਕ ਦੇ ਦਿਲ ਉਤੇ ਇਸ ਜ਼ਖਮ ਦੀ ਚੋਟ ਲੱਗੀ ਹੋਈ ਹੈ। ਕਿਸੇ ਦੇ ਬੇਟੇ ਨੂੰ ਕਾਰਖਾਨੇ ਵਿਚੋਂ ਕੰਮ ਕਰਕੇ ਸ਼ਾਮ ਨੂੰ ਘਰ ਆਉਂਦੇ ਹੋਏ ਅੱਤਵਾਦੀਆਂ ਨੇ ਮਾਰ ਦਿੱਤਾ ਅਤੇ ਉਸ ਦੇ ਛੋਟੇ ਛੋਟੇ ਬੱਚਿਆਂ ਨੂੰ ਇਨ੍ਹਾਂ ਅਤਵਾਦੀਆਂ ਨੇ ਜਿਹੜੇ ਦੇਸ਼ ਦੇ ਦੁਸਮਣ ਸਨ, ਨੇ ਯਤੀਮ ਕੀਤਾ ਅਤੇ ਬੁਜ਼ੁਰਗਾਂ ਦਾ ਸਹਾਰਾ ਤੋੜ ਦਿੱਤਾ। ਦਹਿਸ਼ਤਗਰਦੀ ਦਾ ਮਾਹੌਲ ਪੰਜਾਬ ਵਿਚ ਪੈਦਾ ਕਰ ਦਿੱਤਾ ਗਿਆ ਸੀ। ਪੰਜਾਬ ਵਿਚ ਅੱਤਵਾਦ ਇਤਨਾ ਫੈਲ ਚੁੱਕਾ ਸੀ ਕਿ ਇਸ ਦਾ ਕਿਸੇ ਨੂੰ ਅੰਤ ਨਜ਼ਰ ਨਹੀਂ ਆ ਰਿਹਾ ਸੀ। ਪੰਜਾਬ ਦੇ ਲੋਕ, ਹਿੰਦੁਸਤਾਨ ਦੇ ਲੋਕ ਅਤੇ ਦੁਨੀਆਂ ਦੇ ਲੋਕ ਇਹ ਸੋਚਦੇ ਸਨ ਕਿ ਪੰਜਾਬ ਵਿੱਚ ਅੱਤਵਾਦ ਹੁਣ ਖਤਮ ਨਹੀਂ ਹੋ ਸਕਦਾ, ਪਰ ਪਿਛਲੇ 3 ਸਾਲਾਂ ਤੋਂ ਜਦੋਂ ਤੋਂ ਸਰਦਾਰ ਬੇਅੰਤ ਸਿੰਘ ਜੀ ਨੇ ਪੰਜਾਬ ਵਿਚ ਮੁੱਖ ਮੰਤਰੀ ਦੀ ਜ਼ਿੰਮੇਵਾਰੀ ਸੰਭਾਲੀ ਅਤੇ ਵਾਹਿਗੁਰੂ ਸੱਚੇ ਪਾਤਸ਼ਾਹ ਗੁਰੂ ਨਾਨਕ ਦੇਵ ਮਹਾਰਾਜ ਜੀ ਦੇ ਆਸ਼ੀਰਵਾਦ ਨਾਲ ਅਤੇ ਸਹਾਰਾ ਲੈ ਕੇ ਆਪਣੀ ਜ਼ਿੰਮੇਵਾਰੀ ਨੂੰ ਨਿਭਾਉਣ ਵਿੱਚ ਕੋਈ ਕਸਰ ਨਹੀਂ ਛੱਡੀ। ਪੰਜਾਬ ਵਿਚ ਅੱਤਵਾਦ ਨੂੰ ਖਤਮ ਕੀਤਾ ਅਤੇ ਲੋਕਾਂ ਨੂੰ ਸ਼ਾਂਤੀ ਦਾ ਮਾਹੌਲ ਦਿੱਤਾ। ਇਹ ਸਾਰਾ ਵਾਹਿਗੁਰੂ ਦੀ ਕਿਰਪਾ ਨਾਲ ਹੋਇਆ ਹੈ।

ਸਪੀਕਰ ਸਾਹਿਬ, ਭੈਣਾਂ ਪੰਜਾਬ ਵਿਚ ਵਿਧਵਾ ਹੋ ਗਈਆਂ ਸਨ। ਬੱਚੇ ਅਨਾਥ ਹੋਏ ਸਨ ਅਤੇ ਬਜ਼ੁਰਗ ਬੇਸਹਾਰਾ ਹੋ ਗਏ ਸਨ, ਇਹ ਕਿਸੇ ਤੋਂ ਵੇਖਿਆ ਨਹੀਂ ਸੀ ਜਾਂਦਾ। ਸਾਡੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੇ ਅਰਦਾਸ ਕੀਤੀ ਅਤੇ ਪੰਜਾਬ ਦੇ ਲੋਕਾਂ ਦਾ ਸਹਾਰਾ ਲਿਆ। ਉਨ੍ਹਾਂ ਨੂੰ ਲੋਕਾਂ ਦਾ ਅਤੇ ਉਨ੍ਹਾਂ ਦੇ ਸਾਥੀਆਂ ਦਾ ਸਾਥ ਮਿਲਿਆ ਅਤੇ ਇਕ ਸਾਲ ਦੇ ਅੰਦਰ ਅੰਦਰ ਅਤਿਵਾਦ ਨੂੰ, ਜੋ ਦੇਸ਼ ਧਰੋਹੀ ਸਨ, ਉਨ੍ਹਾਂ ਸਾਰਿਆਂ ਨੂੰ ਨੱਥ ਪਾਈ। ਇਸ ਤਰ੍ਹਾਂ ਅੱਜ ਫੇਰ ਪੰਜਾਬ ਦੇ ਅੰਦਰ ਖੁਸ਼ਹਾਲੀ ਆਈ ਹੈ, ਪੰਜਾਬ ਦੇ ਹਰ ਘਰ ਅੰਦਰ ਖੁਸ਼ਹਾਲੀ ਆਈ ਹੈ। ਮੈਂ ਸਮਝਦਾ ਹਾਂ ਕਿ ਇਹ ਦੇਣ ਵੀ ਉਨ੍ਹਾਂ ਦੀ ਹੀ ਹੈ ਕਿ ਜੋ ਅਤਿਵਾਦੀਆਂ ਦੇ ਨਾਲ ਲੜਦੇ ਹੋਏ ਸ਼ਹੀਦ ਹੋਏ। ਉਨ੍ਹਾਂ ਸ਼ਹੀਦਾਂ ਦੇ ਪਰਿਵਾਰਾਂ ਨੂੰ ਵੱਧ ਤੋਂ ਵੱਧ ਰਾਹਤ ਸਰਕਾਰ ਨੂੰ ਦੇਣੀ ਚਾਹੀਦੀ ਹੈ। ਜੋ ਆਪਣੇ ਮਗਰ ਛੋਟੇ ਬੱਚਿਆਂ ਨੂੰ ਛੱਡ ਗਏ ਹਨ, ਉਨ੍ਹਾਂ ਬੱਚਿਆਂ ਦੀ ਪੜ੍ਹਾਈ ਦਾ ਸਰਕਾਰ ਨੂੰ ਖਿਆਲ ਰੱਖਣਾ ਚਾਹੀਦਾ ਹੈ। ਸਰਕਾਰ ਦਾ ਇਹ ਵੀ ਫਰਜ਼ ਬਣਦਾ ਹੈ। ਜਿਹੜੇ ਆਪਣੀਆਂ ਵਿਧਵਾਂ ਔਰਤਾਂ ਨੂੰ ਛੱਡ ਗਏ ਹਨ। ਉਨ੍ਹਾਂ ਵਿਧਵਾਂਵਾਂ ਨੂੰ 1500 ਰੁਪਿਆ ਮਹੀਨਾ ਪੈਨਸ਼ਨ ਕਰ ਦਿਤੀ ਹੈ। ਇਸ ਗੱਲ ਲਈ ਸਰਕਾਰ ਦੀ ਮੈਂ ਸ਼ਲਾਘਾ ਕਰਦਾ ਹਾਂ। ਇਹ ਪੰਜਾਬ ਸਰਕਾਰ ਦਾ ਇੱਕ ਬਹੁਤ ਸ਼ਲਾਘਾ ਯੋਗ ਕਦਮ ਹੈ। ਪਹਿਲਾਂ ਜਿਸ ਘਰ ਦਾ ਆਦਮੀ ਜਾਂ ਲੜਕੇ ਅਤਿਵਾਦ ਦੇ ਨਾਲ ਸ਼ਹੀਦ ਹੋ ਜਾਂਦੇ ਸੀ, ਜਾਂ ਐਮ.ਪੀ.ਓ. ਅਤਿਵਾਦ ਦੇ ਨਾਲ ਮੁਕਾਬਲਾ ਕਰਦਾ ਹੋਇਆ ਮਾਰਿਆ ਜਾਂਦਾ ਸੀ ਤਾਂ ਉਸ ਦੇ ਪਰਿਵਾਰ ਨੂੰ 1 ਲੱਖ ਰੁਪਿਆ ਦਿਤਾ ਜਾਂਦਾ ਸੀ, ਪਰ ਸਾਡੀ ਸਰਕਾਰ ਵੱਲੋਂ ਉਨ੍ਹਾਂ ਹੀ ਪਰਿਵਾਰਾਂ ਨੂੰ 2 ਲੱਖ ਰੁਪਿਆ ਦਿਤਾ ਗਿਆ। ਜਿਹੜੇ ਲੋਕ ਅਤਿਵਾਦ ਦੇ ਨਾਲ ਮੁਕਾਬਲਾ ਕਰਦੇ ਹੋਏ ਨਕਾਰਾ ਹੋਏ ਹਨ ਉਨ੍ਹਾਂ ਨੂੰ

ਵੀ 50,000 ਰੁਪਿਆ ਦਿੱਤਾ ਹੈ। ਮੈਂ ਪੰਜਾਬ ਸਰਕਾਰ ਨੂੰ ਆਪਣੇ ਰੈਜ਼ੋਲਿਊਸ਼ਨ ਰਾਹੀਂ ਬੇਨਤੀ ਕਰਾਂਗਾ ਕਿ ਉਹ ਇਸ ਤੇ ਵਿਚਾਰ ਕਰੇ ਕਿ ਜਿਹੜੇ ਲੋਕ 1992 ਤੋਂ ਪਹਿਲਾਂ ਅਤਿਵਾਦ ਦੇ ਮੁਕਾਬਲੇ ਨਾਲ ਮਾਰੇ ਗਏ, ਉਨ੍ਹਾਂ ਨੂੰ ਵੀ ਕੰਪਨਸੇਸ਼ਨ 50,000 ਰੁਪਏ ਤੋਂ ਵਧਾ ਕੇ 1 ਲੱਖ ਰੁਪਿਆ ਦਿਤਾ ਜਾਵੇ। ਸਪੀਕਰ ਸਾਹਿਬ, ਜਿਹੜੀ ਵਿਧਵਾ ਨੂੰ 1500 ਰੁਪਿਆ ਮਹੀਨਾ ਪੈਨਸ਼ਨ ਦਿੱਤੀ ਜਾਂਦੀ ਹੈ ਇਹ ਪੰਜਾਬ ਸਰਕਾਰ ਦਾ ਇਕ ਬਹੁਤ ਹੀ ਸ਼ਲਾਘਾਯੋਗ ਕਦਮ ਹੈ। ਜੇਕਰ ਕਿਸੇ ਦੇ ਚਾਰ ਪੁੱਤਰ ਹੋਣ ਅਤੇ ਉਨ੍ਹਾਂ ਵਿਚੋਂ ਤਿੰਨ ਪੁੱਤਰ ਮਾਰੇ ਗਏ ਹੋਣ, ਇਕ ਪੁੱਤਰ ਜ਼ਿੰਦਾ ਹੋਵੇ ਤਾਂ ਉਸ ਦੇ ਸਹਾਰੇ ਵਾਸਤੇ ਕੋਈ ਨਹੀਂ ਰਹਿੰਦਾ। ਉਸ ਨੂੰ ਵੀ 1 ਲੱਖ ਰੁਪਿਆ ਪੰਜਾਬ ਸਰਕਾਰ ਨੂੰ ਦੇਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਸਰਕਾਰ ਵਲੋਂ ਜੋ 300 ਰੁਪਿਆ ਮਹੀਨਾ ਪੈਨਸ਼ਨ ਬਜ਼ੁਰਗ ਨੂੰ ਮਿਲਦੀ ਹੈ, ਇਹ ਪੈਨਸ਼ਨ ਪੰਜਾਬ ਸਰਕਾਰ ਨੂੰ 300 ਰੁਪਏ ਤੋਂ ਵਧਾਕੇ 500 ਰੁਪਏ ਮਹੀਨਾ ਕਰ ਦੇਣੀ ਚਾਹੀਦੀ ਹੈ। ਜੇਕਰ ਕੋਈ ਵਿਧਵਾ ਸ਼ਹੀਦ ਹੋਈ ਤਾਂ ਉਸਦੇ ਬੱਚਿਆਂ ਨੂੰ ਸਰਕਾਰ 1000 ਰੁਪਿਆ ਮਹੀਨਾ ਦੇ ਰਹੀ ਹੈ, ਇਹ ਬਹੁਤ ਸ਼ਲਾਘਾਯੋਗ ਕਦਮ ਹੈ। ਇਹ ਇਨਸਾਨੀ ਫਰਜ਼ ਵੀ ਹੈ। (ਥੰਪਿੰਗ)

ਜਿਥੇ ਪੰਜਾਬ ਸਰਕਾਰ ਪੰਜਾਬ ਦੇ ਵਿਕਾਸ ਤੇ ਬੜੇ ਸੁਚੱਜੇ ਢੰਗ ਨਾਲ ਪੈਸਾ ਖਰਚ ਕਰ ਰਹੀ ਹੈ ਜਿਵੇਂ ਪੰਜਾਬ ਵਿਚ ਗਲੀਆਂ ਨਾਲੀਆਂ ਤੇ ਖਰਚ ਹੋ ਰਿਹਾ ਹੈ, ਪੰਜਾਬ ਦੀਆਂ ਸੜਕਾਂ ਤੇ ਖਰਚ ਹੋ ਰਿਹਾ ਹੈ, ਸਕੂਲਾਂ ਤੇ ਖਰਚ ਹੋ ਰਿਹਾ ਹੈ, ਇਸਦੇ ਨਾਲ ਨਾਲ ਮੈਂ ਇਕ ਹੋਰ ਸਿਫਾਰਸ਼ ਕਰਾਂਗਾ ਕਿ ਜਿੰਨੇ ਵਧੀਆਂ ਢੰਗ ਨਾਲ ਪੰਜਾਬ ਦਾ ਵਿਕਾਸ ਹੋ ਰਿਹਾ ਹੈ ਉਥੇ ਉਹ ਸ਼ਹੀਦ ਲੋਕ ਜਿਨ੍ਹਾਂ ਨੇ ਪੰਜਾਬ ਨੂੰ ਬਚਾਇਆ ਹੈ, ਪੰਜਾਬ ਨੂੰ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਨੂੰ ਬਚਾਇਆ ਹੈ ਕਿਉਂਕਿ ਪੰਜਾਬ ਸਟੇਟ ਅਗਰ ਟੁੱਟਦੀ ਤਾਂ ਸਾਰਾ ਹਿੰਦੁਸਤਾਨ ਵੀ ਨਾ ਰਹਿੰਦਾ, ਅਗਰ ਕਿਸੇ ਬੰਦੇ ਦਾ ਸਿਰ ਹੀ ਨਾ ਰਹੇ ਤਾਂ ਉਹ ਬਚ ਨਹੀਂ ਸਕਦਾ ਅਗਰ ਲੱਤ ਬਾਂਹ ਵੱਢੀ ਵੀ ਜਾਵੇ ਤਾਂ ਉਸ ਦੇ ਬਚਣ ਦੇ ਅਸਾਰ ਰਹਿੰਦੇ ਹਨ ਅਤੇ ਏਸੇ ਤਰ੍ਹਾਂ ਜੇ ਉਹ ਲੋਕ ਸ਼ਹੀਦੀਆਂ ਨਾ ਦੇਂਦੇ ਤਾਂ ਪੰਜਾਬ ਵੀ ਨਾ ਬਚਦਾ। ਉਨ੍ਹਾਂ ਨੇ ਅੱਤ-ਵਾਦੀਆਂ ਨਾਲ ਲੜਦੇ ਹੋਏ ਸ਼ਹੀਦੀਆਂ ਦਿੱਤੀਆਂ ਹਨ। ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਪਰਿਵਾਰਾਂ ਨੂੰ ਉਨ੍ਹਾਂ ਸ਼ਹੀਦਾਂ ਦੇ ਬੱਚਿਆਂ ਨੂੰ ਅੱਜ ਇਹ ਜਿਹੜੀਆਂ ਨੌਕਰੀਆਂ ਐਸ.ਐਸ. ਬੋਰਡ ਦੀਆਂ ਨਿਕਲਦੀਆਂ ਹਨ ਜਾਂ ਕੋਈ ਵੀ ਸਰਕਾਰੀ ਨੌਕਰੀਆਂ ਨਿਕਲਦੀਆਂ ਹਨ ਉਨ੍ਹਾਂ ਵਿਚ ਘੱਟੋ-ਘੱਟ 5 ਪ੍ਰਤੀਸ਼ਤ ਰਾਖਵਾਂਕਰਣ ਦੇ ਕੇ ਸੱਚੀ ਸ਼ਰਧਾਂਜਲੀ ਭੇਂਟ ਕੀਤੀ ਜਾਵੇ ਤਾਂ ਕਿ ਉਨ੍ਹਾਂ ਦੇ ਰਿਸ਼ਤੇਦਾਰ ਜਾਂ ਬੱਚੇ ਇਹ ਮਹਿਸੂਸ ਕਰ ਸਕਣ ਕਿ ਜੇ ਪੰਜਾਬ ਦੇ ਲੋਕਾਂ ਪਿਛੇ ਸਾਡੇ ਭਾਈ, ਪੁੱਤਰ ਤੇ ਪਿਉ ਸ਼ਹੀਦ ਹੋਏ ਹਨ ਤਾਂ ਪੰਜਾਬ ਦੀ ਸੁਚੱਜੀ ਸਰਕਾਰ ਨੇ ਬੜੀ ਸਮਝਦਾਰੀ ਨਾਲ ਉਨ੍ਹਾਂ ਸ਼ਹੀਦਾਂ ਦੀ ਕਦਰ ਪਾਈ ਹੈ। ਮੇਰੀ ਸਰਕਾਰ ਅੱਗੇ ਬੇਨਤੀ ਹੈ ਕਿ ਉਨ੍ਹਾਂ ਲੋਕਾਂ ਦੇ ਬੱਚਿਆਂ ਨੂੰ 5 ਪ੍ਰਤੀਸ਼ਤ ਰਾਖਵਾਂਕਰਣ ਨੌਕਰੀਆਂ ਵਿਚ ਪਹਿਲ ਦੇ ਅਧਾਰ ਤੇ ਦੇ ਕੇ ਨੌਕਰੀਆਂ ਦਿੱਤੀਆਂ ਜਾਣ ਅਤੇ ਪਿਛਲਾ ਅਗਰ ਕੋਈ ਬੈਕਲਾਗ ਹੈ ਤਾਂ ਉਸ ਨੂੰ ਵੀ ਪੂਰਾ ਕੀਤਾ ਜਾਵੇ।

ਮੇਰੀ ਦੂਸਰੀ ਬੇਨਤੀ ਹੈ ਕਿ ਜਿਥੇ ਮੇਰੀ ਇੱਕ ਵਿਧਵਾ ਭੈਣ ਨੂੰ ਸਰਕਾਰ 1500 ਰੁਪਏ ਪੈਨਸ਼ਨ

[ਸਰਦਾਰ ਸਾਧੂ ਸਿੰਘ]

ਦੇ ਰਹੀ ਹੈ, ਉਸਦੇ ਬੱਚੇ ਜਾਂ ਬੱਚੀ ਨੂੰ ਜਦ ਉਹ ਜਵਾਨ ਹੋ ਜਾਂਦੇ ਹਨ ਤਾਂ ਨੌਕਰੀ ਮਿਲਣ ਤੋਂ ਬਾਅਦ ਵੀ 1500 ਰੁਪਏ ਦੀ ਪੈਨਸ਼ਨ ਉਸੇ ਤਰ੍ਹਾਂ ਰੈਗੂਲਰ ਤੌਰ ਤੇ ਮਿਲਣੀ ਚਾਹੀਦੀ ਹੈ, ਕਿਉਂਕਿ ਉਸਦਾ ਸੁਹਾਗ ਸਾਡੇ ਪੰਜਾਬ ਪਿਛੇ ਸ਼ਹੀਦ ਹੋ ਚੁਕਾ ਹੈ। ਮੇਰੀ ਅਗਲੀ ਬੇਨਤੀ ਹੈ ਕਿ ਜਿਹੜੇ ਵੀ ਲੋਕ ਅੱਤਵਾਦੀਆਂ ਹੱਥੋਂ ਚਾਹੇ ਦਿੱਲੀ ਵਿਚ ਸ਼ਹੀਦ ਹੋਏ ਹਨ ਜਾਂ ਕਿਤੇ ਹੋਰ ਸ਼ਹੀਦ ਹੋਏ ਹਨ, ਉਹ ਵੀ ਪੰਜਾਬ ਦੇ ਵਾਸੀ ਸਨ, ਚਾਹੇ ਉਹ ਕਿਤੇ ਬਾਹਰ ਜਾ ਕੇ ਸ਼ਹੀਦ ਹੋਏ ਹਨ, ਉਨ੍ਹਾਂ ਨੂੰ ਵੀ ਪੰਜਾਬ ਸਰਕਾਰ ਨੂੰ ਓਨ ਕਰਨਾ ਚਾਹੀਦਾ ਹੈ ਅਤੇ ਜੋ ਲੋਕ ਪੰਜਾਬ ਦੇ ਵਿਚ ਸ਼ਹੀਦ ਹੋਏ ਹਨ ਉਨ੍ਹਾਂ ਦੇ ਬਰਾਬਰ ਹੀ ਟਰੀਟ ਕਰਨਾ ਚਾਹੀਦਾ ਹੈ। ਉਨ੍ਹਾਂ ਨੂੰ ਵੀ ਉਹੀ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ ਜੋ ਪੰਜਾਬ ਅੰਦਰ ਸ਼ਹੀਦ ਹੋਏ ਲੋਕਾਂ ਨੂੰ ਦਿੱਤੀਆਂ ਜਾ ਰਹੀਆਂ ਹਨ। ਬਾਕੀ ਸਪੀਕਰ ਸਾਹਿਬ, ਪੰਜਾਬ ਦੇ ਵਿਚ ਅੱਤਵਾਦੀਆਂ ਹੱਥੋਂ ਮਾਰੇ ਗਏ ਜੋ ਸ਼ਹੀਦ ਹਨ, ਉਨ੍ਹਾਂ ਦੀ ਲੜਕੀ ਦੀ ਸ਼ਾਦੀ ਵਾਸਤੇ ਜਾਂ ਲੜਕੇ ਦੀ ਸ਼ਾਦੀ ਵਾਸਤੇ ਸਰਕਾਰ ਮਾਲੀ ਸਹਾਇਤਾ 10000 ਰੁਪਏ ਦੇ ਤੌਰ ਤੇ ਦੇਂਦੀ ਹੈ। ਮੈਂ ਸਰਕਾਰ ਨੂੰ ਪੁਰਜ਼ੋਰ ਬੇਨਤੀ ਕਰਾਂਗਾ ਕਿ ਅੱਜ ਦੀ ਮਹਿੰਗਾਈ ਨੂੰ ਮੱਦੇ ਨਜ਼ਰ ਰਖਦਿਆਂ ਹੋਇਆਂ ਇਸ ਰਕਮ ਨੂੰ ਅਗਰ ਸਰਕਾਰ 10000 ਰੁਪਏ ਤੋਂ ਵਧਾ ਕੇ 15000 ਰੁਪਏ ਕਰ ਦੇਵੇ ਤਾਂ ਬੜੀ ਮਿਹਰਬਾਨੀ ਹੋਵੇਗੀ। ਖਾੜਕੂਵਾਦ ਦੇ ਦੌਰਾਨ ਜਿਹੜੇ ਲੋਕ ਆਪਣੇ ਪਿੰਡਾਂ ਵਿਚੋਂ ਉਠ ਕੇ ਦੂਸਰੇ ਪਿੰਡਾਂ ਜਾਂ ਸ਼ਹਿਰਾਂ ਵਿਚ ਸੁਰੱਖਿਅਤ ਥਾਵਾਂ ਤੇ ਵੱਸ ਗਏ, ਉਨ੍ਹਾਂ ਨੂੰ ਮਕਾਨ ਕਿਰਾਇਆ ਭੱਤਾ ਜਾਰੀ ਰਹਿਣਾ ਚਾਹੀਦਾ ਹੈ। ਇਹ ਮੇਰੀ ਪੁਰਜ਼ੋਰ ਬੇਨਤੀ ਹੈ। ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਪਵਿੱਤਰ ਹਾਊਸ ਵਿਚ ਬੋਲਣ ਤੇ ਇਹ ਮਤਾ ਪੇਸ਼ ਕਰਨ ਦਾ ਮਾਣ ਬਖਸ਼ਿਆ ਹੈ।

**Mr. Speaker :** Motion moved—

"This House recommends to the State Government to review it schemes for grant of relief to the terrorist affected families in the State."

**ਸ੍ਰੀਮਤੀ ਵਿਮਲਾ ਡਾਂਗ (ਅੰਮ੍ਰਿਤਸਰ ਪੱਛਮੀ)** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੇਰਾ ਇਕ ਪ੍ਰਿਵਿਲੇਜ ਮੋਸ਼ਨ ਸੀ, ਉਹ ਰਿਜਕਟ ਹੋ ਗਿਆ ਹੈ.....

**ਸ੍ਰੀ ਸਪੀਕਰ** : ਮਿਸਿਜ਼ ਡਾਂਗ, ਹੁਣ ਇਥੇ ਰੈਜ਼ੋਲਿਊਸ਼ਨ ਚਲ ਰਿਹਾ ਹੈ। ਤੁਸੀਂ ਇਸ ਤੇ ਹੀ ਬੋਲੋ।

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੇਰਾ ਇਹ ਪ੍ਰਿਵਿਲੇਜ ਮੋਸ਼ਨ ਬਣਦਾ ਹੈ।

ਹੁਣ ਤੁਸੀਂ ਕਿਹਾ ਹੈ ਕਿ ਸਬੰਧਤ ਮਨਿਸਟਰ ਨੂੰ ਨੋਟਿਸ ਚਲੇ ਗਏ ਹਨ। ਇਹ ਬ੍ਰੀਚ ਆਫ ਪ੍ਰਿਵਿਲੇਜ ਹੈ।

Members have the right to receive reply within a particular time limit.

**ਸ੍ਰੀ ਸਪੀਕਰ:** ਮਿਸਿਜ਼ ਡਾਂਗ, ਮੈਂ ਤਾਂ ਤੁਹਾਨੂੰ ਡਿਸਕਸ਼ਨ ਵਾਸਤੇ ਟਾਈਮ ਦਿੱਤਾ ਹੈ। ਕ੍ਰਿਪਾ ਕਰਕੇ ਰੇਜ਼ੋਲਿਊਸ਼ਨ ਤੇ ਬੋਲੋ।

**ਸ੍ਰੀਮਤੀ ਵਿਮਲਾ ਡਾਂਗ:** ਸਪੀਕਰ ਸਾਹਿਬ, ਟੈਰੋਰਿਸਟਸ ਵਿਕਟਿਮਜ਼ ਨੂੰ ਰਿਲੀਫ ਦੇਣ ਵਾਲੀਆਂ ਸਕੀਮਾਂ ਨੂੰ ਰਿਵਿਊ ਕਰਨ ਦੇ ਸਬੰਧ ਵਿਚ ਇਥੇ ਕਾਫੀ ਸਾਰੀਆਂ ਤਜਵੀਜ਼ਾਂ ਆਈਆਂ ਹਨ। ਇਸ ਸਬੰਧ ਵਿਚ ਸੱਭ ਤੋਂ ਪਹਿਲਾਂ ਮੈਂ ਇਹ ਕਹਿਣਾ ਚਾਹੁੰਦੀ ਹਾਂ ਕਿ ਪੰਜਾਬ ਸਰਕਾਰ ਨੇ ਇਸ ਸਬੰਧੀ ਕਾਫੀ ਕਰੈਡਿਟੇਬਲ ਕੰਮ ਕੀਤਾ ਹੈ। ਕਿਸੇ ਹੋਰ ਪ੍ਰਾਂਤ ਵਿਚ ਟੈਰੋਰਿਜ਼ਮ ਦਾ ਇਤਨਾ ਵੱਡਾ ਹਮਲਾ ਨਹੀਂ ਹੋਇਆ ਅਤੇ ਅਫੈਕਟਿਡ ਲੋਕਾਂ ਨੂੰ ਜਿਹੜਾ ਰਿਲੀਫ ਦਿੱਤਾ ਗਿਆ ਹੈ, ਉਹ ਸਰਕਾਰ ਨੇ ਬਹੁਤ ਹੀ ਚੰਗਾ ਕੰਮ ਕੀਤਾ ਹੈ। ਲੇਕਿਨ ਇਸ ਦੇ ਬਾਵਜੂਦ ਲੋਕਾਂ ਦੀਆਂ ਬਹੁਤ ਸਾਰੀਆਂ ਪ੍ਰਾਬਲਮਜ਼ ਅਜੇ ਜਾਰੀ ਹਨ ਅਤੇ ਜੇ ਸਰਕਾਰ ਉਨ੍ਹਾਂ ਪ੍ਰਾਬਲਮਜ਼ ਵੱਲ ਜ਼ਿਆਦਾ ਧਿਆਨ ਦੇਵੇ ਤਾਂ ਇਹ ਰਿਲੀਫ ਹੋਰ ਅੱਛੇ ਤਰੀਕੇ ਨਾਲ ਦਿੱਤਾ ਜਾ ਸਕਦਾ ਹੈ। ਇਸ ਰਿਲੀਫ ਦੇਣ ਦੀ ਯੋਜਨਾ ਵਿੱਚ ਕੁਝ ਤਰੁੱਟੀਆਂ ਜਾਂ ਕੁਝ ਕਮਜ਼ੋਰੀਆਂ ਰਹਿ ਗਈਆਂ ਹਨ, ਉਨ੍ਹਾਂ ਬਾਰੇ ਮੈਂ ਸਰਕਾਰ ਨੂੰ ਅਤੇ ਸਬੰਧਤ ਮਨਿਸਟਰ ਨੂੰ ਬੇਨਤੀ ਕਰਨੀ ਚਾਹੁੰਦੀ ਹਾਂ। ਮੇਰੀ ਪਹਿਲੀ ਬੇਨਤੀ ਹੈ ਕਿ ਮੌਜੂਦਾ ਸਕੀਮ ਦੇ ਮੁਤਾਬਿਕ ਜੇ ਪਰਮਾਨੈਂਟ ਡਿਸਏਬਿਲਟੀ 100 ਪ੍ਰਤੀਸ਼ਤ ਤੋਂ ਘੱਟ ਹੋਵੇ ਤਾਂ ਉਸ ਕੇਸ ਵਿਚ ਸਰਕਾਰ ਕੋਈ ਰਿਲੀਫ ਨਹੀਂ ਦਿੰਦੀ। ਇਸ ਸਬੰਧ ਵਿਚ ਮੈਂ ਪਿਛਲੇ ਬਜਟ ਸੈਸ਼ਨ ਵਿਚ ਸਵਾਲ ਵੀ ਪੁੱਛਿਆ ਸੀ। ਸਰਕਾਰ ਦੀ ਆਪਣੀ ਲਿਸਟ ਦੇ ਮੁਤਾਬਿਕ ਵੱਖ ਵੱਖ ਜ਼ਿਲ੍ਹਿਆਂ ਵਿਚ ਇਸ ਤਰ੍ਹਾਂ ਦੇ 927 ਕੇਸ ਹਨ। ਉਸ ਦਾ ਜਵਾਬ ਦਿੱਤਾ ਗਿਆ ਸੀ ਕਿ ਇਹ ਡਿਮਾਂਡ ਵਾਜਬ ਹੈ, ਮਦਦ ਜ਼ਰੂਰ ਮਿਲਣੀ ਚਾਹੀਦੀ ਹੈ ਅਤੇ ਇਹ ਅੰਡਰ ਕਨਸਿਡਰੇਸ਼ਨ ਹੈ। ਮੈਂ ਡਾਕਟਰ ਸਾਹਿਬ ਨੂੰ ਵੀ ਅਤੇ ਪਰੋਫੈਸਰ ਸੁਸ਼ੀਲ ਮਹਾਜਨ ਜੀ ਨੂੰ ਵੀ ਬੇਨਤੀ ਕਰਾਂਗੀ ਕਿ ਇਸ ਸਮੱਸਿਆ ਵੱਲ ਜ਼ਰੂਰ ਧਿਆਨ ਦਿੱਤਾ ਜਾਵੇ।

ਦੂਸਰੀ ਗੱਲ ਇਹ ਹੈ ਕਿ ਜਿਹੜੇ 100 ਪ੍ਰਤੀਸ਼ਤ ਟੋਟਲੀ ਇਨਕੇਪੇਸੀਟੇਟਿਡ ਹਨ, ਵਿਡੋਜ਼ ਦੀ ਪੈਨਸ਼ਨ ਤਾਂ ਇਕ ਹਜ਼ਾਰ ਰੁਪਏ ਤੋਂ ਵਧਾ ਕੇ 1500 ਰੁਪਏ ਕਰ ਦਿੱਤੀ ਗਈ ਹੈ ਲੇਕਿਨ ਜਿਹੜੇ ਇਨਕੇਪੇਸੀਏਟਿਡ ਹਨ, ਉਨ੍ਹਾਂ ਦੀ ਪੈਨਸ਼ਨ ਕੇਵਲ ਇਕ ਹਜ਼ਾਰ ਰੁਪਏ ਹੈ। ਸਾਡੇ ਹਲਕੇ ਦੇ ਵਿੱਚ ਇਸ ਕਿਸਮ ਦੇ ਬਹੁਤ ਲੋਕ ਹਨ ਜਿਸ ਤਰ੍ਹਾਂ ਬਲਦੇਵ ਸਿੰਘ ਧੱਕਲ ਹੈ। ਇਸ ਨੂੰ ਪਹਿਲਾਂ 1500 ਰੁਪਏ ਪੈਨਸ਼ਨ ਦਿੱਤੀ ਜਾਂਦੀ ਸੀ ਹੁਣ ਸਰਕਾਰ ਦੇ ਨਵੇਂ ਫੈਸਲੇ ਤੋਂ ਬਾਅਦ ਕੇਵਲ ਹਜ਼ਾਰ ਰੁਪਿਆ ਹੀ ਮਿਲਣੀ ਹੈ। ਜੋ ਪੈਨਸ਼ਨ ਉਸ ਨੇ ਪਹਿਲਾਂ ਲਈ ਹੈ ਸਗੋਂ ਉਸਦੀ ਵੀ ਕਟੌਤੀ ਹੋਣੀ ਸ਼ੁਰੂ ਹੋ ਗਈ ਹੈ। ਜੇ ਤੁਸੀਂ ਉਸ ਬੰਦੇ ਨੂੰ ਦੇਖੋ ਜਿਹੜਾ ਕਿ ਤੁਰ ਨਹੀਂ ਸਕਦਾ ਖੜ੍ਹ ਨਹੀਂ ਸਕਦਾ, ਉਸ ਨਾਲ ਇਹ

[ਸ੍ਰੀਮਤੀ ਵਿਮਲਾ ਡਾਂਗ]

ਬੇਇਨਸਾਫੀ ਹੈ । ਮੇਰੀ ਬੇਨਤੀ ਹੈ ਕਿ ਇਹ ਪੈਨਸ਼ਨ ਵੀ ਇਕ ਹਜ਼ਾਰ ਤੋਂ 1500 ਰੁਪਏ ਹੀ ਹੋਣੀ ਚਾਹੀਦੀ ਹੈ ਜਿਸ ਤਰ੍ਹਾਂ ਕਿ ਵਿਡੋਜ਼ ਦੇ ਲਈ ਕੀਤਾ ਗਿਆ ਹੈ ਚਿੱਠੀ ਦੇ ਵਿੱਚ ਸਰਕਾਰ ਨੇ ਇਹ ਗੱਲ ਕਹੀ ਹੈ ਕਿ ਅਸੀਂ ਇਨ੍ਹਾਂ ਨੂੰ ਕਰਜ਼ੇ ਦਿੰਦੇ ਹਾਂ ਪਰ ਜਿਹੜਾ ਬੰਦਾ ਤੁਰ ਨਹੀਂ ਸਕਦਾ, ਜਿਹੜਾ ਬੰਦਾ ਪੇਸ਼ਾਬ ਕਰਨ ਤੱਕ ਵੀ ਨਹੀਂ ਜਾ ਸਕਦਾ ਜਿਹੜਾ ਕਿ ਕਨਫਾਈਨਡ-ਟੂ-ਬੈੱਡ ਹੈ, ਜਿਸ ਤਰ੍ਹਾਂ ਕਿ ਸਾਡੇ ਏਥੇ ਮੁਹਾਲੀ ਦਾ ਹਰਪਾਲ ਹੈ, ਉਹ ਵੀਲ੍ਹ ਚੇਅਰ ਤੇ ਹੈ ਔਰ ਉਹੀ ਆਦਮੀ ਫੈਮਲੀ ਦਾ ਬਰੈਡ ਵਿਨਰ ਵੀ ਹੈ । ਜੇਕਰ ਸਰਕਾਰ ਇਹ ਕਹੇ ਕਿ ਅਸੀਂ ਕਰਜ਼ੇ ਦਿੰਦੇ ਹਾਂ ਤਾਂ ਉਸਦਾ ਉਸਨੂੰ ਕੋਈ ਫਾਇਦਾ ਨਹੀਂ ਹੋਵੇਗਾ । ਸੋ ਮੇਰੀ ਫਿਰ ਬੇਨਤੀ ਹੈ ਕਿ ਪੈਨਸ਼ਨ ਵਿੱਚ ਵਾਜ਼ਬ ਵਾਧਾ ਹੋਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਇਸ ਤੋਂ ਇਲਾਵਾ ਜਿਹੜੇ ਐਂਟੀ ਸਿੱਖ ਰਾਇਟਸ ਵੇਲੇ ਦੇ ਵਿਕਟਮ ਹਨ, ਉਨ੍ਹਾਂ ਦੀ ਪੈਨਸ਼ਨ 1,000 ਰੁਪਏ ਮੰਨੀ ਹੈ, ਇਹ ਵੀ ਜ਼ਰੂਰ ਰੇਜ਼ ਹੋਣੀ ਚਾਹੀਦੀ ਹੈ । ਦੂਸਰਾ ਉਨ੍ਹਾਂ ਨੂੰ ਐਜੂਕੇਸ਼ਨ ਫੈਸਿਲਟੀਜ਼ ਵਗੈਰਾ ਵੀ ਨਹੀਂ ਦਿੱਤੀਆਂ ਗਈਆਂ, ਇਹ ਉਨ੍ਹਾਂ ਦੇ ਨਾਲ ਡਿਸਕ੍ਰਿਮੀ-ਨੇਸ਼ਨ ਹੈ । ਉਹ ਲੋਕ ਇਸ ਚੀਜ਼ ਨੂੰ ਬਹੁਤ ਬੁਰਾ ਮਹਿਸੂਸ ਕਰਦੇ ਹਨ ਔਰ ਅਜਿਹੇ ਲੋਕਾਂ ਦੀ ਗਿਣਤੀ ਵੀ ਕਾਫੀ ਜ਼ਿਆਦਾ ਹੈ ਜਿਹੜੇ ਕਿ ਪੰਜਾਬ ਵਿੱਚ ਵਾਪਸ ਆਏ ਹਨ ਔਰ ਜਿਨ੍ਹਾਂ ਨੇ ਪਿਛਲੇ ਸਮੇਂ ਦੌਰਾਨ ਬਹੁਤ ਸਫਰ ਕੀਤਾ ਹੈ । ਇਨ੍ਹਾਂ ਦੀ ਜਿਹੜੀ ਪੈਨਸ਼ਨ ਹੈ ਉਹ ਹਜ਼ਾਰ ਰੁਪਏ ਤੋਂ ਵਧਾ ਕੇ 1500 ਰੁਪਏ ਕੀਤੀ ਜਾਣੀ ਚਾਹੀਦੀ ਹੈ ।

ਇਸੇ ਤਰੀਕੇ ਨਾਲ, ਸਪੀਕਰ ਸਾਹਿਬ, ਜਿਹੜੀ ਸਟਾਈਪੈਂਡ ਸਕੀਮ ਜਾਰੀ ਕੀਤੀ ਗਈ ਸੀ ਉਸ ਸਬੰਧ ਵਿੱਚ ਮੈਂ ਬੇਨਤੀ ਕਰਨੀ ਚਾਹਾਂਗੀ, ਡਾਕਟਰ ਸਾਹਿਬ ਨੂੰ ਪਤਾ ਹੈ, ਸੁਸ਼ੀਲ ਮਹਾਜਨ ਜੀ ਨੂੰ ਅਸੀਂ ਕਿਸੇ ਫੰਕਸ਼ਨ ਤੇ ਤਾਂ ਇਨਵਾਈਟ ਨਹੀਂ ਕਰ ਸਕੇ ਪਰ ਉਨ੍ਹਾਂ ਨੂੰ ਵੀ ਪਤਾ ਹੈ ਕਿ ਅਸੀਂ ਇਕ ਇਸਤਰੀ ਸਭਾ ਰਿਲੀਫ ਟਰੱਸਟ ਰਨ ਕਰ ਰਹੇ ਹਾਂ । ਸਾਡੇ ਕੋਲ 5-6 ਸੌ ਦੇ ਕਰੀਬ ਬੱਚੇ ਵੀ ਹਨ ਜਿਨ੍ਹਾਂ ਨੂੰ ਅਸੀਂ ਸਟਾਈਪੈਂਡ ਦੇ ਰਹੇ ਹਾਂ । ਅਪਰੈਲ, 1993 ਵਿੱਚ ਸਰਕਾਰ ਦਾ ਇਕ ਆਰਡਰ ਹੋਇਆ ਜਿਸ ਦੇ ਕਾਰਣ ਕੁਝ ਕੇਟੇਗਰੀਜ਼ ਬਿਲਕੁਲ ਹੀ ਰੀਮੂਵ ਕਰ ਦਿੱਤੀਆਂ ਗਈਆਂ ਹਨ । ਉਸ ਦੇ ਮੁਤਾਬਿਕ ਜਿਹੜੇ ਗੌਰਮਿੰਟ ਇੰਪਲਾਈਜ਼ ਬਰੈਡ ਵਿਨਰ ਸਨ, ਤੇ ਮਾਰੇ ਗਏ । ਉਨ੍ਹਾਂ ਦੇ ਬੱਚਿਆਂ ਨੂੰ ਐਜੂਕੇਸ਼ਨ ਦਾ ਬੈਨੀਫਿਟ ਨਹੀਂ ਦਿੱਤਾ ਜਾਵੇਗਾ । ਅਸੀਂ ਸਮਝਦੇ ਹਾਂ ਕਿ ਇਸ ਵਿੱਚ ਇਹ ਨਹੀਂ ਦੇਖਿਆ ਗਿਆ ਹੈ ਕਿ ਜੇਕਰ ਉਹ ਫੈਮਲੀ ਦਾ ਬਰੈਡ ਵਿਨਰ ਹੈ, ਗੌਰਮਿੰਟ ਇੰਪਲਾਈ ਹੈ ਤਾਂ ਉਸਦੀ ਫੈਮਲੀ ਕਿੰਨੀ ਵੱਡੀ ਹੈ, ਉਸਦੀ ਫੈਮਲੀ ਦੇ ਮੈਂਬਰ ਕਿੰਨੇ ਹਨ, ਉਸਦੀ ਫੈਮਲੀ ਦੀ ਇਨਕਮ ਕਿੰਨੀ ਹੈ । ਇਸ ਤਰ੍ਹਾਂ ਦੇ ਫੈਸਲੇ ਲੈਣ ਤੋਂ ਪਹਿਲਾਂ ਇਹ ਸਾਰੀਆਂ ਗੱਲਾਂ ਦਾ ਧਿਆਨ ਰੱਖਣਾ ਚਾਹੀਦਾ ਹੈ ਅਤੇ ਫੈਸਲਾ ਉਸ ਗੱਲ ਤੇ ਮੁਨੱਸਰ ਹੋਣਾ ਚਾਹੀਦਾ ਹੈ । ਮੇਰੀ ਬੇਨਤੀ ਹੈ ਕਿ ਇਹ ਕੇਟੇਗਰੀ ਵੀ ਰੈਸਟੋਰ ਹੋਣੀ ਚਾਹੀਦੀ ਹੈ ।

ਇਸੇ ਤਰੀਕੇ ਦੇ ਨਾਲ ਐਸ.ਪੀ.ਓਜ਼ ਔਰ ਹੋਮ ਗਾਰਡਜ਼ ਜੋ ਹਨ, ਉਹ ਪਹਿਲਾਂ ਬਿਲਕੁਲ ਹਟਾ ਦਿੱਤੇ ਗਏ । ਚੰਗੀ ਗੱਲ ਹੈ ਕਿ ਅਸੀਂ ਪੁਆਇੰਟ ਕੀਤਾ ਤਾਂ ਗਵਰਨਰ ਸਾਹਿਬ ਨੇ ਦੁਬਾਰਾ ਆਰਡਰ ਭੇਜ ਦਿੱਤੇ । ਇਸੇ ਤਰੀਕੇ ਦੇ ਨਾਲ ਹੀ ਦੰਗਾ ਪੀੜ੍ਹਤਾਂ ਨੂੰ ਵੀ ਇਸ ਵਿੱਚ

ਇਨਕਲੂਡ ਨਹੀਂ ਕੀਤਾ ਗਿਆ। ਐਂਟੀ ਸਿੱਖ ਰਾਇਟਸ ਦੌਰਾਨ ਇੱਕ ਮੁਹੱਲੇ ਦੇ ਵਿੱਚ ਜਿਹੜੀਆਂ ਅਫੈਕਟਿਡ ਫੈਮਲੀਜ਼ ਹਨ ਉਨ੍ਹਾਂ ਵਿੱਚੋਂ ਇੱਕ ਕੈਟੇਗਰੀ ਨੂੰ ਰਿਲੀਫ ਮਿਲੇ ਔਰ ਦੂਸਰੀ ਨੂੰ ਨਾ ਮਿਲੇ ਤਾਂ ਇਹ ਬਹੁਤ ਹੀ ਮਾੜੀ ਗੱਲ ਹੈ, ਉਹ ਲੋਕ ਬਹੁਤ ਬੁਰਾ ਮਹਿਸੂਸ ਕਰਦੇ ਹਨ। ਇਸ ਦੀ ਜਿਹੜੀ ਡਿਸਟਰੀਬਿਊਸ਼ਨ ਹੈ, ਉਹ ਵੀ ਬੜੀ ਸਲੋਅ ਰਫਤਾਰ ਤੇ ਹੁੰਦੀ ਹੈ। ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਜਿਹੜੇ ਕਲਾਸ-4 ਦੇ ਇੰਪਲਾਈਜ਼ ਹਨ, ਸ਼ਾਪ ਕੀਪਰ ਹਨ, ਰਿਕਸ਼ਾ ਚਾਲਕ ਜਿਹੜੇ ਕਿ ਖੁਦ ਰਿਕਸ਼ਾ ਮਾਲਕ ਹਨ ਔਰ ਸਾਰੇ ਖੁਦ ਫੈਮਲੀ ਬਰੈਡ ਵਿਨਰ ਹਨ ਇਨ੍ਹਾਂ ਦੀ ਗਿਣਤੀ ਕਾਫੀ ਜ਼ਿਆਦਾ ਹੈ। ਜਦੋਂ ਤੋਂ ਇਹ ਸਕੀਮ ਚਲੀ ਹੈ ਐਸ.ਡੀ.ਐਮ. ਦੇ ਦਫ਼ਤਰਾਂ ਵਿੱਚ ਫਾਰਮ ਭਰ ਕੇ ਦਿੱਤੇ ਗਏ ਹਨ ਲੇਕਿਨ ਉਨ੍ਹਾਂ ਦੀ ਸੈਂਕਸ਼ਨ ਨਹੀਂ ਹੋਈ ਔਰ ਕੁਝ ਜ਼ਿਲ੍ਹਿਆਂ ਦੇ ਵਿੱਚ ਸਰਕਾਰ ਦੀਆਂ ਹਦਾਇਤਾਂ ਪਹੁੰਚੀਆਂ ਹੀ ਨਹੀਂ। ਜਿਸ ਤਰ੍ਹਾਂ ਮਲੋਟ ਦਾ ਕੇਸ ਅਸੀਂ ਪੁਆਇੰਟ ਕਰਕੇ ਗੌਰਮਿੰਟ ਦਾ ਧਿਆਨ ਇਸ ਪਾਸੇ ਦਿਵਾਇਆ। ਉਸ ਤੋਂ ਬਾਅਦ ਗੌਰਮਿੰਟ ਨੇ ਉਥੇ ਹਦਾਇਤਾਂ ਭੇਜੀਆਂ । ਸਪੀਕਰ ਸਾਹਿਬ, ਜੇ ਹਦਾਇਤਾਂ ਹੀ ਨਾ ਜਾਣ ਤਾਂ ਸਰਕਾਰ ਦੀ ਵੈਲਫੇਅਰ ਸਕੀਮ ਦਾ ਲਾਭ ਲੋਕਾਂ ਨੂੰ ਕਿਵੇਂ ਮਿਲੇਗਾ। ਸਬੰਧਤ ਮਹਿਕਮੇ ਵਾਲੇ ਕਹਿ ਦਿੰਦੇ ਹਨ ਕਿ ਸਾਡੇ ਕੋਲ ਅਜਿਹੀ ਕੋਈ ਹਦਾਇਤ ਨਹੀਂ ਆਈ। ਸੋ ਇਸ ਗੱਲ ਨੂੰ ਵੀ ਐਨਸ਼ੋਰ ਕੀਤਾ ਜਾਵੇ ਕਿ ਡਿਪਟੀ ਕਮਿਸ਼ਨਰਾਂ ਅਤੇ ਐਸ.ਡੀ.ਐਮਜ਼ ਦੇ ਦਫਤਰਾਂ ਵਿੱਚ ਸਰਕਾਰ ਦੀਆਂ ਹਦਾਇਤਾਂ ਸਮੇਤ ਸਮੁੱਚੀ ਸਕੀਮ ਦੇ ਪਹੁੰਚਣੀਆਂ ਚਾਹੀਦੀਆਂ ਹਨ ਅਤੇ ਇਸ ਦੀ ਡਿਸਬਰਸਮੈਂਟ ਐਕਸਪੇਡਾਈਟ ਹੋਣੀ ਚਾਹੀਦੀ ਹੈ।

ਇਸੇ ਤਰ੍ਹਾਂ ਮੈਂ ਬੇਨਤੀ ਕਰਾਂਗੀ ਕਿ ਜੇਕਰ ਇਕ ਫੈਮਲੀ ਵਿੱਚ ਸਾਰੇ ਬੱਚੇ ਪੜ੍ਹਦੇ ਹਨ ਅਤੇ ਉਹ ਐਨਟਾਈਟਲਡ ਹਨ ਤਾਂ ਜੇਕਰ ਉਹ ਪ੍ਰਾਇਮਰੀ ਪਾਸ ਹੋ ਜਾਂਦੇ ਹਨ ਤਾਂ ਉਨ੍ਹਾਂ ਨੂੰ ਸੈਂਕਸ਼ਨ ਮਿਲ ਜਾਂਦੀ ਹੈ ਪਰ ਜੇਕਰ ਉਹ ਕਿਸੇ ਪਰੋਫੈਸ਼ਨਲ ਸਟੱਡੀ ਵਿੱਚ ਜਾਂਦੇ ਹਨ ਜਿਵੇਂ ਇੰਜੀਨੀਅਰਿੰਗ ਜਾਂ ਹੋਰ ਤਾਂ ਇਹ ਉਨ੍ਹਾਂ ਨੂੰ ਨਹੀਂ ਮਿਲਦੀ। ਇਕ ਫੈਮਿਲੀ ਜਿਹੜੀ ਕਿ ਸਾਰੀ ਹੀ ਐਨਟਾਈਟਲਡ ਹੈ, ਉਸ ਦੇ ਵਿੱਚ ਵੀ ਦੋ ਕੈਟੇਗਰੀਆਂ ਬਣ ਗਈਆ ਹਨ । ਪ੍ਰਾਇਮਰੀ ਦੇ ਬੱਚਿਆਂ ਨੂੰ ਮਿਲੇ ਅਤੇ ਹਾਇਰ ਐਜੂਕੇਸ਼ਨ ਵਾਲੇ ਬੱਚਿਆਂ ਨੂੰ ਐਕਸਕਲੂਡ ਕਰ ਦਿੱਤਾ ਜਾਵੇ ਅਤੇ ਉਹ ਵੀ ਬਿਨਾਂ ਕਿਸੇ ਠੋਸ ਕਾਰਣ ਦੇ ਤਾਂ ਇਹ ਗੱਲ ਠੀਕ ਨਹੀਂ ਹੈ। ਇਸੇ ਤਰ੍ਹਾਂ ਜਿਹੜਾ 50 ਹਜ਼ਾਰ ਰੁਪਏ ਦੀ ਜਗ੍ਹਾ ਇਕ ਲੱਖ ਰੁਪਿਆ ਕੰਪਨਸੇਸ਼ਨ ਅਨਾਊਂਸ ਹੋਇਆ ਹੈ, ਉਹ ਅਜੇ ਤੱਕ ਮਿਲਿਆ ਨਹੀਂ। ਮੈਂ ਚਾਹਵਾਂਗੀ ਕਿ ਅਸੈਂਬਲੀ ਦੇ ਇਸ ਇਜਲਾਸ ਵਿੱਚ ਫਰਮ ਕਮਿਟਮੈਂਟ ਦੇ ਦਿੱਤੀ ਜਾਵੇ ਕਿ ਇਕ ਲੱਖ ਰੁਪਏ ਦਾ ਕੰਪਨਸੇਸ਼ਨ ਜਿਹੜਾ ਮਿਲਣਾ ਹੈ ਉਹ ਕਦੋਂ ਤੱਕ ਦੇ ਦਿੱਤਾ ਜਾਵੇਗਾ। ਸੀ.ਐਮ. ਸਾਹਿਬ ਨੂੰ ਮੈਂ ਪੰਜ ਮਿੰਟ ਪਹਿਲਾਂ ਹੀ ਮਿਲੀ ਹਾਂ ਅਤੇ ਮੈਂ ਪਰਸਨਲ ਤੌਰ ਤੇ ਰਿਕੁਐਸਟ ਕੀਤੀ ਹੈ ਅਤੇ ਇਥੇ ਵੀ ਕਰਨਾ ਚਾਹਾਂਗੀ ਕਿ ਜਿਹੜੇ ਮਾਈਗਰੇਂਟਸ ਪੰਜਾਬ ਛੱਡ ਕੇ ਚਲੇ ਗਏ ਸਨ ਉਨ੍ਹਾਂ ਵਿਚੋਂ ਜ਼ਿਆਦਾ ਸੰਖਿਆ ਵਿੱਚ ਵਾਪਿਸ ਨਹੀਂ ਆ ਰਹੇ। ਉਨ੍ਹਾਂ ਵਿਚੋਂ ਕੋਈ ਯਮੁਨਾਨਗਰ ਵਿੱਚ ਰਹਿ ਰਿਹਾ ਹੈ ਅਤੇ ਕੋਈ ਦਿੱਲੀ ਦੇ ਪੀੜਾ-ਘਰ ਵਿੱਚ। ਉਨ੍ਹਾਂ ਦੀਆਂ ਕਾਫੀ ਮੁਸ਼ਕਲਾਤ ਹਨ, ਪ੍ਰੋਬਲਮਜ਼ ਹਨ । ਮੈਨੂੰ ਇਸ ਗੱਲ ਦਾ ਬੜਾ ਅਫਸੋਸ ਹੈ, ਕਿ ਦੁਨੀਆਂ ਭਰ ਦੀਆਂ ਉਘੀਆਂ ਹਸਤੀਆਂ ਤਾਂ ਦਿੱਲੀ ਦੇ ਪੀੜਾਘਰ ਦੀ ਵਿਜ਼ਟ

[ਸ੍ਰੀਮਤੀ ਵਿਮਲਾ ਡਾਂਗ]

ਕਰ ਗਈਆਂ ਹਨ ਪਰ ਸਾਡੇ ਕਿਸੇ ਮਨਿਸਟਰ ਸਾਹਿਬ ਨੇ ਉਥੇ ਵਿਜ਼ਟ ਨਹੀਂ ਕੀਤਾ । ਮੈਂ ਸੁਜੈਸਟ ਕਰਾਂਗੀ ਕਿ ਸਾਡੇ ਸੀ.ਐਮ. ਸਾਹਿਬ ਅਤੇ ਹੋਰ ਦੂਸਰੇ ਸਬੰਧਤ ਮੰਤਰੀ ਸਾਹਿਬਾਨ ਉਥੇ ਪੀੜਾਘਰ ਵਿੱਚ ਜਾਣ ਅਤੇ ਉਥੇ ਮਾਈਗਰੇਂਟਸ ਨੂੰ ਇਕੱਠੇ ਕਰਕੇ ਉਨ੍ਹਾਂ ਦੇ ਨਾਲ ਡਿਸ਼ਕਸ਼ਨ ਕਰਨ। ਜੇਕਰ ਉਹ ਵਾਪਸ ਪੰਜਾਬ ਆਉਣਾ ਚਾਹੁੰਦੇ ਹਨ ਤਾਂ ਕੀ ਕਾਰਣ ਹਨ ਕਿ ਉਹ ਨਹੀਂ ਆ ਰਹੇ, ਉਨ੍ਹਾਂ ਨੂੰ ਕੀ ਕੀ ਪ੍ਰਾਬਲਮਜ਼ ਹਨ, ਕੀ ਕਠਨਾਈਆਂ ਹਨ ਔਰ ਇਨ੍ਹਾਂ ਸਾਰੀਆਂ ਡਿਫੀਕਲਟੀਜ਼ ਨੂੰ ਦੂਰ ਕਰਨ ਵਾਸਤੇ ਯਤਨ ਕੀਤੇ ਜਾਣੇ ਚਾਹੀਦੇ ਹਨ। ਮੈਂ ਬੇਨਤੀ ਕਰਾਂਗੀ ਕਿ ਅੰਮ੍ਰਿਤਸਰ ਵਿੱਚ ਕਈ ਸਪੈਸੀਫਿਕ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ ਕਿ ਮਾਈਗਰੇਂਟਸ ਦੀ ਪ੍ਰਾਪਰਟੀਜ਼, ਜ਼ਮੀਨਾਂ ਅਤੇ ਉਨ੍ਹਾਂ ਦੇ ਘਰਾਂ ਉਤੇ ਟੈਰੋਰਿਸਟਾਂ ਨੇ ਕਬਜ਼ੇ ਕੀਤੇ ਹੋਏ ਹਨ। ਉਨ੍ਹਾਂ ਕਬਜ਼ਿਆਂ ਨੂੰ ਤੁੜਾਉਣਾ ਚਾਹੀਦਾ ਹੈ ਤਾਂ ਕਿ ਉਹ ਅਫੈਕਟਿਡ ਲੋਕ ਅਸਾਨੀ ਨਾਲ ਆਪਣੇ ਘਰਾਂ ਵਿੱਚ ਆ ਕੇ ਰਹਿ ਸਕਣ। ਭਾਵੇਂ ਹੁਣ ਉਥੇ ਟੈਰੋਰਿਸਟਾਂ ਵਾਸਤੇ ਰਹਿਣਾ ਤਾਂ ਮੁਸ਼ਕਲ ਹੈ ਪਰ ਉਨ੍ਹਾਂ ਦੇ ਪਰਿਵਾਰ ਕਬਜ਼ੇ ਵਾਲੀਆਂ ਥਾਵਾਂ ਤੇ ਰਹਿ ਰਹੇ ਹਨ ਅਤੇ ਅਫੈਕਟਿਵ ਪਰਿਵਾਰ ਵਾਪਸ ਨਹੀਂ ਆ ਰਹੇ..

**ਸ੍ਰੀ ਸਪੀਕਰ:** ਪਲੀਜ਼ ਵਾਈਂਡ ਅੱਪ ਕਰੋ ਜੀ ।

**ਸ੍ਰੀਮਤੀ ਵਿਮਲਾ ਡਾਂਗ:** ਗਹਿਰੀ ਮੰਡੀ ਵਿੱਚ ਇੱਕ ਪਰਿਵਾਰ ਦੇ ਬਜ਼ੁਰਗ ਚਲੇ ਗਏ ਅਤੇ ਉਥੇ ਪੁਲਿਸ ਚੌਕੀ ਬਿਠਾਈ ਹੋਈ ਹੈ। ਜਿਹੜੇ ਲੋਕ ਆਪਣੇ ਘਰਾਂ ਨੂੰ ਵਾਪਸ ਆਉਣਾ ਚਾਹੁੰਦੇ ਹਨ ਸਰਕਾਰ ਨੂੰ ਉਨ੍ਹਾਂ ਦੀ ਮਦਦ ਕਰਨੀ ਚਾਹੀਦੀ ਹੈ। ਇਸੇ ਤਰ੍ਹਾਂ ਮੈਂ ਬੇਨਤੀ ਕਰਨੀ ਚਾਹਾਂਗੀ ਕਿ ਜਿਹੜੇ ਪੰਜਾਬੀ ਦੂਜੇ ਰਾਜਾਂ ਵਿੱਚ ਜਿਵੇਂ ਯੂ.ਪੀ. ਅਤੇ ਵੈਸਟ ਬੰਗਾਲ ਜਾਂ ਹੋਰ ਸਟੇਟਾਂ ਵਿੱਚ ਅੱਤਵਾਦ ਤੋਂ ਅਫੈਕਟਿਡ ਹੋਏ ਹਨ, ਉਨ੍ਹਾਂ ਨੂੰ ਨਾ ਤਾਂ ਪੰਜਾਬ ਦੀ ਸਰਕਾਰ ਕੋਈ ਰਿਲੀਫ ਦਿੰਦੀ ਹੈ ਅਤੇ ਨਾ ਉਨ੍ਹਾਂ ਦੀ ਪ੍ਰਾਂਤ ਦੀ ਸਰਕਾਰ ਕੋਈ ਰਿਲੀਫ ਦਿੰਦੀ ਹੈ। ਸਾਡੇ ਟਰੱਸਟ ਵੱਲੋਂ ਉਨ੍ਹਾਂ ਦੇ ਕੁਝ ਬੱਚਿਆਂ ਨੂੰ ਵਜ਼ੀਫੇ ਦਿੱਤੇ ਜਾ ਰਹੇ ਹਨ ਜਿਹੜੇ ਵੈਸਟ-ਬੰਗਾਲ ਵਿੱਚ ਮਾਰੇ ਗਏ ਸਨ ਜਾਂ ਯੂ.ਪੀ. ਵਿੱਚ ਮਾਰੇ ਗਏ ਸਨ। ਤੁਹਾਨੂੰ ਪਤਾ ਹੀ ਹੈ ਕਿ ਕਾਫੀ ਲੋਕ ਟੈਰੋਰਿਜ਼ਮ ਤੋਂ ਬਾਅਦ ਵੀ ਮਾਰੇ ਗਏ ਹਨ ਪਰ ਉਨ੍ਹਾਂ ਦੇ ਪਰਿਵਾਰਾਂ ਨੂੰ ਕੁਝ ਨਹੀਂ ਮਿਲਦਾ। ਮੈਂ ਰਿਕੁਐਸਟ ਕਰਾਂਗੀ ਕਿ ਉਨ੍ਹਾਂ ਪਰਿਵਾਰਾਂ ਦੇ ਬਾਰੇ ਵੀ ਕੋਈ ਸਕੀਮ ਬਣਾਈ ਜਾਣੀ ਚਾਹੀਦੀ ਹੈ।.. ..

**Mr. Speaker:** Please, resume your seats.

**ਸ੍ਰੀਮਤੀ ਵਿਮਲਾ ਡਾਂਗ:** ਸਰਕਾਰ ਫੈਮਿਲੀ ਦੇ ਇਕ ਮੈਂਬਰ ਨੂੰ ਨੌਕਰੀ ਦੇ ਦਿੰਦੀ ਹੈ ਅਤੇ ਉਸ ਦੀ ਮਾਤਾ ਨੂੰ ਜੋ ਪੈਨਸ਼ਨ ਮਿਲਦੀ ਹੈ, ਉਹ ਬੰਦ ਹੋ ਜਾਂਦੀ ਹੈ। ਚਲੋ, ਰਿਲੀਫ ਕਿਸੇ ਹੋਰ ਤਰੀਕੇ ਨਾਲ ਦਿੰਦੇ ਹੋ। ਅਸੀਂ ਸਰਕਾਰ ਦੀ ਇਸ ਗੱਲ ਨਾਲ ਸਹਿਮਤ ਹਾਂ ਕਿ ਪਰਿਵਾਰ ਵਿੱਚ ਸਹਾਇਤਾ ਜਾਂਦੀ ਹੈ ਲੇਕਿਨ ਅਸੀਂ ਸਮਝਦੇ ਹਾਂ ਕਿ ਵਿਡੋ ਮਦਰ ਦੀ ਟੋਟਲ ਪੈਨਸ਼ਨ ਬੰਦ ਨਹੀਂ ਹੋਣੀ ਚਾਹੀਦੀ। ਸਾਡੇ ਕੋਲ ਸਪੈਸਫਿਕ ਕੇਸ ਹਨ.. .. ..

**Mr. Speaker:** Now wind up please. You have taken enough time. Please wind up.

ਸ਼੍ਰੀਮਤੀ ਵਿਮਲਾ ਡਾਂਗ: ਦੋ-ਤਿੰਨ ਪੁਆਇੰਟਸ ਰਹਿ ਗਏ ਹਨ। I shall wind up in two-three minutes.

**Mr. Speaker :** You have taken enough time.

ਸ਼੍ਰੀਮਤੀ ਵਿਮਲਾ ਡਾਂਗ: ਅਗਰ ਲੜਕੀ ਦੀ ਸ਼ਾਦੀ ਹੋ ਜਾਂਦੀ ਹੈ ਜਾਂ ਲੜਕੀ ਮਰ ਜਾਂਦੀ ਹੈ, ਜਿਹੜੀ ਨੌਕਰੀ ਕਰਦੀ ਸੀ, ਫਿਰ ਪਰਿਵਾਰ ਬਿਲਕੁਲ ਬੇਸਹਾਰਾ ਹੋ ਜਾਂਦਾ ਹੈ। ਇਸ ਬਾਰੇ ਵੀ ਗੌਰਮਿੰਟ ਨੂੰ ਕੁਝ ਸੋਚਣਾ ਚਾਹੀਦਾ ਹੈ। ਇਹ ਕੁਝ ਪਰਪੋਜ਼ਲ ਹਨ ਜਿਹੜੀਆਂ ਸਾਨੂੰ ਫੀਲਡ ਵਰਕ ਦੌਰਾਨ ਦਰਪੇਸ਼ ਆਉਂਦੀਆਂ ਹਨ। ਮੈਂ ਸਮਝਦੀ ਹਾਂ ਕਿ ਇਨ੍ਹਾਂ ਤੇ ਸਰਕਾਰ ਨੂੰ ਵਿਚਾਰ ਕਰਨੀ ਚਾਹੀਦੀ ਹੈ। ਧੰਨਵਾਦ।

ਡਾਕਟਰ ਰਤਨ ਸਿੰਘ (ਅਜਨਾਲਾ): ਸਤਿਕਾਰਯੋਗ ਸਪੀਕਰ ਸਾਹਿਬ, ਮੇਰੇ ਸਾਥੀ ਨੇ ਜੋ ਮਤਾ ਰੱਖਿਆ ਹੈ ਉਸ ਵਿੱਚ ਲਿਖਿਆ ਹੈ This House recommends to the State Government to review its schemes for grant of relief to the terrorist affected families in the State," ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਟੈਰੋਰਿਜ਼ਮ ਦੌਰਾਨ ਵਿਰੋਧੀ ਧਿਰ ਦੇ ਜਿਹੜੇ ਲੋਕ ਮਾਰੇ ਗਏ ਹਨ, ਉਨ੍ਹਾਂ ਬਾਰੇ ਕੁਝ ਨਹੀਂ ਦੱਸਿਆ ਗਿਆ। ਜਿਹੜੇ ਪੰਜਾਬ ਪੁਲਿਸ ਦੇ ਮੁਲਾਜ਼ਮਾਂ ਨੇ ਪੰਜਾਬ ਦੇ ਲੋਕਾਂ ਨੂੰ, ਨਿਹੱਥੇ ਲੋਕਾਂ ਨੂੰ ਥਾਣਿਆਂ ਵਿਚ ਨਜਾਇਜ਼ ਰੱਖ ਕੇ ਮਾਰਿਆ ਹੈ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਹਾਊਸ ਵਿਚ ਪੁਲਿਸ ਹੱਥੋਂ ਮਾਰੇ ਨਜਾਇਜ਼ ਲੋਕਾਂ ਨੂੰ ਉਨਾਂ ਹੀ ਰਿਲੀਫ ਦੇਣਾ ਚਾਹੀਦਾ ਹੈ। (ਵਿਰੋਧੀ ਧਿਰ ਵਲੋਂ ਥੰਪਿੰਗ)। ਇਹ ਬਹੁਤ ਜ਼ਰੂਰੀ ਗੱਲ ਹੈ। ਨਾਲ ਹੀ ਮੇਰੇ ਸਾਥੀ ਨੂੰ ਦੱਸਣਾ ਚਾਹੀਦਾ.. ..

**Mr. Speaker :** Just a minute. I would request all the Members not to take more than seven minutes so that maximum number of Member can give their opinion on the Resolution. Please keep it in mind

ਡਾਕਟਰ ਰਤਨ ਸਿੰਘ: ** ** ** **

ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਦੋਂ 1991 ਵਿੱਚ ਪੰਜਾਬ ਵਿਚ ਇਲੈਕਸ਼ਨ ਹੋ ਰਹੇ ਸੀ, ਜਿਸ ਦਿਨ ਵੋਟਾਂ ਪੈਣੀਆਂ ਸਨ, ਉਸ ਦਿਨ ਇਲੈਕਸ਼ਨ ਰੱਦ ਕਰ ਦਿੱਤੇ ਗਏ।

---

**Expunged as ordered by the Chair.

ਸਰਦਾਰ ਗੁਲਜ਼ਾਰ ਸਿੰਘ: ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ.. ..

ਸ਼੍ਰੀ ਸਪੀਕਰ: ਹਾਂ ਜੀ, ਸਰਦਾਰ ਗੁਲਜ਼ਾਰ ਸਿੰਘ ਜੀ।

ਸਰਦਾਰ ਗੁਲਜ਼ਾਰ ਸਿੰਘ: ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਸਬਜੈਕਟ ਤੋਂ ਬਾਹਿਰ ਬੋਲ ਰਹੇ ਹਨ ਔਰ ਗਲਤ ਬੋਲ ਰਹੇ ਹਨ। ਇਨ੍ਹਾਂ ਨੂੰ ਰੋਕਿਆ ਜਾਵੇ।

ਸ਼੍ਰੀ ਸਪੀਕਰ: ਰਤਨ ਸਿੰਘ ਜੀ, ਆਪਣੇ ਸਬਜੈਕਟ ਤੇ ਰਹੋ ਅਤੇ ਰੇਜ਼ੋਲਿਊਸ਼ਨ ਤੇ ਬੋਲੋ।

ਡਾਕਟਰ ਰਤਨ ਸਿੰਘ: ** ** **

ਉਹ ਕੰਮ ਜਿਸ ਲਈ ਪੰਜਾਬ ਪੁਲਿਸ ਦੇ ਮੁਲਾਜ਼ਮ ਜ਼ਿੰਮੇਵਾਰ ਹਨ, ਜਿਨ੍ਹਾਂ ਨੇ ਨਜਾਇਜ਼ ਲੋਕਾਂ ਨੂੰ ਮਾਰਿਆ ਹੈ, ਉਨ੍ਹਾਂ ਲੋਕਾਂ ਨੂੰ ਵੀ ਇਹ ਮੁਆਵਜ਼ਾ ਮਿਲਣਾ ਚਾਹੀਦਾ ਹੈ। ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਹਾਂ:.. .. .. ..

ਸ਼੍ਰੀ ਸਪੀਕਰ: ਮੈਂਬਰ ਸਾਹਿਬ ਨੇ ਜੋ ਮਤਾ ਰੱਖਿਆ ਹੈ, ਉਸ ਉਤੇ ਬੋਲਣਾ ਚਾਹੀਦਾ ਹੈ। ਇਹ ਨਹੀਂ ਕਿ ਜੋ ਮਰਜ਼ੀ ਬੋਲੀ ਜਾਓ। ਇਸ ਹਾਊਸ ਦੀ ਕੋਈ ਮਰਿਆਦਾ ਹੈ, ਇਸ ਦਾ ਮਜ਼ਮੂਨ ਹੈ, ਕੋਈ ਸਬਜੈਕਟ ਹੈ, ਉਸ ਸਬੰਧੀ ਬੋਲਣ ਦੀ ਲੋੜ ਹੈ।

ਮੁੱਖ ਸੰਸਦੀ ਸਕੱਤਰ: ਸਪੀਕਰ ਸਾਹਿਬ, ਇਹ ਜਿਹੜੇ ਕਾਂਗਰਸ ਪਾਰਟੀ ਤੇ ਐਲੀਗੇਸ਼ਨ ਲਗਾ ਰਹੇ ਹਨ, ਇਨ੍ਹਾਂ ਨੂੰ ਪਰੋਸੀਡਿੰਗਜ਼ ਵਿਚੋਂ ਐਕਸਪੰਜ ਕੀਤਾ ਜਾਵੇ। ਕੋਈ ਸੁਚੱਜੇ ਸਬਜੈਕਟ ਤੇ ਬੋਲਣ।

*ਡਾਕਟਰ ਰਤਨ ਸਿੰਘ : ਸਪੀਕਰ ਸਾਹਿਬ, ਇਸ ਵਿੱਚ ਕੋਈ ਗੱਲ ਗਲਤ ਨਹੀਂ ਹੈ ਮੈਂ ਜ਼ਿੰਮੇਵਾਰੀ ਨਾਲ ਕਹਿ ਸਕਦਾ ਹਾਂ ਕਿ ਇਹ ਬਿਲਕੁਲ ਜਾਇਜ਼ ਗੱਲ ਹੈ। ਮੈਂ ਇਹ ਹਾਊਸ ਦੇ ਅੰਦਰ ਕਹਿ ਰਿਹਾ ਹਾਂ .. .. ..

ਸ਼੍ਰੀ ਸਪੀਕਰ: ਇਥੇ ਜ਼ਿਕਰ ਕਿਸੇ ਪਾਰਟੀ ਦਾ ਨਹੀਂ ਹੈ। ਕਿਸੇ ਪਾਰਟੀ ਦਾ ਨਾਂ ਲੈਣਾ, ਉਸ ਦੇ ਖਿਲਾਫ ਕਹਿਣਾ ਇਹ ਸਾਰੇ ਐਲੀਗੇਸ਼ਨ ਐਕਸਪੰਜ ਕੀਤੇ ਜਾਂਦੇ ਹਨ। ਕਿਸੇ ਇੱਕ ਦੇ ਨਾਂ ਨਾ ਲਗਾਉ ਕਿ ਜਿਨ੍ਹਾਂ ਨਾਲ ਜ਼ਿਆਦਤੀ ਹੋਈ ਹੈ ਜੋ ਮਾਰੇ ਗਏ ਹਨ, ਜਿਨ੍ਹਾਂ ਦਾ ਕਤਲੇਆਮ ਹੋਇਆ ਹੈ ਕਿ ਉਨ੍ਹਾਂ ਨੂੰ ਰਿਲੀਫ ਚਾਹੀਦਾ ਹੈ। ਉਸ ਰਿਲੀਫ ਲਈ ਕਿਰਪਾ ਕਰਕੇ ਕੋਈ ਸੁਝਾਅ ਦੇਵੇ ਤਾਂ ਕਿ ਰੇਜ਼ੋਲਿਊਸ਼ਨ ਪਾਸ ਕਰਕੇ ਗੌਰਮਿੰਟ ਨੂੰ ਭੇਜਿਆ ਜਾਵੇ। ਗੌਰਮਿੰਟ ਦੀਆਂ ਪਹਿਲੀਆਂ ਸਹੂਲਤਾਂ ਅਗਰ ਘੱਟ ਹਨ ਤਾਂ ਹੋਰ ਕਿਹੜੀਆਂ ਸਹੂਲਤਾਂ ਦਿੱਤੀਆਂ ਜਾਣ ਆਦਿ।

ਸ਼੍ਰੀ ਵਿਜੇ ਕੁਮਾਰ ਸਾਥੀ : ** ** **

---

*Expunged as Ordered by the Chair.

**ਸ੍ਰੀ ਸਪੀਕਰ :** ਤੁਸੀਂ ਉਸ ਵਕਤ ਬੋਲਣਾ ਜਦੋਂ ਟਾਈਮ ਦਿੱਤਾ ਜਾਵੇ। ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਡਾਕਟਰ ਰਤਨ ਸਿੰਘ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬਾਹਰਲਿਆਂ ਸੂਬਿਆਂ ਵਿੱਚ ਜਿਹੜੇ ਪੰਜਾਬ ਦੇ ਲੋਕ ਹਨ. ਜਿਨ੍ਹਾਂ ਦਾ ਸ਼ਰੇਆਮ ਕਤਲ ਕੀਤਾ ਗਿਆ ਹੈ, ਸਰਕਾਰ ਨੂੰ ਚਾਹੀਦਾ ਹੈ ਕਿ ਜਿਸ ਤਰ੍ਹਾਂ ਟੈਰੋਰਿਸ਼ਟ ਇਫੈਕਟਿਡ ਲੋਕਾਂ ਨੂੰ ਇਥੇ ਏਡ ਦਿੱਤੀ ਜਾਂਦੀ ਹੈ ਦੂਜੀਆਂ ਸਰਕਾਰਾਂ ਨਾਲ ਗੱਲ ਬਾਤ ਕਰਕੇ ਪੰਜਾਬ ਦੇ ਵਾਸੀਆਂ ਨੂੰ ਵੀ ਉਹੀ ਏਡ ਦਿਵਾਈ ਜਾਵੇ।

**ਸ੍ਰੀ ਸਪੀਕਰ :** ਠੀਕ ਹੈ, ਠੀਕ ਹੈ।

**ਡਾਕਟਰ ਰਤਨ ਸਿੰਘ :** ਇੱਕ ਗੱਲ ਹੋਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਲੋਕ ਪੰਜਾਬ ਤੋਂ ਬਾਹਰ ਗਏ ਹਨ ਔਰ ਪੰਜਾਬ ਵਾਪਸ ਆਉਣਾ ਚਾਹੁੰਦੇ ਹਨ, ਉਸ ਕੰਮ ਲਈ ਵੀ ਸਰਕਾਰ ਨੂੰ ਬੜੇ ਤਕੜੇ ਹੋ ਕੇ ਆਪਣੀ ਹਿੰਮਤ ਕਰਨੀ ਚਾਹੀਦੀ ਹੈ। ਟੈਰੋਰਿਸਟ ਇਫੈਕਟਿਡ ਲੋਕਾਂ ਦੀ ਪੈਨਸ਼ਨ ਦਾ ਜੋ ਸਵਾਲ ਹੈ, ਉਹ ਵੀ ਬਹੁਤ ਥੋੜ੍ਹੀ ਹੈ। ਮਹਿੰਗਾਈ ਬਹੁਤ ਹੈ ਔਰ ਏਨੀ ਪੈਨਸ਼ਨ ਵਿੱਚ ਗੁਜ਼ਾਰਾ ਨਹੀਂ ਹੋ ਸਕਦਾ ਜਾਂ ਉਨ੍ਹਾਂ ਦੇ ਬੱਚਿਆਂ ਦੀ ਪੜ੍ਹਾਈ ਦਾ ਕੋਈ ਪ੍ਰਬੰਧ ਕੀਤਾ ਜਾਵੇ ਔਰ ਉਨ੍ਹਾਂ ਵਾਸਤੇ ਸਪੈਸ਼ਲ ਨੌਕਰੀਆਂ ਦਾ ਕੋਟਾ ਰੱਖਿਆ ਜਾਵੇ। ਸਪੀਕਰ ਸਾਹਿਬ, ਇੱਕ ਹੋਰ ਬੇਨਤੀ ਮੈਂ ਇਹ ਕਰਾਂਗਾ ਕਿ ਪੁਲਿਸ ਹੱਥੋਂ ਮਾਰੇ ਲੋਕਾਂ ਨੂੰ ਵੀ ਉਹੀ ਰਿਲੀਫ਼ ਦਿੱਤੀ ਜਾਵੇ ਜਿਹੜਾ ਟੈਰੋਰਿਸਟ ਇਫੈਕਟਿਡ ਲੋਕਾਂ ਨੂੰ ਦਿਤਾ ਜਾਣਾ ਹੈ। ਧੰਨਵਾਦ।

**ਪੰਡਿਤ ਸੋਮ ਦੱਤ ਸ਼ਰਮਾ (ਬਰਨਾਲਾ) :** ਸਤਿਕਾਰਯੋਗ ਸਪੀਕਰ ਸਾਹਿਬ, ਤੁਸੀਂ ਮੈਨੂੰ ਜੋ ਮਤਾ ਸਰਦਾਰ ਸਾਧੂ ਸਿੰਘ ਨੇ ਇਸ ਪਵਿੱਤਰ ਸਦਨ ਵਿੱਚ ਲਿਆਂਦਾ ਹੈ, ਉਸ ਤੇ ਬੋਲਣ ਦਾ ਟਾਈਮ ਦਿੱਤਾ ਹੈ, ਉਸ ਮਤੇ ਦੇ ਬਾਰੇ ਆਪਣੇ ਵਿਚਾਰ ਰੱਖਣ ਲਈ ਜੋ ਮੌਕਾ ਦਿੱਤਾ ਹੈ, ਮੈਂ ਤੁਹਾਡਾ ਧੰਨਵਾਦੀ ਹਾਂ। ਉਸ ਤੋਂ ਪਹਿਲਾਂ ਮੈਂ ਜ਼ਰੂਰੀ ਬੇਨਤੀ ਕਰਾਗਾ ਕਿ ਇਸ ਵਕਤ ਡਾਕਟਰ ਸਾਹਿਬ ਇਕੱਲੇ ਬੈਠੇ ਹਨ ਅਤੇ ਸਿੱਧੂ ਜੀ, ਜਾਂ ਹੋਰ ਇੱਕ ਦੋ ਸੱਜਣ ਬੈਠੇ ਹਨ, ਮੈਂ ਜ਼ਰੂਰੀ ਬੇਨਤੀ ਕਰਾਂਗਾ ਕਿ ਜਿਥੇ ਅਸੀਂ ਅਫਸਰ ਸਾਹਿਬਾਨ ਤੇ ਨੁਕਤਾਚੀਨੀ ਕਰਦੇ ਹਾਂ, ਇਹ ਮਤਾ ਕੋਈ ਮਾਮੂਲੀ ਨਹੀਂ; ਇਹ ਬਹੁਤ ਅਹਿਮ ਮਤਾ ਹੈ, ਇਥੇ ਵਜ਼ੀਰਾਂ ਨੂੰ ਵੀ ਬੋਲਣਾ ਚਾਹੀਦਾ ਹੈ। ਇਹ ਬਹੁਤ ਵੱਡਾ ਮਤਾ ਹੈ ਔਰ ਇਸ ਮਤੇ ਨੂੰ ਕਾਂਗਰਸ ਪਾਰਟੀ ਨੇ ਬਿਲਕੁਲ ਠੀਕ ਢੰਗ ਨਾਲ ਅਪਣਾਇਆ ਹੈ। ਅੱਜ ਤੋਂ 8—10 ਸਾਲ ਪਹਿਲਾਂ ਜੋ ਹਾਲਾਤ ਸਨ ਉਨ੍ਹਾਂ ਦੇ ਬਾਰੇ ਇਹ ਸਭ ਲੋਕ ਭਲੀ ਭਾਂਤ ਜਾਣਦੇ ਹਨ। ਇੰਨ੍ਹਾਂ ਦੀ ਡਿਊਟੀ ਬਣਦੀ ਹੈ ਇਲਜ਼ਾਮ ਲਗਾਓ ਕਾਂਗਰਸ ਤੇ ਬੇਸ਼ਕ ਅਟੈਕ ਕਰੋ ਪਰ ਬੇਸ ਹੋਣਾ ਚਾਹੀਦਾ ਹੈ, ਬੇਸਲੈਸ ਇਲਜ਼ਾਮ ਨਹੀਂ ਲਗਾਉਣੇ ਚਾਹੀਦੇ। ਇਥੇ ਮੇਰੇ ਵੀਰ ਰਤਨ ਜੀ ਜੋ ਬੋਲੇ ਹਨ, ਮੈਂ ਕੋਈ ਟੀਕਾ ਟਿੱਪਣੀ ਨਹੀਂ ਕਰਨੀ ਚਾਹੁੰਦਾ, ਮੈਂ ਕੋਈ ਨੁਕਤਾਚੀਨੀ ਨਹੀਂ ਕਰਨਾ ਚਾਹੁੰਦਾ ਪਰ ਉਹ ਮਤੇ ਤੋਂ ਬਾਹਰ ਬੋਲੇ ਹਨ। ਲੇਕਿਨ ਮੈਂ ਇਕ ਗੱਲ ਜ਼ਰੂਰ ਕਹਾਂਗਾ ਕਿ ਵਾਰ ਵਾਰ ਇਹ

[ਪੰਡਿਤ ਸੋਮ ਦੱਤ ਸ਼ਰਮਾ]

ਅਟੈਕ ਕਰਦੇ ਹਨ ਕਿ ਦਿੱਲੀ ਵਿੱਚ ਇਹ ਹੋਇਆ, ਦਿੱਲੀ ਵਿੱਚ ਉਹ ਹੋਇਆ, ਫਲਾਣੀ ਥਾਂ ਇਹ ਹੋਇਆ, ਉਥੇ ਦੀਆਂ ਸਰਕਾਰਾਂ ਨੂੰ ਕਹੋ ਕਿ ਜਿਹੜੇ ਲੋਕ, ਜਿਹੜੇ ਪੰਜਾਬੀ ਸ਼ਹੀਦ ਹੋਏ ਹਨ ਉਨ੍ਹਾਂ ਨੂੰ ਜ਼ਰੂਰ ਸਹਾਇਤਾ ਮਿਲਣੀ ਚਾਹੀਦੀ ਹੈ। ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਹ ਗੱਲ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਕਾਂਗਰਸ ਦੀ ਸਰਕਾਰ ਇਥੇ ਪੰਜਾਬ ਵਿੱਚ ਹੈ ਪਰ ਦਿੱਲੀ ਵਿੱਚ ਤਾਂ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਹੈ, ਜਿਸ ਨੂੰ ਇਨ੍ਹਾਂ ਦੀ ਪਾਰਟੀ ਸਪੋਰਟ ਕਰਦੀ ਹੈ।ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਬਾਦਲ ਸਾਹਿਬ ਨੂੰ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਕਿ ਉਹ ਤਗੜੇ ਹੋ ਕੇ ਕਹਿਣ। ਪੰਜਾਬ ਦੀ ਕਾਂਗਰਸ ਦੀ ਸਰਕਾਰ ਇਸ ਗੱਲ ਦੇ ਉਤੇ ਦ੍ਰਿੜ ਹੈ ਅਤੇ ਮੈਂ ਫਖਰ ਨਾਲ ਕਹਿ ਸਕਦਾ ਹਾਂ ਕਿ ਉਨ੍ਹਾਂ ਨੇ ਇਕ ਲੱਖ ਰੁਪਿਆ ਗਰਾਂਟ ਦਾ ਕਰ ਦਿੱਤਾ ਹੈ ਜਿਸ ਦੇ ਲਈ ਅਸੀਂ ਸਾਰਿਆਂ ਨੇ ਮੁੱਖ ਮੰਤਰੀ, ਸਰਦਾਰ ਬੇਅੰਤ ਸਿੰਘ ਜੀ ਦਾ ਧੰਨਵਾਦ ਵੀ ਕੀਤਾ। ਸਪੀਕਰ ਸਾਹਿਬ, ਪਿਛਲੇ 8—10 ਸਾਲਾਂ ਦੇ ਇਤਿਹਾਸ ਨੂੰ ਅਸੀਂ ਨਹੀਂ ਭੁਲਾ ਸਕਦੇ। ਇਹ ਬਿਲਕੁਲ ਠੀਕ ਗੱਲ ਹੈ ਕਿ ਉਸ ਸਮੇਂ ਕੋਈ ਵੀ ਭਰਾ; ਕੋਈ ਵੀ ਭੈਣ ਸ਼ਾਮ ਦੇ 5 ਵਜੇ ਤੋਂ ਬਾਅਦ ਘਰ ਤੋਂ ਬਾਹਰ ਨਹੀਂ ਸੀ ਨਿਕਲ ਸਕਦੇ। ਪਰ ਇਸ ਗੱਲ ਨੂੰ ਦੇਖਣਾ ਚਾਹੀਦਾ ਹੈ ਕਿ ਗੀਤ ਗਾਉਣ ਵਾਲੀਆਂ ਤੂੰਬੀਆਂ ਨੂੰ ਜ਼ਰ ਕਿਵੇਂ ਲਗ ਗਈ। ਇਹ ਹਰ ਇਕ ਨੂੰ ਪਤਾ ਹੈ ਕਿ ਕਿਹੜੀ ਪਾਰਟੀ ਅੱਜ ਤੱਕ ਇਹ ਫੈਸਲਾ ਨਹੀਂ ਕਰ ਸਕੀ ਔਰ ਗੁਰਦੁਆਰਾ ਸ਼ੇਰਪੁਰ ਵਿੱਚ ਉਸ ਮਹਾਨ ਸ਼ਖਸੀਅਤ ਸੰਤ ਬਾਬਾ ਹਰਚੰਦ ਸਿੰਘ ਲੌਂਗੋਵਾਲ ਜੀ ਦੇ ਕਾਤਲ ਨੂੰ ਕਾਤਲ ਨਹੀਂ ਕਹਿ ਸਕੀ। (ਵਿਘਨ) ਸੰਤ ਲੌਂਗੋਵਾਲ ਜੀ ਨੂੰ ਪਵਿੱਤਰ ਗੁਰਦੁਆਰਾ ਸਾਹਿਬ ਦੇ ਵਿੱਚ ਸ਼ਹੀਦ ਕੀਤਾ ਗਿਆ ਔਰ ਕਿਸੇ ਦੀ ਹਿੰਮਤ ਨਹੀਂ ਪੈ ਸਕੀ ਕਿ ਉਸ ਸੰਤ ਜੀ ਨੂੰ ਸ਼ਹੀਦ ਕਹਿ ਸਕਣ ਜਿਸ ਸੰਤ ਲੌਂਗੋਵਾਲ ਜੀ ਨੇ ਸੋਚ ਬਦਲਣ ਦੀ ਕੋਸ਼ਿਸ਼ ਕੀਤੀ। ਸੰਤ ਲੌਂਗੋਵਾਲ ਜੀ ਨੂੰ ਸਰਮਾਏਦਾਰੀ ਸੋਚ ਦੇ ਬੰਦਿਆਂ ਨੇ ਵੱਖ ਕਰ ਦਿੱਤਾ ਔਰ ਉਨ੍ਹਾਂ ਦੇ ਇਕ ਸੇਵਕ ਸਰਦਾਰ ਸੁਰਜੀਤ ਸਿੰਘ ਬਰਨਾਲਾ ਜੀ ਜਦੋਂ ਇਥੇ ਦੇ ਮੁੱਖ ਮੰਤਰੀ ਬਣੇ ਤਾਂ ਇਥੇ ਸਰਮਾਇਦਾਰੀ ਸੋਚ ਦੇ 27 ਬੰਦਿਆਂ ਨੇ ਉਠ ਕੇ ਉਸ ਸਰਕਾਰ ਨੂੰ ਗਿਰਾਉਣਾ ਚਾਹਿਆ। ਮੈਂ ਕਾਂਗਰਸ ਪਾਰਟੀ ਨੂੰ ਮੁਬਾਰਕਬਾਦ ਦਿੰਦਾ ਹਾਂ, (ਵਿਘਨ) ਮੈਂ ਇਸ ਗੱਲ ਦੀ ਕਾਂਗਰਸ ਪਾਰਟੀ ਨੂੰ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ ਕਿ ਉਸ ਸਮੇਂ ਉਨ੍ਹਾਂ ਦੇ 33 ਬੰਦਿਆਂ ਨੇ ਸਰਦਾਰ ਸੁਰਜੀਤ ਸਿੰਘ ਬਰਨਾਲਾ ਜੀ ਦੀ ਗਿਰਦੀ ਸਰਕਾਰ ਨੂੰ ਬਚਾਇਆ। (ਵਿਘਨ) ਉਸ ਸਰਕਾਰ ਨੂੰ ਗਿਰਾਉਣ ਵਾਸਤੇ ਉਨ੍ਹਾਂ ਲੋਕਾਂ ਨੇ ਕੁਝ ਕੀ ਕੀਤਾ ਹੈ ਇਸ ਦੇ ਬਾਰੇ ਮੇਰੇ ਅਜ਼ੀਜ਼ ਦੋਸਤ ਨੂੰ ਪਤਾ ਹੋਣਾ ਚਾਹੀਦਾ ਹੈ। **

** ** ** **

ਅੱਜ ਜੋ ਮਤਾ ਸਰਦਾਰ ਸਾਧੂ ਸਿੰਘ ਜੀ ਨੇ ਪੇਸ਼ ਕੀਤਾ ਹੈ ਉਹ ਗਰੀਬ ਆਦਮੀ ਹਨ ਅਤੇ ਇਹ ਇਸ ਮਤੇ ਦੀ ਪਰੋੜਤਾ ਇਸ ਕਰਕੇ ਨਹੀਂ ਕਰ ਰਹੇ ਕਿ ਇਹ ਮਤਾ ਇਕ ਗਰੀਬ ਆਦਮੀ ਨੇ ਲਿਆਂਦਾ ਹੈ, ਸਰਦਾਰ ਸਾਧੂ ਸਿੰਘ ਜੀ ਨੇ ਲਿਆਂਦਾ ਹੈ। ਸਪੀਕਰ ਸਹਿਬ, ਜੋ ਮਤਾ ਸਰਦਾਰ ਸਾਧੂ ਸਿੰਘ ਜੀ ਨੇ ਇਥੇ ਲਿਆਂਦਾ ਹੈ ਮੈਂ ਉਸ ਬਾਰੇ ਸਿਰਫ਼ ਇਤਨੀ ਹੀ ਅਰਜ਼ ਕਰਦਾ ਹਾਂ.. ..

---

**Expunged as ordered by the Chair.

**ਸਰਦਾਰ ਇੰਦਰਜੀਤ ਸਿੰਘ ਜ਼ੀਰਾ:** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਆਦਮੀ ਸਦਨ ਵਿਚ ਹਾਜ਼ਰ ਨਹੀਂ ਹੈ, ਕੀ ਉਸ ਦਾ ਨਾਂ ਲਿਆ ਜਾਣਾ ਚਾਹੀਦਾ ਹੈ? (ਵਿਘਨ) ਸਪੀਕਰ ਸਾਹਿਬ, ਮੈਂਬਰ ਸਾਹਿਬ ਆਪਣੀ ਸਪੀਚ ਵਿਚ ਸਰਦਾਰ ਸਿਮਰਨਜੀਤ ਸਿੰਘ ਮਾਨ ਅਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦਾ ਨਾਂ ਲੈ ਲੈ ਕੇ ਗੱਲਾਂ ਕਰ ਰਹੇ ਹਨ ਜਿਹੜੇ ਕਿ ਇਸ ਸਦਨ ਵਿਚ ਬੈਠੇ ਨਹੀਂ ਹਨ। ਇਹ ਠੀਕ ਨਹੀਂ ਹੈ। ਇਹ ਲਫ਼ਜ਼ ਜ਼ਰੂਰ ਵਾਪਸ ਲਏ ਜਾਣੇ ਚਾਹੀਦੇ ਹਨ।

**ਪੰਡਿਤ ਸੋਮ ਦੱਤ ਸ਼ਰਮਾ:** ਸਪੀਕਰ ਸਾਹਿਬ, ਜੇ ਕਾਨੂੰਨ ਦੇ ਮੁਤਾਬਿਕ ਨਾਂ ਲੈਣਾ ਗਲਤ ਹੈ ਤਾਂ ਮੈਨੂੰ ਕੋਈ ਇਤਰਾਜ ਨਹੀਂ ਹੈ। .. (ਵਿਘਨ)

**ਸ੍ਰੀ ਸਪੀਕਰ:** ਉਨ੍ਹਾਂ ਨੇ ਕਹਿ ਦਿੱਤਾ ਹੈ। ਜਿਹੜਾ ਹਾਊਸ ਵਿਚ ਨਹੀਂ ਬੈਠਾ ਉਸ ਦਾ ਨਾਂ ਨਾ ਲਿਆ ਜਾਵੇ।

**ਸ੍ਰੀ ਮਦਨ ਮੋਹਨ ਮਿੱਤਲ:** ਸਪੀਕਰ ਸਾਹਿਬ, ਸਵੇਰੇ ਇਥੇ ਚੌਧਰੀ ਸੰਤੋਖ ਸਿੰਘ ਜੀ ਨੇ ਇਤਰਾਜ਼ ਕੀਤਾ ਸੀ ਜਦੋਂ ਇਕ ਮੈਂਬਰ ਸਾਹਿਬ ਨੇ ਕਿਸੇ ਪਾਰਟੀ ਦਾ ਨਾਂ ਲੈਕੇ ਗੱਲ ਕੀਤੀ ਸੀ ਤਾਂ ਤੁਸੀਂ ਉਹ ਐਕਸਪੰਜ ਕਰਵਾ ਦਿੱਤੀ ਸੀ ਕਿਉਂਕਿ ਉਹ ਗੱਲ ਇਤਰਾਜ ਯੋਗ ਸੀ। ਇਸ ਲਈ ਹੁਣ ਤਾਂ ਨਾਂ ਲਿਆ ਗਿਆ ਹੈ, ਇਹ ਗੱਲ ਵੀ ਠੀਕ ਨਹੀਂ ਹੈ।

**ਸ੍ਰੀ ਸਪੀਕਰ:** ਜਿਹੜਾ ਸਤਿਕਾਰਯੋਗ ਮੈਂਬਰ ਹਾਊਸ ਵਿਚ ਹਾਜ਼ਰ ਨਹੀਂ ਹੈ, ਉਸ ਦਾ ਨਾਂ ਨਹੀਂ ਲੈਣਾ ਚਾਹੀਦਾ। ਜੇ ਲਿਆ ਹੈ, ਤਾਂ ਐਕਸਪੰਜ ਕਰ ਦਿੱਤਾ ਜਾਵੇ।

**ਪੰਡਿਤ ਸੋਮ ਦੱਤ ਸ਼ਰਮਾ:** ਸਪੀਕਰ ਸਾਹਿਬ, ਇਥੇ ਜੋ ਮਤਾ ਪੜ੍ਹਿਆ ਗਿਆ ਉਹ ਅੰਗਰੇਜ਼ੀ ਵਿਚ ਪੜ੍ਹਿਆ ਗਿਆ, ਇਸ ਲਈ ਮੈਂ ਅੰਗਰੇਜ਼ੀ ਵਿਚ ਕੁਝ ਕਿਹਾ ਸੀ। (ਵਿਘਨ) ਸਪੀਕਰ ਸਾਹਿਬ, ਮੈਂ ਇਸ ਮਤੇ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਇਹ ਬਹੁਤ ਵਧੀਆ ਮਤਾ ਹੈ ਅਤੇ ਸਰਦਾਰ ਬੇਅੰਤ ਸਿੰਘ ਜੀ ਨੇ ਪਹਿਲੇ ਹੀ ਅਤਿਵਾਦ ਵਿਕਟਮਜ਼ ਦੀ ਬਹੁਤ ਮੱਦਦ ਕੀਤੀ ਹੈ। ਇਸ ਲਈ ਮੈਂ ਇਹ ਬੇਨਤੀ ਕਰਾਂਗਾ ਕਿ ਇਥੇ ਡਾਕਟਰ ਕੇਵਲ ਕ੍ਰਿਸ਼ਨ ਬੈਠੇ ਹਨ ਜਿਹੜੇ ਕਿ ਖਜ਼ਾਨੇ ਦੇ ਮਾਲਿਕ ਹਨ ਔਰ ਉਧਰ ਸਰਦਾਰ ਮਨਮੋਹਨ ਸਿੰਘ ਬੈਠੇ ਹਨ, ਮੈਂ ਇਨ੍ਹਾਂ ਨੂੰ ਇਹ ਬੇਨਤੀ ਕਰਾਂਗਾ ਕਿ ਜਿਹੜੇ ਵਿਕਟਮਜ਼ ਹਨ, ਜੇ ਉਹ ਕੋਈ ਇਥੇ ਕਾਰਖਾਨਾ ਆਦਿ ਲਾਉਣਾ ਚਾਹੁੰਦੇ ਹਨ ਤਾਂ ਉਨ੍ਹਾਂ ਨੂੰ ਘੱਟ ਸੂਦ ਤੇ ਕਰਜ਼ਾ ਦਿੱਤਾ ਜਾਵੇ, ਜਿਵੇਂ ਕਿ ਖਾਦੀ ਬੋਰਡ ਵਿਚ 3-4 ਪ੍ਰਤੀਸ਼ਤ ਤੇ ਕਰਜ਼ਾ ਦਿੱਤਾ ਜਾਂਦਾ ਹੈ। ਇਸੇ ਤਰ੍ਹਾਂ ਇਨ੍ਹਾਂ ਵਿਕਟਮਜ਼ ਨੂੰ ਵੀ ਘੱਟ ਰੇਟ ਤੇ ਕਰਜ਼ਾ ਮਿਲਣਾ ਚਾਹੀਦਾ ਹੈ। ਇਕ ਹੋਰ ਗੱਲ ਕਿ ਜਿਹੜੇ ਵਿਕਟਮ ਦੀ ਧਰਮਪਤਨੀ ਜਾਂ ਬੱਚੇ ਨੂੰ ਨੌਕਰੀ ਨਹੀਂ ਮਿਲੀ ਉਹ ਵੀ ਜ਼ਰੂਰ ਮਿਲਣੀ ਚਾਹੀਦੀ ਹੈ। ਇਸ ਲਈ ਡੀ.ਸੀ. ਸਾਹਿਬਾਨ ਨੂੰ ਕਹਿਣਾ ਚਾਹੀਦਾ ਹੈ। ਇਕ ਗੱਲ ਮੈਂ ਹੋਰ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਥੇ ਡਾਕਟਰ ਕੇਵਲ ਕ੍ਰਿਸ਼ਨ ਜੀ ਬੈਠੇ ਹਨ ਕਿਉਂਕਿ ਖਜ਼ਾਨੇ ਦੀ ਚਾਬੀ ਇਨ੍ਹਾਂ ਕੋਲ ਹੈ, ਇਨ੍ਹਾਂ ਨੇ ਬੜੀ ਕ੍ਰਿਪਾ ਕੀਤੀ ਹੈ, ਕਿ ਜਿਵੇਂ ਵਿਧਵਾਵਾਂ ਨੂੰ ਪੈਨਸ਼ਨ ਦਿੱਤੀ

[ਪੰਡਿਤ ਸੋਮ ਦੱਤ ਸ਼ਰਮਾ]

ਜਾਂਦੀ ਸੀ ਉਸੇ ਤਰ੍ਹਾਂ ਹੁਣ ਤਲਾਕ ਸ਼ੁਦਾ ਔਰਤਾਂ ਨੂੰ ਵੀ ਜਿਹੜੀਆਂ ਕਿ ਜ਼ੁਲਮ ਦਾ ਸ਼ਿਕਾਰ ਹੋਈਆਂ ਹਨ ਉਨ੍ਹਾਂ ਵਾਸਤੇ ਵੀ 2 ਪ੍ਰਤੀਸ਼ਤ ਨੌਕਰੀਆਂ ਰਾਖਵੀਆਂ ਕੀਤੀਆਂ ਹਨ। ਇਸੇ ਤਰ੍ਹਾਂ ਜਿਹੜੇ ਟੈਰੋਰਿਸਟ ਵਿਕਟਮਜ਼ ਰਹਿ ਗਏ ਹਨ, ਉਨ੍ਹਾਂ ਦੇ ਬੱਚਿਆਂ ਨੂੰ ਵੀ ਨੌਕਰੀਆਂ ਵਿੱਚ 4-5 ਪ੍ਰਤੀਸ਼ਤ ਰਿਜ਼ਰਵੇਸ਼ਨ ਮਿਲਣੀ ਚਾਹੀਦੀ ਹੈ। ਫਰਜ਼ ਕਰੋ, ਕਿਸੇ ਦੇ 3-4 ਬੱਚੇ ਹਨ ਅਤੇ ਉਨ੍ਹਾਂ ਦੀ ਉਮਰ 4-5 ਸਾਲ ਦੀ ਹੈ। ਉਨ੍ਹਾਂ ਨੇ 10-15 ਸਾਲਾਂ ਦੇ ਬਾਅਦ ਨੌਕਰੀ ਲਈ ਯੋਗ ਹੋਣਾ ਹੈ। ਉਨ੍ਹਾਂ ਨੂੰ 1500 ਰੁਪਏ ਪੈਨਸ਼ਨ ਪ੍ਰਤੀ ਮਹੀਨਾ ਮਿਲਦੀ ਰਹੇਗੀ। ਇਹ ਠੀਕ ਹੈ ਕਿ ਸਰਕਾਰ ਨੇ 1500 ਰੁਪਿਆ ਪੈਨਸ਼ਨ ਲਗਾ ਦਿੱਤੀ ਹੈ ਤੇ ਬੱਚਿਆਂ ਦੀ ਪੜ੍ਹਾਈ ਦਾ ਇੰਤਜ਼ਾਮ ਵੀ ਕਰ ਦਿੱਤਾ ਹੈ। ਮੇਰੀ ਬੇਨਤੀ ਹੈ ਕਿ ਜਦੋਂ ਇਹ ਬੱਚੇ ਪੜ੍ਹਾਈ ਕਰਕੇ ਨੌਕਰੀ ਲਈ ਯੋਗ ਹੋ ਜਾਣ ਉਨ੍ਹਾਂ ਨੂੰ ਪਹਿਲ ਦੇ ਆਧਾਰ ਤੇ ਨੌਕਰੀਆਂ ਦਿੱਤੀਆਂ ਜਾਣ। ਇਸ ਦੇ ਨਾਲ ਹੀ ਜਿਹੜਾ ਇਹ ਮਤਾ ਸਰਦਾਰ ਸਾਧੂ ਸਿੰਘ ਜੀ ਨੇ ਪੇਸ਼ ਕੀਤਾ ਹੈ, ਉਸ ਦੀ ਮੈਂ ਪਰੋੜਤਾ ਕਰਦਾ ਹਾਂ ਅਤੇ ਇਸ ਨੂੰ ਪਾਸ ਕਰ ਦਿੱਤਾ ਜਾਵੇ। ਪੰਜਾਬ ਦੇ ਲੋਕਾਂ ਨੇ ਦੂਜੇ ਸੂਬਿਆਂ ਦੇ ਵਿਚ ਜਾ ਕੇ ਕਾਫੀ ਤਰੱਕੀ ਕੀਤੀ ਹੈ ਅਤੇ ਪੰਜਾਬੀਅਤ ਵਿੱਚ ਵਾਧਾ ਕੀਤਾ ਹੈ। ਪੰਜਾਬ ਨੇ ਸਾਰੇ ਹਿੰਦੁਸਤਾਨ ਦੇ ਅੰਨਭੰਡਾਰ ਵਿਚ ਕਾਫੀ ਯੋਗਦਾਨ ਪਾਇਆ ਹੈ ਅਤੇ ਪੰਜਾਬੀਆਂ ਨੇ ਹੋਰ ਖੇਤਰ ਵਿਚ ਤਰੱਕੀ ਕੀਤੀ ਹੈ।

ਸ੍ਰੀ ਸਪੀਕਰ : ਵਾਈਂਡ ਅੱਪ ਕਰੋ ਜੀ।

ਪੰਡਿਤ ਸੋਮ ਦੱਤ ਸ਼ਰਮਾ : ਸਪੀਕਰ ਸਾਹਿਬ, ਪੰਜਾਬ ਵਿਚ ਜਦੋਂ ਦੀ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਆਈ ਹੈ ਉਸ ਦਿਨ ਤੋਂ ਪੰਜਾਬ ਵਿਚ ਅੱਤਵਾਦ ਦਾ ਖਾਤਮਾ ਹੋਇਆ ਹੈ ਅਤੇ ਹੁਣ ਲੋਕ ਰਾਤ ਦੇ 12 ਵਜੇ ਤਕ ਜਗਰਾਤੇ ਕਰਦੇ ਹਨ, ਭੰਗੜੇ ਪੈਂਦੇ ਹਨ, ਅਤੇ ਵਿਆਹ ਸ਼ਾਦੀਆਂ ਹੁੰਦੀਆਂ ਹਨ ਅਤੇ ਲੋਕਾਂ ਦੇ ਮਨਾਂ ਵਿਚ ਜਿਹੜਾ ਡਰ ਦਾ ਮਾਹੌਲ ਸੀ ਉਹ ਖਤਮ ਹੋ ਗਿਆ ਹੈ। ਪੈਨਸ਼ਨ ਹੁਣ ਤੁਸੀਂ ਇਕ ਲੱਖ ਰੁਪਿਆ ਕਰ ਦਿੱਤੀ ਹੈ ਪਰ ਜਿਸ ਆਦਮੀ ਨੂੰ ਅੱਤਵਾਦੀਆਂ ਨੇ 31 ਤਾਰੀਕ ਨੂੰ 12 ਵਜੇ ਸ਼ਹੀਦ ਕਰ ਦਿੱਤਾ ਉਸ ਨੂੰ ਪੈਨਸ਼ਨ ਦੀ ਰਕਮ 50 ਹਜ਼ਾਰ ਹੀ ਮਿਲੇਗੀ ਇਹ ਤਾਂ ਬਖਸ਼ੀ ਤੀਰਥ ਸਿੰਘ, ਜੋ ਬਹੁਤ ਵੱਡਾ ਦੇਸ਼ ਭਗਤ ਸੀ ਉਨ੍ਹਾਂ ਦੀ ਬਰਸੀ ਉਤੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਨੇ ਇਕ ਲੱਖ ਰੁਪਏ ਦਾ ਐਲਾਨ ਕੀਤਾ ਸੀ ਉਸ ਤੋਂ ਬਾਅਦ ਪੈਨਸ਼ਨ ਦੀ ਰਕਮ ਇਕ ਲੱਖ ਰੁਪਿਆ ਹੋ ਗਈ ਹੈ ਪਰ ਜਿਹੜੇ ਇਕ ਦਿਨ ਪਹਿਲੇ ਮਰੇ ਸਨ ਉਨ੍ਹਾਂ ਨੂੰ 50 ਹਜ਼ਾਰ ਰੁਪਿਆ ਮਿਲਿਆ ਹੈ। ਉਨ੍ਹਾਂ ਲੋਕਾਂ ਦੇ ਕੇਸ ਕੱਢਵਾ ਕੇ ਉਨ੍ਹਾਂ ਨੂੰ ਵੀ ਇਕ ਲੱਖ ਰੁਪਿਆ ਪੈਨਸ਼ਨ ਦਿੱਤੀ ਜਾਵੇ। ਇਸ ਮਤੇ ਦੀ ਮੈਂ ਪੁਰਜ਼ੋਰ ਪਰੋੜਤਾ ਕਰਦਾ ਹਾਂ ਅਤੇ ਇਸ ਨੂੰ ਪਾਸ ਕਰ ਦਿੱਤਾ ਜਾਵੇ। ਡਾਕਟਰ ਸਾਹਿਬ ਤੁਸੀਂ ਸਾਰਾ ਕੁਝ ਕਰ ਸਕਦੇ ਹੋ, ਉਹ ਤੁਸੀਂ ਕਰ ਦਿਓ, ਤੁਹਾਡਾ ਧੰਨਵਾਦ ਹੋਵੇਗਾ।

**श्रीमती लक्ष्मी कांता चावला (अमृतसर कन्द्रीय)** : अध्यक्ष महोदय, सदन के सामने जो प्रस्ताव है, उस की आज जरूरत भी है। कुछ बातें केवल यहां कही गई हैं जिस तरह

पिछले इजलास में Punjab Prenatal Diagnostic Techniques Control and Regulation Act, 1994 बिल पास किया था, वह ठण्डे डिब्बे में पड़ा हुआ है, उस पर अमल नहीं हुआ। अब मैं पैंशन की बात शुरु करती हूं। जिन बहनों को 1500/- रुपया पैंशन मिलती है उन की रोटी रोजी का साधन यही पैंशन है। इस पैंशन को उन्हें बैंकों द्वारा हर महीने देना चाहिये और इसे महंगाई भत्ते के साथ जोड़ देना चाहिए ताकि पैंशन बढ़ती रहे। जब यह पैंशन 1500/- रुपए की गई थी उस वक्त सफेद चने 18-20/- रुपए किलो थे जबकि आजकल 38--40/- रुपए किलो मिल रहे हैं। इसलिए पैंशन को डी०ए० के साथ जोड़ देना चाहिये और पैंशन अपने आप बढ़ जानी चाहिए। दूसरा विधवा बहनों को पैंशन लेने के लिए एक सर्टीफिकेट देना पड़ता है और उस को प्रमाणित करने के लिए एम०एल०ए० या पार्षद को साथ ले जाना पड़ता है। यह तरीका बहुत गलत है। उसकी पैंशन जो है उस के बैंक अकाऊन्ट में चली जानी चाहिए। इसमें देरी नहीं होनी चाहिए। इस बात का अनुमान लगा सकते हैं अगर दो दो महीने पैंशन न मिले तो घर की रोटी कैसे चल सकती है। सरकार की तरफ से उनको दो दो महीने पैंशन नहीं मिलती और फिर कोई स्टेट के मनिस्टर टी०वी० वालों को बुलाकर यह घोषणा कर देते हैं कि आज इतने लाख रुपए का चैक विधवाओं को बांटा गया। आम आदमी यह कल्पना करता है कि यह चैक शायद कोई अतिरिक्त सहायता है जो पंजाब सरकार बांट रही है। लेकिन पूछा जाये तो यह वही होता है जो पैन्शन रोकी हुई थी। कानून का नियम है कि जो सरकार ने पैसे देने होते हैं उस पर सरकार को 18 प्रतिशत ब्याज देना होता है। इस पर हाई कोर्ट के फैसले भी हैं। हम उनको पैन्शन भी नहीं देते फिर उनका जलूस निकालते हैं। फिर वह बहनें घरों से आकर धरने पर बैठेंगी, तालीयां लगायेंगी, नारे, फोटो करवा के फिर वह पैन्शन लेकर घर जायेंगी। तो इन गरीबों को बेचारों को जो पहले ही मरे हुये हैं, उनको और मत मारो। उनकी पैंशन हर महीने की पहली तारीख को उनके घर या बैंकों में भेज दी जानी चाहिये। घर के नजदीकी बैंकों में वह अपने अकाऊंट खुलवाने के लिये तैयार हैं। हमारे यहां हिमाचल से, बिहार से, यू०पी० से, बंगाल से लोग काम करने के लिये आते हैं। उनकी मृत्यु हो गई। उनकी जो विधवाएं हैं जब वह तीन महीने के बाद यू०पी० से, हमीरपुर से, किलोंग से पैंशन लेने के लिये आती हैं तो डी०सी० आफिस वाले कहते हैं कि आप की पैंशन अभी आई नहीं। तो इसका आप अंदाजा लगाएं तब उनकी स्थिति क्या होती होगी। इस पर विचार करना हमारा मानवीय फर्ज है, सरकार का कर्तव्य भी है। इन्सानीयत के नाते भी फर्ज है।

[श्रीमती लक्ष्मी कान्ता चावला]

बच्चों को एजूकेशन देने की बात पिछले बजट सैशन में हुई। यह कुछ हद तक लागू भी हुई. । यह अच्छा कदम था। उस वक्त भी मैंने डाक्टर साहिब से कहा था कि अगर 300/- रुपए की बजाये 200/- रुपए कर देते तो अच्छा था। लेकिन किसी को मिले किसी को न मिले, यह अच्छा नहीं है। यह बिल्कुल गलत है। जिनके पिता सरकारी या अर्ध सरकारी विभाग में काम करते थे, उनके बच्चों को भी यह अनुदान देना चाहिये था. । पैंशन नहीं यह शिक्षा राशी है। यह उनको मिलनी चाहिये।

अगली बात यह है कि हमने यह मांगा था कि जिला हर लैवल पर इन बच्चों के लिये स्कूल होना चाहिये। यहां आवास भी मुफ्त हो और शिक्षा भी मुफ्त हो। लौजिंग बोर्डिंग इन बच्चों के लिये फरी हो। उस से यह होगा कि जो बच्चे इनमें प्रवेश ले लेते हैं उनको सरकार को 300/- रुपया अलग से नहीं देना पड़ेगा। और इन बच्चों की शिक्षा अच्छी हो जायेगी। फिर कुछ माता और पिता ऐसे हैं जिनका एक भी बेटा रोटी कमाने वाला नहीं बचा, उनको यह पैंशन पंजाब में सब जगह पर नहीं मिल रही। पैंशन उनको उतनी मिलती है जितनी एक विधवा को मिलती है। इसके अतिरिक्त जो पाप किया है सरकार ने कि जो कुछ अच्छा होता है वो तीन तीन दिन दूरदर्शन पर दिखाते रहते हैं। जब कुछ काटना होता है तो कोई खबर नहीं आती। अपाहिज सैंट परसैंट अपाहिज हो गया उनकी पैंशन 1500/- रुपए से 1000/- रुपया पर ले आए। होना तो यह चाहिये कि जो सैंट परसैंट अपाहिज हैं उसको जो विधवा है उससे 500/- रुपए अधिक पैंशन दी जानी चाहिये क्योंकि उसके इलाज के लिये भी उसके परिवार ने उस पर खर्च करना है। रोटी पानी पर भी खर्च करना है। यह क्रूरतापूर्ण काम है कि एक तो पैंशन उनकी 1500/- रुपए से 1000/- रुपए पर ले आए। फिर उनकी 250/- रुपए महीना कटौती शुरु कर दी। उन बेचारों को केवल 750/- रुपए के साथ जिन्दगी रेंगने के लिये मजबूर किया जा रहा है। उनकी पैंशन 2000/- रुपया होनी चाहिये। इसके साथ महंगाई भत्ता जोड़ना चाहिये और उनकी यह पैंशन बैंक में जानी चाहिये। जो लोग 50 प्रतिशत अपाहिज हैं, उन लोगों को सरकार की तरफ से सरकारी नौकरियों में रिजर्वेशन मिलनी चाहिये। उनको सरकारी नौकरी मिलनी चाहिए। जो 50% अपाहिज हैं, वे दफ्तरों में कोई न कोई काम कर सकते हैं। फिर एक बात समझ में नहीं आती कि इस सदन में चर्चा हो जाती है लेकिन उसके बाद बात कुछ नहीं होती। यह 1993 के सत्र की बात है कि जो लड़कियां उग्रवादियों की वासना का शिकार हुई, और उनकी दुर्गति हर तरह हुई। वे सामाजिक व मानसिक

यातना की शिकार हुई हैं। उनके लिए कोई होम मातृ मन्दिर जैसे बनाये जायें। जहां वह लड़कियां स्वाबलंबी बन सकें और पढ़ लिख कर कोई काम कर सकें ताकि उन लड़कियों के ऊपर आतंकवाद की जो काली छाया पड़ी हुई है, वह तो खत्म हो जाये। एक व्यक्ति उग्रवाद का शिकार हुआ तो उसके बच्चे को सीधा डी०एस०पी० या पी०सी०एस० बना दिया जाता है और ऐसा ही शिकार दूसरा व्यक्ति होता है तो उसकी बहन या बीबी मैंटल हस्पताल में वार्डन का या किसी सरकारी दफ्तर में चपरासी का काम कर रही है। यह अंतर क्यों रखा गया है? क्या इसलिये कि अमुक मरने वाला बहुत बड़ा लीडर या इंडस्ट्रीयलिस्ट है जो उसके बेटे को सीधा डी०एस०पी० लगा दिया गया। सरकार की तरफ से किसी भी तरह समानता का व्यवहार देखने को नहीं मिला। हो सकता है कि खुद मरने वाला क्लर्क ही था लेकिन उसके बच्चे या पत्नी काफी योग्य हैं तो उनको भी योग्यता के आधार पर ऊंचा पद मिलना चाहिए, जो सरकार नहीं दे सकी।

इसके बाद गवर्नर एड्रैस में एस.पी.ओ. होम गार्डज की बात आई है। यह भी शुक्र है कि उनकी तारीफ में कुछ तो कहा गया है। परन्तु अगर खाली तारीफ से ही पेट भरता होता तो रोटी मांगने कोई न आता। लेकिन यहां जिनकी तारीफ की गई है उनको चपरासी जितने भी अधिकार नहीं दिए गए। उनसे थानों में 18, 18 घंटे काम लिया जाता है और साथ में पुलिस से गालियां व थप्पड़ तक पड़ जाते हैं। मैंने इस संबंध में पंजाब के डी.जी.पी. व आई.जी. होमगार्डज को दर्जनों केस भेजे हैं। उन्होंने उग्रवाद की लड़ाई लड़ी है उनके साथ भी न्याय होना चाहिये। उनकी नौकरियां पक्की की जाएं व उनके साथ भी इन्सानी सलूक किया जाये। मेरी तो यह बात समझ में ही नहीं आई कि प्रस्ताव रखने वालों ने पूर्व भूमिका में कहा था कि मुख्य मन्त्री बनते ही सरदार बेअंत सिंह ने सबसे पहले यही अरदास की थी कि हे भगवान पंजाब से आतंकवाद को बिल्कुल खत्म कर दे। यह बात कहां तक उचित है। यही अरदास मुख्य मन्त्री की कुर्सी पर बैठने से पहले क्यों न की गई?

ਸ੍ਰੀ ਸਪੀਕਰ : ਤੁਸੀਂ ਪਹਿਲਾਂ ਤਾਂ ਬਹੁਤ ਵਧੀਆ ਬੋਲਿਆ ਹੈ। ਹੁਣ ਦੂਸਰੇ ਪਾਸੇ ਚਲ ਪਏ ਹੋ।

श्रीमती लक्ष्मी कांता चावला : मैं अब ठीक दिशा में चल पड़ी हूं। जब कोई पंजाब से गाड़ी में चढ़ता है और राजपुरा पार कर जाता है और अंबाला तक जाते बंब धमाका हो गया तो पंजाब सरकार सीमा देखने लग जाती है। कहा जाता है कि अगर कोई

[श्रीमती लक्ष्मी कान्ता चावला]
राजपुरा और अंबाला की सीमा में शहीद हो गया है तो केस या तो रेलवे बोर्ड के पास जायेगा या फिर हरियाणा सरकार के पास जायेगा। जो पंजाब का व्यक्ति पंजाब से ही गाड़ी में सवार हुआ तो उसको राहत या रिलीफ देने के काम में हमें उसका वकील बनना चाहिए। अगर केस ही बाहर से सैटल करवाना है तो वह भी करवा कर राहत दिलवानी चाहिए ।

ਸ੍ਰੀ ਸਪੀਕਰ : ਹੁਣ ਤੁਸੀਂ ਵਾਈਂਡ ਅਪ ਕਰੋ ।

श्रीमती लक्ष्मी कांता चावला: इसके बाद भी कई लोगों को मोटी मोटी फिरौतियां देकर अपने सगे सम्बन्धियों को छुड़वाना पड़ा। उनके बारे में पुलिस को भी पता है और उन्होंने ही कहा भी है कि जाओ अगर पैसा देकर आपका आदमी बचता है तो बचालो। उनको भी सहायता की राशि दी जानी चाहिये। जो लोग यहां से कभी प्लायन कर गये थे, वह अपनी जमीन जायदाद बेचकर गए थे। उनको वापस आने पर पंजाब सरकार द्वारा आरक्षित कीमतों पर जमीन व घर दिए जाने चाहिए।

ਸ੍ਰੀ ਸਪੀਕਰ : ਇਹ ਤੁਸੀਂ ਬਹੁਤ ਅੱਛੀ ਸੁਜੈਸ਼ਨ ਦਿੱਤੀ ਹੈ, ਹੁਣ ਤੁਸੀਂ ਬੈਠ ਜਾਉ ।

श्रीमती लक्ष्मी कांता चावला : आज बात हो रही है वह भी तीन साल बीतने पर कि उग्रवाद कौन लाया। यहां एक माननीय मैंबर ने कहा कि उग्रवाद हम लाए। ईश्वर न करे कि हमारी स्टेट में कभी उग्रवाद आए। बाकी सबको अपनी अपनी चारपाई के नीचे लाठी मारकर देखनी चाहिए। यह भी तो बताएं कि चण्डीगढ़ के अरोमा होटल में दल खालसा की स्थापना किसने की थी ?

**Mr. Speaker :** Please resume your seat. Shri Satnam Singh Kainth. ਏਨੀ ਸੋਹਣੀ ਸਪੀਚ ਕੀਤੀ ਹੈ, ਹੁਣ ਕਿਸ ਪਾਸੇ ਚਲ ਪਏ ਹੋ । ਹੁਣ ਤੁਸੀਂ ਬੈਠੋ ਪਲੀਜ਼। ਸ੍ਰੀ ਸਤਨਾਮ ਸਿੰਘ ਕੈਂਥ ।

ਸ੍ਰੀ ਸਤਨਾਮ ਸਿੰਘ ਕੈਂਥ (ਬੰਗਾ, ਐਸ.ਸੀ.) : ਸਪੀਕਰ ਸਾਹਿਬ, ਮੈਂ ਆਪ ਦਾ ਧੰਨਵਾਦੀ ਹਾਂ ਕਿ ਆਪ ਨੇ ਮੈਨੂੰ ਇਸ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਇਸ ਮਤੇ ਦੀ ਮਨਸ਼ਾ ਹੈ ਕਿ ਰਾਜ ਅੰਦਰ ਅੱਤਵਾਦ ਦੇ ਸ਼ਿਕਾਰ ਪਰਿਵਾਰਾਂ ਨੂੰ ਰਾਹਤ ਦੇਣ ਲਈ ਜ਼ਿਆਦਾ ਤੋਂ ਜ਼ਿਆਦਾ ਯੋਜਨਾਵਾਂ ਬਣਾਈਆਂ ਜਾਣ, ਪਲਾਨਜ਼ ਬਣਾਏ ਜਾਣ। ਮੈਂ ਸਮਝਦਾ ਹਾਂ ਕਿ ਇਸ ਮਤੇ ਵਿਚ ਕੁਝ ਹੋਰ ਵੀ ਐਡੀਸ਼ਨ ਹੋਣੀ ਚਾਹੀਦੀ ਹੈ ਕਿਉਂਕਿ ਸਿਰਫ ਅੱਤਵਾਦੀਆਂ ਦੀ ਤਰਫੋਂ ਹੀ ਨਹੀਂ ਬਲਕਿ

ਪੰਜਾਬ ਪੁਲਿਸ ਦੀ ਤਰਫੋਂ ਵੀ ਕੁਝ ਲੋਕਾਂ ਨੂੰ ਅੱਤਵਾਦ ਦੇ ਨਾਂ ਤੇ ਸ਼ਿਕਾਰ ਬਣਾਇਆ ਗਿਆ ਹੈ। ਇਸ ਕਰਕੇ ਅਜਿਹੇ ਲੋਕਾਂ ਨੂੰ ਰਿਲੀਫ ਦੇਣ ਲਈ ਵੀ ਯੋਜਨਾਵਾਂ ਬਣਾਉਣ ਵਾਸਤੇ ਸਰਕਾਰ ਨੂੰ ਰਿਕੁਮੈਂਡ ਕਰਨਾ ਚਾਹੀਦਾ ਹੈ। (ਆਪੋਜੀਸ਼ਨ ਵਲੋਂ ਥੰਪਿੰਗ) ਪੰਜਾਬ ਨੂੰ ਪਿਛਲੇ ਕਾਫੀ ਲੰਮੇ ਸਮੇਂ ਤੋਂ ਬੜੇ ਭਿਆਨਕ ਦੌਰ ਵਿਚੋਂ ਗੁਜ਼ਰਨਾ ਪਿਆ। ਉਨ੍ਹਾਂ ਘਟਨਾਵਾਂ ਲਈ ਕੌਣ ਦੋਸ਼ੀ ਹੈ ਅਤੇ ਕੌਣ ਦੋਸ਼ੀ ਨਹੀਂ ਹੈ, ਇਹ ਬੜਾ ਲੰਮਾ ਚੌੜਾ ਟਾਪਿਕ ਹੈ ਅਤੇ ਇਸ ਵੇਲੇ ਮੈਂ ਇਸ ਵਿਸ਼ੇ ਨੂੰ ਛੇੜਨਾ ਨਹੀਂ ਚਾਹੁੰਦਾ। ਮੈਂ ਚਾਹੁੰਦਾ ਹਾਂ ਕਿ ਇਸ ਵੇਲੇ ਇਸ ਰੇਜ਼ੋਲਿਊਸ਼ਨ ਨੂੰ ਹੀ ਟੱਚ ਕੀਤਾ ਜਾਏ। ਫਿਰ ਵੀ ਚੰਗਾ ਹੋਵੇਗਾ ਜੇਕਰ ਪੰਜਾਬ ਦੇ ਲੋਕਾਂ ਨੂੰ ਇਸ ਗੱਲ ਦਾ ਅਹਿਸਾਸ ਹੋ ਜਾਵੇ ਕਿ ਉਨ੍ਹਾਂ ਸਾਰੀਆਂ ਘਟਨਾਵਾਂ ਦੇ ਪਿੱਛੇ ਕਿਨ੍ਹਾਂ ਲੋਕਾਂ ਦਾ ਹੱਥ ਸੀ ਤਾਂ ਜੋ ਪੰਜਾਬ ਦੇ ਲੋਕਾਂ ਨੂੰ ਉਹ ਦੁਖਦਾਈ ਦਿਨ ਮੁੜ ਕੇ ਨਾ ਦੇਖਣੇ ਪੈਣ। ਗੌਰਮਿੰਟ ਨੂੰ ਇਸ ਗੱਲ ਦਾ ਤਹੱਈਆ ਕਰਕੇ ਕਿਸੇ ਸੁਪਰੀਮ ਕੋਰਟ ਦੇ ਜੱਜ ਕੋਲੋਂ ਇਨਕੁਆਇਰੀ ਕਰਵਾਉਣੀ ਚਾਹੀਦੀ ਹੈ ਕਿ ਇਨ੍ਹਾਂ ਘਟਨਾਵਾਂ ਲਈ ਕਿਹੜੇ ਕਿਹੜੇ ਦੋਸ਼ੀ ਜ਼ਿੰਮੇਵਾਰ ਹਨ ਅਤੇ ਕਿਨ੍ਹਾਂ ਕਿਨ੍ਹਾਂ ਲੋਕਾਂ ਦਾ ਅੱਤਵਾਦੀਆਂ ਨਾਲ ਸਬੰਧ ਸੀ ਤਾਂ ਕਿ ਪੰਜਾਬ ਦੇ ਲੋਕਾਂ ਦੇ ਸਾਹਮਣੇ ਸਹੀ ਤਸਵੀਰ ਆ ਸਕੇ।

**ਸ਼੍ਰੀ ਸਪੀਕਰ :** ਤੁਸੀਂ ਸਿਰਫ ਇਸ ਮਤੇ ਤੇ ਹੀ ਬੋਲੋ।

**ਸ਼੍ਰੀ ਸਤਨਾਮ ਸਿੰਘ ਕੈਂਥ :** ਮੈਂ ਉਸ ਦੇ ਨਾਲ ਹੀ ਆਪਣੀ ਗੱਲ ਨੂੰ ਜੋੜਨਾ ਚਾਹੁੰਦਾ ਹਾਂ ਜੀ। ਅਸੀਂ ਸਾਰੇ ਇਸ ਗੱਲ ਨਾਲ ਸਹਿਮਤ ਹਾਂ ਕਿ ਅੱਤਵਾਦ ਨਾਲ ਕਿਸੇ ਵੀ ਸਮੱਸਿਆ ਦਾ ਹੱਲ ਨਹੀਂ ਹੋ ਸਕਦਾ। ਲੇਕਿਨ ਇਸ ਗੱਲ ਨੂੰ ਵੀ ਧਿਆਨ ਵਿੱਚ ਰੱਖਣਾ ਚਾਹੀਦਾ ਹੈ ਕਿ ਪੰਜਾਬ ਸਰਕਾਰ ਦਾ ਇਕ ਵਜ਼ੀਰ ਹੋਵੇ—ਸਰਦਾਰ ਮਨਿੰਦਰਜੀਤ ਸਿੰਘ ਬਿੱਟਾ ਅਤੇ ਉਹ ਕਹੇ ਕਿ ਪੰਜਾਬ ਦੇ ਅੰਦਰ ਕਿਹੜੇ ਕਿਹੜੇ ਬੰਦਿਆਂ ਦੇ ਅੱਤਵਾਦ ਨਾਲ ਸਬੰਧ ਰਹੇ, ਕਿਹੜੇ ਕਿਹੜੇ ਬੰਦਿਆਂ ਨੇ ਉਸ ਨੂੰ ਸੈਕਰੀਟੇਰੀਏਟ ਦੇ ਅੰਦਰ, ਸਰਕਟ ਹਾਊਸ ਦੇ ਅੰਦਰ ਮਾਰਨ ਦੀ ਕੋਸ਼ਿਸ਼ ਕੀਤੀ। ਉਨ੍ਹਾਂ ਨੇ ਉਨ੍ਹਾਂ ਬੰਦਿਆਂ ਦੇ ਨਾਂ ਵੀ ਦੱਸੇ। ਇਹ ਗੱਲ ਵੀ ਜ਼ਿਕਰਯੋਗ ਹੈ ਕਿ ਗੌਰਮਿੰਟ ਦੀ ਤਰਫੋਂ ਇਸ ਦੀ ਕੋਈ ਕੰਟਰਾਡਿਕਸ਼ਨ ਨਹੀਂ ਆਈ। ਮੇਰੇ ਕਹਿਣ ਦਾ ਮਤਲਬ ਹੈ ਕਿ ਜਦ ਤੱਕ ਅੱਤਵਾਦ ਦੇ ਕਾਰਨਾਂ ਦਾ ਠੀਕ ਤਰੀਕੇ ਦੇ ਨਾਲ ਪਤਾ ਨਹੀਂ ਕੀਤਾ ਜਾਂਦਾ ਤਦ ਤੱਕ ਪੰਜਾਬ ਵਿਚ ਸਹੀ ਅਰਥਾਂ ਵਿਚ ਸ਼ਾਂਤੀ ਨਹੀਂ ਆ ਸਕਦੀ। ਹਾਲੇ ਵੀ ਇਥੇ ਇਹ ਪ੍ਰਭਾਵ ਦਿੱਤਾ ਜਾ ਰਿਹਾ ਹੈ ਕਿ ਆਉਣ ਵਾਲੇ ਦਿਨਾਂ ਵਿੱਚ ਅੱਤਵਾਦ ਮੁੜ ਉਭਰ ਸਕਦਾ ਹੈ। ਇਸ ਕਰਕੇ ਉਨ੍ਹਾਂ ਕਾਰਨਾਂ ਦਾ ਬੜੀ ਗੰਭੀਰਤਾ ਨਾਲ ਪਤਾ ਲਾਉਣ ਦੀ ਲੋੜ ਹੈ।

1984 ਦੇ ਰਾਇਟਸ ਦੀ ਗੱਲ ਹੈ। 10 ਸਾਲ ਬੀਤ ਜਾਣ ਦੇ ਬਾਵਜੂਦ ਇਸ ਸਬੰਧ ਵਿੱਚ ਇਫੈਕਟਿਵ ਵੇਅ ਨਾਲ ਕੋਈ ਕਾਰਵਾਈ ਨਹੀਂ ਕੀਤੀ ਗਈ। ਜਿਸ ਨੌਜਵਾਨ ਦੀ ਮਾਂ, ਭੈਣ, ਭਰਾ, ਪਿਓ ਜਾਂ ਕੋਈ ਹੋਰ ਰਿਸ਼ਤੇਦਾਰ ਇਨ੍ਹਾਂ ਦੰਗਿਆਂ ਵਿਚ ਮਾਰਿਆ ਗਿਆ ਹੈ, ਜਦ ਤੱਕ ਉਸ ਨੂੰ

[ਸ੍ਰੀ ਸਤਨਾਮ ਸਿੰਘ ਕੈਂਥ]

ਇਨਸਾਫ ਨਹੀਂ ਮਿਲਦਾ, ਉਹ ਚੈਨ ਨਾਲ ਕਿਸ ਤਰ੍ਹਾਂ ਬੈਠ ਸਕਦਾ ਹੈ। ਉਨ੍ਹਾਂ ਦੰਗਿਆਂ ਦੇ ਲਈ ਜ਼ਿੰਮੇਵਾਰ ਲੋਕਾਂ ਨੂੰ ਜਦ ਤੱਕ ਸਜ਼ਾ ਨਹੀਂ ਮਿਲਦੀ, ਤਦ ਤੱਕ ਸਥਾਈ ਸ਼ਾਂਤੀ ਕਿਸ ਤਰ੍ਹਾਂ ਸੰਭਵ ਹੈ;। ਇਸੇ ਤਰ੍ਹਾਂ ਜਦ ਤੱਕ ਪੰਜਾਬ ਅੰਦਰ ਹੋਏ ਅੱਤਵਾਦ ਦੇ ਕਾਰਣਾਂ ਦਾ ਪਤਾ ਨਹੀਂ ਲਗਾਇਆ ਜਾਂਦਾ, ਤਦ ਤੱਕ ਪੰਜਾਬ ਸਮੱਸਿਆ ਦਾ ਸਹੀ ਹੱਲ ਨਹੀਂ ਹੋ ਸਕਦਾ। ਮੈਂ ਤੁਹਾਨੂੰ ਇਕ ਤਾਜ਼ਾ ਮਿਸਾਲ ਦੇਣੀ ਚਾਹੁੰਦਾ ਹਾਂ। ਥੋੜ੍ਹੇ ਦਿਨ ਪਹਿਲਾਂ ਹੀ ਜੈਪੁਰ ਵਿਚ ਸ੍ਰੀ ਰਾਮ ਨਿਵਾਸ ਮਿਰਧਾ ਦੇ ਲੜਕੇ ਨੂੰ ਅਗਵਾ ਕੀਤਾ ਗਿਆ। ਨਵਨੀਤ ਸਿੰਘ ਨੇ ਉਸ ਨੂੰ ਅਗਵਾ ਕੀਤਾ। ਜਦ ਬਿਦਰ ਦੇ ਅੰਦਰ ਮਿਨਾਰਿਟੀ ਲੋਕਾਂ ਤੇ ਹਮਲਾ ਕੀਤਾ ਗਿਆ ਤਾਂ ਇਸ ਆਦਮੀ ਤੇ ਦਫਾ 26 ਬਣਾ ਦਿੱਤੀ ਗਈ ਅਤੇ ਉਸ ਨੂੰ ਭਗੌੜਾ ਕਰਾਰ ਦਿੱਤਾ ਗਿਆ ਜਿਸ ਦਾ ਰਿਜ਼ਲਟ ਇਹ ਨਿਕਲਿਆ ਕਿ ਉਸ ਨੂੰ ਅੱਤਵਾਦੀ ਬਣਨਾ ਪਿਆ। ਮੇਰੇ ਕਹਿਣ ਦਾ ਮਤਲਬ ਹੈ ਕਿ ਇਨ੍ਹਾਂ ਸਾਰੀਆਂ ਘਟਨਾਵਾਂ ਤੇ ਗੌਰ ਕਰਨ ਦੀ ਲੋੜ ਹੈ। ਜਿਸ ਤਰ੍ਹਾਂ ਭੈਣ ਚਾਵਲਾ ਜੀ ਨੇ ਕਿਹਾ ਹੈ, ਵਿਧਵਾਵਾਂ ਵਾਸਤੇ ਜਿਹੜੀ ਪੈਨਸ਼ਨ ਸਕੀਮ ਹੈ, ਉਸ ਵਿਚ ਬਹੁਤ ਸਾਰੇ ਲੂਪਹੋਲਜ਼ ਹਨ। ਉਨ੍ਹਾਂ ਨੂੰ ਘਰ ਬੈਠੇ ਬਿਠਾਏ ਅਤੇ ਬਗੈਰ ਨੱਠ ਭੱਜ ਤੋਂ ਇਹ ਪੈਨਸ਼ਨ ਮਿਲਣੀ ਚਾਹੀਦੀ ਹੈ। ਅੱਜ ਦੀ ਮਹਿੰਗਾਈ ਦੇ ਜ਼ਮਾਨੇ ਵਿਚ ਇਹ 1500/- ਰੁਪਏ ਦੀ ਪੈਨਸ਼ਨ ਨਾਲ ਗੁਜ਼ਾਰਾ ਨਹੀਂ ਚਲਦਾ। ਇਸ ਵਾਸਤੇ ਇਸ ਨੂੰ ਵਧਾਕੇ ਕਮ-ਅਜ਼-ਕਮ ਦੋ ਹਜ਼ਾਰ ਰੁਪਏ ਕੀਤਾ ਜਾਵੇ ਔਰ ਉਨ੍ਹਾਂ ਦੇ ਬੱਚਿਆਂ ਵਾਸਤੇ ਨੌਕਰੀਆਂ ਲਈ ਜਿਹੜਾ ਕਰਾਈਟੇਰੀਆ ਅਡਾਪਟ ਕੀਤਾ ਜਾਵੇ, ਉਸ ਲਈ ਇਸ ਗੱਲ ਨੂੰ ਐਨਸ਼ੋਰ ਕੀਤਾ ਜਾਵੇ ਕਿ ਉਨ੍ਹਾਂ ਨੂੰ ਨੌਕਰੀ ਜ਼ਰੂਰ ਮਿਲੇ ਤਾਂ ਕਿ ਜ਼ਿੰਦਗੀ ਦੇ ਵਿੱਚ ਉਹ ਇਸ ਗੱਲ ਦਾ ਅਹਿਸਾਸ ਨਾ ਕਰ ਸਕਣ ਕਿ ਸਾਡਾ ਪਿਤਾ ਜਿਸ ਤੇ ਅਸੀਂ ਡੀਪੈਂਡੈਂਟ ਸੀ ਉਹ ਇਸ ਦੌਰ ਵਿੱਚ ਗੁਜ਼ਰ ਗਿਆ ਔਰ ਦੇਸ਼ ਤੇ ਗੌਰਮਿੰਟ ਨੇ ਸਾਡੇ ਵਾਸਤੇ ਕੁਝ ਨਹੀਂ ਕੀਤਾ। ਸਾਰੀਆਂ ਸਕੀਮਾਂ ਨੂੰ ਚੰਗੀ ਤਰ੍ਹਾਂ ਇਫੈਕਟਿਵਲੀ ਇੰਪਲੀਮੈਂਟ ਕੀਤਾ ਜਾਣਾ ਚਾਹੀਦਾ ਹੈ ਔਰ ਪੰਜਾਬ ਦੇ ਵਿੱਚ ਜਿਹੜੇ ਵੀ ਲੋਕ ਮਾਰੇ ਗਏ ਹਨ ਚਾਹੇ ਉਹ ਅੱਤਵਾਦੀਆਂ ਦਾ ਹੀ ਪਰਿਵਾਰ ਕਿਉਂ ਨਾ ਹੋਵੇ ਉਨ੍ਹਾਂ ਨੂੰ ਵੀ ਇਸ ਦਾਇਰੇ ਦੇ ਵਿੱਚ ਲਿਆ ਕੇ ਰਿਲੀਫ ਦੇਣਾ ਚਾਹੀਦਾ ਹੈ। ਏਨਾਂ ਕਹਿੰਦਾ ਹੋਇਆ ਮੈਂ ਇਸ ਮਤੇ ਦੇ ਨਾਲ ਪ੍ਰੋੜਤਾ ਕਰਦਾ ਹਾਂ, ਸਹਿਮਤੀ ਪ੍ਰਗਟਾਉਂਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਇਸ ਅਧੀਨ ਜਿੰਨੀਆਂ ਵੀ ਸਕੀਮਾਂ ਹਨ, ਉਨ੍ਹਾਂ ਨੂੰ ਇਫੈਕਟਿਵ ਢੰਗ ਨਾਲ ਇੰਪਲੀਮੈਂਟ ਕਰਨਾ ਚਾਹੀਦਾ ਹੈ।

**ਸਰਦਾਰ ਜਗਤਾਰ ਸਿੰਘ ਮੁਲਤਾਨੀ (ਭੁਲੱਥ)**: ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਰਦਾਰ ਸਾਧੂ ਸਿੰਘ ਜੀ, ਐਮ.ਐਲ.ਏ. ਅਮਲੋਹ ਜਿਨ੍ਹਾਂ ਨੇ ਕਿ ਇਹ ਮਤਾ ਪੇਸ਼ ਕੀਤਾ ਹੈ ਉਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਇਸ ਮਤੇ ਦੀ ਪੁਰਜ਼ੋਰ ਸ਼ਬਦਾਂ ਦੇ ਵਿੱਚ ਪ੍ਰੋੜਤਾ ਕਰਨ ਲਈ ਖੜ੍ਹਾ ਹੋਇਆ ਹਾਂ। ਸਪੀਕਰ ਸਾਹਿਬ, ਪਿਛਲੇ 10-12 ਸਾਲ ਪੰਜਾਬ ਇਕ ਅੱਗ ਦੀ ਭੱਠੀ ਦੇ ਵਿੱਚ ਹੀ ਝੁਲਸਦਾ ਰਿਹਾ। ਇੰਨੇ ਸਾਲਾਂ ਦੇ ਦੌਰਾਨ ਪੰਜਾਬ ਦੇ ਵਿੱਚ ਸਾਰੇ ਹੀ ਪੰਜਾਬੀਆਂ ਦਾ ਬਹੁਤ ਭਾਰੀ ਨੁਕਸਾਨ ਹੋਇਆ, ਜਾਨੀ ਨੁਕਸਾਨ ਹੋਇਆ, ਮਾਲੀ ਨੁਕਸਾਨ ਹੋਇਆ, ਜਾਇਦਾਦ ਦਾ ਨੁਕਸਾਨ ਹੋਇਆ ਔਰ ਇਸ ਨੁਕਸਾਨ ਨੂੰ ਪੂਰਾ

ਕਰਨ ਵਾਸਤੇ ਜੋ ਥੋੜਾ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਚੁੱਕਿਆ ਹੈ, ਮੈਂ ਉਸਦੀ ਪੁਰਜ਼ੋਰ ਪਰਸ਼ੰਸਾ ਕਰਦਾ ਹਾਂ ਜੋ ਲੋਕ ਇਸ ਦੌਰ ਵਿਚ ਮਾਰੇ ਗਏ, ਇਸ ਦੇ ਬਾਰੇ ਡੀਟੇਲ ਦੇ ਵਿੱਚ ਪਹਿਲਾਂ ਹੀ ਬੜੀਆਂ ਗੱਲਾਂ ਹੋ ਚੁੱਕੀਆਂ ਹਨ। ਮੈਂ ਹੁਣ ਇਨ੍ਹਾਂ ਨੂੰ ਰਿਪੀਟ ਨਹੀਂ ਕਰਨਾ ਚਾਹੁੰਦਾ। ਜਿਸ ਤਰ੍ਹਾਂ ਪੈਨਸ਼ਨ ਦੇਣਾ ਜਾਂ ਜੇਕਰ ਕੋਈ ਪਰਿਵਾਰ ਦਾ ਮੁਖੀਆ ਮਾਰਿਆ ਗਿਆ ਹੈ ਤਾਂ ਉਸਦੇ ਸਕੂਲ ਗੋਇੰਗ ਬੱਚਿਆਂ ਨੂੰ 300/- ਰੁਪਏ ਔਰ ਜੇਕਰ ਉਹ ਕਾਲਜ ਗੋਇੰਗ ਹੈ ਤਾਂ ਉਸ ਨੂੰ 500/- ਰੁਪਏ ਅਤੇ ਫੈਮਿਲੀ ਦੇ ਮੁਖੀ ਦੇ ਮਾਰੇ ਜਾਣ ਦੀ ਸੂਰਤ ਵਿੱਚ ਉਸਦੇ ਲੀਗਲ ਹੇਅਰ ਨੂੰ 50,000/- ਰੁਪਏ ਪਹਿਲਾਂ ਰਿਲੀਫ ਦਿਤਾ ਜਾਂਦਾ ਸੀ, ਹੁਣ ਉਹ ਵਧਾ ਕੇ ਇਕ ਲੱਖ ਰੁਪਿਆ ਕਰ ਦਿੱਤਾ ਹੈ, ਇਹ ਇਕ ਬਹੁਤ ਹੀ ਚੰਗਾ ਅਤੇ ਸੁਚੱਜਾ ਕਦਮ ਹੈ। ਇਹ ਜਿਹੜਾ ਕੰਮ ਹੈ ਇਸ ਨੂੰ ਹੋਰ ਅੱਗੇ ਕਰਨ ਵਾਸਤੇ, ਇਸ ਦੀ ਹੋਰ ਪ੍ਰੋੜਤਾ ਕਰਨ ਵਾਸਤੇ ਇਹ ਮਤਾ ਪੇਸ਼ ਕੀਤਾ ਗਿਆ ਹੈ। ਸਪੀਕਰ ਸਾਹਿਬ, ਮੈਂ ਇਸ ਮਤੇ ਦੀ ਪੁਰਜ਼ੋਰ ਪਰੋੜਤਾ ਕਰਦਾ ਹਾਂ। ਹੁਣੇ ਹੁਣੇ ਸਦਨ ਦੇ ਵਿੱਚ ਕੁਝ ਮੈਂਬਰ ਸਾਹਿਬਾਨ ਨੇ ਗੱਲਾਂ ਕੀਤੀਆਂ ਹਨ ਜਿਸ ਦੇ ਵਿੱਚ ਕਿਸੇ ਇਕ ਵਿਅਕਤੀ ਤੇ ਅਟੈਕ ਕਰਨ ਦੀ ਕੋਸ਼ਿਸ਼ ਕੀਤੀ ਗਈ ਜਿਹੜੀ ਕਿ ਇਸ ਹਾਊਸ ਦੀ ਮਾਣ ਮਰਯਾਦਾ ਦੇ ਮੁਤਾਬਿਕ ਠੀਕ ਨਹੀਂ। ਜਿਹੜੇ ਲੋਕ ਮਾਰੇ ਗਏ ਹਨ, ਇਸ ਵਿੱਚ ਕੋਈ ਸ਼ੱਕ ਨਹੀਂ ਇਸ ਗੱਲ ਵਿੱਚ ਕੋਈ ਦੋ ਰਾਵਾਂ ਨਹੀਂ ਕਿ ਬਹੁਤ ਭਾਰੀ ਗਿਣਤੀ ਦੇ ਵਿੱਚ ਕਾਂਗਰਸ ਪਾਰਟੀ ਦੇ ਲੋਕ ਮਾਰੇ ਗਏ। ਕੁਝ ਲੋਕ ਅਕਾਲੀ ਪਾਰਟੀ ਦੇ ਵੀ ਮਾਰੇ ਗਏ। ਸਰਦਾਰ ਹਰਜਿੰਦਰ ਸਿੰਘ, ਮੈਂਬਰ, ਐਸ.ਜੀ.ਪੀ.ਸੀ. ਜੋ ਕਿ ਮੇਰੇ ਨਾਲ ਹੀ ਐਸ.ਜੀ.ਪੀ.ਸੀ. ਦੇ ਮੈਂਬਰ ਸਨ, ਸਰਦਾਰ ਸ਼ਿਵ ਸਿੰਘ ਬੇਲਾ ਜੋ ਕਿ 10-12 ਸਾਲ ਸ਼੍ਰੋਮਣੀ ਕਮੇਟੀ ਦੇ ਮੈਂਬਰ ਰਹੇ ਉਹ ਵੀ ਮਾਰੇ ਗਏ, ਇਸ ਵਿੱਚ ਸ਼ੱਕ ਵਾਲੀ ਗੱਲ ਨਹੀਂ। ਲੇਕਿਨ ਇਸ ਗੱਲ ਤੋਂ ਕੁੜੱਤਣ ਕਿਉਂ ਪੈਦਾ ਕਰੀਏ ਕਿ ਜਿਹੜੀ ਇਹ ਪਾਲਿਸੀ ਬਣਾਈ ਹੈ ਰਿਲੀਫ ਐਂਡ ਰੀਸੈਟਲਮੈਂਟ ਦੀ, ਇਸਦੇ ਵਿੱਚ ਡਾਕਟਰ ਰਤਨ ਸਿੰਘ ਜੋ ਬੋਲੇ ਹਨ, ਉਹ ਪਹਿਲੀ ਵਾਰੀ ਬੋਲੇ ਹਨ, ਅੱਗੇ ਵੀ ਉਹ ਪੰਜਾਬ ਅਸੈਂਬਲੀ ਦੇ ਵਿੱਚ 1985-1987 ਤੱਕ ਰਹੇ ਹਨ ਉਹ ਅੱਜ ਬਹੁਤ ਹੀ ਰੋਸ਼ ਬੋਲੇ ਹਨ ਜਿਸ ਦੇ ਨਾਲ ਕਿ ਬਾਕੀ ਮੈਂਬਰਾਂ ਦੇ ਮਨ ਵਿੱਚ ਕੁੜੱਤਣ ਪੈਦਾ ਹੁੰਦੀ ਸੀ। ਸਰਦਾਰ ਗੁਲਜ਼ਾਰ ਸਿੰਘ ਜੀ ਖੜ੍ਹੇ ਹੁੰਦੇ ਸਨ, ਚੌਧਰੀ ਸੰਤੋਖ ਸਿੰਘ ਜੀ ਖੜੇ ਹੁੰਦੇ ਸਨ ਅਤੇ ਹੋਰ ਮੈਂਬਰ ਸਾਹਿਬਾਨ ਵੀ ਗੱਲਾਂ ਕਰ ਰਹੇ ਸਨ ਅਸੀਂ ਇਸ ਮਾਹੌਲ ਦੇ ਵਿੱਚ ਇਕੱਠੇ ਹੋਏ ਹਾਂ ਅਤੇ ਇਸ ਕੰਮ ਲਈ ਜਿੰਨੇ ਹੋਰ ਵਧੀਆ ਸਟੈਪ ਚੁਕੇ ਜਾ ਸਕਦੇ ਹਨ ਚੁੱਕੇ ਜਾਣ।

ਸਪੀਕਰ ਸਾਹਿਬ, ਜਿਹੜੇ 1984 ਦੇ ਦੰਗੇ ਹੋਏ, ਉਹ ਵੀ ਗਲਤ ਹੋਏ। ਉਸ ਤੋਂ ਬਾਅਦ ਜਿਹੜੇ 1992 ਵਿੱਚ ਹੋਏ, ਅਸੀਂ ਉਨ੍ਹਾਂ ਦੀ ਵੀ ਨਿੰਦਾ ਕੀਤੀ (ਟਰੇਜ਼ਰੀ ਬੈਂਚਾਂ ਵੱਲੋਂ ਥੰਪਿੰਗ)। ਦੰਗੇ ਭਾਵੇਂ ਕਿਸੇ ਵੀ ਹਿੱਸੇ ਵਿੱਚ ਹੋਣ, ਭਾਵੇਂ ਉਹ ਬੰਬਈ ਵਿੱਚ ਹੋਣ ਜਾਂ ਕਾਨਪੁਰ ਵਿੱਚ, ਅੰਮ੍ਰਿਤਸਰ ਵਿੱਚ ਹੋਣ ਜਾਂ ਕਪੂਰਥਲੇ ਵਿੱਚ ਭਾਵੇਂ ਕਿਤੇ ਵੀ ਹੋਣ, ਉਨ੍ਹਾਂ ਸਾਰਿਆਂ ਦੀ ਅਸੀਂ ਨਿੰਦਾ ਕਰਦੇ ਹਾਂ। ਕੁਝ ਲੋਕਾਂ ਵੱਲੋਂ ਸ਼ੈਤਾਨਾਂ ਨੂੰ ਉਕਸਾਇਆ ਜਾਂਦਾ ਹੈ। ਪਰ ਜਿਹੜੀਆਂ ਸਿਆਣੀਆਂ ਤੇ

[ਸਰਦਾਰ ਜਗਤਾਰ ਸਿੰਘ ਮੁਲਤਾਨੀ]

ਸੋਹਣੀਆਂ ਕੌਮਾਂ ਹੁੰਦੀਆਂ ਹਨ, ਉਹ ਬੜਾ ਸੋਚ ਕੇ ਤੇ ਵਿਚਾਰ ਕੇ ਚਲਦੀਆਂ ਹਨ। ਮੈਂ ਸਮਝਦਾ ਹਾਂ ਕਿ ਹਿੰਦੁਸਤਾਨ ਅੰਦਰ ਪਿਛਲੇ 5-7 ਸਾਲਾਂ ਤੋਂ ਕਿੰਨੀ ਤਰੱਕੀ ਹੋ ਰਹੀ ਹੈ। ਸਾਡਾ ਮੁਲਕ ਇਲੈਕਟਰਾਨਿਕਸ ਵਿੱਚ ਕਿੰਨਾ ਅੱਗੇ ਜਾ ਰਿਹਾ ਹੈ, ਇੰਡਸਟਰੀ ਵਿੱਚ ਕਿੰਨਾ ਅਗੇ ਜਾ ਰਿਹਾ ਹੈ। ਸਾਡੇ ਦੇਸ਼ ਦਾ ਫਾਈਨਾਂਸ ਕਿੰਨਾ ਠੀਕ ਹੋਇਆ ਹੈ ਜਿਹੜਾ ਕਿ ਪਹਿਲਾਂ ਸ਼੍ਰੀ ਚੰਦਰ ਸ਼ੇਖਰ ਦੇ ਵੇਲੇ ਕਿੰਨਾ ਖਰਾਬ ਹੋ ਚੁੱਕਾ ਸੀ। ਸਾਨੂੰ ਇਨ੍ਹਾਂ ਗੱਲਾਂ ਨੂੰ ਐਪਰੀਸ਼ੀਏਟ ਕਰਨਾ ਚਾਹੀਦਾ ਹੈ ਅਤੇ ਹੋਰ ਅੱਛੇ ਕਦਮ ਚੁੱਕੇ ਜਾਣੇ ਚਾਹੀਦੇ ਹਨ। ਮੇਰੇ ਵੀਰ ਸਰਦਾਰ ਸਾਧੂ ਸਿੰਘ ਜੀ ਖੁਦ ਬੈਕਵਰਡ ਕਲਾਸ ਨਾਲ ਸਬੰਧਤ ਹਨ। ਸਪੀਕਰ ਸਾਹਿਬ ਇਹ ਜਿਹੜਾ ਅੱਤਵਾਦ ਹੈ ਇਸ ਨੇ ਦਰਿਆਵਾਂ ਦੇ ਕਿਨਾਰਿਆਂ ਤੇ ਵਸਦੇ ਲੋਕਾਂ ਦਾ ਜ਼ਿਆਦਾ ਨੁਕਸਾਨ ਕੀਤਾ ਹੈ। ਉਨ੍ਹਾਂ ਲੋਕਾਂ ਦਾ ਜਿਨ੍ਹਾਂ ਨੇ ਬੇਟ ਅਤੇ ਬੈਕਵਰਡ ਏਰੀਆ ਨੂੰ ਰਿਵਰ ਬੈਲਟਾਂ ਨੂੰ ਆਬਾਦ ਕੀਤਾ, ਬੜੀਆਂ ਮੁਸ਼ਕਲਾਂ ਝੱਲੀਆਂ ਬੰਜਰ ਜ਼ਮੀਨਾਂ ਨੂੰ ਵਾਹੀਯੋਗ ਬਣਾਇਆ। ਉਨ੍ਹਾਂ ਲੋਕਾਂ ਦਾ ਅੱਤਵਾਦ ਨੇ ਸੱਭ ਤੋਂ ਜ਼ਿਆਦਾ ਨੁਕਸਾਨ ਕੀਤਾ। ਗਰੀਬ ਲੋਕਾਂ ਨੇ ਆਪਣੇ ਪੇਟ ਦੀ ਉਪਜੀਵਕਾ ਵਾਸਤੇ ਉਨ੍ਹਾਂ ਦਰਿਆਵਾਂ ਤੇ ਆਪਣੀਆਂ ਜ਼ਮੀਨਾਂ ਨੂੰ ਮਿਹਨਤ ਨਾਲ ਆਬਾਦ ਕੀਤਾ ਪਰ ਅੱਤਵਾਦ ਉਨ੍ਹਾਂ ਕਿਨਾਰਿਆਂ ਤੇ ਹੀ ਜ਼ਿਆਦਾ ਫੈਲਿਆ। ਅੰਮ੍ਰਿਤਸਰ ਤੇ ਕਪੂਰਥਲੇ ਦੇ ਰਸਤੇ ਜ਼ਿਆਦਾ ਆਵਾਜਾਈ ਹੁੰਦੀ ਸੀ ਉਥੇ ਵੀ ਕਾਫੀ ਨੁਕਸਾਨ ਹੁੰਦਾ ਸੀ। ਜਿਹੜੇ ਇਸ ਮਿੱਠੀ ਜੰਗ ਵਿੱਚ ਪਿਛਲੇ 10 ਸਾਲਾਂ ਤੋਂ ਚਲਦੇ ਰਹੇ ਉਹੀ ਇਸ ਜੰਗ ਦੀ ਭੇਂਟ ਚੜੇ। 25-30 ਹਜ਼ਾਰ ਬੰਦੇ ਮਰਵਾਉਣ ਤੋਂ ਬਾਅਦ ਕਈ ਸਿਆਸੀ ਪਾਰਟੀਆਂ ਨੂੰ ਸੋਚ ਆਈ ਕਿ ਜਿਹੜਾ ਕੰਮ ਉਹ ਸਾਲ 1980-1981 ਤੇ 1982 ਤੋਂ ਸ਼ੁਰੂ ਕਰਦੇ ਚਲੇ ਆ ਰਹੇ ਹਨ, ਉਹ ਬਿਲਕੁਲ ਗਲਤ ਕੰਮ ਸੀ ਅਤੇ ਉਹ ਗਲਤ ਕੰਮ ਕਰਦੇ ਰਹੇ ਹਨ। ਕਿਉਂਕਿ ਜਦੋਂ ਆਪਣੇ ਘਰ ਲਗਦੀ ਹੈ ਤਾਂ ਉਸ ਨੂੰ ਅੱਗ ਕਹਿੰਦੇ ਹਨ ਅਤੇ ਜਦੋਂ ਦੂਸਰੇ ਦੇ ਘਰ ਲੱਗੀ ਹੋਵੇ ਤਾਂ ਉਸਨੂੰ ਬਸੰਤਰ ਕਹਿੰਦੇ ਹਨ। ਅਜਿਹੇ ਲੋਕਾਂ ਨੇ ਆਪਣੇ ਲੀਡਰਾਂ ਨੂੰ ਵੀ ਨਹੀਂ ਬਖਸ਼ਿਆ। ਉਹ ਲੋਕ ਜਿਹੜੇ 50-50 ਜਾਂ 100-100 ਕਤਲਾਂ ਦੇ ਜ਼ਿੰਮੇਵਾਰ ਸਨ, ਇਹ ਕੁਝ ਲੀਡਰ ਲੋਕ ਉਨ੍ਹਾਂ ਦੇ ਭੋਗਾਂ ਵਿੱਚ ਸ਼ਾਮਲ ਹੁੰਦੇ ਰਹੇ, ਉਨ੍ਹਾਂ ਨੂੰ ਸ਼ਹੀਦ ਕਹਿੰਦੇ ਰਹੇ। ਹੁਣ ਉਨ੍ਹਾਂ ਨੂੰ ਸੋਚ ਆ ਰਹੀ ਹੈ ਕਿ ਉਹ ਤਾਂ ਗਲਤ ਕੰਮ ਕਰਦੇ ਰਹੇ ਹਨ। ਇਸ ਕਰਕੇ ਮੈਂ ਸਮਝਦਾ ਹਾਂ ਕਿ ਪੰਜਾਬ ਵਿੱਚ ਅਕਾਲੀ ਪਾਰਟੀ ਦੇ ਲੀਡਰਾਂ ਵਿੱਚ ਮਾਡਰਨ ਵਿਚਾਰਧਾਰਾ, ਨਰਮ ਵਿਚਾਰ-ਧਾਰਾ, ਗਰਮ ਵਿਚਾਰਧਾਰਾ ਇਨ੍ਹਾਂ ਸਾਰਿਆਂ ਨੂੰ ਇਹੋ ਸੋਚ ਆ ਰਹੀ ਹੈ ਕਿ ਜਿਹੜੇ ਸਟੈਪਸ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਚੁੱਕੇ ਹਨ ਉਹ ਬੜੇ ਹੀ ਸਰਾਹਨਾਯੋਗ ਹਨ। ਇਹ ਜਿੰਨੇ ਕਦਮ ਹਨ ਜਿਵੇਂ ਕਿ ਭੈਣ ਲਕਸ਼ਮੀ ਕਾਂਤਾ ਚਾਵਲਾ ਜੀ ਨੇ ਪੈਨਸ਼ਨ ਬਾਰੇ ਕਿਹਾ ਹੈ ਜਿੰਨੀਆਂ ਵੀ ਸੁਜੈਸ਼ਨ ਤੇ ਚੰਗੀਆਂ ਗੱਲਾਂ ਲਾਗੂ ਕਰਾਂਗੇ, ਉਤਨੀ ਹੀ ਭਲੇ ਵਾਲੀ ਗੱਲ ਹੋਵੇਗੀ। ਮੈਂ ਸਮਝਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਨੇ ਅਨੇਕਾਂ ਭਲੇ ਦੇ ਕਦਮ ਚੁੱਕੇ ਹਨ ਜਿਹੜੇ ਕਿ ਬੜੀ ਤੇਜ਼ੀ ਨਾਲ ਅੱਗੇ ਵੱਧ ਰਹੇ ਹਨ। ਇਸ ਵਾਰੀ ਇਸ ਕੰਮ ਲਈ ਤਕਰੀਬਨ 43 ਕਰੋੜ ਰੁਪਏ ਰੱਖੇ ਹਨ। ਜਿਹੜੇ ਪਹਿਲਾਂ ਇਕ ਵਿਕਟਮ ਨੂੰ ਰਿਲੀਫ ਵਜੋਂ 50 ਹਜ਼ਾਰ ਰੁਪਏ ਦਿੱਤੇ ਜਾਂਦੇ ਸਨ, ਉਹ ਹੁਣ

ਵਧਾ ਕੇ ਇਕ ਲੱਖ ਰੁਪਏ ਕਰ ਦਿੱਤੇ ਗਏ ਹਨ। ਮੈਂ ਆਪਣੇ ਮਾਨਯੋਗ ਸਾਥੀ ਮੈਂਬਰ ਡਾਕਟਰ ਰਤਨ ਸਿੰਘ ਜੀ ਨੂੰ ਅਤੇ ਸ੍ਰੀ ਵਿਜੇ ਕੁਮਾਰ ਸ਼ਾਥੀ ਜੀ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਇਸ ਕੰਮ ਵਾਸਤੇ ਸਰਕਾਰ ਨੇ 43 ਕਰੋੜ ਰੁਪਏ ਰੱਖੇ ਹਨ। ਇਸ ਦਾ ਬਰਡਨ ਪੰਜਾਬ ਸਰਕਾਰ ਨੇ ਹੋਰ ਚੁਕਿਆ ਹੈ। ਸਾਡੀ ਧਰਤੀ ਗੁਰੂਆਂ ਤੇ ਪੀਰਾਂ ਦੀ ਧਰਤੀ ਹੈ ਅਤੇ ਅਸੀਂ ਉਨ੍ਹਾਂ ਦਾ ਸੰਦੇਸ਼ ਲੈ ਕੇ ਚਲਦੇ ਹਾਂ। ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ' ਅਤੇ ਜਿਸ ਤਰ੍ਹਾਂ ਭਾਈ ਘਨੱਈਆ ਜੀ ਜੰਗ ਵਿੱਚ ਜ਼ਖਮੀ ਹੋਏ ਦੁਸ਼ਮਣਾਂ ਨੂੰ ਵੀ ਮਰਹਮ ਪੱਟੀ ਕਰਦੇ ਸਨ, ਅਸੀਂ ਵੀ ਸਾਰੇ ਉਨ੍ਹਾਂ ਵਾਂਗ ਕੰਮ ਕਰੀਏ। ਮੈਂ, ਸਪੀਕਰ ਸਾਹਿਬ, ਜਿਹੜਾ ਰੇਜ਼ੋਲਿਊਸ਼ਨ ਸਰਦਾਰ ਸਾਧੂ ਸਿੰਘ, ਐਮ.ਐਲ.ਏ. ਜੀ ਨੇ ਉਨ੍ਹਾਂ ਲੋਕਾਂ ਦੀ ਬਿਹਤਰੀ ਵਾਸਤੇ ਰੱਖਿਆ ਹੈ, ਉਸ ਦੇ ਵਿੱਚ ਹੋਰ ਜਿੰਨੇ ਵੀ ਵੱਧ ਤੋਂ ਵੱਧ ਕਦਮ ਚੁੱਕੇ ਜਾਣ, ਉਹ ਥੋੜ੍ਹੇ ਹਨ।

ਸਾਡੇ ਕਪੂਰਥਲਾ ਜ਼ਿਲ੍ਹੇ ਦੇ ਸਰਦਾਰ ਗੁਲਜ਼ਾਰ ਸਿੰਘ ਜੀ, ਐਮ.ਐਲ.ਏ. ਜਿਨ੍ਹਾਂ ਦੇ ਪਿਤਾ ਸਰਦਾਰ ਪ੍ਰੀਤਮ ਸਿੰਘ ਜੀ ਜੋ ਕਿ ਫਰੀਡਮ ਫਾਈਟਰ ਸਨ, ਉਹ ਮਾਰੇ ਗਏ, ਬੜਾ ਨੁਕਸਾਨ ਹੋਇਆ। ਜੱਥੇਦਾਰ ਉਜਾਗਰ ਸਿੰਘ, ਸਰਪੰਚ, ਸਰਦਾਰ ਸੁਰਜੀਤ ਸਿੰਘ ਦੇਗੋਵਾਲ, ਉਹ ਵੀ ਮਾਰੇ ਗਏ। ਡਾਕਟਰ ਸਾਹਿਬ ਉਥੇ ਰਹਿੰਦੇ ਰਹੇ ਹਨ। ਹੋਰ ਵੀ ਬਹੁਤ ਸਾਰੇ ਵਿਅਕਤੀ ਮਾਰੇ ਗਏ। ਸਰਦਾਰ ਪ੍ਰਤਾਪ ਸਿੰਘ ਜੀ ਬਾਜਵਾ, ਜੋ ਇੱਥੇ ਬੈਠੇ ਹਨ, ਇਨ੍ਹਾਂ ਦੇ ਪਿਤਾ ਸਰਦਾਰ ਸਤਨਾਮ ਸਿੰਘ ਜੀ ਮਾਰੇ ਗਏ। ਸ੍ਰੀ ਰਾਕੇਸ਼ ਪਾਂਡੇ ਜੀ ਦੇ ਪਿਤਾ ਸ੍ਰੀ ਜੋਗਿੰਦਰ ਪਾਲ ਪਾਂਡੇ ਮਾਰੇ ਗਏ। ਸਪੀਕਰ ਸਾਹਿਬ, ਗਿਣਨ ਲੱਗੀਏ ਤਾਂ ਬੜੀ ਵੱਡੀ ਲਿਸਟ ਬਣ ਜਾਵੇਗੀ। ਅਸੀਂ ਇਨ੍ਹਾਂ ਦੀ ਸੁਵਿਧਾ ਵਾਸਤੇ ਜਿੰਨੇ ਵੀ ਕਦਮ ਚੁਕਾਂਗੇ, ਉਨੀਆਂ ਹੀ ਪਰਮਾਤਮਾ ਦੀਆਂ ਖੁਸ਼ੀਆਂ ਪ੍ਰਾਪਤ ਕਰਾਂਗੇ। ਇਸ ਤੋਂ ਇਲਾਵਾ ਕਈ ਕੇਸ ਐਸੇ ਹਨ ਜਿੱਥੇ ਪਹਿਲਾਂ ਬਾਪ ਮਾਰਿਆ ਗਿਆ, ਫਿਰ ਪੁੱਤਰ ਮਾਰਿਆ ਗਿਆ। ਜੱਥੇਦਾਰ ਉਜਾਗਰ ਸਿੰਘ ਜੋ ਡੱਟ ਕੇ ਬੋਲਦਾ ਸੀ, ਉਸ ਤੇ ਪਹਿਲਾਂ ਅਟੈਕ ਹੋਇਆ, ਉਹ ਮਾਰਿਆ ਗਿਆ। ਫਿਰ ਉਸ ਦਾ ਲੜਕਾ ਮਾਰਿਆ ਗਿਆ। ਇੱਥੇ ਇਹ ਕੰਪਲੀਕੇਸ਼ਨਜ਼ ਆਉਂਦੀਆਂ ਹਨ ਕਿ ਬੈਨੀਫਿਟਸ ਕਿਸ ਨੂੰ ਦੇਣੇ ਚਾਹੀਦੇ ਹਨ। ਮੈਂ ਸਮਝਦਾ ਹਾਂ ਕਿ ਜੇ ਪੋਤਰਾ ਹੈ ਤਾਂ ਉਸ ਨੂੰ ਮਿਲਣ ਜਾਂ ਫਿਰ ਘਰ ਦੇ ਕਿਸੇ ਜੀਅ ਨੂੰ। ਇਸ ਤੋਂ ਇਲਾਵਾ ਨੌਕਰੀਆਂ ਵਿਚ ਅਤੇ ਹੋਰ ਥਾਵਾਂ ਤੇ ਵੀ ਇਨ੍ਹਾਂ ਨੂੰ ਪ੍ਰਾਇਰਟੀ ਦਿੱਤੀ ਜਾਵੇ। ਵੈਸੇ ਤਾਂ ਇਨ੍ਹਾਂ ਨੂੰ ਸਮਾਜ ਵਿਚ ਬਰਾਬਰ ਦਰਜਾ ਦੇਣ ਲਈ ਸਰਕਾਰ ਲੱਗੀ ਹੋਈ ਹੈ। ਇਸ ਲਈ ਇਨ੍ਹਾਂ ਨੂੰ ਵੱਧ ਤੋਂ ਵੱਧ ਸਹੂਲਤਾਂ ਦੇ ਕੇ, ਇਨ੍ਹਾਂ ਨੂੰ ਨੌਕਰੀਆਂ ਦੇ ਕੇ, ਇਨ੍ਹਾਂ ਦੇ ਬੱਚਿਆਂ ਦੀ ਪੜ੍ਹਾਈ ਦਾ ਖਿਆਲ ਰੱਖਣ ਵਰਗੇ ਵੱਧ ਤੋਂ ਵੱਧ ਕਾਰਜ ਸਿਰੇ ਚੜ੍ਹਾਉਣੇ ਚਾਹੀਦੇ ਹਨ। ਇਨ੍ਹਾਂ ਲਫਜ਼ਾਂ ਨਾਲ ਮੈਂ ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਤੇ ਬੋਲਣ ਦਾ ਮੌਕਾ ਦਿੱਤਾ।

**ਕਾਮਰੇਡ ਤਰਸੇਮ ਜੋਧਾਂ (ਕਿਲਾ ਰਾਏਪੁਰ):** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਅਹਿਮ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਆਪਾਂ ਸਾਰੇ

[ਕਾਮਰੇਡ ਤਰਸੇਮ ਜੋਧਾਂ]

ਜਾਣਦੇ ਹਾਂ ਕਿ ਜੋ ਅੱਤਵਾਦ ਪੰਜਾਬ ਵਿੱਚ ਫੈਲਿਆ ਹੈ, ਉਸ ਵਿੱਚ ਸਾਨੂੰ ਸਾਰਿਆਂ ਨੂੰ ਬਹੁਤ ਵੱਡੀ ਕੀਮਤ ਚੁਕਾਉਣੀ ਪਈ। ਪੱਚੀ ਹਜ਼ਾਰ ਤੋਂ ਉਪਰ ਸਾਡੇ ਪੰਜਾਬ ਦੇ ਲੋਕ ਆਪਣੀ ਜਾਨ ਤੋਂ ਹੱਥ ਧੋ ਬੈਠੇ। ਪਰਿਵਾਰ ਦੇ ਪਰਿਵਾਰ ਉਜੜ ਗਏ, ਮਾਰ ਦਿੱਤੇ ਗਏ। ਪੁਲਿਸ ਦੇ ਇੱਕ ਤਕੜੇ ਹਿੱਸੇ ਨੇ ਬੜੀ ਵੱਡੀ ਕੁਰਬਾਨੀ ਕੀਤੀ, ਆਪਣੇ ਪਰਿਵਾਰ ਗਵਾਏ। ਪੁਲੀਟੀਕਲ ਪਾਰਟੀਆਂ, ਖਾਸ ਕਰਕੇ ਜਿਹੜੀਆਂ ਅੱਤਵਾਦ ਦੀ ਲੜਾਈ ਵਿਚ ਮੂਹਰੇ ਸਨ, ਉਨ੍ਹਾਂ ਦੇ ਉਚ ਕੋਟੀ ਦੇ ਸੁਤੰਤਰਤਾ ਸੈਲਾਨੀਆਂ ਨੇ ਕੁਰਬਾਨੀਆਂ ਦਿੱਤੀਆਂ। ਪੰਜਾਬ ਸਰਕਾਰ ਨੇ ਜੋ ਟੈਰੋਰਿਸਟ ਅਫੈਕਟਿਡ ਫੈਮਿਲੀਜ਼ ਲਈ ਦਿੱਤਾ, ਅਸੀਂ ਉਸ ਦਾ ਸਮਰਥਨ ਕਰਦੇ ਹਾਂ ਪਰ ਕੁਝ ਕਮੀਆਂ-ਪੇਸ਼ੀਆਂ ਰਹਿ ਗਈਆਂ ਹਨ। ਇਸ ਮਤੇ ਵਿੱਚ ਕੁਝ ਲੋਕ ਛੱਡ ਦਿੱਤੇ ਗਏ ਹਨ। ਮੈਂ ਬੇਨਤੀ ਕਰਾਂਗਾ ਕਿ ਭਾਵੇਂ ਬੰਦਾ ਦਿੱਲੀ ਵਿੱਚ ਮਰਦਾ ਹੈ, ਪੰਜਾਬ ਵਿੱਚ ਮਰਦਾ ਹੈ ਜਾਂ ਯੂ.ਪੀ. ਵਿੱਚ ਮਰਦਾ ਹੈ, ਮਰਨ ਵਾਲਾ ਕੋਈ ਵੀ ਹੋਵੇ, ਭਾਵੇਂ ਦਾੜ੍ਹੀ-ਕੇਸ ਵਾਲਾ ਹੋਵੇ, ਤਿਲਕ ਲਗਾਉਣ ਵਾਲਾ ਹੋਵੇ ਜਾਂ ਮਸਜਿਦ ਜਾਣ ਵਾਲਾ ਹੋਵੇ, ਸਾਰਿਆਂ ਨੂੰ ਬਰਾਬਰ ਮੁਆਵਜ਼ਾ ਮਿਲਣਾ ਚਾਹੀਦਾ ਹੈ। ਇਸ ਦੇ ਇਲਾਵਾ, ਜੋ ਪੈਨਸ਼ਨ ਟੈਰੋਰਿਸਟ ਅਫੈਕਟਿਡ ਫੈਮਿਲੀਜ਼ ਦੀਆਂ ਵਿਧਵਾਵਾਂ ਨੂੰ ਮਿਲਦੀ ਹੈ, ਉਸ ਵਿੱਚ ਵਾਧਾ ਕੀਤਾ ਜਾਵੇ ਔਰ ਮਹਿੰਗਾਈ ਦੇ ਅਨੁਸਾਰ ਫੰਡ ਵਧਾਇਆ ਜਾਵੇ। ਇਨ੍ਹਾਂ ਨੂੰ ਪੈਨਸ਼ਨ ਲੈਣ ਵੇਲੇ ਕੋਈ ਔਕੜ ਨਾ ਆਵੇ ਔਰ ਰਕਮ ਇਨ੍ਹਾਂ ਦੇ ਖਾਤੇ ਵਿੱਚ ਜਮ੍ਹਾਂ ਹੋਵੇ। ਜਿਹੜਾ ਮੁਆਵਜ਼ਾ 50,000/- ਰੁਪਏ ਤੋਂ ਇੱਕਲੱਖ ਰੁਪਏ ਕੀਤਾ ਗਿਆ ਹੈ, ਉਹ ਸਾਰਿਆਂ ਨੂੰ ਦਿੱਤਾ ਜਾਣਾ ਚਾਹੀਦਾ ਹੈ। ਜਿਸ ਪਰਿਵਾਰ ਵਿਚੋਂ ਕੋਈ ਸੱਜਣ ਮਾਰਿਆ ਗਿਆ ਹੈ, ਜੇ ਉਹ ਸ਼ਾਦੀ-ਸ਼ੁਦਾ ਨਹੀਂ ਤਾਂ ਉਸ ਦਾ ਲਾਭ ਉਸ ਦੇ ਪਰਵਾਰ ਦੇ ਮੈਂਬਰਾਂ ਨੂੰ ਮਿਲਣਾ ਚਾਹੀਦਾ ਹੈ। ਚਾਹੇ ਉਹ ਭਰਾ ਹੈ, ਚਾਹੇ ਪਿਤਾ ਹੈ। ਉਨ੍ਹਾਂ ਵਿਚੋਂ ਕਿਸੇ ਇਕ ਨੂੰ ਇੱਕ ਲੱਖ ਰੁਪਿਆ ਦਿੱਤਾ ਜਾਣਾ ਚਾਹੀਦਾ ਹੈ, ਸਾਰੀਆਂ ਸਹੂਲਤਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ। ਜੇ ਮਰਨ ਵਾਲੇ ਦੀ ਆਪਣੀ ਫੈਮਿਲੀ ਹੈ ਤਾਂ ਉਨ੍ਹਾਂ ਦੇ ਬੱਚਿਆਂ ਵਾਸਤੇ ਸਪੈਸ਼ਲ ਪੜ੍ਹਾਈ ਦਾ ਪ੍ਰਬੰਧ ਕੀਤਾ ਜਾਣਾ ਚਾਹੀਦਾ ਹੈ, ਸਪੈਸ਼ਲ ਸਕੂਲ ਖੋਲ੍ਹਣੇ ਚਾਹੀਦੇ ਹਨ ਔਰ ਇਹ ਜੋ ਸਕੀਮਾਂ ਹਨ, ਇਨ੍ਹਾਂ ਨੂੰ ਇੰਪਲੀਮੈਂਟ ਕਰਨ ਦਾ ਪੂਰਾ ਉਪ-ਰਾਲਾ ਕੀਤਾ ਜਾਣਾ ਚਾਹੀਦਾ ਹੈ। ਮਾਨਯੋਗ ਸਪੀਕਰ ਸਾਹਿਬ, ਪੰਜਾਬ ਵਿੱਚ ਅੱਤਵਾਦੀਆਂ ਹੱਥੋਂ ਬਹੁਤ ਸਾਰੇ ਲੋਕ ਸ਼ਹੀਦ ਹੋਏ, ਮਾਰੇ ਗਏ। ਸ੍ਰੀਮਤੀ ਇੰਦਰਾ ਗਾਂਧੀ ਦੇ ਕਤਲ ਤੋਂ ਬਾਅਦ ਦਿੱਲੀ, ਕਾਨਪੁਰ ਵਿਚ ਬਹੁਤ ਸਾਰੇ ਲੋਕਾਂ ਨੇ ਉਥੋਂ ਦੇ ਰਹਿਣ ਵਾਲੇ ਲੋਕਾਂ ਦੇ ਖੂਨ ਨਾਲ ਹੱਥ ਰੰਗੇ। ਬਹੁਤ ਸਾਰੇ ਲੋਕ '84 ਦੇ ਦੰਗਿਆ ਦੌਰਾਨ ਮਾਰੇ ਗਏ ਸਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਪਰਿਵਾਰਾਂ ਦੇ ਬੱਚਿਆਂ ਨੂੰ ਵੀ ਬਰਾਬਰ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ।

ਇਸ ਦੇ ਨਾਲ ਜੋ ਪੁਲਿਸ ਨੇ ਨਜਾਇਜ਼ ਬੰਦੇ ਮਾਰੇ, ਸਪੀਕਰ ਸਾਹਿਬ, ਇਹ ਗੱਲ ਸਾਫ਼ ਹੈ ਕਿ ਕੁਝ ਲੋਕਾਂ ਨੇ ਆਪਣੀਆਂ ਫੀਤੀਆਂ ਵਧਾਉਣ ਵਾਸਤੇ ਪੰਜਾਬ ਦੇ ਵਿੱਚ ਕੁਕਰਮ ਕੀਤਾ ਔਰ ਬਹੁਤ ਸਾਰੇ ਜਿਹੜੇ ਨਜਾਇਜ਼ ਬੰਦੇ ਮਾਰੇ ਗਏ ਉਨ੍ਹਾਂ ਦੀ ਸਪੈਸ਼ਲ ਇਨਕੁਆਇਰੀ ਕਿਸੇ ਹਾਈਕੋਰਟ ਦੇ ਜੱਜ ਤੋਂ ਕਰਵਾਈ ਜਾਵੇ ਔਰ ਉਨ੍ਹਾਂ ਨੂੰ ਵੀ ਇਹ ਰਾਹਤ ਦਿੱਤੀ ਜਾਣੀ ਚਾਹੀਦੀ ਹੈ। ਮਾਨਯੋਗ ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ, ਪੰਜਾਬ ਦੇ ਵਿੱਚ ਸ਼ਾਂਤੀ ਲਿਆਉਣ ਵਾਸਤੇ ਸਾਨੂੰ

ਬੜੀ ਕੀਮਤ ਅਦਾ ਕਰਨੀ ਪਈ ਹੈ। ਏਥੇ ਜੋ ਵੱਡਾ ਕਰੈਡਿਟ ਸਿਰਫ ਪੰਜਾਬ ਦੇ ਮੁੱਖ ਮੰਤਰੀ ਨੂੰ ਦਿੱਤਾ ਜਾ ਰਿਹਾ ਹੈ ਇਹ ਉਨ੍ਹਾਂ ਲੋਕਾਂ ਨਾਲ ਅਨਿਆਂ ਹੈ ਜਿਹੜੇ 12-13 ਸਾਲ ਭਖਦੀ ਭੱਠੀ ਵਿੱਚ ਤੁਰੇ, ਔਰ ਜਿਨ੍ਹਾਂ ਨੇ ਆਪਣੀਆਂ ਜਾਨਾਂ ਦਿੱਤੀਆਂ। ਜੇਕਰ ਉਨ੍ਹਾਂ ਨੂੰ ਅੱਖੋਂ ਉਹਲੇ ਕਰ ਦਿੱਤਾ ਜਾਵੇ ਜਿਹੜੇ ਸ਼ਾਂਤੀ ਲਈ ਲੜੇ ਹਨ ਤਾਂ ਉਨ੍ਹਾਂ ਨਾਲ ਇਨਸਾਫ ਨਹੀਂ ਹੋਏਗਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਸ਼ਾਂਤੀ ਪੱਕੀ ਨਹੀਂ ਸਪੀਕਰ ਸਾਹਿਬ, ਇਸ ਦੇ ਕਾਰਣ ਮੌਜੂਦ ਹਨ, ਜਿਨ੍ਹਾਂ ਕਰਕੇ ਪੰਜਾਬ ਵਿੱਚ ਅੱਤਵਾਦ ਪੈਦਾ ਹੋਇਆ ਔਰ ਅੱਜ ਫਿਰ ਅੱਤਵਾਦ ਪੈਦਾ ਹੋਣ ਦੀਆਂ ਸੰਭਾਵਨਾਵਾਂ ਖੜੀਆਂ ਹਨ। ਪੰਜਾਬ ਦੀਆਂ ਮੁਢਲੀਆਂ ਮੰਗਾਂ ਜਿਉਂ ਦੀਆਂ ਤਿਉਂ ਖੜੀਆਂ ਹਨ, ਉਨ੍ਹਾਂ ਮਸਲਿਆਂ ਨੂੰ ਹੱਲ ਕਰਨ ਲਈ ਪੰਜਾਬ ਸਰਕਾਰ ਨੇ ਇੱਕ ਵੀ ਕਦਮ ਚੁੱਕਣ ਵੱਲ ਉਪਰਾਲਾ ਸ਼ੁਰੂ ਨਹੀਂ ਕੀਤਾ। ਪਾਣੀ ਦਾ ਮਸਲਾ, ਚੰਡੀਗੜ੍ਹ ਪੰਜਾਬ ਵਿੱਚ ਸ਼ਾਮਲ ਕਰਨ ਦਾ ਸਵਾਲ, ਪੰਜਾਬੀ ਬੋਲਦੇ ਇਲਾਕੇ ਪੰਜਾਬ ਵਿਚ ਸ਼ਾਮਲ ਕਰਨ ਦਾ ਸਵਾਲ, ਦਿੱਲੀ ਦੰਗਾਕਾਰੀਆਂ ਨੂੰ ਸਜਾਵਾਂ ਦੇਣ ਦਾ ਸਵਾਲ, ਸੂਬਿਆਂ ਨੂੰ ਵੱਧ ਅਧਿਕਾਰ ਦੇਣਾ ਇਹ ਸਾਰੇ ਮਸਲੇ ਜਿਉਂ ਦੇ ਤਿਉਂ ਖੜੇ ਹਨ। ਫਿਰ ਸਪੀਕਰ ਸਾਹਿਬ, ਪਿਛਲੇ ਤਿੰਨਾਂ ਸਾਲਾਂ ਵਿੱਚ ਪੰਜਾਬ ਵਿੱਚ ਜੋ ਕੁਝ ਵਾਪਰ ਰਿਹਾ ਹੈ, ਬੇਰੁਜ਼ਗਾਰੀ ਵੱਧ ਰਹੀ ਹੈ, ਮਹਿੰਗਾਈ ਵੱਧ ਰਹੀ, ਕਿਸਾਨ ਨੂੰ ਲੁੱਟਿਆਂ ਜਾ ਰਿਹਾ ਹੈ, ਮੁਲਾਜ਼ਮ ਦੁਖੀ ਹਨ, ਬੇਚੈਨੀ ਵੱਧ ਰਹੀ ਹੈ। ਸਪੀਕਰ ਸਾਹਿਬ, ਸੱਭ ਤੋਂ ਵੱਡੀ ਗੱਲ ਤੁਹਾਡੇ ਧਿਆਨ ਵਿੱਚ ਲਿਆਉਣੀ ਚਾਹੁੰਦਾ ਹਾਂ ਕਿ ਜਿਨ੍ਹਾਂ ਲੋਕਾਂ ਨੇ ਪੰਜਾਬ ਵਿੱਚ ਤਬਾਹੀ ਲਿਆਂਦੀ, ਲੱਖਾਂ ਕਰੋੜਾਂ ਰੁਪਿਆ ਲੁੱਟਿਆ ਜਿਨ੍ਹਾਂ ਦੀਆਂ ਇੰਟੈਰੋਗੇਸ਼ਨਾ ਹੋਈਆਂ ਥਾਣਿਆਂ ਦੇ ਵਿੱਚ, ਉਹ ਸਰਕਟ ਹਾਊਸ, ਲੁਧਿਆਣਾ ਵਿੱਚ ਰੂਲਿੰਗ ਪਾਰਟੀ ਦੇ ਲੋਕਾਂ ਦੇ ਨਾਲ ਹਨ। ਔਰ ਮੈਂ ਇਹ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਬਹੁਤ ਸਾਰੇ ਲੋਕ ਅਹੁਦਿਆਂ ਤੇ ਲੱਗੇ ਹੋਏ ਹਨ, ਜ਼ਿਲ੍ਹਾ ਪ੍ਰੀਸ਼ਦ ਦੇ ਮੈਂਬਰ ਬਣਾਏ ਹਨ। ਸਪੀਕਰ ਸਾਹਿਬ, ਅਸੀਂ ਲੜੇ ਹਾਂ ਅੱਤਵਾਦ ਦੇ ਖਿਲਾਫ। ਅੱਜ ਥਾਣਿਆਂ ਵਿੱਚ ਜੋ ਸਾਬਕਾ ਅੱਤਵਾਦੀ ਹਨ, ਉਨ੍ਹਾਂ ਦਿਆਂ ਪੱਗਾਂ ਦੇ ਰੰਗ ਬਦਲ ਗਏ ਹਨ। ਸਪੀਕਰ ਸਾਹਿਬ, ਇਹ ਸ਼ਰੇਆਮ ਗੱਲ ਹੈ। ਸਾਡੇ ਇਸ ਹਾਊਸ ਦੇ ਵਜ਼ੀਰ ਮਨਿੰਦਰਜੀਤ ਸਿੰਘ ਬਿੱਟਾ ਇਹ ਕਹਿਣ ਕਿ ਮੈਨੂੰ ਖਤਰਾ ਹੈ.. ..

**ਸ੍ਰੀ ਸਪੀਕਰ**: ਰੇਜ਼ੋਲਿਊਸ਼ਨ ਤੇ ਬੋਲੋ। ਟੈਰੋਰਿਸਟ ਇਫੈਕਟਿਡ ਫੈਮਿਲੀਜ਼ ਬਾਰੇ ਬੋਲੋ। ਇਸ ਤੋਂ ਬਾਹਰ ਨਾ ਜਾਉ।

**ਕਾਮਰੇਡ ਤਰਸੇਮ ਜੋਧਾਂ**: ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਅੱਤਵਾਦ ਫਿਰ ਪੈਦਾ ਨਾ ਹੋ ਜਾਵੇ। ਮੁਲਤਾਨੀ ਜੀ ਨੇ ਕਿਹਾ ਕਿ ਸਰਕਾਰ ਨੇ 43 ਕਰੋੜ ਰੁਪਏ ਦਿੱਤੇ, ਅਸੀਂ ਨਹੀਂ ਕਹਿੰਦੇ ਕਿ ਫਿਰ ਕਿਸੇ ਨੂੰ ਇਸ ਕਿਸਮ ਦਾ ਪੈਸਾ ਮਿਲੇ। ਪੰਜਾਬ ਵਿੱਚ ਅਮਨ ਸ਼ਾਂਤੀ ਪੈਦਾ ਕਰਨ ਦੇ ਉਪਰਾਲੇ ਕੀਤੇ ਜਾਣ ਔਰ ਜੋ ਗਲਤ ਕਿਸਮ ਦੇ ਲੋਕ ਹਨ ਜਿਨ੍ਹਾਂ ਨੇ ਪੱਗਾਂ ਦੇ ਰੰਗ ਬਦਲੇ ਹਨ ਉਨ੍ਹਾਂ ਨੂੰ ਪਿੰਨ ਪੁਆਇੰਟ ਕੀਤਾ ਜਾਵੇ, ਉਨ੍ਹਾਂ ਨੂੰ ਚੈਕ ਕੀਤਾ ਜਾਵੇ ਔਰ ਅੰਤ ਵਿੱਚ ਮੈਂ ਫਿਰ ਇਹ ਬੇਨਤੀ ਕਰਦਾ ਹਾਂ ਕਿ ਜਿਹੜੇ ਸਰਕਾਰ ਨੇ ਪਿਛਲੇ ਸਮੇਂ ਵਿੱਚ ਚੰਗੇ ਕੰਮ ਕੀਤੇ ਹਨ, ਅਸੀਂ ਉਨ੍ਹਾਂ ਦਾ ਸਮਰਥਨ ਕਰਦੇ

[ਕਾਮਰੇਡ ਤਰਸੇਮ ਜੋਧਾਂ]

ਹਾਂ ਔਰ ਜਿਹੜੇ ਲੋਕ ਟੈਰੋਰਿਸਟ ਇਫੈਕਟਿਡ ਹਨ, ਉਨ੍ਹਾਂ ਨੂੰ ਰਿਲੀਫ ਦਿੱਤਾ ਜਾਏ। ਏਨਾ ਕੁਝ ਕਹਿੰਦਾ ਹੋਇਆ ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ।

**ਸ੍ਰੀ ਵਿਜੇ ਕੁਮਾਰ ਸਾਥੀ (ਬਾਘਾ ਪੁਰਾਣਾ)):** ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਤੇ ਬੋਲਣ ਲਈ ਸਮਾਂ ਦਿੱਤਾ ਹੈ। ਸਰਦਾਰ ਸਾਧੂ ਸਿੰਘ ਨੇ ਇਹ ਮਤਾ ਲਿਆਂਦਾ, ਅੱਛਾ ਹੈ, ਮਗਰ ਅਧੂਰਾ ਹੈ। ਮੈਂ ਸਮਝਦਾ ਹਾਂ ਕਿ ਇਸ ਵਿਚ ਥੋੜ੍ਹੀ ਜਿਹੀ ਸੋਧ ਕਰ ਲੈਣੀ ਚਾਹੀਦੀ ਹੈ। ਠੀਕ ਹੈ, ਸਰਦਾਰ ਸਾਧੂ ਸਿੰਘ ਦੇ ਮਤੇ ਦੇ ਵਿੱਚ ਟੈਰੋਰਿਸਟ ਇਫੈਕਟਿਡ ਫੈਮਲੀਜ਼ ਨੂੰ ਰਿਲੀਫ ਦੇਣ ਦੀ ਗੱਲ ਕੀਤੀ ਹੈ। ਗੱਲ ਤਾਂ ਸਪੀਕਰ ਸਾਹਿਬ, ਇਹ ਹੈ ਕਿ ਰਿਲੀਫ ਤਾਂ ਦੇਣਾ ਹੀ ਚਾਹੀਦਾ ਹੈ ਮਗਰ ਸਹੇ ਨੂੰ ਕਿਉ ਰੋਂਦਾ ਹੈ ਪਹੇ ਨੂੰ ਰੋ। ਉਹ ਕੌਣ ਲੋਕ ਹਨ ਜਿਹੜੇ ਟੈਰੋਰਿਸਟ ਫੈਲਾਉਣ ਲਈ ਜ਼ਿੰਮੇਂਵਾਰ ਹੋਏ। ਜੇਕਰ ਅਸੀਂ ਇੱਕ ਪਾਸੇ ਰਿਲੀਫ ਦੇਈਏ ਅਤੇ ਦੂਜੇ ਪਾਸੇ ਕਤਲ ਕਰਨ ਵਾਲੇ ਅਫਸਰ ਆਦਿ ਹੋਣ ਫਿਰ ਦਿਲਾਂ ਨੂੰ ਧਰਵਾਸ ਨਹੀਂ ਬੱਝਦਾ । ਮੈਂ ਇਹ ਕਹਾਂਗਾ , ਸਪੀਕਰ ਸਾਹਿਬ, ਅਸੀਂ ਤਾਂ ਉਹ ਸਮਾਂ ਵੀ ਦੇਖਿਆ ਟੈਰੋਸਿਟ ਇਫੈਕਟਿਡ ਦਾ ਜਦੋਂ ਪਹਿਲਾਂ ਇਲੈਕਸ਼ਨਾਂ ਦੌਰਾਨ ਪੰਜਾਬ ਅੰਦਰ 27 ਕੈਂਡੀਡੇਟ ਮਾਰੇ ਗਏ ਸੀ ਔਰ ਕਿਸੇ ਦਾ ਬਾਈਕਾਟ ਸੀ, ਮਗਰ ਦੂਜੀ ਵਾਰ ਇਲੈਕਸ਼ਨ ਹੋਇਆ ਤਾਂ ਕੋਈ ਕੈਂਡੀਡੇਟ ਨਹੀਂ ਮਾਰਿਆ ਗਿਆ, ਬਾਈਕਾਟ ਕਿਸੇ ਦਾ ਨਹੀਂ। ਅਸੀਂ ਤਾਂ ਬਿਲਕੁੱਲ ਬਾਈਕਾਟ ਨਹੀਂ ਕੀਤਾ ਸੀ। ਫਿਰ ਮੈਂ ਕਹਿੰਦਾ ਹਾਂ ਕਿ ਇਹ ਸਰਕਾਰ ਦੀ ਕੋਈ ਸਾਜਿਸ਼ ਸੀ, ਸਿਆਸੀ ਸਾਜਿਸ਼ ਸੀ ਔਰ ਇਸ ਵਿੱਚ ਕੋਈ ਦੋ ਰਾਵਾਂ ਨਹੀਂ ਹੋਣੀਆਂ ਚਾਹੀਦੀਆਂ।

ਸਪੀਕਰ ਸਾਹਿਬ, ਜਿਥੋਂ ਤੱਕ ਇਹ ਗੱਲ ਆਈ ਹੈ ਕਿ ਟੈਰੋਰਿਸਟ ਅਫੈਕਟਿਡ ਫੈਮੀਲੀਜ਼ ਨੂੰ ਰਿਲੀਫ ਦੇਣ ਦੀ, ਇਹ 1,500/- ਰੁਪਏ ਤੋਂ ਦੋ ਹਜ਼ਾਰ ਕਰ ਦਿੱਤਾ ਜਾਵੇ ਤਾਂ ਇਹ ਵਾਜਿਬ ਗੱਲ ਹੈ। ਇਥੇ ਭੈਣ ਲਕਸ਼ਮੀ ਕਾਂਤਾ ਜੀ ਨੇ ਕਿਹਾ ਸੀ ਕਿ ਇਸ ਨੂੰ ਮਹਿੰਗਾਈ ਨਾਲ ਜੋੜ ਦਿੱਤਾ ਜਾਵੇ, ਇਹ ਗੱਲ ਵੀ ਜਾਇਜ਼ ਹੈ। ਡਾਕਟਰ ਸਾਹਿਬ ਸਾਡੇ ਖਜ਼ਾਨਾ ਮੰਤਰੀ ਜੀ ਚਲੇ ਗਏ ਹਨ ਮੈਂ ਇਹ ਗੱਲ ਉਨ੍ਹਾਂ ਨੂੰ ਜ਼ਰੂਰ ਕਹਿਣੀ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਇਨ੍ਹਾਂ ਗੱਲ ਨੂੰ ਵੀ ਘੋਖ ਲੈਣਾ ਚਾਹੀਦਾ ਹੈ। ਟੈਰੋਰਿਸਟ ਅਫੈਕਟਿਡ ਫੈਮਿਲੀਜ਼ ਨੂੰ ਨੌਕਰੀਆਂ ਦੇਣੀਆਂ ਚਾਹੀਦੀਆਂ ਹਨ। ਮੈਂ ਤਾਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਵਾਸਤੇ 5 ਪ੍ਰਤੀਸ਼ਤ ਰਿਜ਼ਰਵੇਸ਼ਨ ਹੀ ਕਰ ਦਿਓ ਤਾਂ ਕਿ ਨੌਕਰੀਆਂ ਵਿੱਚ ਉਨ੍ਹਾਂ ਨੂੰ ਰਿਲੀਫ ਮਿਲ ਸਕੇ । ਇਥੇ ਗੱਲ ਆਈ ਹੈ ਕਿ ਵਿਤਕਰਾ ਕੀਤਾ ਜਾਂਦਾ ਹੈ, ਨੌਕਰੀਆਂ ਵਿੱਚ ਵਿਤਕਰਾ ਨਹੀਂ ਹੋਣਾ ਚਾਹੀਦਾ ਪਰ ਦੇਖਣ ਵਿਚ ਆਇਆ ਹੈ ਕਿ ਮੂੰਹ ਦੇਖ ਕੇ ਚਪੇੜ ਮਾਰੀ ਜਾਂਦੀ ਹੈ ਜਿਸ ਦਾ ਕੋਈ ਮਰਿਆ ਹੈ ਚਾਹੇ ਉਹ ਕਿਸੇ ਵੱਡੇ ਆਦਮੀ ਦਾ ਮਰਿਆ ਹੈ ਜਾਂ ਛੋਟੇ ਆਦਮੀ ਦਾ ਮਰਿਆ ਹੈ ਸੱਭ ਨੂੰ ਬਰਾਬਰ ਦਾ ਹੱਕ ਨੌਕਰੀਆਂ ਵਿੱਚ ਮਿਲਣਾ ਚਾਹੀਦਾ ਹੈ। ਮੈਂ ਇਹ ਗੱਲ ਵੀ ਕਹਿਣਾ ਚਾਹੁੰਦਾ ਹਾਂ ਕਿ ਅਤਿਵਾਦ ਦਾ ਸ਼ਿਕਾਰ ਉਹ ਲੋਕ ਵੀ ਹੋਏ ਜਿਨ੍ਹਾਂ ਦੇ ਕੇਸਿਜ਼ ਹਾਈਕੋਰਟ ਦੇ ਵਿੱਚ ਪੈਂਡਿੰਗ ਪਏ ਹਨ। ਮੋਗੇ ਦਾ ਇਕ ਕੇਸ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਸ ਦੇ ਵਿੱਚ ਪੁਲਿਸ ਨੂੰ ਦੱਸਿਆ ਗਿਆ ਕਿ ਮੇਰੀ ਜਾਨ ਨੂੰ ਖਤਰਾ ਹੈ। ਉਥੇ ਦੇ ਕਿਸੇ ਅਫਸਰ ਨੇ ਕਿਹਾ

ਹੈ ਕਿ ਇਸ ਫਲਾਣੇ ਫਲਾਣੇ ਨੌਜਵਾਨ ਨੂੰ ਮੇਰੇ ਸਾਹਮਣੇ ਮਾਰਿਆ ਗਿਆ ਅਤੇ ਪੁਲਿਸ ਕਸਟਡੀ ਵਿੱਚ ਰੱਖ ਕੇ ਮਾਰਿਆ ਗਿਆ। ਜਿਨ੍ਹਾਂ ਲੋਕਾਂ ਦੇ ਇਸ ਤਰ੍ਹਾਂ ਬੰਦੇ ਮਰੇ ਹਨ ਉਨ੍ਹਾਂ ਦੇ ਘਰਾਂ ਵਿੱਚ ਲਗੀ ਅੱਗ ਕਿਵੇਂ ਬੁਝੇਗੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿੰਨਾ ਚਿਰ ਪੁਲਿਸ ਤਸ਼ੱਦਦ ਤੋਂ ਨਿਆਂ ਨਹੀਂ ਮਿਲਦਾ, ਉਨ੍ਹਾਂ ਨੂੰ ਇਨ੍ਹਾਂ ਗੱਲਾਂ ਤੋਂ ਬਚਾਇਆ ਨਹੀਂ ਜਾਂਦਾ ਉਤਨਾ ਚਿਰ ਇਸ ਤਰ੍ਹਾਂ ਦੇ ਰੇਜ਼ੋਲਿਊਸ਼ਨਾਂ ਦਾ ਕੋਈ ਫਾਇਦਾ ਨਹੀਂ। ਮੈਂ ਸਾਰੀ ਜ਼ਿਮੇਂਵਾਰੀ ਪੁਲਿਸ ਤੇ ਨਹੀਂ ਪਾਉਣਾ ਚਾਹੁੰਦਾ, ਪੁਲਿਸ ਵਾਲੇ ਵੀ ਸ਼ਿਕਾਰ ਹੋਏ ਹਨ। ਇਥੇ ਕਿਸੇ ਨੇ ਵਾਰ ਵਾਰ ਖਾੜਕੂ ਕਿਹਾ ਹੈ। ਜਾਂ ਅਤਿਵਾਦੀ ਕਹੋ ਜਾਂ ਖਾੜਕੂ ਕਹੋ। ਜੇ ਅਤਿਵਾਦ ਹੈ ਤਾਂ ਖਾੜਕੂਵਾਦ ਕੀ ਹੁੰਦਾ ਹੈ। ਇਕ ਗੱਲ ਮੈਂ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਅਤਿਵਾਦੀ ਮਾਂ ਦੇ ਪੇਟੋਂ ਨਹੀਂ ਜੰਮਦਾ ਉਹ ਬਣਾਇਆ ਜਾਂਦਾ ਹੈ। ਉਸ ਦੇ ਲਈ ਕੌਣ ਜ਼ਿਮੇਵਾਰ ਹੈ। ਇਸ ਗੱਲ ਨੂੰ ਵੀ ਸਾਨੂੰ ਘੋਖਣਾ ਚਾਹੀਦਾ ਹੈ। ਇਹ ਮਤਾ ਬਹੁਤ ਅੱਛਾ ਹੈ ਪਰ ਮਤੇ ਦੇ ਪਿੱਛੇ ਸਾਡਾ ਮੰਤਵ ਸਾਫ ਹੋਣਾ ਚਾਹੀਦਾ ਹੈ। ਇਥੇ ਕੁਝ ਸਿਆਸੀ ਗੱਲਾਂ ਵੀ ਹੋਈਆਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਉਹ ਕੌਣ ਲੋਕ ਹਨ ਜਿਨ੍ਹਾਂ ਤੇ ਟਾਡਾ ਲਗਾਇਆ ਗਿਆ ਹੈ? ਉਹ ਲੋਕ ਰਾਜ ਭਾਗ ਵਿੱਚ ਬੈਠੇ ਹਨ, ਮਨਿਸਟਰੀਆਂ ਲਈ ਬੈਠੇ ਹਨ। ਕਹਿੰਦੇ ਹਨ ਕਿ ਸੀ.ਐਮ. ਸਾਹਿਬ ਦੇ ਸਿਆਸੀ ਸਕੱਤਰ ਦੇ ਸਬੰਧ ਅਤਿਵਾਦੀਆਂ ਨਾਲ ਹਨ। ਕੀ ਸਰਕਾਰ ਇਸ ਗੱਲ ਦੀ ਘੋਖ ਕਰਵਾਏਗੀ? ਜਿੰਨੀ ਦੇਰ.. ..

**ਸ੍ਰੀ ਸਪੀਕਰ:** ਕਿਸੇ ਦਾ ਨਾਮ ਨਹੀਂ ਲੈਣਾ ਚਾਹੀਦਾ, ਜੇ ਕਿਸੇ ਦਾ ਨਾਮ ਲਉਗੇ ਤਾਂ, ਪਰੂਫ ਦੇਣਾ ਪਵੇਗਾ, ਇਸ ਕਰਕੇ ਕਿਸੇ ਦਾ ਨਾਮ ਨਾ ਲਓ।

**ਸ੍ਰੀ ਵਿਜੇ ਕੁਮਾਰ ਸਾਥੀ:** ਮੈਂ ਕਿਸੇ ਦਾ ਨਾਮ ਨਹੀਂ ਲਿਆ ਪਰ, ਸਪੀਕਰ ਸਾਹਿਬ, ਤਰਸੇਮ ਜੋਧਾਂ ਸਾਹਿਬ ਨੇ ਬਿਆਨ ਦਿੱਤਾ ਹੈ ਕਿ ਮੇਰੀ ਜਾਨ ਨੂੰ ਖਤਰਾ ਹੈ। ਮੈਂ ਕੋਈ ਲਾ ਕੇ ਗੱਲ ਨਹੀਂ ਕਰਨੀ ਚਾਹੁੰਦਾ, ਤੁਸੀਂ ਅਖਬਾਰਾਂ ਵਿੱਚ ਵੀ ਪੜ੍ਹਿਆ ਹੋਣਾ ਹੈ, ਇਹ ਗੱਲਾਂ ਸਾਹਮਣੇ ਆਉਂਦੀਆਂ ਹਨ। ਇਥੇ ਜ਼ਿਕਰ ਆਇਆ ਕਿ ਅਤਿਵਾਦੀਆਂ ਨਾਲ ਕੋਈ ਤੁਅੱਲਕ ਸੀ। ਪੰਜਵੜ ਦਾ ਕਿਸ ਦੇ ਨਾਲ ਤੁਅੱਲਕ ਸੀ? ਅੱਜ ਵੀ ਜਿਸ ਪਾਰਟੀ ਨਾਲ ਉਹ ਬੀਲੋਂਗ ਕਰਦਾ ਸੀ, ਮੈਂ ਨਾਮ ਨਹੀਂ ਲੈਣਾ ਚਾਹੁੰਦਾ, ਮੈਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਮਾਨਦਾਰੀ ਨਾਲ ਗੱਲ ਕਰਨੀ ਚਾਹੀਦੀ ਹੈ ਕਿ ਅਤਿਵਾਦ ਕਿਸ ਤਰ੍ਹਾਂ ਫੈਲਿਆ? ਕਿਥੋਂ ਫੈਲਿਆ ਅਤਿਵਾਦ? ਹਿੰਦੂ ਸਿੱਖ ਦਾ ਸਵਾਲ ਹੋਵੇ, ਹਿੰਦੂ ਮੁਸਲਿਮ ਦਾ ਸਵਾਲ ਹੋਵੇ, ਇਨ੍ਹਾਂ ਸਿਆਸੀ ਗਲਤੀਆਂ ਨਾਲ ਇਹ ਅਤਿਵਾਦ ਫੈਲਿਆ ਹੈ। ਕਦੇ ਦਰਬਾਰ ਸਾਹਿਬ ਦੀ ਗੱਲ ਆ ਗਈ, ਕਦੇ ਬਾਬਰੀ ਮਸਜਿਦ ਦੀ ਗੱਲ ਆ ਗਈ। ਅਸੀਂ ਇਨ੍ਹਾਂ ਗੱਲਾਂ ਤੋਂ ਉਪਰ ਉਠ ਕੇ ਕਹਿਣਾ ਚਾਹੁੰਦੇ ਹਾਂ ਕਿ ਜਿਹੜੇ ਲੋਕ ਅਤਿਵਾਦ ਦਾ ਸ਼ਿਕਾਰ ਹੋਏ ਉਨ੍ਹਾਂ ਨੂੰ ਰਿਲੀਫ ਦੇਣਾ ਚਾਹੀਦਾ ਹੈ, ਉਨ੍ਹਾਂ ਨੂੰ ਸਹੂਲਤਾਂ ਦਿਓ ਜਿਨ੍ਹਾਂ ਦੇ ਜੀਅ ਮਾਰੇ ਗਏ ਉਨ੍ਹਾਂ ਨੂੰ ਨੌਕਰੀਆਂ ਦਿਓ। ਸਪੀਕਰ ਸਾਹਿਬ, ਸੋ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਪੈਨਸ਼ਨ ਉਨ੍ਹਾਂ ਵਿਧਵਾ ਭੈਣਾਂ ਨੂੰ ਦਿੱਤੀ ਜਾਂਦੀ ਹੈ ਉਹ ਉਨ੍ਹਾਂ ਦੇ ਬੈਂਕਾਂ ਦੇ ਖਾਤੇ ਵਿਚ ਜਮ੍ਹਾਂ ਹੋਣੀ ਚਾਹੀਦੀ ਹੈ। ਬੈਂਕਾਂ ਦੇ ਰਾਹੀਂ ਉਨ੍ਹਾਂ ਨੂੰ ਪੈਸੇ ਮਿਲਣੇ ਚਾਹੀਦੇ ਹਨ।

[ਸ੍ਰੀ ਵਿਜੇ ਕੁਮਾਰ ਸਾਥੀ]

ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਪਿਛਲੇ ਦਿਨੀਂ ਹਿਊਮਨ ਰਾਈਟਸ ਕਮਿਸ਼ਨ ਇਥੇ ਆਇਆ। ਲੁਧਿਆਣਾ ਆਇਆ ਤਾਂ ਉਸ ਵੇਲੇ ਵੀ ਉਥੇ ਲੋਕਾਂ ਤੇ ਬਹੁਤ ਹਮਲੇ ਹੋਏ। ਸਪੀਕਰ ਸਾਹਿਬ, ਇਹ ਹਿਊਮਨ ਰਾਈਟਸ ਕਮਿਸ਼ਨ ਇਕ ਸੈਂਟਰ ਸਰਕਾਰ ਦੀ ਬਾਡੀ ਹੈ ਜਿਹੜੀ ਕਿ ਇਹ ਘੋਖ ਕਰਦੀ ਹੈ ਕਿ ਜਿਹੜੇ ਲੋਕਾਂ ਤੇ ਅਤਿਆਚਾਰ ਹੋਏ ਹਨ, ਉਹ ਕਿਹੜੇ ਹਾਲਾਤ ਵਿਚ ਕੀਤੇ ਗਏ ਹਨ ਅਤੇ ਲੋਕਾਂ ਨੂੰ ਸੁਰੱਖਿਆ ਕਿਵੇਂ ਦਿੱਤੀ ਜਾ ਸਕਦੀ ਹੈ। ਮੈਂ ਇਸ ਸਬੰਧ ਵਿਚ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਇਹ ਵੀ ਵੇਖਣਾ ਚਾਹੀਦਾ ਹੈ ਕਿ ਜਿਹੜੇ ਆਦਮੀ ਪੁਲਿਸ ਕਸਟਡੀ ਵਿਚ ਮਾਰੇ ਗਏ ਜਾਂ ਪੁਲਿਸ ਤਸ਼ੱਦਦ ਦਾ ਸ਼ਿਕਾਰ ਹੋਏ, ਉਨ੍ਹਾਂ ਤੇ ਮੁਕਦਮੇ ਚਲਾਏ ਜਾਣੇ ਚਾਹੀਦੇ ਹਨ। ਇਸ ਵੱਲ ਜ਼ਰੂਰ ਧਿਆਨ ਦਿੱਤਾ ਜਾਣਾ ਚਾਹੀਦਾ ਹੈ। ਇਤਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਥੇ ਬੋਲਣ ਦਾ ਸਮਾਂ ਦਿੱਤਾ ਹੈ।

**ਸ੍ਰੀ ਬਲਦੇਵ ਸਿੰਘ ਬਲਮਗੜ੍ਹ (ਮਲੋਟ, ਐਸ.ਸੀ.)**: ਸਪੀਕਰ ਸਾਹਿਬ, ਮੈਂ ਤੁਹਾਡਾ ਸ਼ੁਕਰੀਆ ਅਦਾ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਤੇ ਬੋਲਣ ਦਾ ਸਮਾਂ ਦਿੱਤਾ ਹੈ। ਇਹ ਮਤਾ ਜੋ ਸਰਦਾਰ ਸਾਧੂ ਸਿੰਘ ਜੀ ਨੇ ਇਥੇ ਪੇਸ਼ ਕੀਤਾ ਹੈ ਇਹ ਬੜਾ ਮੌਕੇ ਦੇ ਮੁਤਾਬਿਕ ਅਤੇ ਲੋੜ ਦੇ ਮੁਤਾਬਿਕ ਹੀ ਇਥੇ ਪੇਸ਼ ਕੀਤਾ ਗਿਆ ਹੈ। ਸਪੀਕਰ ਸਾਹਿਬ, ਮੇਰੇ ਤੋਂ ਪਹਿਲਾਂ ਇਸ ਮਤੇ ਤੇ ਬੋਲਣ ਵਾਲਿਆਂ ਨੇ ਜੋ ਕੁਝ ਕਿਹਾ ਹੈ ਮੈਂ ਉਸ ਦੇ ਨਾਲ ਸਹਿਮਤ ਹਾਂ ਅਤੇ ਇਹ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ 14-15 ਸਾਲਾਂ ਵਿਚ ਜੋ ਇਥੇ ਪੰਜਾਬ ਵਿਚ ਸੰਤਾਪ ਸੀ, ਔਰ ਜਿਨ੍ਹਾਂ ਹਾਲਾਤ ਵਿਚੋਂ ਪੰਜਾਬ ਵਾਸੀਆਂ ਨੂੰ ਜ਼ਾਤੀ ਤੌਰ ਤੇ ਲੰਘਣਾ ਪਿਆ, ਉਹ ਬਹੁਤ ਵੱਡਾ ਬੋਝ ਸੀ। ਇਸ ਲਈ ਮੈਂ ਅੱਜ ਇਥੇ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਿਹੜੀਆ ਸਕੀਮਾਂ ਉਨ੍ਹਾਂ ਨੇ ਅਤਿਵਾਦ ਤੋਂ ਪੀੜ੍ਹਤ ਲੋਕਾਂ ਦੀ ਦੇਖਭਾਲ ਲਈ ਚਲਾਈਆਂ ਹਨ, ਉਨ੍ਹਾਂ ਨੂੰ ਰੀਵਿਊ ਕੀਤਾ ਜਾਵੇ ਔਰ ਜਿਹੜੇ ਅਤਿਵਾਦ ਦਾ ਸ਼ਿਕਾਰ ਹੋਏ ਹਨ, ਉਨ੍ਹਾਂ ਨੂੰ ਹੋਰ ਰਾਹਤ ਦਿੱਤੀ ਜਾਵੇ। ਸਪੀਕਰ ਸਾਹਿਬ, ਪਿਛਲੇ ਕਾਫੀ ਲੰਬੇ ਸਮੇਂ ਤੋਂ ਇਹ ਅਤਿਵਾਦ ਪੰਜਾਬ ਵਿਚ ਫੈਲਿਆ ਔਰ ਪੰਜਾਬ ਵਿਚ ਲੋਕਾਂ ਦਾ ਜਿਉਣਾ ਦੂਭਰ ਹੋ ਗਿਆ ਸੀ। ਪਰੰਤੂ ਜਦੋਂ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਆਈ, ਮੈਂ ਤਾਂ ਇਹ ਕਹਾਂਗਾ ਕਿ ਜਿਹੜੇ ਸਰਕਾਰ ਦੇ ਚੰਗੇ ਕੰਮ ਹਨ, ਉਨ੍ਹਾਂ ਦੀ ਜ਼ਰੂਰ ਸ਼ਲਾਘਾ ਕਰਨੀ ਚਾਹੀਦੀ ਹੈ ਔਰ ਜੇ ਮਾੜੀ ਗੱਲ ਹੋਈ ਹੈ ਤਾਂ ਉਸ ਵਾਸਤੇ ਆਪੋਜ਼ੀਸ਼ਨ ਨੂੰ ਜ਼ਰੂਰ ਪੁਆਇੰਟ ਆਊਟ ਕਰਨਾ ਚਾਹੀਦਾ ਹੈ। ਪਰ ਜਿਹੜਾ ਸ਼ਲਾਘਾ ਦਾ ਕੰਮ ਹੈ, ਉਸ ਦੀ ਜ਼ਰੂਰ ਤਾਰੀਫ ਕਰਨੀ ਚਾਹੀਦੀ ਹੈ। ਇਸ ਸਰਕਾਰ ਦੇ ਆਉਣ ਤੋਂ ਪਹਿਲਾਂ ਕਿੰਨੀਆਂ ਹੀ ਭੈਣਾਂ ਦੇ ਸੁਹਾਗ ਉਠ ਗਏ ਅਤੇ ਕਿੰਨੇ ਹੀ ਪੁਤ ਛਡ ਗਏ ਔਰ ਕਿਸ ਤਰੀਕੇ ਨਾਲ ਲੋਕ ਇਥੋਂ ਘਰਬਾਰ ਛੱਡ ਕੇ ਜਾ ਰਹੇ ਸਨ, ਕਿਸ ਤਰੀਕੇ ਨਾਲ ਪੰਜਾਬ ਦਾ ਬਿਜ਼ਨੈਸ ਖਤਮ ਹੋ ਰਿਹਾ ਸੀ ਅਤੇ ਇਥੋਂ ਦੀ ਸਨਅੱਤ ਬਾਹਰ ਜਾ ਰਹੀ ਸੀ, ਉਨ੍ਹਾਂ ਲੋਕਾਂ ਨੂੰ ਹੁਣ ਰਾਹਤ ਦੇਣ ਲਈ ਇਸ ਪਵਿੱਤਰ ਸਦਨ ਵਿਚ ਇਹ ਮਤਾ ਲਿਆਂਦਾ ਗਿਆ ਹੈ।..

*12.00 ਵਜੇ ਦੁਪਹਿਰ | (ਇਸ *ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਇਸ ਵਿਚ ਕੋਈ ਸ਼ੱਕ ਨਹੀਂ ਹੈ ਕਿ ਅੱਤਵਾਦ ਦੇ ਖਿਲਾਫ ਸਾਡੇ ਪੰਜਾਬੀਆਂ ਨੇ ਅਤੇ ਸਾਰੀਆਂ ਸਿਆਸੀ ਪਾਰਟੀਆਂ ਨੇ ਸਵਾਏ 1-2 ਨੂੰ ਛੱਡ ਕੇ, ਲੜਾਈ ਕੀਤੀ ਅਤੇ ਡੱਟ ਕੇ ਮੁਕਾਬਲਾ ਕੀਤਾ। ਚਾਹੇ ਕਾਂਗਰਸ ਪਾਰਟੀ ਸੀ, ਚਾਹੇ ਕਮਿਊਨਿਸਟ ਪਾਰਟੀ ਸੀ ਅਤੇ ਚਾਹੇ ਬੀ.ਜੇ.ਪੀ. ਸੀ। ਇਨ੍ਹਾਂ ਪਾਰਟੀਆਂ ਨੇ ਅੱਤਵਾਦ ਦੇ ਖਿਲਾਫ ਬੜੀਆਂ ਵੱਡੀਆਂ ਕੁਰਬਾਨੀਆਂ ਦਿੱਤੀਆਂ ਅਤੇ ਗੋਲੀਆਂ ਦੇ ਸ਼ਿਕਾਰ ਹੋਏ। ਭੈਣਾਂ ਦੇ ਆਪਣੇ ਭਰਾ ਸ਼ਹੀਦ ਕਰਵਾਏ ਅਤੇ ਸੁਹਾਗਣਾ ਦੇ ਪਤੀ ਸ਼ਹੀਦ ਹੋਏ, ਬਾਪ ਦੇ ਬੇਟੇ ਸ਼ਹੀਦ ਹੋਏ। ਜਿਨ੍ਹਾਂ ਨੇ ਵੀ ਇਸ ਅੱਤਵਾਦ ਦੇ ਖਿਲਾਫ ਅਵਾਜ਼ ਬੁਲੰਦ ਕੀਤੀ ਉਨ੍ਹਾਂ, ਦੇ ਪਰਿਵਾਰਾਂ ਨੂੰ ਅੱਤਵਾਦੀਆਂ ਨੇ ਗੋਲੀਆਂ ਦਾ ਸ਼ਿਕਾਰ ਬਣਾਇਆ। ਪਰ ਫੇਰ ਵੀ ਪੰਜਾਬੀਆਂ ਨੇ ਹੌਸਲਾ ਇਨ੍ਹਾਂ ਦੇ ਖਿਲਾਫ ਲੜਾਈ ਲੜਨ ਦਾ ਨਹੀਂ ਛਡਿਆ। ਇਸ ਦੇ ਨਾਲ ਹੀ ਜਿਹੜੇ ਲੋਕ ਇਥੇ ਇਲਜ਼ਾਮ ਲਗਾਉਂਦੇ ਹਨ, ਉਹੀ ਲੋਕ ਅੱਤਵਾਦੀਆਂ ਦੇ ਨਾਲ ਮਿਲੇ ਹੋਏ ਸਨ ਅਤੇ ਉਨ੍ਹਾਂ ਦੇ ਭੋਗਾਂ ਤੇ ਜਾਂਦੇ ਰਹੇ ਹਨ ਅਤੇ ਭਾਈ ਸਾਹਿਬ ਦਾ ਖਿਤਾਬ ਦਿੰਦੇ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਇਹ ਕਿਸ ਤਰ੍ਹਾਂ ਭੁਲਾਇਆ ਜਾ ਸਕਦਾ ਹੈ ਕਿ ਸਰਦਾਰ ਹਰਚੰਦ ਸਿੰਘ ਲੌਂਗੋਵਾਲ ਜਿਹੀ ਮਹਾਨ ਸ਼ਖਸੀਅਤ ਦੇ ਕਾਤਲਾਂ ਨੂੰ, ਜਰਨੈਲ ਸਿੰਘ ਨੂੰ ਭਾਈ ਸਾਹਿਬ ਦਾ ਖਿਤਾਬ ਦੇਣ ਵਾਲੇ ਪਹਿਲੇ ਆਪਣੇ ਅੰਦਰ ਝਾਤੀ ਮਾਰਨ ਅਤੇ ਮੁਕਤਸਰ ਦੇ ਸਾਬਕਾ ਐਮ.ਪੀ. ਭਾਈ ਸ਼ਮਿੰਦਰ ਸਿੰਘ ਦੇ ਕਾਤਲਾਂ ਨੂੰ ਭਾਈ ਸਾਹਿਬ ਦਾ ਖਿਤਾਬ ਦੇਣ ਵਾਲੇ ਅਕਾਲੀ ਸਨ। ਅੱਤਵਾਦ ਤਾਂ ਇਕ ਹਲਕੇ ਹੋਏ ਕੁੱਤੇ ਵਾਂਗ ਹੁੰਦਾ ਹੈ ਜਿਹੜਾ ਆਪਣੇ ਮਾਲਿਕ ਨੂੰ ਵੀ ਨਹੀਂ ਬਖਸ਼ਦਾ। ਜਿਹੜੇ ਅਕਾਲੀ ਭਰਾ ਅੱਤਵਾਦ ਨੂੰ ਪੱਠੇ ਪਾ ਰਹੇ ਸਨ ਅਤੇ ਪਾਉਂਦੇ ਹਨ, ਉਨ੍ਹਾਂ ਨੂੰ ਹੁਣ ਪੱਠੇ ਪਾਉਣੇ ਬੰਦ ਕਰ ਦੇਣੇ ਚਾਹੀਦੇ ਹਨ ਨਹੀਂ ਤਾਂ ਇਕ ਦਿਨ ਇਹੀ ਅੱਤਵਾਦੀ ਇਨ੍ਹਾਂ ਨੂੰ ਵੀ ਖਾ ਜਾਣਗੇ। ਹੁਣ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਆ ਕੇ ਅੱਤਵਾਦ ਉਤੇ ਠੱਲ ਪਾਈ ਹੈ, ਅਮਨ ਅਤੇ ਸ਼ਾਂਤੀ ਦਾ ਮਾਹੌਲ ਪੰਜਾਬ ਵਿਚ ਪੈਦਾ ਕੀਤਾ ਹੈ, ਪੰਜਾਬ ਦੇ ਲੋਕਾਂ ਨੇ ਭੰਗੜੇ ਪਾਉਣੇ ਅਤੇ ਗਿੱਧਾ ਪਾਉਣਾ ਸ਼ੁਰੂ ਕਰ ਦਿੱਤਾ ਹੈ ਅਤੇ ਲੋਕਾਂ ਨੂੰ ਹੁਣ ਅੱਤਵਾਦ ਤੋਂ ਮੁਕਤੀ ਮਿਲੀ ਹੈ (ਵਿਘਨ)

ਡਿਪਟੀ ਸਪੀਕਰ ਸਾਹਿਬ, ਇਥੇ ਭੈਣ ਵਿਮਲਾ ਡਾਂਗ ਤੇ ਭੈਣ ਕਾਂਤਾ ਜੀ ਨੇ ਵਿਧਵਾ ਪੈਨਸ਼ਨ ਮਿਲਣ ਵਿਚ ਜਿਹੜੀਆਂ ਅੜਚਣਾ ਪੇਸ਼ ਆਉਂਦੀਆਂ ਹਨ ਉਨ੍ਹਾਂ ਦਾ ਜਿਕਰ ਕੀਤਾ ਹੈ। ਉਨ੍ਹਾਂ ਦੇ ਨਾਲ ਮੈਂ ਸਹਿਮਤ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਪੈਨਸ਼ਨ ਨੂੰ ਮਹਿੰਗਾਈ ਭੱਤੇ ਦੇ ਨਾਲ ਲਿੰਕ ਕਰ ਦੇਣਾ ਚਾਹੀਦਾ ਹੈ ਤਾਂ ਕਿ ਸਾਨੂੰ ਵਾਰ ਵਾਰ ਪੈਨਸ਼ਨ ਵਧਾਉਣ ਲਈ ਬਿਲ ਨਾ ਲਿਆਉਣਾ ਪਵੇ ਅਤੇ ਮਹਿੰਗਾਈ ਭੱਤੇ ਦੀ ਕਿਸ਼ਤ ਦੇ ਨਾਲ ਹੀ ਵਾਧਾ ਹੋ ਜਾਵੇ। ਇਸ ਦੇ ਨਾਲ ਇਨ੍ਹਾਂ ਦੇ ਬਚਿਆਂ ਦੀ ਪੜ੍ਹਾਈ ਲਈ ਸਰਕਾਰ ਵਜ਼ੀਫਾ 300 ਅਤੇ 500 ਰੁਪਿਆ ਦਿੰਦੀ ਹੈ। ਇਹ ਬੜੀ ਸ਼ਲਾਘਾਯੋਗ ਗੱਲ ਹੈ। ਪਰ ਇਸ ਵਜ਼ੀਫੇ ਦੇ ਨਾਲ ਇਨ੍ਹਾਂ ਦੇ ਬਚਿਆਂ ਨੂੰ ਵੱਖਰੇ ਸਕੂਲਾਂ ਦੇ ਵਿਚ ਦਾਖਲਾ ਦੇਣਾ ਚਾਹੀਦਾ ਹੈ, ਹੋਸਟਲ ਅਤੇ ਲੌਜਿੰਗ ਦਾ ਖਰਚਾ ਸਰਕਾਰ ਨੂੰ ਕਰਨਾ ਚਾਹੀਦਾ ਹੈ ਤਾਂਕਿ ਇਹ ਬੱਚੇ ਪੜ੍ਹਾਈ ਤੋਂ ਵਾਂਝੇ ਨਾ ਰਹਿ ਜਾਣ। ਜਿਸ ਤਰ੍ਹਾਂ ਸਰਦਾਰ ਸਾਧੂ ਸਿੰਘ ਨੇ ਇਨ੍ਹਾਂ ਦੇ ਬਚਿਆਂ ਲਈ ਨੌਕਰੀਆਂ ਦੇ ਵਿਚ ਰਿਜ਼ਰਵੇਸ਼ਨ ਕਰਨ ਦੀ ਗੱਲ

[ਸ਼੍ਰੀ ਬਲਦੇਵ ਸਿੰਘ ਬਲਮਗੜ੍ਹ]

ਕੀਤੀ ਹੈ, ਇਸ ਦੇ ਨਾਲ ਮੈਂ ਸਹਿਮਤ ਹਾਂ। ਇਹ 5 ਪ੍ਰਤੀਸ਼ਤ ਰਿਜ਼ਰਵੇਸ਼ਨ ਸਰਵਿਸ ਵਿਚ ਕਰ ਦੇਣੀ ਚਾਹੀਦੀ ਹੈ, ਤਾਂਕਿ ਉਨ੍ਹਾਂ ਨੂੰ ਟਾਈਮ ਸਿਰ ਨੌਕਰੀਆਂ ਮਿਲ ਸਕਣ। ਜਿਹੜੇ ਲੋਕ ਅੱਤਵਾਦ ਦੇ ਨਾਲ ਪ੍ਰਭਾਵਿਤ ਹੋਏ ਸਨ ਅਤੇ ਜਿਨ੍ਹਾਂ ਦੇ ਪਰਿਵਾਰ ਦੇ ਬੰਦੇ ਸ਼ਹੀਦ ਹੋਏ ਸਨ ਉਨ੍ਹਾਂ ਲੋਕਾਂ ਨੇ ਦੇਸ਼ ਦੀ ਏਕਤਾ ਅਤੇ ਅਖੰਡਤਾ ਲਈ ਅੱਤਵਾਦ ਦੇ ਖਿਲਾਫ ਆਵਾਜ਼ ਨੂੰ ਬੁਲੰਦ ਕੀਤਾ ਸੀ ਅਤੇ ਕੁਰਬਾਨੀਆਂ ਦਿੱਤੀਆਂ ਸਨ ਤਾਂਕਿ ਦੇਸ਼ ਦੀ ਏਕਤਾ ਕਾਇਮ ਰਹੇ। ਉਨ੍ਹਾਂ ਦੀ ਕੁਰਬਾਨੀ ਨੂੰ ਸਾਹਮਣੇ ਰਖਦੇ ਹੋਏ ਇਹ ਸਾਰਾ ਕੁਝ ਕਰ ਦੇਣਾ ਚਾਹੀਦਾ ਹੈ ਤਾਂਕਿ ਇਨ੍ਹਾਂ ਲੋਕਾਂ ਨੂੰ ਤਕਲੀਫਾਂ ਦਾ ਸਾਹਮਣਾ ਨਾ ਕਰਨਾ ਪਵੇ। ਪੰਜਾਬੀਆਂ ਨੇ ਹਮੇਸ਼ਾ ਭਾਰਤ ਵਿਚ ਅਤੇ ਦੁਨੀਆਂ ਵਿਚ ਆਪਣਾ ਸਿਰ ਉੱਚਾ ਕੀਤਾ ਹੈ ਅਤੇ ਹੁਣ ਅੱਤਵਾਦ ਦੇ ਖਿਲਾਫ ਲੜਾਈ ਲੜ ਕੇ ਵੀ ਆਪਣਾ ਸਿਰ ਉੱਚਾ ਕੀਤਾ ਹੈ। ਮੈਂ ਇਸ ਦੇ ਨਾਲ ਹੀ ਇਹ ਜਿਹੜਾ ਮਤਾ ਸਰਦਾਰ ਸਾਧੂ ਸਿੰਘ ਨੇ ਪੇਸ਼ ਕੀਤਾ ਹੈ, ਉਸ ਦਾ ਪੁਰਜ਼ੋਰ ਸਮਰਥਨ ਕਰਦਾ ਹਾਂ ਅਤੇ ਇਸ ਨੂੰ ਪਾਸ ਕਰ ਦੇਣਾ ਚਾਹੀਦਾ ਹੈ।

ਸਰਦਾਰ ਹਰਗੋਪਾਲ ਸਿੰਘ (ਬਲਾਚੌਰ): ਡਿਪਟੀ ਸਪੀਕਰ ਸਾਹਿਬ, ਜਿਹੜਾ ਮਤਾ ਅੱਜ ਸਦਨ ਦੇ ਅੰਦਰ ਰਖਿਆ ਗਿਆ ਹੈ ਮੈਂ ਉਸ ਦੇ ਨਾਲ ਪੂਰੀ ਤਰ੍ਹਾਂ ਸਹਿਮਤ ਨਹੀਂ ਹਾਂ। ਜਿਹੜੀਆਂ ਗੱਲਾਂ ਵੱਖ ਵੱਖ ਮੈਂਬਰ ਸਾਹਿਬਾਨ ਨੇ ਦੱਸੀਆਂ ਹਨ ਉਨ੍ਹਾਂ ਦੀ ਪਹਿਲਾਂ ਕਲੈਰੀਫਿਕੇਸ਼ਨ ਕਰਨੀ ਬਹੁਤ ਜ਼ਰੂਰੀ ਹੈ। ਜਿਹੜੇ ਲੋਕ ਪੁਲਿਸ ਮੁਕਾਬਲੇ ਵਿਚ ਮਾਰੇ ਗਏ, ਜਿਹੜੇ ਪੁਲਿਸ ਮੁਲਾਜ਼ਮ ਅਤਿਵਾਦੀਆਂ ਹਥੋਂ ਮਾਰੇ ਗਏ, ਕਈ ਅਨਜਾਣ ਲੋਕ ਪੁਲਿਸ ਹਥੋਂ ਮਾਰੇ ਗਏ, ਔਰ ਕਈ ਜਾਣ ਬੁਝ ਕੇ ਪੁਲਿਸ ਨੇ ਮਾਰੇ। ਉਨ੍ਹਾਂ ਬਾਰੇ ਵੀ ਸਥਿਤੀ ਸਾਫ ਹੋਣੀ ਚਾਹੀਦੀ ਹੈ। ਪਿਛਲੇ 10 ਸਾਲਾਂ ਦੇ ਅੰਦਰ ਪੰਜਾਬ ਵਿਚ ਬਹੁਤ ਤਬਾਹੀ ਹੋਈ ਹੈ। ਪੰਜਾਬ ਲਈ, ਪੰਜਾਬੀਆਂ ਲਈ ਇਹ ਬਹੁਤ ਮੰਦਭਾਗੀ ਗੱਲ ਸੀ। ਲੇਕਿਨ ਇਸ ਵਿਚ ਅਸਲੀਅਤ ਦੀ ਜ਼ਾਣਕਾਰੀ ਹਾਸਲ ਕਰਨੀ ਹਾਲੇ ਵੀ ਬਹੁਤ ਜ਼ਰੂਰੀ ਹੈ। ਕਈ ਨੌਜਵਾਨ ਹਾਲੇ ਵੀ ਲਾਪਤਾ ਹਨ। ਹਾਈ ਕੋਰਟ ਵਿਚ, ਸੁਪਰੀਮ ਕੋਰਟ ਵਿਚ, ਸੈਸ਼ਨ ਜੱਜਾਂ ਕੋਲ ਕਈਆਂ ਦੇ ਕੇਸ ਪੈਂਡਿੰਗ ਪਏ ਹਨ। ਇਹ ਕੇਸ ਇਸ ਕਰਕੇ ਪੈਂਡਿੰਗ ਪਏ ਹਨ ਕਿਉਂਕਿ ਪੁਲਿਸ ਨੌਜਵਾਨਾਂ ਨੂੰ ਚੁੱਕ ਕੇ ਲੈ ਗਈ ਅਤੇ ਮੁਕਾਬਲੇ ਵਿਚ ਮਾਰ ਦਿਤਾ। ਕੀ ਉਹ ਅਸਲੀ ਅਤਿਵਾਦੀ ਸੀ ਜਾਂ ਉਹ ਵਿਚਾਰਾ ਵੈਸੇ ਹੀ ਮਾਰਿਆ ਗਿਆ ਅਤੇ ਉਸ ਨੌਜਵਾਨ ਨੂੰ ਪੁਲਿਸ ਨੇ ਕਿਥੇ ਸੁਟਿਆ ਹੈ, ਇਨ੍ਹਾਂ ਸਾਰੇ ਕੇਸਾਂ ਬਾਰੇ ਜ਼ਾਣਕਾਰੀ ਦੇਣ ਦੀ ਲੋੜ ਹੈ। ਇਹ ਪੰਜਾਬ ਸਰਕਾਰ ਲਈ ਬਹੁਤ ਜ਼ਰੂਰੀ ਹੈ। ਪੰਜਾਬ ਦੀ ਸਰਕਾਰ ਨੇ ਜੋ ਰਿਆਇਤਾਂ ਵਿਧਵਾ ਔਰਤਾਂ ਨੂੰ ਜਾਂ ਉਨ੍ਹਾਂ ਦੇ ਬੱਚਿਆਂ ਨੂੰ ਜਾਂ ਬਜ਼ੁਰਗਾਂ ਨੂੰ ਦਿੱਤੀਆਂ ਹਨ ਉਨ੍ਹਾਂ ਬਾਰੇ ਵੀ ਪੂਰੀ ਕਲੈਰੀਫਿਕੇਸ਼ਨ ਦੇਣੀ ਚਾਹੀਦੀ ਹੈ। ਪੰਜਾਬ ਅੰਦਰ ਕਿਤਨੇ ਨੌਜਵਾਨ ਪੁਲਿਸ ਮੁਕਾਬਲੇ ਵਿਚ ਨਿਰਦੋਸ਼ ਮਾਰੇ ਗਏ। ਇਹ ਕੇਸ ਝੂਠੇ ਸਨ ਜਾਂ ਸੱਚੇ ਸਨ।

**Mr. Deputy Speaker** : Hargopalji, the resolution is :—

"This House recommends to the State Govt. to review its Schemes for grant of relief to the terrorist affected families in the State."

You kindly stick to it.

**ਸਰਦਾਰ ਹਰਗੋਪਾਲ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਦੱਸਣ ਲਗਾ ਹਾਂ ਕਿ ਟੈਰੋਰਿਸਟ ਅਫੈਕਟਿਡ ਫੈਮਿਲੀਜ਼ ਨੂੰ ਰਿਆਇਤਾਂ ਦਿਤੀਆਂ ਹਨ ਪਰ ਜਿਹੜੇ ਰਹਿ ਗਏ ਹਨ, ਉਨ੍ਹਾਂ ਬਾਰੇ ਪੂਰੀ ਕਲੈਰੀਫਿਕੇਸ਼ਨ ਲੈਣੀ ਬਾਕੀ ਰਹਿੰਦੀ ਹੈ। ਹਾਲੇ ਤੱਕ ਨੌਜਵਾਨ ਜੇਲ੍ਹਾਂ ਦੇ ਅੰਦਰ ਰੁਲ ਰਹੇ ਹਨ। ਉਨ੍ਹਾਂ ਦੇ ਕੇਸ ਕੋਰਟਾਂ ਵਿਚ ਚਲ ਰਹੇ ਹਨ ਔਰ ਉਨ੍ਹਾਂ ਕੇਸਾਂ ਦਾ ਅਜੇ ਤੱਕ ਫੈਸਲਾ ਨਹੀਂ ਹੋਇਆ। ਜਿਵੇਂ ਕਈ ਮਾਨਯੋਗ ਮੈਂਬਰਾਂ ਨੇ ਵੀ ਇਸ ਹਾਊਸ ਵਿਚ ਦੱਸਿਆ ਹੈ ਕਿ ਪੰਜਾਬ ਵਿਚ ਜਿਹੜੇ ਮੁਲਾਜ਼ਮ ਹਨ, ਉਨ੍ਹਾਂ ਨੂੰ ਹੋਰ ਸਹੂਲਤਾਂ ਤੋਂ ਇਲਾਵਾ ਮਹਿੰਗਾਈ ਭੱਤਾ ਵੀ ਦਿਤਾ ਜਾਂਦਾ ਹੈ। ਏਸੇ ਤਰ੍ਹਾਂ ਵਿਧਵਾਵਾਂ ਨੂੰ ਜਿਹੜੀ ਪੈਨਸ਼ਨ ਦਿੱਤੀ ਜਾਂਦੀ ਹੈ, ਉਸ ਪੈਨਸ਼ਨ ਦੇ ਵਿੱਚ ਵੀ ਮਹਿੰਗਾਈ ਭੱਤਾ ਸ਼ਾਮਿਲ ਹੋਣਾ ਚਾਹੀਦਾ ਹੈ। ਉਨ੍ਹਾਂ ਦੇ ਬੱਚਿਆਂ ਲਈ ਸਕੂਲਾਂ ਵਿਚ ਫੈਸਿਲਿ-ਟੀਜ਼ ਮਿਲਣੀਆਂ ਚਾਹੀਦੀਆਂ ਹਨ। ਉਨ੍ਹਾਂ ਦੇ ਬੱਚਿਆਂ ਨੂੰ ਵਜ਼ੀਫੇ ਮਿਲਣੇ ਚਾਹੀਦੇ ਹਨ ਤਾਂਕਿ ਆਉਣ ਵਾਲੇ ਸਮੇਂ ਵਿਚ ਉਹ ਵੱਡੇ ਹੋ ਕੇ ਟੈਰੋਰਿਸਟ ਨਾ ਬਣਨ ਬਲਕਿ ਪੜ੍ਹ ਲਿਖਕੇ ਕੋਈ ਕੰਮ ਕਰ ਸਕਣ। ਉਨ੍ਹਾਂ ਨੌਜਵਾਨਾਂ ਵਿਚ ਕੋਈ ਬਦਲੇ ਦੀ ਭਾਵਨਾ ਨਾ ਹੋਵੇ ਅਤੇ ਉਹ ਨੌਜਵਾਨ ਗਲਤ ਨੀਤੀ ਅਡਾਪਟ ਨਾ ਕਰਨ। ਇਸ ਗੱਲ ਵੱਲ ਵੀ ਪੰਜਾਬ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਪੰਜਾਬ ਦੇ ਜਿਤਨੇ ਵੀ ਲੋਕ ਅਤਿਵਾਦ ਦੇ ਸ਼ਿਕਾਰ ਹੋਏ ਹਨ, ਉਨ੍ਹਾਂ ਸਾਰਿਆਂ ਨੂੰ ਫੈਸਿਲਟੀਜ਼ ਦੇਣੀਆਂ ਚਾਹੀਦੀਆਂ ਹਨ। ਜਿਹੜੇ ਕੇਸ ਕੋਰਟਾਂ ਵਿਚ ਪੈਂਡਿੰਗ ਪਏ ਹਨ, ਉਨ੍ਹਾਂ ਵਿਚ ਕਿੰਨ੍ਹਾਂ ਲੋਕਾਂ ਦਾ ਹੱਥ ਸੀ। ਜੋ ਨਿਰਦੋਸ਼ ਨੌਜਵਾਨ ਝੂਠੇ ਪੁਲਿਸ ਮੁਕਾਬਲਿਆਂ ਵਿਚ ਮਾਰੇ ਗਏ, ਉਨ੍ਹਾਂ ਸਾਰੇ ਕੇਸਾਂ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ। ਇਸ ਤਰੀਕੇ ਦੇ ਨਾਲ ਅਸੀਂ ਸਾਰਾ ਪੰਜਾਬ ਸਹੀ ਰਸਤੇ ਤੇ ਲਿਆ ਸਕਦੇ ਹਾਂ।

ਬਾਕੀ ਰਾਹਤ ਉਹ ਹੈ ਜਿਹੜੀ ਅਸੀਂ ਕਹਿ ਸਕਦੇ ਹਾਂ ਕਿ ਉਨ੍ਹਾਂ ਨੂੰ ਸਹੀ ਰਾਹਤ ਮਿਲ ਰਹੀ ਹੈ। ਜਿਥੋਂ ਤੱਕ ਉਨ੍ਹਾਂ ਦੀ ਗਰਾਂਟ ਦਾ ਜਾਂ ਪੈਨਸ਼ਨ ਦਾ ਤੁਅੱਲਕ ਹੈ ਜਿਸ ਤਰ੍ਹਾਂ ਪੰਜਾਬ ਸਰਕਾਰ ਨੇ ਕਿਹਾ ਸੀ ਕਿ ਕਈ ਅੱਤਵਾਦ ਤੋਂ ਪੀੜਤ ਲੋਕ ਹਨ, ਉਹ ਲੋਕ ਵੀ ਹਨ ਜਿਹੜੇ ਇਥੋਂ ਹਿਜਰਤ ਕਰਕੇ ਚਲੇ ਗਏ ਹਨ ਅਤੇ ਪਿੰਡਾਂ ਵਿਚ ਵੀ ਐਸੇ ਲੋਕ ਹਨ ਜਿਹੜੇ ਅਤਿਵਾਦ ਤੋਂ ਪੀੜਤ ਹਨ। ਜਿਸ ਤਰ੍ਹਾਂ ਪਿੰਡਾਂ ਵਿਚ ਅਣਗਿਣਤ ਉਦਾਹਰਣਾਂ ਮੌਜੂਦ ਹਨ ਕਿ ਪੁਲਿਸ ਨੇ ਮੁਕਾਬਲੇ ਵਿਚ ਜਿਥੇ ਇਕ ਅਸਲੀ ਅੱਤਵਾਦੀ ਨੂੰ ਮਾਰਿਆ ਉਥੇ ਦੱਸ ਇਨੋਸੈਂਟ ਵੀ ਮਾਰੇ ਗਏ। ਉਨ੍ਹਾਂ ਨੂੰ ਵੀ ਅੱਤਵਾਦ ਤੋਂ ਪੀੜਤਾਂ ਵਿਚ ਕਿਉਂ ਨਹੀਂ ਗਿਣਿਆ ਜਾਂਦਾ ? ਉਨ੍ਹਾਂ ਨੂੰ ਵੀ ਏਸੇ ਲਾਈਨ ਤੇ ਰਾਹਤ ਕਿਉਂ ਨਹੀਂ ਦਿੱਤੀ ਜਾਂਦੀ ? ਕਈ ਘਰਾਂ ਦੇ ਘਰ ਅੱਤਵਾਦ

[ਸਰਦਾਰ ਹਰਗੋਪਾਲ ਸਿੰਘ]

ਦੌਰਾਨ ਬੇਗੁਨਾਹ ਹੁੰਦੇ ਹੋਏ ਵੀ ਖਤਮ ਹੋ ਗਏ, ਉਨ੍ਹਾਂ ਬਾਰੇ ਸਰਕਾਰ ਨੇ ਅੱਤਵਾਦੀ ਕਹਿ ਕੇ ਹੀ ਗੁਜ਼ਾਰਾ ਕਿਉਂ ਕਰ ਲਿਆ ? ਜੇ ਕਿਸੇ ਘਰ ਦਾ ਇਕ ਮੁੰਡਾ ਅੱਤਵਾਦੀਆਂ ਨਾਲ ਰਲ ਗਿਆ ਤਾਂ ਪੂਰੇ ਘਰ ਨੂੰ ਹੀ ਸਜ਼ਾ ਕਿਸ ਗੱਲ ਲਈ ਮਿਲੀ, ਇਨ੍ਹਾਂ ਪੱਖਾਂ ਤੇ ਸਰਕਾਰ ਨੇ ਕੁਝ ਨਹੀਂ ਵਿਚਾਰਿਆ। ਇਹ ਗੱਲਾਂ ਸਾਡੇ ਲੋਕਾਂ ਲਈ ਬੜੀਆਂ ਮਾੜੀਆਂ ਸਿੱਧ ਹੋ ਰਹੀਆਂ ਹਨ। ਇਸ ਗੱਲ ਨੂੰ ਘੋਖ ਕੇ ਅਤੇ ਹਰ ਤਰ੍ਹਾਂ ਨਾਲ ਇਨਕੁਆਇਰੀ ਕਰਕੇ ਦੇਖਿਆ ਜਾਵੇ ਅਤੇ ਨਿਸ਼ਚਿਤ ਕੀਤਾ ਜਾਵੇ ਕਿ ਅਸਲ ਵਿਚ ਕੌਣ ਲੋਕ ਮਾਰੇ ਗਏ, ਅਤੇ ਕੀ ਲੋਕਾਂ ਨੂੰ ਲੁੱਟਣ ਵਾਲੇ ਹੀ ਤਾਂ ਰਾਹਤ ਨਹੀਂ ਲੈ ਰਹੇ ? ਇਸ ਤਰ੍ਹਾਂ ਦੇ ਇੰਸੀਡੈਂਟਸ ਵੀ ਪੰਜਾਬ ਦੇ ਅੰਦਰ ਪਾਏ ਗਏ ਹਨ ਕਿ ਪੁਲਿਸ ਨੇ ਆਪ ਵਰਦੀਆਂ ਪਾ ਕੇ ਲੋਕਾਂ ਦੇ ਘਰਾਂ ਨੂੰ ਲੁਟਿਆ ਅਤੇ ਆਪ ਪਿੰਡ ਵਾਲਿਆਂ ਨੇ ਉਨ੍ਹਾਂ ਨੂੰ ਫੜ ਫੜ ਕੇ ਮਾਰਿਆ। ਕੀ ਉਨ੍ਹਾਂ ਨੂੰ ਵੀ ਟੈਰੋਰਿਸਟ ਇਫੈਕਟਿਡ ਕਹਿ ਕੇ ਪੰਜਾਬ ਸਰਕਾਰ ਰਾਹਤ ਤਾਂ ਨਹੀਂ ਦੇ ਰਹੀ ? ਵੈਸੇ ਇਹ ਗੱਲ ਵੀ ਅਸੀਂ ਸਾਬਤ ਕਰਕੇ ਦਸਾਂਗੇ। ਇਹ ਵੀ ਦਸਾਂਗੇ ਕਿ ਪੰਜਾਬ ਸਰਕਾਰ ਨੇ ਪੁਲਿਸ ਤੋਂ ਡਰਦੇ ਮਾਰਿਆਂ ਇਹ ਕਹਿ ਕੇ ਕਿ ਇਹ ਅਤਵਾਦੀਆਂ ਹੱਥੋਂ ਮਾਰੇ ਗਏ ਹਨ, ਪੁਲਿਸ ਮੁਲਾਜ਼ਮਾਂ ਨੂੰ ਪੈਨਸ਼ਨ ਦਿੱਤੀ ਹੈ। ਮੈਂ ਤਾਂ ਇਹ ਕਹਾਂਗਾ ਕਿ ਚਾਹੇ ਕੋਈ ਮੁਲਾਜ਼ਮ ਹੈ, ਕੋਈ ਵਿਧਵਾ ਹੈ ਜਾਂ ਕੋਈ ਅਨਪੜ੍ਹ ਬੱਚਾ ਕਿਸੇ ਦਾ ਹੈ ਉਨ੍ਹਾਂ ਨੂੰ ਰਾਹਤ ਉਦੋਂ ਤੱਕ ਨਾ ਦਿੱਤੀ ਜਾਵੇ ਜਦੋਂ ਤੱਕ ਪੂਰੀ ਤਰ੍ਹਾਂ ਇਨਕੁਆਇਰੀ ਨਹੀਂ ਹੋ ਜਾਂਦੀ ਤਾਂਕਿ ਜੋ ਵੀ ਰਾਹਤ ਮਿਲਣੀ ਹੈ, ਉਹ ਸਹੀ ਲੋਕਾਂ ਨੂੰ ਮਿਲੇ। ਏਥੇ ਮੇਰੇ ਸਾਥੀਆਂ ਨੇ ਇਸ ਮਤੇ ਤੇ ਵੈਸੇ ਤਾਂ ਕਾਫੀ ਕੁਝ ਕਿਹਾ ਹੈ। ਮੈਂ ਇਕ ਗੱਲ ਇਹ ਵੀ ਕਹਿਣੀ ਚਾਹੁੰਦਾ ਹਾਂ ਕਿ ਜਿਹੜੀਆਂ ਵੀ ਸਹੂਲਤਾਂ ਦੇਣੀਆਂ ਹਨ, ਉਹ ਅੱਜ ਦੀ ਮਹਿੰਗਾਈ ਨੂੰ ਮੱਦੇ-ਨਜ਼ਰ ਰੱਖ ਕੇ ਦੇਣੀਆਂ ਚਾਹੀਦੀਆਂ ਹਨ। ਜਿਥੇ ਇਕ ਲਾਵਾਰਸ ਬੇਟਾ ਹੀ ਰਹਿ ਗਿਆ ਹੈ, ਉਸਦੇ ਮਾਂ ਅਤੇ ਬਾਪ ਦੋਨੋਂ ਮਾਰੇ ਗਏ, ਉਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਜਿਵੇਂ ਉਹ ਕੋਰਟਾਂ ਅੰਦਰ ਐਸ.ਡੀ.ਐਮ. ਦੁਆਰਾ ਲਾਵਾਰਿਸ ਲੋਕਾਂ ਦੀ ਮੈਰਿਜ ਕਰਵਾਉਂਦੀ ਹੈ, ਉਥੇ ਇਹ ਵੀ ਦੇਖਣਾ ਚਾਹੀਦਾ ਹੈ ਕਿ ਅੱਜ ਦੇ ਜ਼ਮਾਨੇ ਵਿਚ 10,000/- ਰੁਪਏ ਨਾਲ ਵਿਆਹ ਨਹੀਂ ਹੁੰਦਾ। ਸਰਕਾਰ ਨੂੰ ਐਸੇ ਕੇਸ ਵਿਚ ਪੂਰਾ ਵਿਆਹ ਉਸ ਫੈਮਿਲੀ ਦੀ ਕੈਪੇਸਿਟੀ ਮੁਤਾਬਿਕ ਕਰਵਾਉਣਾ ਚਾਹੀਦਾ ਹੈ। ਮੈਂ ਇਹੀ ਕਹਿਣਾ ਚਾਹਵਾਂਗਾ ਕਿ ਸਰਕਾਰ ਨੂੰ ਇਹ ਗੱਲ ਜਰੂਰ ਦੇਖਣੀ ਚਾਹੀਦੀ ਹੈ ਕਿ ਅਸਲੀ ਟੈਰੋਰਿਸਟ ਇਫੈਕਟਿਡ ਕੌਣ ਲੋਕ ਹਨ ਅਤੇ ਨਕਲੀ ਇਫੈਕਟਿਡ ਜਿਹੜੇ ਧਿਆਨ ਵਿਚ ਲਿਆਂਦੇ ਗਏ ਹਨ, ਉਹ ਕੌਣ ਲੋਕ ਹਨ। ਅਸੀਂ ਪੂਰੇ ਦਾਅਵੇ ਨਾਲ ਕਹਿ ਸਕਦੇ ਹਾਂ ਕਿ ਰਾਹਤ ਸਹੀ ਲੋਕਾਂ ਨੂੰ ਨਹੀਂ ਦਿੱਤੀ ਗਈ। ਇਸਦੇ ਨਾਲ ਹੀ ਇਹ ਵੀ ਇਨਕੁਆਇਰੀ ਹੋਵੇ ਕਿ ਕਿੰਨੇ ਪੁਲਿਸ ਮੁਕਾਬਲੇ ਅਸਲੀ ਹੋਏ ਅਤੇ ਕਿੰਨੇ ਨਕਲੀ ਹੋਏ ? ਅਤੇ ਜੇ ਕਿਤੇ ਨਕਲੀ ਹੋਏ ਹਨ ਤਾਂ ਕੀ ਉਹ ਫੈਮਿਲੀਜ਼ ਵੀ ਰਾਹਤ ਲੈਣ ਦੀਆਂ ਹੱਕਦਾਰ ਨਹੀਂ ਬਣਦੀਆਂ ? ਇਹ ਗੱਲ ਕਹਿ ਕੇ ਹੀ ਛੁਟਕਾਰਾ ਨਹੀਂ ਪਾਉਣਾ ਚਾਹੀਦਾ ਕਿ ਅੱਤਵਾਦੀ ਮਰ ਗਿਆ। 10 ਸਾਲ ਏਥੇ ਅੱਤਵਾਦ ਦਾ ਰਾਜ ਰਿਹਾ ਹੈ। ਉਸ ਦੌਰਾਨ ਕਈ ਇਨੋਸੈਂਟ ਮੁੰਡੇ ਵੀ ਮਾਰੇ ਗਏ ਹਨ। ਉਸਦੇ ਤਾਂ ਘਰ ਵਾਲੇ ਜਾ ਕੇ ਇਹ ਵੀ ਨਹੀਂ ਕਹਿੰਦੇ ਸਨ ਕਿ ਸਾਡਾ ਮੁੰਡਾ

ਮਾਰਿਆ ਗਿਆ ਕਿਉਂਕਿ ਪੁਲਿਸ ਵਾਲੇ ਸਾਰੀ ਫੈਮਿਲੀ ਨੂੰ ਹੀ ਟੰਗ ਦੇਂਦੇ ਸਨ। ਜਿਵੇਂ ਰੋਪੜ ਦੇ ਅੰਦਰ ਇਕ ਵਕੀਲ ਨੂੰ ਮਾਰਿਆ ਗਿਆ ਅਤੇ ਨਾਲ ਹੀ ਉਸਦੇ ਛੋਟੇ ਜਿਹੇ ਬੱਚੇ ਨੂੰ ਵੀ ਮਾਰ ਦਿੱਤਾ। ਇਸ ਤਰ੍ਹਾਂ ਦੀਆਂ ਹੋਰ ਬਹੁਤ ਸਾਰੀਆਂ ਉਦਾਹਰਣਾਂ ਹਨ ਜੋ ਸਾਨੂੰ ਪੰਜਾਬ ਅੰਦਰ ਮਿਲਦੀਆਂ ਹਨ। ਇਨ੍ਹਾਂ ਸਾਰੀਆਂ ਘਟਨਾਵਾਂ ਦੀਆਂ ਵੱਖ ਵੱਖ ਇਨਕੁਆਇਰੀਆਂ ਸੁਪਰੀਮ ਕੋਰਟ ਦੇ ਜਾਂ ਹਾਈ ਕੋਰਟ ਦੇ ਜੱਜ ਤੋਂ ਕਰਾ ਕੇ ਹੀ ਅਸੀਂ ਕਹਿ ਸਕਦੇ ਹਾਂ ਕਿ ਸਹੀ ਰਾਹਤ ਦੇ ਰਹੇ ਹਾਂ। ਮੇਰੀ ਤਾਂ ਅੰਤ ਵਿਚ ਇਹੀ ਗੁਜ਼ਾਰਿਸ਼ ਹੈ ਕਿ ਇਨਕੁਆਇਰੀ ਕਰਾ ਕੇ ਹੀ ਸਹੀ ਲੋਕਾਂ ਨੂੰ ਰਾਹਤ ਦਿੱਤੀ ਜਾਵੇ। ਜੈ ਭੀਮ, ਜੈ ਭਾਰਤ।

**ਕਾਮਰੇਡ ਹਰਦੇਵ ਆਰਸ਼ੀ (ਬੁਢਲਾਡਾ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੇਰੇ ਤੋਂ ਪਹਿਲਾਂ ਸਾਡੇ ਗਰੁੱਪ ਦੀ ਲੀਡਰ ਸਾਹਿਬਾ ਨੇ ਬਹੁਤ ਸਾਰੇ ਨੁਕਤੇ ਇਸ ਮਤੇ ਬਾਰੇ ਕਹੇ ਹਨ, ਮੈਂ ਉਨ੍ਹਾਂ ਦੀ ਮੁੜ ਰੇਪੀਟੀਸ਼ਨ ਨਹੀਂ ਕਰਾਂਗਾ। ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ, ਤੁਹਾਡੀ ਬੜੀ ਮਿਹਰਬਾਨੀ ਹੈ। ਜਿਸ ਭਾਵਨਾ ਨਾਲ ਇਹ ਰੇਜ਼ੋਲਿਊਸ਼ਨ ਪੇਸ਼ ਕੀਤਾ ਗਿਆ ਹੈ, ਤਕਰੀਬਨ ਸਾਰਾ ਹਾਊਸ ਹੀ ਇਸ ਮਤੇ ਦੀ ਭਾਵਨਾ ਨਾਲ ਸਹਿਮਤ ਹੈ।

ਮੇਰੀ ਪਹਿਲੀ ਬੇਨਤੀ ਇਹ ਹੈ ਕਿ ਜਿਹੜੇ ਗੈਰ ਸਰਕਾਰੀ ਮਤੇ ਇਥੇ ਹਾਊਸ ਵਿਚ ਪੇਸ਼ ਹੁੰਦੇ ਹਨ, ਉਨ੍ਹਾਂ ਨੂੰ ਪਾਸ ਕਰਕੇ ਸਰਕਾਰੀ ਮਤਿਆਂ ਵਾਲਾ ਹੀ ਸਤਿਕਾਰ ਦਿੱਤਾ ਜਾਵੇ। ਮੇਰਾ ਪਿਛਲਾ ਤਜਰਬਾ ਹੈ ਕਿ ਗੈਰ ਸਰਕਾਰੀ ਰੇਜ਼ੋਲਿਊਸ਼ਨ ਪੇਸ਼ ਹੁੰਦਾ ਹੈ ਲੇਕਿਨ ਉਸ ਨੂੰ ਬਿਨਾ ਪਾਸ ਕੀਤਿਆਂ ਅਤੇ ਬਿਨਾ ਪੂਰਾ ਸਮਾਂ ਦਿੱਤਿਆਂ, ਹਾਊਸ ਉਠਾ ਦਿੱਤਾ ਜਾਂਦਾ ਹੈ। ਇਸ ਕਰਕੇ ਮੇਰੀ ਬੇਨਤੀ ਹੈ ਕਿ ਇਸ ਰੇਜ਼ੋਲਿਊਸ਼ਨ ਨੂੰ ਇਥੇ ਜ਼ਰੂਰ ਪਾਸ ਕੀਤਾ ਜਾਵੇ। ਦੂਸਰੀ ਗੱਲ ਇਹ ਹੈ ਕਿ ਇਹ ਮਤਾ ਇਕ ਵਿਸ਼ੇਸ਼ ਵਰਗ ਨਾਲ ਤੁਅੱਲਕ ਰਖੱਦਾ ਹੈ ਕਿ ਉਨ੍ਹਾਂ ਨੂੰ ਕਿਸ ਤਰ੍ਹਾਂ ਰਾਹਤ ਦਿੱਤੀ ਜਾ ਰਹੀ ਹੈ ਅਤੇ ਕਿਸ ਤਰੀਕੇ ਦੇ ਨਾਲ ਉਨ੍ਹਾਂ ਨੂੰ ਹੋਰ ਅੱਛੀ ਤਰ੍ਹਾਂ ਰਾਹਤ ਦਿੱਤੀ ਜਾ ਸਕਦੀ ਹੈ ਅਤੇ ਇਸ ਦੇ ਵਾਸਤੇ ਹੋਰ ਕੀ ਕੁਝ ਕਰਨਾ ਚਾਹੀਦਾ ਹੈ ਮੈਂ ਇਸ ਮਤੇ ਨੂੰ ਰਾਜਨੀਤਕ ਰੰਗਤ ਦੇਣ ਦੇ ਹੱਕ ਵਿਚ ਨਹੀਂ। ਮੈਂ ਆਪਣੇ ਆਪ ਨੂੰ ਇਸ ਮਤੇ ਤੱਕ ਹੀ ਸੀਮਤ ਰੱਖਣਾ ਚਾਹਾਂਗਾ। ਅੱਤਵਾਦ ਕਿਸ ਤਰ੍ਹਾਂ ਪੈਦਾ ਹੋਇਆ, ਉਸ ਦੇ ਪਿੱਛੇ ਕਿਨ੍ਹਾਂ ਕਿਨ੍ਹਾਂ ਲੋਕਾਂ ਦਾ ਹੱਥ ਹੈ, ਮੈਂ ਇਸ ਗੱਲ ਵਿਚ ਨਹੀਂ ਜਾਣਾ ਚਾਹੁੰਦਾ। ਉਸ ਦੇ ਵਾਸਤੇ ਅਸੀਂ ਕਿਸੇ ਹੋਰ ਮੌਕੇ ਤੇ ਬੋਲਾਂਗੇ। ਗਵਰਨਰ ਦੇ ਭਾਸ਼ਣ ਤੇ ਬੋਲਣ ਵਕਤ ਜੋ ਸਾਡੀ ਰਾਜਨੀਤਕ ਸਮਝ ਹੈ, ਉਸ ਨੂੰ ਅਸੀਂ ਜ਼ਰੂਰ ਪ੍ਰਗਟ ਕਰਾਂਗੇ। ਹਾਲ ਦੀ ਘੜੀ ਇਸ ਮਤੇ ਦਾ ਜੋ ਭਾਵ ਹੈ, ਉਸ ਤੱਕ ਹੀ ਮੈਂ ਆਪਣੇ ਆਪ ਨੂੰ ਸੀਮਤ ਕਰਨ ਦੀ ਕੋਸ਼ਿਸ਼ ਕਰਾਂਗਾ।

ਇਹ ਠੀਕ ਹੈ ਕਿ ਕੁਝ ਸਾਥੀਆਂ ਨੇ ਇਥੇ ਕਿਹਾ ਹੈ ਕਿ ਪੁਲਿਸ ਦੇ ਹੱਥੋਂ ਜਿਹੜੇ ਲੋਕ ਮਾਰੇ ਗਏ ਹਨ, ਉਨ੍ਹਾਂ ਦੇ ਕੇਸਾਂ ਨੂੰ ਰਿਲੀਫ ਦੇਣ ਵਾਸਤੇ ਕਨਸਿਡਰ ਕਰਨਾ ਚਾਹੀਦਾ ਹੈ। ਇਸ ਤਜਵੀਜ਼ ਨਾਲ ਮੈਂ ਸ਼ਾਇਦ ਪੂਰੀ ਤਰ੍ਹਾਂ ਨਾਲ ਸਹਿਮਤ ਨਾ ਹੋਵਾਂ ਲੇਕਿਨ ਜਿਨ੍ਹਾਂ ਵਿਅਕਤੀਆਂ ਦਾ ਕੋਈ ਕਸੂਰ ਨਹੀਂ ਅਤੇ ਕਿਸੇ ਸ਼ੱਕ ਦੀ ਵਜ੍ਹਾ ਕਾਰਣ ਜਾਂ ਫੈਮਿਲੀ ਵਿਚ ਕਿਸੇ ਵਿਅਕਤੀ ਦੇ ਅੱਤਵਾਦੀਆਂ ਦੇ

[ਕਾਮਰੇਡ ਹਰਦੇਵ ਅਰਸ਼ੀ]

ਨਾਲ ਸਬੰਧ ਹੋਣ ਕਾਰਣ ਜਾਂ ਦੂਰੋਂ ਨੇੜਿਓਂ ਕਿਸੇ ਅੱਤਵਾਦੀ ਰਿਸ਼ਤੇਦਾਰ ਦੇ ਨਾਲ ਸਬੰਧ ਹੋਣ ਦੇ ਕਾਰਣ ਉਹ ਲੋਕ ਮਾਰੇ ਗਏ, ਉਨ੍ਹਾਂ ਦੇ ਕੇਸਾਂ ਨੂੰ ਜ਼ਰੂਰ ਹਮਦਰਦੀ ਨਾਲ ਵਿਚਾਰਨਾ ਚਾਹੀਦਾ ਹੈ। ਇਹ ਸਾਡੇ ਗਰੁੱਪ ਦੀ ਜ਼ਰੂਰੀ ਰਾਏ ਹੈ। ਇਸ ਦੇ ਉਲਟ ਜਿਹੜੇ ਲੋਕਾਂ ਨੇ ਸੈਂਕੜੇ ਲੋਕਾਂ ਦਾ ਖੂਨ ਕੀਤਾ, ਏ.ਕੇ. 47 ਨਾਲ ਬੱਸਾਂ ਵਿਚ ਮੁਸਾਫਰਾਂ ਨੂੰ ਮਾਰਿਆ, ਮਜ਼ਦੂਰਾਂ ਅਤੇ ਹੋਰ ਅਨੇਕਾਂ ਬੇਗੁਨਾਹਾਂ ਨੂੰ ਮਾਰਿਆ ਅਤੇ ਜੋ ਬਾਅਦ ਵਿਚ ਪੁਲਿਸ ਦੇ ਜ਼ੁਲਮ ਦਾ ਸ਼ਿਕਾਰ ਹੋਏ, ਉਨ੍ਹਾਂ ਨੂੰ ਕਿਸੇ ਤਰ੍ਹਾਂ ਦੀ ਵੀ ਰਾਹਤ ਨਹੀਂ ਮਿਲਣੀ ਚਾਹੀਦੀ। ਉਹ ਦੇਸ਼ ਧਰੋਹੀ ਸਨ। ਉਨ੍ਹਾਂ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਖਤਰੇ ਵਿਚ ਪਾਇਆ। ਇਸ ਕਰਕੇ ਬਿਹਤਰ ਇਹ ਹੋਵੇਗਾ ਕਿ ਬਕਾਇਦਾ ਸਕਰੀਨਿੰਗ ਕਰਕੇ ਇਸ ਗੱਲ ਦਾ ਪਤਾ ਲਗਾਇਆ ਜਾਵੇ ਅਤੇ ਜਿਹੜੇ ਲੋਕ ਵਾਕਈ ਇਨੋਸੈਂਟ ਸਨ ਪਰ ਪੁਲਿਸ ਹੱਥੋਂ ਮਾਰੇ ਗਏ, ਉਨ੍ਹਾਂ ਦੇ ਕੇਸਾਂ ਨੂੰ ਜ਼ਰੂਰ ਕਨਸਿਡਰ ਕਰਨਾ ਚਾਹੀਦਾ ਹੈ। ਜਿਹੜੇ ਮਨੁੱਖਤਾ ਦੇ ਕਾਤਲ ਸਨ, ਉਨ੍ਹਾਂ ਨੂੰ ਬਿਲਕੁਲ ਕਨਸਿਡਰ ਨਹੀਂ ਕਰਨਾ ਚਾਹੀਦਾ।

ਪੰਜਾਬ ਸਰਕਾਰ ਵਲੋਂ ਟੇਰੋਰਿਸਟ ਵਿਕਟਿਮਜ਼ ਨੂੰ ਦਿੱਤੀ ਜਾ ਰਹੀ ਰਾਹਤ ਤਾਂ ਕਾਫੀ ਹੈ ਲੇਕਿਨ ਇਸ ਵਿਚ ਬਹੁਤ ਸਾਰੇ ਲੂਪਹੋਲਜ਼ ਹਨ, ਜਿਸ ਕਰਕੇ ਬਹੁਤ ਸਾਰੇ ਵਿਅਕਤੀ ਇਸ ਰਾਹਤ ਅੰਦਰ ਐਡਜਸਟ ਹੋਣੋਂ ਰਹਿ ਗਏ ਹਨ। ਮੈਂ ਬਹੁਤ ਸਾਰੇ ਕੇਸਾਂ ਨੂੰ ਨਿੱਜੀ ਰੂਪ ਵਿਚ ਜਾਣਦਾ ਹਾਂ। ਮੈਨੂੰ ਆਪਣੇ ਜ਼ਿਲ੍ਹੇ ਦਾ ਇਸ ਸਬੰਧ ਵਿਚ ਕਾਫੀ ਤਜਰਬਾ ਹੈ। ਟੈਰੋਰਿਸਟ ਵਿਕਟਿਮਜ਼ ਦੇ ਸਬੰਧ ਵਿਚ ਪੁਲਿਸ ਦੀ ਜਿਹੜੀ ਐਫ.ਆਈ.ਆਰ. ਹੈ, ਉਸ ਵਿਚ ਕੀ ਲਿਖਿਆ ਹੈ, ਉਸ ਨੂੰ ਜ਼ਰੂਰ ਬੇਸ ਬਣਾਇਆ ਜਾਂਦਾ ਹੈ। ਫਰਜ਼ ਕਰੋ ਕਿ ਕੋਈ ਬੰਦਾ ਅੱਤਵਾਦੀਆਂ ਹੱਥੋਂ ਮਾਰਿਆ ਗਿਆ ਲੇਕਿਨ ਕਿਸੇ ਜ਼ਾਤੀ ਰੰਜਸ਼ ਜਾਂ ਨਿੱਜੀ ਝਗੜੇ ਕਰਕੇ ਉਸ ਨੂੰ ਟੈਰੋਰਿਸਟ ਵਿਕਟਿਮ ਦਾ ਦਰਜਾ ਨਹੀਂ ਦਿੱਤਾ ਗਿਆ। ਇਸ ਤਰ੍ਹਾਂ ਦੇ ਹਾਲੇ ਵੀ ਬਹੁਤ ਸਾਰੇ ਕੇਸ ਹਨ ਔਰ ਮੈਂ ਨਿੱਜੀ ਤੌਰ ਤੇ ਉਨ੍ਹਾਂ ਨੂੰ ਜਾਣਦਾ ਹਾਂ। ਉਨ੍ਹਾਂ ਕੇਸਾਂ ਵਿਚ ਸਿਵਲ ਅਧਿਕਾਰੀਆਂ ਦੀ ਡਿਊਟੀ ਲਗਾਈ ਜਾਵੇ ਤਾਂਕਿ ਸਹੀ ਪਿਕਚਰ ਸਾਹਮਣੇ ਆ ਸਕੇ। ਅਜਿਹੇ ਕੇਸਾਂ ਵਿਚ ਐਫ.ਆਈ.ਆਰ. ਨੂੰ ਬੇਸ ਨਾ ਬਣਾਇਆ ਜਾਵੇ. ਸਗੋਂ ਕਿਸੇ ਐਸ.ਡੀ. ਐਮ. ਜਾਂ ਡੀ.ਸੀ. ਤੋਂ ਇਨਕੁਆਇਰੀ ਕਰਵਾ ਕੇ ਉਸ ਦੀ ਰਿਪੋਰਟ ਨੂੰ ਬੇਸ ਬਣਾਇਆ ਜਾਵੇ ਸ਼ਾਇਦ ਤੁਹਾਡੇ ਵੀ ਨੋਟਿਸ ਵਿਚ ਡਿਪਟੀ ਸਪੀਕਰ ਸਾਹਿਬ, ਐਸੇ ਕੇਸ ਹੋਣ। ਐਸੇ ਬਹੁਤ ਸਾਰੇ ਕੇਸ ਹਨ। ਮੈਂ ਤੁਹਾਨੂੰ ਦਸਦਾ ਹਾਂ ਕਿ ਕਿਸੇ ਫੈਮਿਲੀ ਵਿਚ ਜੋ ਇਕ ਨੌਜਵਾਨ ਲੜਕਾ ਮਾਰਿਆ ਗਿਆ ਹੈ, ਉਸ ਫੈਮਿਲੀ ਵਿਚ ਹੋਰ ਕੋਈ ਵੀ ਲੜਕਾ ਨਹੀਂ ਹੈ, ਫਾਦਰ ਏਜਡ ਹੈ, ਬਾਕੀ ਸਾਰੀਆਂ ਲੜਕੇ ਦੀਆਂ ਭੈਣਾਂ ਹੀ ਭੈਣਾਂ ਹਨ, ਭਰਾ ਕੋਈ ਨਹੀਂ ਹੈ, ਤਾਂ ਉਨ੍ਹਾਂ ਨੂੰ 20,000/- ਰੁਪਏ ਜਾਂ 50,000/- ਰੁਪਏ ਜਿਹੜੀ ਵੀ ਰਾਹਤ ਸਮੇਂ ਸਮੇਂ ਤੇ ਮਿਲਦੀ ਸੀ, ਦੇ ਦਿੱਤੀ ਗਈ ਲੇਕਿਨ ਫੈਮਿਲੀ ਪੈਨਸ਼ਨ ਇਸ ਅਧਾਰ ਤੇ ਨਹੀਂ ਦਿੱਤੀ ਗਈ ਕਿਉਂਕਿ ਫਾਦਰ ਅਜੇ ਜ਼ਿੰਦਾ ਹੈ। ਲੇਕਿਨ ਉਹ ਓਲਡ-ਏਜ ਵਿੱਚ ਹੋਣ ਕਰਕੇ ਇਸ ਯੋਗ ਨਹੀਂ ਕਿ ਸਮੁੱਚੇ ਪਰਿਵਾਰ ਦਾ ਪਾਲਣ-ਪੋਸ਼ਣ ਕਰ ਸਕੇ। ਇਸ ਤਰ੍ਹਾਂ ਦੇ ਕੇਸ ਕੋਈ ਬਹੁਤੇ ਜ਼ਿਆਦਾ ਤਾਂ ਨਹੀਂ ਹਨ, ਕਾਫੀ ਘੱਟ ਹਨ, ਇਨ੍ਹਾਂ ਨੂੰ ਵੀ ਜ਼ਰੂਰ ਕਨਸਿਡਰ ਕਰਨਾ ਚਾਹੀਦਾ ਹੈ। ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਹਿਊਮੈਨਟੇਰੀਅਨ ਗਰਾਊਂਡ

ਤੇ ਵੀ ਜੇਕਰ ਅਸੀਂ ਲੈਣਾ ਚਾਹੀਏ ਤਾਂ ਵੀ ਲੈ ਸਕਦੇ ਹਾਂ ਕਿ ਜਿਹੜੀਆਂ ਵਿਧਵਾ ਔਰਤਾਂ ਹਨ ਪੁਰਾਣੇ ਜ਼ਮਾਨਿਆਂ ਦੇ ਵਿੱਚ ਤਾਂ ਬੜੀ ਮਾੜੀ ਪ੍ਰਥਾ ਸੀ ਕਿ ਔਰਤ ਆਪਣੇ ਪਤੀ ਦੇ ਨਾਲ ਹੀ ਸਤੀ ਹੋ ਜਾਂਦੀ ਸੀ। ਪਰ ਅੱਜ ਫਰਜ਼ ਕਰੋ ਕੋਈ ਔਰਤ ਯੰਗ ਏਜ ਦੇ ਵਿੱਚ ਉਸ ਦੇ ਪਤੀ ਦਾ ਅੱਤਵਾਦੀਆਂ ਹੱਥੋਂ ਕਤਲ ਹੋਣ ਕਰਕੇ ਡੈਥ ਹੋ ਜਾਣ ਕਾਰਣ ਵਿਧਵਾ ਹੋ ਜਾਂਦੀ ਹੈ ਤਾਂ ਸਮਾਜ ਦੇ ਵਿੱਚ ਉਸਦਾ ਜਿਉਣਾ, ਇੱਜ਼ਤ ਵਾਲਾ ਜੀਵਨ ਬਸਰ ਕਰਨਾ ਬੜਾ ਮੁਸ਼ਕਲ ਹੋ ਜਾਂਦਾ ਹੈ। ਪਹਿਲਾਂ ਤਾਂ ਸਰਕਾਰ ਵੱਲੋਂ ਉਸ ਨੂੰ ਵਿਧਵਾ ਪੈਨਸ਼ਨ ਦੇ ਦਿੱਤੀ ਜਾਂਦੀ ਸੀ। ਪਰ ਕਿਉਂਕਿ ਵਿਧਵਾ ਦਾ ਇਸ ਸਮਾਜ ਦੇ ਵਿੱਚ ਅਜਿਹੀ ਪ੍ਰਸਥਿਤੀਆਂ ਦੇ ਵਿੱਚ ਰਹਿਣਾ ਬਹੁਤ ਔਖਾ ਹੈ ਜਿਸ ਕਾਰਣ ਲੜਕੀ ਦੇ ਪੇਰੈਂਟਸ ਕੋਸ਼ਿਸ਼ ਕਰਕੇ ਯੰਗ ਉਮਰ ਦੇ ਵਿੱਚ ਮਰਨ ਵਾਲੇ ਲੜਕੇ ਦੇ ਵੱਡੇ ਜਾਂ ਛੋਟੇ ਭਰਾਂ ਦੇ ਸਿਰ ਤੇ ਉਸ ਨੂੰ ਰੱਖ ਦਿੰਦੇ ਸਨ, ਜਿਸ ਨੂੰ ਅਸੀਂ ਚਾਦਰ ਪਾਉਣਾ ਵੀ ਕਹਿ ਦਿੰਦੇ ਹਾਂ। ਪਰ ਉਸ ਵਿਆਹ ਤੋਂ ਬਾਅਦ ਉਸ ਵਿਧਵਾ ਨੂੰ ਜੋ ਸਰਕਾਰ ਵੱਲੋਂ ਪੈਨਸ਼ਨ ਦਿੱਤੀ ਜਾਂਦੀ ਸੀ, ਉਹ ਬੰਦ ਹੋ ਜਾਂਦੀ ਹੈ। ਡਿਪਟੀ ਸਪੀਕਰ ਸਾਹਿਬ, ਸਰਕਾਰ ਨੂੰ ਕੋਈ ਫਰਕ ਨਹੀ ਪੈਣ ਲੱਗਿਆ। ਇਸ ਤਰ੍ਹਾਂ ਦੇ ਕੇਸ ਬੜੀ ਮੁਸ਼ਕਲ ਨਾਲ ਹਜ਼ਾਰ, ਬਾਰਾਂ ਸੌ ਹੀ ਹੋਣਗੇ। ਮੈ ਇਨ੍ਹਾਂ ਕੇਸਾਂ ਸਬੰਧੀ ਬੇਨਤੀ ਕਰਾਂਗਾ ਕਿ ਮੁੜ ਸ਼ਾਦੀ ਹੋਣ ਦੇ ਨਾਲ ਪੈਨਸ਼ਨ ਬੰਦ ਕਰਨ ਦੀ ਜੋ ਪਲਿਸੀ ਹੈ, ਉਹਨੂੰ ਰੀਕਨਸਿਡਰ ਕੀਤਾ ਜਾਵੇ ਔਰ ਹਿਊਮੈਨਟੇਰੀਅਨ ਗਰਾਊਂਡਜ਼ ਤੇ ਉਸਦੀ ਪੈਨਸ਼ਨ ਨੂੰ ਜਾਰੀ ਰੱਖਿਆ ਜਾਣਾ ਚਾਹੀਦਾ ਹੈ। ਵਿਧਵਾਵਾਂ ਦੇ ਸਬੰਧ ਵਿੱਚ ਇਕ ਗੱਲ ਮੈਂ ਹੋਰ ਕਹਿਣੀ ਚਾਹਾਂਗਾ ਕਿ ਪੈਨਸ਼ਨ ਦੇਣ ਤੋਂ ਬਾਅਦ ਸਰਕਾਰ ਨੂੰ ਸਾਡੀਆਂ ਵਿਧਵਾ ਭੈਣਾਂ, ਬੇਟੀਆਂ ਦੇ ਜੀਵਨ ਬਾਰੇ ਵੀ ਚੈਕ ਕਰਨਾ ਚਾਹੀਦਾ ਹੈ ਕਿ ਉਹ ਆਪਣਾ ਬਾਕੀ ਜੀਵਨ ਕਿਸ ਤਰ੍ਹਾਂ ਬਸਰ ਕਰ ਰਹੀਆਂ ਹਨ। ਬਹੁਤ ਸਾਰੇ ਇਸ ਤਰ੍ਹਾਂ ਦੇ ਵੀ ਕੇਸ ਹਨ ਜਿਨ੍ਹਾਂ ਵਿੱਚ ਜਵਾਨੀ ਦੀ ਉਮਰ ਦੇ ਵਿੱਚ ਹੀ ਔਰਤ ਵਿਧਵਾ ਹੋ ਗਈ ਔਰ ਉਸ ਵਿਚਾਰੀ ਨੇ ਮੁੜ ਆਪਣੀ ਸ਼ਾਦੀ ਵੀ ਨਹੀਂ ਕਰਵਾਈ ਔਰ ਜਿਹੜੀ ਉਸ ਵਿਚਾਰੀ ਔਰਤ ਨੂੰ ਪੈਨਸ਼ਨ ਦੀ ਰਾਸ਼ੀ ਮਿਲੀ ਸੀ ਉਹ ਉਸਦੇ ਸਹੁਰੇ ਘਰ ਵਾਲਿਆਂ ਨੇ ਲੈ ਲਈ। ਪੈਸੇ ਲੈਣ ਤੋਂ ਬਾਅਦ ਉਸ ਔਰਤ ਦੇ ਨਾਲ ਚੰਗਾ ਸਲੂਕ ਵੀ ਨਹੀਂ ਕਰਦੇ ਔਰ ਕਈ ਵਾਰੀ ਤਾਂ ਦੇਖਣ ਵਿੱਚ ਆਉਂਦਾ ਹੈ ਕਿ ਘਰ ਤੋਂ ਵੀ ਬਾਹਰ ਕੱਢ ਦਿੱਤਾ ਗਿਆ। ਇਸ ਹਾਲਾਤ ਵਿੱਚ ਔਰਤ ਦੀ ਪੁਜ਼ੀਸ਼ਨ ਤੇ ਬੜਾ ਤਰਸ ਆਉਂਦਾ ਹੈ ਔਰ ਵਿਚਾਰੀ ਵਿਧਵਾ ਦੇ ਗਰੀਬ ਮਾਂ ਪਿਓ ਬੜੀ ਮੁਸ਼ਕਲ ਦੇ ਵਿੱਚ ਫਸ ਜਾਂਦੇ ਹਨ। ਇਹ ਸਾਰਾ ਕੁਝ ਕਹਿਣ ਤੋਂ ਮੇਰਾ ਭਾਵ ਇਹ ਹੈ ਕਿ ਪੈਨਸ਼ਨ ਜੋ ਕਿ ਸਰਕਾਰ ਵੱਲੋਂ ਲਗਾ ਦਿੱਤੀ ਜਾਂਦੀ ਹੈ ਉਸ ਤੋਂ ਬਾਅਦ ਇਹ ਵੀ ਚੈਕ ਕਰਨ ਵਾਸਤੇ ਜ਼ਰੂਰ ਕੋਈ ਨਾ ਕੋਈ ਸੈੱਲ ਹੋਣਾ ਚਾਹੀਦਾ ਹੈ ਕਿ ਉਹ ਵਿਚਾਰੀ ਆਪਣਾ ਜੀਵਨ ਠੀਕ ਤਰ੍ਹਾਂ ਜੀ ਵੀ ਰਹੀਂ ਹੈ ਜਾਂ ਨਹੀਂ। ਅਜਿਹਾ ਸੈੱਲ ਡਵੀਜ਼ਨ ਲੈਵਲ ਜਾਂ ਸਬ-ਡਵੀਜ਼ਨ ਲੈਵਲ ਤੇ ਜ਼ਰੂਰ ਕਾਇਮ ਕੀਤਾ ਜਾਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਪਿਛਲੇ ਸਮੇਂ ਵਿੱਚ ਬਹੁਤ ਸਾਰੇ ਅਜਿਹੇ ਥਰੇਟਨਡ ਪਰਸਨਜ਼ ਸਨ ਜਿਨ੍ਹਾਂ ਨੂੰ ਕਿ ਸਿਕਿਓਰਟੀ ਫੋਰਸਿਜ਼ ਮਿਲੀਆਂ ਹੋਈਆਂ ਸਨ ਕਿਉਂਕਿ ਉਨ੍ਹਾਂ ਨੂੰ ਥਰੇਟਨ ਕੀਤਾ ਹੋਇਆ ਸੀ। ਜਿਸ ਤਰ੍ਹਾਂ ਕਿ ਹੁਣ ਸਾਨੂੰ ਐਮ.ਐਲ.

[ਕਾਮਰੇਡ ਹਰਦੇਵ ਅਰਸ਼ੀ]

ਏਜ਼. ਔਰ ਮਨਿਸਟਰ ਸਾਹਿਬਾਨ ਨੂੰ ਵੀ ਸਿਕਿਓਰਟੀ ਗਾਰਡ/ਫੋਰਸਿਜ਼ ਮਿਲੇ ਹੋਏ ਹਨ। ਇਹ ਵੀ ਦੇਖਿਆ ਗਿਆ ਕਿ ਜਿਹੜੇ ਇਹ ਹੋਮਗਾਰਡਜ਼ ਜਾਂ ਐਸ.ਪੀ.ਓਜ਼. ਸਨ, ਉਹ ਕਿਸੇ ਨਾ ਕਿਸੇ ਕਾਰਣ ਆਪਣੀ ਡਿਊਟੀ ਨਿਭਾਉਂਦੇ ਹੋਏ ਕਿਸੇ ਐਕਸੀਡੈਂਟ ਆਦਿ ਕਾਰਣ ਮਾਰੇ ਗਏ, ਉਨ੍ਹਾਂ ਬਾਰੇ ਕਹਿ ਦਿੱਤਾ ਗਿਆ ਕਿ ਸਬੰਧਤ ਮਹਿਕਮਾ ਇਨ੍ਹਾਂ ਨੂੰ ਬਣਦਾ ਰੀਲੀਫ ਦੇਵੇਗਾ ਕਿਉਂਕਿ ਮਰਨ ਵਾਲਾ ਕਰਮਚਾਰੀ ਹੋਮਗਾਰਡ ਦਾ ਸੀ। ਮੈਂ ਇਨ੍ਹਾਂ ਕੇਸਿਜ਼ ਦੇ ਸਬੰਧ ਵਿੱਚ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਚਾਹੇ ਉਹ ਐਸ.ਪੀ.ਓ. ਸੀ, ਹੋਮਗਾਰਡ ਸੀ ਜਾਂ ਸੁਰੱਖਿਆ ਦਾ ਜਵਾਨ ਸੀ, ਜੋ ਵੀ ਉਨ੍ਹਾਂ ਕਾਰਣਾਂ ਕਰਕੇ ਵਿਕਟੇਮਾਈਜ਼ ਹੋਇਆ ਹੈ, ਉਸ ਨੂੰ ਵੀ ਜ਼ਰੂਰ ਕਨਸਿਡਰ ਕਰਨਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ ਮੈਂ ਆਖਿਰ ਵਿੱਚ ਇਕ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਸਾਡੇ ਐਸ.ਪੀ.ਓਜ਼. ਤੇ ਹੋਮ ਗਾਰਡ ਦੇ ਜਵਾਨ ਹਨ, ਜਿੰਨ੍ਹਾਂ ਨੂੰ ਕੇਵਲ 1200/- ਰੁਪਏ ਪ੍ਰਤੀ ਮਹੀਨਾ ਦਿੱਤਾ ਜਾ ਰਿਹਾ ਹੈ, ਜਿਸ ਨਾਲ ਕਿ ਅੱਜ ਕੱਲ੍ਹ ਦੀ ਮਹਿੰਗਾਈ ਦੇ ਜ਼ਮਾਨੇ ਦੇ ਵਿੱਚ ਕੁਝ ਵੀ ਨਹੀਂ ਬਣਦਾ, ਉਨ੍ਹਾਂ ਬਾਰੇ ਡਿਪਾਰਟ-ਮੈਂਟ ਨੇ ਇਨਡਾਇਰੇਕਟ ਢੰਗ ਦੇ ਨਾਲ ਇਕ ਡਸੀਜ਼ਨ ਲਿਆ ਹੈ ਕਿ ਉਨ੍ਹਾਂ ਨੂੰ ਹਟਾ ਦੇਣਾ ਹੈ ਕਿਉਂਕਿ ਉਹ ਸਰਕਾਰ ਤੇ ਬਰਡਨ ਹੈ, ਫਜ਼ੂਲ ਦਾ ਬਰਡਨ ਹੈ। ਠੀਕ ਹੈ, ਬਰਡਨ ਤੇ ਹੈ, ਲੇਕਿਨ ਇਕ ਗੱਲ ਜ਼ਰੂਰ ਧਿਆਨ ਵਿੱਚ ਰੱਖਣੀ ਚਾਹੀਦੀ ਹੈ ਕਿ ਇਨ੍ਹਾਂ ਵਿਚਾਰਿਆਂ ਨੇ ਬਹੁਤ ਔਖੇ ਸਮੇਂ ਵਿੱਚ ਬੜੀ ਮੁਸ਼ਕਲ ਦੇ ਵਿੱਚ ਆਪਣੀਆਂ ਜਾਨਾਂ ਪਾਕੇ ਡਿਊਟੀਆਂ ਦਿੱਤੀਆਂ ਹਨ, ਜਿਸ ਕਰਕੇ ਅੱਜ ਪੰਜਾਬ ਦੇ ਹਾਲਾਤ ਬੇਟਰ ਹੋ ਰਹੇ ਹਨ। ਉਨ੍ਹਾਂ ਦੀ ਦੋ ਤਿੰਨ ਦਿਨ ਦੀ ਗੈਰ-ਹਾਜ਼ਰੀ ਹੋ ਜਾਣ ਕਾਰਣ ਉਨ੍ਹਾਂ ਦੀ ਦੋ ਦੋ, ਢਾਈ ਢਾਈ ਸੌ ਕਰਕੇ ਛਾਂਟੀ ਕੀਤੀ ਜਾ ਰਹੀ ਹੈ। ਜਿੰਨ੍ਹਾਂ ਨੇ ਔਖੇ ਵੇਲੇ ਬੜਾ ਅੱਛਾ ਰੋਲ ਪਲੇ ਕੀਤਾ, ਉਨ੍ਹਾਂ ਦੇ ਕੇਸ ਜ਼ਰੂਰ ਕਨਸਿਡਰ ਕਰਨੇ ਚਾਹੀਦੇ ਹਨ।

ਡਿਪਟੀ ਸਪੀਕਰ ਸਾਹਿਬ, ਸਾਡੇ ਪੰਜਾਬ ਦੀ ਸਿਚੂਏਸ਼ਨ ਜ਼ਰੂਰ ਨਾਰਮਲ ਹੋ ਗਈ ਹੈ, ਇਹ ਫਿਰ ਐਬ-ਨਾਰਮਲ ਨਾ ਹੋਵੇ, ਸਾਡੇ ਸਾਰਿਆਂ ਦੀ ਇਹ ਕੋਸ਼ਿਸ਼ ਹੈ ਔਰ ਇਹ ਬੜੀ ਅੱਛੀ ਗੱਲ ਹੈ ਕਿ ਸਿਚੂਏਸ਼ਨ ਨਾਰਮਲ ਹੋਈ ਹੈ। ਪੰਜਾਬ ਦੀ ਡੀਵੇਲਪਮੈਂਟ ਨੂੰ ਸਾਹਮਣੇ ਰੱਖਦੇ ਹੋਏ, ਜਿਹੜਾ ਸਿਕਿਓਰਟੀ ਫੋਰਸਿਜ਼ ਤੇ ਲਗਾਤਾਰ ਖਰਚਾ ਵਧੱਦਾ ਜਾ ਰਿਹਾ ਹੈ, ਇਹ ਵੀ ਜ਼ਰੂਰੀ ਰੀਡਿਊਸ ਕਰਨਾ ਚਾਹੀਦਾ ਹੈ। 1991-92 ਵਿੱਚ ਇਹ 280/- ਕਰੋੜ ਰੁਪਏ ਤੋਂ ਇਕ ਦਮ ਵਧ ਕੇ 600/- ਕਰੋੜ ਰੁਪਏ ਤੋਂ ਉਪਰ ਹੋ ਗਿਆ ਅਤੇ 1992-93 ਵਿੱਚ ਪੌਣੇ ਚਾਰ ਸੌ ਕਰੋੜ ਤੇ ਜਾ ਪਹੁੰਚਿਆ ਪਰ ਹੁਣ 1994-95 ਦੇ ਕੇਵਲ 4 ਮਹੀਨੇ ਵਿੱਚ ਇਹ ਖਰਚਾ 133/- ਕਰੋੜ ਰੁਪਏ ਹੋ ਗਿਆ ਹੈ। ਸਮੁੱਚੇ ਸਾਲ ਵਿੱਚ ਇਸੇ ਤਰ੍ਹਾਂ ਇਹ 400/- ਕਰੋੜ ਰੁਪਏ ਹੋਰ ਵੱਧ ਜਾਵੇਗਾ। ਇਹ ਜਿਹੜਾ ਲਗਾਤਾਰ ਖਰਚਾ ਵਧਦਾ ਜਾ ਰਿਹਾ ਹੈ, ਮੈਂ ਸਮਝਦਾ ਹਾਂ ਕਿ ਇਸ ਨੂੰ ਸੀਰੀਅਸਲੀ ਲੇਣਾ ਚਾਹੀਦਾ ਹੈ। ਇਹ ਜਿਹੜਾ ਅਨ-ਨਸੇਸਰੀ ਸਿਕਿਓਰਟੀ ਦਾ ਖਰਚਾ ਮਨਿਸਟਰਾਂ ਉਤੇ, ਐਮ.ਐਲ.ਏ. ਸਾਹਿਬਾਨਾਂ ਉਤੇ ਅਤੇ ਹੋਰ ਦੂਸਰੇ ਵੀ.ਆਈ.ਪੀਜ਼. ਉਤੇ ਕੀਤਾ ਜਾ ਰਿਹਾ ਹੈ, ਜੇਕਰ ਆਪਾਂ ਕਹਿੰਦੇ ਹਾਂ ਕਿ ਸਿਚੂਏਸ਼ਨ ਨਾਰਮਲ ਹੋ ਗਈ ਹੈ ਅਤੇ ਇਸ ਦਾ ਅਨੰਦ ਮਾਣੋ ਤਾਂ ਸਾਨੂੰ ਇਹ ਆਪ ਵੀ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਇਸ ਖਰਚੇ ਨੂੰ ਘਟਾਇਆ ਜਾਵੇ। ਆਖ਼ਰੀ ਗੱਲ ਮੈਂ ਇਕ ਚਿਤਾਵਨੀ ਦੇ ਰੂਪ ਵਿੱਚ ਕਹਿਣਾ

ਚਾਹੁੰਦਾ ਹਾਂ ਕਿ ਸਮਾਜ ਵਿਚ ਬਹੁਤ ਸਾਰੇ ਐਂਟੀ-ਸੋਸ਼ਲ ਐਲੀਮੈਂਟਸ ਹੁੰਦੇ ਹਨ, ਜਿਹੜੇ ਜਿਸ ਵੇਲੇ ਕੋਈ ਹਾਲਾਤ ਖਰਾਬ ਹੁੰਦੇ ਹਨ ਤਾਂ ਉਹ ਹਾਲਾਤ ਨੂੰ ਖਰਾਬ ਕਰਨ ਵਿੱਚ ਵੀ ਸੱਭ ਤੋਂ ਅੱਗੇ ਹੁੰਦੇ ਹਨ ਅਤੇ ਫਿਰ ਬਾਅਦ ਵਿੱਚ ਖਰਾਬ ਹਾਲਾਤ ਦਾ ਸੱਭ ਤੋਂ ਵਧੇਰੇ ਫਾਇਦਾ ਵੀ ਉਹੀ ਲੋਕ ਉਠਾਉਂਦੇ ਹਨ। ਅਜਿਹੇ ਸਮਾਜ ਵਿਰੋਧੀ ਅਨਸਰ ਜਦੋਂ ਅੱਤਵਾਦ ਸਿਖਰ ਤੇ ਸੀ ਤਾਂ ਉਸ ਵੇਲੇ ਉਹ ਲੋਕ ਅੱਤਵਾਦ ਦੇ ਨਾਂ ਤੇ ਪੈਸਾ ਇਕੱਠਾ ਕਰਦੇ ਸਨ। ਅੱਜ ਜਦੋਂ ਅੱਤਵਾਦ ਖਤਮ ਹੋ ਗਿਆ ਹੈ ਤਾਂ ਉਹੀ ਸਮਾਜ ਵਿਰੋਧੀ ਅਨਸਰ, ਜਿਸ ਦੀਆਂ ਕਈ ਉਦਾਹਰਣਾਂ ਦਿੱਤੀਆਂ ਜਾ ਸਕਦੀਆਂ ਹਨ, ਉਹ ਪੁਲਿਸ ਦੇ ਇਨਫਾਰਮਰ ਬਣੇ ਹੋਏ ਹਨ ਅਤੇ ਅੱਜ ਉਹ ਗੱਡੀਆਂ ਲੈ ਕੇ ਲਾਲ ਬੱਤੀਆਂ ਲਗਾ ਕੇ ਤੇ ਸਿਕਿਓਰਟੀ ਨਾਲ ਘੁੰਮਦੇ ਫਿਰ ਰਹੇ ਹਨ। ਕੱਲ ਨੂੰ ਜਦੋਂ ਹਾਲਾਤ ਵਿਗੜਣ ਦਾ ਖਦਸ਼ਾ ਹੋਇਆ ਤਾਂ ਇਹੀ ਲੋਕ ਫਿਰ ਹਾਲਾਤ ਖਰਾਬ ਕਰਨ ਵਾਲਿਆਂ ਦਾ ਸਾਥ ਦੇਣਗੇ। ਸਾਨੂੰ ਅਜਿਹੇ ਅਨਸਰਾਂ ਤੋਂ ਸੁਚੇਤ ਰਹਿਣਾ ਚਾਹੀਦਾ ਹੈ ਅਤੇ ਆਪਣੇ ਆਪ ਨੂੰ ਚੌਕਸ ਰੱਖਣਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਫਿਰ ਬੇਨਤੀ ਕਰਦਾ ਹਾਂ ਕਿ ਇਹ ਰੈਜ਼ੋਲਿਊਸ਼ਨ ਪਾਸ ਹੋਵੇ ਅਤੇ ਜਿਹੜੇ ਵੀ ਮਾਨਯੋਗ ਮੈਂਬਰ ਸਾਹਿਬਾਨ ਵੱਲੋਂ ਵੈਲਿਊਏਬਲ ਅਤੇ ਵੱਖ ਵੱਖ ਸੁਜੈਸ਼ਨਜ਼ ਆਏ ਹਨ, ਉਨ੍ਹਾਂ ਨੂੰ ਜ਼ਰੂਰ ਵੇਟ ਦਿੱਤਾ ਜਾਵੇ ਬਲਕਿ ਉਨ੍ਹਾਂ ਦੀ ਰੋਸ਼ਨੀ ਵਿੱਚ ਸਰਕਾਰ ਨੂੰ ਸਾਰੀਆਂ ਸਕੀਮਾਂ ਦੀ ਸਮੀਖਿਆ ਨਵੇਂ ਸਿਰੇ ਤੋਂ ਕਰਨੀ ਚਾਹੀਦੀ ਹੈ ਅਤੇ ਜਿਹੜੀਆਂ ਵੀ ਕਮੀਆਂ ਪੇਸ਼ੀਆਂ ਹਨ, ਉਨ੍ਹਾਂ ਨੂੰ ਦੂਰ ਕੀਤਾ ਜਾਣਾ ਚਾਹੀਦਾ ਹੈ। ਇਸ ਦੇ ਨਾਲ ਹੀ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਡਾਕਟਰ ਹਰਬੰਸ ਲਾਲ** (ਸਰਹਿੰਦ) : ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਜੋ ਪ੍ਰਸਤਾਵ ਮੇਰੇ ਸਾਥੀ ਐਮ.ਐਲ.ਏ. ਸਰਦਾਰ ਸਾਧੂ ਸਿੰਘ ਜੀ ਨੇ ਰੱਖਿਆ ਹੈ ਮੈਂ ਇਸ ਦੀ ਪ੍ਰੋੜਤਾ ਕਰਦਾ ਹਾਂ। ਮੇਰੇ ਤੋਂ ਪਹਿਲਾਂ ਕਈ ਮੈਂਬਰ ਸਾਹਿਬਾਨਾਂ ਨੇ ਇਸ ਮਤੇ ਤੇ ਬੜੇ ਖੁਲ੍ਹ ਕੇ ਆਪਣੇ ਵਿਚਾਰ ਰੱਖੇ ਹਨ। ਪਰ ਕਈ ਅਪੋਜ਼ੀਸ਼ਨ ਦੇ ਸਾਥੀਆਂ ਨੇ ਇਹ ਕਿਹਾ ਕਿ ਅਮਨ ਤੇ ਸ਼ਾਂਤੀ ਦਾ ਸਿਹਰਾ ਇਕੱਲੇ ਸਰਦਾਰ ਬੇਅੰਤ ਸਿੰਘ ਨੂੰ ਕਿਉਂ ਜਾਂਦਾ ਹੈ। ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡਾ ਪੰਜਾਬ ਸ਼ੁਰੂ ਤੋਂ ਹੀ ਅਹੂਤੀਆਂ ਦਿੰਦਾ ਆਇਆ ਹੈ। ਭਾਰਤ ਦੇਸ਼ ਨੂੰ ਅਜ਼ਾਦ ਕਰਵਾਉਣ ਵਿੱਚ ਜੋ ਕੁਰਬਾਨੀਆਂ ਪੰਜਾਬ ਦੇ ਲੋਕਾਂ ਨੇ ਦਿੱਤੀਆਂ, ਉਸ ਸਬੰਧ ਵਿਚ ਪੰਜਾਬ ਦਾ ਇਤਿਹਾਸ ਰੌਂਗਟੇ ਖੜੇ ਕਰਨ ਵਾਲਾ ਹੈ। ਭਾਵੇਂ ਦਸਾਂ ਗੁਰੂਆਂ ਦੀਆਂ ਕੁਰਬਾਨੀਆਂ ਲੈ ਲਓ ਤੇ ਸੰਦੇਸ਼ ਲੈ ਲਓ। ਉਸ ਤੋਂ ਬਾਅਦ ਭਾਵੇਂ ਦੇਸ਼ ਦੀ ਅਜ਼ਾਦੀ ਤੋਂ ਬਾਅਦ ਕੁਝ ਦੇਸ਼ ਵਿਰੋਧੀ ਤਾਕਤਾਂ ਨੇ ਜਾਂ ਕੁਰਸੀਆਂ ਦੇ ਭੁੱਖੇ ਲੀਡਰਾਂ ਨੇ ਪੰਜਾਬ ਦੇ ਮਾਹੌਲ ਨੂੰ ਵਿਗਾੜਨ ਵਿੱਚ ਕੋਈ ਕਸਰ ਬਾਕੀ ਨਹੀਂ ਛੱਡੀ ਔਰ ਉਸ ਸਮੇਂ ਜਦੋਂ ਅਕਾਲੀਆਂ ਦੀ ਬਰਨਾਲਾ ਸਰਕਾਰ ਸੀ, ਉਸ ਸਮੇਂ ਅੱਤਵਾਦ ਪੂਰੇ ਜ਼ੋਰਾਂ ਤੇ ਸੀ ਅਤੇ ਇਹ ਲੋਕ ਉਸ ਤੇ ਕਾਬੂ ਨਹੀਂ ਪਾ ਸਕੇ। ਉਨ੍ਹਾਂ ਦੇ ਅਕਾਲੀ ਸਾਥੀਆਂ ਨੇ ਹੀ ਬਰਨਾਲਾ ਸਰਕਾਰ ਨੂੰ ਤੁੜਵਾਇਆ। ਉਸ ਤੋਂ ਬਾਅਦ ਇਥੇ ਚੰਗੇ ਚੰਗੇ ਗਵਰਨਰ ਪੰਜਾਬ ਦੇ ਮਾਹੌਲ ਨੂੰ ਕਾਬੂ ਕਰਨ ਵਾਸਤੇ ਲਾਏ ਗਏ ਮਗਰ ਪੰਜਾਬ ਵਿੱਚ ਅੱਤਵਾਦ ਦਿਨ-ਪ੍ਰਤੀ-ਦਿਨ ਵਧਦਾ ਹੀ ਗਿਆ। ਡੀ.ਜੀ.ਪੀ. ਸ੍ਰੀ ਗਿੱਲ ਨੂੰ ਉਸ ਸਮੇਂ ਵੀ ਲਗਾਇਆ ਗਿਆ ਸੀ, ਪੁਲਿਸ ਦਾ ਇਨਚਾਰਜ .....(ਵਿਘਨ)....

ਸ੍ਰੀ ਜਗਦੀਸ਼ ਸਾਹਨੀ : ਡਿਪਟੀ ਸਪੀਕਰ ਸਾਹਿਬ, ਕੀ ਇਹ ਰੇਜ਼ੋਲਿਊਸ਼ਨ ਤੇ ਬੋਲ ਰਹੇ ਹਨ?

**Mr. Deputy Speaker** : Please resume your seat.

**ਡਾਕਟਰ ਹਰਬੰਸ ਲਾਲ** : ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਇਨ੍ਹਾਂ ਨੇ ਟੀਕਾ-ਟਿੱਪਣੀ ਕੀਤੀ ਹੈ, ਡਾਕਟਰ ਰਤਨ ਸਿੰਘ ਬੋਲੇ ਹਨ ਬੇਕਾਬੂ ਹੋ ਕੇ ਤੇ ਆਪੇ ਤੋਂ ਬਾਹਰ ਹੋ ਕੇ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਪਹਿਲੀ ਵਾਰ ਆਏ ਹਨ:.. ..

**ਕਾਮਰੇਡ ਤਰਸੇਮ ਜੋਧਾਂ** (ਬੈਠੇ, ਬੈਠੇ): ਇਹ ਤਾਂ ਬੜੇ ਪੁਰਾਣੇ ਹਨ।

**ਡਾਕਟਰ ਹਰਬੰਸ ਲਾਲ** : ਅੱਤਵਾਦ ਕਿਵੇਂ ਸ਼ੁਰੂ ਹੋਇਆ, ਕੀ ਹੁੰਦਾ ਰਿਹਾ। ਇਹ ਆਪ ਦੱਸਣੋਂ ਭੁੱਲ ਗਏ ਕਿ ਇਹ ਆਪਣੇ ਜੰਮੇ ਜਾਇਆਂ ਨੂੰ ਜਿਹੜੇ 20-22 ਸਾਲ ਦੇ ਮੁੰਡੇ ਸਨ ਅਤੇ 100-100 ਕਤਲ ਕਰਦੇ ਸਨ, ਉਨ੍ਹਾਂ ਨੂੰ ਬਾਬੇ ਕਹਿੰਦੇ ਸਨ, ਸ਼ਹੀਦ ਕਹਿੰਦੇ ਸਨ, ਉਨ੍ਹਾਂ ਦੇ ਭੋਗਾਂ ਤੇ ਜਾਂਦੇ ਸਨ। ਜੋ ਮਜ਼ਦੂਰ ਆਪਣੀ ਭੁੱਖ ਮਿਟਾਉਣ ਵਾਸਤੇ, ਪੇਟ ਦੀ ਅੱਗ ਬੁਝਾਉਣ ਵਾਸਤੇ ਇੱਥੇ ਆਏ ਅਤੇ ਨਹਿਰਾਂ ਤੇ ਕੰਮ ਕਰਦੇ ਸਨ, ਉਨ੍ਹਾਂ ਨੂੰ ਤੜਕੇ 4 ਵਜੇ ਗੋਲੀਆਂ ਦਾ ਨਿਸ਼ਾਨਾਂ ਬਣਾਇਆ ਗਿਆ ਜਦੋਂ ਪਰਮਾਤਮਾ ਦਾ ਨਾਂ ਲਿਆ ਜਾਂਦਾ ਹੈ। ਜੋ ਗੱਡੀ ਜਗਰਾਵਾਂ ਜਾਂਦੀ ਸੀ, ਉਸ ਵਿਚ ਕਈ ਗੋਲੀ ਦਾ ਨਿਸ਼ਾਨਾ ਬਣਾ ਦਿੱਤੇ ਗਏ। ਇਨ੍ਹਾਂ ਨੇ ਝੁੱਗੀ-ਝੌਂਪੜੀ ਤੋਂ ਲੈ ਕੇ ਵੱਡੇ ਤੋਂ ਵੱਡੇ ਘਰ ਨੂੰ ਅੱਗ ਲਗਾਈ, ਛੋਟੇ ਤੋਂ ਛੋਟੇ ਫਿਰਕੇ ਤੇ ਵੱਡੇ ਤੋਂ ਵੱਡੇ ਫਿਰਕੇ ਨੂੰ ਅੱਗ ਲਗਾਈ। ਪੰਜਾਬ ਵਿੱਚ ਅਮਨ-ਸ਼ਾਂਤੀ ਲਿਆਉਣ ਵਾਲੇ ਲੋਕਾਂ ਦਾ ਖੂਨ ਡੋਲ੍ਹਿਆ, ਨਿਰਦੋਸ਼ ਲੋਕਾਂ ਦਾ ਖੂਨ ਡੋਲ੍ਹਿਆ। ਕਈ ਭੈਣਾ ਵਿਧਵਾ ਹੋਈਆਂ, ਕਈ ਬੱਚੇ ਯਤੀਮ ਹੋਏ। ਜਿਹੜੇ ਲੋਕੀਂ ਪੰਜਾਬ ਤੋਂ ਬਾਹਰ ਚਲੇ ਗਏ ਸਨ। ਇੰਡਸਟਰੀ ਖਤਮ ਹੋ ਚੁਕੀ ਸੀ। ਮੈਂ ਬੰਦਿਆਂ ਨੂੰ, ਉਨ੍ਹਾਂ ਲੀਡਰਾਂ ਨੂੰ ਜੋ ਕਹਿੰਦੇ ਹਨ ਕਿ ਸਿਹਰਾ ਸਰਦਾਰ ਬੇਅੰਤ ਸਿੰਘ ਤੇ ਕਿਉਂ ਜਾਂਦਾ ਹੈ, ਦੱਸਣਾ ਚਾਹੁੰਦਾ ਹਾਂ ਕਿ ਲੋਕਾਂ ਦੀਆਂ ਆਸਾਂ ਟੁੱਟ ਚੁੱਕੀਆਂ ਸਨ ਕਿ ਪੰਜਾਬ ਸੁਧਰੇਗਾ ਜਾਂ ਨਹੀਂ ਪਰ ਦੋਸਤੋ, ਸ਼ੇਰੇ-ਪੰਜਾਬ ਸਰਦਾਰ ਬੇਅੰਤ ਸਿੰਘ ਨੇ ਸਹੁੰ ਚੱਕੀ ਤਾਂ ਉਨ੍ਹਾਂ ਕਿਹਾ ਕਿ ਪੰਜਾਬ ਨੂੰ ਵਿਕਾਸ ਦੀਆਂ ਲੀਹਾਂ ਤੇ ਲਿਆਂਦਾ ਜਾਵੇਗਾ.. ..

**ਸ੍ਰੀ ਜਗਦੀਸ਼ ਸਾਹਨੀ** : ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ.. ..

**ਸ੍ਰੀ ਡਿਪਟੀ ਸਪੀਕਰ** : ਡਾਕਟਰ ਹਰਬੰਸ ਲਾਲ ਜੀ, ਇੱਕ ਮਿੰਟ ਪਲੀਜ਼। ਹਾਂ ਜੀ ਸਾਹਨੀ ਸਾਹਿਬ।

**ਸ੍ਰੀ ਜਗਦੀਸ਼ ਸਾਹਨੀ** : ** ** ** **

---

**Expunged as ordered by the Chair.

**Mr. Deputy Speaker**: This is no Point of Order. Please resume your seat.

**ਡਾਕਟਰ ਹਰਬੰਸ ਲਾਲ** : ਪਰਿਵਾਰਾਂ ਦੇ ਪਰਿਵਾਰਾਂ ਨੇ ਆਪਣੀਆਂ ਸ਼ਹੀਦੀਆਂ ਦਿੱਤੀਆਂ। ਅੱਜ ਪੰਜਾਬ ਵਿੱਚ ਅਮਨ ਸ਼ਾਂਤੀ ਆਈ ਹੈ। ਜਿਨ੍ਹਾਂ ਲੋਕਾਂ ਨੇ ਸ਼ਹੀਦੀਆਂ ਦਿੱਤੀਆਂ ਹਨ, ਉਨ੍ਹਾਂ ਨੂੰ ਰਾਹਤ ਦੇਣ ਵਾਸਤੇ ਇਹ ਜੋ ਮਤਾ ਰੱਖਿਆ ਗਿਆ ਹੈ, ਮੈਂ ਇਸ ਦੀ ਪਰੋੜਤਾ ਕਰਦਾ ਹਾਂ ਸੱਭ ਤੋਂ ਪਹਿਲਾਂ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਨ੍ਹਾਂ ਦੇ ਪਰਿਵਾਰ ਅੱਤਵਾਦ ਤੋਂ ਪ੍ਰਭਾਵਿਤ ਹੋਏ, ਜਿਨ੍ਹਾਂ ਦੇ ਜੀਅ ਮਾਰੇ ਗਏ, ਉਹ ਬਾਹਰਲੇ ਸੂਬਿਆਂ ਵਿੱਚ ਰਹਿ ਰਹੇ ਹਨ ਔਰ ਇਨ੍ਹਾਂ ਦਾ ਕੋਈ ਘਰ ਨਹੀਂ ਹੈ। ਐਸੇ ਲੋਕਾਂ ਨੂੰ ਮੁੜ ਪੰਜਾਬ ਵਿਚ ਲਿਆ ਕੇ ਮੁੜ ਵਸਾਉਣ ਵਾਸਤੇ ਸਹੂਲਤਾਂ ਦਿੱਤੀਆਂ ਜਾਣ। ਜੋ ਇੱਕ ਲੱਖ ਰੁਪਿਆ ਦੇਣ ਬਾਰੇ ਕਿਹਾ ਗਿਆ ਹੈ ਕਿ ਅਸੀਂ ਇਨ੍ਹਾਂ ਨੂੰ ਇੱਕ ਲੱਖ ਰੁਪਿਆ ਦੇਵਾਂਗੇ, ਮੈਂ ਕਹਾਂਗਾ ਕਿ ਐਸੇ ਬਹੁਤ ਸਾਰੇ ਕੇਸ ਹਨ ਜਿਨ੍ਹਾਂ ਨੂੰ ਪੁਲਿਸ ਦੇ ਕਾਗਜ਼ਾਂ ਵਿਚ ਸ਼ੋਅ ਨਹੀਂ ਕੀਤਾ ਕਿ ਇਹ ਅੱਤਵਾਦੀਆਂ ਦੁਆਰਾ ਮਾਰੇ ਗਏ ਜਾਂ ਹੋਰ ਘਟਨਾ ਦੁਆਰਾ ਮਾਰੇ ਗਏ। ਇਨ੍ਹਾਂ ਕੇਸਾਂ ਨੂੰ ਵੀ ਜਲਦੀ ਡੀਲ ਕਰਨਾ ਚਾਹੀਦਾ ਹੈ ਤਾਂ ਕਿ ਕਈ ਐਸੇ ਪਰਿਵਾਰਾਂ ਜਿਨ੍ਹਾਂ ਨੇ ਪੰਜਾਬ ਵਿਚ ਅਮਨ-ਸ਼ਾਂਤੀ ਲਿਆਉਣ ਵਾਸਤੇ ਅਪਨਾ ਖੂਨ ਡੋਲ੍ਹਿਆ ਹੈ, ਉਹ ਸਹੂਲਤਾਂ ਤੋਂ ਵਾਂਝੇ ਨਾ ਰਹਿ ਜਾਣ। ਉਨ੍ਹਾਂ ਪਰਿਵਾਰਾਂ ਦੇ ਬੱਚੇ ਜਿਨ੍ਹਾਂ ਨੂੰ ਤਿੰਨ ਸੌ ਰੁਪਏ, ਪੰਜ ਸੌ ਰੁਪਏ ਦੇਣ ਵਾਲੀ ਸਹੂਲਤ ਹੈ ਉਨ੍ਹਾਂ ਦੀ ਇਸ ਸਹੂਲਤ ਨੂੰ ਵਧਾਇਆ ਜਾਵੇ ਕਿਉਂਕਿ ਅੱਜ ਜੋ ਪੜ੍ਹਾਈ ਦਾ ਖਰਚਾ ਹੈ, ਇਹ ਬਹੁਤ ਜ਼ਿਆਦਾ ਹੈ। ਇਸ ਕਰਕੇ ਇਸ ਦੇ ਨਾਲ-ਨਾਲ ਉਹ ਪਰਿਵਾਰ ਜਿਨ੍ਹਾਂ ਨੇ ਦੇਸ਼ ਦੇ ਵਾਸਤੇ ਆਪਣੀ ਅਹੁਤੀ ਦਿੱਤੀ, ਆਪਣਾ ਜੀਵਨ ਵਾਰ ਦਿੱਤਾ ਔਰ ਜੋ 10 ਹਜ਼ਾਰ ਰੁਪਿਆ ਬੱਚੀਆਂ ਦੀ ਸ਼ਾਦੀ ਕਰਨ ਵਾਸਤੇ ਦਿੱਤਾ ਜਾਂਦਾ ਹੈ, ਉਸ ਨੂੰ ਵਧਾਇਆ ਜਾਵੇ ਔਰ ਐਸੇ ਕੇਸ ਵੀ ਲਏ ਜਾਣ ਜਿਨ੍ਹਾਂ ਦੀ ਹਾਲੇ ਤੱਕ ਪੂਰੀ ਜਾਣਕਾਰੀ ਨਹੀਂ, ਉਨ੍ਹਾਂ ਨੂੰ ਵੀ ਇਹ ਰਾਹਤ ਦਿੱਤੀ ਜਾਵੇ। ਇਨ੍ਹਾਂ ਸਾਰੀਆਂ ਗੱਲਾਂ ਦੀ ਮੈਂ ਪੂਰੀ ਪਰੋੜਤਾ ਕਰਦਾ ਹਾਂ ਔਰ ਜੋ ਮਤਾ ਸਾਧੂ ਸਿੰਘ ਜੀ ਨੇ ਰੱਖਿਆ ਹੈ, ਬਹੁਤ ਅੱਛਾ ਰੱਖਿਆ ਹੈ ਕਿਉਂਕਿ ਇਹ ਜ਼ਰੂਰੀ ਕਿ ਐਸੇ ਪਰਿਵਾਰਾਂ ਨੂੰ ਤਕੜੇ ਹੋ ਕੇ ਅਤੇ ਉਨ੍ਹਾਂ ਦੇ ਮੋਢੇ ਨਾਲ ਮੋਢਾ ਜੋੜ ਕੇ ਸਹਾਰਾ ਦੇਣਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਔਰ ਆਪਣਾ ਸਥਾਨ ਲੈਂਦਾ ਹਾਂ।

**ਸ੍ਰੀ ਸਤਨਾਮ ਸਿੰਘ ਕੈਂਥ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ। ਇਹ ਪਾਰਟੀ ਦਾ ਰੈਜ਼ੋਲਿਊਸ਼ਨ ਹੈ।

**ਸ੍ਰੀ ਰਮੇਸ਼ ਦੱਤ ਸ਼ਰਮਾ (ਆਨੰਦਪੁਰ ਸਾਹਿਬ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਅੱਜ ਇੱਕ ਚੰਗਾ ਰੈਜ਼ੋਲਿਊਸ਼ਨ ਜਿਸ ਉਪਰ ਬਹਿਸ ਚੱਲ ਰਹੀ ਹੈ, ਉਸ ਉਤੇ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿਤਾ ਹੈ। ਮੈਂ ਸਮਝਦਾ ਹਾਂ ਕਿ ਪੰਜਾਬ ਦੇ ਲੋਕ, ਪੰਜਾਬ ਹੀ ਨਹੀਂ

**Expunged as ordered by the Chair.

[ ਸ੍ਰੀ ਰਮੇਸ਼ ਦੱਤ ਸ਼ਰਮਾ ]

ਸਾਰੇ ਹਿੰਦੁਸਤਾਨ ਵਿੱਚ ਕਤਲ ਹੋਏ, ਜਿਹੜੇ ਆਪਣੇ ਘਰਾਂ ਵਿੱਚ ਟੀ.ਵੀ. ਦੇਖਦੇ ਹੋਏ, ਬੱਸਾਂ ਵਿੱਚ ਜਾਂਦੇ ਹੋਏ ਜਾਂ ਕਿਤੇ ਹੋਰ, ਗੋਲੀਆਂ ਨਾਲ ਭੁੰਨ ਦਿੱਤੇ ਗਏ। ਪੰਜਾਬ ਨੂੰ ਜਿਸ ਤਰ੍ਹਾਂ 10-12 ਸਾਲ ਹਿੰਦੁਸਤਾਨ ਤੋਂ ਵੱਖ ਰੱਖਿਆ ਗਿਆ ਉਸ ਦੇ ਕਾਰਣ 2-3 ਸਾਲ ਪਹਿਲਾਂ ਤਾਂ ਇਹ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ ਕਿ ਇਹ ਦੇਸ਼ ਦਾ ਅਟੁੱਟ ਅੰਗ ਰਹੇਗਾ ਵੀ ਕਿ ਨਹੀਂ। ਇਹ ਨਹੀਂ ਸੀ ਪਤਾ ਕਿ ਉਹ ਲੋਕ ਏ.ਕੇ. 47 ਅਤੇ ਏ.ਕੇ. 74 ਦੇ ਜ਼ੋਰ ਨਾਲ ਪੰਜਾਬ ਵਿਚੋਂ ਬਾਕੀ ਲੋਕਾਂ ਨੂੰ ਵੀ ਕੱਢ ਦੇਣਗੇ ਕਿ ਰਹਿਣ ਦੇਣਗੇ। ਲਗਦਾ ਸੀ ਕਿ ਉਹ ਏ.ਕੇ. 47 ਤੇ ਏ.ਕੇ. 74 ਦੇ ਜ਼ੋਰ ਨਾਲ ਇਥੇ ਆਪਣਾ ਰਾਜ ਬਣਾਉਣਗੇ। ਉਹ ਲੋਕ ਸਮਝਦੇ ਸੀ ਕਿ ਬਾਹਰਲੀ ਸ਼ਹਿ ਦੇ ਨਾਲ ਚਾਹੇ ਉਹ ਪਾਕਿਸਤਾਨ ਦੀ ਹੋਵੇ, ਚਾਹੇ ਅਮਰੀਕਾ ਦੀ ਹੋਵੇ, ਉਹ ਕਿਸੇ ਵੇਲੇ ਪੰਜਾਬ ਨੂੰ ਦੇਸ਼ ਨਾਲੋਂ ਤੋੜਕੇ, ਜੰਮੂ ਕਸ਼ਮੀਰ ਨੂੰ ਦੇਸ਼ ਨਾਲੋਂ ਤੋੜਕੇ ਰੱਖ ਦੇਣਗੇ। ਮੈਂ ਇਸ ਗੱਲ ਵਾਸਤੇ ਪੰਜਾਬ ਸਰਕਾਰ ਦਾ, ਪੰਜਾਬ ਦੇ ਲੋਕਾਂ ਦਾ ਰਿਣੀ ਹਾਂ। ਪੰਜਾਬ ਦੀਆਂ ਕਈ ਪਾਰਟੀਆਂ ਵੀ ਇਸ ਤਰ੍ਹਾਂ ਦੀਆਂ ਹਨ ਜਿਨ੍ਹਾਂ ਦੇ ਬਹੁਤ ਸਾਰੇ ਲੋਕਾਂ ਨੇ ਸ਼ਹੀਦੀ ਦਿੱਤੀ ਹੈ। ਸ਼ਹੀਦੀਆਂ ਨਾਲ ਹੀ ਅੱਜ ਪੰਜਾਬ ਦੇਸ਼ ਨਾਲ ਜੁੜਿਆ ਹੋਇਆ ਹੈ। ਕਿਸੇ ਵੀ ਕੌਮ, ਕਿਸੇ ਵੀ ਦੇਸ਼ ਦੇ ਲੋਕ ਜਿਹੜੇ ਸ਼ਹੀਦੀਆਂ ਪਾਉਂਦੇ ਹਨ, ਚਾਹੇ ਉਹ ਕਿਸੇ ਇਸ਼ੂ ਕਾਰਣ ਹੋਣ, ਦੇਸ਼ ਦੀ ਏਕਤਾ ਅਤੇ ਅਖੰਡਤਾ ਕਾਰਣ ਹੋਣ, ਉਹ ਮਹਾਨ ਹੁੰਦੇ ਹਨ ਅਤੇ ਚਾਹੀਦਾ ਹੈ ਕਿ ਉਨ੍ਹਾਂ ਨੂੰ ਆਉਣ ਵਾਲੀ ਜਨਰੇਸ਼ਨ ਬਾਕੀ ਲੋਕ ਯਾਦ ਰੱਖਣ, ਉਨ੍ਹਾਂ ਦੇ ਪ੍ਰਤੀ ਸ਼ਰਧਾ ਰੱਖਣ ਔਰ ਉਨ੍ਹਾਂ ਦੇ ਸਰਮਾਏ ਨੂੰ ਸੰਭਾਲ ਕੇ ਰੱਖਣ। ਮੈਂ ਸਮਝਦਾ ਹਾਂ ਸਾਡੇ ਪਵਿੱਤਰ ਸਦਨ ਦੇ ਵਿੱਚ ਸਾਡੇ ਵੱਲੋਂ ਇਹ ਗੱਲ ਕਹਿਣੀ, ਇਹ ਮਤਾ ਲਿਆਉਣਾ ਸਰਦਾਰ ਸਾਧੂ ਸਿੰਘ ਵੱਲੋਂ ਕਿ ਅੱਤਵਾਦ ਤੋਂ ਪੀੜਤ ਹੋਏ ਲੋਕ ਜੋ ਹਨ, ਉਨ੍ਹਾਂ ਦੀਆਂ ਸਰਕਾਰ ਸਹੂਲਤਾਂ ਵਧਾਏ। ਇਹ ਉਨ੍ਹਾਂ ਲੋਕਾਂ ਪ੍ਰਤੀ ਸ਼ਰਧਾਂਜਲੀ ਹੈ ਤੇ ਪੰਜਾਬ ਸਰਕਾਰ ਇਸ ਗੱਲ ਦੀ ਨਿਸ਼ਚਿਤ ਤੌਰ ਤੇ ਜ਼ਿੰਮੇਵਾਰ ਹੈ। ਕਾਂਗਰਸ ਪਾਰਟੀ ਦੀ ਸਰਕਾਰ ਜਿਹੜੀ ਸਰਦਾਰ ਬੇਅੰਤ ਸਿੰਘ ਦੀ ਰਹਿਨੁਮਾਈ ਥੱਲੇ ਚੱਲ ਰਹੀ ਹੈ, ਉਸ ਨੇ ਜਿਸ ਸੰਤੁਲਨ ਨਾਲ ਪੰਜਾਬ ਦੇ ਵਿੱਚ ਅਮਨ ਔਰ ਸ਼ਾਂਤੀ ਲਿਆਉਣ ਲਈ ਕਦਮ ਚੁੱਕੇ ਹਨ, ਉਹ ਵਾਕਿਆ ਹੀ ਸ਼ਲਾਘਾ ਯੋਗ ਹਨ। ਫਿਰ ਵੀ ਮੈਂ ਸਮਝਦਾ ਹਾਂ ਕਿ ਸਿਆਸੀ ਹਿਤਾਂ ਦੀ ਖਾਤਰ ਕੁਝ ਵਿਰੋਧੀ ਪਾਰਟੀਆਂ ਨੇ ਇਥੇ ਆਪਣੇ ਆਪਣੇ ਢੰਗ ਨਾਲ ਆਪਣੀਆਂ ਆਪਣੀਆਂ ਗੱਲਾਂ ਕਹੀਆਂ ਹਨ ਔਰ ਕਈ ਗੱਲਾਂ ਰੈਜ਼ੋਲਿਊਸ਼ਨ ਤੋਂ ਬਾਹਰ ਵੀ ਕੀਤੀਆਂ ਗਈਆਂ ਹਨ। ਦਿੱਲੀ ਰਾਇਟਸ ਦੇ ਬਾਰੇ ਜਾਂ ਹੋਰ ਇਸ ਤਰ੍ਹਾਂ ਦੀਆਂ ਇਹ ਸਾਰੀਆਂ ਗੱਲਾਂ ਰਿਕਾਰਡ ਤੇ ਹਨ। ਉਹ ਕਿਹੜੇ ਲੋਕ ਹਨ ਜਿਹੜੇ ਏ. ਕੇ. 47 ਦੇ ਨਾਲ ਲੋਕਾਂ ਨੂੰ ਮਾਰਨ ਵਾਲਿਆਂ ਦੇ ਭੋਗਾਂ ਤੇ ਜਾ ਕੇ ਉਨ੍ਹਾਂ ਨੂੰ ਭਾਈ ਤੇ ਕਦੇ ਸ਼ਹੀਦ ਕਹਿੰਦੇ ਰਹੇ ਹਨ। ਇਹ ਗੱਲ ਕਿਸੇ ਤੋਂ ਹੁਣ ਲੁਕੀ ਛਿੱਪੀ ਨਹੀਂ ਕਿ ਕੌਣ ਲੋਕ ਅਤਿਵਾਦੀਆਂ ਦੇ ਹੱਕ ਵਿੱਚ ਹਨ ਅਤੇ ਕੌਣ ਲੋਕ ਹਨ ਜੋ ਡਰਦੇ ਮਾਰੇ ਇਲੈਕਸ਼ਨਾਂ ਦਾ ਬਾਈਕਾਟ ਕਰਨ ਵਾਲੇ ਹਨ ਔਰ ਕੌਣ ਲੋਕ ਅਤਿਵਾਦ ਦੇ ਖਿਲਾਫ਼ ਹਨ। ਕੌਣ ਲੋਕ ਹਨ ਜੋ ਲੋਕਤੰਤਰ ਦੀ ਦੁਹਾਈ ਦੇ ਕੇ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ ਅਤੇ ਕੌਣ ਲੋਕ ਹਨ ਜਿਨ੍ਹਾਂ ਨੇ ਅਤਿਵਾਦ ਨੂੰ

ਖ਼ਤਮ ਕੀਤਾ ਅਤੇ ਪੰਜਾਬ ਦੇ ਵਿੱਚ ਅਮਨ ਔਰ ਸ਼ਾਂਤੀ ਬਹਾਲ ਕੀਤੀ। ਇਹ ਗੱਲ ਸੂਰਜ ਦੀ ਰੋਸ਼ਨੀ ਦੀ ਤਰ੍ਹਾਂ ਸਾਹਮਣੇ ਪ੍ਰਗਟ ਹੋ ਗਈ ਹੈ। ਅਮਨ ਔਰ ਸ਼ਾਂਤੀ ਇਥੇ ਲਿਆਉਣਾ ਸਾਡੀ ਡਿਊਟੀ ਹੈ, ਸਾਡਾ ਫਰਜ਼ ਹੈ। ਅਸੀਂ ਆਪਣੇ ਫਰਜ਼ ਤੋਂ ਕੁਤਾਹੀ ਕਰਾਂਗੇ ਜੇ ਉਨ੍ਹਾਂ ਲੋਕਾਂ ਨੂੰ ਜਿਹੜੇ 25 ਹਜ਼ਾਰ ਦੇ ਕਰੀਬ ਪੰਜਾਬ ਵਿੱਚ ਸ਼ਹੀਦ ਹੋਏ, ਜਿਨ੍ਹਾਂ ਨੇ ਪੰਜਾਬ ਦੀ ਏਕਤਾ, ਦੇਸ਼ ਦੀ ਏਕਤਾ ਅਤੇ ਅਖੰਡਤਾ ਲਈ ਆਪਣੀਆਂ ਜਾਨਾਂ ਦੀਆਂ ਆਹੂਤੀਆਂ ਦਿੱਤੀਆਂ ਜੇ ਅਸੀਂ ਉਨ੍ਹਾਂ ਨੂੰ ਪੂਰੀ ਤਰ੍ਹਾਂ ਸਨਮਾਨ ਨਹੀਂ ਦਿੰਦੇ, ਉਨ੍ਹਾਂ ਪਰਿਵਾਰਾਂ ਲਈ ਕੋਈ ਸਹੂਲਤਾਂ ਨਹੀਂ ਦਿੰਦੇ।

ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਮਤਾ ਇਥੇ ਪੇਸ਼ ਹੋਇਆ ਹੈ ਉਸ ਤੇ ਬੋਲਦਿਆਂ ਕੁਝ ਸਾਥੀਆਂ ਨੇ ਕਿਹਾ ਹੈ ਕਿ ਪੰਜਾਬ ਸਰਕਾਰ ਨੇ ਉਨ੍ਹਾਂ ਲੋਕਾਂ ਲਈ ਕੁਝ ਨਹੀਂ ਕੀਤਾ। ਮੈਂ ਦੱਸਣਾ ਚਾਹੁੰਦਾ ਹਾਂ ਕਿ ਅੱਜ ਵੀ ਅਤੱਵਾਦੀਆਂ ਦੇ ਸ਼ਿਕਾਰ ਹੋਏ ਲੋਕਾਂ ਨੂੰ ਇੱਕ ਲੱਖ ਰੁਪਿਆ ਐਕਸ-ਗਰੇਸ਼ੀਆ ਗਰਾਂਟ ਦੇਣ ਲਈ ਅਨਾਊਸ ਕੀਤਾ ਗਿਆ ਹੈ, ਉਨ੍ਹਾਂ ਦੀਆਂ ਵਿਧਵਾਵਾਂ ਨੂੰ ਪੈਨਸ਼ਨਾਂ ਵੀ ਦਿੱਤੀਆਂ ਜਾ ਰਹੀਆਂ ਹਨ, ਉਨ੍ਹਾਂ ਦੇ ਬੱਚਿਆਂ ਨੂੰ ਐਜੂਕੇਸ਼ਨ ਵਾਸਤੇ ਫਰੀ ਕਿਤਾਬਾਂ ਦਿੱਤੀਆਂ ਜਾ ਰਹੀਆਂ ਹਨ, ਤਿੰਨ ਸੋ ਜਾਂ ਪੰਜ ਸੌ ਰੁਪਏ ਵਜ਼ੀਫੇ ਦੇ ਤੌਰ ਤੇ ਵੀ ਦਿੱਤੇ ਜਾ ਰਹੇ ਹਨ। ਪਰ ਇਤਨਾ ਕੁਝ ਕਰਨ ਦੇ ਬਾਵਜੂਦ ਉਨ੍ਹਾਂ ਲੋਕਾਂ ਨੇ ਜੋ ਕੁਰਬਾਨੀਆਂ ਦਿੱਤੀਆਂ ਉਹ ਕੋਈ ਛੋਟੀਆਂ ਮੋਟੀਆਂ ਕੁਰਬਾਨੀਆਂ ਨਹੀਂ। ਉਨ੍ਹਾਂ ਲੋਕਾਂ ਨੂੰ ਪੈਸੇ ਦੇ ਕੇ ਜਾਂ ਇਸ ਤਰ੍ਹਾਂ ਦੀਆਂ ਕੋਈ ਹੋਰ ਰਿਆਇਤਾਂ ਦੇਣ ਹੀ ਗੱਲ ਨਹੀਂ, ਉਨ੍ਹਾਂ ਦੀ ਰੋਟੀ ਰੋਜ਼ੀ ਦਾ ਪ੍ਰਬੰਧ ਕਰਨਾ ਵੀ ਸਰਕਾਰ ਦੀ ਡਿਊਟੀ ਹੈ। ਮੈਂ ਸਮਝਦਾ ਹਾਂ ਕਿ ਕਾਫੀ ਹੱਦ ਤੱਕ ਪੰਜਾਬ ਸਰਕਾਰ ਨੇ, ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਜਿਸ ਦੇ ਵਿੱਚ ਡਾਕਟਰ ਕੇਵਲ ਕ੍ਰਿਸ਼ਨ ਜੀ, ਜੋ ਆਪ ਵੀ ਅਤਿਵਾਦ ਦਾ ਸ਼ਿਕਾਰ ਹੋਏ ਅਤੇ ਇਸ ਵੇਲੇ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਵਿੱਚ ਫਾਈਨਾਂਸ ਮਨਿਸਟਰ ਹਨ, ਉਹ ਵੀ ਇਸ ਗੱਲ ਦੇ ਲਈ ਚਿੰਤਾਗ੍ਰਸਤ ਰਹਿੰਦੇ ਹਨ ਕਿ ਉਨ੍ਹਾਂ ਲੋਕਾਂ ਨੂੰ ਜਿਹੜੇ ਟੈਰੋਰਿਜ਼ਮ ਅਫੈਕਟਿਡ ਹਨ ਕਿਸ ਤਰ੍ਹਾਂ ਵੱਧ ਤੋਂ ਵੱਧ ਸਹੂਲਤਾਂ ਦਿੱਤੀਆਂ ਜਾਣ ਅਤੇ ਜਿਹੜੇ ਪੰਜਾਬ ਵਿਚੋਂ ਬਾਹਰ ਚਲੇ ਗਏ ਹਨ ਉਨ੍ਹਾਂ ਨੂੰ ਕਿਸ ਤਰ੍ਹਾਂ ਵਾਪਸ ਲਿਆਂਦਾ ਜਾਵੇ। ਜਿਸ ਤਰ੍ਹਾਂ ਹੁਣ ਪੰਜਾਬ ਦੇ ਵਿੱਚ ਲੋਕੀਂ ਆਪਣੀ ਜਾਨ ਤੇ ਮਾਲ ਨੂੰ ਸੁਰੱਖਿਅਤ ਸਮਝਦੇ ਹਨ ਅਤੇ ਹਰ ਆਦਮੀ ਇਹ ਮਹਿਸੂਸ ਕਰਦਾ ਹੈ ਕਿ ਹੁਣ ਪੰਜਾਬ ਵਿੱਚ ਅਮਨ ਅਤੇ ਸ਼ਾਂਤੀ ਬਹਾਲ ਹੋਈ ਹੈ, ਉਨ੍ਹਾਂ ਲੋਕਾਂ ਲਈ ਵੀ ਮੈਂ ਕਹਿਣਾ ਚਾਹੁੰਦਾ ਹਾਂ ਜਿਹੜੇ ਪੰਜਾਬ ਤੋਂ ਬਾਹਰ ਚਲੇ ਗਏ ਹਨ ਉਨ੍ਹਾਂ ਨੂੰ ਮੁੜ ਕੇ ਪੰਜਾਬ ਵਿੱਚ ਲਿਆਉਣ ਦੇ ਪ੍ਰਯਤਨ ਸਰਕਾਰ ਨੂੰ ਕਰਨੇ ਚਾਹੀਦੇ ਹਨ। ਇਸ ਗੱਲ ਵਿੱਚ ਦੋ ਰਾਵਾਂ ਨਹੀਂ ਕਿ ਜਿਹੜੇ ਇਸ ਤਰ੍ਹਾਂ ਦੇ ਪਰਿਵਾਰ ਹਨ, ਜਿਨ੍ਹਾਂ ਦੀਆਂ ਲੜਕੀਆਂ ਵਿਆਹੁਣ ਵਾਲੀਆਂ ਹਨ ਉਨ੍ਹਾਂ ਦੇ ਵਾਸਤੇ ਵੀ ਕੁਝ ਕਰਨਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਬਾਕਾਇਦਾ ਤੌਰ ਤੇ ਉਨ੍ਹਾਂ ਦੇ ਲਈ ਕੁਝ ਸੋਚ ਸਮਝ ਕੇ ਕਦਮ ਚੁੱਕਣਾ ਚਾਹੀਦਾ ਹੈ। ਜੇ ਐਮਰਜੈਂਸੀ ਦੇ ਦੌਰਾਨ ਜਨਤਾ ਪਾਰਟੀ ਦੀ ਸਰਕਾਰ ਦੇ ਵੇਲੇ ਕੋਈ ਪਹਿਲਾਂ 10/15 ਦਿਨ ਜਾਂ ਮਹੀਨੇ ਜੇਲ੍ਹਾਂ ਵਿੱਚ ਚਲਿਆ ਗਿਆ ਸੀ ਤਾਂ ਉਨ੍ਹਾਂ ਵਾਸਤੇ ਪੈਨਸ਼ਨਾਂ ਲਗ ਗਈਆਂ ਸਨ, ਉਨ੍ਹਾਂ ਵਾਸਤੇ ਸੀਟਾਂ ਰਿਜ਼ਰਵ ਹੋ ਗਈਆਂ ਸਨ ਤਾਂ ਕੋਈ ਵਜ੍ਹਾ ਨਹੀਂ ਕਿ ਜਿਸ ਤਰ੍ਹਾਂ ਪਿਛਲੇ 10-12 ਸਾਲਾਂ ਵਿੱਚ ਪੰਜਾਬ ਦੇ ਲੋਕਾਂ ਨੇ ਜੋ

[ ਸ਼੍ਰੀ ਰਮੇਸ਼ ਦੱਤ ਸ਼ਰਮਾ ]

ਮਾੜੇ ਦਿਨ ਦੇਖੇ ਉਨ੍ਹਾਂ ਵਾਸਤੇ ਵੀ ਕਿਸੇ ਕਿਸਮ ਦੀ ਇਸ ਤਰ੍ਹਾਂ ਦੀ ਕੋਈ ਰਿਜ਼ਰਵੇਸ਼ਨ ਐਜੂਕੇਸ਼ਨ ਦੇ ਵਿੱਚ ਐਡਮਿਸ਼ਨ ਜਾਂ ਕੋਈ ਬੱਸ ਰੂਟਸ ਵਗੈਰਾ ਦੇਣ ਵਾਸਤੇ ਜਾਂ ਜੋ ਬੇਘਰ ਹਨ, ਉਨ੍ਹਾਂ ਨੂੰ ਘਰ ਦੇਣ ਵਾਸਤੇ ਸੋਚਿਆ ਨਾ ਜਾਵੇ। ਬਕਾਇਦਾ ਤੌਰ ਤੇ ਉਨ੍ਹਾਂ ਲੋਕਾਂ ਵਾਸਤੇ ਕੋਈ ਰਿਜ਼ਰਵੇਸ਼ਨ ਹੋਣੀ ਚਾਹੀਦੀ ਹੈ ਅਤੇ ਇਸ ਦੇ ਵਾਸਤੇ ਪੰਜਾਬ ਸਰਕਾਰ ਨੂੰ ਸੁਝਾਓ ਦੇਣਾ ਚਾਹੀਦਾ ਹੈ ਕਿ ਇਹ ਇਹ ਕਰਨਾ ਚਾਹੀਦਾ ਹੈ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** ** **

**Mr. Deputy Speaker :** This is no Point of Order. I do not allow this. Please resume your seat.

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** ** ** **

**Mr. Deputy Speaker :** Gurnam Singh Ji, please resume your seat.

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** ** ** **

**Mr. Deputy Speaker :** Please resume your seat. All that is being said without my permission is not to be recorded. This is not to be recorded. All this is being said without permission of the Chair, Dr. Ramesh Dutt, please continue.

**ਸ਼੍ਰੀ ਰਮੇਸ਼ ਦੱਤ ਸ਼ਰਮਾ :** ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਜਿਨ੍ਹਾਂ ਪਰਿਵਾਰਾਂ ਦੇ ਪੁੱਤ ਛੱਡ ਕੇ ਚਲੇ ਗਏ ਹਨ, ਉਨ੍ਹਾਂ ਪਰਿਵਾਰਾਂ ਨੂੰ ਵੀ ਮੈਂ ਸਮਝਦਾ ਹਾਂ ਕਿ ਬਕਾਇਦਾ ਤੌਰ ਤੇ ਕੋਈ ਰਾਹਤ ਦੇਣੀ ਚਾਹੀਦੀ ਹੈ। ਇਸ ਵਾਸਤੇ ਸਰਵਿਸਜ਼ ਵਿਚ 2 ਪ੍ਰਤੀਸ਼ਤ, 3 ਪ੍ਰਤੀਸ਼ਤ ਜਾਂ 4 ਪ੍ਰਤੀਸ਼ਤ ਕੁਝ ਨਾ ਕੁਝ ਰਿਜ਼ਰਵੇਸ਼ਨ ਰਖਣੀ ਚਾਹੀਦੀ ਹੈ। ਚਾਹੇ ਉਹ ਕਿਸੇ ਵੀ ਜਾਤੀ ਦੇ ਸਨ, ਕਿਸੇ ਨਾਲ ਵੀ ਸਬੰਧ ਰਖਦੇ ਸਨ। ਮੈਂ ਸਮਝਦਾ ਹਾਂ ਕਿ ਉਨ੍ਹਾਂ ਦਾ ਖੂਨ ਪੰਜਾਬ ਵਿਚ ਸਾਂਝਾ ਸੀ, ਉਨ੍ਹਾਂ ਦਾ ਖੂਨ ਵੀ ਲਾਲ ਸੀ। ਇਸ ਲਈ ਬਗੈਰ ਕਿਸੇ ਜਾਤਪਾਤ ਦੇ ਭੇਦ ਦੇ ਉਨ੍ਹਾਂ ਵਾਸਤੇ ਰਿਜ਼ਰਵੇਸ਼ਨ ਹਰ ਸਫੀਅਰ ਵਿਚ ਰੱਖਣੀ ਚਾਹੀਦੀ ਹੈ ਤਾਂ ਹੀ ਉਨ੍ਹਾਂ ਲੋਕਾਂ ਦੇ ਪਰਿਵਾਰਾਂ ਨੂੰ ਕੁਝ ਰਾਹਤ ਮਿਲ ਸਕਦੀ ਹੈ।

ਇਕ ਗੱਲ ਡਿਪਟੀ ਸਪੀਕਰ ਸਾਹਿਬ, ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਨੇ ਜੋ ਅਤਿਵਾਦ ਤੋਂ ਪੀੜਤ ਪਰਿਵਾਰਾਂ ਨੂੰ ਰਾਹਤ ਦਿੱਤੀ ਹੈ, ਉਹ ਚੰਗੀ ਗੱਲ ਹੈ ਪਰ ਮੈਂ ਸਮਝਦਾ ਹਾਂ ਕਿ ਇਹ ਮਹਿੰਗਾਈ ਦਾ ਜ਼ਮਾਨਾ ਹੈ, ਹਰ ਸਫੀਅਰ ਵਿਚ ਮਹਿੰਗਾਈ ਵੱਧ ਰਹੀ ਹੈ। ਇਨ੍ਹਾਂ ਹਾਲਾਤਾਂ ਵਿਚ

---

**Expunged not recorded as ordered by the Chair.

ਜਿਹੜੀ ਰਾਹਤ ਦਿੱਤੀ ਜਾਂਦੀ ਹੈ ਇਹ ਪੂਰੀ ਨਹੀਂ ਹੁੰਦੀ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਇਸ ਨੂੰ ਜਾਂ ਤਾਂ ਮਹਿੰਗਾਈ ਭੱਤੇ ਨਾਲ ਜੋੜ ਦੇਣਾ ਚਾਹੀਦਾ ਹੈ ਜਾਂ ਕਿਸੇ ਹੋਰ ਤਰੀਕੇ ਨਾਲ ਉਨ੍ਹਾਂ ਲੋਕਾਂ ਨੂੰ ਦਿੱਤੀ ਜਾਂਦੀ ਰਾਹਤ ਵਿਚ ਵਾਧਾ ਕਰਨਾ ਚਾਹੀਦਾ ਹੈ।

ਇਕ ਗੱਲ ਮੈਂ ਹੋਰ ਕਹਿੰਦਾ ਹਾਂ ਕਿ ਜਿਨ੍ਹਾਂ ਵਿਧਵਾਵਾਂ ਦੇ ਬੱਚਿਆਂ ਨੂੰ ਕੁਝ ਰਾਹਤ ਦਿੱਤੀ ਹੈ, ਕੁਝ ਸਮੇਂ ਬਾਅਦ ਉਹ ਬੱਚੇ ਵੱਖਰੇ ਹੋ ਜਾਂਦੇ ਹਨ ਜਾਂ ਕਈ ਮੈਰਿਜ ਵੀ ਕਰ ਲੈਂਦੇ ਹਨ। ਇਸਤੋਂ ਬਾਅਦ ਜਿਹੜਾ ਬਾਕੀ ਦਾ ਪਰਿਵਾਰ ਹੁੰਦਾ ਹੈ ਉਸ ਨੂੰ ਕੋਈ ਰਾਹਤ ਨਹੀਂ ਮਿਲਦੀ। ਇਸ ਲਈ ਵੀ ਮੇਰੀ ਬੇਨਤੀ ਹੈ ਕਿ ਉਨ੍ਹਾਂ ਵਿਧਵਾਵਾਂ ਵਾਸਤੇ ਪੈਨਸ਼ਨ ਫਿਕਸ ਰਖਣੀ ਚਾਹੀਦੀ ਹੈ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ :** ** ** **

**ਸ੍ਰੀ ਡਿਪਟੀ ਸਪੀਕਰ :** ਤੁਸੀਂ ਬੈਠ ਜਾਓ। ਮੈਂ ਤੁਹਾਨੂੰ ਪਰਮਿਟ ਨਹੀਂ ਕੀਤਾ। ਇਹ ਗੱਲ ਤੁਸੀਂ ਜ਼ੀਰੋ ਆਵਰ ਵਿਚ ਵੀ ਕਹਿ ਸਕਦੇ ਸੀ। ਮੈਂ ਹੁਣ ਅਲਾਓ ਨਹੀਂ ਕਰਦਾ।

**ਵਿੱਤ ਮੰਤਰੀ :** ਡਿਪਟੀ ਸਪੀਕਰ ਸਾਹਿਬ, ਇਹ ਜੋ ਕੁਝ ਬਗੈਰ ਪਰਮਿਸ਼ਨ ਦੇ ਕਹਿ ਰਹੇ ਹਨ, ਇਹ ਐਕਸਪੰਜ ਕਰਨਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ :** ਉਹ ਮੈਂ ਅਲਾਓ ਨਹੀਂ ਕੀਤਾ। ਇਹ ਜੋ ਕੁਝ ਬਗੈਰ ਪਰਮਿਸ਼ਨ ਦੇ ਕਹਿ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਵੇ।

**ਸ੍ਰੀ ਰਮੇਸ਼ ਦੱਤ ਸ਼ਰਮਾ ,:** ਡਿਪਟੀ ਸਪੀਕਰ ਸਾਹਿਬ, ਮੈਂ ਅੱਜ ਵਿਰੋਧੀ ਪਾਰਟੀਆਂ ਨੂੰ ਇਸ ਪਵਿੱਤਰ ਸਦਨ ਵਿਚ ਇਹ ਕਹਿਣਾ ਚਾਹੁੰਦਾ ਹਾਂ ਕਿ ਉਹ ਅੱਜ ਇਥੇ ਜੋ ਬੋਲੇ ਹਨ, ਉਨ੍ਹਾਂ ਨੇ ਆਪਣੇ ਆਪਣੇ ਢੰਗ ਨਾਲ ਆਪਣੀ ਗੱਲ ਕਹੀ ਹੈ। ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਆਪਣੇ ਰਾਜਨੀਤਕ ਫਾਇਦੇ ਲੈਣ ਦੀ ਖਾਤਰ ਜਾਂ ਕੁਰਸੀਆਂ ਦੀ ਖਾਤਰ ਕਿਸੇ ਨਾਲ ਕੋਈ ਗਠਜੋੜ ਨਹੀਂ ਕਰਨਾ ਚਾਹੀਦਾ। ਜਿਹੜੇ ਲੋਕ ਉਨ੍ਹਾਂ ਅੱਤਵਾਦੀਆਂ ਦੇ ਨਾਲ ਗੱਠਜੋੜ ਕਰਦੇ ਹਨ ਅਤੇ ਅੱਤਵਾਦੀਆਂ ਦਾ ਸਮਰਥਨ ਕਰਦੇ ਹਨ, ਉਨ੍ਹਾਂ ਦੇ ਭੋਗਾਂ ਤੇ ਜਾਂਦੇ ਹਨ, ਭਾਈ ਸਾਹਿਬ ਦਾ ਖਿਤਾਬ ਦਿੰਦੇ ਹਨ, ਉਹ ਅੱਤਵਾਦ ਨੂੰ ਹਵਾ ਦੇਣ ਵਾਲੀ ਗੱਲ ਕਰਦੇ ਹਨ ਅਤੇ ਅੱਤਵਾਦੀਆਂ ਦੇ ਨਾਲ ਪੀਂਘਾਂ ਪਾਉਂਦੇ ਹਨ ਕਿ ਕਾਂਗਰਸ ਪਾਰਟੀ ਦੀ ਸਰਕਾਰ ਨੂੰ ਹਟਾ ਕੇ ਸਰਕਾਰ ਅਕਾਲੀ ਪਾਰਟੀ ਦੀ ਬਣਾਵਾਂਗੇ। ਮੈਂ ਸਮਝਦਾ ਹਾਂ ਕਿ ਦੇਸ਼ ਦੀ ਏਕਤਾ ਅਤੇ ਅਖੰਡਤਾ ਸਾਨੂੰ ਪਹਿਲਾਂ ਅਤੇ ਕੁਰਸੀ ਬਾਅਦ ਵਿਚ ਹੋਣੀ ਚਾਹੀਦੀ ਹੈ। ਅਗਰ ਸਰਕਾਰ ਸਟੇਬਲ ਹੋਵੇਗੀ, ਅਮਨ ਕਾਇਮ ਹੋਵੇਗਾ ਤਾਂ ਸੂਬਾ ਵੀ ਤਰੱਕੀ ਕਰੇਗਾ। ਪਿਛੇ 10-15 ਦਿਨ ਹੋਏ ਰਾਜਸਥਾਨ ਦੇ ਵਿਚ ਸੱਜਨ ਕੁਮਾਰ ਜਾਖੜ ਮਨਿਸਟਰ ਸਾਹਿਬ ਦੇ ਨਜ਼ਦੀਕੀ ਰਿਸ਼ਤੇਦਾਰ ਨੂੰ ਅੱਤਵਾਦੀਆਂ ਨੇ ਕਿਡਨੈਪ ਕਰ ਲਿਆ। ਚਾਹੇ ਸਰਕਾਰ ਨੇ ਉਸ

---

**Not recorded as ordered by the Chair.

[ ਸ਼੍ਰੀ ਰਮੇਸ਼ ਦੱਤ ਸ਼ਰਮਾ ]

ਅੱਤਵਾਦੀ ਨੂੰ ਮਾਰ ਦਿੱਤਾ ਹੈ ਅਤੇ ਕਿਡਨੈਪਡ ਨੂੰ ਬਚਾ ਲਿਆ ਹੈ ਪਰ ਇਸ ਤਰ੍ਹਾਂ ਦੀਆਂ ਘਟਨਾਵਾਂ ਕਾਰਣ ਪੰਜਾਬ ਵਿਚ ਜਿਹੜੇ ਅੱਤਵਾਦੀ ਹਨ ਉਨ੍ਹਾਂ ਦਾ ਹੌਂਸਲਾ ਵਧੇਗਾ। ਜਿਹੜੇ ਅੱਤਵਾਦੀ ਪੰਜਾਬ ਵਿਚੋਂ ਡਰ ਕੇ ਬਾਹਰ ਭੱਜ ਗਏ ਹਨ ਅਤੇ ਛੁਪੇ ਫਿਰਦੇ ਹਨ, ਉਨ੍ਹਾਂ ਨੂੰ ਇਸ ਤਰ੍ਹਾਂ ਸ਼ਹਿ ਮਿਲਦੀ ਹੈ ਅਤੇ ਉਹ ਕਦੇ ਵੀ ਪੰਜਾਬ ਵਿਚ ਫਿਰ ਆ ਕੇ ਪੰਜਾਬ ਵਿਚ ਫਿਰ ਉਹੀ ਮਾਹੌਲ ਅੱਤਵਾਦ ਵਾਲਾ ਪੈਦਾ ਕਰ ਸਕਦੇ ਹਨ। ਇਸ ਕਰਕੇ ਇਲਜ਼ਾਮ ਲਗਾਉਣ ਤੋਂ ਪਹਿਲੇ ਆਪਣੇ ਆਲੇ ਦੁਆਲੇ ਵੇਖ ਲੈਣਾ ਚਾਹੀਦਾ ਹੈ।

ਇਸ ਦੇ ਨਾਲ ਹੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਟੈਰੋਰਿਸਟ ਅਫੈਕਿਟਡ ਪਰਿਵਾਰ ਹਨ, ਉਨ੍ਹਾਂ ਨੂੰ ਵੱਧ ਤੋਂ ਵੱਧ ਫੈਸਿਲਟੀਜ਼ ਮਿਲਣੀਆਂ ਚਾਹੀਦੀਆਂ ਹਨ। ਪੰਜਾਬ ਵਿਚ ਫਿਰ ਭੰਗੜਾ ਅਤੇ ਗੀਤਾਂ ਦਾ ਮਾਹੌਲ ਪੈਦਾ ਹੋਇਆ ਹੈ ਅਤੇ ਸਰਦਾਰ ਬੇਅੰਤ ਸਿੰਘ ਨੇ ਪੰਜਾਬ ਵਿਚ ਮੁੜ ਸ਼ਾਂਤੀ ਸਥਾਪਿਤ ਕੀਤੀ ਹੈ। ਜਿਹੜੇ ਲੋਕ ਅੱਤਵਾਦੀਆਂ ਦੇ ਨਾਲ ਗੱਠ ਜੋੜ ਕਰਦੇ ਹਨ, ਉਨ੍ਹਾਂ ਨੂੰ ਇਸ ਚੀਜ਼ ਤੋਂ ਗੁਰੇਜ਼ ਕਰਨਾ ਚਾਹੀਦਾ ਹੈ ਅਤੇ ਕੰਡੈਮ ਕਰਨਾ ਚਾਹੀਦਾ ਹੈ। ਪਿਛਲੇ 10-15 ਸਾਲਾਂ ਤੋਂ ਪੰਜਾਬ ਅੱਤਵਾਦ ਨਾਲ ਬਹੁਤ ਪ੍ਰਭਾਵਿਤ ਰਿਹਾ ਹੈ ਅਤੇ ਪੰਜਾਬ ਦੇ ਲੋਕਾਂ ਦਾ ਕਾਫੀ ਨੁਕਸਾਨ ਹੋਇਆ ਹੈ। ਜਿਹੜੇ ਲੋਕ ਇਨ੍ਹਾਂ ਨੂੰ ਸ਼ਹੀਦਾਂ ਦਾ ਸਨਮਾਨ ਦਿੰਦੇ ਹਨ ਅਤੇ ਭਾਈ ਸਾਹਿਬ ਦਾ ਖਿਤਾਬ ਦਿੰਦੇ ਹਨ, ਉਹ ਇੰਝ ਕਰਨਾ ਬੰਦ ਕਰਨ ਅਤੇ ਆਪਣੇ ਅੰਦਰ ਪਹਿਲੇ ਝਾਤ ਮਾਰਨ। ਉਨ੍ਹਾਂ ਅੱਤਵਾਦੀਆਂ ਨੂੰ ਸ਼ਹਿ ਦੇਣੀ ਬੰਦ ਕਰਨ ਅਤੇ ਪਰੈਕਟੀਕਲੀ ਦੇਸ਼ ਦੀ ਤਰੱਕੀ ਲਈ ਕੰਮ ਕਰਨ। ਡਿਪਟੀ ਸਪੀਕਰ ਸਾਹਿਬ, ਜਿਹੜਾ ਇਹ ਮਤਾ ਸਰਦਾਰ ਸਾਧੂ ਸਿੰਘ ਨੇ ਪੇਸ਼ ਕੀਤਾ ਹੈ ਇਸ ਦਾ ਮੈਂ ਸਮਰਥਨ ਕਰਦਾ ਹਾਂ ਅਤੇ ਉਮੀਦ ਕਰਦਾ ਹਾਂ ਕਿ ਆਉਣ ਵਾਲੇ ਸਾਲ ਵਿਚ ਜਿਹੜੀਆਂ ਸੁਜੈਸ਼ਨਾਂ ਸਰਕਾਰੀ ਅਤੇ ਗੈਰ ਸਰਕਾਰੀ ਬੈਂਚਾਂ ਵਲੋਂ ਦਿੱਤੀਆਂ ਗਈਆਂ ਹਨ, ਉਨ੍ਹਾਂ ਉਤੇ ਅਮਲ ਕੀਤਾ ਜਾਵੇਗਾ ਅਤੇ ਆਉਣ ਵਾਲੇ ਸਮੇਂ ਵਿਚ ਇਨ੍ਹਾਂ ਨੂੰ ਲਾਗੂ ਕੀਤਾ ਜਾਵੇਗਾ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ (ਜ਼ੀਰਾ) :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਉਤੇ ਬੋਲਣ ਲਈ ਮੌਕਾ ਦਿੱਤਾ ਹੈ। ਬੇਸ਼ਕ ਇਸ ਮਤੇ ਵਿੱਚ ਕਈ 'ਤਰੁੱਟੀਆਂ ਹਨ ਅਤੇ ਉਨ੍ਹਾਂ ਤਰੁੱਟੀਆਂ ਦਾ ਮੈਂ ਪਹਿਲੇ ਜ਼ਿਕਰ ਕਰਨਾ ਚਾਹੁੰਦਾ ਹਾਂ ਤਾਂ ਕਿ ਸਰਕਾਰ ਦੇ ਧਿਆਨ ਵਿਚ ਲਿਆ ਸਕਾਂ। ਪਿਛਲੇ ਸਮੇਂ ਵਿਚ, ਬਹੁਤ ਵੱਡੀ ਗਿਣਤੀ ਵਿਚ ਲੋਕ ਅੱਤਵਾਦ ਤੋਂ ਪ੍ਰਭਾਵਿਤ ਹੋਏ, ਉਨ੍ਹਾਂ ਨੂੰ ਸਹਾਇਤਾ ਦੇਣ ਲਈ ਇਹ ਮਤਾ ਪੇਸ਼ ਕੀਤਾ ਗਿਆ ਹੈ ਪਰ ਸਰਕਾਰ ਵਲੋਂ ਜਿਹੜੀਆਂ ਰਿਆਇਤਾਂ ਦਿੱਤੀਆਂ ਜਾ ਰਹੀਆਂ ਹਨ ਉਨ੍ਹਾਂ ਦੇ ਵਿਚ ਕਮੀਆਂ ਹਨ। ਮੈਂ ਕਹਿਣਾ ਇਹ ਚਾਹੁੰਦਾ ਹਾਂ ਕਿ ਅਨੇਕਾਂ ਪਰਿਵਾਰ ਅੱਤਵਾਦ ਦੇ ਹੱਥੋਂ ਪ੍ਰਭਾਵਿਤ ਹੋਏ ਹਨ। ਉਨ੍ਹਾਂ ਨੂੰ ਜਿਹੜੀ ਸਹਾਇਤਾ ਚਾਹੀਦੀ ਹੈ ਉਹ ਸਰਕਾਰ ਪ੍ਰੋਵਾਇਡ ਕਰੇ। ਬਹੁਤ ਸਾਰੇ ਪ੍ਰਭਾਵਿਤ ਲੋਕ ਹਾਲੇ ਵੀ ਐਸ.ਡੀ.ਐਮ. ਅਤੇ ਡੀ.ਸੀ. ਦੀਆਂ ਕਚਹਿਰੀਆਂ ਦੇ ਚੱਕਰ ਲਗਾ ਰਹੇ ਹਨ, ਦਰਵਾਜ਼ੇ ਖੜਕਾ ਰਹੇ ਹਨ ਪਰ ਉਨ੍ਹਾਂ ਦੀ ਕੋਈ ਸੁਣਵਾਈ ਨਹੀਂ ਹੋ ਰਹੀ। ਇਨ੍ਹਾਂ ਵਿਚੋਂ ਕੁਝ ਕੇਸਿਜ਼ ਦਾ ਮੈਂ ਇਥੇ ਹਾਊਸ ਵਿਚ ਜ਼ਿਕਰ ਕਰਨਾ

ਚਾਹੁੰਦਾ ਹਾਂ। ਮੇਰੇ ਹਲਕੇ ਵਿਚ ਅਜੀਤ ਸਿੰਘ, ਪੱਤੀ ਬਾੜੀ ਇੰਸਪੈਕਟਰ ਜਿਸ ਦਾ ਸਾਰਾ ਪਰਿਵਾਰ ਅੱਤਵਾਦੀਆਂ ਦੇ ਹਮਲੇ ਕਾਰਨ ਮਾਰਿਆ ਗਿਆ ਸੀ। ਇਸ ਪਰਿਵਾਰ ਦੇ 6 ਜੀਅ ਸਨ ਜਿਹੜੇ ਅੱਤਵਾਦੀਆਂ ਅਤੇ ਪੁਲਿਸ ਦੀ ਆਹਮਣੇ ਸਾਹਮਣੇ ਗੋਲੀ ਬਾਰੀ ਦੇ ਕਾਰਣ ਮਾਰੇ ਗਏ। ਅੱਤਵਾਦੀਆਂ ਦੇ ਪਿਛੇ ਪੁਲਿਸ ਲਗੀ ਹੋਈ ਸੀ ਅਤੇ ਅੱਤਵਾਦੀ ਅਜੀਤ ਸਿੰਘ ਦੇ ਘਰ ਆ ਕੇ ਛਿਪ ਗਏ। ਪੁਲਿਸ ਨੇ ਫਾਇਰਿੰਗ ਕੀਤੀ ਜਿਸ ਦੇ ਨਾਲ ਆਹਮਣੇ ਸਾਹਮਣੇ ਗੋਲਾਬਾਰੀ ਦੇ ਕਾਰਣ ਇਸ ਪਰਿਵਾਰ ਦੇ 6 ਜੀਅ ਮਾਰੇ ਗਏ ਪਰ ਹਾਲੇ ਤੱਕ ਉਸ ਨੂੰ ਸਰਕਾਰ ਵਲੋਂ ਕੋਈ ਸਹਾਇਤਾ ਨਹੀਂ ਦਿੱਤੀ ਗਈ। ਇਹ ਪੜ੍ਹਿਆ ਲਿਖਿਆ ਪਰਿਵਾਰ ਸੀ ਅਤੇ ਉਨ੍ਹਾਂ ਦਾ ਕਦੇ ਵੀ ਅੱਤਵਾਦੀਆਂ ਦੇ ਨਾਲ ਸਬੰਧ ਨਹੀਂ ਰਿਹਾ ਸੀ ਪਰ ਉਹ ਕਦੇ ਐਸ.ਡੀ.ਐਮ. ਅਤੇ ਕਦੇ ਡੀ.ਸੀ. ਦੀ ਕੋਰਟ ਦੇ ਚੱਕਰ ਲਗਾ ਰਿਹਾ ਹੈ ਪਰ ਉਸ ਨੂੰ ਹਾਲੇ ਤੱਕ ਕੋਈ ਗਰਾਂਟ ਨਹੀਂ ਮਿਲੀ। ਉਸ ਨੂੰ ਗਰਾਂਟ ਰਿਲੀਜ਼ ਕਰ ਦੇਣੀ ਚਾਹੀਦੀ ਹੈ। ਅਗਲਾ ਕੇਸ ਸਰਦਾਰ ਪੀਪਲ ਸਿੰਘ, ਨਿਹਾਲ ਸਿੰਘਵਾਲਾ ਦਾ ਹੈ। ਉਸ ਦਾ ਲੜਕਾ ਅੱਤਵਾਦੀਆਂ ਨੇ ਮਾਰ ਦਿੱਤਾ ਸੀ ਪਰ ਉਸ ਨੂੰ ਵੀ ਹਾਲੇ ਤੱਕ ਕੋਈ ਗ੍ਰਾਂਟ ਨਹੀਂ ਦਿੱਤੀ ਗਈ। ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਦੀ ਇਕ ਹੋਰ ਅਹਿਮ ਗੱਲ ਹੈ ਕਿ ਸਰਦਾਰ ਗੁਰਮੀਤ ਸਿੰਘ ਮਾਰਿਆ ਗਿਆ। ਉਸ ਦੀ ਪਤਨੀ ਨੇ ਦੂਜੀ ਸ਼ਾਦੀ ਕਰ ਲਈ ਪਰ ਉਸ ਦੀ ਇਕ ਤਿੰਨ ਸਾਲ ਦੀ ਲੜਕੀ ਸੀ। ਉਸ ਦੇ ਵਾਰਸਾਂ ਨੇ ਐਸ.ਡੀ.ਐਮ. ਨੂੰ 1500/- ਰੁਪਿਆ ਮਹੀਨਾ ਪੈਨਸ਼ਨ ਦੇਣ ਲਈ ਐਪਲੀਕੇਸ਼ਨ ਦਿਤੀ ਕਿ ਉਸ ਬੱਚੀ ਨੂੰ ਪੈਨਸ਼ਨ ਦਿਤੀ ਜਾਏ ਪਰ ਐਪਲੀਕੇਸ਼ਨ ਉਨ੍ਹਾਂ ਨੇ ਰਿਜੈਕਟ ਕਰ ਦਿਤੀ ਜਦ ਉਸ ਵਿਧਵਾ ਦਾ ਵਿਆਹ ਹੋ ਗਿਆ ਹੈ ਤਾਂ ਉਸ ਦੀ ਲੜਕੀ ਨੂੰ ਰਿਲੀਫ ਦਿੱਤੀ ਜਾਵੇ। ਇਸ ਤਰ੍ਹਾਂ ਦੀਆਂ ਸਕੀਮਾਂ ਵਿਚ ਕਈ ਤਰੁੱਟੀਆਂ ਹਨ ਜਿਨ੍ਹਾਂ ਨੂੰ ਕਿ ਠੀਕ ਕਰਨ ਦੀ ਲੋੜ ਹੈ। ਜਿਸ ਤਰ੍ਹਾਂ ਇਥੇ ਮੇਰੇ ਦੂਜੇ ਸਾਥੀਆਂ ਨੇ ਦਸਿਆ ਹੈ ਕਿ ਜਿਹੜੇ ਨੌਜਵਾਨ ਅਤਿਵਾਦੀਆਂ ਦੇ ਹੱਥੋਂ ਮਾਰੇ ਗਏ ਅਤੇ ਜਿਹੜੇ ਨੌਜਵਾਨ ਸਰਕਾਰੀ ਅਤਿਵਾਦ ਦੇ ਹੱਥੋਂ ਮਾਰੇ ਗਏ, ਉਨ੍ਹਾਂ ਦੀਆਂ ਜਨਾਨੀਆਂ ਵਿਧਵਾ ਹੋ ਗਈਆਂ ਅਤੇ ਉਨ੍ਹਾਂ ਦੀਆਂ ਲੜਕੀਆਂ ਘਰੋਂ ਬੇਘਰ ਹੋ ਗਈਆਂ ਅਤੇ ਕਈਆਂ ਦੇ ਸਾਰੇ ਪਰਿਵਾਰ ਨੂੰ ਹੀ ਮਾਰ ਦਿਤਾ ਗਿਆ, ਉਨ੍ਹਾਂ ਦੇ ਰਿਸ਼ਤੇਦਾਰਾਂ ਨੂੰ ਵੀ ਮਾਰ ਦਿਤਾ ਗਿਆ। ਉਨ੍ਹਾਂ ਦਾ ਕੋਈ ਮਸਲਾ ਇਸ ਮਤੇ ਵਿਚ ਨਹੀਂ ਹੈ। ਇਸ ਮਤੇ ਵਿਚ ਬਹੁਤ ਤਰੁੱਟੀਆਂ ਹਨ। ਇਸ ਤੇ ਬੋਲਣ ਲਗਿਆਂ ਤਾਂ ਬਹੁਤ ਕੁਝ ਕਿਹਾ ਜਾ ਸਕਦਾ ਹੈ। (ਵਿਘਨ) ਇਨ੍ਹਾਂ ਕੇਸਾਂ ਦੀ ਜੁਡੀਸ਼ਲੀ ਇਨਕੁਆਇਰੀ ਕਰਾਉਣੀ ਚਾਹੀਦੀ ਹੈ। (ਵਿਘਨ)

**ਸ੍ਰੀ ਡਿਪਟੀ ਸਪੀਕਰ :** ਜ਼ੀਰਾ ਜੀ, ਤੁਸੀਂ ਰੈਲੇਵੈਂਟ ਗੱਲ ਕਰੋ। Zira Sahib please resume your seat. Mr. Rai is on a point of order.

**ਸਰਦਾਰ ਸ਼ਮਸ਼ੇਰ ਸਿੰਘ ਰਾਏ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਂ ਸਮਝਦਾ ਹਾਂ ਕਿ ਮੈਂਬਰ ਸਾਹਿਬ ਹਾਊਸ ਨੂੰ ਮਿਸਲੀਡ ਕਰ ਰਹੇ ਹਨ। ਜਿਹੜੇ ਸਹੀ ਫੈਕਟਸ ਹਨ ਇਹ ਉਨ੍ਹਾਂ ਨੂੰ ਪੁਟ ਨਹੀਂ ਕਰ ਰਹੇ ਬਲਕਿ ਫੈਕਟਸ ਨੂੰ ਡਿਸਟੋਰਟ ਕਰ ਰਹੇ ਹਨ। ਪੰਜਾਬ ਸਰਕਾਰ ਨੇ ਅੱਤਵਾਦ ਦੇ ਸ਼ਿਕਾਰ ਹੋਏ ਸਾਰੇ ਪਰਿਵਾਰਾਂ ਨੂੰ ਰਾਹਤ ਦਿਤੀ ਹੈ। ਜਿਹੜੀ ਗੱਲ

[ਸਰਦਾਰ ਸ਼ਮਸ਼ੇਰ ਸਿੰਘ ਰਾਏ]

ਮੈਂਬਰ ਸਾਹਿਬ ਕਹਿ ਰਹੇ ਹਨ ਉਹ ਠੀਕ ਨਹੀਂ ਹੈ। ਜੋ ਅਤਿਵਾਦੀਆਂ ਦੇ ਹੱਥੋਂ ਮਾਰੇ ਗਏ, ਉਨ੍ਹਾਂ ਸਾਰੇ ਕੇਸਾਂ ਦੀ ਇਨਕੁਆਇਰੀ ਕਰਕੇ ਫੈਸਲਾ ਹੋਇਆ ਹੈ ਅਤੇ ਉਨ੍ਹਾਂ ਨੂੰ ਪੈਸਾ ਦਿੱਤਾ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਸਾਰੇ ਪਰਿਵਾਰ ਦੇ ਮੈਂਬਰਾਂ ਨੂੰ ਮਾਰਿਆ ਗਿਆ ਹੈ ਪਰ ਪੈਸਾ ਨਹੀਂ ਦਿਤਾ ਗਿਆ। ਇਹੋ ਜਿਹੇ ਰਿਮਾਰਕਸ ਐਕਸਪੰਜ ਹੋਣੇ ਚਾਹੀਦੇ ਹਨ।

*12.59 ਬਾਅਦ ਦੁਪਹਿਰ (ਇਸ ਸਮੇਂ* ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

**ਸ੍ਰੀ ਉਪੇਂਦਰ ਕੁਮਾਰ ਸ਼ਰਮਾ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੇਰੇ ਸਾਥੀ ਨੇ ਜੁਡੀਸ਼ੀਅਲ ਇਨਕੁਆਰੀ ਦੀ ਗੱਲ ਕੀਤੀ ਹੈ। ਐਸੀ ਕੋਈ ਗੱਲ ਨਹੀਂ ਹੈ। ਸਾਰੇ ਕੇਸ ਪੁਲਿਸ ਰਿਪੋਰਟਿਡ ਹਨ। ਜੇਕਰ ਕੋਈ ਐਸਾ ਵਾਕਿਆ ਇਨ੍ਹਾਂ ਦੇ ਨੋਟਿਸ ਵਿਚ ਹੈ ਤਾਂ ਇਹ ਸਬੰਧਤ ਮੰਤਰੀ ਜੀ ਦੇ ਜਾਂ ਮੁੱਖ ਮੰਤਰੀ ਜੀ ਦੇ ਨੋਟਿਸ ਵਿਚ ਲਿਆਉਣ। ਉਹ ਇਸ ਗੱਲ ਵੱਲ ਧਿਆਨ ਦੇ ਸਕਦੇ ਹਨ ਪਰ ਜੁਡੀਸ਼ੀਅਲ ਇਨਕੁਆਇਰੀ ਦੀ ਕੋਈ ਲੋੜ ਨਹੀਂ। There is no question of judicial enquiry.

**Mr. Speaker :** Please resume your seat. Let him speak.

**ਸ੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਜ਼ੀਰਾ ਸਾਹਿਬ ਅਤੇ ਹੋਰ ਮੈਂਬਰ ਸਾਹਿਬਾਨ ਨੇ ਵੀ ਕਿਹਾ ਹੈ ਜਿਹੜੇ ਬੰਦੇ ਪੁਲਿਸ ਐਕਸੈਸਿਜ਼ ਵਿਚ ਮਾਰੇ ਗਏ ....

**Mr. Speaker :** Please resume your seat. Let him speak.

**Shri Jagdish Sawhney :** Sir, Can't we point out Facts and figures are there. We are authorised to say all these things.

**Mr. Speaker :** Let Mr. Zira continue.

**ਸਰਦਾਰ ਇੰਦਰਜੀਤ ਸਿੰਘ ਜ਼ੀਰਾ :** ਸਪੀਕਰ ਸਾਹਿਬ, ਮੈਂ ਦੋ ਪਰਿਵਾਰਾਂ ਦੀ ਗੱਲ ਕੀਤੀ ਹੈ। ਇਹ ਕਹਿ ਰਹੇ ਹਨ ਕਿ ਇਹ ਗੱਲ ਝੂਠੀ ਹੈ। ਇਨ੍ਹਾਂ ਦੀਆਂ ਐਫ.ਆਈ. ਆਰਜ਼ ਮੇਰੇ ਕੋਲ ਹਨ ਜਿਸ ਦੇ ਵਿਚ ਪੁਲਿਸ ਨੇ ਰਿਪੋਰਟ ਕੀਤੀ ਹੈ ਕਿ ਇਨ੍ਹਾਂ ਨੂੰ ਅੱਤਵਾਦੀਆਂ ਨੇ ਮਾਰਿਆ ਹੈ। ਇਕ ਪਰਿਵਾਰ ਦੇ ਛੇ ਜੀਅ ਮਾਰੇ ਹਨ ਅਤੇ ਇਕ ਪਰਿਵਾਰ ਦੇ ਦੋ ਜੀਅ ਮਾਰੇ ਹਨ। ਮੈਂ ਸਪੀਕਰ ਸਾਹਿਬ, ਤੁਹਾਨੂੰ ਕਹਾਂਗਾ ਕਿ ਭਾਵੇਂ ਕੋਈ ਐਮ.ਐਲ.ਏਜ਼ ਦੀ ਕਮੇਟੀ ਬਣਾ ਦਿਓ ਅਤੇ ਭਾਵੇਂ ਨਾਲ ਕੋਈ ਸੁਪਰੀਮ ਕੋਰਟ ਦੇ ਜੱਜ ਦੁਆਰਾ ਇਨਕੁਆਰੀ ਕਰਾਈ ਜਾਵੇ ਕੀ ਇਨ੍ਹਾਂ ਦੋਹਾਂ ਪਰਿਵਾਰਾਂ ਦੇ ਅੱਤਵਾਦੀਆਂ ਦੇ ਨਾਲ ਕੋਈ ਸਬੰਧ ਸਨ ? ਕੀ ਇਨ੍ਹਾਂ ਪਰਿਵਾਰਾਂ ਵਿਚੋਂ ਕੋਈ ਅੱਤਵਾਦੀ ਹੋਇਆ ਹੈ, ਕੋਈ ਉਨ੍ਹਾਂ ਦਾ ਰਿਸ਼ਤੇਦਾਰ ਹੋਇਆ ਹੋਵੇ ਅਤੇ ਕੀ ਇਨ੍ਹਾਂ ਪਰਿਵਾਰਾਂ ਦੇ ਕਿਸੇ ਵੀ ਸੱਜਣ ਮਿੱਤਰ ਅਤੇ ਹੋਰ ਭੈਣ ਭਰਾ ਕੋਲੋਂ ਕਦੇ ਕੋਈ ਅਸਲਾ ਫੜਿਆ ਗਿਆ ਹੈ.. ..

**ਸ੍ਰੀ ਸਪੀਕਰ :** ਜ਼ੀਰਾ ਸਾਹਿਬ, ਤੁਸੀਂ ਰੈਜ਼ੋਲਿਊਸ਼ਨ ਤੇ ਬੋਲੋ । Please wind up. Stick to resolution please.

**ਸਰਦਾਰ ਇੰਦਰਜੀਤ ਸਿੰਘ ਜ਼ੀਰਾ :** ਸਪੀਕਰ ਸਾਹਿਬ, ਇਨ੍ਹਾਂ ਪਰਿਵਾਰਾਂ ਨੂੰ ਵੀ ਸਹਾਇਤਾ ਦਿੱਤੀ ਜਾਣੀ ਚਾਹੀਦੀ ਹੈ। ਇਹ ਗੱਲ ਵੀ ਠੀਕ ਹੈ ਕਿ ਸਰਕਾਰ ਨੇ ਸਹਾਇਤਾ ਮੁਹੱਈਆ ਕਰਨ ਦੀ ਕੋਸ਼ਿਸ਼ ਕੀਤੀ ਹੈ ਅਤੇ ਦਿੱਤੀ ਵੀ ਹੈ ਪਰ ਹਾਲੇ ਵੀ ਬੜੇ ਕੇਸ ਅਧੂਰੇ ਪਏ ਹਨ। ਅੱਜ ਵੀ ਐਸ.ਡੀ.ਐਮ. ਅਤੇ ਡੀ.ਸੀ. ਦੀਆਂ ਕੋਰਟਾਂ ਵਿਚ ਇਹ ਲੋਕ ਧੱਕੇ ਖਾ ਰਹੇ ਹਨ । ਇਨ੍ਹਾਂ ਦੀ ਇਨਕੁਆਇਰੀ ਜ਼ਰੂਰ ਹੋਵੇ । ਚਾਹੇ ਜੁਡੀਸ਼ੀਅਲ ਇਨਕੁਆਇਰੀ ਹੋਵੇ ਅਤੇ ਭਾਵੇਂ ਐਮ.ਐਲ.ਏਜ਼ ਦੀ ਕਮੇਟੀ ਬਣਾ ਦਿਉ. ਉਸ ਦੁਆਰਾ ਇਨਕੁਆਇਰੀ ਕਰਾ ਲਓ। ਏਥੇ ਮੇਰੇ ਵੀਰ ਕਹਿ ਰਹੇ ਸਨ ਕਿ ਸੰਤ ਹਰਚੰਦ ਸਿੰਘ ਲੌਂਗੋਵਾਲ ਸ਼ਹੀਦ ਹੋਇਆ, ਸਾਬਕਾ ਖਜ਼ਾਨਾ ਮੰਤਰੀ ਸਰਦਾਰ ਬਲਵੰਤ ਸਿੰਘ ਸ਼ਹੀਦ ਹੋਇਆ ਤਾਂ ਅਸੀਂ ਉਨ੍ਹਾਂ ਨੂੰ ਸ਼ਹੀਦ ਕਿਉਂ ਨਹੀਂ ਕਿਹਾ। ਮੈਂ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਸੰਤ ਲੌਂਗੋਵਾਲ ਸ਼ਹੀਦ ਹੋਏ ਉਸ ਵਕਤ ਸਾਰੇ ਸ਼੍ਰੋਮਣੀ ਅਕਾਲੀ ਦਲ ਨੇ, ਬਾਦਲ ਸਾਹਿਬ ਨੇ ਅਤੇ ਟੌਹੜਾ ਸਾਹਿਬ ਨੇ ਅਤੇ ਸਾਡੇ ਸਾਰੇ ਲੀਡਰਾਂ ਨੇ ਅਗਵਾਈ ਦੇ ਕੇ ਇਲੈਕਸ਼ਨ ਲੜੀ। ਸਾਡੀ ਸਰਕਾਰ ਬਣੀ ਅਤੇ ਅਸੀਂ ਉਨ੍ਹਾਂ ਨੂੰ ਸ਼ਹੀਦ ਕਰਾਰ ਦਿੱਤਾ। ਉਸ ਤੋਂ ਬਾਅਦ ਹੋਇਆ ਕੀ, ਕਿਹਾ ਗਿਆ ਕਿ ਸਰਕਾਰ ਤੁੜਾ ਦਿੱਤੀ ਗਈ, ਕਿਸਨੇ ਸਰਕਾਰ ਤੁੜਾਈ? ਸਾਰਿਆਂ ਨੂੰ ਪਤਾ ਹੈ ਕਿ ਅਸੀਂ ਅੱਤਵਾਦ ਦੇ ਵਿਰੁੱਧ ਲੜਦੇ ਸੀ, ਸਾਡੀ ਸਰਕਾਰ ਲੜਦੀ ਸੀ ਪਰ ਕੁਝ ਲੋਕਾਂ ਦੇ ਕਾਰਣ.....

**ਸ੍ਰੀ ਸਪੀਕਰ :** ਜ਼ੀਰਾ ਸਾਹਿਬ, ਹੁਣ ਤੁਸੀਂ ਵਾਈਂਡ ਅਪ ਕਰੋ ਅਤੇ ਰੈਜ਼ੋਲਿਊਸ਼ਨ ਤੇ ਬੋਲੋ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ :** ਇਹ ਅੱਤਵਾਦ ਪੈਦਾ ਕਿਸ ਨੇ ਕੀਤਾ ? ਪਹਿਲਾਂ ਅੱਤਵਾਦ ਪੈਦਾ ਕੀਤਾ ਅਤੇ ਫੇਰ ਸਿਖਰਾਂ ਤੇ ਪਹੁੰਚਾਇਆ। ਅੱਜ ਇਹ ਲੋਕ ਕੁਰਸੀਆਂ ਮਾਣ ਰਹੇ ਹਨ ਅਤੇ ਸਾਨੂੰ ਕਹਿ ਰਹੇ ਹਨ ਕਿ ਇਹ ਪਾਰਟੀ ਅੱਤਵਾਦੀ ਹੈ। ਜਦੋਂ 1991 ਵਿਚ ਇਲੈਕਸ਼ਨ ਹੋਏ...

**ਸ੍ਰੀ ਸਪੀਕਰ :** ਜ਼ੀਰਾ ਸਾਹਿਬ, ਹੁਣ ਤੁਸੀਂ ਬੈਠੋ।

**ਵਿੱਤ ਮੰਤਰੀ (ਡਾਕਟਰ ਕੇਵਲ ਕ੍ਰਿਸ਼ਨ) :** ਮਾਨਯੋਗ ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਇਸ ਗੱਲ ਦੀ ਖੁਸ਼ੀ ਪ੍ਰਗਟ ਕਰਦਾ ਹਾਂ ਕਿ ਸਰਦਾਰ ਸਾਧੂ ਸਿੰਘ ਜੀ ਨੇ ਬਹੁਤ ਹੀ ਦਰਦ ਭਰਿਆ ਮਤਾ ਰਖਿਆ ਹੈ ਔਰ ਉਨ੍ਹਾਂ ਭਰਾਵਾਂ ਨਾਲ ਔਰ ਭੈਣਾਂ ਨਾਲ ਜਿਨ੍ਹਾਂ ਨਾਲ ਜ਼ੁਲਮ ਹੋਇਆ ਔਰ ਜਿਹੜੇ ਮਿਲੀਟੈਂਸੀ ਦਾ ਸ਼ਿਕਾਰ ਹੋਏ, ਉਨ੍ਹਾਂ ਦੇ ਪ੍ਰਤੀ ਮੁੜ ਕੇ ਫੇਰ ਪੰਜਾਬ ਸਰਕਾਰ ਨੂੰ ਕਿਹਾ ਗਿਆ ਹੈ ਕਿ ਜੋ ਉਨ੍ਹਾਂ ਨੂੰ ਰਿਲੀਫ ਮਿਲਦਾ ਹੈ, ਸਹੂਲਤਾਂ ਮਿਲਦੀਆਂ ਹਨ ਉਨ੍ਹਾਂ ਨੂੰ ਰਿਵਿਊ ਕੀਤਾ ਜਾਵੇ। ਇਸਦੇ ਵਿਚੋਂ ਨਜ਼ਰ ਆਉਂਦਾ ਹੈ ਕਿ ਸਾਡੇ ਮਾਨਯੋਗ ਸਦਨ ਦੇ ਸਾਰੇ ਹੀ ਸਾਥੀ ਉਨ੍ਹਾਂ ਭਰਾਵਾਂ ਨਾਲ, ਉਨ੍ਹਾਂ ਭੈਣਾਂ ਨਾਲ ਗਹਿਰੀ ਹਮਦਰਦੀ ਰਖਦੇ ਹਨ। ਇਸ ਮਤੇ ਤੋਂ ਇਹ ਵੀ ਮਹਿਸੂਸ ਹੁੰਦਾ ਹੈ ਔਰ ਪਤਾ ਲਗਦਾ ਹੈ ਕਿਉਂਕਿ ਰਿਵਿਊ ਕਰਨ ਲਈ ਕਿਹਾ ਗਿਆ ਹੈ, ਰਿਵਿਊ ਦਾ ਮਤਲਬ ਹੈ ਕਿ ਪਹਿਲੇ

[ ਵਿੱਤ ਮੰਤਰੀ ]

ਉਨ੍ਹਾਂ ਪਰਿਵਾਰਾਂ ਲਈ ਜਿਹੜੇ ਬਰਬਾਦ ਹੋ ਗਏ ਔਰ ਜਿਹੜੇ ਟੈਰੋਰਿਜ਼ਮ ਦਾ ਸ਼ਿਕਾਰ ਬਣੇ, ਉਨ੍ਹਾਂ ਨੂੰ ਪਿਛਲੇ 3 ਸਾਲਾਂ ਵਿਚ ਪੰਜਾਬ ਸਰਕਾਰ ਨੇ ਕਾਫੀ ਕੁਝ ਮੁਹੱਈਆ ਕਰਾਉਣ ਦੀ ਕੋਸ਼ਿਸ਼ ਕੀਤੀ ਹੈ ਅਤੇ ਉਸਦੇ ਵਿਚ ਹੋਰ ਬੜੋਤਰੀ ਕਰਨ ਲਈ ਇਹ ਰੈਜ਼ੋਲਿਊਸ਼ਨ ਆਇਆ ਹੈ। ਪੰਜਾਬ ਸਰਕਾਰ ਚਾਹੁੰਦੀ ਹੈ ਅਤੇ ਅਸੀਂ ਉਨ੍ਹਾਂ ਸਾਥੀਆਂ ਨਾਲ ਜਿਨ੍ਹਾਂ ਤੇ ਜ਼ੁਲਮ ਹੋਏ, ਉਨ੍ਹਾਂ ਦੀਆਂ ਤਕਲੀਫਾਂ ਨੂੰ ਮਹਿਸੂਸ ਕਰਦੇ ਹੋਏ ਉਪਰਾਲੇ ਕੀਤੇ ਅਤੇ ਇਕ ਤੋਂ ਬਾਅਦ ਦੂਸਰਾ ਅਤੇ ਤੀਸਰਾ ਕੋਈ ਨਾ ਕੋਈ ਉਪਰਾਲਾ ਜਾਰੀ ਰਖਿਆ ਹੋਇਆ ਹੈ, ਖਤਮ ਨਹੀਂ ਕੀਤਾ। ਇਹ ਰਿਵਿਊ ਕਰਨ ਦਾ ਮਕਸਦ ਜੋ ਹੈ, ਇਹ ਉਹੀ ਹੈ ਕਿ ਅਸੀਂ ਉਨ੍ਹਾਂ ਦੇ ਪ੍ਰਤੀ ਆਪਣੀ ਹਮਦਰਦੀ ਨੂੰ ਜ਼ਾਹਿਰ ਕਰਦੇ ਹੋਏ ਸਰਕਾਰ ਤੋਂ ਚਾਹਵਾਂਗੇ ਕਿ ਉਨ੍ਹਾਂ ਨੂੰ ਸਹੂਲਤਾਂ ਵੱਧ ਤੋਂ ਵੱਧ ਮਿਲਣ। ਸਪੀਕਰ ਸਾਹਿਬ, ਇਸ ਮਤੇ ਤੇ ਤਿੰਨ ਤਰਫਾ ਗੱਲਾਂ ਹੋਈਆਂ ਹਨ। ਪਹਿਲੀ ਗੱਲ ਇਹ ਵੀ ਹੋਈ ਹੈ ਕਿ ਏਥੇ ਟੈਰੋਰਿਜ਼ਮ ਆਇਆ ਕਿਉਂ ਹੈ ਅਤੇ ਕਿਸ ਤਰ੍ਹਾਂ ਆਇਆ ? ਇਥੇ ਗੱਲ ਹੋਈ ਹੈ ਕਿ ਜੋ ਕੁਝ ਹੋ ਰਿਹਾ ਹੈ, ਉਸ ਦੀ ਇਨਕੁਆਇਰੀ ਕਰਵਾਈ ਜਾਵੇ। ਇਕ ਦੂਸਰੇ ਤੇ ਦੋਸ਼ ਵੀ ਲੱਗੇ ਕਿ ਤੁਸੀਂ ਇਸ ਦੇ ਲਈ ਜ਼ਿੰਮੇਵਾਰ ਹੋ। ਮੈਂ ਅੱਜ ਦੇ ਇਸ ਮੌਕੇ ਤੇ ਇਨ੍ਹਾਂ ਚੀਜ਼ਾਂ ਵਿੱਚ ਨਹੀਂ ਜਾਣਾ ਚਾਹੁੰਦਾ। ਮੈਂ ਸਮਝਦਾ ਹਾਂ ਉਹ ਲੋਕ ਜਿਹੜੇ ਸਾਡੇ ਵਿਚ ਨਹੀਂ ਰਹੇ, ਉਨ੍ਹਾਂ ਦੇ ਵਿਲਕਦੇ ਪਰਿਵਾਰਾਂ, ਵਿਧਵਾ ਔਰਤਾਂ ਅਤੇ ਯਤੀਮ ਬੱਚਿਆਂ ਨੂੰ ਅਸੀਂ ਸਾਰਿਆ ਨੇ ਮਿਲ ਕੇ ਛਾਤੀ ਨਾਲ ਲਾਉਣਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਦਾ ਮਾਹੌਲ ਐਸਾ ਹੈ ਕਿ ਸਾਨੂੰ ਇਸ ਪਾਸੇ ਵੱਲ ਸੋਚਣਾ ਚਾਹੀਦਾ ਹੈ। ਸਾਨੂੰ ਇਕ ਦੂਸਰੇ ਦੇ ਗੁਣਾਂ ਦੋਸ਼ਾਂ ਬਾਰੇ ਕਹਿਣ ਸੁਣਨ ਵਾਸਤੇ ਇਸ ਸੈਸ਼ਨ ਵਿਚ ਹਾਲੇ ਬਹੁਤ ਸਮਾਂ ਮਿਲੇਗਾ। ਇਕ ਦੂਸਰੇ ਤੇ ਨੁਕਤਾਚੀਨੀ ਵੀ ਹੋਵੇਗੀ ਲੇਕਿਨ ਇਸ ਮਤੇ ਦੋਰਾਨ ਅਮਲ ਚੀਜ਼ ਦੇ ਵਿਚ ਜਿਹੜੀ ਸਿਆਸਤ ਨੂੰ ਧਕੇਲਣ ਵਾਲੀ ਗੱਲ ਕੀਤੀ ਗਈ ਹੈ, ਮੈਂ ਸਮਝਦਾ ਹਾਂ ਕਿ ਇਹ ਚੀਜ਼ ਚੰਗੀ ਨਹੀਂ ਹੈ। ਸਪੀਕਰ ਸਾਹਿਬ, ਤੁਹਾਡੀ ਇਜਾਜ਼ਤ ਦੇ ਨਾਲ ਕੁਝ ਸ਼ਬਦ ਐਕਸਪੰਜ ਵੀ ਹੋਏ ਅਤੇ ਕੁਝ ਸ਼ਬਦ ਐਕਸਪੰਜ ਹੋਣੇ ਰਹਿ ਵੀ ਗਏ ਲੇਕਿਨ ਮੈਂ ਇਸ ਪ੍ਰਸਤਾਵ ਦਾ ਸਵਾਗਤ ਕਰਦਾ ਹੋਇਆ, ਪੰਜਾਬ ਸਰਕਾਰ ਵਲੋਂ ਇਹ ਵਿਸ਼ਵਾਸ਼ ਦਿਵਾਉਂਦਾ ਹਾਂ ਕਿ ਇਹ ਪ੍ਰਸਤਾਵ ਅਸੀਂ ਪਾਸ ਕਰਨਾ ਹੈ ਅਤੇ ਇਸ ਨੂੰ ਰਿਵੀਊ ਕਰਨਾ ਹੈ। ਇਹ ਗੱਲ ਮੁੱਖ ਮੰਤਰੀ ਸਾਹਿਬ ਮੈਨੂੰ ਇਥੇ ਕਹਿ ਕੇ ਗਏ ਹਨ। ਸਾਡੇ ਸਾਥੀਆਂ ਨੇ ਉਨ੍ਹਾਂ ਪਰਿਵਾਰਾਂ ਨਾਲ ਹਮਦਰਦੀ ਕਰਦੇ ਹੋਏ ਜਿਹੜੇ ਸ਼ਬਦ ਕਹੇ ਹਨ, ਅਸੀਂ ਉਨ੍ਹਾਂ ਦਾ ਸਵਾਗਤ ਕਰਦੇ ਹਾਂ ਅਤੇ ਉਨ੍ਹਾਂ ਨੂੰ ਵਿਸ਼ਵਾਸ਼ ਦਿਵਾਉਂਦੇ ਹਾਂ ਕਿ ਅਸੀਂ ਪੂਰੀ ਤਰ੍ਹਾਂ ਨਾਲ ਇਸ ਨੂੰ ਰੀਵਿਊ ਕਰਾਂਗੇ ਅਤੇ ਇਸ ਵਿਚ ਸੋਧ ਕਰਾਂਗੇ। (ਥੰਪਿੰਗ)

ਕੁਝ ਚੀਜ਼ਾਂ ਦਾ ਜ਼ਿਕਰ ਮੈਂ ਇਥੇ ਕਰਨਾ ਚਾਹਾਂਗਾ। ਇਥੇ ਇਕ ਗੱਲ ਇਹ ਆਈ ਕਿ ਨੌਕਰੀਆਂ ਵਿਚ ਰਿਜ਼ਰਵੇਸ਼ਨ 5 ਪ੍ਰਤੀਸ਼ਤ ਕਰ ਦੇਣੀ ਚਾਹੀਦੀ ਹੈ. ਸ਼ਾਇਦ ਉਨ੍ਹਾਂ ਦੇ ਖਿਆਲ ਵਿਚ ਇਹ 2 ਪ੍ਰਤੀਸ਼ਤ ਹੈ। ਪਰ, ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ, ਇਸ ਕਾਂਗਰਸ ਸਰਕਾਰ ਨੇ ਸੱਭ ਤੋਂ ਪਹਿਲਾਂ ਇਹ ਜ਼ਰੂਰੀ ਸਮਝਿਆ ਕਿ ਅੱਗੇ ਤੋਂ ਇਸ ਪੰਜਾਬ ਵਿਚ ਬੱਚੇ ਯਤੀਮ ਨਾ ਹੋਣ, ਭੈਣਾਂ ਵਿਧਵਾ ਨਾ ਹੋਣ। ਸਾਡੀ ਸੱਭ ਤੋਂ ਪਹਿਲੀ ਕੋਸ਼ਿਸ਼ ਇਹ ਸੀ ਕਿ ਦੂਸਰੇ ਮੁਲਕਾਂ ਦੀ

ਸ਼ਹਿ ਤੇ ਅਤੇ ਕੁਝ ਦੂਸਰੀਆਂ ਸਿਆਸੀ ਪਾਰਟੀਆਂ ਦੀ ਸ਼ਹਿ ਤੇ ਜਿਹੜੀ ਕਤਲੋ-ਗਾਰਤ ਚਲ ਰਹੀ ਸੀ, ਜਿਸ ਕਾਰਣ ਪੰਜਾਬ ਦੀ ਧਰਤੀ ਖੂਨ ਨਾਲ ਲਾਲ ਹੋ ਰਹੀ ਸੀ, ਭੈਣਾਂ ਦੀਆਂ ਚੀਕਾਂ ਉਠ ਰਹੀਆਂ ਸਨ, ਬੱਚੇ ਯਤੀਮ ਹੋ ਰਹੇ ਸਨ, ਉਸ ਨੂੰ ਰੋਕਿਆ ਜਾਵੇ ਅਤੇ ਉਨ੍ਹਾਂ ਦੁਖਦਾਈ ਘਟਨਾਵਾਂ ਵਿੱਚ ਹੋਰ ਵਾਧਾ ਨਾ ਹੋਵੇ। ਸਾਡੀ ਸੱਭ ਤੋਂ ਪਹਿਲੀ ਕੋਸ਼ਿਸ਼ ਸੀ ਕਿ ਕੋਈ ਭੈਣ ਵਿਧਵਾ ਨਾ ਹੋਵੇ, ਕਿਸੇ ਦਾ ਸੁਹਾਗ ਨਾ ਉਜੜੇ ਅਤੇ ਕੋਈ ਬੱਚਾ ਯਤੀਮ ਨਾ ਹੋਵੇ। ਸਪੀਕਰ ਸਾਹਿਬ, 1992 ਵਿਚ ਇਲੈਕਸ਼ਨ ਹੋਏ ਅਤੇ ਸਾਡੀ ਸਰਕਾਰ ਬਣੀ। ਉਸੇ ਦਿਨ ਤੋਂ ਹੀ ਸਾਡਾ ਇਹ ਯਤਨ ਰਿਹਾ ਹੈ ਕਿ ਪੰਜਾਬ ਵਿੱਚ ਇਹ ਜਿਹੜੀ ਕਤਲੋਗਾਰਤ ਹੋ ਰਹੀ ਹੈ, ਉਸ ਨੂੰ ਰੋਕਿਆ ਜਾਵੇ। ਮੈਨੂੰ ਇਹ ਗੱਲ ਕਹਿਣ ਵਿਚ ਫਖਰ ਹੈ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਇਸ ਨੂੰ ਸਿਰਫ ਰੋਕਿਆ ਹੀ ਨਹੀਂ ਬਲਕਿ ਅੱਤਵਾਦ ਨੂੰ ਖਤਮ ਵੀ ਕਰ ਦਿੱਤਾ ਹੈ। (ਥੰਪਿੰਗ) ਅੱਜ ਪੰਜਾਬ ਵਿਚ ਬਾਕੀ ਸੂਬਿਆਂ ਨਾਲੋਂ ਜ਼ਿਆਦਾ ਅਮਨ ਚੈਨ ਹੈ।

**ਇਕ ਆਵਾਜ਼ :** ਇਹ ਅੱਤਵਾਦ ਸ਼ੁਰੂ ਕਿਸ ਨੇ ਕੀਤਾ ਸੀ ?

**ਵਿੱਤ ਮੰਤਰੀ :** ਸ਼ੁਰੂ ਤੁਸੀਂ ਹੀ ਕੀਤਾ ਸੀ।

**ਸ੍ਰੀ ਸਪੀਕਰ :** ਤੁਸੀਂ ਆਪਸ ਵਿਚ ਟੋਕਾ-ਟਾਕੀ ਨਾ ਕਰੋ।

**ਵਿੱਤ ਮੰਤਰੀ :** ਇਸ ਪੰਜਾਬ ਵਿਚ ਕੁਝ ਅਵਾਜ਼ਾਂ ਉਠਦੀਆਂ ਰਹੀਆਂ। ਇਕ ਅਵਾਜ਼ ਉਠੀ ਸੀ ਕਿ ਅਸੀਂ ਵੱਖਰਾ ਮੁਲਕ ਬਣਾਉਣਾ ਹੈ। ਮੈਂ ਕਿਸੇ ਪਾਰਟੀ ਦਾ ਨਾਂ ਨਹੀਂ ਲੈਂਦਾ। ਇਕ ਹੋਰ ਅਵਾਜ਼ ਉਠੀ ਸੀ ਕਿ ਅਸੀਂ ਸੰਵਿਧਾਨ ਪਾੜ ਦੇਣਾ ਹੈ, ਅਸੀਂ ਸੰਵਿਧਾਨ ਨੂੰ ਸਾੜ ਦੇਣਾ ਹੈ ਔਰ ਐਸਾ ਹੋਇਆ ਵੀ ਹੈ। ਇਕ ਅਵਾਜ਼ ਇਹ ਵੀ ਉਠੀ ਸੀ ਕਿ ਜੇ ਪਾਕਿਸਤਾਨ ਦੀਆਂ ਫੌਜਾਂ ਭਾਰਤ ਤੇ ਹਮਲਾ ਕਰ ਦੇਣ ਤਾਂ ਪੰਜਾਬ ਦੇ ਲੋਕੋ ਤੁਸੀਂ ਪਾਕਿਸਤਾਨੀ ਫੌਜਾਂ ਦਾ ਸਾਥ ਦੇਣਾ ਹੈ, ਭਾਰਤੀ ਫੌਜਾਂ ਦਾ ਸਾਥ ਨਹੀਂ ਦੇਣਾ। (ਸ਼ੇਮ, ਸ਼ੇਮ ਦੀਆਂ ਅਵਾਜ਼ਾਂ) ਇਸ ਤਰ੍ਹਾਂ ਦੀਆਂ ਅਵਾਜ਼ਾਂ ਉਠਦੀਆਂ ਸਨ। ਕਿਸ ਨੇ ਉਠਾਈਆਂ ਸਨ, ਮੈਂ ਉਨ੍ਹਾਂ ਦਾ ਨਾਂ ਨਹੀਂ ਲੈਣਾ ਚਾਹੁੰਦਾ ਕਿਉਂਕਿ—

'ਚੰਨ ਚੜ੍ਹਿਆ ਕੁਲ ਆਲਮ ਵੇਖੇ'

ਸਾਰਿਆਂ ਨੂੰ ਪਤਾ ਹੈ, ਮੈ ਨਾਂ ਨਹੀਂ ਲੈਂਦਾ।

**ਇੱਕ ਆਵਾਜ਼ :** ਤੁਸੀਂ ਉਸ ਦਾ ਨਾਂ ਦੱਸੋ।

**ਵਿੱਤ ਮੰਤਰੀ :** ਜਿਹੜਾ ਹਿੰਦੁਸਤਾਨ ਦਾ ਦੁਸ਼ਮਣ ਹੋਵੇ, ਮਾਸੂਮ ਲੋਕਾਂ ਦਾ ਦੁਸ਼ਮਣ ਹੋਵੇ, ਉਸ ਦਾ ਨਾਂ ਲੈਣਾ ਮੈਂ ਆਪਣੀ ਹੱਤਕ ਸਮਝਦਾ ਹਾਂ। ਉਸ ਦਾ ਨਾਂ ਲੈਂਦਿਆਂ ਮੈਨੂੰ ਸ਼ਰਮ ਆਉਂਦੀ ਹੈ।

[ ਵਿੱਤ ਮੰਤਰੀ ]

ਮੈਂ ਇਕ ਗੱਲ ਕਹਿ ਦੇਣੀ ਚਾਹੁੰਦਾ ਹਾਂ ਕਿ ਪਾਕਿਸਤਾਨ ਸਾਡਾ ਗਵਾਂਢੀ ਮੁਲਕ ਹੈ, ਉਸ ਨੇ 1971 ਦਾ ਬਦਲਾ ਲੈਣ ਲਈ ਇਹ ਸਾਜਿਸ਼ ਰਚੀ। ਠੀਕ ਹੈ ਕਿ ਸਾਡੇ ਆਪਣੇ ਬੱਚੇ ਹੀ ਗਲਤ ਰਸਤੇ ਤੇ ਚਲੇ ਗਏ ਔਰ ਆਪਣੇ ਬੱਚੇ ਹੀ ਦੂਸਰਿਆਂ ਦੇ ਹੱਥਾਂ ਵਿੱਚ ਚੜੇ ਗਏ ਔਰ ਪੰਜਾਬ ਨੂੰ ਇਹ ਸੰਤਾਪ ਭੋਗਣਾ ਪਿਆ।

ਸਪੀਕਰ ਸਾਹਿਬ, ਜ਼ਰੂਰੀ ਸੀ ਅਮਨ ਸ਼ਾਂਤੀ ਦੇ ਬਾਅਦ ਅਸੀਂ ਉਨ੍ਹਾਂ ਪਰਵਾਰਾਂ ਨੂੰ, ਉਨ੍ਹਾਂ ਬੱਚੇ ਬੱਚੀਆਂ ਨੂੰ ਆਪਣੇ ਗਲ ਨਾਲ ਲਾਉਂਦੇ ਔਰ ਮੈਨੂੰ ਇਸ ਗੱਲ ਵਿੱਚ ਫ਼ਖਰ ਹੈ ਕਿ ਦੁਨੀਆਂ ਦੇ ਵਿੱਚ ਵੀ ਟੈਰੋਰਿਜ਼ਮ ਹੈ, ਇਹ ਟੈਰੋਰਿਜ਼ਮ ਅੱਜ ਤੱਕ ਵੀ ਆਇਰਲੈਂਡ ਵਿੱਚ ਹੈ, ਹੋਰ ਵੀ ਮੁਲਕਾਂ ਦੇ ਵਿੱਚ ਹੈ ਲੇਕਿਨ ਮੈਂ ਬਾਹਾਂ ਖੜੀਆਂ ਕਰਕੇ ਕਹਿ ਸਕਦਾ ਹਾਂ ਕਿ ਜਿੰਨਾ ਰੀਲੀਫ ਦਾ ਪੈਕੇਜ ਪੰਜਾਬ ਦੇ ਟੈਰੋਰਿਸਟ ਵਿਕਟਮਜ਼ ਨੂੰ ਪੰਜਾਬ ਦੀ ਸਰਕਾਰ ਨੇ ਦਿੱਤਾ ਹੈ, ਦੁਨੀਆਂ ਦੇ ਕਿਸੇ ਹੋਰ ਮੁਲਕ ਨੇ ਨਹੀਂ ਦਿੱਤਾ। ਮੈਂ ਚੈਲੰਜ ਕਰਕੇ ਕਹਿ ਸਕਦਾ ਹਾਂ ਕਿ ਜੇਕਰ ਕਿਸੇ ਕੋਲ ਸਬੂਤ ਹੋਣ ਤਾਂ ਦੱਸ ਦੇਣ। ਏਥੇ ਪਹਿਲਾਂ ਕਿਹਾ ਗਿਆ ਸੀ ਜਿਸ ਨੂੰ 50,000 ਰੁਪਏ ਦਿੱਤੇ ਗਏ ਹਨ, ਉਹ ਇਕ ਲੱਖ ਰੁਪਿਆ ਮਿਲਣਾ ਚਾਹੀਦਾ ਸੀ। ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਜਿਹੜੇ ਲੋਕ ਜ਼ੁਲਮ ਦਾ ਸ਼ਿਕਾਰ ਹੋਏ ਉਨ੍ਹਾਂ ਦਾ ਇਹ ਰਿਲੀਫ ਵਧਾ ਕੇ 50 ਹਜ਼ਾਰ ਰੁਪਏ ਤੋਂ ਇਕ ਲੱਖ ਰੁਪਏ ਕਰ ਦਿੱਤਾ। (ਥੰਪਿੰਗ)

ਦੂਸਰੀ ਗੱਲ ਮੈਂ ਇਹ ਵੀ ਕਹਿ ਦੇਣਾ ਚਾਹੁੰਦਾ ਹਾਂ ਕਿ ਏਥੇ ਬਾਰ ਬਾਰ ਇਹ ਕਿਹਾ ਗਿਆ ਹੈ ਕਿ 1981 ਤੋਂ ਬਾਅਦ ਜਿਹੜੇ ਲੋਕ ਟੈਰੋਰਿਸਟਾਂ ਦੇ ਹੱਥੋਂ ਮਾਰੇ ਗਏ ਹਨ, ਉਨ੍ਹਾਂ ਦੀਆਂ ਵਿਧਵਾਵਾਂ ਨੂੰ ਇਕ ਲੱਖ ਰੁਪਿਆ 1981 ਤੋਂ ਮਿਲਣਾ ਚਾਹੀਦਾ ਹੈ। ਪੰਜਾਬ ਸਰਕਾਰ ਨੇ ਔਰ ਕੇਬਿਨਟ ਨੇ ਇਸ ਦਾ ਵੀ ਫੈਸਲਾ ਕਰ ਦਿੱਤਾ ਕਿ 1981 ਤੋਂ ਲੈ ਕੇ ਹੁਣ ਤੱਕ 1994 ਤੱਕ ਉਨ੍ਹਾਂ ਭੈਣਾਂ ਨੂੰ ਇਕ ਲੱਖ ਰੁਪਿਆ ਪੂਰਾ ਕਰਕੇ ਦਿੱਤਾ ਜਾਵੇਗਾ। (ਥਪਿੰਗ) ਜਿਨ੍ਹਾਂ ਨੂੰ ਪਹਿਲਾਂ 20 ਹਜ਼ਾਰ ਰੁਪਿਆ ਮਿਲਿਆ ਸੀ, ਉਨ੍ਹਾਂ ਨੂੰ 80,000 ਰੁਪਏ ਦਿੱਤੇ ਜਾਣਗੇ ਔਰ ਜਿਨ੍ਹਾਂ ਨੂੰ ਪਹਿਲਾਂ 50 ਹਜ਼ਾਰ ਰੁਪਏ ਮਿਲੇ ਹਨ ਉਨ੍ਹਾਂ ਨੂੰ ਬਾਕੀ ਦੇ 50 ਹਜ਼ਾਰ ਰੁਪਏ ਵੀ ਦੇ ਦਿੱਤੇ ਜਾਣਗੇ। ਪੰਜਾਬ ਸਰਕਾਰ ਨੇ ਪਿਛਲਾ ਸੰਤਾਪ ਦੇਖਦੇ ਹੋਏ ਇਹ ਫੈਸਲਾ ਕੀਤਾ ਹੈ ਔਰ ਉਨ੍ਹਾਂ ਦੁਖੀ ਪਰਵਾਰਾਂ ਨੂੰ, ਬੇਟੀਆਂ ਨੂੰ ਗਲੇ ਨਾਲ ਲਗਾਇਆ ਹੈ ਜਿਨ੍ਹਾਂ ਤੇ ਜ਼ੁਲਮ ਹੋ ਰਹੇ ਹਨ।

ਸਪੀਕਰ ਸਾਹਿਬ, ਏਥੇ ਦੂਸਰੀ ਗੱਲ ਸਾਡੇ ਸਾਹਮਣੇ ਆਈ ਹੈ ਕਿ 1984 ਵਿੱਚ ਸਾਡੀਆਂ ਜਿਹੜੀਆਂ ਭੈਣਾਂ ਵਿਧਵਾ ਹੋ ਗਈਆਂ ਹਨ, ਦੰਗਿਆਂ ਵਿੱਚ ਜਿਨ੍ਹਾਂ ਨਾਲ ਵਿਤਕਰਾ ਹੋਇਆ, ਉਨ੍ਹਾਂ ਨੂੰ 1500/- ਰੁਪਏ ਪੈਨਸ਼ਨ ਮਿਲਣੀ ਚਾਹੀਦੀ ਹੈ। ਪੰਜਾਬ ਸਰਕਾਰ ਇਸ ਗੱਲ ਨੂੰ ਬੜੀ ਖੁਸ਼ੀ ਨਾਲ ਕਬੂਲ ਕਰਦੀ ਹੈ। ਅਸੀਂ ਸਮਝਦੇ ਹਾਂ ਕਿ ਸਾਡੀਆਂ ਭੈਣਾਂ ਜਿਹੜੀਆਂ ਅਜਿਹੇ ਹਾਲਾਤ ਵਿੱਚ ਵਿਧਵਾ ਹੋਈਆਂ, ਉਨ੍ਹਾਂ ਨੂੰ 1500/- ਰੁਪਏ ਮਿਲਣੇ ਚਾਹੀਦੇ ਹਨ। ਅਸੀਂ ਇਹ ਰਿਲੀਫ ਇਕ ਹਜ਼ਾਰ

ਰੁਪਏ ਤੋਂ ਵਧਾ ਕੇ 1500/- ਰੁਪਏ ਕਰਨ ਬਾਰੇ ਕੇਸ ਕੇਬਨਿਟ ਦੇ ਵਿੱਚ ਲਿਆ ਕੇ ਫੈਸਲਾ ਕਰਾਂਗੇ ਤਾਂ ਕਿ ਇਹ ਜਿਹੜਾ ਵਿਤਕਰਾ ਹੈ, ਉਸ ਨੂੰ ਵੀ ਦੂਰ ਕੀਤਾ ਜਾਵੇ। ਸਪੀਕਰ ਸਾਹਿਬ, ਏਥੇ ਇਹ ਵੀ ਕਿਹਾ ਹੈ ਕਿ ਪੈਨਸ਼ਨ ਦੇ ਨਾਲ ਏ. ਡੀ. ਏ. ਜੋੜਿਆ ਜਾਵੇ। ਸਪੀਕਰ ਸਾਹਿਬ, ਇਹ ਤਨਖਾਹ ਨਹੀਂ ਹੈ। ਇਹ ਪੈਨਸ਼ਨ ਵੀ ਨਹੀਂ ਹੈ ਇਹ ਤਾਂ ਇਕ ਐਕਸ ਗਰੇਸ਼ੀਆ ਗਰਾਂਟ ਹੈ, ਇਕ ਫਾਇਨੈਂਸ਼ੀਅਲ ਅਸਿਸਟੈਂਸ ਹੈ. ਅਸੀਂ ਇਸ ਨੂੰ ਗੁਜ਼ਾਰਾਂ ਭੱਤਾ ਕਹਿ ਸਕਦੇ ਹਾਂ। ਇਹ ਤਾਂ ਉਨ੍ਹਾਂ ਨੂੰ ਆਪਣੇ ਪੈਰਾਂ ਤੇ ਖੜ੍ਹਾਂ ਕਰਨ ਵਾਸਤੇ ਹੈਲਪ ਹੈ। ਪੈਨਸ਼ਨ ਦੇ ਨਾਲ ਇਸ ਨੂੰ ਜੋੜਿਆਂ ਨਹੀਂ ਜਾ ਸਕਦਾ ਹਾਂ. ਜੇਕਰ 1500 ਰੁਪਏ ਤੋਂ ਕਿਸੇ ਵੇਲੇ ਵਧਾਉਣ ਦੀ ਲੋੜ ਹੋਵੇ ਤਾਂ ਉਸ ਤੇ ਜ਼ਰੂਰ ਗੌਰ ਕੀਤਾ ਜਾਵੇਗਾ ਤਾਂ ਕਿ ਇਹ ਫਰਕ ਘਟਾਇਆ ਜਾਵੇ ਔਰ ਉਨ੍ਹਾਂ ਦੀ ਵੱਧ ਤੋਂ ਵੱਧ ਮਦਦ ਹੋ ਸਕੇ। ਇਸ ਨੂੰ ਅਸੀਂ ਰੀਵਿਊ ਕਰਾਂਗੇ, ਲੇਕਿਨ ਏ.ਡੀ.ਏ. ਨਾਲ ਜੋੜਨਾ ਮੁਨਾਸਿਬ ਨਹੀਂ, ਠੀਕ ਨਹੀਂ ਹੈ।

ਸਪੀਕਰ ਸਾਹਿਬ, ਏਥੇ ਗੱਲ ਆਈ ਹੈ ਕਿ ਜਿਹੜੇ ਸਾਡੇ ਭਰਾ ਪੰਜਾਬ ਤੋਂ ਬਾਹਰ ਅੱਤਵਾਦ ਦਾ ਸ਼ਿਕਾਰ ਹੋ ਗਏ ਉਨ੍ਹਾਂ ਦੇ ਸਬੰਧ ਵਿੱਚ ਕੁਝ ਨਹੀਂ ਕੀਤਾ ਗਿਆ ਜਾਂ ਉਨ੍ਹਾਂ ਦੀ ਘੱਟ ਮਦਦ ਕੀਤੀ ਗਈ। ਇਹ ਠੀਕ ਹੈ. ਅਗਰ ਕੋਈ ਦਿੱਲੀ ਜਾਂ ਕਿਤੇ ਹੋਰ ਜ਼ੁਲਮ ਦਾ ਸ਼ਿਕਾਰ ਹੁੰਦਾ ਹੈ ਤਾਂ ਸਾਰੇ ਪੰਜਾਬੀਆਂ ਨੂੰ ਹਮਦਰਦੀ ਹੈ, ਬਲਕਿ ਹਿਊਮੈਨਟੀ ਨੂੰ ਵੀ ਹਮਦਰਦੀ ਹੈ। ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਹਰ ਉਸ ਇਨਸਾਨ ਦੀ ਮਦਦ ਕੀਤੀ ਚਾਹੇ ਉਹ ਹਿਮਾਚਲੀ ਸੀ, ਚਾਹੇ ਗੁਜਰਾਤੀ ਸੀ, ਚਾਹੇ ਬਿਹਾਰੀ ਸੀ,ਚਾਹੇ ਬੰਗਾਲੀ ਸੀ ਜਿਸ ਦੀ ਕਿ ਮੌਤ ਏਥੇ ਪੰਜਾਬ ਵਿੱਚ ਹੋਈ, ਅਸੀਂ ਉਸ ਨੂੰ ਇਕ ਲੱਖ ਰੁਪਿਆ ਦਿੱਤਾ ਔਰ ਉਨ੍ਹਾਂ ਦੀ ਪੂਰੀ ਪੂਰੀ ਮਦਦ ਕੀਤੀ, ਕਿਸੇ ਦੇ ਨਾਲ ਵੀ ਕੋਈ ਵਿਤਕਰਾ ਨਹੀਂ ਦਿਖਾਇਆ ਕਿ ਜੇਕਰ ਉਹ ਕਿਸੇ ਦੂਸਰੀ ਸਟੇਟ ਦਾ ਹੈ ਤਾਂ ਉਸਦੀ ਮਦਦ ਨਾ ਕੀਤੀ ਜਾਵੇ ਲੇਕਿਨ ਅਸੀਂ ਇਸ ਪਵਿੱਤਰ ਸਦਨ ਵਿੱਚ ਇਹ ਮੰਗ ਵੀ ਕਰਾਂਗੇ ਕਿ ਅਗਰ ਸਾਡਾ ਪੰਜਾਬੀ ਕਿਸੇ ਦੂਸਰੇ ਸੂਬੇ ਦੇ ਅੰਦਰ ਅੱਤਵਾਦ ਜਾਂ ਵੱਖਵਾਦ ਦਾ ਸ਼ਿਕਾਰ ਹੋ ਜਾਵੇ ਤਾਂ ਉਨ੍ਹਾਂ ਦੀ ਸਰਕਾਰ ਨੂੰ ਵੀ ਉਥੇ ਆਪਣੀ ਜ਼ਿੰਮੇਵਾਰੀ ਨੂੰ ਨਿਭਾਉਣਾ ਚਾਹੀਦਾ ਹੈ। ਲੇਕਿਨ ਇਸ ਸਦਨ ਵਿੱਚ ਇਹ ਗੱਲ ਆਈ ਹੈ ਕਿ ਕੁਝ ਐਸੇ ਵੀ ਪਰਿਵਾਰ ਹਨ ਜਿਨ੍ਹਾਂ ਨੂੰ ਉਥੋਂ ਦੀ ਸਰਕਾਰ ਨੇ ਕੁਝ ਨਹੀਂ ਦਿੱਤਾ ਪਰ ਉਹ ਸਾਡੇ ਪੰਜਾਬੀ ਭਰਾ ਹਨ। ਅਗਰ ਦੂਸਰੀ ਜਗ੍ਹਾ ਤੇ ਉਨ੍ਹਾਂ ਨੂੰ ਦੁੱਖ ਤਕਲੀਫ ਹੁੰਦੀ ਹੈ ਤੇ ਉਹ ਅੱਤਵਾਦ ਦਾ ਸ਼ਿਕਾਰ ਬਣਦੇ ਹਨ ਤਾਂ ਪੰਜਾਬ ਸਰਕਾਰ ਇਸ ਦਾ ਵੀ ਫੈਸਲਾ ਕਰੇਗੀ ਕਿ ਉਹ ਸਾਡੇ ਪੰਜਾਬੀ ਵਾਂਝੇ ਨਾ ਰਹਿਣ, ਧੱਕੇ ਨਾ ਖਾਂਦੇ ਫਿਰਨ, ਅਸੀਂ ਉਨ੍ਹਾਂ ਦੀ ਵੀ ਮਦਦ ਕਰੀਏ। (ਟਰੇਜ਼ਰੀ ਬੈਂਚਾਂ ਵੱਲੋਂ ਥੰਪਿੰਗ)

ਸਪੀਕਰ ਸਾਹਿਬ, ਸ਼ਾਦੀਆਂ ਵਾਸਤੇ 10 ਹਜ਼ਾਰ ਰੁਪਏ ਦੇ ਹਿਸਾਬ ਨਾਲ ਰਿਲੀਫ ਦਿੱਤਾ ਗਿਆ ਹੈ ਔਰ ਅਸੀਂ ਹੁਣ ਤੱਕ ਜਿਸ ਨੇ ਵੀ ਸ਼ਾਦੀ ਦੇ ਵਾਸਤੇ ਪੈਸਾ ਮੰਗਿਆ ਹੈ, ਕਿਸੇ ਦੀ ਹਾਲਤ ਅੱਛੀ ਹੋਵੇਗੀ ਤੇ ਉਸ ਨੇ ਹੋ ਸਕਦਾ ਹੈ ਕਿ ਨਾ ਮੰਗਿਆ ਹੋਵੇ, ਲੇਕਿਨ 1600 ਤੋਂ ਵੱਧ ਸ਼ਾਦੀਆਂ ਵਾਸਤੇ ਪੰਜਾਬ ਸਰਕਾਰ ਨੇ 10-10 ਹਜ਼ਾਰ ਰੁਪਏ ਦਿੱਤੇ। ਕੁਝ ਸਾਡੀਆਂ ਭੈਣਾਂ ਨਾਲ ਜ਼ੁਲਮ ਹੋਇਆ ਹੈ, ਭੈਣ ਚਾਵਲਾ ਜੀ ਨੇ ਵੀ ਜ਼ਿਕਰ ਕੀਤਾ ਹੈ, ਉਨ੍ਹਾਂ ਦਾ ਖਾਸ ਖਿਆਲ ਰੱਖਿਆ ਜਾਣਾ ਚਾਹੀਦਾ ਹੈ। ਸਪੀਕਰ ਸਾਹਿਬ, ਸਾਡੀ ਸੁਸਾਇਟੀ ਇਸ ਤਰ੍ਹਾਂ ਦੀ ਹੈ ਕਿ ਕਈ ਵਾਰੀ ਇਕ ਸੱਚ ਨੂੰ ਵੀ ਕਹਿਣਾ

[ ਵਿੱਤ ਮੰਤਰੀ ]

ਨਹੀਂ ਪੈਂਦਾ। ਜਿਸ ਬੇਟੀ ਦੇ ਨਾਲ ਕੋਈ ਜ਼ੁਲਮ ਹੋਇਆ ਹੈ, ਵਕਤ ਨਾਲ ਉਹ ਗੱਲ ਭੁੱਲ ਜਾਂਦੀ ਹੈ। ਪਰ ਜ਼ੁਲਮ ਨੂੰ ਫਿਰ ਉਹ ਲਿਖ ਕੇ ਦੇਵੇ ਜਾਂ ਦੱਸੇ ਤਾਂ ਮੈਂ ਸਮਝਦਾ ਹਾਂ ਕਿ ਇਹ ਮੁਨਾਸਿਬ ਨਹੀਂ ਹੋਵੇਗਾ। ਸਾਡੀਆਂ ਵਲੰਟੀਅਰ ਆਰਗੇਨਾਈਜ਼ੇਸ਼ਨਜ਼ ਜਿਹੜੀਆਂ ਹਨ, ਇਹ ਉਨ੍ਹਾਂ ਦਾ ਫਰਜ਼ ਬਣਦਾ ਹੈ। ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੀ ਕੋਈ ਦੁਖੀ ਤੇ ਬਰਬਾਦ ਹੋਈ ਬੇਟੀ ਦਾ ਘਰ ਅਬਾਦ ਕਰਨ ਵਾਸਤੇ ਪੰਜਾਬ ਸਰਕਾਰ ਵੱਧ ਤੋਂ ਵੱਧ ਉਸ ਦੀ ਮਦਦ ਕਰੇਗੀ ਅਤੇ ਕਿਸੇ ਕਿਸਮ ਦੀ ਕੋਈ ਝਿਜਕ ਮਹਿਸੂਸ ਨਹੀਂ ਕਰੇਗੀ। (ਥੰਪਿੰਗ) ਪਰ ਅਸੀਂ ਉਸ ਦੀ ਆਡੈਂਟੀਫਿਕੇਸ਼ਨ ਨਹੀਂ ਕਰਨਾ ਚਾਹੁੰਦੇ ਕਿ ਉਹ ਅਰਜ਼ੀ ਲਿਖ ਕੇ ਦੇਵੇ। ਪਰ ਉਨ੍ਹਾਂ ਨੂੰ ਮੁੜ ਅਬਾਦ ਕਰਨ ਵਾਸਤੇ ਵਸਾਉਣ ਵਾਸਤੇ ਵਲੰਟੀਅਰ ਆਰਗੇਨਾਈਜ਼ੇਸ਼ਨਜ਼ ਨਾਲ ਅਸੀਂ ਸਰਕਾਰ ਵੱਲੋਂ ਪੂਰੀ ਪੂਰੀ ਗੱਲ ਕਰਾਂਗੇ।

ਸਪੀਕਰ ਸਾਹਿਬ, ਮੈਂ ਜ਼ਿਕਰ ਕਰ ਰਿਹਾ ਸੀ ਕਿ ਸਾਡੇ ਕੁਝ ਮਾਈਗਰੈਂਟਸ ਦਿੱਲੀ ਵਿੱਚ ਵੱਸਦੇ ਹਨ ਜਾਂ ਹੋਰ ਜਗ੍ਹਾ ਤੇ ਚਲੇ ਗਏ ਹਨ। ਉਥੇ ਦਾ ਵੀ ਜ਼ਿਕਰ ਆਇਆ ਕਿ ਉਨ੍ਹਾਂ ਨੂੰ ਵਾਪਿਸ ਲਿਆਉਣਾ ਚਾਹੀਦਾ ਹੈ। ਸਾਡੇ ਮਨਿਸਟਰ ਸਾਹਿਬ ਵੀ ਜਿਹੜੇ ਕਿ ਇਸ ਮਹਿਕਮੇ ਨਾਲ ਸਬੰਧਤ ਹਨ, ਉਥੇ ਗਏ ਸੀ ਅਤੇ ਕਈ ਭਰਾ ਤਾਂ ਆ ਵੀ ਗਏ ਹਨ, ਬਲਕਿ ਮੈਜਾਰਿਟੀ ਉਥੋਂ ਆ ਗਈ ਹੈ। ਇਹੀ ਨਹੀਂ ਜਿਹੜੇ ਪਠਾਨਕੋਟ ਆਏ ਸ਼ਨ, ਉਹ ਵੀ ਹੁਣ ਆਪਣੇ ਘਰਾਂ ਨੂੰ ਚਲੇ ਗਏ ਹਨ। ਬੜੀ ਖੁਸ਼ੀ ਦੀ ਗੱਲ ਹੈ ਕਿ ਜਿਹੜੇ ਆਦਮੀ ਸੋਚਦੇ ਸੀ ਕਿ ਇਥੇ ਆਉਣ ਦੀ ਜ਼ਰੂਰਤ ਨਹੀਂ, ਉਹ ਹੁਣ ਇਥੇ ਆ ਵੀ ਰਹੇ ਹਨ ਅਤੇ ਪੈਸਾ ਵੀ ਖਰਚ ਕਰ ਰਹੇ ਹਨ। ਉਹ ਸਾਰੇ ਵਾਪਸ ਆਏ ਹਨ। ਪੰਜਾਬ ਸਰਕਾਰ ਨੇ ਜੋ ਸਹੂਲਤਾਂ ਉਨ੍ਹਾਂ ਵਾਸਤੇ ਦੇਣ ਦਾ ਐਲਾਨ ਕੀਤਾ ਹੈ,ਉਸ ਦੇ ਲਈ 10,000/- ਰੁਪਏ ਦੇ ਨਾਲ 300/- ਰੁਪਏ ਮਕਾਨ ਦਾ ਕਿਰਾਇਆ ਹੈ। ਅਸੀਂ ਕਹਿੰਦੇ ਹਾਂ ਕਿ ਅਗਰ ਉਨ੍ਹਾਂ ਨੂੰ ਕੋਈ ਤਕਲੀਫ ਹੈ ਤਾਂ ਉਨ੍ਹਾਂ ਨੂੰ ਇਥੇ ਆਉਣਾ ਚਾਹੀਦਾ ਹੈ, ਅਸੀਂ ਅੱਖਾਂ ਵਿਛਾ ਕੇ ਉਨ੍ਹਾਂ ਦਾ ਸਵਾਗਤ ਕਰਾਂਗੇ (ਥੰਪਿੰਗ)। ਅਸੀਂ ਉਨ੍ਹਾਂ ਦੀ ਹਰ ਤਕਲੀਫ ਸਾਂਝੀ ਕਰਾਂਗੇ ਅਤੇ ਦੂਰ ਕਰਾਂਗੇ। ਉਨ੍ਹਾਂ ਨੂੰ ਇਥੇ ਲਿਆਉਣ ਵਾਸਤੇ ਪੰਜਾਬ ਸਰਕਾਰ ਵਲੋਂ ਕੋਈ ਅੜਚਨ ਨਹੀਂ ਹੈ। ਉਨ੍ਹਾਂ ਨੂੰ ਸਹੂਲਤਾਂ ਦੇਣ ਵਾਸਤੇ ਸਰਦਾਰ ਬੇਅੰਤ ਸਿੰਘ ਦੇ ਦਿਲ ਵਾਲਾ ਕੋਈ ਨਹੀਂ ਹੋਵੇਗਾ। ਉਨ੍ਹਾਂ ਦਾ ਦਿਲ ਤਾਂ ਕਹਿੰਦਾ ਹੈ :

"ਕਿਸ ਕੋ ਪੱਥਰ ਮਾਰੂ ਕੌਣ ਪਰਾਇਆ ਹੈ।
ਇਸ ਸ਼ੀਸ਼ ਮਹਿਲ ਮੇਂ ਬੈਠਾ ਹਰ ਇਕ ਵਿਅਕਤੀ ਅਪਣਾ ਲਗਤਾ ਹੈ।"

ਜਿਹੜਾ ਕੋਈ ਸ਼ੀਸ਼ ਮਹਿਲ ਵੱਲ ਨੂੰ ਪੱਥਰ ਮਾਰਦਾ ਹੈ, ਸਰਦਾਰ ਬੇਅੰਤ ਸਿੰਘ ਜੀ ਉਸ ਨੂੰ ਵੀ ਪਿਆਰ ਕਰਦੇ ਹਨ। ਪੰਜਾਬ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਐਸੇ ਉਜੜੇ ਹੋਏ, ਬਰਬਾਦ ਹੋਏ ਭਰਾਵਾਂ ਨੂੰ ਮੁੜ ਕੇ ਅਬਾਦ ਕਰਨਾ ਹੈ। ਇਥੇ ਮਾਨਯੋਗ ਮੈਂਬਰਾਂ ਨੇ ਕਿਹਾ ਹੈ ਕਿ ਜਿਹੜੇ ਪੂਰੀ ਤਰ੍ਹਾਂ ਹੈਂਡੀਕੈਪਡ ਹੋ ਗਏ ਹਨ, ਪਰਮਾਨੈਂਟ ਤੌਰ ਤੇ ਔਰ ਉਨ੍ਹਾਂ ਨੂੰ ਜਿਹੜਾ ਇਕ ਹਜ਼ਾਰ ਰੁਪਿਆ ਮਿਲਦਾ ਹੈ, ਉਹ ਥੋੜ੍ਹਾ ਹੈ, ਉਹ 1500/- ਰੁਪਿਆ ਮਿਲਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ

ਗੱਲ ਵਾਜਬ ਹੈ ਔਰ ਪੰਜਾਬ ਸਰਕਾਰ ਇਸ ਤੇ ਜਲਦੀ ਗੌਰ ਕਰੇਗੀ ਔਰ ਫੈਸਲਾ ਲਵੇਗੀ। ਅਗਰ ਉਹ ਪੂਰੀ ਤਰ੍ਹਾਂ ਕੰਮ ਨਹੀਂ ਕਰ ਸਕਦੇ, ਉਹ ਜ਼ਿਆਦਾ ਮਦਦ ਦੇ ਕਾਬਲ ਹਨ। ਅਗਰ 1500 ਰੁਪਏ ਫਾਇਨੈਂਸ਼ਲ ਅਸਿਸਟੈਂਸ ਦੀ ਗੱਲ ਹੈ ਤਾਂ ਅਸੀਂ ਜਲਦੀ ਫੈਸਲਾ ਕਰਾਂਗੇ ਕਿ ਉਨ੍ਹਾਂ ਭਰਾਵਾਂ ਨੂੰ ਹੋਰ ਰਿਲੀਫ ਦੇ ਸਕੀਏ ਲੇਕਿਨ ਸ਼ੁਰੂ ਅਗਲੇ ਸਾਲ ਤੋਂ ਕਰਾਂਗੇ। ਪਿਛਲੇ ਸਾਲ ਤੋਂ ਪੂਰਾ ਨਹੀਂ ਕਰ ਸਕਾਂਗੇ।

ਸਪੀਕਰ ਸਾਹਿਬ, ਇੱਥੇ ਸਾਡੇ ਜਿਹੜੇ ਭਰਾ ਮੁਲਾਜ਼ਮਤ ਕਰਦੇ ਹਨ, ਉਨ੍ਹਾਂ ਨੂੰ ਪੂਰੀ ਰਲੀਫ ਮਿਲਦੀ ਹੈ। ਔਰ ਸਾਡੇ ਜਿਹੜੇ ਪੁਲਿਸ ਦੇ ਭਰਾ ਹਨ, ਉਨ੍ਹਾਂ ਉਤੇ ਬੜੀ ਤਿੱਖੀ ਨੁਕਤਾਚੀਨੀ ਕੀਤੀ ਗਈ ਹੈ। ਸਪੀਕਰ ਸਾਹਿਬ, ਮੈਂ ਦੁਬਾਰਾ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਅੱਤਵਾਦ-ਵੱਖਵਾਦ ਕਿਸ ਕਿਸ ਨੇ ਆਪਣੇ ਤੇ ਹੰਢਾਇਆ ਹੈ। ਇਹ ਪੁਲਿਸ ਦੇ ਕਰਮਚਾਰੀ ਹਨ ਜਿਨ੍ਹਾਂ ਦੇ ਟੱਬਰ ਮਾਰ ਦਿੱਤੇ ਗਏ, ਸਾਰੇ ਦੇ ਸਾਰੇ ਬੰਦੇ ਮਾਰ ਦਿੱਤੇ ਗਏ। 244 ਟੱਬਰ ਪੁਲਿਸ ਅਫਸਰਾਂ ਦੇ ਐਸੇ ਹਨ ਜਿਨ੍ਹਾਂ ਨੂੰ ਬਿਲਕੁਲ ਖਤਮ ਕਰ ਦਿੱਤਾ ਗਿਆ। ਉਨ੍ਹਾਂ ਨੇ ਇੰਨੀਆਂ ਵੱਡੀਆਂ ਕੁਰਬਾਨੀਆਂ ਦਿੱਤੀਆਂ। ਇਹੋ ਹੀ ਨਹੀਂ ਬਲਕਿ ਪੁਲਿਸ ਦੇ ਸਾਡੇ ਦੋ ਡੀ.ਆਈ.ਜੀ. 7 ਐਸ.ਪੀ., 12 ਡੀ.ਐਸ.ਪੀ., 32 ਇੰਸਪੈਕਟਰ, 61 ਸਬ-ਇੰਸਪੈਕਟਰ, 111 ਏ.ਐਸ.ਆਈ., 267 ਹੈਡ ਕਾਂਸਟੇਬਲ, 816 ਕਾਂਸਟੇਬਲ, 293 ਹੋਮ ਗਾਰਡਜ਼ ਔਰ 180 ਐਸ.ਪੀ.ਓਜ਼ ਲਗਭਗ 2000 ਦੇ ਕਰੀਬ ਇਹ ਸਾਡੇ ਪੁਲਿਸ ਭਰਾਵਾਂ ਨੇ ਆਪਣੀਆਂ ਸ਼ਹਾਦਤਾਂ ਦਿੱਤੀਆਂ, ਕੁਰਬਾਨੀਆਂ ਦਿੱਤੀਆਂ ਔਰ ਲਗਭਗ 245 ਪਰਿਵਾਰਾਂ ਨੇ ਆਪਣੇ ਟੱਬਰ ਖਤਮ ਕਰਵਾ ਦਿੱਤੇ ਹਨ। ਉਨ੍ਹਾਂ ਦੀ ਅਗਵਾਈ ਸ੍ਰੀ ਕੇ.ਪੀ.ਐਸ. ਗਿੱਲ ਕਰ ਰਹੇ ਹਨ। ਮੈਂ ਜ਼ਰੂਰ ਕਹਾਂਗਾ ਉਨ੍ਹਾਂ ਦੀ ਪਾਰਖੂ ਅੱਖ ਬਾਰੇ ਔਰ ਸਰਦਾਰ ਬੇਅੰਤ ਸਿੰਘ ਜੀ ਦੀ ਅਗਵਾਈ ਥੱਲੇ ਪੰਜਾਬ ਵਿਚ ਅਮਨ-ਸ਼ਾਂਤੀ ਕੁਰਬਾਨੀ ਦੇ ਕੇ ਲਿਆਂਦੀ ਹੈ, ਸ਼ਹੀਦੀਆਂ ਦੇ ਕੇ ਲਿਆਂਦੀ ਹੈ, ਐਵੇਂ ਨਹੀਂ ਲਿਆਂਦੀ। ਅਗਰ ਕਿਤੇ ਕਿਸੇ ਕਿਸਮ ਦੀ ਕੋਈ ਜ਼ਿਆਦਤੀ ਹੁੰਦੀ ਹੈ, ਭਾਵੇਂ ਉਹ ਪੁਲਿਸ ਅਫਸਰ ਤੋਂ ਹੁੰਦੀ ਹੈ, ਪੰਜਾਬ ਸਰਕਾਰ ਉਸ ਵਿਅਕਤੀ ਦੇ ਖਿਲਾਫ ਐਕਸ਼ਨ ਲਵੇਗੀ ਔਰ ਕੋਈ ਵੀ ਸ਼ਿਕਾਇਤ ਮਿਲਣ ਤੇ ਅਸੀਂ ਉਸ ਦਾ ਪੂਰਾ ਪ੍ਰਬੰਧ ਕਰਾਂਗੇ, ਉਨ੍ਹਾਂ ਨੂੰ ਸਜ਼ਾ ਦੇਵਾਂਗੇ। ਪਰ ਉਨ੍ਹਾਂ ਲਈ ਕੋਈ ਅਪ-ਸ਼ਬਦ ਜਾਂ ਕੁਝ ਹੋਰ ਕਹਿਣਾ ਮੁਨਾਸਿਬ ਨਹੀਂ। ਜਿਨ੍ਹਾਂ ਸਿਕਿਉਰਟੀ ਫੋਰਸਿਜ਼ ਨੇ ਅੱਗੇ ਵੱਧ ਕੇ ਅੱਤਵਾਦ-ਵੱਖਵਾਦ ਦਾ ਮੁਕਾਬਲਾ ਕੀਤਾ ਹੈ, ਸਾਨੂੰ ਉਨ੍ਹਾਂ ਦਾ ਮਸ਼ਕੂਰ ਹੋਣਾ ਚਾਹੀਦਾ ਹੈ ਔਰ ਉਨ੍ਹਾਂ ਦੀ ਪ੍ਰਸ਼ੰਸਾ ਕਰਨੀ ਚਾਹੀਦੀ ਹੈ। ਸਪੀਕਰ ਸਾਹਿਬ, ਜੇ ਅਸੀਂ ਇਸ ਤਰ੍ਹਾਂ ਨਹੀਂ ਕਰਾਂਗੇ ਤਾਂ ਉਨ੍ਹਾਂ ਦਾ ਹੌਸਲਾ ਟੁੱਟ ਜਾਵੇਗਾ। ਸਾਨੂੰ ਯਾਦ ਕਰਨਾ ਚਾਹੀਦਾ ਹੈ ਕਿ 25 ਫਰਵਰੀ, 1992 ਤੋਂ ਬਾਅਦ ਅੱਤਵਾਦ-ਵੱਖਵਾਦ ਨੂੰ ਨੱਥ ਪਾਈ ਗਈ। ਇਸ ਤੋਂ ਪਹਿਲਾਂ ਕਿਉਂ ਨਹੀਂ ਪਾਈ ਗਈ। ਸਵਾਲ ਪੈਦਾ ਹੁੰਦਾ ਹੈ। ਪਹਿਲਾਂ ਸਰਕਾਰ ਵਿਚ, ਸਿਕਿਉਰਿਟੀ ਅਫਸਰਾਂ ਔਰ ਦੂਸਰੇ ਅਫਸਰਾਂ ਵਿਚ ਅਮਨ ਕਾਇਮ ਰੱਖਣ ਵਾਸਤੇ ਉਨ੍ਹਾਂ ਕੋਲ ਡਿਟਰਮ ਨੇਸ਼ਨ ਨਹੀਂ ਸੀ। ਸਰਦਾਰ ਬੇਅੰਤ ਸਿੰਘ ਜੀ ਦਾ ਇੱਕੋ ਹੀ ਨਾਅਰਾ ਸੀ ਕਿ ਪੰਜਾਬ ਦਾ ਅੱਤਵਾਦ-ਵੱਖਵਾਦ ਹਰ ਕੀਮਤ ਤੇ ਖਤਮ ਕਰਨਾ ਹੈ, ਚਾਹੇ ਕੁਝ ਵੀ ਹੋ ਜਾਵੇ। ਇਹੋ ਪੰਜਾਬ ਦੀ ਵੱਡੀ ਸਮੱਸਿਆ ਸੀ ਜਿਸ ਨੂੰ ਹੱਲ ਕਰਨਾ ਜ਼ਰੂਰੀ ਸੀ।

[ਵਿੱਤ ਮੰਤਰੀ]

ਇਸ ਸਮੱਸਿਆ ਦਾ ਹੱਲ ਕਰਨ ਤੋਂ ਬਾਅਦ, ਅਮਨ-ਸ਼ਾਂਤੀ ਕਾਇਮ ਹੋਣ ਤੋਂ ਬਾਅਦ ਅਸੀਂ ਮਹਿਸੂਸ ਕਰਦੇ ਹਾਂ ਕਿ ਪੰਜਾਬ ਦੇ ਲੋਕਾਂ ਦੀ ਵੀ ਪ੍ਰਸੰਸਾ ਕਰੀਏ ਕਿ ਉਨ੍ਹਾਂ ਨੇ ਵੀ ਬੜਾ ਸਾਥ ਦਿੱਤਾ। ਕਿਉਂਕਿ ਉਹ ਕਾਲੀ ਹਨੇਰੀ ਔਰ ਕਾਲਾ ਤੂਫਾਨ ਔਰ ਲਾਲ ਹੋਈ ਧਰਤੀ ਔਰ ਬੱਚਿਆਂ ਦੀਆਂ ਚੀਖਾਂ, ਵਿਧਵਾਵਾਂ ਦਾ ਰੋਣਾ, ਉਦੋਂ ਕਿਆ ਸੀ, ਸਪੀਕਰ ਸਾਹਿਬ,:

"ਆਗ ਲਗੀ ਇਸ ਬਰਿਕਸ਼ ਪੇ, ਜਲਨੇ ਲੱਗੇ ਸਭ ਪਾਤ,
ਤੁਮ ਕਿਉਂ ਜਲਤੇ ਹੋ ਪੰਛੀਓ, ਪੰਖ ਤੁਮਹਾਰੇ ਸਾਥ।"

ਅੱਗੋਂ ਪੰਜਾਬੀਆਂ ਦਾ ਜਵਾਬ ਸੀ .:

ਫਲ ਖਾਏ ਇਸ ਬਰਿਕਸ਼ ਕੇ, ਮਨ ਸੇ ਕੀਨੀ ਬਾਤ,
ਅਬ ਯਹੀ ਹਮਾਰਾ ਧਰਮ ਹੈ, ਜੱਲੇ ਉਸੀ ਕੇ ਸਾਥ।

ਪੰਜਾਬ ਦੇ ਲੋਕਾਂ ਨੇ ਕੁਰਬਾਨੀਆਂ ਦੇ ਕੇ, ਪੰਜਾਬ ਦੇ ਲੋਕਾਂ ਨੇ ਆਪਣੇ ਜਿਸਮ ਤੇ ਗੋਲੀਆਂ ਖਾ ਕੇ, ਮੈਨੂੰ ਖੁਸ਼ੀ ਹੈ, ਮੈਨੂੰ ਫਖ਼ਰ ਹੈ ਇਸ ਧਰਤੀ ਮਾਤਾ ਤੇ, ਦੇਸ਼ ਦੀ ਏਕਤਾ ਅਤੇ ਅਖੰਡਤਾ ਲਈ, ਆਪਸੀ ਭਾਈਚਾਰੇ ਨੂੰ ਕਾਇਮ ਰੱਖਣ ਲਈ ਮੈਂ ਵੀ, ਮੇਰੇ ਭਰਾ ਨੇ, ਮੇਰੇ ਬੇਟੇ ਨੇ ਇਸ ਧਰਤੀ ਮਾਤਾ ਨੂੰ ਖੂਨ ਦਿੱਤਾ, ਆਪਣੇ ਭਾਈਚਾਰੇ ਨੂੰ ਕਾਇਮ ਰੱਖਣ ਲਈ ਸਾਨੂੰ ਮੌਕਾ ਮਿਲਿਆ ਹੈ ਔਰ ਅੱਜ ਵੀ ਪੰਜਾਬ ਸਰਕਾਰ ਸਰਦਾਰ ਬੇਅੰਤ ਸਿੰਘ ਦੀ ਅਗਵਾਈ ਥੱਲੇ ਪੰਜਾਬ ਦੇ ਵਿੱਚ ਮੁੜ ਉਹ ਰੋਣਾ, ਉਹ ਬਰਬਾਦੀ ਦੇ ਦਿਨ ਕਿਸੇ ਕੀਮਤ ਤੇ ਨਹੀਂ ਆਉਣ ਦੇਵੇਗੀ। ਜਿਹੜੇ ਬਰਬਾਦ ਹੋਏ ਸਾਡੇ ਭਰਾ ਹਨ, ਉਨ੍ਹਾਂ ਨੂੰ ਅਸੀਂ ਸਹਾਰਾ ਦੇ ਕੇ ਖੜ੍ਹੇ ਹੀ ਨਹੀਂ ਕਰਾਂਗੇ ਬਲਕਿ ਉਨ੍ਹਾਂ ਨੂੰ ਆਪਣਾ ਸਭ ਕੁਝ ਦੇ ਕੇ ਛਾਤੀ ਨਾਲ ਲਗਾਵਾਂਗੇ ਤਾਂ ਕਿ ਸ਼ਾਡੇ ਅਤੇ ਉਨ੍ਹਾਂ ਵਿੱਚ ਕੋਈ ਫਰਕ ਨਾ ਹੋਵੇ। ਠੀਕ ਹੈ, ਗਏ ਹੋਏ ਵਾਪਸ ਤਾਂ ਆ ਨਹੀਂ ਸਕਦੇ ਲੇਕਿਨ ਅਫੈਕਟਿਡ ਫੈਮਿਲੀਜ਼ ਨੂੰ ਸਹਾਰਾ ਦੇਣ ਨਾਲ ਅਸੀਂ ਬਰਾਬਰ ਲਿਆ ਸਕਦੇ ਹਾਂ ਔਰ ਉਹ ਸਾਡੇ ਨਾਲ ਖੜ੍ਹੇ ਹੋ ਸਕਦੇ ਹਨ। ਗੌਰਮਿੰਟ ਇੰਪਲਾਈਜ਼ ਦੇ ਬੱਚਿਆਂ ਨੂੰ ਸਟਾਈਪੈਂਡ ਨਹੀਂ ਮਿਲਦਾ, ਸਪੀਕਰ ਸਾਹਿਬ, ਇਹ ਗੱਲ ਸਾਹਮਣੇ ਆਈ ਹੈ, ਦੂਸਰਿਆਂ ਬੱਚਿਆਂ ਨੂੰ ਮਿਲਦਾ ਹੈ। ਗੌਰਮਿੰਟ ਇੰਪਲਾਈਜ਼ ਦੇ ਬੱਚੇ ਅਗਰ ਯਤੀਮ ਹਨ ਤਾਂ ਉਨ੍ਹਾਂ ਨੂੰ ਸਟਾਈਪੈਂਡ ਪੰਜਾਬ ਸਰਕਾਰ ਦੇਵੇਗੀ ਔਰ ਇਸ ਗੱਲ ਨੂੰ ਵਿਤਕਰੇ ਵਾਲੀ ਗੱਲ ਨਹੀਂ ਹੋਣ ਦੇਵਾਂਗੇ।

ਸਪੀਕਰ ਸਾਹਿਬ, ਬਹੁਤ ਜ਼ਰੂਰੀ ਹੈ ਔਰ ਇਹ ਬਹੁਤ ਹੀ ਅੱਛਾ ਮੌਕਾ ਹੈ ਕਿ ਸਾਰੇ ਸਦਨ ਦੇ ਮੈਂਬਰ ਇਸ ਨਾਜ਼ੁਕ ਮੌਕੇ ਉਤੇ ਅਹਿਸਾਸ ਕਰਨ, ਉਨ੍ਹਾਂ ਭਰਾਵਾਂ ਦਾ, ਉਨ੍ਹਾਂ ਬੁੱਢਿਆਂ ਦਾ, ਉਨ੍ਹਾਂ ਬੱਚਿਆਂ ਦਾ ਜਿਹੜੇ ਅੱਜ ਸਾਡਾ ਸਾਰਿਆਂ ਦਾ ਅਸ਼ੀਰਵਾਦ ਚਾਹੁੰਦੇ ਹਨ। ਉਨ੍ਹਾਂ ਦੀ ਬਿਹਤਰੀ ਵਾਸਤੇ ਔਰ ਉਨ੍ਹਾਂ ਨੂੰ ਸੁਰਖਿਅਤ ਰੱਖਣ ਲਈ ਔਰ ਆਬਾਦ ਕਰਨ ਲਈ ਪੰਜਾਬ ਸਰਕਾਰ ਰਿਵਿਊ ਕਰੇਗੀ ਔਰ ਫੈਸਲਾ ਕਰਕੇ ਉਸ ਨੂੰ ਲਾਗੂ ਵੀ ਕਰੇਗੀ। ਧੰਨਵਾਦ।

**Mr. Speaker :** Question is—

"This House recommends to the State Government to review its schemes for grant of relief to the terrorist affected families in the State."

*The motion was carried unanimously.*

**Mr. Speaker :** The House stands adjourned till 2.00 P. M. on Monday, the 6th March, 1995.

*1.28 P. M. | (*The Sabha then adjourned* till 2.00 P.M. on Monday, the 6th March,* 1995).

1976/PVS—Govt. Press, U.T., Chd.

# Punjab Vidhan Sabha Debates

**6th March, 1995**

**Vol. IX—No. 3**

OFFICIAL REPORT

CONTENTS

*Monday, the 6th March, 1995*



**Punjab Vidhan Sabha Secretariat, Chandigarh.**

**Price : Rs.** 200-00

# PUNJAB VIDHAN SABHA

*Monday the 6th March, 1995*

*The Vidhan Sabha met in the Punjab Vidhan Sabha Hall, Vidhan Bhavan Sector 1, Chandigarh at 2.00 P. M., Mr Speaker (Shri Harnam Das Johar) in the Chair.*

## STARRED QUESTIONS AND ANSWERS

**Mr Speaker : Questions**

ਨਿਸ਼ਾਨਵਾਲੇ ਪ੍ਰਸ਼ਨ ਨੰਬਰ : 2388 ਤੋਂ 2371

(ਸਬੰਧਤ ਮਾਨਯੋਗ ਮੈਂਬਰਾਂ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਏ।)

———

### ਖੋਜ ਕੇਂਦਰ ਦਾ ਨਿੱਜੀਕਰਣ

***2342. ਸ੍ਰੀ ਵਿਜੇ ਕੁਮਾਰ ਸਾਥੀ :** ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਸਰਕਾਰ ਨੇ ਜਨਵਰੀ, 1992 ਤੋਂ ਬਾਅਦ ਕਿਸੇ ਗੰਨਾ ਖੋਜ ਕੇਂਦਰ ਨੂੰ ਕਿਸੇ ਪ੍ਰਾਈਵੇਟ ਸੰਸਥਾ ਨੂੰ ਵੇਚਿਆ ਸੀ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਕੀ ਕਾਰਨ ਹਨ?

**ਸਰਦਾਰ ਦਿਲਬਾਗ ਸਿੰਘ ਨਵਾਂ ਸ਼ਹਿਰ :** ਨਹੀਂ ਜੀ।

**ਸ੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿੱਚ 22 ਖੰਡ ਮਿੱਲਾਂ ਹਨ ਉਨ੍ਹਾਂ ਦੇ ਲਈ 2.37 ਲੱਖ ਹੈਕਟੇਅਰ ਗੰਨੇ ਦੀ ਜ਼ਰੂਰਤ ਹੈ, ਇਸ ਵੇਲੇ ਮੌਜੂਦਾ ਹਾਲਾਤ ਦੇ ਵਿੱਚ 1.19 ਲੱਖ ਹੈਕਟੇਅਰ ਗੰਨਾ ਉਤਪਾਦਨ ਹੁੰਦਾ ਹੈ। 22 ਮਿਲਾਂ ਦੀ ਕਪੈਸਿਟੀ ਵੱਧ ਹੈ ਪਰ ਗੰਨਾ ਘੱਟ ਪੈਦਾ ਹੁੰਦਾ ਹੈ। (ਵਿਘਨ) ਮੇਰੀ ਬੇਨਤੀ ਹੈ ਕਿ ਗੰਨੇ ਦਾ ਉਤਪਾਦਨ ਘੱਟ, ਹੈ, ਪੂਰਾ ਨਹੀਂ ਹੈ। ਲੋਕਾਂ ਨੂੰ ਖਦਸ਼ਾ ਹੈ ਕਿ ਗੰਨਾ ਖੋਜ ਕੇਂਦਰ ਬੰਦ ਕਰ ਦਿੱਤਾ ਜਾਵੇਗਾ।

**ਸ੍ਰੀ ਸਪੀਕਰ :** ਤੁਸੀਂ ਸਵਾਲ ਕਰੋ, ਲੈਕਚਰ ਨਾ ਕਰੋ। (ਵਿਘਨ) ਤੁਸੀਂ ਜੋ ਸਵਾਲ ਕੀਤਾ ਸੀ ਉਸ ਦਾ ਜਵਾਬ ਉਨ੍ਹਾਂ ਨੇ ਦੇ ਦਿੱਤਾ ਹੈ 'ਨਹੀਂ ਜੀ'।

**ਸ੍ਰੀ ਵਿਜੇ ਕੁਮਾਰ ਸਾਥੀ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਗੰਨੇ ਦਾ ਉਤਪਾਦਨ ਘੱਟ ਹੈ ਅਤੇ 22 ਮਿੱਲਾਂ ਦੀ ਕਪੈਸਿਟੀ ਵੱਧ ਹੈ, ਉਸ ਖੋਜ ਕੇਂਦਰ ਵਿੱਚ ਕੀ ਉਪਰਾਲੇ ਕਰ ਰਹੇ ਹਨ ਜਿਸ ਦੇ ਨਾਲ ਗੰਨਾ ਉਤਪਾਦਨ ਵਧੇ ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਸਵਾਲ ਇਤਨਾ ਹੀ ਕੀਤਾ ਸੀ ਕਿ ਪ੍ਰਾਈਵੇਟ ਨੂੰ ਵੇਚਿਆ ਹੈ ਜਾਂ ਨਹੀਂ, ਮੈਂ ਕਿਹਾ ਹੈ ਕਿ ਕੋਈ ਨਹੀਂ ਵੇਚਿਆ। ਬਾਕੀ ਜਿਥੋਂ ਤਕ ਗੰਨੇ ਦੇ ਉਤਪਾਦਨ ਦੀ ਗੱਲ ਹੈ ਇਨ੍ਹਾਂ ਨਾਲੋਂ ਸਾਨੂੰ ਬਹੁਤਾ ਖਿਆਲ ਹੈ ਅਤੇ ਗੰਨੇ ਦੇ ਉਤਪਾਦਨ ਨੂੰ ਵਧਾਉਣ ਦੇ ਵਾਸਤੇ ਚੰਗੇ ਬੀਜ ਦਿੱਤੇ ਹਨ ਤਾਂ ਕਿ ਆਉਣ ਵਾਲੇ ਸਮੇਂ ਵਿਚ ਗੰਨਾ ਵੱਧ ਪੈਦਾ ਹੋਵੇ ਔਰ ਇਸੇ ਕਰਕੇ ਗੰਨੇ ਦੇ ਰੇਟਸ ਵੀ ਚੰਗੇ ਦਿੱਤੇ ਹਨ ਤਾਂ ਕਿ ਲੋਕੀਂ ਇਸ ਪਾਸੇ ਵੱਲ ਆਪਣਾ ਧਿਆਨ ਦੇਣ ਅਤੇ ਗੰਨੇ ਦੀ ਪੈਦਾਵਾਰ ਨੂੰ ਵਧਾਉਣ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਸੀ.ਓ. 64 ਕਿਸਮ ਦਾ ਗੰਨਾ ਹੈ ਉਸ ਨੂੰ ਰਤਾ ਰੋਗ ਲੱਗ ਗਿਆ ਹੈ ਅਤੇ ਇਸ ਬਿਮਾਰੀ ਨਾਲ ਆਉਣ ਵਾਲੇ ਗੰਨੇ ਦੀ ਪੈਦਾਵਾਰ ਘੱਟਦੀ ਜਾ ਰਹੀ ਹੈ। ਕੀ ਮੰਤਰੀ ਜੀ ਇਸ ਗੱਲ ਦਾ ਵਿਸ਼ਵਾਸ ਦਿਵਾਉਣਗੇ ਕਿ ਕੀ ਇਹੋ ਜਿਹੀਆਂ ਬਿਮਾਰੀਆਂ ਨੂੰ ਦੂਰ ਕਰਨ ਵਾਸਤੇ ਉਪਰਾਲਾ ਕੀਤਾ ਜਾਵੇਗਾ ਤਾਂ ਕਿ ਗੰਨੇ ਦਾ ਉਤਪਾਦਨ ਵੱਧ ਹੋਵੇ ?

**ਮੰਤਰੀ** .: ਸਪੀਕਰ ਸਾਹਿਬ, ਇਸ ਸਵਾਲ ਵਿਚੋਂ ਤਾਂ ਇਹ ਸਵਾਲ ਪੈਦਾ ਨਹੀਂ ਹੁੰਦਾ। ਪਰ ਮੇਰੀ ਬੇਨਤੀ ਹੈ ਕਿ ਜਿਸ ਤਰ੍ਹਾਂ ਮੈਂ ਪਹਿਲਾਂ ਵੀ ਦੱਸਿਆ ਹੈ ਕਿ ਅਸੀਂ ਇਨ੍ਹਾਂ ਨਾਲੋਂ ਜ਼ਿਆਦਾ ਚਿੰਤਾਜਨਕ ਹਾਂ ਕਿ ਸਾਰੇ ਪੰਜਾਬ ਵਿੱਚ ਗੰਨਾ ਜ਼ਿਆਦਾ ਪੈਦਾ ਹੋਵੇ ਅਤੇ ਬਿਮਾਰੀ ਰਹਿਤ ਹੋਵੇ।

**ਕਾਮਰੇਡ ਤਰਸੇਮ ਜੋਧਾਂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੋ ਜਲੰਧਰ ਵਿਖੇ ਗੰਨਾ ਖੋਜ ਕੇਂਦਰ ਮਹਕਮਾ ਦਾ ਹੈ ਕੀ ਇਸ ਨੂੰ ਸ਼ਿਫਟ ਕਰਨ ਦਾ ਇਨ੍ਹਾਂ ਦਾ ਇਰਾਦਾ ਹੈ ?

**ਮੰਤਰੀ** : ਸਪੀਕਰ ਸਾਹਿਬ ਪੰਜਾਬ ਦੇ ਵਿੱਚ ਇਕ ਹੋਰ ਮੈਡੀਕਲ ਕਾਲਜ ਅਰਥਾਤ ਉਥੇ ਚੌਥਾ ਮੈਡੀਕਲ ਕਾਲਜ ਪੰਜਾਬ ਦੇ ਲੋਕਾਂ ਨੂੰ ਖੋਲ੍ਹ ਕੇ ਦੇਣ ਵਾਸਤੇ ਉਨ੍ਹਾਂ ਦੇ ਨਾਲ ਗੱਲ ਬਾਤ ਚਲ ਰਹੀ ਹੈ ਇਸ ਨੂੰ ਵੇਚਣ ਦੀ ਗੱਲ ਨਹੀਂ।

**ਕਾਮਰੇਡ ਤਰਸੇਮ ਜੋਧਾਂ**: ਮੈਂ ਇਹ ਪੁੱਛਿਆ ਹੈ ਕਿ ਕੀ ਜਲੰਧਰ ਗੰਨਾ ਖੋਜ ਕੇਂਦਰ ਸ਼ਿਫਟ ਕਰਨ ਦਾ ਵਿਚਾਰ ਹੈ ਜਾਂ ਨਹੀਂ ?

**ਮੰਤਰੀ** : ਅੱਜੇ ਕੋਈ ਸ਼ਿਫਟ ਨਹੀਂ ਕੀਤਾ, ਜਿੰਨਾ ਚਿਰ ਕੋਈ ਗੱਲ ਫਾਈਨਲ ਨਾ ਹੋਵੇ, ਕੁਝ ਨਹੀਂ ਕਹਿ ਸਕਦੇ ।

**ਕਾਮਰੇਡ ਤਰਸੇਮ ਜੋਧਾਂ:** ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਚੀਨੀ ਪਹਿਲਾਂ ਹੀ ਬਾਹਰੋਂ ਮੰਗਵਾਉਣੀ ਪੈਂਦੀ ਹੈ ਜਲੰਧਰ ਗੰਨਾ ਖੋਜ ਕੇਂਦਰ ਨੂੰ ਉਥੋਂ ਸ਼ਿਫਟ ਕਰਨ ਨਾਲ ਹੋਰ ਮੁਸ਼ਕਲ ਹੋ ਜਾਵੇਗੀ।

**ਸ੍ਰੀ ਸਪੀਕਰ:** ਸ਼ਿਫਟ ਕਰਨ ਦਾ ਮਤਲਬ ਖਤਮ ਤਾਂ ਨਹੀਂ ਕਰਨਾ, ਜੇ ਇਕ ਜਗ੍ਹਾ ਨਹੀਂ ਤਾਂ ਦੂਜੀ ਜਗ੍ਹਾ ਲਗ ਜਾਵੇਗੀ।

**ਸ੍ਰੀ ਵਿਜੇ ਕੁਮਾਰ ਸਾਥੀ:** ਸ਼ਿਫਟ ਕਰਨ ਤੋਂ ਬਾਅਦ ਦੋਬਾਰਾ ਲਾਉਣ ਵਿਚ ਕਈ ਸਾਲ ਲਗ ਜਾਂਦੇ ਹਨ।

———

ਨਿਸ਼ਾਨ ਵਾਲਾ ਪ੍ਰਸ਼ਨ ਨੰ: 2440

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

———

### ਸੰਧਵਾਂ ਵਿਖੇ ਇਕ ਸਰਕਾਰੀ ਇੰਜੀਨੀਅਰਿੰਗ ਕਾਲਜ ਖੋਲ੍ਹਣਾ

*2439. **ਸਰਦਾਰ ਗੁਰਚਰਨ ਸਿੰਘ ਪੰਜਗਰਾਈਂ:** ਕੀ ਤਕਨੀਕੀ ਸਿਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸੁਰਗਵਾਸੀ ਗਿਆਨੀ ਜ਼ੈਲ ਸਿੰਘ ਭਾਰਤ ਦੇ ਸਾਬਕਾ ਰਾਸ਼ਟਰਪਤੀ ਦੀ ਯਾਦ ਵਿੱਚ ਸੰਧਵਾਂ ਜ਼ਿਲ੍ਹਾ ਫਰੀਦਕੋਟ ਵਿਖੇ ਇਕ ਸਰਕਾਰੀ ਇੰਜੀਨੀਅਰਿੰਗ ਕਾਲਜ ਖੋਲ੍ਹਣ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੈ ਤਾਂ ਕਦੋਂ?

**ਸਰਦਾਰਨੀ ਰਾਜਿੰਦਰ ਕੌਰ ਭੱਠਲ:** ਪ੍ਰਵਾਨਤ ਅੱਠਵੀਂ ਪੰਜ ਸਾਲਾ ਯੋਜਨਾ ਵਿੱਚ ਸਰਕਾਰੀ ਖੇਤਰ ਵਿਚ ਦੋ ਨਵੇਂ ਡਿਗਰੀ ਲੈਵਲ ਤੇ ਇੰਜੀਨੀਅਰਿੰਗ ਕਾਲਜ/ਸੰਸਥਾਵਾਂ ਖੋਲ੍ਹਣ ਦਾ ਉਪਬੰਧ ਹੈ। ਜਿਸ ਅਨੁਸਾਰ ਰਾਜ ਵਿਚ ਦੋ ਨਵੇਂ ਇੰਜੀਨੀਅਰਿੰਗ ਕਾਲਜ ਇੱਕ ਗੁਰਦਾਸਪੁਰ ਵਿਖੇ ਤੇ ਦੂਜਾ ਫਿਰੋਜ਼ਪੁਰ ਵਿਖੇ ਖੋਲ੍ਹੇ ਜਾ ਰਹੇ ਹਨ। ਸਰਕਾਰ ਤਕਨੀਕੀ ਸਿੱਖਿਆ ਨੂੰ ਰਾਜ ਵਿੱਚ ਹੋਰ ਮਜ਼ਬੂਤ ਕਰਨ ਲਈ ਵਚਨ ਬੱਧ ਹੈ। ਨਵੇਂ ਇੰਜੀਨੀਰਿੰਗ ਕਾਲਜ ਖੋਲ੍ਹਣ ਤੇ ਵਿਚਾਰ ਤਕਨੀਕੀ ਆਰਥਿਕ ਸੰਭਾਵਨਾਵਾਂ ਅਤੇ ਫੰਡਾਂ ਦੀ ਉਪਲਬਧਤਾ ਨੂੰ ਧਿਆਨ ਵਿਚ ਰੱਖਦੇ ਕੀਤਾ ਜਾਵੇਗਾ।

**ਸਰਦਾਰ ਗੁਰਚਰਨ ਸਿੰਘ ਪੰਜਗਰਾਈਂ:** ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੁੱਖ ਮੰਤਰੀ ਸਾਹਿਬ ਉਥੇ ਐਲਾਨ ਕਰਕੇ ਆਏ ਸਨ ਕਿ ਸੰਧਵਾਂ ਵਿਖੇ ਇੰਜੀਨੀਅਰਿੰਗ ਕਾਲਜ ਖੋਲ੍ਹਿਆ ਜਾਵੇਗਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਹੁਣ ਤਕ ਇਸ ਸਬੰਧ ਵਿਚ ਕੋਈ ਲਿਖਤ ਪੜ੍ਹਤ ਕੀਤੀ ਗਈ ਹੈ ਜਾਂ ਕੋਈ ਡੀ.ਸੀ.ਫਰੀਦਕੋਟ ਨੂੰ ਕੋਈ ਆਦੇਸ਼ ਦਿੱਤੇ ਗਏ ਹਨ ਜਾਂ ਕੋਈ ਹੋਰ ਕਾਰਵਾਈ ਕੀਤੀ ਗਈ ਹੈ, ਜੇ ਨਹੀਂ ਤਾਂ ਕਦੋਂ ਤਕ ਇਹ ਕਾਰਵਾਈ ਸ਼ੁਰੂ ਕਰ ਦਿੱਤੀ ਜਾਵੇਗੀ?

ਮੰਤਰੀ : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦੀ ਹਾਂ ਕਿ ਇਹ ਠੀਕ ਹੈ ਕਿ ਮੁੱਖ ਮੰਤਰੀ ਸਾਹਿਬ ਨੇ ਸੰਧਵਾਂ ਵਿਖੇ ਗਿਆਨੀ ਜੀ ਦੀ ਯਾਦ ਵਿਚ ਇਕ ਸਮਾਰੋਹ ਵਿਚ ਐਲਾਨ ਕੀਤਾ ਸੀ ਕਿ ਉਥੇ ਇੰਜੀਨੀਰਿੰਗ ਕਾਲਜ ਬਣਾਇਆ ਜਾਵੇਗਾ। ਪਰ ਉਸ ਸਬੰਧ ਵਿਚ ਕਾਫੀ ਕਾਰਵਾਈ ਕਰਨੀ ਹੁੰਦੀ ਹੈ, ਜ਼ਮੀਨ ਐਕੁਆਇਰ ਕਰਨੀ ਹੈ, ਪੈਸੇ ਦਾ ਉਪਬੰਧ ਕਰਨਾ ਹੈ ਹੋਰ ਵੀ ਕੰਮ ਹੁੰਦੇ ਹਨ ਪਰ ਮੈਂ ਇਹ ਕਹਿੰਦੀ ਹਾਂ ਕਿ ਉਥੇ ਕਾਲਜ ਬਣਾਇਆ ਜਾਵੇਗਾ ਔਰ ਫੰਡਜ਼ ਵਗੈਰਾ ਵੀ ਲਏ ਜਾਣਗੇ ਪਰ ਸਮਾਂ ਲਗ ਜਾਂਦਾ ਹੈ।

ਸ੍ਰੀ ਸਪੀਕਰ: ਮਤਲਬ ਇਹ ਹੈ ਕਿ ਪਰਪੋਜ਼ਲ ਹੈ।

---

### ਜ਼ਿਲ੍ਹਾ ਅੰਮ੍ਰਿਤਸਰ ਵਿਚ ਸ਼ਰਾਬ ਦੇ ਠੇਕਿਆਂ ਦੀ ਗਿਣਤੀ

*2391. ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਕੀ ਆਬਕਾਰੀ ਅਤੇ ਕਰ ਮੰਤਰੀ ਕਿਰਪਾ ਕਰਕੇ ਦੱਸਣਗੇ :—

(ੳ) ਜ਼ਿਲ੍ਹਾ ਅੰਮ੍ਰਿਤਸਰ ਦੇ ਦਿਹਾਤੀ ਅਤੇ ਸ਼ਹਿਰੀ ਇਲਾਕਿਆਂ ਵਿਚ ਸਾਲ 1994-95 ਦੌਰਾਨ ਨਿਲਾਮ ਕੀਤੇ ਗਏ ਅੰਗਰੇਜ਼ੀ ਅਤੇ ਦੇਸੀ ਸ਼ਰਾਬ ਦੇ ਠੇਕਿਆਂ ਦੀ ਕੁੱਲ ਗਿਣਤੀ ਕਿੰਨੀ ਕਿੰਨੀ ਹੈ ।

(ਅ) ਅਜਿਹੇ ਠੇਕਿਆਂ ਦੀ ਗਿਣਤੀ ਕਿੰਨੀ ਹੈ ਜਿਹੜੇ ਸਕੂਲਾਂ ਅਤੇ ਕਾਲਜਾਂ ਸਾਹਮਣੇ ਹਨ ਅਤੇ ਅਜਿਹੀਆਂ ਸੰਸਥਾਵਾਂ ਤੋਂ 200 ਗਜ਼ ਦੀ ਦੂਰੀ ਦੇ ਅੰਦਰ-ਅੰਦਰ ਕਿੰਨੇ ਠੇਕੇ ਹਨ ;

(ੲ) ਅੰਮ੍ਰਿਤਸਰ ਤੋਂ ਬਿਆਸ ਤੱਕ ਜੀ.ਟੀ. ਰੋਡ ਤੇ ਠੇਕਿਆਂ ਅਤੇ ਸਰਕਾਰ ਵੱਲੋਂ ਮਨਜ਼ੂਰ ਸ਼ੁਦਾ 'ਅਹਾਤਿਆਂ' ਦੀ ਗਿਣਤੀ ਕਿੰਨੀ ਕਿੰਨੀ ਹੈ ?

ਸਰਦਾਰ ਸ਼ਮਸ਼ੇਰ ਸਿੰਘ ਦੂਲੋ : (ੳ)

| | | ਅੰਗਰੇਜ਼ੀ (ਆਈ.ਐਮ.ਐਫ.ਐਲ.) ਠੇਕੇ | ਦੇਸੀ ਸ਼ਰਾਬ ਦੇ ਠੇਕੇ |
|---|---|---|---|
| ਸ਼ਹਿਰੀ | .. | 69 | 87 |
| ਦਿਹਾਤੀ | .. | 13 | 86 |
| ਜੋੜ | .. | 82 | 173 |

(ਅ) (i) ਕਿਸੇ ਵੀ ਸਕੂਲ ਜਾਂ ਕਾਲਜ ਦੇ ਸਾਹਮਣੇ ਕੋਈ ਸ਼ਰਾਬ ਦਾ ਠੇਕਾ ਸਥਾਪਤ ਨਹੀਂ ਹੈ।

(ii) ਇਨ੍ਹਾਂ ਸੰਸਥਾਵਾਂ ਤੋਂ 200 ਗਜ ਦੇ ਫਾਸਲੇ ਦੇ ਅੰਦਰ 9 ਠੇਕੇ ਹਨ।

(ੲ) 4 ਠੇਕੇ ਮਨਜ਼ੂਰ-ਸ਼ੁਦਾ ਅਹਾਤਿਆਂ ਸਮੇਤ।

**श्रीमती लक्ष्मी कांता चावला :** स्पीकर साहिब, मुझे बड़े दुख के साथ कहना पड़ता है ........(विघ्न) आप के स्वाल के उतर में दु.ख ही दु.ख निकलता हैं ।

पहली बात तो यह है कि मैं प्रश्न हिन्दी में देती हुं पर जवाब हिन्दी में नहीं आता । अंग्रेजी में दिया जाता है मैं पूछती हुं कि अंग्रेजी इन की ताई लगती है, मासी लगती है या चाची लगती है (विघ्न) मेरा यह प्रश्न है कि (विघ्न)

ਇਸ ਸਰਕਾਰ ਨੇ 235 ਠੇਕੇ ਸ਼ਰਾਬ ਦੇ ਖੋਲ੍ਹੇ ਹੋਏ ਹਨ ਔਰ ਜਿਹੜਾ ਇਨ੍ਹਾਂ ਨੇ ਮੇਰੇ ਪ੍ਰਸ਼ਨ ਦਾ ਉੱਤਰ ਦਿੱਤਾ ਹੈ ਉਹ ਗਲਤ ਹੈ ਕਿ ਕੋਈ ਵੀ ਠੇਕਾ ਜਾਂ ਅਹਾਤਾ ਅੰਮ੍ਰਿਤਸਰ ਸ਼ਹਿਰ ਦੇ ਕਿਸੇ ਸਕੂਲ ਜਾਂ ਕਾਲਜ ਦੇ ਸਾਹਮਣੇ ਨਹੀਂ ਹੈ। ਇਹ ਵੀ ਜਵਾਬ ਗਲਤ ਹੈ। ਸਪੀਕਰ ਸਾਹਿਬ, ਮੈਂ ਆਪ ਨੂੰ ਪ੍ਰਸ਼ਨ ਕਰਦੀ ਹਾਂ ਕਿ ਅਗਰ ਕੋਈ ਮਨਿਸਟਰ ਹਾਊਸ ਵਿਚ ਗਲਤ ਬਿਆਨੀ ਕਰਦਾ ਹੈ ਤਾਂ ਉਸ ਦੇ ਖਿਲਾਫ ਕੀ ਕਾਰਵਾਈ ਹੋ ਸਕਦੀ ਹੈ ਉਸ ਦੇ ਲਈ ਕੀ ਪ੍ਰਾਵਧਾਨ ਹੈ? 3 ਠੇਕੇ ਮੇਰੇ ਮੁਹੱਲੇ ਵਿਚ ਸਕੂਲ ਦੇ ਸਾਹਮਣੇ ਖੋਲ੍ਹੇ ਹੋਏ ਹਨ। ਮੈਂ ਹਾਊਸ ਵਿਚ ਆਪ ਨੂੰ ਪ੍ਰਾਰਥਨਾ ਕਰਦੀ ਹਾਂ ਕਿ ਹਾਊਸ ਦੀ ਇਕ ਕਮੇਟੀ ਬਣਾਈ ਜਾਵੇ ਜਿਹੜੀ ਇਸ ਚੀਜ਼ ਦੀ ਇਨਕੁਆਇਰੀ ਕਰੇ।

**ਸ੍ਰੀ ਸਪੀਕਰ:** ਤੁਸੀਂ ਸਪਲੀਮੈਂਟਰੀ ਪੁੱਛ ਰਹੇ ਹੋ ਜਾਂ ਲੈਕਚਰ ਕਰ ਰਹੇ ਹੋ?

ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ: ਸਪੀਕਰ ਸਾਹਿਬ, ਅਗਰ ਮਨਿਸਟਰ ਸਾਹਿਬ ਹਾਊਸ ਵਿਚ ਗਲਤ ਬਿਆਨੀ ਕਰਦੇ ਹਨ ਤਾਂ ਉਸ ਉਤੇ ਹਾਊਸ ਦੀ ਹੁਣੇ ਕਮੇਟੀ ਬਣਾ ਦਿੱਤੀ ਜਾਵੇ ਜੋ ਅੰਮ੍ਰਿਤਸਰ ਹੁਣੇ ਜਾ ਕੇ ਵੇਖ ਕੇ ਆਵੇ, ਨਹੀਂ ਤਾਂ ਇਨ੍ਹਾਂ ਨੇ ਰਾਤ ਨੂੰ ਉਹ ਠੇਕੇ ਬੰਦ ਕਰਵਾ ਦੇਣੇ ਹਨ। ਇਨ੍ਹਾਂ ਨੇ ਗਲਤ ਬਿਆਨੀ ਕੀਤੀ ਹੈ ਕਿ ਕਿਸੇ ਸਕੂਲ ਦੇ ਸਾਹਮਣੇ ਠੇਕਾ ਨਹੀਂ ਹੈ।

**ਸ੍ਰੀ ਸਪੀਕਰ :** ਅਗਰ ਕੋਈ ਸਵਾਲ ਦਾ ਜਵਾਬ ਗਲਤ ਹੈ ਤਾਂ ਪ੍ਰਾਵਧਾਨ ਹੈ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, 3 ਠੇਕੇ ਮੇਰੇ ਮੁਹੱਲੇ ਵਿਚ ਚਲ ਰਹੇ ਹਨ ਅਤੇ ਪ੍ਰਕਾਸ਼ ਆਸ਼ਰਮ ਸਕੂਲ ਅਤੇ ਪੀ.ਬੀ.ਐਨ. ਸਕੂਲ ਦੇ ਸਾਹਮਣੇ ਹਨ।

**ਮੰਤਰੀ:** ਸਪੀਕਰ ਸਾਹਿਬ, ਜੋ ਸਾਡੇ ਨਾਰਮਜ਼ ਠੇਕਾ ਖੋਲ੍ਹਣ ਬਾਰੇ ਹਨ ਕਿ ਕੋਈ ਠੇਕਾ, ਧਾਰਮਿਕ ਜਗ੍ਹਾ ਮੰਦਰ, ਗੁਰਦੁਆਰੇ ਜਾਂ ਕੋਈ ਸਕੂਲ ਦੇ 100 ਗਜ਼ ਦੇ ਨੇੜੇ ਨਹੀਂ ਹੋਣਾ ਚਾਹੀਦਾ ਸਕੂਲ ਦੇ ਸਾਹਮਣੇ 400 ਗਜ਼ ਤੇ ਵੀ ਹੋ ਸਕਦਾ ਹੈ 800 ਗਜ਼ ਤੇ ਵੀ ਹੋ ਸਕਦਾ ਹੈ ਪਰ ਉਹ 100 ਗਜ਼ ਵਿਚ ਨਹੀਂ ਹੋ ਸਕਦਾ।

**Smt. Laxami Kanta Chawla** ; In the reply it is mentioned no vend is located in front of any school or Collage
ਪ੍ਰਤੱਖ ਨੂੰ ਪ੍ਰਮਾਣ ਦੀ ਕੀ ਜ਼ਰੂਰਤ ਹੈ? ਤੁਸੀਂ ਇਸੇ ਸਮੇਂ ਹਾਊਸ ਦੀ ਕਮੇਟੀ ਭੇਜੋ ਜਿਹੜੀ ਦੇਖ ਕੇ ਆਵੇ ਕਿ ਉਥੇ 3 ਠੇਕੇ ਚਲ ਰਹੇ ਹਨ ਜਾਂ ਨਹੀਂ? ਇਹ ਸਕੂਲ ਦੇ ਸਾਹਮਣੇ ਹਨ। ਮੈਂ ਆਪਣੇ ਮੁਹੱਲੇ ਦੀ ਗੱਲ ਕਰ ਰਹੀ ਹਾਂ। ਜਦ ਕਿ ਸਰਕਾਰ ਦਾਅਵਾ ਕਰਦੀ ਹੈ ਕਿ no vend is located in front of any School or Collage.

**ਮੰਤਰੀ:** ਸਪੀਕਰ ਸਾਹਿਬ, ਮੈਂ ਆਪਣੀ ਭੈਣ ਜੀ ਨੂੰ ਐਸ਼ੋਰੰਸ ਦੇਣੀ ਚਾਹੁੰਦਾ ਹਾਂ ਕਿ ਅਗਰ ਕੋਈ ਠੇਕਾ 100 ਗਜ਼ ਦੇ ਅੰਦਰ ਹੈ ਤਾਂ ਮੈਂ ਇਸ ਦੀ ਇਨਕੁਆਇਰੀ ਕਰਵਾ ਲੈਂਦੇ ਹਾਂ। ਇਨ੍ਹਾਂ ਨੇ ਪਿਛੇ ਸੈਸ਼ਨ ਵਿਚ ਵੀ ਮੇਰੇ ਨਾਲ ਗੱਲ ਕੀਤੀ ਸੀ ਅਤੇ ਮੈਂ ਇਨ੍ਹਾਂ ਨੂੰ ਪੂਰੇ ਫ਼ੈਕਟਸ ਦਿੱਤੇ ਹਨ ਕਿ ਇਹ ਠੇਕਾ ਸਾਲ ਦੇ ਵਿਚ ਬੰਦ ਨਹੀਂ ਕਰ ਸਕਦੇ ਕਿਉਂਕਿ 100 ਗਜ਼ ਤੋਂ ਦੂਰ ਹੈ। ਸਰਦਾਰ ਬੇਅੰਤ ਸਿੰਘ ਸਰਕਾਰ ਵਲੋਂ ਮੈਂ ਕਹਿੰਦਾ ਹਾਂ ਕਿ ਕੋਈ ਸਕੂਲ ਜਾਂ ਕਾਲਜ ਦੇ ਨਜ਼ਦੀਕ 100 ਗਜ਼ ਦੇ ਅੰਦਰ ਕੋਈ ਠੇਕਾ ਨਹੀਂ ਹੋਵੇਗਾ। ਪਿਛਲੇ ਸਾਲ ਅਸੀਂ ਇਸ ਨੂੰ ਰੀਮੂਵ ਨਹੀਂ ਕਰ ਸਕੇ ਲੇਕਿਨ ਇਸ ਸਾਲ ਅਸੀਂ ਜ਼ਰੂਰ ਧਿਆਨ ਰੱਖਾਂਗੇ ਕਿ ਸਕੂਲ ਜਾਂ ਕਾਲਜ ਦੇ ਪੈਰਾਮੀਟਰ ਵਿਚ ਕੋਈ ਠੇਕਾ ਨਾ ਖੋਲ੍ਹਿਆ ਜਾਵੇ।

**ਸ਼੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਹੁਣ ਠੇਕਿਆਂ ਦੀ ਨਿਲਾਮੀ ਫੇਰ ਆ ਰਹੀ ਹੈ ਇਸ ਲਈ ਇਹ ਗੱਲ ਯਕੀਨੀ ਬਣਾਉਣ ਕਿ ਕੋਈ ਵੀ ਠੇਕਾ ਸਕੂਲ/ਕਾਲਜ, ਮੰਦਰ ਜਾਂ ਗੁਰਦੁਆਰੇ ਦੇ 100 ਗਜ਼ ਦੇ ਪੈਰਾਮੀਟਰ ਵਿਚ ਨਹੀਂ ਖੋਲ੍ਹਿਆ ਜਾਵੇਗਾ। ਪਿੰਡਾਂ ਦੇ ਵਿਚ ਇਹ ਜਨਰਲ ਪ੍ਰਾਬਲਮ ਹੈ ਕਿ ਬਿਨਾਂ ਮਨਜ਼ੂਰੀ ਠੇਕੇ ਅਤੇ ਅਹਾਤੇ ਖੋਲ੍ਹ ਦਿੱਤੇ ਜਾਂਦੇ ਹਨ। ਠੇਕਾ ਖੋਲ੍ਹਣ ਲਈ ਪਿੰਡ ਦੀ ਪੰਚਾਇਤ ਦੀ ਮਨਜ਼ੂਰੀ ਜ਼ਰੂਰ ਲੈਣੀ ਚਾਹੀਦੀ ਹੈ ਅਤੇ ਲੋਕਾਂ ਦੀ ਰਾਏ ਨੂੰ ਸਾਹਮਣੇ ਜ਼ਰੂਰ ਰਖਣਾ ਚਾਹੀਦਾ ਹੈ।

**ਮੰਤਰੀ:** ਸਪੀਕਰ ਸਾਹਿਬ, ਸਰਕਾਰ ਦੀਆਂ ਹਦਾਇਤਾਂ ਹਨ ਕਿ ਜਿਹੜੀਆਂ ਪੰਚਾਇਤਾਂ 30 ਸਤੰਬਰ ਤੱਕ ਐਪਲੀਕੇਸ਼ਨਾਂ ਭੇਜ ਦਿੰਦੀਆਂ ਹਨ, ਉਸ ਨੂੰ ਅਸੀਂ ਕੰਸਿਡਰ ਕਰਦੇ ਹਾਂ ਅਤੇ ਜਿਹੜੀਆਂ ਬਾਅਦ ਵਿਚ ਐਪਲੀਕੇਸ਼ਨਾਂ ਆਉਂਦੀਆਂ ਹਨ ਉਨ੍ਹਾਂ ਨੂੰ ਅਸੀਂ ਕੰਸਿਡਰ ਨਹੀਂ ਕਰਦੇ। ਇਹ ਸਾਡੇ ਪ੍ਰੈਸਕਰਾਈਬਡ ਰੂਲਜ਼ ਹਨ ?

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਸਪੀਕਰ ਸਾਹਿਬ, ਜਿਹੜੀਆਂ ਸਰਕਾਰ ਦੀਆਂ ਹਦਾਇਤਾਂ ਹਨ ਕਿ ਸਤੰਬਰ ਤੱਕ ਜਿਹੜੀਆਂ ਐਪਲੀਕੇਸ਼ਨਾਂ ਆ ਜਾਂਦੀਆਂ ਹਨ ਕਿ ਇਥੇ ਠੇਕਾ ਨਾ ਖੋਲ੍ਹਿਆ ਜਾਵੇ ਉਸ ਨੂੰ ਅਸੀਂ ਕੰਸੀਡਰ ਕਰ ਲੈਂਦੇ ਹਾਂ। ਕੀ ਮੰਤਰੀ ਜੀ ਹਾਊਸ ਨੂੰ ਵਿਸ਼ਵਾਸ ਦਿਵਾਉਣਗੇ ਕਿ ਜਿਥੇ ਠੇਕਾ ਖੋਲ੍ਹਣਾ ਹੈ ਉਸ ਪਿੰਡ ਦੀ ਪੰਚਾਇਤ ਤੋਂ ਪੁਛਿਆ ਜਾਵੇ ਇਹ ਨਾ ਹੋਵੇ ਕਿ 500—700 ਬੋਤਲਾਂ ਸ਼ਰਾਬ ਦੀਆਂ ਰੱਖ ਕੇ ਠੇਕਾ ਸ਼ੁਰੂ ਕਰ ਦਿਤਾ ਜਾਵੇ। ਪੰਚਾਇਤਾਂ ਨੂੰ ਉਦੋਂ ਪਤਾ ਲਗਦਾ ਹੈ ਜਦੋਂ ਠੇਕਾ ਖੁਲ੍ਹ ਜਾਂਦਾ ਹੈ। ਕੀ ਮੰਤਰੀ ਜੀ ਹਾਊਸ ਨੂੰ ਵਿਸ਼ਵਾਸ਼ ਦਿਵਾਉਣਗੇ ਕਿ ਅੰਡਰ ਰੂਲਜ਼ ਅਮੈਂਡਮੈਂਟ ਕਰਨਗੇ ਕਿ ਠੇਕਾ ਖੋਲ੍ਹਣ ਤੋਂ ਪਹਿਲਾਂ ਪੰਚਾਇਤਾਂ ਤੋਂ ਨੋ-ਆਬਜੈਕਸ਼ਨ ਲਿਆ ਜਾਵੇਗਾ।

**ਮੰਤਰੀ :** ਸਪੀਕਰ ਸਾਹਿਬ, ਜੇ ਕਿਸੇ ਨੂੰ ਕੋਈ ਇਤਰਾਜ਼ ਹੋਵੇ ਅਤੇ ਉਹ ਟਾਈਮ ਤੋਂ ਪਹਿਲਾਂ ਆਬਜੈਕਸ਼ਨ ਭੇਜ ਦੇਵੇ ਤਾਂ ਅਸੀਂ ਉਥੇ ਠੇਕਾ ਨਹੀਂ ਖੋਲ੍ਹਦੇ।

**ਕਾਮਰੇਡ ਤਰਸੇਮ ਜੋਧਾਂ ;** ਸਰਕਾਰ ਨੇ ਸੜਕਾਂ ਦੇ ਨਾਲ ਨਾਲ ਠੇਕੇ ਖੋਲ੍ਹੇ ਹੋਏ ਹਨ। ਪੀ.ਡਬਲਿਯੂ.ਡੀ. ਦੀ ਜਗ੍ਹਾ ਡੇਢ ਡੇਢ ਫੁੱਟ ਦੀ ਦੂਰੀ ਤੇ ਠੇਕਿਆਂ ਲਈ ਕਮਰੇ ਬਣੇ ਹੋਏ ਹਨ ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਆਪਣੇ ਵਾਲੇ ਸਮੇਂ ਵਿਚ ਪੀ. ਡਬਲਿਯੂ. ਡੀ. ਦੀ ਜਗ੍ਹਾ ਤੇ ਕੋਈ ਠੇਕਾ ਨਹੀਂ ਖੋਲ੍ਹਣਗੇ। ਮੰਤਰੀ ਜੀ ਹਾਉਸ ਵਿਚ ਬੈਠੇ ਹੋਏ ਹਨ ਅਤੇ ਉਨ੍ਹਾਂ ਨੂੰ ਇਸ ਦੀ ਜਾਣਕਾਰੀ ਵੀ ਹੈ ਕਿ ਉਹ ਸੜਕਾਂ ਦੇ ਨਾਲ ਨਾਲ ਪ੍ਰਾਈਵੇਟ ਬਿਜ਼ਨਸ ਕਰਦੇ ਹਨ। ਇਸ ਤਰ੍ਹਾਂ ਉਥੇ ਐਕਸੀਡੈਂਟ ਵੀ ਹੋ ਜਾਂਦੇ ਹਨ।

**ਮੰਤਰੀ :** ਸਪੀਕਰ ਸਾਹਿਬ, ਜੇ ਮੈਂਬਰ ਸਾਹਿਬ ਸਪੈਸੇਫਿਕ ਲਿਖ ਕੇ ਦੇ ਦੇਣ ਤਾਂ ਇਨਕੁਆਇਰੀ ਕਰਾ ਲਵਾਂਗੇ।

**ਸਰਦਾਰ ਜੋਗਿੰਦਰ ਸਿੰਘ ਮਾਨ: :** ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਤਨੇ ਵੀ ਨੈਸ਼ਨਲ ਹਾਈ ਵੇਅਜ਼ ਹਨ ਕਿ ਉਥੇ ਨਾਰਮਜ਼ ਦੇ ਮੁਤਾਬਿਕ ਹੀ ਠੇਕੇ ਖੋਲ੍ਹੇ ਗਏ ਹਨ ?

**ਮੰਤਰੀ :** ਨੈਸ਼ਨਲ ਹਾਈ ਵੇਅ ਤੇ ਕੋਈ ਠੇਕਾ ਨਹੀਂ ਖੋਲ੍ਹਿਆ ਜਾ ਸਕਦਾ। ਇਸ ਬਾਰੇ ਨਾਰਮਜ਼ ਕਿਤੇ ਨਹੀਂ ਹੈ।

**ਸ੍ਰੀ ਸਪੀਕਰ :** ਤੁਸੀਂ ਆਪ ਜਵਾਬ ਵਿਚ ਲਿਖ ਕੇ ਦਿਤਾ ਹੈ ਕਿ 200 ਗਜ਼ ਦੇ ਫਾਸਲੇ ਦੇ ਅੰਦਰ 9 ਠੇਕੇ ਹਨ।

**ਸਰਦਾਰ ਜੋਗਿੰਦਰ ਸਿੰਘ ਮਾਨ:** ਨਾਰਮਜ਼ ਤੋਂ ਬਗੈਰ ਠੇਕਾ ਕਿਸ ਤਰ੍ਹਾਂ ਖੋਲ੍ਹਿਆ ਜਾ ਸਕਦਾ ਹੈ। ਜੇਕਰ ਨਾਰਮਜ਼ ਕੋਈ ਨਹੀਂ ਹੈ ਤਾਂ ਡਿਪਾਰਟਮੈਂਟ ਦੀ ਪਰਮਿਸ਼ਨ ਤੋਂ ਬਗੈਰ ਜੀ.ਟੀ. ਰੋਡ ਤੇ ਠੇਕਾ ਕਿਸ ਤਰ੍ਹਾਂ ਖੋਲ੍ਹਿਆ ਗਿਆ ਹੈ ? ਮੰਤਰੀ ਜੀ ਨੂੰ ਨਾਰਮਜ਼ ਦਾ ਪਤਾ ਨਹੀਂ ਹੈ।

**ਮੰਤਰੀ :** ਸਪੀਕਰ ਸਾਹਿਬ, ਜਦੋਂ ਵੀ ਕੋਈ ਠੇਕਾ ਖੋਲ੍ਹਦਾ ਹੈ ਤਾਂ ਨਾਰਮਜ਼ ਪਰੈਸਕਰਾਈਬਡ ਹਨ ਕਿ 100 ਗਜ਼ ਦੇ ਨੇੜੇ ਕੋਈ ਰਿਲੀਜੀਅਸ ਪਲੇਸ ਨਾ ਹੋਵੇ। ਮੈਂਬਰ ਸਾਹਿਬ ਪੀ.ਡਬਲਿਯੂ.ਡੀ. ਮਨਿਸਟਰ ਰਹੇ ਹਨ ਔਰ ਇਨ੍ਹਾਂ ਨੂੰ ਪਤਾ ਹੈ ਕਿ ਠੇਕਾ ਕਿਸ ਤਰ੍ਹਾਂ ਖੁਲ੍ਹਦਾ ਹੈ।

———

## ਸਹਿਕਾਰੀ ਗੰਨਾ ਮਿੱਲ, ਬੁਢਲਾਡਾ ਵਿਚ ਘਾਟੇ

*2369. **ਸਰਦਾਰ ਸ਼ੇਰ ਸਿੰਘ ਗਾਗੋਵਾਲ :** ਕੀ ਸਹਿਕਾਰਤਾ ਅਤੇ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਬੁਢਲਾਡਾ ਸਹਿਕਾਰੀ ਗੰਨਾ ਮਿੱਲ ਇਲਾਕੇ ਵਿਚ ਗੰਨੇ ਦੀ ਫਸਲ ਘੱਟ ਹੋਣ ਕਰਕੇ ਘਾਟੇ ਵਿਚ ਚਲ ਰਹੀ ਹੈ, ਜੇਕਰ ਅਜਿਹਾ ਹੋਵੇ ਤਾਂ ਸਰਕਾਰ ਦੁਆਰਾ ਇਸ ਘਾਟ ਨੂੰ ਪੂਰਾ ਕਰਨ ਲਈ ਕੀਤੀ ਗਈ/ਕੀਤੀ ਜਾਣ ਵਾਲੀ ਕਾਰਵਾਈ ਦੇ ਵੇਰਵੇ ਕੀ ਹਨ ?

**ਸ਼੍ਰੀ ਸੱਜਣ ਕੁਮਾਰ ਜਾਖੜ :** ਹਾਂ, ਇਹ ਠੀਕ ਹੈ ਕਿ ਬੁੱਢਲਾਡਾ ਸਹਕਾਰੀ ਖੰਡ ਮਿੱਲ ਨੂੰ ਕਾਫੀ ਘਾਟਾ ਹੋਇਆ ਹੈ ਜਿਸ ਦਾ ਮੁੱਖ ਕਾਰਨ ਗੰਨੇ ਦੀ ਘਾਟ ਹੋਣਾ ਹੈ। ਨਤੀਜੇ ਦੇ ਤੌਰ ਤੇ ਮਿਤੀ 31 ਮਾਰਚ, 1994 ਤੱਕ ਮਿਲ ਨੂੰ 26.54 ਕਰੋੜ ਰੁਪਏ ਦਾ ਕੁੱਲ ਘਾਟਾ ਪਿਆ ਹੈ ਅਤੇ ਵਿੱਤੀ ਸੰਸਥਾਵਾਂ ਦੇ ਡਿਫਾਲਟ 19.11 ਕਰੋੜ ਰੁਪਏ ਹੋ ਗਏ ਹਨ।

ਨਤੀਜੇ ਦੇ ਤੌਰ ਤੇ ਰਾਜ ਸਰਕਾਰ ਨੇ ਬੁੱਢਲਾਡਾ ਸਹਿਕਾਰੀ ਖੰਡ ਮਿੱਲ ਨੂੰ ਵੇਚਣ/ਪ੍ਰਾਈਵੇਟ ਹੱਥਾਂ ਵਿੱਚ ਦੇਣ ਦਾ ਫੈਸਲਾ ਲਿਆ ਹੈ।

**ਸਰਦਾਰ ਸ਼ੇਰ ਸਿੰਘ ਗਾਗੋਵਾਲਾ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮਾਨਸਾ ਜ਼ਿਲ੍ਹਾ ਦਸਤਕਾਰੀ ਦੇ ਪੱਖੋਂ ਸਾਰੇ ਪੰਜਾਬ ਵਿਚੋਂ ਪੱਛੜਿਆ ਹੋਇਆ ਜ਼ਿਲ੍ਹਾ ਹੈ। ਮਾਨਸਾ ਜ਼ਿਲ੍ਹੇ ਦੇ ਵਿਚ ਦੋ ਹੀ ਦਸਤਕਾਰੀਆਂ ਹਨ, ਇਕ ਬੁਢਲਾਡਾ ਸ਼ੂਗਰ ਮਿੱਲ ਅਤੇ ਇਕ ਮਾਨਸਾ ਸਪਿਨਿੰਗ ਮਿੱਲ। ਕੀ ਇਸ ਨੂੰ ਪ੍ਰਾਈਵੇਟ ਸਰਕਲ ਵਿਚ ਦੇਣ ਤੋਂ ਪਹਿਲਾਂ ਸਰਕਾਰ ਕੋਈ ਇਹੋ ਜਿਹੇ ਉਪਰਾਲੇ ਕਰੇਗੀ ਜਿਸ ਨਾਲ ਇਸਦਾ ਘਾਟਾ ਪੂਰਾ ਹੋ ਸਕੇ ? ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਜੇ ਪ੍ਰਾਈਵੇਟ ਬੇਸਿਜ਼ ਤੇ ਇਸ ਇਲਾਕੇ ਦੇ ਵਿਚ ਮੋਟਰਾਂ ਦੇ ਕੁਨੈਕਸ਼ਨ ਦੇ ਦਿੱਤੇ ਜਾਣ ਤਾਂ ਕਿਸਾਨ ਗੰਨਾ ਲਾਉਣ ਲਈ ਤਿਆਰ ਹਨ। ਇਸ ਇਲਾਕੇ ਵਿਚ ਪਾਣੀ ਦੀ ਘਾਟ ਕਰਕੇ ਗੰਨਾ ਪੈਦਾ ਨਹੀਂ ਕੀਤਾ ਜਾ ਸਕਿਆ। ਕੀ ਸਰਕਾਰ ਕੋਈ ਇਹੋ ਜਿਹੇ ਉਪਰਾਲੇ ਕਰਨ ਦਾ ਵਿਚਾਰ ਰਖਦੀ ਹੈ ?

**ਮੰਤਰੀ :** ਸਪੀਕਰ ਸਾਹਿਬ, ਮੈ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹੈ ਕਿ ਗੰਨਾ ਉਥੇ ਘੱਟ ਲਗਿਆ ਹੈ, ਇਸ ਕਰਕੇ ਮਿੱਲ ਉਥੇ ਘਾਟੇ ਵਿਚ ਚਲ ਰਹੀ ਹੈ। ਸਰਕਾਰ ਨੂੰ ਇਸ ਮਿੱਲ ਤੋਂ ਏਨਾ ਘਾਟਾ ਪੈ ਚੁਕਿਆ ਹੈ ਕਿ ਜਿਹੜਾ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ। ਇਸ ਕਰਕੇ ਇਹ ਮਿੱਲ ਵੇਚਣੀ ਪੈ ਰਹੀ ਹੈ।

**ਸ੍ਰੀ ਸਤਨਾਮ ਸਿੰਘ ਕੈਂਥ :** ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਵਜ਼ੀਰ ਸਾਹਿਬ ਨੇ ਜਵਾਬ ਦਿਤਾ ਹੈ ਕਿ ਕਿਉਂਕਿ ਇਸ ਇਲਾਕੇ ਵਿਚ ਗੰਨਾ ਪੈਦਾ ਨਹੀਂ ਹੋ ਰਿਹਾ, ਇਸ ਕਰਕੇ ਮਿੱਲ ਘਾਟੇ ਵਿਚ ਚਲੀ ਗਈ ਹੈ ਅਤੇ ਮਿੱਲ ਨੂੰ ਵੇਚਿਆ ਜਾ ਰਿਹਾ ਹੈ। ਹੁਣ ਵੈਸੇ ਵੀ ਪਬਲਿਕ ਸੈਕਟਰ ਨੂੰ ਘਾਟਾ ਦਿਖਾ ਕੇ ਵੇਚਣ ਦਾ ਟਰੈਂਡ ਚਲ ਪਿਆ ਹੈ ਜਿਸ ਕਰਕੇ ਲੋਕਾਂ ਵਿਚ ਕਾਫੀ ਰਿਜ਼ੈਂਟਮੈਂਟ ਪਾਈ ਜਾ ਰਹੀ ਹੈ। ਮੈਂ, ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਮਿੱਲ ਲਗਾਉਣ ਦੀ ਪਲਾਨਿੰਗ ਕੀਤੀ ਗਈ ਸੀ, ਉਸ ਵੇਲੇ ਵੀ ਏਥੇ ਕੋਈ ਗੰਨਾ ਪੈਦਾ ਨਹੀਂ ਸੀ ਕਰ ਰਿਹਾ ਅਤੇ ਕਿਸਾਨਾਂ ਵਿਚ ਗੰਨਾ ਪੈਦਾ ਕਰਨ ਦੀ ਕਪੈਸਿਟੀ ਵੀ ਨਹੀਂ ਸੀ। ਇਸ ਦੇ ਬਾਵਜੂਦ ਵੀ ਜਿਨ੍ਹਾਂ ਅਧਿਕਾਰੀਆਂ ਨੇ ਗਲਤ ਪਲਾਨਿੰਗ ਕਰਕੇ ਮਿੱਲ ਏਥੇ ਲਗਾਈ ਹੈ, ਕੀ ਉਨ੍ਹਾਂ ਦੇ ਖਿਲਾਫ ਐਕਸ਼ਨ ਲੈਣ ਦਾ ਸਰਕਾਰ ਵਿਚਾਰ ਰਖਦੀ ਹੈ ?

**ਮੰਤਰੀ :** ਸਪੀਕਰ ਸਾਹਿਬ, ਐਮ.ਐਲ.ਏ. ਸਾਹਿਬ ਨੇ ਦਸਿਆ ਹੈ ਕਿ ਮਿੱਲ ਦੀ ਪਲਾਨਿੰਗ ਹੀ ਗਲਤ ਹੋਈ ਹੈ ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਮਿੱਲ ਸਾਡੇ ਤੋਂ ਪਹਿਲਾਂ ਲਗੀ ਸੀ, ਇਸ ਬਾਰੇ ਤਾਂ ਮੈਂ ਕੁਝ ਕਹਿ ਨਹੀਂ ਸਕਦਾ। ਬਾਕੀ ਇਸ ਇਲਾਕੇ ਵਿਚ 2500 ਏਕੜ ਵਿਚ ਗੰਨਾ ਲਗਿਆ ਹੈ। ਮੈਂ ਅਰਸ਼ੀ ਸਾਹਿਬ ਨੂੰ ਵੀ ਆਖਿਆ ਹੈ, ਜਦੋਂ ਇਹ ਮੈਨੂੰ ਮਿਲੇ ਸਨ, ਕਿ ਇਲਾਕੇ ਵਿਚ ਗੰਨਾ ਹੋਰ ਲਗਵਾ ਲਓ, ਤਾਂ ਕੁਝ ਹੋ ਵੀ ਸਕਦਾ ਹੈ ਪਰ ਅਸੀਂ ਵੀ ਕੀ ਕਰ ਸਕਦੇ ਹਾਂ ਜਦੋਂ ਗੰਨਾ ਹੀ ਨਹੀਂ ਲਗ ਰਿਹਾ। ਇਲਾਕੇ ਵਾਲੇ ਗੰਨਾ ਲਗਾ ਲੈਣ ਤਾਂ ਅਸੀਂ ਮਿੱਲ ਚਲਾ ਲਵਾਂਗੇ।

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਪ੍ਰਸ਼ਨ ਤਾਂ ਬਹੁਤ ਵੱਡਾ ਹੈ ਪਰ ਮੈਂ ਉਸ ਵਿਚ ਹੀ ਸੀਮਿਤ ਰਹਿ ਕੇ ਜਾਣਕਾਰੀ ਹਾਸਿਲ ਕਰਨਾ ਚਾਹੁੰਦਾ ਹਾਂ ਕਿ ਮੰਤਰੀ ਜੀ ਨੇ ਉੱਤਰ ਵਿਚ ਕਿਹਾ ਹੈ ਕਿ ਗੰਨਾ ਨਾ ਹੋਣ ਕਰਕੇ ਮਿੱਲ ਕਾਫੀ ਘਾਟੇ ਵਿਚ ਚਲੀ ਗਈ ਹੈ ਅਤੇ ਇਸ ਘਾਟੇ ਤੋਂ ਬਚਣ ਦਾ ਉਪਾਅ ਸਰਕਾਰ ਨੇ ਸੋਚਿਆ ਹੈ ਕਿ ਮਿੱਲ ਨੂੰ ਪ੍ਰਾਈਵੇਟ ਹੱਥਾਂ ਵਿਚ ਸੇਲ ਕਰ ਦਿੱਤਾ ਜਾਵੇ। ਇਨ੍ਹਾਂ ਨੇ ਮਿੱਲ ਨੂੰ ਸੇਲ ਕਰਨ ਵਾਸਤੇ ਅਖਬਾਰਾਂ ਵਿਚ ਐਡ ਦਿੱਤੀ ਅਤੇ ਕਈ ਪਾਰਟੀਆਂ ਨੇ ਟੈਂਡਰ ਦਿਤੇ। ਕੀ ਉਨ੍ਹਾਂ ਟੈਂਡਰਾਂ ਵਿਚ ਇਕ ਕਾਂਗਰਸੀ ਐਮ.ਪੀ. ਨੇ ਵੀ ਟੈਂਡਰ ਦਿੱਤਾ ਹੈ ਜਿਸ ਨੂੰ ਹਰਿਆਣਾ ਵਿਚ ਲਾਇਸੰਸ ਮਿਲਣ ਕਰਕੇ ਉਹ ਇਥੋਂ ਮਿੱਲ ਪੁੱਟ ਕੇ ਹਰਿਆਣਾ ਵਿਚ ਲਿਜਾਣਾ ਚਾਹੁੰਦਾ ਹੈ ?

**ਸ੍ਰੀ ਸਪੀਕਰ :** ਕੀ ਕਾਂਗਰਸੀ ਟੈਂਡਰ ਨਹੀਂ ਦੇ ਸਕਦੇ ? ਅਰਸ਼ੀ ਜੀ, ਪਾਰਟੀ-ਬਾਜ਼ੀ ਤੋਂ ਉਪਰ ਉਠ ਕੇ ਗੱਲ ਪੁਛੋ।

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਟੈਂਡਰ ਆਏ ਹਨ ਪਰ ਸਭ ਤੋਂ ਵੱਡਾ ਟੈਂਡਰ 11 ਲੱਖ ਰੁਪਏ ਦਾ ਆਇਆ ਹੈ। ਲੋਕ ਤਾਂ ਮੁਫਤ ਵਿਚ ਹੀ ਮਿੱਲ ਖਰੀਦਣਾ ਚਾਹੁੰਦੇ ਹਨ। ਅਸੀਂ ਇਸ ਕਰਕੇ ਹੁਣ ਸਾਰੇ ਟੈਂਡਰ ਰਿਜੈਕਟ ਕਰ ਦਿਤੇ ਹਨ ਅਤੇ ਦੋਬਾਰਾ ਟੈਂਡਰ ਲੈਣ ਲਈ ਐਡਵਰਟਾਈਜ਼ਮੈਂਟ ਕਰ ਦਿਆਂਗੇ।

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਹੈ ਕਿ ਜਿਵੇਂ ਮੰਤਰੀ ਜੀ ਨੇ ਦੱਸਿਆ ਹੈ ਕਿ ਟੈਂਡਰਾਂ ਵਿਚ 11 ਲੱਖ ਦੀ ਕੀਮਤ ਆਫਰ ਕੀਤੀ ਗਈ ਹੈ and that is the Maximum according the hon. Minister.
ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਨੇ ਕੋਈ ਮਿਨੀਮਮ ਪ੍ਰਾਈਸ ਫਿਕਸ ਕੀਤੀ ਹੈ ? ਜੇ ਕੀਤੀ ਹੈ, ਤਾਂ ਕੀ ਉਹ ਬੁੱਕ ਵੈਲਿਊ ਦੇ ਆਧਾਰ ਤੇ ਕੀਤੀ ਹੈ ਜਾਂ ਬਿਲਡਿੰਗ, ਮਸ਼ੀਨਰੀ, ਸਟਰੱਕਚਰ ਅਤੇ ਲੈਂਡ ਵਗੈਰਾ ਦੀ ਮਾਰਕੀਟ ਵੈਲਿਊ ਦੇ ਆਧਾਰ ਤੇ ਕੀਤੀ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਇਸ ਸਬੰਧੀ ਅੰਕੜੇ ਨਿਸ਼ਚਿਤ ਕੀਤੇ ਸੀ ਔਰ ਉਨ੍ਹਾਂ ਅੰਕੜਿਆਂ ਦੇ ਮੁਤਾਬਿਕ ਇਕ ਮਿੱਲ ਦੀ ਸੇਲ ਤੋਂ ਘਟੋ ਘੱਟ 10 ਕਰੋੜ ਰੁਪਿਆ ਮਿਲਣਾ ਚਾਹੀਦਾ ਹੈ ਲੇਕਿਨ ਇਤਨੇ ਪੈਸਿਆਂ ਦਾ ਕੋਈ ਟੈਂਡਰ ਆਇਆ ਨਹੀਂ ਜਿਸ ਕਰਕੇ ਇਹ ਟੈਂਡਰ ਕੈਂਸਲ ਕਰ ਦਿੱਤੇ ਗਏ।

**ਸ਼੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਪਿਛਲੇ ਸੈਸ਼ਨ ਵਿਚ ਇਸੇ ਸਦਨ ਵਿਚ ਹੀ ਮੰਤਰੀ ਜੀ ਨੇ ਵਿਸ਼ਵਾਸ ਦਿਵਾਇਆ ਸੀ ਕਿ ਕਿਸੇ ਵੀ ਮਿੱਲ ਨੂੰ ਪ੍ਰਾਈਵੇਟ ਨਹੀਂ ਕੀਤਾ ਜਾਵੇਗਾ ਲੇਕਿਨ ਅੱਜ ਇਸੇ ਚੀਜ਼ ਨੂੰ ਇਹ ਖੁਦ ਮੰਨ ਰਹੇ ਹਨ ਕਿ ਮਿੱਲਾਂ ਨੂੰ ਵੇਚਿਆ ਜਾ ਰਿਹਾ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਇਸ ਗੱਲ ਦਾ ਵਿਸ਼ਵਾਸ ਦਿਵਾਉਣਗੇ ਕਿ ਜਿਸ ਵੀ ਕਨਸਰਨ ਨੂੰ ਇਹ ਮਿੱਲਾਂ ਵੇਚੀਆਂ ਜਾਣਗੀਆਂ, ਉਹ ਉਥੇ ਗੰਨਾ ਪੀੜਨ ਦਾ ਹੀ ਕੰਮ ਕਰਨਗੇ ਜਾਂ ਉਸ ਜ਼ਮੀਨ ਦੇ ਪਲਾਟ ਬਣਾ ਕੇ ਵੇਚਣਗੇ ?

**मंत्री** : मैंने पिछले साल यह नहीं बोला था कि बेचेंगे मैंने कहा था कि अभी फैसला नहीं किया है। यह कोई बेचने वाली बात नहीं है। मेरी मैंबर साहिब से विनती है कि वह अपना दूसरा प्रश्न दुबारा पूछें।

**ਸ਼੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਮਿੱਲ ਵੇਚਣ ਤੋਂ ਬਾਅਦ ਉਥੇ ਗੰਨਾ ਹੀ ਪੀੜਿਆ ਜਾਵੇਗਾ ਅਤੇ ਉਸ ਮਿੱਲ ਦੀ ਜ਼ਮੀਨ ਨੂੰ ਵੇਚਿਆ ਨਹੀਂ ਜਾਵੇਗਾ ?

**Mr. Speaker** : Please resume your seat, you want to know as to whether the purchaser will run the mill or sell the plots

**मंत्री** : स्पीकर साहिब, हमने तो मिल को बेचने का फैसला किया है। उसको चलाएंगे या नहीं और कैसे चलाएंगे, यह देखना उनका काम है

---

ਭਿੱਖੀ ਡਿਸਟਰੀਬਿਊਟਰੀ ਦੀ ਉੱਦਤ ਅਤੇ ਮੂੱਸਾ ਸ਼ਾਖਾਵਾਂ ਦਾ ਨਵਰੂਪਣ

*2368. **ਸਰਦਾਰ ਸ਼ੇਰ ਸਿੰਘ ਗਾਗੋਵਾਲਾ** : ਕੀ ਸਹਿਕਾਰਤਾ ਅਤੇ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰ ਦੀ ਜ਼ਿਲ੍ਹਾ ਮਾਨਸਾ ਵਿਚ ਭਿੱਖੀ ਡਿਸਟਰੀਬਿਊਟਰੀ ਦੀ ਉੱਦਤ ਅਤੇ ਮੂੱਸਾ ਬ੍ਰਾਂਚਾਂ ਦਾ ਉਨ੍ਹਾਂ ਦੀ ਸਮਰਥਾ ਵਧਾਉਣ ਲਈ ਨਵਰੂਪਣ ਕਰਨ ਦੀ ਕੋਈ ਤਜਵੀਜ਼ ਹੈ, ਜੇਕਰ ਅਜਿਹਾ ਹੋਵੇ ਤਾਂ ਅਜਿਹਾ ਕਦੋਂ ਤਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਸੱਜਣ ਕੁਮਾਰ ਜਾਖੜ** : ਹਾਂ ਜੀ। ਇਨ੍ਹਾਂ ਕੰਮਾਂ ਲਈ ਕੋਈ ਨਿਸ਼ਚਿਤ ਟਾਈਮ ਲਿਮਟ ਨਹੀਂ ਦੱਸੀ ਜਾ ਸਕਦੀ ਹੈ। ਫੰਡਜ਼ ਮਿਲਣ ਤੇ ਇਹ ਕੰਮ ਤੁਰੰਤ ਸ਼ੁਰੂ ਕਰਵਾ ਦਿੱਤੇ ਜਾਣਗੇ।

**ਸਰਦਾਰ ਸ਼ੇਰ ਸਿੰਘ ਗਾਗੋਵਾਲਾ** : ਸਪੀਕਰ ਸਾਹਿਬ, ਜ਼ਿਲ੍ਹਾ ਮਾਨਸਾ ਨਹਿਰਾਂ ਦੀਆਂ ਟੇਲਾਂ ਦਾ ਜ਼ਿਲ੍ਹਾ ਹੈ। ਜਦੋਂ ਸਰਦਾਰ ਹਰਚਰਨ ਸਿੰਘ ਬਰਾੜ ਸਿੰਜਾਈ ਮੰਤਰੀ ਸਨ ਤਾਂ ਇਨ੍ਹਾਂ ਨਹਿਰਾਂ ਦੀਆਂ ਕੁਝ ਸ਼ਾਖਾਵਾਂ ਵਿਚ ਪਾਣੀ ਵਧਾਇਆ ਗਿਆ ਸੀ। ਅੱਜ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਹੋਵੇ ਅਤੇ ਪੈਸੇ ਦਾ ਤੋੜਾ ਹੋਵੇ, ਇਹ ਗੱਲ ਮੰਨਣੀ ਮੁਸ਼ਕਲ ਜਾਪਦੀ ਹੈ। ਪਾਣੀ ਬਿਨਾਂ ਸਰਦਾ ਨਹੀਂ ਕਿਉਂਕਿ ਗੁਰਬਾਣੀ ਵਿਚ ਵੀ ਆਉਂਦਾ ਹੈ:

"ਪਹਿਲਾਂ ਪਾਣੀ ਜੀਉ ਹੈ"।

ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਨਹਿਰਾਂ ਦੀ ਰੀਮਾਡਲਿੰਗ ਕਰਕੇ ਨਹਿਰਾਂ ਵਿਚ ਪਾਣੀ ਦੀ ਮਿਕਦਾਰ ਵਧਾਈ ਜਾਵੇ। ਕੀ ਮੰਤਰੀ ਜੀ ਇਸ ਬਾਰੇ ਵਿਸ਼ਵਾਸ ਦਿਵਾਉਣਗੇ ਅਤੇ ਇਸ ਵਾਸਤੇ ਕੋਈ ਸਮਾਂ ਨੀਯਤ ਕਰਨਗੇ ?

मंत्री : स्पीकर साहिब, मैं मैंबर साहिब को बताना चाहता हूं कि फंडज की कमी है या नहीं, इसका फैसला तो सी. एम. साहिब ने करना है मेरे हिसाब से फंडज तो है लेकिन योजना विभाग ने इस के लिए पैसा अलाट नहीं किया। जब पैसा अलाट हो जाएगा तो काम भी शुरू कर दिया जाएगा।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਸਪੀਕਰ ਸਾਹਿਬ, ਮੰਤਰੀ ਜੀ ਨੇ ਦਸਿਆ ਹੈ ਕਿ ਪੈਸਾ ਤਾਂ ਹੈ ਲੇਕਿਨ ਹਾਲੇ ਇਸ ਦੀ ਅਲਾਟਮੈਂਟ ਨਹੀਂ ਹੋਈ। ਮੈਨੂੰ ਪਤਾ ਹੈ ਕਿ ਇਹ ਅਲਾਟਮੈਂਟ ਕਿਉਂ ਨਹੀਂ ਹੋਈ। ਇਹ ਜਿਹੜਾ ਪੈਸਾ ਹੈ, ਇਸ ਦੀ ਅਲਾਟਮੈਂਟ 30 ਮਾਰਚ ਨੂੰ ਕੀਤੀ ਜਾਣੀ ਹੈ ਅਤੇ 30 ਮਾਰਚ ਤੇ 31 ਮਾਰਚ ਦੀ ਰਾਤ ਨੂੰ ਇਹ ਪੈਸਾ ਖਰਚਿਆ ਜਾਣਾ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਪੈਸਾ 30 ਤੇ 31 ਮਾਰਚ ਦੀ ਰਾਤ ਨੂੰ ਖਰਚਿਆ ਜਾਣਾ ਹੈ, ਇਹ ਕੇਵਲ ਕਾਗਜ਼ਾਂ ਵਿਚ ਹੀ ਖਰਚਿਆ ਜਾਣਾ ਹੈ ਜਾਂ ਸਪੈਸੇਫਿਕ ਪਰਪਜ਼ ਵਾਸਤੇ ਠੀਕ ਢੰਗ ਨਾਲ ਖਰਚਿਆ ਜਾਣਾ ਹੈ ?

Mr. Speaker : You are creating fun. It is not a question. Be serious. Next Question.

---

ਨਿਸ਼ਾਨਵਾਲਾ ਪ੍ਰਸ਼ਨ ਨੰ: 2387

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

ਜ਼ਿਲ੍ਹਾ ਅੰਮ੍ਰਿਤਸਰ ਵਿਚ ਸੀਨੀਅਰ ਸੈਕੰਡਰੀ ਸਕੂਲਾਂ ਦੀ ਗਿਣਤੀ

*2392. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਕੀ ਸਿੱਖਿਆ ਅਤੇ ਭਾਸ਼ਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਜ਼ਿਲ੍ਹਾ ਅੰਮ੍ਰਿਤਸਰ ਵਿੱਚ ਇਸ ਸਮੇਂ ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਦੀ ਕੁੱਲ ਗਿਣਤੀ ਕਿੰਨੀ ਹੈ।

(ਅ) ਅਜਿਹੇ ਸਕੂਲਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਵਿਚ ਵਿਗਿਆਨ, ਕਾਮਰਸ ਅਤੇ ਗਣਿਤ ਆਦਿ ਵਿਸ਼ੇ ਪੜ੍ਹਾਉਣ ਦਾ ਪ੍ਰਬੰਧ ਹੈ ;

(ੲ) ਉਪਰੋਕਤ ਭਾਗ (ੳ) ਵਿਚ ਵਰਣਿਤ ਸਕੂਲਾਂ ਵਿਚ ਵਿਗਿਆਨ, ਕਾਮਰਸ ਅਤੇ ਗਣਿਤ ਦੇ ਅਧਿਆਪਕਾਂ ਦੀਆਂ ਖਾਲੀ ਪਈਆਂ ਆਸਾਮੀਆਂ ਦੀ ਗਿਣਤੀ ਕਿੰਨੀ ਕਿੰਨੀ ਹੈ ਅਤੇ ਅਜਿਹੇ ਸਕੂਲਾਂ ਦੇ ਨਾਂ ਕੀ ਕੀ ਹਨ ਅਤੇ ਇਹ ਆਸਾਮੀਆਂ ਕਦੋਂ ਤੋਂ ਖਾਲੀ ਪਈਆਂ ਹਨ?

**ਸਰਦਾਰ ਲਖਮੀਰ ਸਿੰਘ ਰੰਧਾਵਾ :** (ੳ) ਅੰਮ੍ਰਿਤਸਰ ਜ਼ਿਲ੍ਹੇ ਵਿਚ 61 ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਹਨ।

(ਅ) ਸਾਇੰਸ ਟੀਚਿੰਗ : 44 ਸਕੂਲ
ਕਾਮਰਸ ਟੀਚਿੰਗ : 34 ਸਕੂਲ
ਹਿਸਾਬ ਟੀਚਿੰਗ : 61 ਸਕੂਲ

(ੲ) ਇਸ ਜ਼ਿਲ੍ਹੇ ਦੇ ਸੀਨੀਅਰ ਸੈਕੰਡਰੀ ਸਕੂਲਾਂ ਵਿਚ ਇਸ ਸਮੇਂ ਗਣਿਤ, ਸਾਇੰਸ ਅਤੇ ਕਾਮਰਸ ਲੈਕਚਰਾਰਾਂ ਦੀਆਂ 24 ਆਸਾਮੀਆਂ ਖਾਲੀ ਹਨ। ਖਾਲੀ ਆਸਾਮੀਆਂ ਦਾ ਵੇਰਵਾ ਸਕੂਲਾਂ ਦੇ ਨਾਵਾਂ ਸਮੇਤ ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ।

ਵੇਰਵਾ

| ਲੜੀ ਨੰ: | ਸਕੂਲ ਦਾ ਨਾਂ | ਖਾਲੀ ਆਸਾਮੀਆਂ | ਜਿਸ ਮਿਤੀ ਤੋਂ ਖਾਲੀ ਹਨ |
|---|---|---|---|
| 1 | 2 | 3 | 4 |
| | ਹਿਸਾਬ ਸਾਇੰਸ | ਨਿਲ | ਨਿਲ |
| 1. | ਤੁੜ | 1 | 15-9-87 |
| 2. | ਕਿਰਤੋਵਾਲ | 1 | 7-6-93 |
| 3. | ਅਜਨਾਲਾ (ਲੜਕੇ) | 1 | 14-7-92 |
| 4. | ਭੰਗਾਲੀ | 1 | 1-1-91 |
| 5. | ਮਹਿਤਾ ਨੰਗਲ | 1 | 10-10-86 |
| 6. | ਜਬੋਵਾਲ | 1 | 1-8-92 |
| | ਕੁੱਲ | 6 | |
| | ਕਾਮਰਸ ਗਰੁੱਪ | | |
| 1. | ਅਜਨਾਲਾ (ਲੜਕੇ) | 1 | 7-6-91 |
| 2. | ਵਛੋਆ | 1 | 7-6-91 |
| 3. | ਅਟਾਰੀ | 2 | 7-6-91 |
| 4. | ਭੰਗਾਲੀ | 2 | 7-6-91 |
| 5. | ਬਲਕਲਾਂ | 1 | 1-10-92 |
| 6. | ਜੰਡਿਆਲਾ ਗੁਰੂ (ਲੜਕੇ) | 1 | 7-6-91 |
| 7. | ਭਕਨਾ ਕਲਾਂ | 2 | 1-10-92 |

[ਸਿੱਖਿਆ ਅਤੇ ਭਾਸ਼ਾ ਮੰਤਰੀ]

| 1 | 2 | 3 | 4 |
|---|---|---|---|
| | ਕਾਮਰਸ ਗਰੁੱਪ-- | | |
| 8. | ਜੱਬੋਵਾਲ | 2 | 16-8-92 |
| 9. | ਕਿਰੜੋਵਾਲ | 2 | 7-6-91 |
| 10. | ਘਰਿਆਲਾ | 2 | 1-10-92 |
| 11. | ਸ਼ਾਹਬਾਜ਼ਪੁਰ | 1 | 1-10-89 |
| 12. | ਗਗੋਬੂਆ | 1 | 1-10-92 |
| | ਕੁੱਲ | 18 | |
| | ਹਿਸਾਬ | ਨਿਲ | |
| | ਸਾਇੰਸ | 6 | |
| | ਕਾਮਰਸ | 18 | |
| | ਕੁੱਲ | 24 | |

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਸਿੱਖਿਆ ਮੰਤਰੀ ਜੀ ਨੇ ਇਹ ਦੱਸਿਆ ਹੈ ਕਿ ਸਾਇੰਸ ਕਾਮਰਸ ਵਿਸ਼ਿਆਂ ਨਾਲ ਸਬੰਧਤ 24 ਆਸਾਮੀਆਂ ਅਧਿਆਪਕਾਂ ਦੀਆਂ ਖਾਲੀ ਪਈਆਂ ਹਨ ਅਤੇ ਸਾਇੰਸ ਦਾ ਜੋ ਸਭ ਤੋਂ ਪੁਰਾਣਾ ਖਾਲੀ ਸਥਾਨ ਦੱਸਿਆ ਹੈ ਉਹ 1985 ਤੋਂ ਖਾਲੀ ਪਿਆ ਹੈ ਯਾਨੀ ਕਿ ਅੱਜ ਪੂਰੇ 10 ਸਾਲ ਹੋ ਗਏ ਹਨ ਮਹਿਤਾ ਨੰਗਲ ਦੇ ਸਕੂਲ ਵਿੱਚ ਇਹ ਪੋਸਟ ਖਾਲੀ ਪਈ ਹੈ। ਸਾਇੰਸ ਦੇ ਟੀਚਰਾਂ ਦੀ ਸਕੂਲਾਂ ਦੇ ਵਿੱਚ ਬਹੁਤ ਲੋੜ ਹੁੰਦੀ ਹੈ, ਸਪੀਕਰ ਸਾਹਿਬ, ਮੇਰਾ ਸਿੱਖਿਆ ਮੰਤਰੀ ਜੀ ਨੂੰ ਪ੍ਰਸ਼ਨ ਹੈ ਕਿ ਜਿਨ੍ਹਾਂ ਸਕੂਲਾਂ ਦੇ ਵਿੱਚ 1987 ਤੋਂ ਜਾਂ 1991 ਤੋਂ ਸਾਇੰਸ ਦਾ ਲੈਕਚਰਾਰ ਨਹੀਂ ਹੈ ਕੀ ਉਨ੍ਹਾਂ ਸਕੂਲਾਂ ਦੇ ਵਿੱਚ ਸਾਇੰਸ ਦੇ ਵਿਦਿਆਰਥੀ ਦਾਖਲ ਹੁੰਦੇ ਰਹੇ ਹਨ ਜਾਂ ਨਹੀਂ ? ਜੇਕਰ ਹੁੰਦੇ ਰਹੇ ਹਨ ਤਾਂ ਕਿੰਨੇ ਦਾਖਲ ਹੋਏ ਹਨ ? ਕ੍ਰਿਪਾ ਕਰਕੇ ਇਹ ਦੱਸ ਦੇਣ।

**ਮੰਤਰੀ** : ਸਪੀਕਰ ਸਾਹਿਬ, ਵਿਦਿਆਰਥੀ ਦਾਖਲ ਹੁੰਦੇ ਰਹੇ ਹਨ ਲੇਕਿਨ ਜਿੱਥੋਂ ਤੱਕ ਪਦਵੀਆਂ ਖਾਲੀ ਰਹਿਣ ਦਾ ਸਵਾਲ ਹੈ ਇਸ ਬਾਰੇ ਬੇਨਤੀ ਹੈ ਕਿ ਜਿੱਥੇ ਪਦਵੀਆਂ ਖਾਲੀ ਹੋਣ ਉਥੇ ਸਕੂਲ ਦੇ ਵਿੱਚ ਅੰਦਰੂਨੀ ਪ੍ਰਬੰਧ ਕਰਨ ਲਈ ਮੁਖੀ ਨੂੰ ਅਧਿਕਾਰ ਦਿੱਤੇ ਹੋਏ ਹਨ। ਪਹਿਲਾਂ ਤਾਂ ਸਕੂਲ ਦਾ ਮੁਖੀ ਜੋ ਕਿ ਪੋਸਟ-ਗਰੇਜੂਏਟ ਹੈ ਉਸ ਸਕੂਲ ਵਿੱਚ ਮਾਸਟਰ ਕਾਡਰ ਵਿੱਚੋਂ ਉਨ੍ਹਾਂ ਤੋਂ ਕੰਮ ਲੈਂਦੇ ਹਨ ਫਿਰ ਜੇ ਲੋੜ ਪਵੇ ਤਾਂ ਨੇੜੇ ਦੇ ਸਕੂਲਾਂ ਵਿਚੋਂ ਸਰਪਲੱਸ ਟੀਚਰ ਨੂੰ ਲਗਾ

ਦਿੱਤਾ ਜਾਂਦਾ ਹੈ ਅਤੇ ਜੇ ਇਸ ਤੋਂ ਅੱਗੇ ਲੋੜ ਹੋਵੇ ਤਾਂ ਕੁਝ ਸਮੇਂ ਲਈ ਵਿਸ਼ਾ ਪੜ੍ਹਾਉਣ ਦੀ ਡਿਊਟੀ ਵੀ ਲਗਾ ਦਿੱਤੀ ਜਾਂਦੀ ਹੈ ਅਤੇ ਕਈ ਸਕੂਲਾਂ ਦੇ ਵਿੱਚ ਪੇਰੇਂਟਸ ਟੀਚਰ ਐਸੋਸੀਏਸ਼ਨ ਵੀ ਇਸ ਦਾ ਪ੍ਰਬੰਧ ਕਰਦੀਆਂ ਹਨ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਇਹ ਜੋ ਅੰਦਰੂਨੀ ਅਰੇਂਜਮੈਂਟ ਦੀ ਗੱਲ ਕੀਤੀ ਹੈ ਜਿਸ ਸਮੇਂ ਇਕ ਸਕੂਲ ਦਾ ਟੀਚਰ ਦੂਸਰੇ ਸਕੂਲ ਦੇ ਵਿੱਚ ਮੰਗਵਾ ਲਿਆ ਜਾਂਦਾ ਹੈ ਤਾਂ ਪਹਿਲੇ ਸਕੂਲ ਦਾ ਕੀ ਬਣਦਾ ਹੋਵੇਗਾ? ਇਹ ਬੜੇ ਅਫਸੋਸ ਦੀ ਗੱਲ ਹੈ। ਸਕੂਲ ਦਾ ਟੀਚਰ ਕੋਈ ਦਫਤਰ ਦਾ ਬਾਬੂ ਤਾਂ ਹੈ ਨਹੀਂ ਕਿ ਜੇਕਰ ਇਕ ਬਾਬੂ ਨਹੀਂ ਹੈ ਦੂਸਰੇ ਨੇ ਉਸਦਾ ਕੰਮ ਕਰ ਲਿਆ। ਹੈਡਮਾਸਟਰ (Jack of all trades) ਜੈਕ ਆਫ ਆਲ ਟਰੇਡਜ਼ ਤਾਂ ਨਹੀਂ ਹੁੰਦਾ। ਸਿੱਖਿਆ ਮੰਤਰੀ ਜੀ ਕ੍ਰਿਪਾ ਕਰਕੇ ਇਹ ਦੱਸਣ ਕਿ ਇਨ੍ਹਾਂ ਸਕੂਲਾਂ ਤੋਂ ਇਲਾਵਾ ਹੋਰ ਵੀ ਕਈ ਸਕੂਲ ਹਨ ਜਿੱਥੇ ਕਿ ਟੀਚਰਜ਼ ਨਹੀਂ ਹਨ, ਸਾਇੰਸ ਦੇ। ਇਨ੍ਹਾਂ ਨੂੰ ਕਦੋਂ ਤੱਕ ਭਰਨ ਲਈ ਇਹ ਅਸ਼ੋਰੈਂਸ ਦਿੰਦੇ ਹਨ ?

**ਮੰਤਰੀ** : ਸਪੀਕਰ ਸਾਹਿਬ, ਜੋ ਰਿਪੋਰਟ ਆਈ ਹੈ ਉਹ ਮੈਂ ਮਾਨਯੋਗ ਮੈਂਬਰ ਸਾਹਿਬਾ ਦੇ ਅੱਗੇ ਪੇਸ਼ ਕਰ ਦਿੱਤੀ ਹੈ। ਜੋ ਇਨ੍ਹਾਂ ਨੇ ਹੁਣ ਐਸ਼ੋਰੈਂਸ ਮੰਗੀ ਹੈ ਉਸ ਲਈ ਆਪ ਨੂੰ ਪਤਾ ਹੈ ਕਿ ਸੰਨ 1992 ਤੋਂ ਜਿਹੜੀਆਂ ਪੋਸਟਾਂ ਖਾਲੀ ਪਈਆਂ ਹਨ ਉਨ੍ਹਾਂ ਨੂੰ ਭਰਨ ਲਈ ਸਰਕਾਰ ਸਿਰਤੋੜ ਕੋਸ਼ਿਸ਼ ਕਰ ਰਹੀ ਹੈ। ਜੋ ਇਨ੍ਹਾਂ ਨੇ ਕਿਹਾ ਹੈ ਕਿ ਪੋਸਟ 1987 ਤੋਂ ਖਾਲੀ ਪਈ ਹੈ, ਪੋਸਟ ਚਾਹੇ 1985 ਤੋਂ, ਚਾਹੇ 1992 ਤੋਂ ਖਾਲੀ ਹੋਏਗੀ ਪਰ ਉਸ ਵੇਲੇ ਕਿਸੇ ਨੇ ਇਸ ਵੱਲ ਧਿਆਨ ਨਹੀਂ ਦਿੱਤਾ ਪਰ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਆਉਣ ਦੇ ਨਾਲ ਹੀ ਜੋ ਪਦਵੀਆਂ ਖਾਲੀ ਪਈਆਂ ਹਨ ਉਨ੍ਹਾਂ ਨੂੰ ਭਰਨ ਲਈ ਪੂਰਾ ਜ਼ੋਰ ਲਗਾਇਆ ਜਾ ਰਿਹਾ ਹੈ। ਹੁਣ ਵੀ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਸ ਪਹਿਲੀ ਤਰੀਕ ਤੋਂ ਪਹਿਲਾਂ ਅਸੀਂ ਸਾਇੰਸ ਸਬਜੈਕਟਸ ਲਈ ਲੈਕਚਰਾਰਾਂ ਦੀ ਇੰਟਰਵਿਊ ਸ਼ੁਰੂ ਕਰ ਦਿੱਤੀ ਹੈ ਔਰ ਇੰਟਰਵਿਊ ਖਤਮ ਹੁੰਦਿਆਂ ਹੀ, ਨਾਲ ਦੀ ਨਾਲ ਹੀ ਨਤੀਜੇ ਕੱਢ ਕੇ ਪੋਸਟਿੰਗ ਕਰ ਦਿੱਤੀ ਜਾਵੇਗੀ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਇਹ ਹੈ ਕਿ ਇਹ ਬੜੀ ਚੰਗੀ ਗੱਲ ਹੈ ਕਿ ਮੰਤਰੀ ਜੀ ਨੇ ਕਿਹਾ ਹੈ ਕਿ ਪਹਿਲੀ ਤਰੀਕ ਤੋਂ ਇੰਟਰਵਿਊ ਸ਼ੁਰੂ ਕਰ ਦਿੱਤੀ ਹੈ। ਮੈਂ ਤੁਹਾਡੇ ਰਾਹੀਂ ਇਹ ਜਾਨਣਾ ਚਾਹੁੰਦਾ ਹਾਂ ਕਿ ਇੰਟਰਵਿਊ ਐਡਹਾਕ ਬੇਸਿਜ਼ ਤੇ ਰੱਖਣ ਦੀ ਪ੍ਰਕਿਰਿਆ ਹੋਵੇਗੀ ਜਾਂ ਰੈਗੂਲਰ ਬੇਸਿਜ਼ ਤੇ ? ਦੂਸਰਾ, ਹਾਈਕੋਰਟ ਦੀ ਜੱਜਮੈਂਟ ਆਉਣ ਦੇ ਨਾਲ ਜਿਹੜੀਆਂ ਪਹਿਲਾਂ ਐਪੁਆਇੰਟਮੈਂਟਸ ਰੱਦ ਹੋਈਆਂ ਹਨ ਕੀ ਇਸ ਗੱਲ ਦਾ ਵੀ ਧਿਆਨ ਰੱਖਿਆ ਜਾਵੇਗਾ ? ਔਰ ਜਿਹੜੇ ਟੀਚਰਜ਼ ਹੁਣ ਲੱਗਣਗੇ ਕੀ ਉਹ ਹਾਈਕੋਰਟ ਦੇ ਹੁਕਮਾਂ ਦੀ ਪਾਲਣਾ ਕਰਦੇ ਹੋਏ ਉਨ੍ਹਾਂ ਦੀ ਨਿਯੁਕਤੀ ਕੀਤੀ ਜਾਵੇਗੀ ?

**ਮੰਤਰੀ**: ਸਪੀਕਰ ਸਾਹਿਬ, ਹਾਈ ਕੋਰਟ ਦੇ ਹੁਕਮਾਂ ਦੀ ਪੂਰੀ ਪਾਲਣਾ ਕੀਤੀ ਗਈ ਹੈ। ਹਾਈ ਕੋਰਟ ਦੇ ਹੁਕਮਾਂ ਅਨੁਸਾਰ ਜੋ ਪਦਵੀਆਂ ਐਡਵਰਟਾਈਜ਼ ਕੀਤੀਆਂ ਗਈਆਂ ਸੀ, ਉਹ

[ ਸਿੱਖਿਆ ਅਤੇ ਭਾਸ਼ਾ ਮੰਤਰੀ ]

ਰੈਗੂਲਰ ਕਰ ਦਿੱਤੀਆਂ ਗਈਆਂ ਹਨ ਅਤੇ ਉਥੇ ਟੀਚਰ ਪੱਕੇ ਤੌਰ ਤੇ ਲਗਾ ਦਿੱਤੇ ਗਏ ਹਨ। ਜਿਹੜਾ ਹਾਈ ਕੋਰਟ ਨੇ ਕਿਹਾ ਹੈ ਕਿ ਇਸ ਤੋਂ ਵੱਧ ਬਾਰੇ ਸਰਕਾਰ ਕੋਈ ਨਵਾਂ ਫੈਸਲਾ ਲਵੇ ਉਸ ਅਨੁਸਾਰ ਫੈਸਲਾ ਕਰਕੇ, ਬੱਚਿਆਂ ਦੀ ਪੜ੍ਹਾਈ ਨੂੰ ਮੁੱਖ ਰੱਖ ਕੇ, ਪਬਲਿਕ ਇੰਟਰਸਟ ਵਿੱਚ 89 ਦਿਨਾਂ ਦੇ ਆਧਾਰ ਤੇ ਭਰ ਦਿੱਤੀਆਂ ਗਈਆਂ ਹਨ ਔਰ ਦੁਬਾਰਾ ਰੈਗੂਲਰ ਕਰਨ ਵਾਸਤੇ ਇੰਟਰਵਿਊ ਸ਼ੁਰੂ ਕਰ ਦਿੱਤੀ ਹੈ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ:** : ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਜਿਹੜੀਆਂ ਪੋਸਟਾਂ ਖਾਲੀ ਹਨ, ਉਥੇ ਬੱਚੇ ਤਾਂ ਸਾਇੰਸ, ਕਾਮਰਸ ਅਤੇ ਮੈਥੇਮੈਟਿਕਸ ਦੇ ਐਡਮਿਸ਼ਨ ਲੈਂਦੇ ਹਨ। ਲੇਕਿਨ ਉਨ੍ਹਾਂ ਨੂੰ ਪੜ੍ਹਾਉਣ ਲਈ ਇਹ ਮੁਖੀ ਡਿਊਟੀ ਲਗਾਉਂਦੇ ਹਨ ਕਿ ਉਹ ਦੂਸਰੇ ਸਕੂਲਾਂ ਤੋਂ ਪੋਸਟ ਗਰੈਜੂਏਟ ਟੀਚਰਾਂ ਤੋਂ ਕੰਮ ਲੈਂਦੇ ਹਨ । ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਅਖ਼ਬਾਰਾਂ ਵਿੱਚ ਬਾਰ ਬਾਰ ਬਿਆਨ ਆ ਰਹੇ ਹਨ ਕਿ ਅਸੀਂ ਵਿਦਿਆ ਦਾ ਮਿਆਰ ਉਚਾ ਚੁੱਕਣਾ ਹੈ ਅਤੇ ਇਸ ਵਾਸਤੇ ਪਾਸ ਮਾਰਕਸ ਜਿਹੜੇ ਮੀਨੀਮਮ ਹਨ ਉਹ 50 ਪ੍ਰਤੀਸ਼ਤ ਕਰ ਰਹੇ ਹਾਂ। ਕੀ ਮੰਤਰੀ ਜੀ ਇਹ ਦੱਸਣਗੇ ਕਿ ਜਿਹੜੇ ਮਾਸਟਰ ਪੰਜਾਬੀ ਦੇ ਪੋਸਟ ਗਰੈਜੂਏਟ ਹਨ, ਕੀ ਉਹ ਸਾਇੰਸ ਪੜ੍ਹਾ ਸਕਦੇ ਹਨ ? ਮੈਥ ਪੜ੍ਹਾ ਸਕਦੇ ਹਨ ? ਜੇਕਰ ਅਜਿਹਾ ਨਹੀਂ ਤਾਂ ਕੀ ਮੰਤਰੀ ਜੀ ਇਹ ਅਸ਼ੋਰੈਂਸ ਦੇਣਗੇ ਕਿ ਜਿਹੜੀ ਮੀਨੀਮਮ ਪਾਸ ਮਾਰਕਸ ਵਾਲੀ ਪਾਲਿਸੀ ਵਧਾ ਕੇ ਬਣਾਈ ਜਾ ਰਹੀ ਹੈ, ਉਸ ਨੂੰ ਲਾਗੂ ਕਰਨ ਤੋਂ ਪਹਿਲਾਂ ਸਕੂਲਾਂ ਵਿੱਚ ਟੀਚਰਾਂ ਦਾ ਸਟਾਫ ਪੂਰਾ ਕੀਤਾ ਜਾਵੇ ਅਤੇ ਮਾਸਟਰਾਂ ਦੀਆਂ ਜਿਥੇ ਪੋਸਟਾਂ ਵੇਕੈਂਟ ਹਨ ਉਥੇ ਬੱਚਿਆਂ ਨੂੰ ਪਾਸ ਮਾਰਕਸ ਵਿੱਚ ਕੋਈ ਰਿਆਇਤ ਦੇਣ ਦਾ ਫੈਸਲਾ ਕਰਾਉਣਗੇ?

**ਸ਼੍ਰੀ ਸਪੀਕਰ:** ਤੁਸੀਂ ਤਾਂ ਸਵਾਲ ਬੜਾ ਕੰਪਲੀਕੇਟਿਡ ਕਰ ਦਿੱਤਾ ਹੈ। ਕੋਈ ਡਾਇਰੈਕਟ ਸਵਾਲ ਪੁੱਛਣਾ ਚਾਹੀਦਾ ਹੈ।

**ਮੰਤਰੀ:** ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਆਪਣੇ ਭਾਸ਼ਣ ਵਿੱਚ ਕਈ ਸਵਾਲ ਕਰ ਦਿੱਤੇ ਹਨ। ਅਸਲ ਸਵਾਲ ਤਾਂ ਉਹ ਹੁੰਦਾ ਹੈ ਕਹਿੰਦੇ ਹਨ ਕਿ ਸਵਾਲ ਦੇ 6 ਟਰੈਂਡ ਹੁੰਦੇ ਹਨ, ਵੱਟ, ਵਾਈ, ਵੈਨ, ਹੂ, ਵਿਚ ਅਤੇ ਵੇਅਰ। ਇਨ੍ਹਾਂ ਵਿਚੋਂ ਇਕ ਟਰੈਂਡ ਨੂੰ ਯੂਜ਼ ਕਰਨਾ ਚਾਹੀਦਾ ਹੈ। ਇਨ੍ਹਾਂ ਨੇ ਪਤਾ ਨਹੀਂ ਕਿੰਨੇ ਯੂਜ਼ ਕਰ ਲਏ ਹਨ ਲੇਕਿਨ ਫਿਰ ਵੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਮੁੱਖੀ ਕਿਸੇ ਦੂਸਰੇ ਟੀਚਰ ਦੀ ਕਲਾਸ ਵਿੱਚ ਪੜ੍ਹਾਉਣ ਦੀ ਡਿਊਟੀ ਲਗਾਉਂਦੇ ਹਨ, ਉਹ ਉਸ ਦਾ ਸਬਜੈਕਟ ਦੇਖ ਕੇ ਹੀ ਲਗਾਉਂਦੇ ਹਨ । ਉਥੇ ਸਾਇੰਸ ਦੇ ਮਾਸਟਰ ਵੀ ਹੁੰਦੇ ਹਨ, ਮੈਥ ਦੇ ਮਾਸਟਰ ਵੀ ਹੁੰਦੇ ਹਨ। ਉਸ ਦੇ ਮੁਤਾਬਿਕ ਹੀ ਡਿਊਟੀ ਲਗਾਈ ਜਾਂਦੀ ਹੈ। ਦੂਸਰੀ ਗੱਲ ਜਿਹੜੀ ਇਨ੍ਹਾਂ ਨੇ ਪੁੱਛੀ ਹੈ ਕਿ ਪਾਸ ਪ੍ਰਤੀਸ਼ਤ ਵਧਾਉਣ ਬਾਰੇ, ਇਹ ਅਜੇ ਪੁਰਾਣੀ ਹੀ ਚਲ ਰਹੀ ਹੈ। ਨਵੀਂ ਨੂੰ ਲਾਗੂ ਨਹੀਂ ਕੀਤਾ ਗਿਆ। ਵਿਚਾਰ ਚਲ ਰਿਹਾ

ਹੈ ਪਰ ਲਾਗੂ ਕਰਨ ਤੋਂ ਇਕ ਸਾਲ ਪਹਿਲਾਂ ਸਾਰਿਆਂ ਨੂੰ ਸੂਚਿਤ ਕੀਤਾ ਜਾਵੇਗਾ। ਵਿਦਿਆ ਦਾ ਮਿਆਰ ਉਚਾ ਚੁੱਕਣ ਲਈ ਸਰਕਾਰ ਪੂਰੇ ਯਤਨ ਕਰ ਰਹੀ ਹੈ। ਕਿਉਂਕਿ ਅੱਤਵਾਦ ਦੇ ਸਮੇਂ ਪੜ੍ਹਾਈ ਦਾ ਮਿਆਰ ਬੜਾ ਗਿਰ ਗਿਆ ਸੀ। ਹੁਣ ਇਸ ਵਿੱਚ ਕਾਫੀ ਇਮਪਰੂਵਮੈਂਟ ਆਈ ਹੈ।

———

**ਰਈਆ ਅਤੇ ਤਰਸਿੱਕਾ ਬਲਾਕਾਂ ਵਿੱਚ ਅਨੁਸੂਚਿਤ ਜਾਤੀਆਂ ਦੀਆਂ ਧਰਮਸ਼ਾਲਾਵਾਂ ਦੀ ਮੁਰੰਮਤ**

*2380. **ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ** : ਕੀ ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਅਤੇ ਬਾਲ ਵਿਕਾਸ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਅੰਮ੍ਰਿਤਸਰ ਦੇ ਰਈਆ ਅਤੇ ਤਰਸਿੱਕਾ ਬਲਾਕਾਂ ਵਿੱਚ ਸਾਲ 1993-94 ਅਤੇ 1994-95 ਦੌਰਾਨ ਅਨੁਸੂਚਿਤ ਜਾਤੀਆਂ ਦੀਆਂ ਧਰਮਸ਼ਾਲਾਵਾਂ ਦੀ ਮੁਰੰਮਤ ਤੇ ਕੁੱਲ ਕਿਤਨੀ ਰਕਮ ਖਰਚ ਕੀਤੀ ਗਈ ?

**Chaudhary Jagjit Singh** : During the year 1993-94 and 1994-95 in Rayya and Tarsikka block of District Amritsar no expenditure was made on carrying out repairs of Scheduled Caste Dharamshalas.

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ 2 ਸਾਲਾਂ ਵਿੱਚ ਇਨ੍ਹਾਂ ਦੇ ਮਹਿਕਮੇ ਨੇ ਸਾਰੇ ਪੰਜਾਬ ਵਿੱਚ ਕੋਈ ਵੀ ਫੰਡ ਧਰਮਸ਼ਾਲਾਵਾਂ ਵਾਸਤੇ ਨਹੀਂ ਰੱਖਿਆ, ਕਿਉਂ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸ਼ਡਿਊਲਡ ਕਾਸਟਸ ਵਾਸਤੇ ਧਰਮਸ਼ਾਲਾ ਵਾਲੀ ਸਕੀਮ ਹੈ, ਇਹ ਡਿਸਟ੍ਰਿਕਟ ਪਲਾਨਿੰਗ ਬੋਰਡ ਪਾਸ ਹੈ । ਮਾਨਯੋਗ ਮੈਂਬਰ ਸਾਹਿਬ, ਡਿਸਟ੍ਰਿਕਟ ਪਲਾਨਿੰਗ ਬੋਰਡ ਦੇ ਮੈਂਬਰ ਰਹੇ ਹਨ। ਅੰਮ੍ਰਿਤਸਰ ਜ਼ਿਲ੍ਹੇ ਵਿੱਚ ਧਰਮਸ਼ਾਲਾਵਾਂ ਦੀ ਰਿਪੇਅਰ ਵਾਸਤੇ 3 ਲੱਖ 50 ਹਜ਼ਾਰ ਰੁਪਏ ਰੱਖੇ ਸੀ ਔਰ 3 ਲੱਖ ਰੁਪਿਆ ਨਵੀਆਂ ਧਰਮਸ਼ਾਲਾਵਾਂ ਬਣਾਉਣ ਵਾਸਤੇ ਰੱਖਿਆ ਸੀ। ਮਾਨਯੋਗ ਮੈਂਬਰ ਸਾਹਿਬ, ਅੰਮ੍ਰਿਤਸਰ ਵਿੱਚ ਪਲਾਨਿੰਗ ਬੋਰਡ ਦੇ ਮੈਂਬਰ ਹੁੰਦੇ ਹੋਏ ਕੋਈ ਪੈਸਾ ਨਹੀਂ ਲੈ ਸਕੇ ਲੇਕਿਨ ਮੈਂ, ਸਪੀਕਰ ਸਾਹਿਬ, ਤੁਹਾਡੀ ਮਾਰਫਤ ਮੈਂਬਰ ਸਾਹਿਬ ਨੂੰ ਯਕੀਨ ਦਿਲਾਂਦਾ ਹਾਂ ਕਿ ਪੰਜਾਬ ਸਰਕਾਰ ਨੇ, ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਇਸ ਸਾਲ 2 ਕਰੋੜ ਰੁਪਿਆ ਨਵੀਆਂ ਧਰਮਸ਼ਾਲਾਵਾਂ ਬਣਾਉਣ ਵਾਸਤੇ ਰੱਖਿਆ ਹੈ ਅਤੇ ਇਸ ਸਾਲ 31 ਮਾਰਚ ਤੋਂ ਪਹਿਲਾਂ ਇਨ੍ਹਾਂ ਦਾ ਘਰ ਪੂਰਾ ਕਰ ਦਿੱਤਾ ਜਾਵੇਗਾ।

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ** : ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਵਜ਼ੀਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਸਟੇਟ ਗੌਰਮਿੰਟ ਦੇ ਜਿਹੜੇ ਤਿੰਨ ਸਾਲ ਬੀਤੇ ਹਨ, ਉਸ ਦਾ ਭਾਸ਼ਣ ਦੇ ਰਹੇ ਹਨ। ਇਹ ਮੇਰੇ ਸਵਾਲ ਦਾ ਜਵਾਬ ਦੇਣ। ਮੈਂ ਬਹੁਤ ਵਾਰੀ ਮੰਗ ਕਰ ਚੁੱਕਾ ਹਾਂ ਕਿ ਅੰਮ੍ਰਿਤਸਰ ਦੇ ਰਈਆ ਅਤੇ ਤਰਸਿੱਕਾ ਬਲਾਕਾਂ ਨੂੰ ਪੈਸੇ ਕਿਉਂ ਨਹੀਂ ਦਿੱਤੇ? ਕੀ

ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ ]
ਮੰਤਰੀ ਜੀ ਇਸ ਦੀ ਇਨਕੁਆਇਰੀ ਕਰਵਾਉਣਗੇ ਕਿਉਂਕਿ ਮੇਰੇ ਮੰਗਣ ਦੇ ਬਾਵਜੂਦ ਵੀ ਪੈਸੇ ਨਹੀਂ ਦਿੱਤੇ ਗਏ?

**ਸ਼੍ਰੀ ਸਪੀਕਰ :** ਮੰਤਰੀ ਜੀ ਨੇ ਬੜਾ ਵੱਡਾ ਵਿਸ਼ਵਾਸ ਦਿਵਾਇਆ ਹੈ ਕਿ 31 ਮਾਰਚ ਤੱਕ ਪੈਸੇ ਦੇ ਦਿੱਤੇ ਜਾਣਗੇ।

ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ: ਹੁਣ ਤਾਂ ਪਲਾਨਿੰਗ ਬੋਰਡ ਦੀ ਮੀਟਿੰਗ ਵੀ ਨਹੀਂ ਹੋਣੀ। (ਵਿਘਨ ) (ਸ਼ੋਰ)।

**ਰਾਜ ਮੰਤਰੀ :** ਇਹ ਸਕੀਮ ਹੈਡਕੁਆਰਟਰ ਤੇ ਆ ਗਈ ਹੈ। ਇਸੀ ਕਰਕੇ ਮੈਂ ਕਿਹਾ ਹੈ ਕਿ ਇਨ੍ਹਾਂ ਨੂੰ ਕੰਪਨਸੇਟ ਕਰਾਂਗੇ। (ਵਿਘਨ)

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ :** ਇਨ੍ਹਾਂ ਬਲਾਕਾਂ ਵਿੱਚ ਪੈਸੇ ਦਿੱਤੇ ਜਾਣ।

**ਰਾਜ ਮੰਤਰੀ :** ਸਪੀਕਰ ਸਾਹਿਬ, ਸਕੀਮ ਹੈਡਕੁਆਰਟਰ ਤੇ ਆ ਗਈ ਹੈ। ਇਨ੍ਹਾਂ ਦੋਹਾਂ ਬਲਾਕਾਂ ਨੂੰ ਪੂਰਾ ਧਿਆਨ ਵਿੱਚ ਰੱਖਿਆ ਜਾਵੇਗਾ ਅੌਰ ਇਨ੍ਹਾਂ ਬਲਾਕਾਂ ਵਿੱਚ ਧਰਮਸ਼ਾਲਾਵਾਂ ਦੀ ਰਿਪੇਅਰ ਕਰਨ ਵਾਸਤੇ ਪੈਸੇ ਦਿਆਂਗੇ।

**ਸਰਦਾਰ ਸ਼ਮਸ਼ੇਰ ਸਿੰਘ ਰਾਏ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਕਮਿਊਨਿਟੀ ਸੈਂਟਰ ਪੰਜਾਬ ਵਿੱਚ ਬਣਾ ਰਹੇ ਹਨ, ਉਹ ਕਿਤਨੇ ਨਵੇਂ ਸੈਂਟਰ ਬਣਾਏ ਜਾਣਗੇ ਅਤੇ ਕਿੰਨਾ ਪੈਸਾ ਉਨ੍ਹਾਂ ਲਈ ਰੱਖਿਆ ਹੈ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਹ ਸਵਾਲ ਰੂਰਲ ਡਿਵੈਲਪਮੈਂਟ ਨਾਲ ਤੁਅਲੱਕ ਰੱਖਦਾ ਹੈ।

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਹੁਣੇ ਉੱਤਰ ਵਿੱਚ ਕਿਹਾ ਹੈ ਕਿ ਅਨੁਸੂਚਿਤ ਜਾਤੀਆਂ ਦੀਆਂ ਧਰਮਸ਼ਾਲਾਵਾਂ ਲਈ ਰਾਸ਼ੀ ਪਹਿਲਾਂ ਜਿਲ੍ਹਾ ਪੱਧਰ ਤੇ ਰੱਖੀ ਜਾਂਦੀ ਸੀ। ਇਹ ਪਹਿਲਾਂ ਡਿਸਟ੍ਰਿਕਟ ਪਲਾਨਿੰਗ ਬੋਰਡ ਕੋਲ ਹੁੰਦੀ ਸੀ ਪਰ ਹੁਣ ਹੈਡਕੁਆਰਟਰ ਤੇ ਲੈ ਆਉਂਦੀ ਹੈ। ਡਿਸਟ੍ਰਿਕਟ ਪਲਾਨਿੰਗ ਬੋਰਡ ਵਿੱਚ ਮਨਿਸਟਰ ਇਸ ਦਾ ਚੇਅਰਮੈਨ ਹੁੰਦਾ ਸੀ ਅਤੇ ਲੋਕ ਨੁਮਾਇੰਦੇ ਮੈਂਬਰ ਹੁੰਦੇ ਸਨ। ਇਹ ਸਕੀਮ ਡਿਸਟ੍ਰਿਕਟ ਪਲਾਨਿੰਗ ਬੋਰਡ ਦੀ ਜੁਰਿਸਡਿਕਸ਼ਨ ਤੋਂ ਕਿਉਂ ਲੈ ਲਈ ਗਈ ਹੈ? ਇਸ ਦਾ ਕੀ ਕਾਰਨ ਹੈ?

**ਰਾਜ ਮੰਤਰੀ :** ਸਪੀਕਰ ਸਾਹਿਬ, ਜਿਸ ਤਰ੍ਹਾਂ ਸ਼੍ਰੀ ਵੀਰ ਪਵਨ ਕੁਮਾਰ ਜੀ ਨੇ ਕਿਹਾ ਹੈ ਕਿ ਡਿਸਟ੍ਰਿਕਟ ਪਲਾਨਿੰਗ ਬੋਰਡ ਦੇ ਮੈਂਬਰ ਹੋਣ ਦੇ ਬਾਵਜੂਦ ਇਨ੍ਹਾਂ ਨੂੰ ਪੈਸੇ ਨਹੀਂ ਮਿਲ ਸਕੇ।

ਇਸ ਲਈ ਸਕੀਮ ਨੂੰ ਜ਼ਿਆਦਾ ਚੰਗੀ ਬਣਾਉਣ ਅਤੇ ਲੋਕਾਂ ਤੱਕ ਪਹੁੰਚਾਉਣ ਵਾਸਤੇ ਇੱਥੇ ਲਿਆਂਦਾ ਗਿਆ ਹੈ।

**ਸ੍ਰੀ ਸਤਨਾਮ ਸਿੰਘ ਕੈਂਥ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੰਤਰੀ ਸਾਹਿਬ ਨੇ ਸ੍ਰੀ ਵੀਰ ਪਵਨ ਕੁਮਾਰ ਜੀ ਨੂੰ ਕਿਹਾ ਹੈ ਕਿ ਘਰ ਭਰ ਦਿੱਤੇ ਜਾਣਗੇ ਅਤੇ ਇਹ ਵੀ ਕਿਹਾ ਹੈ ਕਿ ਦੋ ਕਰੋੜ ਰੁਪਿਆ ਰੱਖਿਆ ਹੈ ਔਰ 31 ਮਾਰਚ ਤੱਕ ਇਸ ਦੀ ਐਲੋਕੇਸ਼ਨ ਕਰ ਦਿੱਤੀ ਜਾਵੇਗੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਤੱਕ ਕਿੰਨਾ ਪੈਸਾ ਐਲੋਕੇਟ ਕੀਤਾ ਗਿਆ ਹੈ ਜਾਂ ਕਿੰਨਾ ਬਾਕੀ ਰਹਿੰਦਾ ਹੈ ?

**ਰਾਜ ਮੰਤਰੀ:** ਸਪੀਕਰ ਸਾਹਿਬ, 31 ਮਾਰਚ ਤੱਕ ਇਹ ਪੈਸੇ ਵੰਡ ਦੇਣੇ ਹਨ। ਇਹ ਤਾਂ ਮੈਂ ਆਲਰੇਡੀ ਕਹਿ ਦਿੱਤਾ ਹੈ।

**ਸ੍ਰੀ ਸਪੀਕਰ :** ਇਨ੍ਹਾਂ ਨੇ ਪੁੱਛਿਆ ਹੈ ਕਿ ਕਿੰਨਾ ਪੈਸਾ ਲੱਗ ਚੁੱਕਾ ਹੈ?

**ਰਾਜ ਮੰਤਰੀ:** ਸਪੀਕਰ ਸਾਹਿਬ, ਰੁਪਿਆ ਰਿਲੀਜ਼ ਹੋਇਆ ਹੈ। ਇਸ ਨੂੰ ਵੰਡ ਰਹੇ ਹਾਂ।

---

## STARRED QUESTION NO. 2403

**Mr Speaker :** Extension has been asked for in respect of Starred Question No. 240 3.

**ਸਰਦਾਰ ਜੋਗਿੰਦਰ ਸਿੰਘ ਮਾਨ :** ਸਪੀਕਰ ਸਾਹਿਬ, ਮੈਂ ਕਲੈਰੀਫਿਕੇਸ਼ਨ ਚਾਹੁੰਦਾ ਹਾਂ।

**ਸ੍ਰੀ ਸਪੀਕਰ :** ਏਸੇ ਸੈਸ਼ਨ ਵਿੱਚ ਹੀ ਜਵਾਬ ਆਵੇਗਾ, ਇੱਕ ਹਫਤੇ ਵਿਚ ਆ ਜਾਵੇਗਾ।

**ਸਰਦਾਰ ਜੋਗਿੰਦਰ ਸਿੰਘ ਮਾਨ:** ਸਪੀਕਰ ਸਾਹਿਬ, ਮੈਂ ਪਹਿਲੀ ਵਾਰੀ ਸਵਾਲ ਦਾ ਜਵਾਬ ਲੈ ਰਿਹਾ ਹਾਂ। ਮੈਨੂੰ ਦੱਸਿਆ ਜਾਵੇ ਕਿੰਨੀ ਦੇਰ ਪਹਿਲਾਂ ਸਵਾਲ ਦਾ ਜਵਾਬ ਮਿਲਣਾ ਚਾਹੀਦਾ ਹੈ ? ਕਿਉਂਕਿ ਮੈਨੂੰ ਲਾਬੀ ਵਿੱਚ ਹੀ ਮਿਲਿਆ ਹੈ।

**ਸ੍ਰੀ ਸਪੀਕਰ :** ਤੁਸੀਂ ਵੀ ਮੰਤਰੀ ਰਹੇ ਹੋ ਅਤੇ ਜਵਾਬ ਵੀ ਦਿੰਦੇ ਰਹੇ ਹੋ ਲੇਕਿਨ ਇੱਕ ਦਿਨ ਪਹਿਲਾਂ ਜਵਾਬ ਆ ਜਾਂਦਾ ਹੁੰਦਾ ਹੈ।

---

ਨਿਸ਼ਾਨ ਵਾਲੇ ਪ੍ਰਸ਼ਨ ਨੰ: 2441 ਅਤੇ 2376

(ਸੰਬੰਧਤ ਮਾਨਯੋਗ ਮੈਂਬਰਾਂ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਏ।)

---

For Starred Question No. 2403 and reply thereto please see P.V.S, Debate dated 28th March, 1995 (M,S.).

## ਰਾਜ ਵਿੱਚ ਪਾਲੀਟੈਕਨਿਕ ਸੰਸਥਾਵਾਂ ਦੀ ਗਿਣਤੀ

*2444. **ਸਰਦਾਰ ਧਨਵੰਤ ਸਿੰਘ :** ਕੀ ਤਕਨੀਕੀ ਸਿੱਖਿਆ ਉਦਯੋਗਿਕ ਸਿਖਲਾਈ ਅਤੇ ਲੋਕ ਕਾਰਜ ਵਿਭਾਗ (ਭਵਨ ਤੇ ਸੜਕਾਂ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿਚ 'ਸਾਲਾਂ' 1993-94 ਅਤੇ 1994-95 ਦੌਰਾਨ ਖੋਲ੍ਹੀਆਂ ਗਈਆਂ ਪਾਲੀਟੈਕਨਿਕ ਸੰਸਥਾਵਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਕਿੰਨੀ ਹੈ :

(ਅ) ਕੀ ਸਰਕਾਰ ਦੀ ਰਾਜ ਵਿਚ ਨਿਕਟ ਭਵਿਖ ਵਿੱਚ ਅਜਿਹੀਆਂ ਨਵੀਆਂ ਸੰਸਥਾਵਾਂ ਖੋਲ੍ਹਣ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਦਾ ਵੇਰਵਾ ਕੀ ਹੈ ?

**ਸਰਦਾਰਨੀ ਰਾਜਿੰਦਰ ਕੌਰ ਭੱਠਲ :** (ੳ) ਸੂਚਨਾ ਅਨੁਲੱਗ 1 ਰਾਹੀਂ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਹਾਂ ਜੀ ਸੂਚਨਾ ਅਨੁਲੱਗ 2 ਰਾਹੀਂ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ

### ਅਨੁਲਗ 1

(ੳ) ਸਾਲ 1993-94 ਅਤੇ 1994-95 ਵਿਚ ਖੋਲ੍ਹੀਆਂ ਜਾਣ ਵਾਲੀਆਂ ਬਹੁ-ਤਕਨੀਕੀ ਸੰਸਥਾਵਾਂ ਦੀ ਜ਼ਿਲ੍ਹਾ ਵਾਰ ਗਿਣਤੀ

| 1993-94 | | 1994-95 | |
|---|---|---|---|
| ਗਿਣਤੀ | ਜ਼ਿਲ੍ਹੇ ਦਾ ਨਾਂ | ਗਿਣਤੀ | ਜ਼ਿਲ੍ਹੇ ਦਾ ਨਾਂ |
| | ਕੋਈ ਨਹੀਂ | 1 | ਰੋਪੜ |
| | | 1 | ਲੁਧਿਆਣਾ |
| | | 1 | ਅੰਮ੍ਰਿਤਸਰ |
| ਕੁੱਲ | ਕੋਈ ਨਹੀਂ | 3 * | |

* ਨੋਟ (1) ਇਸਤਰੀਆਂ ਲਈ ਤਿੰਨ ਬਹੁ-ਤਕਨੀਕੀਆਂ ਜੋ ਕਿ ਰੋਪੜ ਲੁਧਿਆਣਾ ਅਤੇ ਅੰਮ੍ਰਿਤਸਰ ਵਿਖੇ ਹਨ ਕੁਝ ਕੋਰਸਾਂ ਵਿਚ ਸਾਲ 1994-95 ਦੌਰਾਨ ਦਾਖਲਾ ਕਰਕੇ ਅਤੇ

ਕਲਾਸਾਂ ਨੂੰ ਨੇੜਲੀਆਂ ਸੰਸਥਾਵਾਂ ਵਿਚ ਚਲਾ ਕੇ ਕੁਝ ਚਾਲੂ ਹਾਲਤ ਵਿਚ ਕੀਤਾ ਗਿਆ ਹੈ ।

(2) ਇਸ ਤੋਂ ਇਲਾਵਾ ਸਾਲ 1994-95 ਵਿਚ ਚਾਰ ਗੈਰ-ਸਰਕਾਰੀ ਖੇਤਰ ਵਿਚ ਸਥਾਪਤ ਫਾਰਮੇਸੀ ਕਾਲਜਾਂ ਨੂੰ ਬਹੁ-ਕੋਰਸੀ ਬਹੁ-ਤਕਨੀਕੀਆਂ ਵਿਚ ਤਬਦੀਲ ਕੀਤਾ ਗਿਆ ਹੈ । ਇਹ ਲੌਂਗੋਵਾਲ ਫਾਰਮੇਸੀ ਕਾਲਜ, ਡੇਰਾਬਸੀ, ਸ਼ਹੀਦ ਭਗਤ ਸਿੰਘ ਫਾਰਮੇਸੀ ਕਾਲਜ, ਪੱਟੀ, ਆਦੇਸ਼ ਕਾਲਜ ਆਫ ਫਾਰਮੇਸੀ ਮੁਕਤਸਰ ਅਤੇ ਸੰਤ ਕਬੀਰ ਫਾਰਮੇਸੀ ਕਾਲਜ, ਫਾਜ਼ਿਲਕਾ ਹਨ ।

## ਅਨੁਲੱਗ 2

(ਅ) ਸਰਕਾਰ ਵਲੋਂ ਰਾਜ ਵਿਚ ਨਿਕਟ ਭਵਿੱਖ ਵਿਚ ਖੋਲ੍ਹੇ ਜਾਣ ਵਾਲੇ ਨਵੇਂ ਬਹੁ-ਤਕਨੀਕੀਆਂ ਸਬੰਧੀ ਵੇਰਵੇ ।

ਰਾਜ ਵਿਚ 6 ਨਵੇਂ ਸਰਕਾਰੀ ਬਹੁ-ਤਕਨੀਕੀ ਖੋਲ੍ਹਣ ਦਾ ਕੰਮ ਉੱਨਤੀ ਤੇ ਹੈ, ਇਹ ਸਰਕਾਰੀ ਬਹੁ-ਤਕਨੀਕੀ ਖੂਨੀ ਮਾਜਰਾ (ਮੋਹਾਲੀ), ਲਹਿਰਾਗਾਗਾ, ਭਿਖੀਵਿੰਡ ਅਤੇ ਸਰਕਾਰੀ ਬਹੁ-ਤਕਨੀਕੀ (ਇਸਤਰੀਆਂ) ਰੋਪੜ, ਅੰਮ੍ਰਿਤਸਰ ਅਤੇ ਲੁਧਿਆਣਾ ਹਨ । ਸਰਕਾਰੀ ਬਹੁ-ਤਕਨੀਕੀ ਇਸਤਰੀਆਂ ਦੇ ਤਿੰਨੇ ਕਾਲਜ ਰੋਪੜ, ਅੰਮ੍ਰਿਤਸਰ ਅਤੇ ਲੁਧਿਆਣਾ ਨੂੰ ਕੁਝ ਕੋਰਸਾਂ ਦੀਆਂ ਕਲਾਸਾਂ ਨੇੜੇ ਦੀਆਂ ਸੰਸਥਾਵਾਂ ਵਿਚ ਚਲਾ ਕੇ ਪਹਿਲਾਂ ਹੀ ਚਾਲੂ ਕੀਤਾ ਜਾ ਚੁੱਕਾ ਹੈ । ਇਹ ਵੀ ਆਸ ਕੀਤੀ ਜਾਂਦੀ ਹੈ ਕਿ ਇਹ ਕਾਲਜ ਅਕਾਦਮਿਕ ਸੈਸ਼ਨ 1995-96 ਤੋਂ ਆਪਣੀਆਂ ਆਪਣੀਆਂ ਇਮਾਰਤਾਂ ਵਿਚ ਕੰਮ ਸ਼ੁਰੂ ਕਰ ਦੇਣਗੇ, ਸਰਕਾਰੀ ਬਹੁ-ਤਕਨੀਕੀ ਖੂਨੀ ਮਾਜਰਾ (ਮੋਹਾਲੀ), ਲਹਿਰਾਗਾਗਾ ਅਤੇ ਭਿਖੀਵਿੰਡ ਵਿਚ ਸਾਲ 1995-96 ਦੌਰਾਨ ਦਾਖਲਾ ਕਰਨ ਦੀ ਤਜਵੀਜ਼ ਹੈ । ਇਸ ਤੋਂ ਇਲਾਵਾ ਬਿਲਾਸਪੁਰ ਅਤੇ ਮਾਨਸਾ ਵਿਖੇ ਵੀ ਇਕ ਬਹੁ-ਤਕਨੀਕੀ ਸੰਸਥਾ ਸਥਾਪਤ ਕਰਨ ਦੀ ਤਜਵੀਜ਼ ਹੈ ਅਤੇ ਇਹਨਾਂ ਦੋਹਾਂ ਬਹੁ-ਤਕਨੀਕੀਆਂ ਦਾ ਕੰਮ ਜ਼ਮੀਨ ਦਾ ਕਬਜ਼ਾ ਲੈਣ ਉਪਰੰਤ ਸ਼ੁਰੂ ਕੀਤਾ ਜਾਵੇਗਾ ।

**ਸਰਦਾਰ ਧਨਵੰਤ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹਦਾ ਹਾਂ ਕਿ ਜਿਹੜੇ ਪਾਲੀਟੈਕਨਿਕ ਕਾਲਜ ਬਣਦੇ ਹਨ, ਕੀ ਇਨ੍ਹਾਂ ਲਈ ਕੋਈ ਨੂੰ ਪੁੱਛਣਾ ਚਾਹਦਾ ਹਾਂ ਕਿ ਜਿਹੜੇ ਪਾਲੀਟੈਕਨਿਕ ਕਾਲਜ ਬਣਦੇ ਹਨ, ਕੀ ਇਨ੍ਹਾਂ ਲਈ ਕੋਈ ਕਰਾਈਟੇਰੀਆ ਫਿਕਸ ਹੈ ਕਿ ਉਹ ਸੈਂਟਰ ਪਲੇਸ ਵਿੱਚ ਹੋਵੇ ਜਾਂ ਸੀ.ਐਮ. ਸਾਹਿਬ ਦੀ ਅਨਾਊਂਸਮੈਂਟ ਹੋਵੇ ਜਾਂ ਬੱਚਿਆਂ ਦੀ ਗਿਣਤੀ ਪੂਰੀ ਹੋਵੇ ਉਥੇ ਬਣਾਇਆ ਜਾਵੇ । ਇਹ ਵਜ਼ੀਰ ਸਾਹਿਬ ਦੱਸਣ ।

**ਮੰਤਰੀ :** ਸਪੀਕਰ ਸਾਹਿਬ, ਟੈਕਨੀਕਲ ਐਜੂਕੇਸ਼ਨ ਡਿਪਾਰਟਮੈਂਟ ਦੀ ਰਫਤਾਰ ਵਿੱਚ ਪਹਿਲਾਂ ਏਨੀ ਤੇਜ਼ੀ ਨਹੀਂ ਸੀ ਆਈ ਲੇਕਿਨ ਪਿਛਲੇ ਸਮੇਂ ਤੋਂ ਸਰਦਾਰ ਬੇਅੰਤ ਸਿੰਘ ਦੀ

ਸਾਹਿਬ ਨੇ ਸ੍ਰੀ ਨਰਸਿਮ੍ਹਾ ਰਾਓ ਜੀ ਦਾ ਪੱਲਾ ਨਹੀਂ ਛੱਡਿਆ ਜਦੋਂ ਤੱਕ ਉਨ੍ਹਾਂ ਨੇ ਆਪਣੀ ਗੱਲ ਨਹੀ ਮੰਨਵਾ ਲਈ। ਇਕ ਝਟਕੇ ਵਿੱਚ ਉਨ੍ਹਾਂ ਨੇ 125 ਰੁਪਏ ਕਣਕ ਦਾ ਮੁੱਲ ਵਧਾਇਆ ਹੈ (ਥੰਪਿੰਗ) ਔਰ 80 ਰੁਪਏ ਤੋਂ ਲੈ ਕੇ 100 ਰੁਪਏ ਤਕ ਝੋਨੇ ਦਾ ਮੁੱਲ ਵਧਾਇਆ ਹੈ। ਇਕ ਝਟਕੇ ਵਿੱਚ 13 ਰੁਪਏ ਗੰਨੇ ਦਾ ਮੁੱਲ ਵਧਾਇਆ।

**Sardar Avtar Singh Karimpuri** : On a Point of Order, Sir.

**Mr. Speaker** : What is your Point of Order. He has not spoken anything wrong. He is telling figures.

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਸੌ ਕਰੋੜ ਰੁਪਏ ਦਾ ਵੀ ਹਿਸਾਬ ਦੱਸ ਦਿਉ।

**ਸ੍ਰੀ ਉਪੇਂਦਰ ਕੁਮਾਰ ਸ਼ਰਮਾ** : ਸਪੀਕਰ ਸਾਹਿਬ ਮੈਂ ਤੁਹਾਡੇ ਮਾਧਿਅਮ ਦੇ ਰਾਹੀਂ ਮਾਨਯੋਗ ਮੈਂਬਰਜ਼ ਨੂੰ ਗੁਜ਼ਾਰਿਸ਼ ਕਰਾਂਗਾ ਕਿ ਅਗਰ ਮੇਰੇ ਬੋਲਣ ਤੇ ਇਨ੍ਹਾਂ ਨੂੰ ਕੋਈ ਆਪੱਤੀ ਹੈ ਤਾਂ ਜੋ ਕਹਿਣਾ ਚਾਹੁੰਦੇ ਹਨ, ਆਪਣੀ ਬਾਅਦ ਵਿੱਚ ਗੱਲ ਕਰ ਲੈਣ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਸਿਰਫ਼ ਸੌ ਕਰੋੜ ਰੁਪਏ ਦਾ ਹਿਸਾਬ ਦੱਸ ਦਿਉ।

**ਸ੍ਰੀ ਸਪੀਕਰ** : ਟੋਕਾ ਟਾਕੀ ਨਾ ਕਰੋ।

**ਸ੍ਰੀ ਉਪੇਂਦਰ ਕੁਮਾਰ ਸ਼ਰਮਾ** : ਸਪੀਕਰ ਸਾਹਿਬ, ਇਕ ਝਟਕੇ ਵਿੱਚ 13 ਰੁਪਏ ਗੰਨੇ ਦਾ ਰੇਟ ਵਧਾਇਆ ਅਤੇ ਕਿਸਾਨਾਂ ਦੇ ਹਿੱਤਾਂ ਦੀ ਪਾਲਣਾ ਕੀਤੀ। ਇਥੇ ਹੀ ਬਸ ਨਹੀਂ ਐਗਰੀਕਲਚਰਲ ਇਨਪੁੱਟਸ ਦੇਣ ਲਈ ਸਮਾਲ ਟਰੈਕਟਰਜ਼ ਤੇ 30 ਹਜ਼ਾਰ ਰੁਪਏ ਦੀ ਸਬਸਿਡੀ ਦਿੱਤੀ ਹੈ। ਇਥੇ ਹੀ ਬਸ ਨਹੀਂ, ਸਨ ਫਲਾਵਰਜ਼ ਦੀ ਪਰੋਡਕਸ਼ਨ ਵਧਾਉਣ ਵਾਸਤੇ, ਇਮਪੀਟਸ ਦੇਣ ਵਾਸਤੇ ਥਰੈਸ਼ਰ ਤੇ 50 ਪ੍ਰਤੀਸ਼ਤ ਸਬਸਿਡੀ ਦਿਤੀ ਜਾਂਦੀ ਹੈ। ਇਥੇ ਹੀ ਬਸ ਨਹੀਂ, ਕਾਟਨ ਕਰਾਪਸ ਨੂੰ ਬੜ੍ਹਾਵਾ ਦੇਣ ਲਈ ਕਾਟਨ ਗਰੋਅਰਜ਼ ਨੂੰ ਐਡਵਾਂਸ ਟੈਕਨੀਕ ਦੇ ਟੈਸਟ ਕਰਾਉਣ ਲਈ ਸਹੂਲਤ ਦਿੱਤੀ ਰਹੀ ਹੈ। ਹੁਣ ਇਕ ਸਾਧਾਰਣ ਆਦਮੀ ਨੂੰ ਇਹ ਟੈਸਟ ਕਰਾਉਣ ਲਈ 70 ਰੁਪਏ ਇਕ ਟੈਸਟ ਦੇ ਦੇਣੇ ਪੈਂਦੇ ਹਨ, ਦੇਖਣ ਵਾਲੀ ਗੱਲ ਇਹ ਹੈ ਕਿ ਕਿਸਾਨਾਂ ਦੇ ਹਿੱਤ ਵਿੱਚ ਅਸੀਂ ਹਾਂ ਜਾਂ ਇਹ ਹਨ ਜੋ ਰੌਲਾ ਕਟਦੇ ਹਨ। ਸਰਦਾਰ ਬੇਅੰਤ ਸਿੰਘ ਜੀ ਕਿਸਾਨਾਂ ਦੇ ਹਿਤੈਸ਼ੀ ਹਨ ਅਤੇ ਕਿਸਾਨਾਂ ਦੇ ਹਿੱਤ ਦੀ ਹਮੇਸ਼ਾ ਗੱਲ ਕਰਦੇ ਹਨ।

ਇਰੀਗੇਸ਼ਨ ਦੇ ਖੇਤਰ ਵਿੱਚ ਨਹਿਰਾਂ ਨੂੰ ਪੱਕਾ ਕਰਨ ਦਾ ਕੰਮ, ਖਾਲਿਆਂ ਨੂੰ ਪੱਕਾ ਕਰਨ ਦਾ ਕੰਮ ਇਸ ਸਰਕਾਰ ਨੇ ਕੀਤਾ ਹੈ ਇਸ ਗੱਲ ਤੋਂ ਕੌਣ ਇਨਕਾਰ ਕਰ ਸਕਦਾ ਹੈ। ਸਾਰੇ ਪੰਜਾਬ ਦੇ ਵਿੱਚ ਨਹਿਰਾਂ ਦਾ ਕੰਮ ਕੀਤਾ ਗਿਆ, ਖਾਲਿਆਂ ਨੂੰ ਪੱਕਾ ਕਰਨ ਦਾ ਕੰਮ ਕੀਤਾ ਗਿਆ ਹੈ। ਕੰਡੀ ਨਹਿਰ ਨੂੰ 80 ਕਰੋੜ ਰੁਪਏ ਦੇ ਨਾਲ ਮੁਕੰਮਲ ਕਰਨਾ ਹੈ। (ਇਕ ਆਵਾਜ਼ : ਜਿਹੜੇ ਹੜ੍ਹ ਆਏ ਹਨ?) ਹੜ੍ਹਾਂ ਨੂੰ ਨੱਥ ਪਾਉਣ ਲਈ ਡੈਮ ਬਣਾਏ ਜਾ ਰਹੇ ਹਨ। (ਵਿਘਨ)

**ਸ਼੍ਰੀ ਸਪੀਕਰ :** ਟੋਕਾ-ਟਾਕੀ ਨਾ ਕਰੋ ।

**ਸ਼੍ਰੀ ਉਪੇਂਦਰ ਕੁਮਾਰ ਸ਼ਰਮਾ :** ਸਪੀਕਰ ਸਾਹਿਬ, ਕੰਡੀ ਦੇ ਏਰੀਏ ਵਿੱਚ 60 ਨਵੇਂ ਡੀਪ ਟਿਊਬਵੈਲਜ਼ ਲਗਾਏ ਗਏ ਹਨ ਜਿਸ ਦੇ ਵਿੱਚ 6 ਲੱਖ ਤਕ ਦੀ ਸਬਸਿਡੀ ਦਿੱਤੀ ਗਈ ਹੈ। ਸਾਡੇ ਸੀ.ਐਮ. ਸਾਹਿਬ ਨੇ ਇਹ ਸੇਵਾ ਸਰਦਾਰ ਗੁਰਚੇਤ ਸਿੰਘ ਭੁੱਲਰ ਜੀ ਨੂੰ ਦਿੱਤੀ ਸੀ ਜਿਨ੍ਹਾਂ ਨੇ ਬੜੀ ਲਗਨ ਨਾਲ ਇਸ ਪਾਸੇ ਕੰਮ ਕੀਤਾ ਹੈ ਅਤੇ ਪੰਜਾਬ ਵਿੱਚ ਬਹੁਤ ਸਾਰੀਆਂ ਥਾਵਾਂ ਤੇ ਖਾਲੇ ਪੱਕੇ ਕਰਨ ਦੀ ਮੁਹਿੰਮ ਚਲਾਈ ਹੈ।

ਸਪੀਕਰ ਸਾਹਿਬ, ਪਾਣੀ ਤੋਂ ਬਾਅਦ ਕਿਸਾਨੀ ਦੀ ਦੂਸਰੀ ਭੁੱਖ ਬਿਜਲੀ ਹੈ। ਬਿਜਲੀ ਦੇ ਖੇਤਰ ਵਿੱਚ ਗੁਰੂ ਗੋਬਿੰਦ ਸਿੰਘ ਥਰਮਲ ਪਲਾਂਟ ਰੋਪੜ ਦੇ ਪੰਜਵੇ ਅਤੇ ਛੇਵੇਂ ਯੂਨਿਟਸ ਕੁਮਿਸ਼ਨ ਕੀਤੇ ਗਏ ਹਨ ਜਿਸ ਦੇ ਨਾਲ 210 ਮੈਗਾਵਾਟ ਬਿਜਲੀ ਪੈਦਾ ਹੋਵੇਗੀ। ਇਸ ਗੁਰੂ ਗੋਬਿੰਦ ਸਿੰਘ ਸੁਪਰ ਪਾਵਰ ਪਲਾਂਟ ਨਾਲ ਬਿਜਲੀ ਦੀ ਪੈਦਾਵਾਰ ਵਧੇਗੀ ਅਤੇ ਕਿਸਾਨੀ ਨੂੰ ਇਸ ਦਾ ਫਾਇਦਾ ਹੋਵੇਗਾ। ਇਸੇ ਤਰ੍ਹਾਂ, ਸਪੀਕਰ ਸਾਹਿਬ, ਗੁਰੂ ਨਾਨਕ ਥਰਮਲ ਪਲਾਂਟ ਬਠਿੰਡਾ ਦਾ ਤੀਸਰੇ ਅਤੇ ਚੌਥੇ ਯੂਨਿਟ ਦਾ ਕੰਮ ਸ਼ੁਰੂ ਹੋਇਆ ਹੈ ਅਤੇ ਇਸ ਨਾਲ 210 ਮੈਗਾਵਾਟ ਬਿਜਲੀ ਦੀ ਕਪੈਸਿਟੀ ਨਾਲ ਦੋਨੋਂ 420 ਮੈਗਾਵਾਟ ਬਿਜਲੀ ਪੈਦਾ ਕਰਨਗੇ। (ਵਿਘਨ)

**ਮੁੱਖ ਮੰਤਰੀ :** ਸਪੀਕਰ ਸਾਹਿਬ ਬੜੇ ਅਫਸੋਸ ਦੀ ਗੱਲ ਕਿ ਤੁਸੀਂ ਮੈਂਬਰਜ਼ ਨੂੰ ਬੈਠੇ ਬੈਠੇ ਬੋਲਣ ਦੀ ਆਗਿਆ ਦਿੰਦੇ ਹੋ। ਇਹ ਠੀਕ ਨਹੀਂ ਹੈ।

I am sorry for that. Why are they Speaking like that? Is it an Assembly? They are Hon'able Members, why are they speaking while sitting, May be they stand up and take time. ਇਹ ਕੋਈ ਮੱਛੀਖਾਨਾ ਬਣਿਆ ਹੋਇਆ ਹੈ ?

**ਸ਼੍ਰੀ ਸਪੀਕਰ :** ਮੈਂ ਪਹਿਲਾਂ ਹੀ ਕਿਹਾ ਹੈ ਕਿ ਮੈਂਬਰ ਸਾਹਿਬਾਨ ਕੋਈ ਟੋਕਾਟਾਕੀ ਨਾ ਕਰਨ ਔਰ ਅਰਾਮ ਨਾਲ ਜੋ ਮੈਂਬਰ ਸਾਹਿਬ ਬੋਲਦੇ ਹਨ, ਉਹ ਸੁਣਨ। (ਵਿਘਨ)

**ਮੁੱਖ ਮੰਤਰੀ :** ਜਿਸ ਨੇ ਗੱਲ ਕਰਨੀ ਹੈ, ਉਹ ਖੜ੍ਹਾ ਹੋ ਕੇ ਕਰੇ।

**ਸ਼੍ਰੀ ਉਪੇਂਦਰ ਕੁਮਾਰ ਸ਼ਰਮਾ :** ਮੈਂ ਆਪਣੇ ਸਾਥੀ ਮੈਂਬਰਜ਼ ਸਾਹਿਬਾਨ ਨੂੰ ਗੁਜ਼ਾਰਿਸ਼ ਕਰਦਾ ਹਾਂ

I am open to correction. I am open to improvement. You kindly give them opportunity lateron. They can speak. They can criticise They are welcome. There should not be any interruption.

**ਸ਼੍ਰੀ ਸਪੀਕਰ :** ਠੀਕ ਹੈ, ਤੁਸੀਂ ਬੋਲੋ, ਕੋਈ ਤੁਹਾਨੂੰ ਇੰਟਰਪਟ ਨਹੀਂ ਕਰੇਗਾ।

Please don't interrupt.

**ਸ੍ਰੀ ਉਪੇਂਦਰ ਕੁਮਾਰ ਸ਼ਰਮਾ :** ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਪਰੋਡਕਸ਼ਨ ਨੂੰ ਵਧਾਉਣ ਵਾਸਤੇ ਪੀ.ਐਸ.ਆਈ.ਡੀ.ਸੀ. ਨੇ ਡੀਜ਼ਲ ਬੇਸਿਡ ਪੰਪ ਲਗਾਏ ਔਰ ਲਗਾਏ ਜਾ ਰਹੇ ਹਨ। ਸਾਨੂੰ ਜਿੰਦਗੀ ਦੇਣ ਵਾਸਤੇ, ਬੇਰੁਜ਼ਗਾਰਾਂ ਨੂੰ ਰੋਜ਼ਗਾਰ ਦੇਣ ਵਾਸਤੇ, ਪੜ੍ਹੇ ਲਿਖਿਆਂ ਨੂੰ ਕੰਮ ਤੇ ਲਾਉਣ ਵਾਸਤੇ ਪੰਜਾਬ ਅੰਦਰ ਕੋਈ ਸ਼ੋਅਬਾ ਐਸਾ ਨਹੀਂ ਜਿਥੇ ਸਾਡੀ ਸਰਕਾਰ ਦੀ ਝਲਕ ਨਜ਼ਰ ਨਾ ਆਉਂਦੀ ਹੋਵੇ। ਇੰਡਸਟਰੀ ਦੇ ਖੇਤਰ ਵਿਚ, ਵੱਖਵਾਦ ਨੂੰ ਨੱਥ ਪਾਉਣ ਤੋਂ ਬਾਅਦ ਸਮਾਲ ਸਕੇਲ ਇੰਡਸਟਰੀ ਪੰਜਾਬ ਵਿਚ ਬਹੁਤ ਵਧੀ ਹੈ, ਲੋਕਾਂ ਵਿਚ ਕਾਨਫੀਡੈਂਸ ਕਰੀਏਟ ਹੋ ਗਿਆ ਹੈ। ਸਾਡੇ ਲੋਕ ਜਿਹੜੇ ਬਾਹਰ ਚਲੇ ਗਏ ਸਨ, ਉਹ ਵਾਪਸ ਆਉਣ ਲਗੇ ਹਨ। ਪਰਾਪਰਟੀ ਦੇ ਮੁਲ ਵੱਧ ਗਏ ਹਨ, ਨਵੇਂ ਇੰਡਸਟਰੀ ਯੂਨਿਟ ਲਗਾਣ ਲਗੇ ਹਨ। 3,342 ਨਵੇਂ ਸਮਾਲ ਸਕੇਲ ਯੂਨਿਟ ਪੰਜਾਬ ਵਿਚ ਰਜਿਸਟਰਡ ਹੋਏ ਹਨ, 42 ਮਾਧਿਅਮ ਅਤੇ ਵਡੇ ਯੂਨਿਟ ਰਜਿਸਟਰਡ ਹੋਏ ਹਨ। ਬਾਹਰ ਦੇ ਲੋਕ ਪੰਜਾਬ ਦੇ ਚੀਫ ਮਨਿਸਟਰ ਸਾਹਿਬ ਨੂੰ ਮਿਲਣ ਲਗੇ ਹਨ। ਉਨ੍ਹਾਂ ਨੇ ਪੰਜਾਬ ਵਿਚ ਰੁਪਿਆ ਇਨਵੈਸਟ ਕਰਨ ਵਾਸਤੇ ਫੈਸਲਾ ਕੀਤਾ ਹੈ। ਪੀ.ਐਸ.ਆਈ.ਡੀ.ਸੀ ਨੇ ਲਗਭਗ 100 ਯੂਨਿਟਸ ਲਾਉਣ ਵਾਸਤੇ ਐਗਰੀ ਕੀਤਾ ਹੈ। 25 ਹਜ਼ਾਰ ਕਰੋੜ ਰੁਪਏ ਦੇ ਨਾਲ ਇਥੇ ਇੰਡਸਟਰੀ ਲਗ ਰਹੀ ਹੈ। ਸ੍ਰੀਰਾਮ ਅਤੇ ਰੌਣਕ ਸਿੰਘ ਵਰਗੇ ਆਪਣੀ ਇੰਡਸਟਰ ਇਥੇ ਲਾਉਣ ਵਾਸਤੇ ਤਿਆਰ ਹੋ ਗਏ ਹਨ। ਸਪੀਕਰ ਸਾਹਿਬ, ਕਿਸੇ ਨੂੰ ਕ੍ਰਿਟੇਸਾਈਜ਼ ਕਰਨਾ ਬੜਾ ਸੋਖਾ ਹੁੰਦਾ ਹੈ ਪਰ ਐਪਰੀਸ਼ੀਏਟ ਕਰਨਾ ਬਹੁਤ ਔਖਾ ਹੁੰਦਾ ਹੈ। ਹੈਲਦੀ ਪਾਰਲੀਆਮੈਂਟਰੀਅਨ ਉਹੀ ਹੈ ਜਿਹੜਾ ਚੰਗੇ ਨੂੰ ਚੰਗਾ ਕਹੇ ਔਰ ਜੇ ਕੋਈ ਮਾੜਾ ਹੈ ਤਾਂ ਉਸ ਨੂੰ ਠੀਕ ਕਰਨ ਵਾਸਤੇ ਸੁਝਾਅ ਦੇਵੇ। ਬਾਕੀ ਮਾੜਾ ਤਾਂ ਜਦੋਂ ਮਰਜ਼ੀ ਆਏ ਬੋਲ ਲਵੋ, ਉਸ ਤੇ ਕਿਹੜਾ ਮੁਲ ਲਗਦਾ ਹੈ (ਵਿਘਨ) ਮੈਂ ਠੀਕ ਹੀ ਕਹਿ ਰਿਹਾ ਹਾਂ ਬਾਕੀ ਤੁਸੀਂ ਮੂੰਹ ਤੇ ਪੱਟੀ ਤਾਂ ਲਾਓ। (ਵਿਘਨ)

**ਵਿੱਤ ਮੰਤਰੀ :** ਸਪੀਕਰ ਸਾਹਿਬ, ਰੂਲਜ਼ ਇਹ ਬਿਲਕੁਲ ਪਰਮਿਟ ਨਹੀਂ ਕਰਦੇ ਕਿ ਕੋਈ ਬੈਠੇ ਬੈਠੇ ਬੋਲੇ। ਰੂਲਜ਼ ਦੇ ਮੁਤਾਬਿਕ ਹਾਊਸ ਨੂੰ ਚਲਾਉਣਾ ਚਾਹੀਦਾ ਹੈ। ਪਹਿਲੀ ਲੀਡਰ ਆਫ ਦੀ ਹਾਊਸ ਨੇ ਵੀ ਇਹੀ ਕਿਹਾ ਹੈ ਪਰੋਸੀਜ਼ਰ ਨੂੰ ਸਟ੍ਰਿਕਟਲੀ ਅਡਾਪਟ ਕਰਨਾ ਚਾਹੀਦਾ ਹੈ।

**ਸ੍ਰੀ ਸਪੀਕਰ :** ਠੀਕ ਹੀ ਕਿਹਾ ਹੈ। ਰੂਲਜ਼ ਦੇ ਮੁਤਾਬਿਕ ਚਲਣਾ ਚਾਹੀਦਾ ਹੈ। ਤੁਸੀਂ ਟੋਕਾ ਟਾਕੀ ਨਾ ਕਰੋ।

**ਸ੍ਰੀ ਸਤਨਾਮ ਸਿੰਘ ਕੈਂਥ :** ਸਪੀਕਰ ਸਾਹਿਬ, ਇਹ ਠੀਕ ਹੈ ਕਿ ਹਾਊਸ ਦੇ ਪ੍ਰੋਸੀਜਰ ਮੁਤਾਬਿਕ ਗੱਲ ਕਰਨੀ ਚਾਹੀਦੀ ਹੈ ਪਰ ਇਥੇ ਜਿਹੜੇ ਮੈਂਬਰ ਸਾਹਿਬ ਬੋਲ ਰਹੇ ਹਨ ਉਹ ਸਾਨੂੰ ਐਡਰੈਸ ਕਰਨ ਦੀ ਬਜਾਏ ਚੇਅਰ ਨੂੰ ਐਡਰੈਸ ਕਰਨ। ਇਹ ਸਾਡੇ ਵਲ ਵੇਖ ਕੇ ਕਿਉਂ ਗੱਲ ਕਰ ਰਹੇ ਹਨ?

**ਸ੍ਰੀ ਉਪੇਂਦਰ ਕੁਮਾਰ ਸ਼ਰਮਾ :** ਸਪੀਕਰ ਸਾਹਿਬ, ਮੈਂ ਚੇਅਰ ਨੂੰ ਹੀ ਐਡਰੈਸ ਕਰ ਰਿਹਾ ਹਾਂ, ਇਨ੍ਹਾਂ ਨੂੰ ਐਡਰੈਸ ਕਰ ਹੀ ਨਹੀਂ ਰਿਹਾ।

**Mr Speaker** : You carry on your speech.

**ਸ਼੍ਰੀ ਉਪੇਂਦਰ ਕੁਮਾਰ ਸ਼ਰਮਾ** : ਸਪੀਕਰ ਸਾਹਿਬ, ਮੈਂ ਇਥੇ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਦੇ ਅੰਦਰ ਕਿੰਨੀ ਵੱਡੀ ਸਮੱਸਿਆ ਉਸ ਵਕਤ ਅੱਤਵਾਦ ਦੀ ਸੀ। ਅੱਤਵਾਦ ਅਤੇ ਵੱਖਵਾਦ ਦੋਨੋ ਹੀ ਬੜੇ ਵੱਡੇ ਪੈਮਾਨੇ ਤੇ ਸੀ ਅਤੇ ਇਹ ਨੌਜਵਾਨਾਂ ਵਿਚ ਪਨਪ ਰਿਹਾ ਸੀ ਕਿਉਂਕਿ ਉਨ੍ਹਾਂ ਕੋਲ ਕੋਈ ਕੰਮ ਨਹੀਂ ਸੀ। ਉਹ ਬੇਰੁਜ਼ਗਾਰ ਸਨ। ਇਹ ਪ੍ਰਾਬਲਮ ਦੂਜਿਆਂ ਵਿਚ ਵੀ ਹੈ। Unemployment is a world phenomena ਪਰ ਬੇਰੁਜ਼ਗਾਰੀ ਦਾ ਮਤਲਬ ਇਹ ਨਹੀਂ ਹੈ ਕਿ ਤੁਸੀਂ ਆਪਣੇ ਘਰ ਨੂੰ ਅੱਗ ਲਗਾ ਲਵੋਂ ਜਾਂ ਘਰ ਨੂੰ ਹੀ ਢਾਹ ਦਿਓ। ਮਗਰ ਬੇਰੁਜ਼ਗਾਰੀ ਇਸ ਦਾ ਇਕ ਫੈਕਟਰ ਜ਼ਰੂਰ ਸੀ। ਸਰਦਾਰ ਬੇਅੰਤ ਸਿੰਘ ਫਿਰੋਜ਼ਪੁਰ ਤੋਂ ਮੋਗਾ ਪਹੁੰਚੇ। ਉਥੇ ਨਵੇਂ ਬਣੇ ਸਬ ਡਵੀਜ਼ਨਲ ਸਕੱਤਰੇਤ ਦਾ ਉਦਘਾਟਨ ਕੀਤਾ। ਉਸ ਮੰਚ ਤੋਂ ਮੈਂ ਮੁੱਖ ਮੰਤਰੀ ਸਾਹਿਬ ਤੋਂ ਇਹ ਮੰਗ ਕੀਤੀ ਸੀ ਕਿ ਪੰਜਾਬ ਦੇ ਜ਼ਖਮਾਂ ਤੇ ਮਰਹਮ ਲਾਉਣ ਲਈ ਰਿਕਰੂਟਮੈਂਟ ਤੇ ਲਗੀ ਬੈਨ ਨੂੰ ਚੁਕਿਆ ਜਾਵੇ। ਔਰ ਮੁੱਖ ਮੰਤਰੀ ਸਾਹਿਬ ਨੇ ਇਸ ਸਦਨ ਵਿਚ ਇਸ ਗੱਲ ਦਾ ਐਲਾਨ ਕੀਤਾ ਹੈ ਕਿ ਪੰਜਾਬ ਦੇ ਅੰਦਰ ਰਿਕਰੂਟਮੈਂਟ ਉਤੇ ਲੱਗੀ ਪਾਬੰਦੀ ਚੁੱਕੀ ਜਾਂਦੀ ਹੈ। ਮੈਨੂੰ ਇਹ ਵੀ ਗੱਲ ਯਾਦ ਹੈ ਕਿ ਇਥੇ ਇਕ ਵਿਰੋਧੀ ਧਿਰ ਦੇ ਮੈਂਬਰ ਨੇ ਸਵਾਲ ਕੀਤਾ ਸੀ ਕਿ ਇਹ ਕਦੋਂ ਤੋਂ ਪਾਬੰਦੀ ਚੁੱਕੀ ਗਈ ਹੈ ਤਾਂ ਸਾਡੇ ਲੀਡਰ ਨੇ ਕਿਹਾ ਸੀ ਕਿ ਜਦੋਂ ਤੋਂ ਸਰਦਾਰ ਬੇਅੰਤ ਸਿੰਘ ਬੋਲ ਰਿਹਾ ਹੈ ਅਤੇ ਇਥੇ ਹੀ ਫੈਸਲਾ ਹੋ ਗਿਆ। (ਥੰਪਿੰਗ) ਇਕ ਦਮ ਫੈਸਲਾ ਕਰਨ ਦੀ ਹਿੰਮਤ ਚਾਹੀਦੀ ਹੈ। ਇਸ ਦੇ ਤਹਿਤ ਪਰਮਾਨੈਂਟ ਨੌਕਰੀਆਂ ਭਰਨ ਲਈ ਦਰਵਾਜ਼ੇ ਖੁੱਲ੍ਹ ਗਏ ਅਤੇ ਡੇਲੀ ਵੇਜਿਜ਼ ਅਤੇ 89 ਡੇਜ਼ ਲਈ ਨੌਕਰੀਆਂ ਲਈ ਵੀ ਦਰਵਾਜ਼ੇ ਖੁੱਲ੍ਹ ਗਏ। There is determination and will to do something ਬੇਰੁਜ਼ਗਾਰੀ ਨੂੰ ਦੂਰ ਕਰਨ ਲਈ ਸੈਲਫ ਸਕੀਮਾਂ ਨੂੰ ਜੇਨਰੇਟ ਕੀਤਾ ਗਿਆ ਅਤੇ ਫਿਰ ਉਨ੍ਹਾਂ ਸਕੀਮਾਂ ਨੂੰ ਇੰਪਲੀਮੈਂਟ ਕੀਤਾ। ਇਸੇ ਤਰ੍ਹਾਂ ਟੈਕਨੀਕਲ ਐਜੂਕੇਸ਼ਨ ਵਿਚ ਇੰਡਸਰੀਅਲ ਟਰੇਨਿੰਗ ਸੈਂਟਰ ਖੋਲੇ ਗਏ ਅਤੇ ਪੋਲੀਟੈਕਨਿਕ ਖੋਲ੍ਹੇ ਗਏ। ਬਠਿੰਡਾ ਇੰਜੀਨੀਅਰਿੰਗ ਕਾਲਜ ਖੋਲ੍ਹਿਆ ਗਿਆ, ਜਲੰਧਰ ਵਿਚ ਕਾਲਜ ਖੋਲ੍ਹਿਆ ਗਿਆ, ਇਸੇ ਤਰ੍ਹਾਂ ਗੁਰਦਾਸਪੁਰ ਅਤੇ ਫਿਰੋਜ਼ਪੁਰ ਵਿਚ ਵੀ ਇੰਜੀਨੀਅਰਿੰਗ ਕਾਲਜ ਖੋਲ੍ਹੇ ਜਾ ਰਹੇ ਹਨ। ਗਿਆਨੀ ਜ਼ੈਲ ਸਿੰਘ ਦੇ ਪਿੰਡ ਵਿਚ ਵੀ ਇੰਜੀਨੀਅਰਿੰਗ ਕਾਲਜ ਖੋਲ੍ਹਣ ਦਾ ਫੈਸਲਾ ਸਰਕਾਰ ਨੇ ਕੀਤਾ ਹੈ। ਇਕ ਗੱਲ ਹੋਰ ਜਿਹੜੀ ਗਵਰਨਰੀ ਰਾਜ ਦੇ ਵੇਲੇ ਤੋਂ ਚਲੀ ਆ ਰਹੀ ਸੀ ਕਿ ਬਹੁਤ ਸਾਰੇ ਨੌਜਵਾਨਾਂ ਦੀ ਉਮਰ ਕਰਾਸ ਕਰ ਗਈ ਸੀ ਅਤੇ ਉਹ ਨੌਕਰੀਆਂ ਕਰਨ ਦੀ ਉਮਰ ਕਰਾਸ ਕਰ ਗਏ ਹਨ, ਉਸ ਬਾਰੇ ਸਰਕਾਰ ਨੇ ਇਸੇ ਸਦਨ ਵਿਚ ਆਪਣੇ ਫੈਸਲੇ ਦਾ ਐਲਾਨ ਕੀਤਾ ਸੀ ਅਤੇ ਉਨ੍ਹਾਂ ਦੀ ਨੌਕਰੀ ਕਰਨ ਦੀ ਉਮਰ ਨੂੰ ਵੱਧਾ ਦਿੱਤੀ ਤਾਂ ਕਿ ਜਿਹੜਾ ਨੌਜਵਾਨਾਂ ਦੇ ਮਨਾਂ ਉਤੇ ਇਕ ਬਹੁਤ ਵੱਡਾ ਬੋਝ ਸੀ, ਉਸ ਨੂੰ ਖਤਮ ਕੀਤਾ ਜਾਵੇ। ਉਨ੍ਹਾਂ ਦੇ ਲਈ ਦਰਵਾਜ਼ੇ ਖੁਲ੍ਹੇ ਰਹਿਣ ਜ਼ਦ ਕਿ ਉਹ ਪਹਿਲੇ ਨੌਕਰੀਆਂ ਲਈ ਐਪਲਾਈ ਨਹੀਂ ਕਰ ਸਕਦੇ ਸਨ। Sir, there is will and sincerity to serve the people.

ਸਾਡੀ ਸਰਕਾਰ ਨੇ ਏਜ ਵਿਚ ਰੀਲੈਕਸੇਸ਼ਨ ਦਿੱਤੀ ਅਤੇ ਨੌਜਵਾਨਾਂ ਵਿਚ ਆਪਣੇ ਵਿਸ਼ਵਾਸ ਨੂੰ ਬਹਾਲ ਕੀਤਾ। ਨੌਕਰੀਆਂ ਲਈ ਦਰਵਾਜ਼ੇ ਖੋਲ੍ਹ ਦਿੱਤੇ। ਪਿਛਲੇ ਸਾਲ ਸਰਕਾਰ ਨੇ 520 ਸਕੂਲਾਂ ਨੂੰ ਅਪਗਰੇਡ ਕੀਤਾ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਦੇ ਵਿਚ ਪਰੋਫੈਸ਼ਨਲ ਕੋਰਸਿਜ਼ ਨੂੰ ਚਾਲੂ ਕੀਤਾ ਤਾਂ ਕਿ ਨੌਜਵਾਨਾਂ ਨੂੰ ਸਿਖਲਾਈ ਮਿਲ ਸਕੇ। ਸਪੀਕਰ ਸਾਹਿਬ, 1,000 ਪ੍ਰਾਇਮਰੀ ਸਕੂਲਾਂ ਨੂੰ ਮਿਡਲ, 120 ਮਿਡਲ ਸਕੂਲਾਂ ਨੂੰ ਹਾਈ ਅਤੇ 120 ਹਾਈ ਸਕੂਲਾਂ ਨੂੰ ਹਾਇਰ ਸੈਕੰਡਰੀ ਸਕੂਲ ਕਰਨ ਦਾ ਫੈਸਲਾ ਕੀਤਾ ਹੈ। (ਥੰਪਿੰਗ) 11,000 ਟੀਚਰ ਸਕੂਲਾਂ ਵਿਚ ਲਗਾਉਣ ਦਾ ਫੈਸਲਾ ਕੀਤਾ ਹੈ। (ਥੰਪਿੰਗ) ਇਸ ਦੇ ਬਾਰੇ ਵਿਚ ਇੰਟਰਵਿਊ ਸ਼ੁਰੂ ਹੋ ਗਈ ਹੈ ਔਰ ਪੰਜਾਬ ਸਰਕਾਰ ਬੜੀ ਤੇਜ਼ੀ ਨਾਲ ਅਗੇ ਵਧ ਰਹੀ ਹੈ। ਜੋ ਟੀਚਰ ਬੇਰੁਜ਼ਗਾਰ ਹਨ, ਉਨ੍ਹਾ ਨੂੰ ਹੁਣ ਰੋਜ਼ਗਾਰ ਮਿਲੇਗਾ। (ਵਿਘਨ) ਮੈਂ ਕੋਈ ਗੱਲ ਛੇੜਨਾ ਨਹੀਂ ਵੀ ਚਾਹੁੰਦਾ ਮਗਰ ਸਾਥੀ ਬੋਲ ਰਹੇ ਹਨ, ਇਸ ਦਾ ਜਵਾਬ ਮੈਨੂੰ ਦੇਣਾ ਪਏਗਾ। ਇਥੇ ਗੱਲ ਕੀਤੀ ਗਈ ਹੈ ਕਿ ਕੁੱਰਪਸ਼ਨ ਬਹੁਤ ਹੋ ਰਹੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਰਕਾਰ ਤੋਂ ਪਹਿਲਾਂ ਜਿਨ੍ਹਾਂ ਨੇ ਪੰਜਾਬ ਦੇ ਅੰਦਰ ਸਤਾ ਸੰਭਾਲੀ ਹੈ। (ਵਿਘਨ) ਜਦੋਂ ਆਏ ਸੀ ਤਾਂ ਉਨ੍ਹਾਂ ਕੋਲ ਕੀ ਸੀ ਜਦੋਂ ਗਏ ਤਾਂ ਉਨ੍ਹਾਂ ਕਲ ਕੀ ਸੀ? ਇਸ ਲਈ ਇਨਕੁਆਇਰੀ ਕਮਿਸ਼ਨ ਬੈਠਾ, ਉਸ ਨੇ ਇਨਕੁਆਇਰੀ ਕੀਤੀ।

**ਸ੍ਰੀ ਵਿਜੇ ਕੁਮਾਰ ਸਾਥੀ :** ** ** **

**Mr Speaker** : No Point of Order. Let him complete.

**ਸ੍ਰੀ ਉਪੇਂਦਰ ਕੁਮਾਰ ਸ਼ਰਮਾ:** ਸਪੀਕਰ ਸਾਹਿਬ, ਉਨ੍ਹਾਂ ਦੇ ਬਾਰੇ ਮੈਨੂੰ ਇਕ ਸ਼ੇਅਰ ਯਾਦ ਆਇਆ:—

"ਜੋ ਬਿਕ ਗਿਆ ਬਾਜ਼ਾਰ ਮੇ, ਵੋਹ ਖਰੀਦਦਾਰ ਨਹੀਂ ਹੋ ਸਕਤਾ।"
"ਜਿਨ ਕੇ ਖੁਦ ਘਰ ਸ਼ੀਸ਼ੇ ਕੇ ਹੋਂ ਦੂਸਰੋਂ ਪੇ ਪੱਥਰ ਨਹੀਂ ਫੇਂਕਾ ਕਰਤੇ।"

**Sir, we welcome healthy criticism. We are open to any sort of enquiry. We dare to face those who challenge us and that is the reason that out of sincerity and dedication Lok Ayukta Bill is being introduced in this Vidhan Sabha**

ਜਿਹੜਾ ਕਿ ਅਫਸਰਾਂ ਤੇ ਨੱਥ ਪਾਏਗਾ। ਲੋਕ ਆਯੁਕਤ ਬਿਲ ਬਣੇਗਾ। ਇਹ ਬਿਲ ਸਾਰਿਆਂ ਨੂੰ ਆਪਣੇ ਦਾਇਰੇ ਵਿਚ ਲਏਗਾ। ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਇਹ ਬਿਲ ਲਿਆ ਰਹੀ ਹੈ। ਇਥੇ ਮੈਂ ਪੰਜਾਬ ਸਰਕਾਰ ਦੇ ਖਜ਼ਾਨੇ ਦੀ ਗੱਲ ਕਰਨ ਲਗਾ ਹਾਂ। ਗਵਰਨਰੀ ਰਾਜ ਵਿਚ 700 ਕਰੋੜ ਰੁਪਏ ਦਾ ਐਨੂਅਲ ਪਲਾਨ ਸੀ ਜੋ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਵੇਲੇ 1150 ਕਰੋੜ ਰੁਪਏ ਦਾ ਐਨੂਅਲ ਪਲਾਨ ਬਣਿਆ। (ਥੰਪਿੰਗ) ਫਿਰ 1994-95 ਵਿਚ 1450 ਕਰੋੜ ਰੁਪਏ ਦਾ ਐਨੂਅਲ ਪਲਾਨ ਬਣਿਆ। (ਥੰਪਿੰਗ) ਤੀਸਰੇ ਸਾਲ 1650 ਕਰੋੜ

****Expunged as ordered by the Chair.**

[ਸ੍ਰੀ ਉਪੇਂਦਰ ਕੁਮਾਰ ਸ਼ਰਮਾ]

ਰੁਪਏ ਦਾ ਐਨੂਅਲ ਪਲਾਨ ਬਣਿਆ। (ਥੰਪਿੰਗ) ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਗੁਜ਼ਾਰਿਸ਼ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਐਗਰੋ ਇੰਡਸਟਰੀਜ਼ ਦੇ ਸਟੈਟਿਕਸ ਇਸ ਸਰਦਾਰ ਦੇ ਬਣਨ ਤੋਂ ਬਾਅਦ ਤਿੰਨ ਸਾਲਾਂ ਦੇ ਅਤੇ ਪਹਿਲੇ ਗਵਰਨਰ ਰਾਜ ਵੇਲੇ ਦੇ ਸਟੈਟਿਕਸ ਕੰਪੇਅਰ ਕਰੋ। ਪੰਜਾਬ ਵੇਅਰ ਹਾਊਸਿੰਗ ਕਾਰਪੋਰੇਸ਼ਨ ਦੇ ਹੁਣ ਦੇ ਤਿੰਨ ਸਾਲ ਦੇ ਅਤੇ ਗਵਰਨਰ ਰਾਜ ਵੇਲੇ ਦੇ ਸਮੇਂ ਦੇ ਪਿਛਲੇ ਸਟੈਟਿਕਸ ਕੰਪੇਅਰ ਕਰੋ। ਹੁਣ ਦੇ ਤਿੰਨ ਸਾਲ ਦੇ ਪੀ.ਆਰ.ਟੀ.ਸੀ. ਦੇ ਅਤੇ ਪਿਛਲੇ ਗਵਰਨਰ ਰਾਜ ਵੇਲੇ ਦੇ ਸਟੈਟਿਕਸ ਕੰਪੇਅਰ ਕਰੋ। ਇਸੇ ਤਰ੍ਹਾਂ ਹੀ ਪੰਜਾਬ ਰੋਡਵੇਜ਼ ਦੇ ਸਟੈਟਿਕਸ ਕੰਪੇਅਰ ਕਰੋ। ਅਗਰ ਸਰਕਾਰ ਕੁਰੱਪਟ ਹੁੰਦੀ ਤਾਂ ਇਹ ਸਾਰੇ ਅਦਾਰੇ ਮੁਨਾਫ਼ੇ ਵਿਚ ਨਹੀਂ ਜਾ ਸਕਦੇ ਸਨ। ਯਾਦ ਕਰੋ ਉਹ ਦਿਨ ਜਦੋਂ ਪੰਜਾਬ ਦੇ ਖਜ਼ਾਨਾ ਮੰਤਰੀ ਨੂੰ ਇਹ ਸਲਾਹ ਦਿੱਤੀ ਗਈ ਸੀ ਕਿ ਅਗਰ ਸਰਕਾਰ ਚਲਾਉਣੀ ਹੈ ਤਾਂ ਦੋ ਸਾਲ ਤੱਕ ਮੁਲਾਜ਼ਮਾਂ ਦੀਆਂ ਤਨਖਾਹਾਂ ਬੰਦ ਕਰ ਦਿਉ। ਸਾਡੇ ਲੀਡਰ ਦੇ ਸਾਥੀ ਡਾਕਟਰ ਕੇਵਲ ਕ੍ਰਿਸ਼ਨ ਨੇ ਜਵਾਬ ਵਿਚ ਕਿਹਾ ਸੀ ਕਿ ਤੁਸੀਂ ਕੌਣ ਹੁੰਦੇ ਹੋ ਮੁਲਾਜ਼ਮਾ ਦੀਆਂ ਤਨਖਾਹਾਂ ਬੰਦ ਕਰਾਉਣ ਵਾਲੇ। ਅਸੀਂ ਤਨਖਾਹਾਂ ਵੀ ਦੇਵਾਂਗੇ, ਡੀਅਰਨੈਂਸ ਅਲਾਊਂਸ ਵੀ ਦੇਵਾਂਗੇ ਅਤੇ ਜਿਹੜੇ ਕੋਈ ਪਿਛੇ ਰਹਿ ਗਏ ਅਲਾਊਂਸ ਹਨ, ਉਹ ਵੀ ਦੇਵਾਂਗੇ। ਨਾ ਸਿਰਫ ਇਹ ਦੇਵਾਂਗੇ ਬਲਕਿ ਜਿਨ੍ਹਾਂ ਵਰਗਾਂ ਨੂੰ ਪੈਨਸ਼ਨ ਦੀ ਫੈਸਿਲਟੀ ਨਹੀਂ ਦਿੱਤੀ ਜਾ ਸਕੀ, ਉਹ ਵੀ ਦੇਵਾਂਗੇ। ਤੁਸੀਂ ਫੇਰ ਦੇਖੋ, ਚਾਹੇ ਉਹ ਏਡਿਡ ਸਕੂਲ ਸਨ ਜਿਨ੍ਹਾਂ ਨੂੰ ਸਰਕਾਰ 95 ਪ੍ਰਤੀਸ਼ਤ ਗਰਾਂਟ ਦੇਂਦੀ ਹੈ ਅਤੇ ਚਾਹੇ ਅਨ-ਏਡਿਡ, ਉਨ੍ਹਾਂ ਦੇ ਰਿਟਾਇਰ ਹੋਏ ਟੀਚਰਜ਼ ਨੂੰ ਪੈਨਸ਼ਨ ਦਾ ਐਲਾਨ ਸਰਕਾਰ ਵਲੋਂ ਕੀਤਾ ਗਿਆ, ਮਿਊਂਸਿਪਲ ਦੇ ਮੁਲਾਜ਼ਮਾਂ ਨੂੰ, ਟਰਾਂਸਪੋਰਟ ਦੇ ਮੁਲਾਜ਼ਮਾਂ ਨੂੰ ਪੈਨਸ਼ਨ ਦਾ ਐਲਾਨ ਕੀਤਾ ਗਿਆ (ਥੰਪਿੰਗ)। This Government has made a victory. No body can challenge us. No body can wash it. It has come to a stage. ਇਸ ਲੀਡਰ ਦੀ ਅਗਵਾਈ ਥੱਲੇ ਨਾ ਸਿਰਫ ਪੁਲੀਟੀਕਲ ਸਟੈਬਿਲਟੀ ਦਿੱਤੀ ਸਰਕਾਰ ਨੂੰ, ਨਾ ਸਿਰਫ ਇਨਕਨਾਮਿਕ ਸਟੇਬਿਲਟੀ ਦਿੱਤੀ ਸਟੇਟ ਨੂੰ ਬਲਕਿ ਸਾਰੇ ਹਿੰਦੁਸਤਾਨ ਦੀ ਏਕਤਾ ਅਤੇ ਅਖੰਡਤਾ ਤੇ ਲੱਗੇ ਪ੍ਰਸ਼ਨ-ਚਿਨ ਨੂੰ ਮਿਟਾਇਆ ਅਤੇ ਇਕ ਨਵਾਂ ਇਤਿਹਾਸ ਬਣਾਇਆ (ਥੰਪਿੰਗ)। ਇਹ ਸਰਕਾਰ ਉਹ ਸਰਕਾਰ ਹੈ ਜਿਸਨੇ ਪੰਜਾਬ ਦੀ ਖੋਈ ਆਨ ਅਤੇ ਸ਼ਾਨ ਨੂੰ ਬਹਾਲ ਕੀਤਾ। ਅਸੀਂ ਡਬਵਾਲੀ ਦਾ ਬਾਰਡਰ ਟੱਪ ਕੇ ਨਹੀਂ ਜਾ ਸਕਦੇ ਸੀ। ਜਦੋਂ ਸ਼ੰਭੂ ਦਾ ਬੇਰੀਅਰ ਕਰਾਸ ਕਰਦੇ ਸੀ ਤਾਂ ਸਾਡੇ ਇਖਲਾਕ ਤੇ ਇਕ ਪ੍ਰਸ਼ਨ-ਚਿੰਨ੍ਹ ਲਗ ਜਾਂਦਾ ਸੀ। ਜਦੋਂ ਅਸੀਂ ਹਵਾਈ ਜਹਾਜ ਤੋਂ ਉਤਰਦੇ ਸੀ ਤਾਂ ਅਗੋਂ ਸਾਹਮਣਾ ਨਹੀਂ ਕਰ ਸਕਦੇ ਸੀ। ਅੱਜ ਪੰਜਾਬ ਦਾ ਪੰਜਾਬੀ ਜਿਥੇ ਜਾਂਦਾ ਹੈ ਤਾਂ ਲੋਕ ਕਹਿੰਦੇ ਹਨ ਕਿ ਬੇਅੰਤ ਸਿੰਘ ਕੇ ਪੰਜਾਬ ਕਾ ਆਦਮੀ ਆਇਆ ਹੈ। (ਥੰਪਿੰਗ) ਸ੍ਰੀ ਪੀ.ਵੀ.ਨਰਸਿਮਹਾ ਰਾਓ ਨੇ ਸੂਰਜਕੁੰਡ ਦੇ ਆਲ ਇੰਡੀਆ ਕਾਂਗਰਸ ਕਮੇਟੀ ਦੇ ਸੈਸ਼ਨ ਤੇ ਕਿਹਾ ਹੈ ਕਿ ਅਗਰ ਕਾਮ ਕਰਨੇ ਕਾ ਢੰਗ ਸੀਖਨਾ ਹੈ ਤੋ ਪੰਜਾਬ ਕੇ ਮੁੱਖ-ਮੰਤਰੀ ਕੇ ਪਾਸ ਜਾਓ। (ਥੰਪਿੰਗ) ਅਗਰ ਸ਼ਾਂਤੀ ਕਾ ਫਰਮਾਨ ਲਾਨਾ ਹੈ ਤੋ ਉਸ ਮੁੱਖ-ਮੰਤਰੀ ਕੇ ਪਾਸ ਜਾਓ। (ਥੰਪਿੰਗ) ਔਰ ਅਗਰ ਅਪਣੇ ਸੂਬੇ ਕੋ ਤਰੱਕੀ ਕੇ ਰਾਸਤੇ ਪਰ ਲੈ ਕੇ ਜਾਨਾ ਹੋ ਕੇ ਕਾਮ ਕਰਨੇ

ਕਾ ਢੰਗ ਉਸ ਸੇ ਸੀਖੇ। (ਥੰਪਿੰਗ) ਸਪੀਕਰ ਸਾਹਿਬ, ਮੈਂ ਉਨ੍ਹਾਂ ਸਾਥੀਆਂ ਨੂੰ ਜੋ ਸਦਨ ਤੋਂ ਬਾਹਰ ਬੈਠੇ ਹਨ ਅਤੇ ਪੰਜਾਬ ਬਚਾਉ ਮੋਰਚੇ ਦੀ ਗੱਲ ਕਰਦੇ ਹਨ, ਉਨ੍ਹਾਂ ਨੂੰ ਇਹ ਗੱਲ ਯਾਦ ਕਰਾਉਣ ਦੀ ਜ਼ਰੂਰਤ ਸਮਝਦਾ ਹਾਂ ਕਿ ਮੇਰੇ ਸਾਥੀਓ, ਜਦੋਂ ਪੰਜਾਬ ਜਲ ਰਿਹਾ ਸੀ, ਪੰਜਾਬ ਦੀ ਸੜਕ ਤੇ ਮੌਤ ਦਨਦਨਾ ਰਹੀ ਸੀ, ਉਦੋਂ ਉਹ ਲੋਕ ਕਿਥੇ ਸੀ ਜਿਹੜੇ ਅੱਜ ਅਕਾਲ-ਤਖਤ ਤੇ ਬੈਠ ਕੇ ਸਿਆਸਤ ਦੀ ਗੱਲ ਕਰਦੇ ਹਨ। ਉਹ ਆਪਣੇ ਘਰਾਂ ਅੰਦਰ ਜਾ ਲੁਕੇ ਸਨ ਅਤੇ ਬੱਚੇ ਬਾਹਰ ਭੇਜ ਦਿੱਤੇ ਸਨ। ਉਨ੍ਹਾਂ ਆਪਣੀਆਂ ਕੋਠੀਆਂ ਨੂੰ ਤਾਲੇ ਲਾਏ ਹੋਏ ਸੀ ਅਤੇ ਅੱਧਾ ਪਰਿਵਾਰ ਚੰਡੀਗੜ੍ਹ ਛੱਡ ਦਿੱਤਾ ਸੀ ਅਤੇ ਅੱਧਾ ਦਿੱਲੀ ਭੇਜ ਦਿੱਤਾ ਸੀ। ਕੋਈ ਬਾਹਰ ਭੇਜ ਦਿੱਤਾ ਸੀ। ਅੱਜ ਉਹ ਲੋਕ ਪੰਜਾਬ ਦੇ ਨਿਜ਼ਾਮ ਤੇ ਕਿੰਤੂ ਪਰੰਤੂ ਕਰਦੇ ਹਨ। ਉਨ੍ਹਾਂ ਨੇ ਅੱਜ ਪੰਜਾਬ ਬਚਾਉ ਮੋਰਚਾ ਲਾਉਣਾ ਹੈ। ਮੈਂ ਕਹਿੰਦਾ ਹਾਂ ਕਿ ਪੰਜਾਬ ਕਿਥੇ ਭੱਜਿਆ ਜਾਂਦਾ ਹੈ। ਪੰਜਾਬ ਮਸਾਂ ਖੜੋਤਾ ਹੈ। ਪੰਜਾਬ ਨੂੰ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਬਚਾ ਲਿਆ। (ਥੰਪਿੰਗ) ਇਸ ਸਰਕਾਰ ਨੇ ਮੁੜ ਪੰਜਾਬ ਦੀ ਆਨ ਅਤੇ ਸ਼ਾਨ ਬਹਾਲ ਕਰ ਦਿੱਤੀ ਹੈ ਅਤੇ ਪੰਜਾਬ ਦੀ ਖੋਈ ਗਲੋਰੀ ਵਾਪਸ ਲਿਆਦੀ ਹੈ। ਸਾਨੂੰ ਸਭ ਨੂੰ ਸਰਕਾਰ ਦਾ ਧੰਨਵਾਦੀ ਹੋਣਾ ਚਾਹੀਦਾ ਹੈ, ਸਰਕਾਰ ਨੂੰ ਐਪਰੀ-ਸ਼ੀਏਟ ਕਰਨਾ ਚਾਹੀਦਾ ਹੈ। ਅੱਜ ਜ਼ਰੂਰਤ ਹੈ ਸਰਕਾਰ ਨੂੰ ਸਮਰਥਨ ਦੇਣ ਦੀ, ਜ਼ਰੂਰਤ ਹੈ ਇਸਨੂੰ ਕੋਆਪਰੇਟ ਕਰਨ ਦੀ। ਮੈਂ ਆਪਣੇ ਫਰਜ਼ ਤੋਂ ਕੁਤਾਹੀ ਕਰਾਂਗਾ, ਅਗਰ ਇਹ ਨਾ ਕਹਾਂਗਾ ਕਿ ਇਸ ਵੇਲੇ ਮੁਲਕ ਦੇ ਅੰਦਰ ਦੋ ਮਹਾਂ-ਪੁਰਸ਼ ਅਗਵਾਈ ਕਰ ਰਹੇ ਹਨ। ਕੇਂਦਰ ਦੇ ਵਿਚ ਸ੍ਰੀ ਪੀ.ਵੀ. ਨਰਸਿਮਹਾ ਰਾਓ ਅਤੇ ਪੰਜਾਬ ਦੇ ਅੰਦਰ ਸਰਦਾਰ ਬੇਅੰਤ ਸਿੰਘ (ਥੰਪਿੰਗ)। ਝਾਤ ਮਾਰੋ ਕੇਂਦਰ ਵੱਲ, ਜਦੋਂ ਪ੍ਰਧਾਨ ਮੰਤਰੀ ਜੀ ਨੇ ਵਾਗਡੋਰ ਸੰਭਾਲੀ ਸੀ, ਉਦੋਂ ਸਿਹਤ ਖਰਾਬ ਸੀ, ਜਦੋਂ ਵਾਗਡੋਰ ਸੰਭਾਲੀ ਸੀ, ਸਾਡਾ ਸੋਨਾ ਬਾਹਰ ਗਿਰਵੀ ਪਿਆ ਸੀ ਅਤੇ ਹਿੰਦੁਸਤਾਨ ਦੀ ਏਕਤਾ ਅਤੇ ਅਖੰਡਤਾ ਤੇ ਪ੍ਰਸ਼ਨ-ਚਿੰਨ੍ਹ ਸੀ। ਜਦੋਂ ਵਾਗਡੋਰ ਸੰਭਾਲੀ ਉਦੋਂ ਉਥੇ ਸਾਡੀ ਮਾਈਨਾਰਿਟੀ ਗੌਰਮਿੰਟ ਸੀ। ਜਦੋਂ ਵਾਗਡੋਰ ਸੰਭਾਲੀ ਤਾਂ ਉਦੋਂ ਸਾਨੂੰ ਮੰਗਿਆਂ ਕੋਈ ਉਧਾਰ ਨਹੀਂ ਸੀ ਦਿੰਦਾ ਕਿਉਂਕਿ ਅਸੀਂ ਐਸੇ ਪ੍ਰਧਾਨ ਮੰਤਰੀ ਬਣਾਏ ਜਿਨ੍ਹਾਂ ਨੂੰ ਅਸੀਂ ਬੜਾ ਕਾਬਲ ਸਮਝਦੇ ਸੀ। ਅਸੀਂ ਐਸੇ ਤਜਰਬੇ ਕੀਤੇ...... ।

**ਸ੍ਰੀ ਮਦਨ ਮੋਹਨ ਮਿੱਤਲ** : ਪੁਆਇੰਟ ਆਫ ਆਰਡਰ, ਸਰ! ਸਪੀਕਰ ਸਾਹਿਬ ਕੀ ਆਨਰੇਬਲ ਮੈਂਬਰ ਪੰਜਾਬ ਦੇ ਗਵਰਨਰ ਅਡਰੈੱਸ ਤੇ ਬੋਲ ਰਹੇ ਹਨ ਜਾਂ ਕੇਂਦਰ ਸਰਕਾਰ ਦੀ ਕਾਰਕਰਦਗੀ ਤੇ ਬੋਲ ਰਹੇ ਹਨ? ਹੁਣੇ ਹੁਣੇ ਮੁੱਖ ਮੰਤਰੀ ਜੀ ਨੇ ਕਿਹਾ ਸੀ ਕਿ ਇਕ ਇਕ ਮੈਂਬਰ ਬੋਲੇ। ਮੇਰਾ ਨਿਵੇਦਨ ਇਹ ਹੈ ਕਿ ਜੇ ਉਹ ਕੇਂਦਰ ਸਰਕਾਰ ਤੇ ਬੋਲ ਰਹੇ ਹਨ ਅਤੇ ਤੁਸੀਂ ਇਸ ਨੂੰ ਠੀਕ ਸਮਝਦੇ ਹੋ ਤਾਂ ਫਿਰ ਸਾਨੂੰ ਨੂੰ ਵੀ ਇਜ਼ਾਜ਼ਤ ਹੋਣੀ ਚਾਹੀਦੀ ਹੈ ਕਿ ਅਸੀਂ ਵੀ ਕੇਂਦਰ ਸਰਕਾਰ ਬਾਰੇ ਬੋਲ ਸਕੀਏ। ਜੇ ਤੁਸੀਂ ਇਨ੍ਹਾਂ ਨੂੰ ਇਹ ਗੱਲ ਕਹਿਣ ਵਾਸਤੇ ਅਲਾਓ ਕਰ ਰਹੇ ਹੋ ਕਿ ਕੇਂਦਰ ਸਰਕਾਰ ਜਾਂ ਪ੍ਰਧਾਨ ਮੰਤਰੀ ਠੀਕ ਕਰ ਰਹੇ ਹਨ ਜਾਂ ਗਲਤ ਕਰ ਰਹੇ ਹਨ ਤਾਂ ਫਿਰ ਅਸੀਂ ਵੀ ਬੋਲਾਂਗੇ। ਮੈਂ ਸਮਝਦਾ ਹਾਂ ਕਿ ਇਹ ਸਰਦਾਰ ਬੇਅੰਤ ਸਿੰਘ ਦੀ ਤਾਰੀਫ ਕਰਨ, ਸਾਨੂੰ ਕੋਈ

[ਸ਼੍ਰੀ ਮਦਨ ਮੋਹਨ ਮਿੱਤਲ]

ਇਤਰਾਜ਼ ਨਹੀਂ, ਗਵਰਨਰ ਐਡਰੈਸ ਤੇ ਬੋਲਣ, ਸਾਨੂੰ ਇਤਰਾਜ਼ ਨਹੀਂ ਲੇਕਿਨ ਜਿਥੋਂ ਤੱਕ ਪ੍ਰਧਾਨ ਮੰਤਰੀ ਦੀ ਕਾਰਕਰਦਗੀ ਡਿਸਕਸ ਕਰਨ ਦਾ ਸਵਾਲ ਹੈ, ਜੇ ਤੁਸੀਂ ਸਾਨੂੰ ਵੀ ਇਸ ਦੀ ਇਜਾਜ਼ਤ ਦਿਓਗੇ ਤਾਂ ਫਿਰ ਠੀਕ ਹੈ, ਸਾਨੂੰ ਇਸ ਵਿਚ ਵੀ ਕੋਈ ਇਤਰਾਜ਼ ਨਹੀਂ।

**ਸ਼੍ਰੀ ਸਪੀਕਰ :** ਹਾਂ ਜੀ, ਉਪੇਂਦਰ ਸ਼ਰਮਾ ਜੀ।

**ਸ਼੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਕੀ ਤੁਸੀਂ ਮੇਰੀ ਇਸ ਗੱਲ ਦਾ ਫੈਸਲਾ ਕਰ ਦਿੱਤਾ ਹੈ ? I want to follow the rules. I have no objection but I think it is not the subject for this House. Am I allowed to speak on the business and on the performance of the Prime Minister ?

**ਸ਼੍ਰੀ ਸਪੀਕਰ :** ਜਦੋਂ ਤੁਸੀਂ ਬੋਲੋਗੇ, ਉਸ ਵੇਲੇ ਆਨ ਮੇਰਿਟਸ ਦੇਖ ਲਵਾਂਗੇ ਕਿ ਤੁਸੀਂ ਕੀ ਬੋਲਦੇ ਹੋ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮਿੱਤਲ ਸਾਹਿਬ ਨੇ ਕਿ ਵੈਲਿਡ ਪੁਆਇੰਟ ਉਠਾਇਆ ਹੈ ਲੇਕਿਨ ਕਈ ਵਾਰ ਰੇਫਰੈਂਸ ਦੇ ਤੌਰ ਤੇ ਕੇਂਦਰ ਸਰਕਾਰ ਦਾ ਜ਼ਿਕਰ ਕਰਨਾ ਜ਼ਰੂਰੀ ਹੋ ਜਾਂਦਾ ਹੈ। ਮੈਂ ਸ਼੍ਰੀ ਉਪੇਂਦਰ ਸ਼ਰਮਾ ਨੂੰ ਵੀ ਬੇਨਤੀ ਕਰਾਂਗਾ ਕਿ ਉਹ ਸੈਂਟਰ ਦਾ ਰੇਫਰੈਂਸ ਜ਼ਰੂਰ ਦੇਣ ਲੇਕਿਨ ਜ਼ਿਆਦਾ ਉਹ ਪੰਜਾਬ ਤੇ ਹੀ ਬੋਲਣ।

**ਸ਼੍ਰੀ ਉਪੇਂਦਰ ਕੁਮਾਰ ਸ਼ਰਮਾ :** ਸਪੀਕਰ ਸਾਹਿਬ, ਮੈਨੂੰ ਆਪਣੇ ਮਾਨਯੋਗ ਸਾਥੀ ਜੀ ਦੀ ਗੱਲ ਸੁਣ ਕੇ ਬਹੁਤ ਖੁਸ਼ੀ ਹੋਈ ਹੈ ਕਿ ਮੈਂ ਮੁੱਖ ਮੰਤਰੀ ਜੀ ਦੀ ਤਾਰੀਫ ਕਰਾਂ ਤਾਂ ਉਨ੍ਹਾਂ ਨੂੰ ਕੋਈ ਇਤਰਾਜ਼ ਨਹੀਂ ਹੋਵੇਗਾ। ਮੈਂ ਉਨ੍ਹਾਂ ਨੂੰ ਕਹਿਣਾ ਚਾਹਾਂਗਾ.. .. ..।

**ਸ਼੍ਰੀ ਸਪੀਕਰ :** ਕਈ ਵਾਰ ਇਹ ਖੁਦ ਵੀ ਮੁੱਖ ਮੰਤਰੀ ਜੀ ਦੀ ਤਾਰੀਫ ਕਰ ਚੁੱਕੇ ਹਨ।

**ਸ਼੍ਰੀ ਉਪੇਂਦਰ ਕੁਮਾਰ ਸ਼ਰਮਾ :** ਸਪੀਕਰ ਸਾਹਿਬ, ਪੰਜਾਬ ਦੇ ਮਰਦੇ ਮੁਜ਼ਾਹਿਦ ਨੇ ਜਦੋਂ ਪੰਜਾਬ ਦੀ ਕਮਾਂਡ ਸੰਭਾਲੀ ਤਾਂ ਉਸ ਵੇਲੇ ਪੰਜਾਬ ਦਾ ਖਜ਼ਾਨਾ ਖਾਲੀ ਸੀ। ਉਸ ਵੇਲੇ ਸਾਨੂੰ ਕੋਈ ਸਰਕਾਰ ਹੀ ਨਹੀਂ ਸੀ ਮੰਨਦਾ। ਸਕੱਤਰੇਤ ਵਾਲਿਆਂ ਨੂੰ ਵੀ ਸਾਡੇ ਅਹੁਦਿਆਂ ਤੇ ਸ਼ੱਕ ਸੀ ਅਤੇ ਲੋਕਾਂ ਨੂੰ ਵੀ ਸ਼ੱਕ ਸੀ। ਸਰਕਾਰ ਦੀ ਕਰੈਡੀਬਿਲਟੀ ਬਹੁਤ ਲੋਅ ਸੀ। ਮਗਰ ਇਨ੍ਹਾਂ ਤਿੰਨਾਂ ਸਾਲਾਂ ਵਿਚ ਸਰਦਾਰ ਬੇਅੰਤ ਸਿੰਘ ਜੀ ਨੇ ਸਰਕਾਰ ਨੂੰ ਲੇਜਿਟੀਮੇਸੀ ਦਿੱਤੀ ਹੈ, ਲੋਕਾਂ ਨੂੰ ਸੁਖ ਦਿੱਤਾ ਹੈ। ਮਿਉਂਸਿਪੈਲਿਟੀ ਦੀਆਂ ਚੋਣਾਂ ਕਰਾ ਕੇ ਪੰਚਾਇਤ ਸੰਮਿਤੀਆਂ ਦੀਆਂ ਚੋਣਾਂ ਕਰਾ ਕੇ ਅਤੇ ਜਲੰਧਰ ਦਾ ਬਾਈ ਇਲੈਕਸ਼ਨ ਕਰਾ ਕੇ ਲੋਕਤੰਤਰ ਦੀਆਂ ਜੜ੍ਹਾਂ ਨੂੰ ਮਜ਼ਬੂਤ ਕੀਤਾ ਹੈ। ਜਲੰਧਰ ਬਾਈ ਇਲੈਕਸ਼ਨ ਵਿਚ ਸੋ ਕਾਲਡ ਪੰਜਾਬ ਬਚਾਓ ਮੁਹਿੰਮ ਦੇ ਲੀਡਰ ਦਾ ਨੁਮਾਇੰਦਾ

ਵੀ ਚੋਣ ਮੈਦਾਨ ਵਿਚ ਆਇਆ ਲੇਕਿਨ ਪੰਜਾਬ ਦੇ ਲੋਕਾਂ ਨੇ ਉਨ੍ਹਾਂ ਨੂੰ ਦੱਸ ਦਿੱਤਾ ਕਿ ਅਸੀ ਸਰਦਾਰ ਬੇਅੰਤ ਸਿੰਘ ਜੀ ਦੇ ਨਾਲ ਖੜ੍ਹੇ ਹਾਂ। ਅਸੀਂ ਲੋਕਤੰਤਰ ਦੇ ਨਾਲ ਖੜ੍ਹੇ ਹਾਂ। ਅਸੀਂ ਅੱਤਵਾਦ ਅਤੇ ਵੱਖਵਾਦ ਨੂੰ ਨਕਾਰਦੇ ਹਾਂ, ਅਸੀਂ ਉਨ੍ਹਾਂ ਅਖੌਤੀ ਲੀਡਰਾਂ ਨੂੰ ਨਕਾਰਦੇ ਹਾਂ ਜਿਹੜੇ ਅੱਤਵਾਦ ਤੋਂ ਪੀੜਤ ਲੋਕਾਂ ਦੀ ਗੱਲ ਨਹੀਂ ਕਰਦੇ ਬਲਕਿ ਸਿਰਫ ਅੱਤਵਾਦੀਆਂ ਦੀ ਹੀ ਗੱਲ ਕਰਦੇ ਹਨ। That was clear picture of Punjab and its sentiments. ਅੱਜ ਜ਼ਰੂਰਤ ਇਸ ਗੱਲ ਦੀ ਹੈ ਕਿ ਪੰਜਾਬ ਦੇ ਅੰਦਰ ਕੋਈ ਮੋਰਚਾ ਨਾ ਲਗਾਇਆ ਜਾਵੇ। ਪੰਜਾਬ ਦੇ ਅੰਦਰ ਕੋਈ ਯੁਧ ਨਾ ਛੇੜਿਆ ਜਾਵੇ। ਪੰਜਾਬ ਨੂੰ ਅੱਗੇ ਲਿਜਾਣ ਲਈ ਉਨ੍ਹਾਂ ਢਾਊ ਸ਼ਕਤੀਆਂ ਨੂੰ ਠਲ੍ਹ ਪਾਈ ਜਾਵੇ ਅਤੇ ਹੈਲਦੀ ਆਪੋਜ਼ੀਸ਼ਨ ਦੇ ਰੂਪ ਵਿਚ ਜਿਥੇ ਕਿਤੇ ਸਰਕਾਰ ਕੁਤਾਹੀ ਕਰਦੀ ਹੈ, ਉਸ ਨੂੰ ਸੁਚੇਤ ਕੀਤਾ ਜਾਵੇ, ਉਸ ਨੂੰ ਪੁਆਇੰਟ ਆਊਟ ਕੀਤਾ ਜਾਵੇ ਕਿ ਤੁਸੀਂ ਏਥੇ ਤਿਲਕਦੇ ਹੋ, ਸੰਭਲ ਜਾਓ ਔਰ ਇਸ ਕੰਮ ਨੂੰ ਇਸ ਢੰਗ ਦੇ ਨਾਲ ਕਰੋ। I am confident, my Government will welcome it. They will appreciate this criticims ਪਰ ਉਹ ਲੋਕ ਜਦੋਂ ਚਿੰਤਾਂ ਦਾ ਸਮਾਂ ਹੋਵੇ ਨਾਲ ਖਲੋਣ ਦਾ, ਕਹਿੰਦੇ ਹਨ, ਅਸੀਂ ਇਨ੍ਹਾਂ ਦੇ ਖਿਲਾਫ ਹਾਂ। ਜਦੋਂ ਪਾਵਰ ਦੀ ਗੱਲ ਆਵੇ ਤਾਂ ਇਹ ਲੋਕ ਅੱਗੇ ਆ ਜਾਂਦੇ ਹਨ। ਇਨ੍ਹਾਂ ਦੀ ਤਾਂ ਉਹ ਗੱਲ ਹੈ ਕਿ 'ਪੱਲਾ ਮਾਰ ਕੇ ਬੁਝਾ ਗਈ ਦੀਵਾ ਤੇ ਅੱਖ ਨਾਲ ਗੱਲ ਕਰ ਗਈ' (ਹਾਸਾ)।

**ਸ੍ਰੀ ਸ਼ਿੰਗਾਰਾ ਰਾਮ ਸਹੁੰਗੜਾ :** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਜਦੋਂ ਸਾਡਾ ਕੋਈ ਮਨਿਸਟਰ ਕੁਤਾਹੀ ਕਰਦਾ ਹੋਵੇ, ਉਨ੍ਹਾਂ ਨੂੰ ਸਹੀ ਰਾਏ ਦਿੱਤੀ ਜਾਇਆ ਕਰੇ ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੇਤੀਆਂ ਕਾਂਡ ਦੇ ਸਬੰਧ ਵਿੱਚ ਇਨ੍ਹਾਂ ਨੂੰ ਕਿਹੜੀ ਰਾਏ ਦਿੱਤੀ ਜਾਵੇ। ਜਿਹੜੀਆਂ ਹਾਈਕੋਰਟ ਦੀਆਂ 17 ਜੱਜਮੈਂਟਸ ਪੰਜਾਬ ਸਰਕਾਰ ਦੇ ਖਿਲਾਫ ਆਈਆਂ ਹਨ, ਉਨ੍ਹਾਂ ਦੇ ਸਬੰਧ ਵਿੱਚ ਇਨ੍ਹਾਂ ਨੂੰ ਕਿਹੜੀ ਰਾਏ ਦਿੱਤੀ ਜਾਵੇ।

**Mr. Speaker** : Please resume your seat. Do not try to create unnecessary tension in the House for a thing which is not there (before the House).

**Shri Upender Kumar Sharma** : My leader is morally upright. He dared, he set up an example by threatening his family to surrender. At Tarn Taran he declared before the journalists: Whosoever is guilty, law will take its own course. ਇਹੀ ਗੱਲ ਇਨ੍ਹਾਂ ਨੇ ਏਥੇ ਵਿਧਾਨ ਸਭਾ ਦੇ ਫਲੋਰ ਤੇ ਕਹੀ ਜਿਸ ਕਰਕੇ ਕਿ ਏਥੇ ਸਾਡੀਆਂ ਆਪੋਜ਼ੀਸ਼ਨ ਦਾ ਮੂੰਹ ਬੰਦ ਹੋਇਆ। ਪੰਜਾਬ ਦੇ ਲੋਕਾਂ ਨੇ ਇਸ ਗੱਲ ਦੀ ਤਾਰੀਫ ਕੀਤੀ। ਨਾ ਸਿਰਫ ਪੰਜਾਬ ਦੇ ਲੋਕਾਂ ਨੇ ਤਾਰੀਫ ਕੀਤੀ, ਇਸ ਦੀ ਤਾਰੀਫ ਦਿੱਲੀ ਵਿੱਚ ਵੀ ਹੋਈ। ਕਹਿਣਾ ਬਹੁਤ ਸੌਖਾ ਹੈ ਪਰ ਨਿਭਾਣਾ ਬਹੁਤ ਔਖਾ ਹੈ। ਸਪੀਕਰ ਸਾਹਿਬ, ਅਸੀਂ ਕਹਿੰਦੇ ਵੀ ਹਾਂ ਅਤੇ ਨਿਭਾਉਂਦੇ ਵੀ ਹਾਂ। ਸੋ ਮੈਂ ਆਪਣੇ ਦੋਸਤਾਂ ਨੂੰ ਇਹ ਰਾਏ ਦਿਆਂਗਾ, ਉਨ੍ਹਾਂ ਨੂੰ ਵੈਲਕਮ ਕਰਾਂਗਾ ਕਿ ਉਹ ਸਾਡਾ ਵਿਰੋਧ ਕਰਨ ਜੋ ਡੈਮੋਕਰੇਸੀ ਡੀਮਾਂਡ ਕਰਦੀ ਹੈ। ਹੈਲਦੀ ਕ੍ਰਿਟੀਸਿਜ਼ਮ ਕਰਨ

[ਸ੍ਰੀ ਉਪੇਂਦਰ ਕੁਮਾਰ ਸ਼ਰਮਾ]

ਔਰ ਸਰਕਾਰ ਨੂੰ ਸੁਝਾਅ ਵੀ ਦੇਣ। ਮਗਰ ਐਸਾ ਨਾ ਕਰਨ ਜਿਸ ਦੇ ਨਾਲ ਕਿ ਵਾਤਾਵਰਨ ਪੰਜਾਬ ਦਾ ਫਿਰ ਵਿਗੜੇ। ਸਾਡਾ ਲਹਿਲਹਾਦਾਂ ਪੰਜਾਬ, ਚਿਹਰਿਆਂ ਤੇ ਖੁਸ਼ਹਾਲੀ ,ਬੁੱਲਾਂ ਤੇ ਲਾਲੀ ਜਿਹੜੀ ਕਿ ਬੜੀ ਮੁਸ਼ਕਲ ਦੇ ਨਾਲ ਵਾਪਸ ਆਈ ਹੈ ਅਤੇ ਸਾਡੇ ਖੇਤਾਂ ਦੀ ਹਰਿਆਲੀ ਜੋ ਕਿ ਬੜੀ ਔਖੀ ਪਰਤੀ ਹੈ ਉਸ ਨੂੰ ਦੁਬਾਰਾ ਬਰਬਾਦ ਕਰਨ ਲਈ ਕੋਈ ਅਜਿਹਾ ਕੰਮ ਨਾ ਕੀਤਾ ਜਾਵੇ। ਏਨੇ ਸ਼ਬਦ ਕਹਿੰਦਾ ਹੋਇਆ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਰਾਜਪਾਲ ਜੀ ਨੇ ਜੋ ਐਡਰੈਸ ਦਿਤਾ ਹੈ, ਉਸ ਦਾ ਧੰਨਵਾਦ ਕਰਨ ਲਈ ਮਤਾ ਪੇਸ਼ ਕਰਨ ਦਾ ਮੌਕਾ ਦਿੱਤਾ ਹੈ। (ਥੰਪਿੰਗ)

**ਸ੍ਰੀ ਸਪੀਕਰ :** ਸਰਦਾਰ ਈਸ਼ਰ ਸਿੰਘ ਜੀ, ਸੈਕਿੰਡ ਕਰੋ।

**ਸਰਦਾਰ ਈਸ਼ਰ ਸਿੰਘ (ਕੁੰਮਕਲਾਂ) ਐਸ.ਸੀ. :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਭਾਸ਼ਣ ਤੇ ਜੋ ਕਿ ਉਨ੍ਹਾਂ ਨੇ 28 ਫਰਵਰੀ, 1995 ਨੂੰ ਇਸ ਮਹਾਨ ਸਦਨ ਦੇ ਵਿੱਚ ਦਿੱਤਾ ਹੈ ਔਰ ਜਿਸ ਦੇ ਬਾਰੇ ਸ੍ਰੀ ਉਪੇਂਦਰ ਕੁਮਾਰ ਸ਼ਰਮਾ ਜੀ ਨੇ ਧੰਨਵਾਦ ਦਾ ਮਤਾ ਪੇਸ਼ ਕੀਤਾ ਹੈ. ਉਸ ਦੀ ਮੈਂ ਪਰੋੜਤਾ ਕਰਦਾ ਹਾਂ।

ਸਪੀਕਰ ਸਾਹਿਬ, ਇਹ ਮਹਾਨ ਸਦਨ ਹੈ ਜਿਥੇ ਸਾਡੇ ਸਤਿਕਾਰਯੋਗ ਲੋਕਾਂ 'ਦੇ ਚੁਣੇ ਹੋਏ ਨੁਮਾਇੰਦੇ ਬੈਠਦੇ ਹਨ। ਉਹ ਸਮਾਂ ਯਾਦ ਆਉਂਦਾ ਹਾਂ ਜਦੋਂ ਕਿ 19 ਫਰਵਰੀ, 1992 ਨੂੰ ਜਿਸ ਵਕਤ ਪੰਜਾਬ ਦੇ ਵਿੱਚ ਅਤਵਾਦ ਔਰ ਵੱਖ ਵਾਦੀ ਤਾਕਤਾਂ ਨੇ, ਦਹਿਸ਼ਤ ਪਸੰਦ ਤਾਕਤਾਂ ਨੇ ਲੋਕਤੰਤਰ ਪ੍ਰਣਾਲੀ ਨੂੰ ਚੈਲੰਜ ਕੀਤਾ ਸੀ ਕਿ ਜੋ ਉਹ ਅਤਵਾਦੀ ਲੋਕ ਏਥੇ ਚਾਹੁਣਗੇ, ਉਹੀ ਹੋਏਗਾ। ਪਰ ਮੈਂ ਸਮੁੱਚੇ ਪੰਜਾਬੀਆਂ ਦਾ ਬਹੁਤ ਧੰਨਵਾਦੀ ਹਾਂ ਜਿਨ੍ਹਾਂ ਨੇ ਕਿ ਇਨ੍ਹਾਂ ਵੱਖਵਾਦੀ ਔਰ ਅਤਵਾਦੀ ਤਾਕਤਾਂ ਦਾ ਚੈਲੰਜ ਕਬੂਲ ਕਰਕੇ ਆਪਣੇ ਸੰਵਿਧਾਨਕ ਹੱਕ, ਵੋਟ ਪਾਉਣ ਦਾ ਇਸਤੇਮਾਲ ਕੀਤਾ ਔਰ ਇਹ ਮਹਾਨ ਸਦਨ ਹੋਂਦ ਵਿੱਚ ਆਇਆ। ਲੋਕਾਂ ਨੇ, ਸਾਡੇ ਬਹਾਦਰ ਪੰਜਾਬੀਆਂ ਨੇ ਜੋ ਆਸਾਂ ਰੱਖੀਆਂ ਸਨ, ਉਹ ਪੂਰੀਆਂ ਕਰਨ ਵਾਸਤੇ ਇਸ ਮਹਾਨ ਸਦਨ ਦੇ ਲੀਡਰ ਸ਼ਾਂਤੀ ਦੇ ਮਸੀਹਾ ਜਰਨੈਲ ਸਰਦਾਰ ਬੇਅੰਤ ਸਿੰਘ, ਮੁੱਖ ਮੰਤਰੀ ਜਿਨ੍ਹਾਂ ਨੂੰ ਪੰਜਾਬ ਦੀ ਰਹਿਨੁਮਾਈ ਕਰਨ ਵਾਸਤੇ ਤਾਕਤ ਦਿੱਤੀ ਔਰ ਆਸ ਰੱਖੀ ਕਿ ਪੰਜਾਬ ਵਿੱਚ ਸ਼ਾਂਤੀ ਬਹਾਲ ਹੋਵੇਗੀ। ਪੰਜਾਬ ਦੇ ਵਿੱਚ ਸਾਡੇ ਸਾਰੇ ਵਰਗ ਦੇ ਲੋਕਾਂ, ਚਾਹੇ ਉਹ ਸਾਡੀਆਂ ਭੈਣਾਂ ਹਨ, ਮਾਤਾਵਾਂ ਹਨ, ਬਜ਼ੁਰਗ ਹਨ, ਉਨ੍ਹਾਂ ਸਭ ਦੀ ਜਾਨ ਮਾਲ ਦੀ ਰਾਖੀ ਹੋਵੇਗੀ, ਪੰਜਾਬ ਤਰੱਕੀ ਦੀਆਂ ਲੀਹਾਂ ਤੇ ਚੱਲੇਗਾ। ਸਮੁੱਚੇ ਪੰਜਾਬੀਆਂ ਦੇ ਸਹਿਯੋਗ ਸਦਕਾ ਇਸ ਮਹਾਨ ਸਦਨ ਦੇ ਲੀਡਰ ਸਰਦਾਰ ਬੇਅੰਤ ਸਿੰਘ ਜੀ ਮੁੱਖ ਮੰਤਰੀ, ਪੰਜਾਬ ਦੀ ਅਗਾਂਹਵਧੂ ਸੋਚ ਅਤੇ ਦ੍ਰਿੜ੍ਹਤਾ ਨਾਲ ਪੰਜਾਬ ਦੇ ਅੰਦਰ ਸ਼ਾਂਤੀ ਬਹਾਲ ਹੋਈ। ਸਾਡੇ ਆਪੋਜ਼ੀਸ਼ਨ ਪਾਰਟੀਆਂ ਨੂੰ ਮੈਂ ਕਹਿਣਾ ਚਾਹਾਂਗਾ ਕਿ ਜਿਹੜੇ ਇਹ ਕਹਿੰਦੇ ਹਨ ਕਿ ਪੰਜਾਬ ਵਿੱਚ ਕਾਂਗਰਸ ਸਰਕਾਰ ਆ ਗਈ ਹੈ, ਇਸ ਕਰਕੇ ਹੀ ਸ਼ਾਂਤੀ ਬਹਾਲ ਹੋਈ ਹੈ, ਸਪੀਕਰ ਸਾਹਿਬ, ਮੈਂ ਆਪ ਰਾਹੀਂ ਉਨ੍ਹਾਂ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਲੋਕਤੰਤਰੀ ਰਾਜ ਸਮੁੱਚੇ

ਹਿੰਦੁਸਤਾਨ ਵਿੱਚ ਹੈ ਅਤੇ ਜਿਸ ਦੇ ਰਾਜਭਾਗ ਵਿੱਚ ਹਰੇਕ ਵਰਗ ਨੂੰ ਬਰਾਬਰ ਹੱਕ ਪ੍ਰਾਪਤ ਹੈ, ਮੈਨੂੰ ਸਮਝ ਨਹੀਂ ਆਉਂਦੀ ਕਿ ਕਿਉਂ ਉਹ ਲੋਕ ਨਹੀਂ ਚਾਹੁੰਦੇ ਕਿ ਲੋਕ ਆਪਣੀ ਮਨਮਰਜ਼ੀ ਦੀ ਸਰਕਾਰ ਬਣਾਉਣ ਅਤੇ ਲੋਕਾਂ ਦੀ ਮਰਜ਼ੀ ਦੇ ਮੁਤਾਬਿਕ ਪਾਲਿਸੀ ਬਣਾਉਣ, ਰਾਜਭਾਗ ਅੱਛਾ ਦੇਣ। ਮੁੱਖ ਮੰਤਰੀ ਤੋਂ ਜੋ ਆਸਾਂ ਉਨ੍ਹਾਂ ਬਹਾਦਰ ਪੰਜਾਬੀਆਂ ਨੇ ਰੱਖੀਆਂ ਸਨ, ਪੰਜਾਬ ਵਿੱਚੋਂ ਦਹਿਸ਼ਤਗਰਦੀ ਖਤਮ ਕਰਨਾ ਅਤੇ ਸ਼ਾਂਤੀ ਲਿਆਉਣੀ, ਉਹ ਇਕ ਸਾਲ ਦੇ ਅਰਸੇ ਦੇ ਦੌਰਾਨ ਲਿਆ ਕੇ ਦਿੱਤੀ। ਇਸ ਦੇ ਨਾਲ 10 ਸਾਲ ਦਾ ਅਰਸਾ ਸਾਡਾ ਸਮੁੱਚਾ ਪੰਜਾਬ ਜੋ ਦਹਿਸ਼ਤਗਰਦੀ ਤੋਂ ਪ੍ਰਭਾਵਿਤ ਰਿਹਾ ਹੈ, ਜਿਥੇ ਸਾਡੇ ਹਜ਼ਾਰਾਂ ਨੌਜਵਾਨਾ ਦੀਆਂ ਜਾਨਾਂ ਗਈਆਂ, ਹਜ਼ਾਰਾਂ ਬੱਚੇ ਯਤੀਮ ਹੋਏ, ਸਾਡੇ ਬਜ਼ੁਰਗਾਂ ਤੇ ਮਾਤਾਵਾਂ ਦੇ ਪੁੱਤਰ ਅੱਖਾਂ ਸਾਹਮਣੇ ਸ਼ਹੀਦ ਹੋਏ, ਉਨ੍ਹਾਂ ਦੇ ਦੁੱਖ ਤਕਲੀਫਾਂ ਅਤੇ ਆਹਾਂ ਦੇ ਅਸ਼ੀਰਵਾਦ ਨਾਲ ਪ੍ਰਮਾਤਮਾ ਨੇ ਤਾਕਤ ਦਿੱਤੀ ਸਾਡੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੂੰ ਅਤੇ ਸ਼ਾਂਤੀ ਬਹਾਲ ਹੋਈ। ਇਸ ਦੇ ਨਾਲ ਹੀ ਸਾਡਾ ਪੰਜਾਬ ਜੋ ਵਿਕਾਸ ਪੱਖੋਂ ਬਹੁਤ ਪਿੱਛੇ ਜਾ ਰਿਹਾ ਸੀ ਕਿਉਂਕਿ ਜ਼ਿਆਦਾ ਪੈਸਾ ਸ਼ਾਂਤੀ ਤੇ ਕਾਨੂੰਨ ਨੂੰ ਬਹਾਲ ਕਰਨ ਵਾਸਤੇ ਲਗ ਰਿਹਾ ਸੀ ਅਤੇ ਸ਼ਾਂਤੀ ਬਹਾਲ ਹੋਣ ਦੇ ਨਾਲ ਪੰਜਾਬ ਦੇ ਵਿਕਾਸ ਦੇ ਕੰਮ ਵੀ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੇ ਪਹਿਲ ਦੇ ਆਧਾਰ ਤੇ ਸ਼ੁਰੂ ਕੀਤੇ। ਜਿਸ ਤਰ੍ਹਾਂ ਸਾਡੀ ਕਿਸਾਨੀ, ਜਿਹੜਾ ਕਿ ਸਾਡਾ ਦੇਸ਼ ਖੇਤੀ ਪ੍ਰਧਾਨ ਦੇਸ਼ ਹੈ ਅਤੇ ਇਸ ਵਿੱਚ ਪੰਜਾਬ ਜਿਹੜਾ ਜੁਗਰਾਫੀਕਲੀ ਸਾਰੇ ਹਿੰਦੁਸਤਾਨ ਦੇ ਖੇਤਰਫਲ ਵਿੱਚੋਂ ਡੇਢ ਪ੍ਰਤੀਸ਼ਤ ਹੀ ਹੈ, ਬਹਾਦਰ ਕਿਸਾਨਾਂ ਨੇ ਮਾੜਿਆਂ ਸਮਿਆਂ ਵਿੱਚ ਵੀ ਰਾਤ ਨੂੰ ਆਪਣੀਆਂ ਫਸਲਾਂ ਦੀ ਰਾਖੀ ਨਹੀਂ ਸਨ ਕਰ ਸਕਦੇ, ਖੇਤਾਂ ਨੂੰ ਜਾ ਕੇ ਸਿੰਜ ਨਹੀਂ ਸੀ ਸਕਦੇ, ਉਹ ਬੜੇ ਮਾਯੂਸ ਹੋਏ ਬੈਠੇ ਸਨ ਕਿ ਕੋਈ ਅੱਛੀ ਸਰਕਾਰ ਆਵੇ, ਧਰਮ-ਨਿਰਪੱਖ ਪਾਲਿਸੀ ਤੇ ਚਲਣ ਵਾਲੀ ਸਰਕਾਰ ਆਵੇ ਤਾਂ ਕਿਸਾਨਾਂ ਨੂੰ ਆਪਣੇ ਵਾਜਬ ਭਾਅ ਮਿਲਣ। ਉਸ ਕਿਸਾਨ ਦੀ ਨਬਜ਼ ਤੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਹੋਰਾਂ ਨੇ ਹੱਥ ਰਖਿਆ। ਪੰਜਾਬ ਦੇ ਲੋਕਾਂ ਦੀ ਬਖਸ਼ਸ਼ ਨਾਲ ਉਹ ਇਸ ਮਹਾਨ ਸਦਨ ਦੇ ਲੀਡਰ ਬਿਰਾਜਮਾਨ ਹੋਏ, ਉਨ੍ਹਾਂ ਨੇ ਕਿਸਾਨਾਂ ਦੀ ਨਬਜ਼ ਤੇ ਹੱਥ ਰੱਖਿਆ ਅਤੇ ਭਾਰਤ ਸਰਕਾਰ ਕੋਲ ਸਿਫਾਰਸ਼ ਕੀਤੀ ਕਿ 10 ਸਾਲ ਦੇ ਅਰਸੇ ਤੋਂ ਸਾਡਾ ਕਿਸਾਨ ਬੜਾ ਮਾਯੂਸ ਹੋਇਆ ਬੈਠਾ ਹੈ ਜੋ ਭਾਅ ਨਿਸ਼ਚਿਤ ਕੀਤੇ ਜਾਣ ਉਨ੍ਹਾਂ ਦੇ ਵਿਚ ਕਿਸਾਨਾਂ ਨੂੰ ਰਾਹਤ ਦਿੱਤੀ ਜਾਵੇ।

ਸਪੀਕਰ ਸਾਹਿਬ, ਸਾਡੀ ਕਿਸਾਨੀ ਨੂੰ ਬੜੇ ਤਕੜੇ ਕਣਕ, ਝੋਨੇ ਅਤੇ ਗੰਨੇ ਦੇ ਭਾਅ ਦਿੱਤੇ ਗਏ। ਮੇਰੇ ਤੋਂ ਪਹਿਲਾਂ ਸ੍ਰੀ ਉਪੇਂਦਰ ਸ਼ਰਮਾ ਨੇ ਕੋਟ ਕਰ ਦਿੱਤੇ ਹਨ। ਸਪੀਕਰ ਸਾਹਿਬ, ਪਰ ਮੈਂ ਤੁਹਾਡੇ ਰਾਹੀਂ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ 1977 ਦੀ ਗੱਲ ਹੈ । ਉਸ ਵਕਤ ਸਾਡੇ ਹਿੰਦੁਸਤਾਨ ਵਿੱਚ ਸਮੁੱਚੇ ਹਿੰਦੁਸਤਾਨੀਆਂ ਨੇ ਕਾਂਗਰਸ ਪਾਰਟੀ ਨੂੰ ਕਿਹਾ ਕਿ ਤੁਸੀਂ ਪੰਜ ਸਾਲ ਲਈ ਰਾਜ ਨਾ ਕਰੋ। ਸਾਨੂੰ ਹੋਰ ਪਾਰਟੀਆਂ ਵੀ ਟਰਾਈ ਕਰ ਲੈਣ ਦਿਓ। ਉਸ ਵਕਤ ਭਾਰਤ ਵਿੱਚ ਜਨਤਾ ਪਾਰਟੀ ਦੀ ਸਰਕਾਰ ਬਣੀ ਸੀ ਔਰ ਸਾਡੇ ਅਕਾਲੀ ਪਾਰਟੀ ਦੇ ਲੀਡਰ ਵੀ ਉਨ੍ਹਾਂ ਵਿੱਚ ਸਹਿਯੋਗੀ ਸਨ। ਸਰਕਾਰ ਵਿੱਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਖੇਤੀਬਾੜੀ ਮੰਤਰੀ ਦੇ ਤੌਰ ਤੇ ਸੇਵਾ ਬਖਸ਼ਸ਼ ਕੀਤੀ ਗਈ ਸੀ ਕਿਉਂਕਿ ਉਹ ਆਪਣੇ ਆਪ ਨੂੰ ਕਿਸਾਨੀ ਦੇ ਮਸੀਹਾ ਸਮਝਦੇ ਸਨ।

[ ਸਰਦਾਰ ਈਸ਼ਰ ਸਿੰਘ ]

ਜਿਸ ਵਕਤ ਉਨ੍ਹਾਂ ਨੂੰ ਜ਼ੁੰਮੇਵਾਰੀ ਸੌਂਪੀ ਗਈ ਅਤੇ ਜਿਣਸਾਂ ਦੇ ਭਾਅ ਨਿਸ਼ਚਿਤ ਕਰਨ ਦਾ ਸਮਾਂ ਆਇਆ ਤਾਂ ਉਸ ਵਕਤ ਉਹ ਕਿਸਾਨੀ ਨੂੰ ਸਹੀ ਭਾਅ ਨਹੀਂ ਦੇ ਸਕੇ। ਸਪੀਕਰ ਸਾਹਿਬ, ਜੇ ਸਹੀ ਮਾਅਨਿਆਂ ਵਿੱਚ ਉਹ ਕਿਸਾਨੀ ਦੇ ਹਿਤੈਸ਼ੀ ਸਨ, ਜੇ ਸਹੀ ਮਾਅਨਿਆਂ ਵਿਚ ਉਹ ਆਪਣੇ ਆਪ ਨੂੰ ਕਿਸਾਨਾਂ ਦੇ ਮਸੀਹਾ ਕਹਾਉਂਦੇ ਸਨ ਤਾਂ ਫਿਰ ਉਨ੍ਹਾਂ ਨੇ ਸਹੀ ਭਾਅ ਕਿਉਂ ਨਾ ਦਿੱਤੇ। ਜੇ ਉਹ ਜਿਣਸਾਂ ਦੇ ਭਾਅ ਡਬਲ ਕਰ ਦੇਂਦੇ ਤਾਂ ਆਉਣ ਵਾਲੀਆਂ ਨਸਲਾਂ ਉਨ੍ਹਾਂ ਨੂੰ ਯਾਦ ਕਰਦੀਆਂ ਕਿ ਉਹ ਲੋਕਾਂ ਦੀ ਦੁੱਖ-ਤਕਲੀਫ ਜਾਣਦੇ ਹਨ ਪਰ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਨੇ ਜੋ ਭਾਅ ਭਾਰਤ ਸਰਕਾਰ ਨੂੰ ਸਿਫਾਰਸ਼ ਕੀਤੇ, ਉਸ ਵਿੱਚ ਕਿਸਾਨਾਂ ਨੂੰ ਜਿਣਸਾਂ ਦੇ ਭਾਅ ਵਧਾਕੇ ਦਵਾਏ ਗਏ ਇਸ ਨਾਲ 3620 ਕਰੋੜ ਰੁਪਿਆ ਸਾਡੇ ਕਿਸਾਨ ਨੂੰ ਤਿੰਨ ਸਾਲਾਂ ਦੇ ਦੌਰਾਨ ਮਿਲਿਆ। (ਥੰਪਿੰਗ)। ਇਸ ਦੇ ਨਾਲ ਨਾਲ ਖੇਤੀਬਾੜੀ ਸੈਕਟਰ ਵਿੱਚ ਜੋ ਸਾਡੇ ਛੋਟੇ ਕਿਸਾਨ ਹਨ ਜਿਨ੍ਹਾਂ ਦੀ ਜ਼ਮੀਨ 18 ਏਕੜ ਤੋਂ ਘੱਟ ਹੈ ਜਾਂ ਕਹਿ ਲਵੋ 4-5 ਏਕੜ ਦੇ ਲਗਭਗ ਹੈ, ਉਨ੍ਹਾਂ ਲਈ ਭਾਰਤ ਸਰਕਾਰ ਨੇ 1992-93 ਵਿੱਚ ਸਕੀਮ ਬਣਾਈ ਕਿ ਉਹ ਛੋਟੇ ਕਿਸਾਨ ਵੀ ਤਕਨੀਕੀ ਢੰਗ ਨਾਲ ਖੇਤੀ ਕਰਨ ਉਨਾਂ ਨੂੰ ਟੈਕਟਰਾਂ ਵਿਚ 30,000 ਰੁਪਿਆ ਸਬਸਿਡੀ ਮੁਹੱਈਆ ਕੀਤੀ ਗਈ। ਸਾਡੇ ਪੰਜਾਬ ਵਿੱਚ ਇਸ ਸਕੀਮ ਤਹਿਤ 614 ਛੋਟੇ ਕਿਸਾਨਾਂ ਨੂੰ 14 ਹਾਰਸ ਪਾਵਰ ਦੇ ਟਰੈਕਟਰ ਤੇ ਸਬਸਿਡੀ ਦਿੱਤੀ ਗਈ ਔਰ ਤਕਰੀਬਨ 1.82 ਕਰੋੜ ਰੁਪਿਆ ਸਬਸਿਡੀ ਦੇ ਤੌਰ ਤੇ ਦਿੱਤਾ ਗਿਆ। ਕਿਸਾਨਾਂ ਵਾਸਤੇ ਜਿੱਥੇ ਮਸ਼ੀਨਰੀ ਜ਼ਰੂਰੀ ਹੈ, ਉਸ ਦੇ ਨਾਲ ਨਾਲ ਰਸਾਇਣਕ ਖਾਦਾਂ ਜਿਵੇਂ ਫਾਸਫੇਟਿਕ, ਪੋਟਾਸ਼ੀਅਮ ਵਗੈਰਾ ਤੇ ਵੀ ਸਬਸਿਡੀ ਦਿੱਤੀ ਗਈ ਹੈ। ਸਾਲ 1993-94 ਦੌਰਾਨ 67 ਕਰੋੜ ਰੁਪਏ ਦੀ ਸਬਸਿਡੀ ਦਿੱਤੀ ਗਈ ਅਤੇ ਆਉਂਦੇ ਸਾਲ ਲਈ ਵੀ ਲਾਗੂ ਰੱਖਿਆ ਗਿਆ ਹੈ। ਸਪੀਕਰ ਸਾਹਿਬ, ਸਾਡੇ ਪੰਜਾਬ ਨੇ ਇੰਨੀ ਤਰੱਕੀ ਕਰਕੇ ਭਾਰਤ ਦੇ ਸੈਂਟਰਲ ਪੂਲ ਵਿੱਚ ਚਾਵਲ ਦੇ 50 ਪ੍ਰਤੀਸ਼ਤ ਅਤੇ ਕਣਕ ਦਾ 70 ਪ੍ਰਤੀਸ਼ਤ ਯੋਗਦਾਨ ਪਾਇਆ। ਜਿਸ ਤਰ੍ਹਾਂ ਪੰਜਾਬ ਕਣਕ ਔਰ ਝੋਨੇ ਦੇ ਉਤਪਾਦਨ ਵਿੱਚ ਮੋਹਰੀ ਹੈ ਉਸੀ ਤਰ੍ਹਾਂ ਮੁੱਖ ਮੰਤਰੀ, ਪੰਜਾਬ ਸਰਦਾਰ ਬੇਅੰਤ ਸਿੰਘ ਜੀ ਚਾਹੁੰਦੇ ਹਨ ਕਿ ਖੇਤੀ ਦੀ ਡਾਈਵਰਸੀਫਕੇਸ਼ਨ ਕਰਕੇ ਸਾਡੇ ਕਿਸਾਨ ਭਰਾ ਤੇਲ ਅਤੇ ਬੀਜ਼ਾਂ ਤੇ ਵੀ ਜ਼ਿਆਦਾ ਤਵੱਜੋ ਦੇਣ। ਸੂਰਜਮੁੱਖੀ ਦੀ ਖੇਤੀ ਸ਼ੁਰੂ ਕੀਤੀ ਗਈ। 1992 ਤੋਂ ਪਹਿਲਾਂ ਸਿਰਫ ਵੀਹ ਹਜ਼ਾਰ ਟਨ ਉਤਪਾਦਨ ਹੋਇਆ ਸੀ, ਪਰ ਹੁਣ ਮੁੱਖ ਮੰਤਰੀ ਸਰਦਾਰ ਬੇਅੰਤ ਸੰਘ ਜੀ ਦੀਆਂ ਗਾਈਡ ਲਾਈਨਜ਼ ਥੱਲੇ ਅਤੇ ਖੇਤੀਬਾੜੀ ਮੰਤਰੀ ਸਰਦਾਰ ਦਿਲਬਾਗ ਸਿੰਘ ਨੇ ਐਫਰਟਸ ਕੀਤੇ ਅਤੇ ਉਹ ਉਤਪਾਦਨ ਇੱਕ ਲੱਖ ਸੱਠ ਹਜ਼ਾਰ ਟਨ ਵਧਾਇਆ ਹੈ। ਉਸ ਤੋਂ ਬਾਅਦ ਸਮੱਸਿਆ ਹੈ ਸੂਰਜਮੁੱਖੀ ਦੇ ਬੀਜਾਂ ਨੂੰ ਕੱਢਣ ਦੀ, ਉਸ ਦੇ ਵਾਸਤੇ ਤਕਰੀਬਨ 778 ਥਰੈਸ਼ਰ ਦਿੱਤੇ ਗਏ, ਉਸ ਤੇ ਸਬਸਿਡੀ ਦਿੱਤੀ ਗਈ ਤਾਂ ਕਿ ਸਾਡੇ ਕਿਸਾਨ ਭਰਾ ਟਾਈਮ ਸਿਰ ਫਸਲ ਕੱਢਕੇ, ਬੀਜ ਕੱਢਕੇ ਮੰਡੀ ਪਹੁੰਚਾ ਸਕਣ। ਇਸ ਸਕੀਮ ਤਹਿਤ ਪਿਛਲੇ ਸਾਲ ਦੇ ਦੌਰਾਨ 62 ਲੱਖ ਰੁਪਏ ਸਬਸਿਡੀ ਦੇ ਦਿੱਤੇ ਗਏ, (ਥੰਪਿੰਗ) ਸਪੀਕਰ ਸਾਹਿਬ ਅੱਜ ਉਹ ਪਾਰਟੀਆਂ ਦੇ ਲੋਕ ਇਹ ਗੱਲਾਂ ਕਰਦੇ ਹਨ ਔਰ ਤੁਸੀਂ ਆਪ ਹੀ ਨਿਰੀਖਣ ਕਰਕੇ ਵੇਖ ਲਓ ਕਿ ਉਨ੍ਹਾ ਦੇ ਰਾਜ ਦੌਰਾਨ ਕਿਸਾਨ ਨੂੰ ਕਿੰਨਾ ਉਤਸ਼ਾਹਤ ਕੀਤਾ? ਇਹ ਮੁੱਖ ਮੰਤਰੀ, ਪੰਜਾਬ ਹੀ ਹਨ ਜਿਹੜੇ

ਕਿਸਾਨੀ ਦੇ ਦੁੱਖ-ਤਕਲੀਫ ਨੂੰ ਜਾਣਦੇ ਹਨ ਔਰ ਕਿਸਾਨੀ ਨੂੰ ਪਹਿਲ ਦੇ ਅਧਾਰ ਉਤੇ, ਸਾਡੇ ਕਿਸਾਨ ਦਾ ਹੱਥ ਫੜ੍ਹ ਕੇ ਉਸ ਦੀ ਹੌਸਲਾ-ਅਫਜਾਈ ਕੀਤੀ ਹੈ ਤਾਂ ਕਿ ਤਕੜੇ ਹੋ ਕੇ ਸਾਡੀ ਖੇਤੀਬਾੜੀ ਨੂੰ ਹੋਰ ਤਰੱਕੀ ਵੱਲ ਲਿਜਾਇਆ ਜਾ ਸਕੇ। ਜਿਥੇ ਸੂਬੇ ਵਿੱਚ ਖੇਤੀਬਾੜੀ ਵਿੱਚ ਤਰੱਕੀ ਹੋਈ ਹੈ, ਉਸ ਦੇ ਨਾਲ-ਨਾਲ ਸਾਡੀ ਖੇਤੀਬਾੜੀ ਦੀ ਜੋ ਹੋਰ ਡਾਈਵਰਸੀਫਿਕੇਸ਼ਨ ਹੈ ਜਿਵੇਂ ਮੱਛੀ ਪਾਲਣ, ਉਸ ਦਾ ਕੰਮ ਵੀ ਸ਼ੁਰੂ ਕੀਤਾ ਗਿਆ ਹੈ ਤਾਂ ਕਿ ਸਾਡੇ ਕਿਸਾਨ ਜਿਨ੍ਹਾਂ ਨੇ ਸਾਡੇ ਪੰਜਾਬ ਵਿੱਚ ਕੋਨਾ ਕੋਨਾ ਖੇਤੀ ਦੇ ਅੰਦਰ ਲਿਆਂਦਾ ਹੈ, ਸੋ, ਇਹ ਡਾਈਵਰਸੀਫਿਕੇਸ਼ਨ ਬਹੁਤ ਜ਼ਰੂਰ ਹੈ। ਮੱਛੀ ਦੇ ਉਤਪਾਦਨ ਦੇ ਵਿੱਚ ਜਿਥੇ ਸਾਡੇ ਕਿਸਾਨਾਂ ਨੇ ਉਤਸ਼ਾਹ ਦਿੱਤਾ, ਰੁਚੀ ਰੱਖੀ ਹੈ ਉਸ ਦੇ ਨਾਲ ਸਾਡੇ ਗਰੀਬ ਲੋਕ, ਅਨੁਸੂਚਿਤ ਜਾਤੀਆਂ ਦੇ ਲੋਕ, ਪਛੜੀਆਂ ਸ਼ਰੇਣੀਆਂ ਦੇ ਲੋਕਾਂ ਨੂੰ ਰੁਜ਼ਗਾਰ ਮਿਲਿਆ ਹੈ। ਸਪੀਕਰ ਸਾਹਿਬ, ਜਿਥੇ ਏਨਾ ਵਿਕਾਸ ਖੇਤੀਬਾੜੀ ਦੇ ਵਿੱਚ ਹੋਇਆ ਹੈ, ਉਸ ਦੇ ਨਾਲ ਨਾਲ ਖੇਤੀ ਵਾਸਤੇ ਸਿੰਜਾਈ ਦੇ ਸਾਧਨ ਵੀ ਜੁਟਾਏ ਗਏ ਹਨ। ਸਾਡੇ ਸ਼ਿਵਾਲਕ ਗੋਦ ਦੇ ਪੈਰਾਂ ਥੱਲੇ ਜਾਂ ਕੰਡੀ ਦਾ ਏਰੀਆ ਪਿੱਛੇ ਰਿਹਾ ਹੋਇਆ ਹੈ। ਉਸ ਏਰੀਏ ਨੂੰ ਸਿੰਜਾਈ ਯੋਗ ਬਣਾਉਣ ਵਾਸਤੇ ਚੈਕ ਡੈਮ ਬਣਾਏ ਗਏ ਹਨ। ਇਹ ਜੋ 7 ਚੈਕ ਡੈਮ ਬਣਾਏ ਗਏ ਹਨ, ਇਨ੍ਹਾਂ ਡੈਮਾਂ ਦੇ ਬਣਨ ਨਾਲ 8300 ਹੈਕਟੇਅਰ ਜ਼ਮੀਨ ਨੂੰ ਪਾਣੀ ਮੁਹੱਈਆ ਹੋਇਆ ਹੈ। (ਥੰਪਿੰਗ) ਕੰਡੀ ਕੈਨਾਲ ਦਾ ਪਰੋਜੈਕਟ ਵੀ ਹੱਥ ਵਿੱਚ ਲਿਆ ਗਿਆ ਹੈ, ਜਿਸ ਤੇ 80 ਕਰੋੜ ਖਰਚ ਹੋਏ ਹਨ ਔਰ 59 ਕਿਲੋਮੀਟਰ ਨਹਿਰ 31 ਮਾਰਚ ਤੱਕ ਤਿਆਰ ਹੋ ਜਾਣੀ ਹੈ। ਉਸ ਦੇ ਤਿਆਰ ਹੋਣ ਨਾਲ 17 ਹਜ਼ਾਰ ਹੈਕਟੇਅਰ ਅੰਦਰ ਹੋਰ ਸਿੰਜਾਈ ਕੀਤੀ ਜਾਏਗੀ। (ਥੰਪਿੰਗ) ਸਪੀਕਰ ਸਾਹਿਬ, ਸਿੰਜਾਈ ਦੇ ਵਿੱਚ ਜੋ ਸਭ ਤੋਂ ਵੱਡੇ ਮਾਅਰਕੇ ਦਾ ਕੰਮ ਕੀਤਾ ਹੈ ਉਹ ਹੈ ਰਾਵੀ ਤੇ ਥੀਨ ਡੈਮ। ਸਪੀਕਰ ਸਾਹਿਬ, ਇਹ ਉਹ ਡੈਮ ਹੈ ਜਿਹੜਾ ਕਿ 1907 ਵਿੱਚ ਸ਼ੁਰੂ ਹੋਇਆ ਜਦੋਂ ਅੰਗਰੇਜ਼ ਸਰਕਾਰ ਦਾ ਹਿੰਦੁਸਤਾਨ ਵਿੱਚ ਰਾਜਭਾਗ ਸੀ। ਉਸ ਵਕਤ ਸਰਕਾਰ ਨੇ ਉਹ ਪ੍ਰਾਜੈਕਟ ਹੱਥ ਵਿੱਚ ਲਿਆ ਰਾਵੀ ਦੇ ਨਾਲ ਦਾ ਜੋ ਖੇਤਰ ਪਾਕਿਸਤਾਨ ਵਿੱਚ ਰਹਿ ਗਿਆ, ਉਹ ਜ਼ਿਆਦਾ ਉਪਜਾਊ ਸੀ। ਹੜ੍ਹਾਂ ਦੀ ਰੋਕਥਾਮ ਵਾਸਤੇ, ਕਿਸਾਨਾਂ ਨੂੰ ਬਿਜਲੀ ਮੁਹੱਈਆ ਕਰਨ ਵਾਸਤੇ 1907 ਵਿੱਚ ਇਹ ਪ੍ਰਜੈਕਟ ਬਣਾਉਣ ਦੀ ਸਕੀਮ ਬਣਾਈ। ਹਿੰਦੁਸਤਾਨ ਅਜ਼ਾਦ ਹੋਣ ਤੋਂ ਬਾਅਦ 1950 ਵਿੱਚ ਭਾਰਤ ਸਰਕਾਰ ਨੇ ਪਕਿਸਤਾਨ ਨਾਲ ਬਾਕਾਇਦਾ ਐਗਰੀਮੈਂਟ ਕੀਤਾ ਕਿ ਜਿਨਾ ਪਾਣੀ ਰਾਵੀ ਦਾ ਹੈ ਉਸ ਵਾਸਤੇ 100 ਕਰੋੜ ਰੁਪਿਆ ਮੁਆਵਜ਼ੇ ਵਜੋਂ ਪਕਿਸਤਾਨ ਦੇਸ਼ ਨੂੰ ਦਿੱਤਾ। ਮੁੱਖ ਮੰਤਰੀ, ਪੰਜਾਬ ਨੇ ਦਸੰਬਰ, 1993 ਵਿੱਚ 4 ਡਾਇਵਰਸ਼ਨ ਚੈਨਲ ਬਣਵਾਏ ਜੋ ਤਿਆਰ ਹੋ ਗਏ ਸਨ ਉਸ ਰਾਵੀ ਦੇ ਪਾਣੀ ਦਾ ਮੁੱਖ ਮੋੜਨ ਵਾਸਤੇ, ਉਨ੍ਹਾਂ ਨੂੰ ਚਾਲੂ ਕਰਕੇ ਡੈਮ ਦਾ ਕੰਮ ਜੰਗੀ ਪੱਧਰ ਤੇ ਸ਼ੁਰੂ ਕਰਵਾਇਆ। ਦਸੰਬਰ,1996 ਤੱਕ ਇਹ ਡੈਮ ਤਿਆਰ ਹੋ ਕੇ 660 ਮੈਗਾਵਾਟ ਬਿਜਲੀ ਸਾਡੇ ਪੰਜਾਬ ਨੂੰ ਦੇਵੇਗਾ ਔਰ ਉਸ ਦੇ ਨਾਲ-ਨਾਲ ਤਿੰਨ ਲੱਖ 48 ਹਜ਼ਾਰ ਹੈਕਟੇਅਰ ਭੂਮੀ ਨੂੰ ਪਾਣੀ ਮਿਲੇਗਾ, ਭੂਮੀ ਸਿੰਜੀ ਜਾਏਗੀ। ਸਪੀਕਰ ਸਾਹਿਬ, ਜਿਥੇ ਸਿੰਚਾਈ ਦੇ ਮਾਮਲੇ ਵਿੱਚ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਬੜੇ ਮਾਰਕੇ ਦਾ ਕੰਮ ਕੀਤਾ ਹੈ ਉਥੇ ਇਸ ਦੇ ਨਾਲ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਪਾਵਰ ਜੇਨਰੇਸ਼ਨ ਜੋ ਕੇ ਸਾਡੀ ਖੇਤੀਬਾੜੀ ਅਤੇ ਸੱਨਅਤ ਵਾਸਤੇ ਚਾਹੀਦੀ ਹੈ ਉਸ ਦੇ ਵਾਸਤੇ ਵੀ ਬਠਿੰਡਾ ਵਿਖੇ ਗੁਰੂ ਨਾਨਕ ਥਰਮਲ ਪਲਾਂਟ ਜੋ ਪਿਛਲੇ ਸਾਲ ਤੀਜੇ ਪਲਾਂਟ

[ਸਰਦਾਰ ਈਸ਼ਰ ਸਿੰਘ]
ਨਾ ਨੀਂਹ ਪੱਥਰ ਰਖਿਆ ਸੀ ਉਹ ਦਸੰਬਰ, 1997 ਤਕ ਤਿਆਰ ਹੋ ਜਾਵੇਗਾ। (ਥੰਪਿੰਗ) ਇਸ ਨਾਲ 420 ਮੈਗਾਵਾਟ ਬਿਜਲੀ ਪੰਜਾਬ ਨੂੰ ਵਧ ਮਿਲੇਗੀ। ਰੋਪੜ ਵਿਖੇ ਗੁਰੂ ਗੋਬਿੰਦ ਸਿੰਘ ਥਰਮਲ ਪਲਾਂਟ ਦਾ ਪੰਜਵਾਂ ਔਰ ਛੇਵਾਂ ਯੂਨਿਟ ਚਾਲੂ ਕੀਤਾ ਗਿਆ ਹੈ ਜਿਸ ਦੇ ਨਾਲ 420 ਮੈਗਾਵਾਟ ਬਿਜਲੀ ਪੰਜਾਬ ਨੂੰ ਮਿਲੀ ਹੈ। ਸਪੀਕਰ ਸਾਹਿਬ, ਜਿਸ ਤਰ੍ਹਾਂ ਇੰਡਸਟਰੀ ਮੌਡਰੇਨਾਈਜ਼ ਹੋਈ ਹੈ, ਖੇਤੀਬਾੜੀ ਵੀ ਮੈਕੇਨਾਈਜ਼ਡ ਹੋ ਰਹੀ ਹੈ, ਇਸ ਨੂੰ ਹੋਰ ਉਤਸ਼ਾਹਤ ਕਰਨ ਲਈ 2 ਹੋਰ ਪਾਵਰ ਪ੍ਰੋਜੈਕਟ ਪੰਜਾਬ ਵਿਚ ਲਗ ਰਹੇ ਹਨ। ਇਕ ਪਰੋਜੈਕਟ 1 ਹਜ਼ਾਰ ਮੈਗਾਵਾਟ ਦਾ ਨਿਊਕਲੀਅਰ ਪਾਵਰ ਪਲਾਂਟ ਦਾ ਹੈ ਅਤੇ ਦੂਸਰਾ 500 ਮੈਗਾਵਾਟ ਦਾ ਪਲਾਂਟ ਜਿਹੜਾ ਗੈਸ ਬੇਸਡ ਪਾਵਰ ਪਰੋਜੈਕਟ ਹੈ। ਇਨ੍ਹਾਂ ਪਰੋਜੈਕਟਾਂ ਦੇ ਨਾਲ ਸਾਨੂੰ ਹੋਰ ਜ਼ਿਆਦਾ ਬਿਜਲੀ ਮਿਲੇਗੀ ਅਤੇ ਆਉਣ ਵਾਲੇ ਸਮੇਂ ਵਿਚ ਅਸੀਂ ਸੱਨਅਤ ਨੂੰ, ਐਗਰੀਕਲਚਰ ਨੂੰ ਬਿਜਲੀ ਹੋਰ ਮੁਹੱਈਆ ਕਰ ਸਕਾਂਗੇ। ਸਪੀਕਰ ਸਾਹਿਬ, ਪਿਛਲੇ ਸਮੇਂ ਪੰਜਾਬ ਵਿੱਚ ਤੁਸੀਂ ਦੇਖਿਆ ਹੈ ਕਿ ਦਹਿਸ਼ਤਗਰਦੀ ਦਾ ਬਹੁਤ ਜ਼ੋਰ ਸੀ, ਕਤਲੋ-ਗਾਰਤ ਦਾ ਬਹੁਤ ਜ਼ੋਰ ਸੀ ਅਤੇ ਸਨਅੱਤ ਵੱਧਣ ਫੁਲਣ ਵਾਸਤੇ ਜੋ ਮਾਹੌਲ ਸ਼ਾਂਤੀ ਦਾ ਸੀ ਉਹ ਵਿਗੜ ਗਿਆ ਅਤੇ ਸਾਡੇ ਸੱਨਅਤਕਾਰ ਬਹੁਤ ਸਾਰੇ ਦੂਸਰੇ ਗਵਾਂਢੀ ਸੂਬਿਆਂ ਵਿੱਚ ਚਲੇ ਗਏ ਔਰ ਦੂਸਰਿਆਂ ਸੂਬਿਆਂ ਤੋਂ ਜੋ ਮਜ਼ਦੂਰ ਇਥੇ ਪੰਜਾਬ ਵਿੱਚ ਆਪਣੀ ਰੋਜ਼ੀ ਰੋਟੀ ਕਮਾਉਣ ਵਾਸਤੇ ਆਉਂਦੇ ਸੀ ਉਹ ਵੀ ਉਸ ਸਮੇਂ ਜੋ ਪੰਜਾਬ ਦੀ ਤਰੱਕੀ ਵਿੱਚ ਆਪਣਾ ਯੋਗਦਾਨ ਪਾਉਣ ਵਾਸਤੇ ਇਥੇ ਆਉਂਦੇ ਸੀ ਉਹ ਵੀ ਡਰਦੇ ਮਾਰੇ ਬਹੁਤ ਘੱਟ ਗਏ ਸਨ ਜਿਸ ਦੇ ਨਾਲ ਸਾਡੇ ਪੰਜਾਬ ਦੀ ਇੰਡਸਟਰੀ ਤੇ ਬਹੁਤ ਮਾੜਾ ਅਸਰ ਪਿਆ। ਕੋਈ ਸਮਾਂ ਸੀ ਜਦੋਂ ਪੰਜਾਬ ਨੂੰ ਇੰਡਸਟਰੀ ਦੇ ਖੇਤਰ ਵਿਚ ਮਾਨਚੈਸਟਰ ਆਫ ਇੰਡੀਆ ਕਿਹਾ ਜਾਂਦਾ ਸੀ। ਪਰ ਉਹ ਵੀ ਸਮਾਂ ਆਇਆ ਜਦੋਂ ਇਥੇ ਦੇ ਹਾਲਾਤ ਖਰਾਬ ਹੋਏ ਅਤੇ ਸਾਡੀ ਇੰਡਸਟਰੀ ਨੂੰ ਬਹੁਤ ਵੱਡਾ ਧੱਕਾ ਲੱਗਾ ਸਾਡੇ ਮੁਖ ਮੰਤਰੀ, ਪੰਜਾਬ, ਸਰਦਾਰ ਬੇਅੰਤ ਸਿੰਘ ਜੀ ਨੇ ਇੰਡਸਟਰੀਆਲਿਸਟਾਂ ਨੂੰ, ਵੱਡੇ ਵੱਡੇ ਸਨਅੱਤਕਾਰਾਂ ਨੂੰ ਪਰੇਰਤ ਕੀਤਾ ਅਤੇ ਭਰੋਸਾ ਦਿਵਾਇਆ ਕਿ ਆਉ ਤੁਸੀਂ ਪੰਜਾਬ ਵਿੱਚ ਆਪਣੀ ਇੰਡਸਟਰੀ ਲਾਓ, ਪੰਜਾਬ ਨੂੰ ਸੰਭਾਲੋ। ਸਪੀਕਰ ਸਾਹਿਬ, ਪੰਜਾਬ ਵਿੱਚ ਅੱਜ ਤਕਰੀਬਨ 1 ਲੱਖ 92 ਹਜ਼ਾਰ ਛੋਟੀਆਂ ਸੱਨਅਤਾਂ ਹਨ ਅਤੇ ਜਿਨ੍ਹਾਂ ਦੇ ਵਿੱਚ ਤਕਰੀਬਨ 7 ਲੱਖ ਲੋਕਾਂ ਨੂੰ ਰੋਜ਼ਗਾਰ ਮਿਲਿਆ ਹੈ ਔਰ 445 ਦੇ ਕਰੀਬ ਉਹ ਦਰਮਿਆਨੇ ਦਰਜ਼ੇ ਦੀਆਂ ਸੱਨਅਤਾਂ ਹਨ ਜਿਨ੍ਹਾਂ ਦੇ ਵਿੱਚ ਤਕਰੀਬਨ 2 ਲੱਖ ਲੋਕਾਂ ਨੂੰ ਰੋਜ਼ਗਾਰ ਮਿਲਿਆ ਹੈ। ਸਾਡੀ ਪੰਜਾਬ ਸਟੇਟ ਇੰਡਸਟਰੀਅਲ ਕਾਰਪੋਰੇਸ਼ਨ ਨੇ ਇਥੇ ਹੋਰ ਇੰਡਸਟਰੀਜ਼ ਲਾਉਣ ਦੇ ਲਈ ਕੁਝ ਐਗਰੀਮੈਂਟ ਸਾਈਨ ਕੀਤੇ ਹਨ ਜਿਨ੍ਹਾਂ ਪਰੋਜੈਕਟਸ ਦੇ ਲਗਣ ਨਾਲ ਲੱਖਾਂ ਲੋਕਾਂ ਨੂੰ ਹੋਰ ਰੋਜ਼ਗਾਰ ਮਿਲੇਗਾ। ਜਿਸ ਵਕਤ ਸਪੀਕਰ ਸਾਹਿਬ, ਖੇਤੀਬਾੜੀ ਦੀ ਮੈਕਨਾਈਜ਼ੇਸ਼ਨ ਹੋਣ ਨਾਲ ਜੋ ਖੇਤੀਬਾੜੀ ਤੋਂ ਵਾਧੂ ਮਜ਼ਦੂਰ ਹੁੰਦੇ ਹਨ ਉਨ੍ਹਾਂ ਨੂੰ ਰੁਜ਼ਗਾਰ ਮੁਹੱਈਆ ਕਰਨ ਵਾਸਤੇ ਸੱਨਅਤ ਦੀ ਜ਼ਰੂਰਤ ਹੁੰਦੀ ਹੈ। ਸੋ ਇਸ ਵੇਲੇ ਸੱਨਅਤ ਦੀ ਪੋਜੀਸ਼ਨ ਸਾਰੇ ਹਿੰਦੁਸਤਾਨ ਦੇ ਵਿੱਚ ਸਾਡੀ ਤੀਸਰੇ ਨੰਬਰ ਤੇ ਹੈ। (ਥੰਪਿੰਗ) ਇਸ ਪਾਸੇ ਮੁੱਖ ਮੰਤਰੀ, ਪੰਜਾਬ ਨੇ ਆਪਣਾ ਪੂਰਾ ਧਿਆਨ ਦਿੱਤਾ ਹੈ ਔਰ ਮੈਂ ਸਮਝਦਾ ਹਾਂ ਕਿ ਉਹ ਦਿਨ ਦੂਰ ਨਹੀਂ ਕਿ ਇਕ ਵਾਰੀ ਫਿਰ ਇਸ ਪੰਜਾਬ ਨੂੰ ਇੰਡਸਟਰੀ ਦੇ ਵਿੱਚ ਮਾਨਚੈਸਟਰ

ਆਫ ਇੰਡੀਆ ਮੰਨਿਆ ਜਾਵੇਗਾ ਤੇ ਉਹ ਇਕ ਨੰਬਰ ਤੇ ਹੋਵੇਗਾ। (ਥੰਪਿੰਗ) ਸਪੀਕਰ ਸਾਹਿਬ, ਜਿਥੇ ਇੰਡਸਟਰੀ ਦੀ ਡਿਵੈਲਪਮੈਂਟ ਹੋਈ ਉਸ ਦੇ ਨਾਲ ਨਾਲ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਸਾਡੇ ਉਹ ਲੋਕ ਵੀ ਆਉਂਦੇ ਹਨ ਜੋ ਸਮਾਜ ਭਲਾਈ ਵਿਭਾਗ ਦੀ ਦੇਖ ਰੇਖ ਵਿੱਚ ਕੰਮ ਕਰ ਰਹੇ ਹਨ। ਉਨ੍ਹਾਂ ਲੋਕਾਂ ਦੀ ਇਸ ਸੱਨਅਤ ਦੇ ਖੇਤਰ ਵਿੱਚ ਬੜਾ ਯੋਗਦਾਨ ਹੈ, ਅਸੀਂ ਉਨ੍ਹਾਂ ਦੇ ਵੀ ਰਿਣੀ ਹਾਂ, ਸਮੁੱਚੇ ਹਿੰਦੁਸਤਾਨ ਦੇ ਵੀ ਰਿਣੀ ਹਾਂ। ਕਿਉਂਕਿ ਉਹ ਇਤਨੇ ਖੁਸ਼ ਹਨ ਕਿ ਪੰਜਾਬ ਵਿਚ ਸ਼ਾਂਤੀ ਬਹਾਲ ਹੋਈ ਹੈ। ਚਾਹੇ ਉਹ ਦਿਹਾੜੀ ਹੀ ਕਰਦੇ ਹਨ ਪਰ ਉਹ ਖੁਸ਼ ਹਨ। ਮੁੱਖ ਮੰਤਰੀ ਸਾਹਿਬ ਨੇ ਮਨ ਵਿਚ ਵਸਾਇਆ ਹੈ ਕਿ ਉਨ੍ਹਾਂ ਦੇ ਜੀਵਨ ਪੱਧਰ ਨੂੰ ਵੀ ਉੱਚਾ ਕਰਨਾ ਹੈ, ਉਨ੍ਹਾਂ ਦੇ ਬੱਚਿਆਂ ਵਾਸਤੇ ਤਾਲੀਮ ਦੇਣੀ ਹੈ ਤਾਂ ਕਿ ਉਹ ਬੱਚੇ ਚੰਗੇ ਨਾਗਰਿਕ ਬਣ ਸਕਣ, ਇੰਜੀਨੀਅਰ ਬਣ ਸਕਣ, ਡਾਕਟਰ ਬਣ ਸਕਣ, ਅੱਛੇ ਸਿਆਸਤਦਾਨ ਬਣ ਸਕਣ। ਇਸ ਨਾਲ ਉਹ ਸਮੁਚੇ ਪੰਜਾਬ ਵਿਚ ਚੰਗਾ ਯੋਗਦਾਨ ਪਾਉਣਗੇ।

ਇਸੇ ਤਰ੍ਹਾਂ ਅਨੁਸੂਚਿਤ ਜਾਤੀਆਂ ਦੇ ਲੋਕਾਂ ਵਾਸਤੇ ਵੀ ਸਾਡੇ ਮੁੱਖ ਮੰਤਰੀ ਸਾਹਿਬ ਨੇ ਉਨ੍ਹਾਂ ਦੇ ਬੱਚਿਆਂ ਵਾਸਤੇ ਪਹਿਲੀ ਤੋਂ 10ਵੀਂ ਤੱਕ ਕਿਤਾਬਾਂ ਦੇਣ ਦਾ ਤਹੱਈਆ ਕੀਤਾ ਹੈ ਤਾਂ ਕਿ ਉਹ ਤਕੜੇ ਹੋਕੇ ਪੜ੍ਹ ਸਕਣ। ਸਕੀਮ ਦੇ ਅੰਦਰ 32 ਲੱਖ ਬੱਚੇ ਆਉਣਗੇ ਔਰ ਵੀਹ ਕਰੋੜ ਰੁਪਿਆ ਖਰਚ ਆਏਗਾ। ਫਿਰ ਉਨ੍ਹਾਂ ਦੀਆਂ ਬੱਚੀਆਂ ਵਾਸਤੇ ਵੀ ਸਰਕਾਰ ਨੇ ਪ੍ਰਾਇਮਰੀ ਜਮਾਤਾਂ ਪੰਜਵੀ ਤਕ ਹਾਜ਼ਰੀ ਵਜੀਫਾ ਦੇਣ ਦਾ ਫੈਸਲਾ ਕੀਤਾ ਹੈ। ਇਸ ਸਕੀਮ ਦੇ ਤਹਿਤ ਵੀ 30 ਲੱਖ ਬੱਚੀਆਂ ਆਉਣਗੀਆਂ ਔਰ ਉਨ੍ਹਾਂ ਨੂੰ 9 ਕਰੋੜ ਰੁਪਿਆ ਵਜੀਫੇ ਦੇ ਤੌਰ ਤੇ ਦਿੱਤਾ ਗਿਆ ਹੈ। ਇਸ ਨਾਲ ਉਹ ਬੱਚੀਆਂ ਆਪਣੇ ਮਾਂ ਬਾਪ ਤੇ ਬੋਝ ਨਹੀਂ ਬਣਨਗੀਆਂ। ਜਿਥੇ ਸਾਡੀ ਸਰਕਾਰ ਨੇ ਉਨ੍ਹਾਂ ਦੀ ਤਾਲੀਮ ਵਾਸਤੇ ਪ੍ਰਬੰਧ ਕੀਤਾ ਹੈ ਉਸ ਦੇ ਨਾਲ ਨਾਲ ਸਾਡੇ ਉਹ ਵੀ ਲੋਕ ਹਨ ਜਿਹੜੇ ਗਰੀਬ ਹਨ ਔਰ ਪਿੰਡਾਂ ਵਿਚ ਰਹਿੰਦੇ ਹਨ ਔਰ ਕੱਚੇ ਘਰਾਂ ਵਿਚ ਰਹਿੰਦੇ ਹਨ। ਸਾਡੀ ਸਰਕਾਰ ਨੇ ਉਨ੍ਹਾਂ ਨੂੰ ਮਕਾਨ ਦੇਣ ਵਾਸਤੇ ਵੀ, ਉਨ੍ਹਾਂ ਦੇ ਮਕਾਨ ਪੱਕੇ ਕਰਨ ਵਾਸਤੇ ਸਾਢ 7 ਹਜ਼ਾਰ ਰੁਪਿਆ ਗਰਾਂਟ ਵਜੋਂ ਦਿੱਤਾ ਹੈ। ਇਸ ਤਰ੍ਹਾਂ ਕੋਈ 1994-95 ਵਿਚ 7 ਕਰੋੜ 27 ਲੱਖ ਖਰਚ ਕੀਤਾ ਗਿਆ ਹੈ ਔਰ 9900 ਮਕਾਨ ਬਣਾਏ ਗਏ ਹਨ।

ਇਸ ਤੋਂ ਵੀ ਅੱਗੇ ,ਸਪੀਕਰ ਸਾਹਿਬ, ਸਾਡੀ ਪੰਜਾਬ ਸਰਕਾਰ ਨੇ ਡਾਕਟਰ ਅੰਬੇਦਕਰ ਜੀ ਜਿਹੜੇ ਕਿ ਸਾਡੇ ਸੰਵਿਧਾਨ ਦੇ ਨਿਰਮਾਤਾ ਸਨ, ਉਨ੍ਹਾਂ ਦੀ ਯਾਦ ਵਾਸਤੇ ਸੈਮੀਨਾਰ ਕਰਾਉਣ ਵਾਸਤੇ ਹਰ ਜ਼ਿਲੇ ਵਿਚ ਡਾਕਟਰ ਅੰਬੇਦਕਰ ਭਵਨ ਬਣਾਉਣ ਦਾ ਫੈਸਲਾ ਕੀਤਾ ਹੈ ਤਾਂ ਕਿ ਸਾਡੇ ਨੌਜਵਾਨ ਉਨ੍ਹਾਂ ਤੋਂ ਸਿਖਸ਼ਾ ਪ੍ਰਾਪਤ ਕਰਕੇ ਉਨ੍ਹਾਂ ਦੇ ਨਕਸ਼ੇ ਕਦਮ ਤੇ ਚਲ ਸਕਣ। ਇਸ ਵਾਸਤੇ ਸਾਡੇ ਮੁੱਖ ਮੰਤਰੀ ਸਾਹਿਬ ਨੇ ਰੋਪੜ ਵਿਖੇ ਤਾਂ ਡਾਕਟਰ ਅੰਬੇਦਕਰ ਭਵਨ ਬਣਾਕੇ ਉਸ ਦਾ ਉਦਘਾਟਨ ਵੀ ਕੀਤਾ ਹੈ ਔਰ ਉਸ ਤੇ ਕੋਈ ਇਕ ਕਰੋੜ ਰੁਪਿਆ ਖਰਚ ਕੀਤਾ ਗਿਆ ਹੈ। ਇਸ ਤੋਂ ਇਲਾਵਾ 7 ਹੋਰ ਜ਼ਿਲਿਆਂ ਵਿਚ ਇਨ੍ਹਾਂ ਭਵਨਾਂ ਦਾ ਨਿਰਮਾਣ ਕੀਤਾ ਜਾ ਰਿਹਾ ਹੈ। ਜੋ ਬਾਕੀ ਦੇ ਜ਼ਿਲੇ ਹਨ ਉਨ੍ਹਾਂ ਵਿਚ ਦੋ ਜ਼ਿਲਿਆਂ ਨੂੰ ਛੱਡ ਕੇ (ਮਾਨਸਾ ਔਰ ਫਤਿਹਗੜ੍ਹ ਸਾਹਿਬ) ਬਾਕੀ ਹਰ ਜ਼ਿਲੇ ਵਿਚ ਨੀਂਹ ਪੱਥਰ ਰੱਖੇ ਗਏ ਹਨ।

[ ਸਰਦਾਰ ਈਸ਼ਰ ਸਿੰਘ ]

ਇਸ ਤੋਂ ਇਲਾਵਾ ਇਨ੍ਹਾਂ ਭਵਨਾਂ ਵਿਚ ਸੋਸ਼ਲ ਵੈਲਫੇਅਰ ਦੇ ਵੀ ਕੰਮ ਕੀਤੇ ਜਾਣੇ ਹਨ। ਇਸ ਵਾਸਤੇ ਸਾਡੇ ਮੁੱਖ ਮੰਤਰੀ ਸਾਹਿਬ ਫਾਈਨਲ ਸਕੀਮ ਬਣਾ ਕੇ ਡਿਊਟੀਆਂ ਲਾ ਰਹੇ ਹਨ। ਚੋਧਰੀ ਜਗਜੀਤ ਸਿੰਘ, ਮਨਿਸਟਰ ਸੋਸ਼ਲ ਵੈਲਫੇਅਰ ਦੇ ਰੋਮ ਰੋਮ ਵਿਚ ਰਸਿਆ ਹੋਇਆ ਹੈ ਕਿ ਇਨ੍ਹਾਂ ਲੋਕਾਂ ਵਿਚ ਸੁਧਾਰ ਲਿਆਉਣਾ ਹੈ, ਇਨ੍ਹਾਂ ਗਰੀਬ ਲੋਕਾਂ ਦਾ ਫਾਇਦਾ ਕਰਨਾ ਹੈ ਅਤੇ ਮੈਨੂੰ ਪੂਰੀ ਆਸ ਹੈ ਕਿ ਸਾਲ 1995 ਵਿਚ ਇਨ੍ਹਾਂ ਦੀ ਸਹੂਲਤ ਲਈ ਇਹ ਭਵਨ ਕੰਪਲੀਟ ਹੋ ਜਾਣਗੇ ਤਾਂ ਜੋ ਸੋਸ਼ਲ ਵੈਲਫੇਅਰ ਸਬੰਧੀ ਕੋਈ ਵੀ ਮਸਲਾ ਹੋਵੇ ਉਸ ਦਾ ਉਥੇ ਹੱਲ ਕੀਤਾ ਜਾ ਸਕੇ। ਸਰਕਾਰ ਵਲੋਂ ਜਿਹੜੀ ਗਰਾਂਟ ਦਿਤੀ ਜਾ ਰਹੀ ਹੈ ਉਸ ਦੀ ਠੀਕ ਯੂਟੇਲਾਈਜ਼ੇਸ਼ਨ ਹੋ ਸਕੇ। ਪਿੰਡਾਂ ਦੇ ਵਿਚ ਜਿਹੜੀ ਗਰੀਬ ਜਨਤਾ ਰਹਿੰਦੀ ਹੈ ਉਨ੍ਹਾਂ ਦੀ ਸਹੂਲਤ ਲਈ ਪਿੰਡ ਦੇ ਵਿਚ ਗੜ੍ਹਿਆਂ ਨੂੰ ਬਣਾਇਆ ਜਾ ਰਿਹਾ ਹੈ ਤਾਂ ਕਿ ਇਹ ਗਰੀਬ ਲੋਕ ਆਪਣਾ ਕੂੜਾ ਕਰਕਟ ਗੜ੍ਹਿਆਂ ਦੇ ਵਿਚ ਸੁੱਟ ਸਕਣ। ਇਸ ਦੇ ਨਾਲ 12 ਹਜ਼ਾਰ ਲੋਕਾਂ ਨੂੰ ਫਾਇਦਾ ਹੋਇਆ ਹੈ। ਇਸ ਉਤੇ ਸਰਕਾਰ ਨੇ 1 ਕਰੋੜ 51 ਲੱਖ ਰੁਪਿਆ ਖਰਚ ਕੀਤਾ ਹੈ। ਗੜ੍ਹਾ ਖੋਦਣ ਵਾਸਤੇ ਜਿਹੜੀ ਰਾਸ਼ੀ ਸਰਕਾਰ ਵਲੋਂ ਇਕ ਹਜ਼ਾਰ ਰੁਪਏ ਦੀ ਦਿੱਤੀ ਜਾ ਰਹੀ ਹੈ ਇਸ ਨੂੰ ਵਧਾ ਕੇ 5 ਹਜ਼ਾਰ ਰੁਪਿਆ ਕਰ ਦੇਣੀ ਚਾਹੀਦੀ ਹੈ ਤਾਂ ਕਿ ਪਿੰਡਾਂ ਦੀ ਸਫਾਈ ਰਖੀ ਜਾ ਸਕੇ ਅਤੇ ਗਰੀਬ ਲੋਕਾਂ ਨੂੰ ਪਤਾ ਲਗ ਸਕੇ ਕਿ ਸਾਡੀ ਚੁਣੀ ਹੋਈ ਸਰਕਾਰ ਸਾਡੇ ਲਈ ਅਤੇ ਸਾਡੇ ਹੱਕਾਂ ਲਈ ਕੰਮ ਕਰ ਰਹੀ ਹੈ। ਇਸ ਦੇ ਨਾਲ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਪਿੰਡਾਂ ਦੇ ਵਿਚ ਘਰ ਘਰ ਵਿਚ ਲੈਟਰੀਨ ਦਾ ਪ੍ਰਬੰਧ ਕਰ ਦੇਣਾ ਹੈ। ਇਹ ਅਸੀਂ ਉਨੱਤ ਗਰਾਮ ਸੀਕਮ ਅਧੀਨ ਕੰਮ ਕਰ ਰਹੇ ਹਾਂ ਤਾਂ ਕਿ ਪਿੰਡਾਂ ਦੇ ਵਿਚ ਵਿਕਾਸ ਹੋ ਸਕੇ ਅਤੇ 4 ਕੰਪੋਨੈਂਟ ਤੋਂ ਇਲਾਵਾ ਨਵਾਂ ਕੰਪੋਨੈਂਟ ਬਣਾਇਆ ਗਿਆ ਹੈ। ਇਹ ਘਰ ਘਰ ਵਿਚ ਲੈਟਰੀਨ ਦਾ ਪ੍ਰਬੰਧ ਕਰਨ ਬਾਰੇ ਹੈ। ਇਹ ਲੈਟਰੀਨ ਸਰਕਾਰ ਵਲੋਂ ਫਰੀ ਬਣਾਈਆਂ ਜਾਣਗੀਆਂ ਅਤੇ ਟੋਟਲ ਗ੍ਰਾਂਟ ਸਰਕਾਰ ਦੇਵੇਗੀ। ਇਹ ਬਹੁਤ ਵੱਡੀ ਦੇਣ ਮੁੱਖ ਮੰਤਰੀ ਸਾਹਿਬ ਦੀ ਹੈ ਤਾਂ ਕਿ ਪਿੰਡ ਦੇ ਗਰੀਬ ਲੋਕਾਂ ਨੂੰ ਇਹ ਮਾਨ ਪ੍ਰਾਪਤ ਹੋ ਸਕੇ। ਉਹ ਜਾਣਦੇ ਹਨ ਕਿ ਪੰਜਾਬ ਦਾ ਮੁਖ ਮੰਤਰੀ ਉਨ੍ਹਾਂ ਦੇ ਦੁੱਖ ਦਰਦ ਨੂੰ ਮਹਿਸੂਸ ਕਰਦਾ ਹੈ ਔਰ ਉਹ ਸਾਡੇ ਲਈ ਕਾਫੀ ਕੰਮ ਕਰ ਰਹੇ ਹਨ। ਪਹਿਲੇ ਪਿੰਡਾਂ ਦੇ ਵਿਕਾਸ ਲਈ ਪੰਚਾਇਤਾਂ ਨੂੰ ਸਰਕਾਰ ਵਲੋਂ ਜਿਹੜੀ ਗ੍ਰਾਂਟ ਦਿੱਤੀ ਜਾਂਦੀ ਸੀ ਉਹ 5 ਹਜ਼ਾਰ ,10 ਹਜ਼ਾਰ ਜਾਂ ਵੱਧ ਤੋਂ ਵੱਧ 20 ਹਜ਼ਾਰ ਰੁਪਿਆ ਹੋਇਆ ਕਰਦੀ ਸੀ ਜਦ ਕਿ ਇਤਨੀ ਗਰਾਂਟ ਦੇ ਨਾਲ ਵਿਕਾਸ ਨਹੀਂ ਹੋ ਸਕਦਾ ਸੀ ਅਤੇ ਨਾ ਹੀ ਇਤਨੀ ਗਰਾਂਟ ਦੇ ਨਾਲ ਗਲੀਆਂ ਅਤੇ ਨਾਲੀਆਂ ਨੂੰ ਪੱਕਾ ਕੀਤਾ ਜਾ ਸਕਦਾ ਸੀ। ਇਸ ਲਈ ਸਰਕਾਰ ਨੇ ਉਨੱਤ ਗਰਾਮ ਸਕੀਮ ਅਧੀਨ ਇਨ੍ਹਾਂ ਦਾ ਵਿਕਾਸ ਕਰਨ ਲਈ 5 ਕੰਪੋਨੈਂਟ ਬਣਾਦੇ ਹਨ ਤਾਂ ਕਿ ਪਿੰਡਾਂ ਦਾ ਵਿਕਾਸ ਹਰ ਪੱਖੋਂ ਹੋ ਸਕੇ, ਗਲੀਆਂ ਨਾਲੀਆਂ ਦਾ ਕੰਮ ਹੋ ਸਕੇ, ਪੀਣ ਦੇ ਪਾਣੀ ਦਾ ਪ੍ਰਬੰਧ ਹੋ ਸਕੇ, ਗੰਦੇ ਪਾਣੀ ਦੇ ਨਿਕਾਸ ਵਾਸਤੇ ਗੰਦਾ ਨਾਲਾ ਅਤੇ ਫਿਰਨੀਆਂ ਨੂੰ ਪੱਕਾ ਕੀਤਾ ਜਾ ਸਕੇ। ਘਰ ਘਰ ਵਿਚ ਲੈਟਰੀਨ ਮੁਹੱਈਆ ਕੀਤੀ ਜਾ ਸਕੇ। ਇਸ ਸਕੀਮ ਅਧੀਨ ਤਕਰੀਬਨ 9912 ਪਿੰਡਾਂ ਵਿਚ ਕੰਮ ਸਰਕਾਰ ਵਲੋਂ ਚਲ ਰਿਹਾ ਹੈ (ਘੰਟੀ) ਪੰਜਾਬ ਵਿਚ 12188 ਪਿੰਡ ਹਨ, ਰਹਿੰਦੇ ਪਿੰਡਾਂ ਦੇ ਵਿਚ ਕੰਮ ਬਹੁਤ ਜਲਦੀ ਚਾਲੂ ਕਰ ਦਿੱਤਾ ਜਾਵੇਗਾ। ਇਹ ਕੰਮ

ਕਰਨ ਦਾ ਫੈਸਲਾ ਚੌਧਰੀ ਸੰਤੋਖ ਸਿੰਘ ਦੇ ਸੁਪੁਰਦ ਕੀਤਾ ਗਿਆ ਹੈ ਅਤੇ ਉਹ ਪੂਰੀ ਲਗਨ ਅਤੇ ਮਿਹਨਤ ਨਾਲ ਇਸ ਕੰਮ ਨੂੰ ਪੂਰਾ ਕਰ ਰਹੇ ਹਨ ' ਉਨ੍ਹਾਂ ਨੇ ਐਲਾਨ ਵੀ ਕੀਤਾ ਹੈ ਕਿ ਅਸੀਂ ਆਪਣਾ ਕੰਮ ਟਾਈਮ ਤੋਂ ਪਹਿਲਾਂ ਕੰਪਲੀਟ ਕਰ ਲਵਾਂਗੇ। ਇਹ ਜ਼ਿੰਮੇਵਾਰੀ ਮੁੱਖ ਮੰਤਰੀ ਸਾਹਿਬ ਨੇ ਇਨ੍ਹਾਂ ਨੂੰ ਦਿੱਤੀ ਹੈ ਅਤੇ ਇਹ ਸਾਰਾ ਕੰਮ ਉੱਨਤ ਗਰਾਮ ਸਕੀਮ ਅਧੀਨ ਕੀਤਾ ਜਾ ਰਿਹਾ ਹੈ। ਪਿੰਡ ਦਾ ਵਿਕਾਸ ਇਸ ਸਕੀਮ ਅਧੀਨ ਕਾਫੀ ਹੋਵੇਗਾ ਜਿਸ ਨਾਲ ਪਿੰਡ ਦੀ ਨੁਹਾਰ ਹੀ ਬਦਲ ਜਾਵੇਗੀ (ਥੰਪਿੰਗ) ਸਪੀਕਰ ਸਾਹਿਬ, ਪਿੰਡਾਂ ਦੇ ਵਿਕਾਸ ਵਾਸਤੇ ਇਹ ਸਕੀਮ ਲਾਗੂ ਕੀਤੀ ਗਈ ਹੈ। ਇਹ ਸਕੀਮ ਵੀ ਗਰੀਬ ਲੋਕਾਂ ਵਾਸਤੇ ਜੋ ਕਿ ਪੀਲੇ ਕਾਰਡ ਹੋਲਡਰ ਹਨ ਔਰ ਜਿਨ੍ਹਾਂ ਦੀ ਆਮਦਨ 11,000 ਰੁਪਏ ਸਲਾਨਾ ਤੋਂ ਵੱਧ ਨਹੀਂ ਹੈ। ਸਪੀਕਰ ਸਾਹਿਬ, ਆਈ. ਆਰ. ਡੀ.ਪੀ. ਸਕੀਮ ਹੇਠ ਸਬਸਿਡੀ ਦਿਤੀ ਗਈ ਹੈ। ਬੈਂਕਾਂ ਦੇ ਨਾਲ ਟਾਈਅੱਪ ਕਰਕੇ ਰੋਜ਼ਗਾਰ ਵਾਸਤੇ ਚਾਹੇ ਉਹ ਡੇਅਰੀ ਖੋਲ੍ਹਣ ਵਾਸਤੇ ਹੋਵੇ ਜਾਂ ਮੁਰਗੀ ਵਾਸਤੇ ਫਾਰਮ ਹੋਵੇ ਜਾਂ ਕੋਈ ਹੋਰ ਛੋਟਾ ਜਿਹਾ ਫਾਰਮ ਖੋਲ੍ਹਣਾ ਹੋਵੇ ਤਾਂ ਸਰਕਾਰ ਵਲੋਂ ਉਨ੍ਹਾਂ ਨੂੰ ਸਬਸਿਡੀ ਦਿਤੀ ਜਾਂਦੀ ਹੈ ਤਾਂ ਕਿ ਪਿੰਡਾਂ ਕਿ ਗਰੀਬ ਲੋਕ ਆਪਣੇ ਪਰਿਵਾਰ ਦਾ ਪਾਲਣ ਪੋਸ਼ਣ ਕਰ ਸਕਣ। (ਥੰਪਿੰਗ) ਸਪੀਕਰ ਸਾਹਿਬ, ਪਿਛਲੇ 10 ਸਾਲ ਦੇ ਅਰਸੇ ਵਿਚ ਜ਼ਿਆਦਾ ਪੈਸਾ ਅਮਨ ਤੇ ਕਾਨੂੰਨ ਉਪਰ ਖਰਚ ਹੋ ਜਾਂਦਾ ਸੀ। ਜਿਸ ਕਾਰਣ ਪੰਜਾਬ ਦਾ ਵਿਕਾਸ ਪਿਛੇ ਰਹਿ ਗਿਆ ਸੀ ਦੂਸਰੇ ਪਾਸੇ ਸਾਡੇ ਪੜ੍ਹੇ ਲਿਖੇ ਨੌਜਵਾਨ ਜਿਨ੍ਹਾਂ ਨੇ ਤਾਲੀਮ ਹਾਸਲ ਕਰਨ ਤੋਂ ਬਾਅਦ ਰੁਜ਼ਗਾਰ ਨਹੀਂ ਮਿਲਿਆ ਉਨ੍ਹਾਂ ਵਾਸਤੇ ਹੁਣ ਪੰਜਾਬ ਸਰਕਾਰ ਨੇ ਇਕ ਸਕੀਮ ਟਰਾਈਸਮ ਵੀ ਸ਼ੁਰੂ ਕੀਤੀ ਹੈ ਜਿਥੇ ਕਿ ਪੜ੍ਹੇ ਲਿਖੇ ਨੌਜਵਾਨਾਂ ਨੂੰ ਟ੍ਰੇਨਿੰਗ ਦੇਣ ਦਾ ਪ੍ਰਬੰਧ ਕੀਤਾ ਗਿਆ ਹੈ। ਉਨ੍ਹਾਂ ਨੌਜਵਾਨਾਂ ਨੂੰ 200 ਰੁਪਏ ਤੋਂ 500 ਰੁਪਏ ਪ੍ਰਤੀ ਮਹੀਨਾ ਭੱਤਾ ਵੀ ਦਿੱਤਾ ਜਾਂਦਾ ਹੈ। (ਥੰਪਿੰਗ) ਇਹ ਨੌਜਵਾਨ ਟਰੇਨਿੰਗ ਤੋਂ ਬਾਅਦ ਆਪਣਾ ਕੰਮ ਕਰ ਸਕਣਗੇ। ਇਸ ਸਕੀਮ ਦਾ ਸਾਡੇ ਨੌਜਵਾਨਾਂ ਨੂੰ ਬਹੁਤ ਫਾਇਦਾ ਹੋਇਆ ਹੈ। ਪੰਜਾਬ ਸਰਕਾਰ ਨੇ ਸਪੀਕਰ ਸਾਹਿਬ' ਇਕ ਹੋਰ ਸਕੀਮ ਵੀ ਨੌਜਵਾਨਾਂ ਲਈ ਬਣਾਈ ਹੈ। ਇਸ ਸਕੀਮ ਦੇ ਤਹਿਤ ਪੰਜਾਬ ਦੇ ਵਿਚ ਟਰੇਨਿੰਗ ਕੈਂਪ ਲਗਾਏ ਗਏ ਹਨ। ਡਿਸਟ੍ਰਿਕ ਕਪੂਰਥਲਾ ਵਿਚ ਥੇਹ ਕਾਜਲੀ ਵਿਚ ਪੜ੍ਹੇ ਲਿਖੇ ਨੌਜਵਾਨਾਂ ਨੂੰ ਟਰੇਨਿੰਗ ਦੇ ਕੇ ਰੋਜ਼ਗਾਰ ਦੇਣ ਦਾ ਪ੍ਰਬੰਧ ਕੀਤਾ ਗਿਆ ਹੈ। ਤਕਰੀਬਨ 27000 ਨੌਜਵਾਨ ਇਸ ਸਕੀਮ ਵਿਚ ਸਿਲੈਕਟ ਕੀਤੇ ਗਏ ਹਨ। ਸਪੀਕਰ ਸਾਹਿਬ, ਟਰੇਨਿੰਗ ਤੋਂ ਬਾਅਦ 17000 ਨੌਜਵਾਨਾਂ ਨੂੰ ਸਰਕਾਰੀ ਅਤੇ ਪ੍ਰਾਈਵੇਟ ਅਦਾਰੇ ਵਿਚ ਆਬਜ਼ਰਬ ਕੀਤਾ ਗਿਆ ਹੈ। (ਥੰਪਿੰਗ) ਇਹ ਸਾਰੀਆਂ ਸਕੀਮਾਂ ਪੰਜਾਬ ਦੀ ਤਰੱਕੀ ਵਾਸਤੇ ਹਨ। ਇਸੇ ਕਰਕੇ ਹੀ ਅੱਜ ਪੰਜਾਬ ਵਿਚ ਸ਼ਾਂਤੀ ਆਈ ਹੈ। ਪੰਜਾਬ ਵਿਚ ਖੁਸ਼ਹਾਲੀ ਆਈ ਹੈ। ਸਪੀਕਰ ਸਾਹਿਬ, ਸਰਕਾਰ ਨੇ ਵੀਕਰ ਸੈਕਸ਼ਨ ਨੂੰ ਉੱਚਾ ਚੁਕਣ ਵਾਸਤੇ ਵੀ ਕਈ ਉਪਰਾਲੇ ਕੀਤੇ ਹਨ। ਗਰੀਬਾਂ ਦੇ ਜੀਵਨ ਪੱਧਰ ਨੂੰ ਉੱਚਾ ਚੁਕਿਆ ਹੈ। ਜਿਹੜੇ ਵੀ ਪੰਜਾਬ ਵਿਚ ਕੋਆਪਰੇਟਿਵ ਅਦਾਰੇ ਹਨ ਉਨ੍ਹਾਂ ਵਿਚ 90 ਪ੍ਰਤੀਸ਼ਤ ਕਿਸਾਨ ਹਨ, ਉਨ੍ਹਾਂ ਦੀ ਸੁਵਿਧਾ ਵਾਸਤੇ ਚਾਹੇ ਉਹ ਖੇਤੀਬਾੜੀ ਦਾ ਕੰਮ ਕਰਦੇ ਹਨ ਜਾਂ ਕੋਈ ਹੋਰ ਧੰਧਾ ਕਰਦੇ ਹਨ, ਉਨ੍ਹਾਂ ਨੂੰ ਕਾਰੋਬਾਰ ਵਾਸਤੇ ਕਰਜ਼ਾ ਸਰਕਾਰ ਵਲੋਂ ਦਿਤਾ ਜਾਂਦਾ ਹੈ। ਉਨ੍ਹਾਂ ਕਿਸਾਨਾਂ ਨੂੰ ਲੋੜ ਦੇ ਮੁਤਾਬਿਕ ਖਾਦਾਂ ਮਿਲਦੀਆਂ ਹਨ ਅਤੇ ਕੀਟਨਾਸ਼ਕ ਦਵਾਈਆਂ ਮਿਲਦੀਆਂ ਹਨ। ਜੋ ਸਹਿਕਾਰੀ ਸਭਾਵਾਂ ਵਿਚ ਮੁਨਾਫਾ ਹੁੰਦਾ ਹੈ ਉਹ ਸਾਰਾ ਮੁਨਾਫਾ ਵੀ ਇਨ੍ਹਾਂ ਵਿਚ

[ਸਰਦਾਰ ਈਸ਼ਰ ਸਿੰਘ]

ਹੀ ਵੰਡਿਆ ਜਾਂਦਾ ਹੈ। ਚਾਹੇ ਮਾਰਕਫੈਡ ਦੇ ਅਦਾਰੇ ਹਨ ਚਾਹੇ ਦੂਸਰੇ ਅਦਾਰੇ ਹਨ। ਉਨ੍ਹਾਂ ਰਾਹੀਂ ਕਿਸਾਨਾਂ ਨੂੰ ਰਸਾਇਣਿਕ ਖਾਦਾਂ ਅਤੇ ਕੀੜੇ ਮਾਰ ਦਵਾਈਆਂ ਵਗੈਰਾ ਮੁਹੱਈਆ ਕੀਤੀਆਂ ਜਾਂਦੀਆਂ ਹਨ। ਮਾਰਕਫੈਡ ਕਰੋੜਾਂ ਰੁਪਏ ਦਾ ਮੁਨਾਫਾ ਕਮਾ ਰਹੀ ਹੈ ਅਤੇ 10 ਕਰੋੜ ਰੁਪਿਆ ਮੁਨਾਫਾ ਵੀ ਬੈਨੀਫਿਸ਼ਰੀਜ਼ ਨੂੰ ਹੀ ਦਿਤਾ ਗਿਆ ਹੈ। ਮਾਰਕੀਟ ਸੁਸਾਇਟੀਆਂ ਦਾ ਮੁਨਾਫਾ ਵੀ ਵੰਡਿਆ ਗਿਆ ਹੈ। ਹਾਊਸਫੈਡ ਵੀ ਮੁਨਾਫਾ ਕਮਾ ਰਿਹਾ ਹੈ। ਜੋ ਗਰੀਬ ਵਰਗ ਦੇ ਲੋਕ ਹਨ ਉਨ੍ਹਾਂ ਨੂੰ ਮਕਾਨ ਮੁਹੱਈਆ ਕਰਨ ਵਾਸਤੇ ਬਹੁਤ ਘੱਟ ਵਿਆਜ ਤੇ ਪੈਸੇ ਦੇਣ ਦਾ ਪ੍ਰਬੰਧ ਕੀਤਾ ਗਿਆ ਹੈ।

ਸਾਡੇ ਮੁੱਖ ਮੰਤਰੀ ਪੰਜਾਬ ਜੀ ਨੇ ਉਸ ਪਾਲਿਸੀ ਦੇ ਤਹਿਤ ਜੋ ਸਾਲ 1994-95 ਚਲ ਰਿਹਾ ਹੈ, ਫੈਸਲਾ ਕੀਤਾ ਹੈ ਕਿ ਸਾਡੇ ਸ਼ਹਿਰਾਂ ਅਤੇ ਪਿੰਡਾਂ ਵਿਚ ਮਕਾਨ ਬਣਾ ਕੇ ਲੋਕਾਂ ਨੂੰ ਦਿੱਤੇ ਜਾਣ। 800 ਮਕਾਨ ਹਾਊਸਫੈਡ ਰਾਹੀਂ ਸ਼ਹਿਰਾਂ ਵਿਚ ਲੋਕਾਂ ਨੂੰ ਦਿੱਤੇ ਜਾਣਗੇ ਔਰ ਉਨ੍ਹਾਂ ਦੇ ਬਣਾਉਣ ਵਾਸਤੇ ਪੈਸਾ ਲੋੜਵੰਦ ਸੱਜਣ ਹਾਊਸਫੈਡ ਤੋਂ ਲੈ ਸਕਣਗੇ। ਤਕਰੀਬਨ 1000 ਮਕਾਨ ਬਣਾਉਣ ਵਾਸਤੇ ਪੈਸਾ ਪਿੰਡਾਂ ਨੂੰ ਦਿੱਤਾ ਜਾਵੇਗਾ। ਜਿਥੇ ਇਹ ਅਦਾਰਾ ਉਨ੍ਹਾਂ ਵੀਕਰ ਸੈਕਸ਼ਨਜ਼ ਨੂੰ ਮਕਾਨ ਮੁਹੱਈਆ ਕਰਨ ਵਿਚ ਮੱਦਦ ਕਰਨ ਜਾ ਰਿਹਾ ਹੈ, ਉਥੇ ਮਕਾਨ ਉਸਾਰੀ ਮਹਿਕਮਾ ਵੀ ਆਪਣਾ ਕੰਮ ਕਰ ਰਿਹਾ ਹੈ। ਮਕਾਨ ਉਸਾਰੀ ਸਕੀਮ ਦੇ ਤਹਿਤ ਸਮੁੱਚੇ ਪੰਜਾਬ ਵਿਚ ਜਿਹੜੇ ਲੋਕ ਗਰੀਬ ਹਨ, ਉਨ੍ਹਾਂ ਦੇ ਰਹਿਣ ਵਾਸਤੇ ਜਿੰਨੇ ਵੀ ਲੋੜੀਂਦੇ ਅਤੇ ਵਾਜਬ ਫਲੈਟ ਹੋਣਗੇ, ਉਹ ਦਿੱਤੇ ਜਾਣਗੇ। ਹੁਣੇ ਹੁਣੇ 26 ਤਾਰੀਖ ਨੂੰ ਮੁੱਖ ਮੰਤਰੀ ਪੰਜਾਬ ਲੁਧਿਆਣੇ ਗਏ ਸੀ ਅਤੇ ਉਥੇ ਉਨ੍ਹਾਂ ਵੱਲੋਂ 486 ਮਕਾਨ ਲੋਕਾਂ ਨੂੰ ਬਣੇ-ਬਣਾਏ ਦਿੱਤੇ ਗਏ। (ਥੰਪਿੰਗ) ਅੱਜ ਸਾਰੇ ਪੰਜਾਬ ਵਿਚ ਟੋਟਲ 2785 ਮਕਾਨ ਬਣਾ ਕੇ ਲੋਕਾਂ ਨੂੰ ਦਿੱਤੇ ਗਏ ਹਨ ਜਿਨ੍ਹਾਂ ਵਿਚੋਂ 486 ਮਕਾਨ ਪੁਲਿਸ ਕਰਮਚਾਰੀਆਂ ਨੂੰ ਦਿੱਤੇ ਗਏ ਹਨ ਕਿਉਂਕਿ ਉਨ੍ਹਾਂ ਨੇ ਵੀ ਮਾੜੇ ਹਾਲਾਤ ਵਿਚ ਆਪਣੇ ਪਰਿਵਾਰਾਂ ਦੀਆਂ ਜਾਨਾਂ ਦਿੱਤੀਆਂ ਹਨ, ਆਪਣੇ ਬੱਚਿਆਂ ਨੂੰ ਕੁਰਬਾਨ ਕੀਤਾ ਹੈ ਅਤੇ ਆਪਣੀ ਡਿਊਟੀ ਤੇ ਪਾਬੰਦ ਰਹਿ ਕੇ, ਅਨੁਸ਼ਾਸਨ ਵਿਚ ਰਹਿ ਕੇ ਅੱਤਵਾਦ ਤੇ ਕਾਬੂ ਪਾਇਆ ਹੈ। ਉਨ੍ਹਾਂ ਲੋਕਾਂ ਵਾਸਤੇ ਅਤੇ ਜਿਹੜੀਆਂ ਸਾਡੀਆਂ ਭੈਣਾਂ ਵਿਧਵਾ ਹੋ ਚੁਕੀਆਂ ਹਨ, ਉਨ੍ਹਾਂ ਵਾਸਤੇ ਵੀ ਮਕਾਨ ਬਣਾ ਕੇ ਦਿੱਤੇ ਜਾ ਰਹੇ ਹਨ ਔਰ ਇਸਦੇ ਨਾਲ ਨਾਲ ਸਪੀਕਰ ਸਾਹਿਬ, ਕੁਝ ਉਨ੍ਹਾਂ ਲੋਕਾਂ ਨੂੰ ਵੀ ਮਕਾਨ ਦਿੱਤੇ ਜਾ ਰਹੇ ਹਨ ਜਿਹੜੇ ਲੋਕ ਮਾਧਿਅਮ ਦਰਜੇ ਦੇ ਹਨ, ਜਿਹੜੇ ਲੋਕ ਗਰੀਬੀ ਰੇਖਾ ਤੋਂ ਥੋੜ੍ਹਾ ਜਿਹਾ ਉਪਰ ਹਨ। ਕਿਉਂਕਿ ਅੱਜ ਮਹਿੰਗਾਈ ਦਾ ਯੁਗ ਹੈ। ਅੱਜ ਦੇ ਸਮੇਂ ਮਕਾਨ ਬਣਾਉਣ ਵਾਸਤੇ ਕਾਫੀ ਪੈਸੇ ਦੀ ਲੋੜ ਹੁੰਦੀ ਹੈ। ਸਰਕਾਰ ਨੇ ਉਨ੍ਹਾਂ ਵਾਸਤੇ ਵੀ ਮਕਾਨ ਬਣਾ ਕੇ ਦੇਣ ਦਾ ਉਪਰਾਲਾ ਕੀਤਾ ਹੈ ਔਰ ਉਨ੍ਹਾਂ ਤੋਂ ਜਿਹੜੇ ਪੈਸੇ ਹਨ, ਉਹ ਕਿਸ਼ਤਾਂ ਵਿਚ ਵਾਪਸ ਲਏ ਜਾਣਗੇ ਤਾਂ ਕਿ ਉਹ ਵੀ ਫਖਰ ਮਹਿਸੂਸ ਕਰ ਸਕਣ ਕਿ ਸਾਨੂੰ ਵੀ ਆਜ਼ਾਦ ਹਿੰਦੁਸਤਾਨ ਦੇ ਨਾਗਰਿਕ ਹੋਣ ਦੇ ਨਾਤੇ ਘਰ ਮੁਹੱਈਆ ਕੀਤੇ ਗਏ ਹਨ।

ਸਪੀਕਰ ਸਾਹਿਬ, ਜਿਥੇ ਡਿਵੈਲਪਮੈਂਟ ਦਾ ਕੰਮ ਚਲ ਰਿਹਾ ਹੈ, ਉਥੇ ਨਾਲ ਨਾਲ ਸਾਡਾ ਜੋ

ਮਾਲੀ ਪ੍ਰਬੰਧ ਹੈ, ਜੋ ਸਾਡਾ ਅਨੁਸ਼ਾਸਨ ਜਾਂ ਪ੍ਰਸ਼ਾਸਨ ਹੈ, ਉਹ ਲੋਕਾਂ ਨੂੰ ਨੇੜੇ ਤਿਆਰ ਕਰਨ ਵਾਸਤੇ ਕੰਮ ਕਰ ਰਿਹਾ ਹੈ । ਇਸ ਟੀਚੇ ਦੀ ਪੂਰਤੀ ਲਈ ਦੋ ਨਵੇਂ ਜ਼ਿਲ੍ਹੇ ਮਾਨਸਾ ਅਤੇ ਫਤਿਹਗੜ੍ਹ ਸਾਹਿਬ, 9 ਸਬ-ਡਵੀਜ਼ਨਾਂ ਔਰ 7 ਸਬ-ਤਹਿਸੀਲਾਂ ਬਣਾਈਆਂ ਗਈਆਂ ਹਨ ਤਾਂ ਕਿ ਸਾਡੇ ਲੋਕਾਂ ਨੂੰ ਜੋ ਵੀ ਸਰਕਾਰ ਨਾਲ ਸਬੰਧਤ ਮਾਮਲੇ ਜਾਂ ਆਪਣੇ ਨਿੱਜੀ ਮਾਮਲੇ ਹਨ, ਉਨ੍ਹਾਂ ਲਈ ਨਜ਼ਦੀਕ ਤੋਂ ਨਜ਼ਦੀਕ ਸਮਾਧਾਨ ਮਿਲ ਸਕਣ। ਇਸ ਦੇ ਨਾਲ ਨਾਲ ਜਿਥੇ ਪੰਜਾਬ ਵਿਚ ਸ਼ਾਂਤੀ ਬਹਾਲ ਹੋਈ, ਉਸ ਤੋਂ ਬਾਅਦ ਪੰਜਾਬ ਦੇ ਮੁੱਖ ਮੰਤਰੀ ਦਾ ਵਾਇਦਾ ਹੈ ਕਿ ਲੋਕਤੰਤਰ ਰਾਜ ਨੂੰ ਪਿੰਡ-ਪੱਧਰ ਤੱਕ ਕਾਇਮ ਕਰਨਾ ਹੈ। ਇਸ ਵਾਸਤੇ ਸਭ ਤੋਂ ਪਹਿਲਾਂ ਮਿਊਂਨੀਸਿਪਲ ਕਮੇਟੀਆਂ ਦੀਆਂ ਚੋਣਾਂ ਕਰਾਈਆਂ ਗਈਆਂ। ਉਸ ਵਕਤ ਫੈਸਲਾ ਲਿਆ ਗਿਆ ਕਿ ਇਹ ਚੋਣਾਂ ਪਾਰਟੀ ਦੇ ਆਧਾਰ ਅਤੇ ਸਿੰਬਲ ਦੇ ਅਧਾਰ ਤੇ ਲੜਾਂਗੇ। ਕਾਂਗਰਸ ਪਾਰਟੀ ਦਾ ਸਿੰਬਲ ਹੱਥ-ਪੰਜਾ ਸੀ। ਇਹੋ ਸਾਡਾ ਚੋਣ ਨਿਸ਼ਾਨ ਸੀ। ਉਸ ਇਲੈਕਸ਼ਨ ਵਿਚ ਤਕਰੀਬਨ 95 ਪ੍ਰਤੀਸ਼ਤ ਉਮੀਦਵਾਰ ਕਾਂਗਰਸ ਦੇ ਮਿਊਂਨੀਸਿਪਲ ਕਮੇਟੀਆਂ ਦੇ ਪ੍ਰਧਾਨ ਬਣੇ। (ਥੰਪਿੰਗ) ਉਨ੍ਹਾਂ ਚੋਣਾਂ ਵਿਚ 85 ਪ੍ਰਤੀਸ਼ਤ ਲੋਕਾਂ ਨੇ ਨਿਧੜਕ ਹੋ ਕੇ ਵੋਟਾਂ ਪਾਈਆਂ ਔਰ ਜਿਹੜੇ ਵੀ ਉਮੀਦਵਾਰ ਖੜ੍ਹੇ ਸਨ, ਉਨ੍ਹਾਂ ਵਿਚੋਂ ਕਿਸੇ ਨੇ ਵੀ ਸੁਰੱਖਿਆ ਨਹੀਂ ਮੰਗੀ। ਉਨ੍ਹਾਂ ਕਿਹਾ ਕਿ ਪੰਜਾਬ ਵਿਚ ਅਮਨ ਅਮਾਨ ਹੈ, ਸੁਰੱਖਿਆ ਦੀ ਸਾਨੂੰ ਕੋਈ ਲੋੜ ਨਹੀਂ ਜਦ ਕਿ ਪਹਿਲੇ ਵਕਤ ਵਿਚ ਖੜੀਆਂ ਕਲੀਅਰ ਹਦਾਇਤਾਂ ਸਨ ਕਿ ਸ਼ਾਮ ਨੂੰ ਛੇ ਵਜੇ ਤੋਂ ਬਾਅਦ ਇਲੈਕਸ਼ਨ ਕੰਪੇਨ ਬੰਦ ਕਰਨਾ ਹੋਵੇਗਾ ਔਰ ਸਵੇਰੇ ਅੱਠ ਵਜੇ ਤੋਂ ਪਹਿਲਾਂ ਸ਼ੁਰੂ ਨਹੀਂ ਕਰਨਾ ਹੋਵੇਗਾ। ਬਾਅਦ ਦੇ ਇਲੈਕਸ਼ਨਾਂ ਵਿਚ ਮੈਂ ਆਪ ਜਾ ਕੇ ਵੇਖਿਆ ਹੈ ਕਿ ਰਾਤ ਦੇ ਬਾਰਾਂ ਬਾਰਾਂ ਵਜੇ ਤੱਕ ਲੋਕ ਇਲੈਕਸ਼ਨਾਂ ਵਿਚ ਕੰਮ ਕਰਦੇ ਰਹੇ। ਅਸੀਂ ਆਪ ਆਪਣੇ ਲੋਕਾਂ ਨੂੰ ਆਪਣੀ ਪਾਰਟੀ ਦੇ ਕੰਮ ਦਸਦੇ ਰਹੇ। ਲੋਕ ਕਾਫੀ ਦੇਰ ਤੱਕ ਰਾਤਾਂ ਨੂੰ ਸਾਡੇ ਨਾਲ ਵਿਚਾਰ ਸਾਂਝੇ ਕਰਦੇ ਰਹੇ। ਕੋਈ ਡਰ ਭੈਅ ਨਹੀਂ ਸੀ। ਲੇਕਿਨ ਸਾਡੀਆਂ ਆਪੋਜ਼ੀਸ਼ਨ ਪਾਰਟੀਆਂ ਜਿਨ੍ਹਾਂ ਨੇ ਵਿਧਾਨ ਸਭਾ ਦੇ ਇਲੈਕਸ਼ਨਾਂ ਦਾ ਬਾਈਕਾਟ ਕੀਤਾ ਸੀ, ਨੇ ਸਾਨੂੰ ਕਿਹਾ ਕਿ ਤੁਸੀਂ ਅੱਜ ਸ਼ਹਿਰਾਂ ਵਿਚ ਤਾਂ ਇਲੈਕਸ਼ਨ ਕਰਵਾ ਲਏ ਹਨ, ਪਿੰਡਾਂ ਵਿਚ ਕਰਵਾਓਗੇ ਤਾਂ ਪਤਾ ਲੱਗੇਗਾ। ਮੁੱਖ ਮੰਤਰੀ ਜੀ ਨੇ ਇਸ ਚੈਲਿੰਜ ਨੂੰ ਵੀ ਕਬੂਲ ਕੀਤਾ ਕਿ ਆਓ, ਪਿੰਡਾਂ ਵਿਚ ਵੀ ਵੇਖ ਲੈਂਦੇ ਹਾਂ। ਪਿਛਲੇ ਸਾਲ ਪੰਚਾਇਤਾਂ ਦੇ ਇਲੈਕਸ਼ਨ ਕਰਵਾਏ ਗਏ। ਉਸ ਵਕਤ ਸਾਰਿਆਂ ਨੂੰ ਖੁੱਲ੍ਹਾ ਸੱਦਾ ਦਿੱਤਾ ਗਿਆ ਕਿ ਆਓ, ਦੁਬਾਰਾ ਲੋਕਾਂ ਦਾ ਫਤਵਾ ਲੈ ਲਈਏ। ਉਸ ਸਮੇਂ ਪਿੰਡਾਂ ਵਿਚ ਇਲੈਕਸ਼ਨਾਂ ਵਾਸਤੇ ਇਤਨਾ ਉਤਸ਼ਾਹ ਸੀ ਕਿ 95 ਪ੍ਰਤੀਸ਼ਤ ਵੋਟਾਂ ਪਈਆਂ ਔਰ ਉਨ੍ਹਾਂ ਇਲੈਕਸ਼ਨਾਂ ਵਿਚ ਵੀ ਸਾਡੀ ਬਹੁਸੰਮਤੀ ਆਈ। ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੇ ਪ੍ਰਧਾਨ ਵੀ ਸਾਡੇ ਬਣੇ। ਮੈਂ ਆਪੋਜ਼ੀਸ਼ਨ ਨੂੰ ਬੇਨਤੀ ਕਰਾਂਗਾ ਕਿ ਤੁਸੀਂ ਆਪਣੀਆਂ ਪਾਲਿਸੀਆਂ ਲੋਕਾਂ ਦੇ ਸਾਹਮਣੇ ਰੱਖੋ ਅਤੇ ਫੈਸਲਾ ਲੋਕਾਂ ਤੇ ਛੱਡ ਦਿਓ ਪਰ ਉਨ੍ਹਾਂ ਦੀਆਂ ਲਾਸ਼ਾਂ ਤੇ ਰਾਜ ਭਾਗ ਕਰਨ ਬਾਰੇ ਨਾ ਸੋਚੋ । ਰਾਜ ਭਾਗ ਕਰਨਾ ਹੈ ਤਾਂ ਚੰਗੇ ਕਰੈਕਟਰ ਨਾਲ ਕਰੋ। ਆਪਣੇ ਚੰਗੇ ਕੰਮ ਕਰਕੇ ਲੋਕਾਂ ਨੂੰ ਵਿਖਾਓ। ਲੋਕ ਜੋ ਫੈਸਲਾ ਕਰਨ, ਉਸ ਨੂੰ ਖਿੜੇ ਮੱਥੇ ਕਬੂਲ ਕਰੋ। ਪੰਜਾਬ ਦੀ ਸਰਕਾਰ ਨੇ ਇਹ ਜੋ ਤਿੰਨ ਪੜਾਵੀ ਲੋਕ ਰਾਜ ਹੈ, ਇਸ ਨੂੰ ਪਿੰਡ ਪੱਧਰ ਤੇ ਬਹਾਲ ਕਰ ਦਿੱਤਾ ਹੈ। ਜੋ ਪਹਿਲਾਂ ਪਿੰਡਾਂ

[ਸਰਦਾਰ ਈਸ਼ਰ ਸਿੰਘ]

ਦੇ ਸਰਪੰਚਾਂ ਕੋਲ ਕੋਈ ਪਾਵਰ ਨਹੀਂ ਸੀ ਕਿ ਸਰਕਾਰ ਵਲੋਂ ਦਿੱਤੇ ਗਏ ਫੰਡ ਉਹ ਪਿੰਡਾਂ ਦੀ ਬਿਹਤਰੀ ਵਾਸਤੇ ਖਰਚ ਕਰ ਸਕਣ, ਸੰਵਿਧਾਨ ਦੀ 73ਵੀਂ ਸੋਧ ਨੂੰ ਅਪਣਾ ਕੇ ਉਸ ਨੂੰ ਪਿੰਡ ਪੱਧਰ ਤੇ ਲਾਗੂ ਕਰ ਦਿੱਤਾ ਗਿਆ। ਇਸ ਸਕੀਮ ਤਹਿਤ ਅੱਜ ਪਿੰਡ ਵਾਲੇ ਆਪਨਾ ਹਿੱਸਾ ਪਾ ਕੇ 5 ਲੱਖ ਰੁਪਏ ਤੱਕ ਪਿੰਡਾਂ ਦੀ ਬਿਹਤਰੀ ਵਾਸਤੇ ਖਰਚ ਕਰ ਸਕਦੇ ਹਨ। ਅੱਜ ਹਰ ਪਿੰਡ ਵਿਚ ਡਿਵੈਲਪਮੈਂਟ ਹੋ ਰਹੀ ਹੈ ਔਰ ਜੋ ਸਾਡੇ ਪੰਚ, ਸਰਪੰਚ ਹਨ, ਉਹ ਇਸ ਗੱਲ ਕਰਕੇ ਬੜੇ ਖੁਸ਼ ਹਨ। ਇਸ ਚੀਜ਼ ਨਾਲ ਪਿੰਡਾਂ ਵਿਚ ਖੁਸ਼ਹਾਲੀ ਆਈ ਹੈ। ਪੰਜਾਬ ਦੇ ਲੋਕ ਮੁੱਖ ਮੰਤਰੀ ਦੀਆਂ ਪਾਲਿਸੀਆਂ ਤੋਂ ਖੁਸ਼ ਹਨ ਕਿ ਉਨ੍ਹਾਂ ਨੇ ਉਨ੍ਹਾਂ ਤੇ ਇਹ ਬਖਸ਼ਿਸ਼ ਕੀਤੀ ਹੈ। ਜਿਥੋਂ ਤਕ ਪੰਜਾਬ ਦੇ ਮਸਲਿਆਂ ਦਾ ਸਵਾਲ ਹੈ, ਸਭ ਤੋਂ ਵੱਡਾ ਮਸਲਾ ਅਮਨ ਕਾਨੂੰਨ ਦਾ ਸੀ।ਲੇਕਿਨ ਸਾਡੀਆਂ ਵਿਰੋਧੀ ਪਾਰਟੀਆਂ ਨੇ ਉਸ ਨੂੰ ਪਾਸੇ ਰੱਖ ਕੇ ਹੋਰ ਮਸਲੇ ਰੱਖ ਦਿੱਤੇ ਪਾਣੀਆਂ ਦਾ ਮਸਲਾ,, ਪੰਜਾਬੀ ਬੋਲਦੇ ਇਲਾਕਿਆਂ ਦਾ ਮਸਲਾ ਅਤੇ ਚੰਡੀਗੜ੍ਹ ਦਾ ਮਸਲਾ ਆਦਿ। ਸਪੀਕਰ ਸਾਹਿਬ, ਜਿਹੜੀ ਪੰਜਾਬ ਦੀ ਵੰਡ ਹੋਈ, ਉਸ ਵਿਚ ਜ਼ਿਆਦਾ ਯੋਗਦਾਨ ਅਕਾਲੀ ਪਾਰਟੀ ਦਾ ਰਿਹਾ। ਉਨ੍ਹਾਂ ਨੇ ਉਸ ਵਕਤ ਪੰਜਾਬੀ ਸੂਬੇ ਦੀ ਰੱਟ ਲਾਈ ਔਰ ਪੰਜਾਬ ਤਿੰਨ ਹਿੱਸਿਆਂ ਵਿਚ ਵੰਡਿਆ ਗਿਆ। ਹਿਮਾਚਲ ਅਤੇ ਹਰਿਆਣਾ ਬਣੇ। ਵੰਡ ਦੇ ਮੁਤਾਬਿਕ ਹੀ ਪੰਜਾਬ ਨੂੰ ਪਾਣੀ ਮਿਲਣਾ ਸੀ ਲੇਕਿਨ ਮੈਨੂੰ ਹੈਰਾਨਗੀ ਹੈ ਕਿ ਇਹ ਲੋਕ ਹਰਿਆਣਾ ਨੂੰ ਦਿੱਤੇ ਗਏ ਪਾਣੀ ਬਾਰੇ ਤਾਂ ਬਹੁਤ ਰੌਲਾ ਪਾਉਂਦੇ ਹਨ ਲੇਕਿਨ ਰਾਵੀ ਦੇ ਪਾਣੀ ਬਾਰੇ ਉਨ੍ਹਾਂ ਨੇ ਕਦੇ ਕੁਝ ਨਹੀਂ ਕਿਹਾ ਜੋ ਕਿ ਲਗਾਤਾਰ ਦੂਜੇ ਦੇਸ਼ ਨੂੰ ਜਾਈ ਜਾ ਰਿਹਾ ਹੈ। ਇਹ ਬੜੀ ਹੈਰਾਨਗੀ ਦੀ ਗੱਲ ਹੈ। ਜਿਥੋਂ ਤੱਕ ਪੰਜਾਬੀ ਬੋਲਦੇ ਇਲਾਕਿਆਂ ਅਤੇ ਪੰਜਾਬੀ ਭਾਸ਼ਾ ਦਾ ਸਵਾਲ ਹੈ, ਮੁੱਖ ਮੰਤਰੀ ਜੀ ਨੇ ਬਕਾਇਦਾ ਸਰਕੂਲਰ ਕੱਢ ਕੇ ਅਤੇ ਮੀਟਿੰਗਾਂ ਬੁਲਾ ਕੇ ਇਸ ਸਬੰਧੀ ਹਫਤਾ ਮਨਾਇਆ ਅਤੇ ਕਿਹਾ ਕਿ ਸਾਡੀ ਸਰਕਾਰ ਪੰਜਾਬੀ ਭਾਸ਼ਾ ਵਿਚ ਹੀ ਕੰਮ ਕਰੇਗੀ। ਉਹ ਇਸ ਕੰਮ ਵਾਸਤੇ ਤਕੜੇ ਹੋ ਕੇ ਲੱਗੇ ਹੋਏ ਹਨ। ਸਾਡੇ ਗਵਾਂਢੀ ਸਾਡੇ ਵਿਚੋਂ ਹੀ ਨਿਕਲੇ ਹਨ। ਸਾਡੀ ਸਰਕਾਰ ਦਾ ਪੂਰਾ ਯਤਨ ਹੈ ਕਿ ਉਥੇ ਪੰਜਾਬੀ ਭਾਸ਼ਾ ਨੂੰ ਦੂਜੀ ਭਾਸ਼ਾ ਦਾ ਦਰਜਾ ਦਿਵਾਇਆ ਜਾਵੇਗਾ। ਪਰ,ਸਪੀਕਰ ਸਾਹਿਬ 1978 ਦੀ ਗੱਲ ਹੈ ਜਿਸ ਵਕਤ ਸਰਦਾਰ ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਪੰਜਾਬ ਸਨ ਔਰ ਹਰਿਆਣੇ ਦੇ ਵਿੱਚ ਸ੍ਰੀ ਦੇਵੀ ਲਾਲ ਜੀ ਮੁੱਖ ਮੰਤਰੀ ਸਨ ਇਹ ਉਸ ਸਮੇਂ ਦੀ ਗੱਲ ਹੈ ਉਸ ਵਕਤ ਵੀ ਹਰਿਆਣੇ ਦੇ ਵਿੱਚ ਸਾਡੇ ਬਹੁਤ ਪੰਜਾਬੀ ਸਨ, ਉਹ ਸਾਡੇ ਵਿੱਚੋਂ ਹੀ ਗਏ ਹਨ ਉਸ ਸਮੇਂ ਉਨ੍ਹਾਂ ਲਈ ਇਹ ਬੜਾ ਹੀ ਢੁਕਵਾਂ ਮੌਕਾ ਸੀ ਕਿ ਬਾਦਲ ਸਾਹਿਬ, ਸ੍ਰੀ ਦੇਵੀ ਲਾਲ ਜੀ ਨੂੰ ਕਹਿੰਦੇ ਕਿ ਪੰਜਾਬੀ ਬੋਲੀ ਨੂੰ ਹਰਿਆਣੇ ਦੇ ਅੰਦਰ ਦੂਜੀ ਭਾਸ਼ਾ ਦਾ ਦਰਜਾ ਦਿਓ। ਲੇਕਿਨ ਉਸ ਵਕਤ ਕੀ ਹੋਇਆ ਕਿ ਹਰਿਆਣੇ ਦੇ ਵਿੱਚ ਤੇਲਗੂ ਨੂੰ ਦੂਜੀ ਭਾਸ਼ਾ ਵਜੋਂ ਲਾਗੂ ਕੀਤਾ ਗਿਆ, ਉਸ ਨੂੰ ਦੂਜੀ ਮਾਂ-ਬੋਲੀ ਦਾ ਦਰਜਾ ਦਿਤਾ ਗਿਆ। ਇਹ ਬੜੇ ਹੀ ਦੁੱਖ ਦੀ ਗੱਲ ਹੈ ਕਿ ਜਿਸ ਵਕਤ ਲੋਕ ਤਾਕਤ ਦਿੰਦੇ ਹਨ, ਜਿਸ ਵਕਤ ਲੋਕ ਰਾਜ-ਭਾਗ ਦਿੰਦੇ ਹਨ ਉਸ ਵਕਤ ਇਹ ਗੱਲਾਂ ਭੁੱਲ ਜਾਂਦੇ ਹਨ। ਜਦੋਂ ਤਾਕਤ ਖੁਸ ਜਾਂਦੀ ਹੈ ਤਾਂ ਉਸ ਵਕਤ ਇਹ ਗੱਲਾਂ ਯਾਦ ਆ ਜਾਂਦੀਆ ਹਨ। ਇਹ ਮਸਲੇ ਬਣ ਜਾਂਦੇ ਹਨ । ਸਪੀਕਰ ਸਾਹਿਬ,

ਮਸਲਾ ਸੀ ਅਮਨ ਅਤੇ ਕਾਨੂੰਨ ਦਾ, ਇਹ ਮਸਲਾ ਸਾਡੇ ਹਰਮਨ ਪਿਆਰੇ ਮੁੱਖ ਮੰਤਰੀ ਜੀ ਨੇ ਹੱਲ ਕਰ ਦਿੱਤਾ। ਜਿਸ ਸਦਕਾ ਅੱਜ ਪੰਜਾਬ ਦੇ ਵਿੱਚ ਖੁਸ਼ਹਾਲੀ ਹੈ, ਪੰਜਾਬ ਦੇ ਅੰਦਰ ਡੀਵੈਲਪਮੈਂਟ ਹੋ ਰਹੀ ਹੈ। ਇਹ ਆਪਣੀ ਸੋਚ ਨੂੰ ਇਸ ਲਾਈਨ ਤੇ ਲਿਆਉਣ ਕਿ ਜੋ ਫੈਸਲੇ ਹਨ ਉਹ ਲੋਕਾਂ ਦੀ ਚੁਣੀ ਹੋਈ ਸਰਕਾਰ ਤੇ ਛੱਡ ਦੇਣ ਕਿ ਜੋ ਸਰਕਾਰ ਉਚਿਤ ਸਮਝੇ, ਕਰੇ, ਉਸ ਨੂੰ ਸਿਰਮੱਥੇ ਕਬੂਲ ਕਰਨ। ਸਪੀਕਰ ਸਾਹਿਬ, ਸਾਡਾ ਨੌਜਵਾਨ ਤਬਕਾ, ਸਾਡੇ ਨੌਜਵਾਨ ਜਿਨ੍ਹਾਂ ਨੇ ਤਾਲੀਮ ਹਾਸਲ ਕਰਕੇ ਚੰਗੇ ਦੇਸ਼ ਦੇ ਨਾਗਰਿਕ ਬਣਨਾ ਹੈ, ਜਿਨ੍ਹਾਂ ਨੇ ਆਪਣੀ ਮਰਜ਼ੀ ਦੇ ਮੁਤਾਬਿਕ ਪੰਜਾਬ ਅਤੇ ਹਿੰਦੁਸਤਾਨ ਨੂੰ ਤਰੱਕੀ ਦੀਆਂ ਲੀਹਾਂ ਤੇ ਲਿਜਾਣਾ ਹੈ। ਉਨ੍ਹਾਂ ਦੇ ਵਿੱਚ ਸਪੋਰਟਸਮੈਨਸ਼ਿਪ ਪੈਦਾ ਕਰਨ ਵਾਸਤੇ, ਸਹਿਨਸ਼ੀਲਤਾ ਦੀ ਕੁਆਲਟੀ ਭਰਨ ਵਾਸਤੇ ਸਪੋਰਟਸ ਡਿਪਾਰਟਮੈਂਟ ਵਲੋਂ ਹਰ ਪਿੰਡ ਪੱਧਰ ਤੇ ਸਪੋਰਟਸ ਕਲੱਬ ਬਣਾਏ ਗਏ ਹਨ ਤਾਂ ਕਿ ਨੌਜਵਾਨ ਉਨ੍ਹਾਂ ਕਲੱਬਾਂ ਦੇ ਵਿੱਚ ਆਪਣਾ ਯੋਗਦਾਨ ਪਾ ਸਕਣ ਔਰ ਖੇਡਾਂ ਦੇ ਮੈਦਾਨ ਦੇ ਵਿੱਚ ਇਹ ਕੁਆਲਟੀ ਹਾਸਲ ਕਰ ਸਕਣ ਤਾਂ ਕਿ ਜਿਹੜੇ ਵੀ ਲੋਕ ਕੋਈ ਫੈਸਲੇ ਲੈਣ ਉਸ ਨੂੰ ਉਹ ਖਿੜੇ ਮੱਥੇ ਕਬੂਲਣ। ਉਹ ਦੇਸ਼ ਦੇ ਚੰਗੇ ਨਾਗਰਿਕ ਬਣ ਸਕਣ ਔਰ ਉਨ੍ਹਾਂ ਦੀ ਹੌਸਲਾ ਅਫਜ਼ਾਈ ਵਾਸਤੇ ਪੰਜਾਬ ਸਰਕਾਰ ਨੇ ਲੁਧਿਆਣੇ ਵਿਖੇ ਐਸਟਰੋਟਰਫ ਦਾ ਪਰਾਜੈਕਟ ਹੱਥ ਵਿਚ ਲਿਆ ਔਰ ਜਲੰਧਰ ਵਿਖੇ ਸਨਥੇਟਿਕ ਟਰੈਕ ਬਣਾਇਆ ਤਾਂ ਕਿ ਸਾਡੇ ਨੌਜਵਾਨ ਖੇਡਾਂ ਵੱਲ ਉਤਸ਼ਾਹਤ ਹੋ ਕੇ ਅੱਛੇ ਤਮਗੇ ਪ੍ਰਾਪਤ ਕਰ ਸਕਣ ਅਤੇ ਆਪਣੇ ਮਨ-ਮਰਜ਼ੀ ਦੇ ਕੰਪੀਟੀਸ਼ਨ ਵਿੱਚ ਜਾ ਸਕਣ ਅਤੇ ਇੰਟਰ-ਨੈਸ਼ਨਲ ਪੱਧਰ ਤੇ ਜਾ ਕੇ ਅੱਛੇ ਮੁਕਾਬਲੇ ਕਰ ਸਕਣ। ਸਪੀਕਰ ਸਾਹਿਬ, ਇਨ੍ਹਾਂ ਦੀ ਹੌਸਲਾ ਅਫਜ਼ਾਈ ਵਾਸਤੇ 13 ਕਰੋੜ ਰੁਪਏ ਖਰਚ ਕੀਤੇ ਜਾ ਰਹੇ ਹਨ।

ਸਪੀਕਰ ਸਾਹਿਬ, ਸਾਡੇ ਆਜ਼ਾਦੀ ਘੁਲਾਟੀਆਂ ਦੀ ਗੱਲ ਆਉਂਦੀ ਹੈ। ਉਨ੍ਹਾਂ ਦੇ ਸਤਿਕਾਰ ਵਿੱਚ ਸਾਡਾ ਸਿਰ ਉਨ੍ਹਾਂ ਦੇ ਚਰਨਾਂ ਵਿੱਚ ਨੀਵਾਂ ਹੁੰਦਾ ਹੈ। ਉਨ੍ਹਾਂ ਨੇ ਆਪਣੀਆਂ ਕੁਰਬਾਨੀਆਂ ਦੇ ਕੇ, ਆਪਣੇ ਸਰੀਰਾਂ ਤੇ ਤਸੀਹੇ ਝੱਲ ਕੇ, ਅੰਗਰੇਜ਼ਾਂ ਦੇ ਜ਼ੁਲਮ ਸਹਾਰ ਕੇ, ਫਾਂਸੀਆਂ ਤੇ ਚੜ੍ਹ ਕੇ ਇਸ ਹਿੰਦੁਸਤਾਨ ਨੂੰ ਆਜ਼ਾਦ ਕਰਵਾਇਆ। ਉਨ੍ਹਾਂ ਦੀਆਂ ਕੁਰਬਾਨੀਆਂ ਸਦਕਾ ਹੀ ਅੱਜ ਸਾਡਾ ਹਿੰਦੁਸਤਾਨ ਆਜ਼ਾਦ ਹੈ। ਇਨ੍ਹਾਂ ਦੇ ਸਨਮਾਨ ਵਿੱਚ ਪੈਨਸ਼ਨਾਂ ਲਗਾਈਆਂ ਗਈਆਂ ਅਤੇ ਹੋਰ ਵੀ ਸਹੂਲਤਾਂ ਦਿੱਤੀਆਂ ਗਈਆਂ। ਪੰਜਾਬ ਸਰਕਾਰ ਨੇ ਉਨ੍ਹਾਂ ਦੀ ਇਹ ਪੈਨਸ਼ਨ 400 ਤੋਂ ਵਧਾ ਕੇ 500 ਕਰ ਦਿੱਤੀ ਹੈ ਔਰ ਬੱਸਾਂ ਦੇ ਵਿੱਚ ਫਰੀ ਸਫਰ ਦਾ ਜੋ ਹੱਕ ਸੀ ਉਸ ਨੂੰ ਬਰਕਰਾਰ ਕਰ ਦਿੱਤਾ। ਬੱਸਾਂ ਦੇ ਵਿੱਚ ਉਨ੍ਹਾਂ ਨੂੰ ਪਹਿਲੀਆਂ ਸੀਟਾਂ ਦਿੱਤੀਆਂ ਜਾਣ ਦਾ ਉਪਬੰਧ ਕੀਤਾ ਗਿਆ ਹੈ ਤਾਂ ਕਿ ਸਮੁੱਚੇ ਲੋਕ ਜੋ ਬੱਸਾਂ ਦੇ ਵਿੱਚ ਬੈਠੇ ਹੋਣ ਉਨ੍ਹਾਂ ਦੇ ਮਨ ਵਿੱਚ ਇਹ ਸੋਚ ਆਵੇ ਕਿ ਇਨ੍ਹਾਂ ਆਜ਼ਾਦੀ ਘੁਲਾਟੀਆਂ ਨੇ ਸਾਡੇ ਵਾਸਤੇ ਕੁਰਬਾਨੀਆਂ ਦਿੱਤੀਆਂ ਹਨ।

ਸਪੀਕਰ ਸਾਹਿਬ, ਪੰਜਾਬ ਦੀ ਸਰਕਾਰ ਤਿੰਨ ਸਾਲਾਂ ਤੋਂ ਵਿਕਾਸ ਦੇ ਹਰ ਖੇਤਰ ਵਿੱਚ ਕੰਮ ਕਰ ਰਹੀ ਹੈ, ਇਸ ਦੇ ਨਾਲ ਨਾਲ ਸਾਡੇ ਪਿੰਡ ਪੱਧਰ ਤੇ ਕਿਉਂਕਿ ਸਿੱਖਿਆ ਇਨਸਾਨ ਦਾ ਤੀਜਾ ਨੇਤਰ ਹੈ ਉਸ ਵਾਸਤੇ ਵੀ ਪੰਜਾਬ ਸਰਕਾਰ ਨੇ 520 ਸਕੂਲਾਂ ਨੂੰ ਅਪਗਰੇਡ ਕੀਤਾ ਸੀ। ਜੋ ਆਉਣ ਵਾਲਾ ਸਮਾਂ ਹੈ ਉਸ ਵਿੱਚ ਕਾਫੀ ਸਕੂਲ ਅਪਗਰੇਡ ਕੀਤੇ ਜਾ ਰਹੇ ਹਨ ਉਸ ਦਾ ਵੇਰਵਾ

[ਸਰਦਾਰ ਈਸ਼ਰ ਸਿੰਘ]

ਸ੍ਰੀ ਉਪੇਂਦਰ ਸ਼ਰਮਾ ਜੀ ਦੱਸ ਚੁੱਕੇ ਹਨ। ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਹੋਰ ਬੜਾ ਚੰਗਾ ਫੈਸਲਾ ਕੀਤਾ ਕਿ ਸਾਡੇ ਪਿੰਡਾਂ ਵਿੱਚ ਪ੍ਰਾਇਮਰੀ ਸਕੂਲਾਂ ਨੂੰ, ਪ੍ਰਾਇਮਰੀ ਐਜੂਕੇਸ਼ਨ ਨੂੰ ਕੰਪਲੀਟ ਕਰਨ ਤੋਂ ਬਾਅਦ ਸਾਡੇ ਛੋਟੇ ਬੱਚੇ-ਬੱਚੀਆਂ ਨੂੰ ਮਿਡਲ ਪੜ੍ਹਨ ਵਾਸਤੇ ਦੂਸਰੇ ਸਕੂਲਾਂ ਵਿਚ ਜਾਣਾ ਪੈਂਦਾ ਹੈ। ਇਸ ਨੂੰ ਮੁੱਖ ਰੱਖਦੇ ਹੋਏ ਮੁੱਖ ਮੰਤਰੀ ਪੰਜਾਬ ਨੇ ਫੈਸਲਾ ਕੀਤਾ ਕਿ ਅਸੀਂ ਪੜਾਅਵਾਰ ਹੌਲੀ ਹੌਲੀ ਸਾਰੇ ਪ੍ਰਾਇਮਰੀ ਸਕੂਲਾਂ ਨੂੰ ਮਿਡਲ ਸਕੂਲ ਕਰ ਦੇਣਾ ਹੈ (ਥੰਪਿੰਗ) ਤਾਂ ਕਿ ਸਾਡੇ ਬੱਚੇ-ਬੱਚੀਆਂ ਨੂੰ ਪਿੰਡ ਪੱਧਰ ਤੇ ਹੀ ਸਿਖਿਆ ਪ੍ਰਾਪਤ ਹੋ ਸਕੇ। ਸਪੀਕਰ ਸਾਹਿਬ, ਅੱਜ ਸਾਇੰਸ ਦਾ ਯੁਗ ਚਲ ਰਿਹਾ ਹੈ, ਇਲੈਕਟਰਾਨਿਕ ਦਾ ਯੁਗ ਚਲ ਰਿਹਾ ਹੈ ਅਤੇ ਅਸੀਂ ਇਸ ਇਲੈਕਟਰਾਨਿਕ ਯੁੱਗ ਦੇ ਵਿਚੋਂ ਦੀ ਗੁਜ਼ਰ ਰਹੇ ਹਾਂ। ਇਹ ਜ਼ਰੂਰੀ ਬਣ ਜਾਂਦਾ ਹੈ ਕਿ ਅਸੀਂ ਸਾਇੰਸ ਤੇ ਇਲੈਕ-ਟਰਾਨਿਕ ਦੇ ਯੁਗ ਵਿੱਚ ਆਪਣੇ ਨੌਜਵਾਨਾਂ ਨੂੰ ਤਕਨੀਕੀ ਸਿਖਿਆ ਮੁਹੱਈਆ ਕਰ ਸਕੀਏ ਤਾਂ ਜੋ ਉਹ ਚੰਗੇ ਇੰਜੀਨੀਅਰ ਬਣ ਕੇ ਸਾਡੇ ਪੰਜਾਬ ਅਤੇ ਹਿੰਦੁਸਤਾਨ ਦੀ ਤਰੱਕੀ ਵਿੱਚ ਆਪਣਾ ਯੋਗਦਾਨ ਪਾ ਸਕਣ। ਇਸ ਦੇ ਵਾਸਤੇ 2 ਇੰਜੀਨੀਅਰਿੰਗ ਕਾਲਜ ਗੁਰਦਾਸਪੁਰ ਅਤੇ ਫਿਰੋਜ਼ਪੁਰ ਵਿੱਚ ਬਣਾਏ ਜਾ ਰਹੇ ਹਨ (ਥੰਪਿੰਗ)। ਆਉਣ ਵਾਲੇ ਸਮੇਂ ਵਿੱਚ ਚਾਰ ਹੋਰ ਇੰਜੀਨੀਅਰਿੰਗ ਕਾਲਜ ਬਣਾਏ ਜਾਣਗੇ ਅਤੇ 8 ਪਾਲੀਟੈਕਨਿਕ ਖੋਲ੍ਹੀਆਂ ਜਾਣਗੀਆਂ (ਥੰਪਿੰਗ)। 24 ਆਈ.ਟੀ. ਆਈਜ਼ ਖੋਲੀਆਂ ਜਾਣਗੀਆਂ ਤਾਂ ਕਿ ਸਾਡੇ ਨੌਜਵਾਨ ਉਥੋਂ ਤਕਨੀਕੀ ਸਿਖਿਆ ਹਾਸਲ ਕਰਕੇ ਪੰਜਾਬ ਸਰਕਾਰ ਦੀ ਤਰਫੋਂ ਜਾਂ ਬੈਂਕਾਂ ਦੀ ਤਰਫੋਂ ਦਿੱਤੇ ਜਾਣ ਵਾਲੇ ਫੰਡ ਲੈ ਕੇ ਆਪਣਾ ਜੀਵਨ ਪੱਧਰ ਉੱਚਾ ਕਰ ਸਕਣ। ਸਪੀਕਰ ਸਾਹਿਬ, ਜਿਥੇ ਇਨੀ ਡਿਵੈਲਪਮੈਂਟ ਦਾ ਕੰਮ ਹੋ ਰਿਹਾ ਹੈ, ਉਸ ਦੇ ਨਾਲ ਸਾਡੇ ਪਿੰਡਾਂ ਵਿੱਚ, ਸਮੁੱਚੇ ਪੰਜਾਬ ਵਿੱਚ ਸੜਕਾਂ ਦੀ ਬੜੀ ਮਾੜੀ ਹਾਲਤ ਸੀ। ਗਵਰਨਰੀ ਰਾਜ ਵਿੱਚ ਸੜਕਾਂ ਟੁੱਟ-ਭੱਜ ਗਈਆਂ ਸਨ। ਮੁੱਖ ਮੰਤਰੀ ਪੰਜਾਬ ਨੇ ਪਹਿਲ ਦੇ ਆਧਾਰ ਤੇ ਉਨ੍ਹਾਂ ਦੀ ਰਿਪੇਅਰ ਦਾ ਕੰਮ ਹੱਥਾਂ ਵਿੱਚ ਲਿਆ ਹੈ। ਹਰ ਸਾਲ ਦੀ ਤਰ੍ਹਾਂ ਜਿਹੜਾ ਸਾਲ 1994-95 ਚਲ ਰਿਹਾ ਹੈ, ਇਸ ਸਾਲ ਦੇ ਅੰਦਰ 36 ਹਜ਼ਾਰ ਕਿਲੋਮੀਟਰ ਸੜਕਾਂ ਦੀ ਰਿਪੇਅਰ ਕੀਤੀ ਜਾਣੀ ਹੈ (ਥੰਪਿੰਗ) ਜਿਨ੍ਹਾਂ ਤੇ 61 ਕਰੋੜ ਰੁਪਿਆ ਖਰਚ ਕੀਤਾ ਜਾਣਾ ਹੈ। ਇਸ ਨਾਲ ਨੈਸ਼ਨਲ ਹਾਈਵੇ ਜਿਹੜੀ ਕਿ 4 ਲੇਨ ਸਰਹੰਦ ਤੋਂ ਜਲੰਧਰ ਤੱਕ ਬਣਾਈ ਜਾ ਰਹੀ ਹੈ, ਇਸ ਵਿੱਚ ਦੋ ਪੁੱਲ ਆਉਂਦੇ ਹਨ ਇਕ ਤਾਂ ਸਤਲੁਜ ਤੇ ਦੂਸਰਾ ਵੇਂਈਂ ਤੇ। ਇਹ ਇਸ ਸਾਲ 30 ਜੂਨ ਤੱਕ ਤਿਆਰ ਹੋ ਜਾਣੇ ਹਨ। ਫਿਰ ਇਹ 4 ਲੇਨ ਸੜਕ ਲੋਕਾਂ ਨੂੰ ਆਵਾਜਾਈ ਵਾਸਤੇ ਮੁਹੱਈਆ ਹੋ ਜਾਣੀ ਹੈ। ਜਿਸ ਨਾਲ ਸਾਡਾ ਸਮਾਂ ਵੀ ਬਚੇਗਾ ਅਤੇ ਦੁਰਘਟਨਾਵਾਂ ਵੀ ਘੱਟ ਹੋਣਗੀਆਂ। ਸਪੀਕਰ ਸਾਹਿਬ, ਮੈਂ ਇਸ ਦੇ ਨਾਲ ਆਪ ਜੀ ਦੇ ਰਾਹੀਂ ਕੁਝ ਸ਼ਬਦ ਸਰਕਾਰ ਨੂੰ ਕਹਿਣਾ ਚਾਹਾਂਗਾ ਕਿ ਸਾਡੇ ਬੇਟ ਦੇ ਏਰੀਏ ਵਿੱਚ ਸੜਕਾਂ ਜਲਦੀ ਟੁੱਟ ਜਾਂਦੀਆਂ ਹਨ। ਭਾਰੀ ਬਾਰਸ਼ਾਂ ਦੇ ਦੌਰਾਨ ਜਾਂ ਹੜ੍ਹਾਂ ਦੇ ਦੌਰਾਨ ਉਹ ਟੁੱਟ ਜਾਂਦੀਆਂ ਹਨ। ਉਨ੍ਹਾਂ ਦੀ ਰਿਪੇਅਰ ਦਾ ਜੋ ਸਮਾਂ ਨਿਸ਼ਚਿਤ ਕੀਤਾ ਗਿਆ ਹੈ ਉਸ ਨੂੰ ਘਟਾ ਕੇ ਚਾਰ ਸਾਲ ਕਰ ਦਿੱਤਾ ਜਾਵੇ। ਇਹ ਮੈਂ ਸਰਕਾਰ ਨੂੰ ਅਪੀਲ ਕਰਾਂਗਾ ਤਾਂ ਕਿ ਉਹ ਸੜਕਾਂ ਮੇਨਟੇਨ ਹੋ ਸਕਣ। ਜੇਕਰ ਇਹ ਨਹੀਂ ਹੁੰਦਾ ਤਾਂ ਇਹ ਵੀ ਡਰ ਹੈ ਕਿ ਸਮੇਂ ਅੰਦਰ ਮੁਰੰਮਤ ਨਾ ਕਰਕੇ ਉਨ੍ਹਾਂ ਦਾ ਵਜੂਦ ਹੀ ਖ਼ਤਮ ਹੋ ਜਾਵੇ। ਸਪੀਕਰ ਸਾਹਿਬ,

ਮੁੱਖ ਮੰਤਰੀ ਜੀ ਨੇ ਇਕ ਬੜਾ ਪ੍ਰਸ਼ੰਸਾਯੋਗ ਕੰਮ ਕੀਤਾ ਹੈ ਕਿ ਪੂਰੇ ਪੰਜਾਬ ਦੇ ਵਿੱਚ ਜਿੰਨੀਆਂ ਵੀ ਲਿੰਕ ਸੜਕਾਂ ਹਨ, ਉਨ੍ਹਾਂ ਸਾਰੀਆਂ ਦੀ ਨਿਸ਼ਾਨਦੇਹੀ ਕੀਤੀ ਜਾ ਰਹੀ ਹੈ ਤਾਂ ਕਿ ਪੂਰੀਆਂ ਪੂਰੀਆਂ ਸੜਕਾਂ ਕੱਢੀਆਂ ਜਾ ਸਕਣ ਅਤੇ ਸੜਕਾਂ ਤੇ ਪਾਣੀ ਖੜਾ ਨਾ ਹੋਵੇ। ਇਹ ਨਿਸ਼ਾਨਦੇਹੀ ਕਰਨ ਤੋਂ ਬਾਅਦ ਉਨ੍ਹਾਂ ਤੇ ਦਰੱਖਤ ਲਗਾਏ ਜਾ ਸਕਣ ਤਾਂ ਕਿ ਸਾਡਾ ਜੰਗਲਾਤ ਵੀ ਵਧ ਸਕੇ, ਪੋਲਿਊਸ਼ਨ ਤੇ ਕੰਟਰੋਲ ਹੋ ਸਕੇ। ਇਸ ਮੁਹਿੰਮ ਉਤੇ ਪੂਰਾ ਜ਼ੋਰ ਲਾਇਆ ਹੋਇਆ ਹੈ। ਜੋ ਕੰਮ ਰਹਿੰਦੇ ਹਨ ਉਹ ਆਉਣ ਵਾਲੇ ਸਮੇਂ ਵਿੱਚ ਕਣਕ ਦੀ ਕਟਾਈ ਉਪਰੰਤ ਮੁਕੰਮਲ ਕੀਤੇ ਜਾਣ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਅਪੀਲ ਕਰਦਾ ਹਾਂ ਕਿ ਇਸ ਨੂੰ ਜੰਗੀ ਪੱਧਰ ਤੇ ਨੇਪਰੇ ਚਾੜ੍ਹਿਆ ਜਾਵੇ। ਸਪੀਕਰ ਸਾਹਿਬ, ਬੇਟ ਏਰੀਏ ਦੀ ਮੈਂ ਗੱਲ ਕਰ ਰਿਹਾ ਸੀ। ਬੇਟ ਏਰੀਏ ਦੇ ਪਿੰਡ ਬਹੁਤ ਛੋਟੇ ਹਨ ਜਿੱਥੇ ਗਰੀਬ ਲੋਕ ਰਹਿੰਦੇ ਹਨ। ਜਿਹੜੀਆਂ ਲਿੰਕ ਰੋਡਜ਼ ਪਿੰਡਾਂ ਵਿੱਚ ਬਣਦੀਆਂ ਹਨ ਉਨ੍ਹਾਂ ਸੜਕਾਂ ਤੇ ਕਿਤੇ ਕੁਝ ਮਿੱਟੀ ਦਾ ਕੰਮ ਕਰਨਾ ਹੁੰਦਾ ਹੈ ਜਿਹੜਾ ਕਿ ਪੰਚਾਇਤਾਂ ਆਪਣੇ ਵੱਲੋਂ ਕਰਦੀਆਂ ਹਨ। ਇਹ ਪਿੰਡ ਛੋਟੇ ਹੋਣ ਕਰਕੇ ਅਤੇ ਗਰੀਬ ਲੋਕਾਂ ਦੀ ਜ਼ਿਆਦਾ ਵਸੋਂ ਹੋਣ ਕਰਕੇ ਇਨੇ ਸਾਧਨ ਜਾਂ ਮਾਲੀ ਮਦਦ ਨਹੀਂ ਦੇ ਸਕਦੇ। ਇਸ ਲਈ ਮੈਂ ਇਹ ਵੀ ਅਪੀਲ ਕਰਦਾ ਹਾਂ ਕਿ ਬੇਟ ਏਰੀਏ ਦੇ ਪਿੰਡਾਂ ਨੂੰ ਰਿਆਇਤ ਦਿੱਤੀ ਜਾਵੇ।

ਸਪੀਕਰ ਸਾਹਿਬ, ਇਸ ਦੇ ਨਾਲ ਹੀ ਆਉਂਦੇ ਹਨ ਸਾਡੇ ਪੁਲ। ਬਿਆਸ ਦਰਿਆ ਤੇ ਸ੍ਰੀ ਹਰਗੋਬਿੰਦਪੁਰ ਵਿਖੇ ਪੁਲ ਬਣਾਇਆ ਜਾ ਰਿਹਾ ਹੈ। ਇਸ ਪੁਲ ਦੇ ਉਸਾਰਨ ਨਾਲ ਮਾਲਵਾ ਅਤੇ ਦੁਆਬਾ ਦਾ ਇਲਾਕਾ ਅਟੈਚ ਹੋ ਜਾਵੇਗਾ। ਇਸ ਦੇ ਨਾਲ ਹੀ ਇਕ ਰੇਲਵੇ ਕਰਾਸਿੰਗ ਘਟਿਆਲਾ ਵਿਖੇ ਬਣ ਰਹੀ ਹੈ। ਇਹ ਪ੍ਰਾਜੈਕਟ ਵੀ ਬੜੀ ਜਲਦੀ ਨੇਪਰੇ ਚਾੜ੍ਹਿਆ ਜਾ ਰਿਹਾ ਹੈ। ਇਹ ਜੋ ਡਿਵੈਲਪਮੈਂਟ ਦਾ ਕੰਮ ਹੈ, ਇਹ ਸਾਡੇ ਮੁੱਖ ਮੰਤਰੀ ਜੀ ਦੀ ਅਗਾਂਹਵਧੂ ਸੋਚ ਦਾ ਨਤੀਜਾ ਹੈ ਔਰ ਉਨ੍ਹਾਂ ਨੇ ਜੋ ਮਨ ਵਿੱਚ ਧਾਰਿਆ ਹੈ ਕਿ ਪੰਜ ਸਾਲ ਸੇਵਾ ਕਰਨੀ ਹੈ ਔਰ ਤਕੜੇ ਹੋ ਕੇ ਸੇਵਾ ਕਰਨੀ ਹੈ। ਮੈਂ ਵਿਰੋਧੀ ਪਾਰਟੀਆਂ ਨੂੰ ਅਪੀਲ ਕਰਦਾ ਹਾਂ ਕਿ ਉਹ ਵੀ ਡਿਵੈਲਪਮੈਂਟ ਵਿੱਚ ਯੋਗਦਾਨ ਪਾਉਣ ਅਤੇ ਪੰਜਾਬ ਦੀ ਤਰੱਕੀ ਵਾਸਤੇ ਚੰਗੇ ਸੁਝਾਓ ਦੇਣ ਤਾਂ ਕਿ ਅਸੀਂ ਹੋਰ ਸੁਧਾਰ ਕਰ ਸਕੀਏ।

ਇਸ ਦੇ ਨਾਲ ਹੀ ਮੈਂ ਆਪਣੇ ਹਲਕੇ ਕੂਮ ਕਲਾਂ ਬਾਰੇ ਕੁਝ ਮੰਗਾਂ ਰੱਖਣਾ ਚਾਹੁੰਦਾ ਹਾਂ ਪਰ ਇਹ ਮੰਗਾਂ ਮੈਂ ਹੁਣ ਨਹੀਂ ਮੰਗਦਾ ਕਿਉਂਕਿ ਸਮਾਂ ਥੋੜ੍ਹਾ ਹੈ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਮੈਨੂੰ ਬਾਅਦ ਵਿੱਚ ਸਮਾਂ ਦਿੱਤਾ ਜਾਵੇ।

ਅੰਤ ਵਿੱਚ ਮੈਂ ਗਵਰਨਰ ਸਾਹਿਬ ਨੇ ਜੋ ਭਾਸ਼ਣ ਦਿੱਤਾ ਹੈ ਉਸ ਤੇ ਇਸ ਮਹਾਨ ਸਦਨ ਵਿੱਚ ਜੋ ਮਤਾ ਸ੍ਰੀ ਉਪੇਂਦਰ ਸ਼ਰਮਾ ਐਮ.ਐਲ.ਏ. ਨੇ ਪੇਸ਼ ਕੀਤਾ ਹੈ, ਮੈਂ ਉਸ ਦੀ ਪ੍ਰੋੜਤਾ ਕਰਦਾ ਹਾਂ ਅਤੇ ਸੈਕਿੰਡ ਕਰਦਾ ਹਾਂ। ਇਸ ਨੂੰ ਪਾਸ ਕਰਕੇ ਉਨ੍ਹਾਂ ਨੂੰ ਕਹਨੇ ਕਰਨਾ ਚਾਹੀਦਾ ਹੈ। (ਘੰਟੀ)।

ਜੈ ਹਿੰਦ।

**Mr. Speaker** : Motion moved—

"That an Address be presented to the Governor in the following terms :—

'That the Members of this House assembled in this Session are deeply grateful to the Governor for the Address which he has been pleased to deliver to the House on the 28th February, 1995".

Discussion, Shri Satnam Singh Kainth.

**ਸ੍ਰੀ ਸਤਨਾਮ ਸਿੰਘ ਕੈਂਥ** (ਬੰਗਾ, ਐਸ.ਸੀ.) : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਐਡਰੈਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮਾਨਯੋਗ ਗਵਰਨਰ ਸਾਹਿਬ ਦਾ ਮੈਂ ਅਤੇ ਮੇਰੀ ਪਾਰਟੀ ਪੂਰਾ ਸਤਿਕਾਰ ਕਰਦੀ ਹੈ ਲੇਕਿਨ ਇਸ ਐਡਰੈਸ ਨੂੰ ਪੜ੍ਹਨ ਤੋਂ ਬਾਅਦ ਮੈਂ ਸਮਝਦਾ ਹਾਂ ਕਿ ਇਹੋ ਜਿਹੀ ਕੋਈ ਗੱਲ ਨਹੀਂ ਜਿਸ ਵਾਸਤੇ ਉਨ੍ਹਾਂ ਦਾ ਧੰਨਵਾਦ ਕੀਤਾ ਜਾਵੇ। ਪੰਜਾਬ ਦੀ ਸਰਕਾਰ ਨੇ ਤਿੰਨ ਸਾਲ ਦਾ ਸਮਾਂ ਪੂਰਾ ਕੀਤਾ ਹੈ। ਮੇਰੇ ਤੋਂ ਪਹਿਲਾਂ ਮੇਰੇ ਮਾਨਯੋਗ ਸਾਥੀਆਂ ਨੇ ਪਿਛਲਾ ਕਾਫੀ ਕੁਝ ਦੁਹਰਾਇਆ ਹੈ ਕਿ ਪੰਜਾਬ ਅੰਦਰ ਜਿਨ੍ਹਾਂ ਹਾਲਾਤਾਂ ਵਿੱਚ ਇਲੈਕਸ਼ਨ ਹੋਏ, ਉਨ੍ਹਾਂ ਬਾਰੇ ਮੈਂ ਸਮਝਦਾ ਹਾਂ ਕਿ ਪੰਜਾਬ ਦਾ ਬੱਚਾ-ਬੱਚਾ ਜਾਣਦਾ ਹੈ ਅਤੇ ਬਲਕਿ ਦੇਸ਼ ਦਾ ਬੱਚਾ-ਬੱਚਾ ਉਨ੍ਹਾਂ ਹਾਲਤਾਂ ਬਾਰੇ ਜਾਣੂ ਹੈ ਲੇਕਿਨ ਇਹ ਹਾਲਤ ਕਿਉਂ ਪੈਦਾ ਹੋਏ ? ਇਸ ਵਾਸਤੇ ਸਰਕਾਰ ਨੇ ਸਹੀ ਅਤੇ ਉਚਿਤ ਪਹੁੰਚ ਨਹੀਂ ਅਪਣਾਈ ਕਿਉਂਕਿ ਫਰਵਰੀ, 1992 ਤੋਂ ਪਹਿਲਾਂ ਜੁਲਾਈ, 1991 ਵਿੱਚ ਪੰਜਾਬ ਅੰਦਰ ਇਲੈਕਸ਼ਨ ਡਿਕਲੇਅਰ ਕੀਤੇ ਗਏ। ਬਹੁਜਨ ਸਮਾਜ ਪਾਰਟੀ ਨੇ ਉਸ ਦੇ ਅੰਦਰ ਬੜੇ ਜੋਰਸ਼ੋਰ ਨਾਲ ਹਿੱਸਾ ਲਿਆ। ਲੇਕਿਨ ਉਹ ਇਲੈਕਸ਼ਨ ਪੋਸਟਪੋਨ ਕੀਤੇ ਗਏ, ਰੱਦ ਕੀਤੇ ਗਏ ਅਤੇ ਉਸ ਤੋਂ ਬਾਅਦ ਫਰਵਰੀ, 1992 ਅੰਦਰ ਇਲੈਕਸ਼ਨ ਕਰਵਾਏ ਗਏ ਅਤੇ ਉਸ ਦੇ ਵਿੱਚ ਬਹੁਜਨ ਸਮਾਜ ਪਾਰਟੀ ਨੂੰ ਬੜੀ ਭਾਰੀ ਕੁਰਬਾਨੀ ਕਰਨੀ ਪਈ। ਬਹੁਜਨ ਸਮਾਜ ਪਾਰਟੀ ਦੇ ਸਾਥੀ ਜਗ੍ਹਾ-ਜਗ੍ਹਾ ਸ਼ਹੀਦ ਹੋਏ। ਸਾਡੇ 9 ਸਾਥੀ ਨੂਰ ਮਹਿਲ ਅੰਦਰ, ਜਸਪਾਲ ਬਾਂਗਰ ਅੰਦਰ, ਰੋੜਾ ਸਿੰਘ ਦੇ ਅੰਦਰ, ਦਦਹੇੜੀ ਅੰਦਰ ਸ਼ਹੀਦ ਹੋਏ ਅਤੇ ਫਿਰ ਪੰਜਾਬ ਦੇ ਅੰਦਰ ਡੈਮੋਕਰੇਸੀ ਬਹਾਲ ਹੋਈ। ਪੰਜਾਬ ਦੇ ਅੰਦਰ, ਪੰਜਾਬ ਦੇ ਲੋਕਾਂ ਨੂੰ ਆਸ ਸੀ ਕਿ 57 ਮਹੀਨੇ ਦੇ ਗਵਰਨਰੀ ਰਾਜ ਤੋਂ ਬਾਅਦ ਪੰਜਾਬ ਦੀ ਸਰਕਾਰ ਉਨ੍ਹਾਂ ਪਹਿਲੂਆਂ ਨੂੰ ਹੱਲ ਕਰੇਗੀ ਜਿਨ੍ਹਾਂ ਪਹਿਲੂਆਂ ਦੇ ਕਾਰਨ ਪੰਜਾਬ ਦੇ ਅੰਦਰ ਨਾਰਾਜ਼ਗੀ ਪੈਦਾ ਹੋਇਆ, ਜਿਨ੍ਹਾਂ ਪਹਿਲੂਆਂ ਦੇ ਕਾਰਨ ਪੰਜਾਬ ਦੇ ਲੋਕਾਂ ਨੂੰ ਦੁੱਖ ਝੱਲਣਾ ਪਿਆ, ਲੇਕਿਨ ਪੰਜਾਬ ਸਰਕਾਰ ਉਨ੍ਹਾਂ ਉਤੇ ਕੋਈ ਸਹੀ ਦਿਸ਼ਾ ਨਹੀਂ ਅਪਨਾ ਸਕੀ। ਮਾਨਯੋਗ ਐਮ.ਐਲ.ਏ. ਸਾਹਿਬ ਨੇ ਕਿਹਾ ਕਿ ਪੰਜਾਬ ਦੀ ਇੱਕ ਪ੍ਰਾਬਲਮ ਲਾਅ ਐਂਡ ਆਰਡਰ ਦੀ ਸੀ। ਮੈਂ ਸਮਝਦਾ ਹਾਂ ਅਤੇ ਮੇਰਾ ਪੂਰਾ ਵਿਸ਼ਵਾਸ ਹੈ ਕਿ ਪੰਜਾਬ ਦੀ ਪ੍ਰਾਬਲਮ ਇਕੱਲੇ ਲਾਅ ਐਂਡ ਆਰਡਰ ਦੇ ਵਿਊ ਨਾਲ ਵੇਖਣਾ ਸਾਡਾ ਗਲਤ ਨਜ਼ਰੀਆ ਹੈ। ਪੰਜਾਬ ਦੇ ਬਾਕੀ ਮਾਮਲੇ ਹਨ, ਚੰਡੀਗੜ੍ਹ ਦਾ ਮਾਮਲਾ ਹੈ, ਦਰਿਆਈ ਪਾਣੀਆਂ ਦਾ ਮਾਮਲਾ ਹੈ, ਇੰਟਰਸਟੇਟ ਰਿਲੇਸ਼ਨ ਹੈ, ਇਨ੍ਹਾਂ ਚੀਜ਼ਾਂ ਨੂੰ ਸਾਡੀ ਸਰਕਾਰ ਨੂੰ ਬੜੀ ਜ਼ੋਰ ਨਾਲ ਸੈਂਟਰ ਵਿੱਚ ਅਪਰੋਚ ਕਰਨੀ ਚਾਹੀਦੀ ਸੀ ਅਤੇ

ਮੈਂ ਸਮਝਦਾ ਹਾਂ ਕਿ ਇਸ ਗਵਰਨਰ ਦੇ ਭਾਸ਼ਨ ਦੇ ਦੌਰਾਨ, ਜਿਸ ਵੇਲੇ 1992 ਦੇ ਅੰਦਰ ਮਾਨਯੋਗ ਸ੍ਰੀ ਸੁਰਿੰਦਰ ਨਾਥ ਨੇ ਪੰਜਾਬ ਦੀ ਅਸੈਂਬਲੀ ਨੂੰ ਐਡਰੈਸ ਕੀਤਾ ਤਾਂ ਕਿਹਾ ਗਿਆ ਕਿ ਸਰਕਾਰ ਇਨ੍ਹਾਂ ਚੀਜ਼ਾਂ ਨੂੰ ਹੱਲ ਕਰੇਗੀ ਲੇਕਿਨ ਤਿੰਨ ਸਾਲ ਬਾਅਦ ਪੰਜਾਬ ਦੇ ਇਸ ਹਾਊਸ ਵਿੱਚ ਮੌਜੂਦਾ ਗਵਰਨਰ ਸਾਹਿਬ ਨੇ ਐਡਰੈਸ ਕੀਤਾ ਤਾਂ ਉਹ ਪਹਿਲੂ ਹੀ ਅਲੋਪ ਹੋ ਗਿਆ। ਪੰਜਾਬ ਦੇ ਅੰਦਰ ਅੱਤਵਾਦ ਪੈਦਾ ਕਿਸ ਨੇ ਕੀਤਾ, ਕਿਨ੍ਹਾਂ ਲੋਕਾਂ ਨੇ ਕੀਤਾ। ਅੱਤਵਾਦ ਕਿਸੇ ਸਮੱਸਿਆ ਦਾ ਹੱਲ ਨਹੀਂ ਲੇਕਿਨ ਅੱਤਵਾਦ ਪੈਦਾ ਕਰਨ ਲਈ ਕੌਣ ਲੋਕ ਸੀ, ਕਿਨ੍ਹਾਂ ਕਿਨ੍ਹਾਂ ਲੋਕਾਂ ਦੇ ਅੱਤਵਾਦੀਆਂ ਨਾਲ ਸਬੰਧ ਰਹੇ, ਇਸ ਬਾਰੇ ਪੰਜਾਬ ਦੀ ਸਰਕਾਰ ਨੂੰ ਦੇਸ਼ ਦੇ ਲੋਕਾਂ ਦੇ ਸਾਹਮਣੇ ਸਹੀ ਤਸਵੀਰ ਰੱਖਣੀ ਚਾਹੀਦੀ ਹੈ। ਪੰਜਾਬ ਗੌਰਮਿੰਟ ਕਮ ਸੇ ਕਮ ਕੋਈ ਕਮਿਸ਼ਨ ਬਿਠਾਵੇ, ਸੁਪਰੀਮ ਕੋਰਟ ਦੇ ਸੀਟਿੰਗ ਜੱਜ ਤੋਂ ਇਨਕੁਆਇਰੀ ਕਰਵਾਈ ਜਾਣੀ ਚਾਹੀਦੀ ਹੈ। (ਵਿਰੋਧੀ ਧਿਰ ਵੱਲੋਂ ਥੰਪਿੰਗ) ਮੈਨੂੰ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਪੰਜਾਬ ਦੇ ਅੰਦਰ ਪੰਜਾਬ ਦੀ ਸਰਕਾਰ ਹੈ ਔਰ ਪੰਜਾਬ ਦਾ ਇੱਕ ਵਜ਼ੀਰ ਕਹਿ ਰਿਹਾ ਹੈ ਕਿ ਪੰਜਾਬ ਦੇ ਅੰਦਰ ਫਲਾਨੇ ਆਦਮੀ ਦੇ ਅੱਤਵਾਦੀਆਂ ਨਾਲ ਸਬੰਧ ਰਹੇ। ਗੌਰਮਿੰਟ ਦੀ ਤਰਫੋਂ ਕੋਈ ਡਾਇਰੈਕਸ਼ਨ ਨਹੀਂ, ਇਸ ਸਾਰੀ ਚੀਜ਼ ਤੇ ਗੌਰ ਹੋਣੀ ਚਾਹੀਦੀ ਹੈ। ਮੇਰੀ ਬਹੁਜਨ ਸਮਾਜ ਪਾਰਟੀ ਦਾ ਦ੍ਰਿੜ ਵਿਸ਼ਵਾਸ ਹੈ ਕਿ ਸਾਰੀਆਂ ਘਟਨਾਵਾਂ ਦੀ ਜਾਂਚ ਕਰਾਉਣੀ ਚਾਹੀਦੀ ਹੈ ਔਰ ਜਿਹੜਾ ਕਿਹਾ ਗਿਆ ਹੈ ਕਿ ਪੰਜਾਬ ਦੇ ਅੰਦਰ ਡੈਮੋਕਰੇਸੀ ਨੂੰ ਅਸੀਂ ਬਹਾਲ ਕੀਤਾ, ਪੰਜਾਬ ਦੇ ਅੰਦਰ ਪਿਛਲੇ ਸਮੇਂ ਦੇ ਦੌਰਾਨ ਬਲਾਕ ਸੰਮਤੀਆਂ ਦੀਆਂ ਚੋਣਾਂ ਹੋਈਆਂ ਔਰ ਨਗਰ ਨਿਗਮ ਦੀਆਂ ਚੋਣਾਂ ਹੋਈਆਂ। ਇਸ ਸਬੰਧ ਵਿਚ ਬੜੇ ਦੁੱਖ ਨਾਲ, ਅਫ਼ਸੋਸ ਨਾਲ ਕਹਿਣਾ ਪੈਂਦਾ ਹੈ, ਇਲੈਕਸ਼ਨ ਕਰਾਉਣਾ ਚੰਗੀ ਗੱਲ ਹੈ ਲੇਕਿਨ ਜਿਨ੍ਹਾਂ ਰਿਵਾਇਤਾਂ ਨੂੰ ਇਲੈਕਸ਼ਨਾਂ ਦੇ ਅੰਦਰ ਕਾਇਮ ਕੀਤਾ, ਮੈਂ ਸਮਝਦਾ ਹਾਂ ਕਿ ਇਹ ਰਿਵਾਇਤਾਂ ਡੈਮੋਕਰੇਸੀ ਵਾਸਤੇ ਸਹੀ ਨਹੀਂ। ਪੰਜਾਬ ਦੇ ਅੰਦਰ ਜ਼ੋਨ ਬਣਾਏ ਗਏ, ਰਾਤੋਂ-ਰਾਤ ਜ਼ੋਨ ਬਦਲੇ ਗਏ, ਐਸ.ਸੀ. ਵਾਸਤੇ ਜਿਹੜੇ ਸੀ, ਉਹ ਬੈਕਵਰਡ ਕਲਾਸ ਵਾਸਤੇ ਕਰ ਦਿੱਤੇ ਗਏ। ਫਿਰ ਪੰਜਾਬ ਅੰਦਰ ਨੋਟੀਫਿਕੇਸ਼ਨ ਤੋਂ ਬਾਅਦ ਵੀ ਇਹ ਕੰਮ ਚਲਦਾ ਰਿਹਾ, ਇਹ ਕਿੱਡਾ ਵੱਡਾ ਮਜ਼ਾਕ ਕੀਤਾ ਡੈਮੋਕਰੇਸੀ ਦੇ ਨਾਲ। ਪੰਜਾਬ ਦੇ ਅੰਦਰ ਜਿਹੜੇ ਚੇਅਰਮੈਨ ਜ਼ਿਲ੍ਹਾ ਪਰੀਸ਼ਦ ਦੇ ਚੁਣੇ ਗਏ ਹਨ, ਉਨ੍ਹਾਂ ਦੀਆਂ ਇਲੈਕਸ਼ਨਾਂ ਦੇ ਅੰਦਰ ਫੋਰਸਿਜ਼ ਦਾ ਇਸਤੇਮਾਲ ਕੀਤਾ, ਇਹ ਵੀ ਸਾਡੀ ਡੈਮੋਕਰੇਸੀ ਵਾਸਤੇ ਕੋਈ ਸਹੀ ਚੋਣ ਨਹੀਂ। ਮੇਰੇ ਆਪਣੇ ਇਲਾਕੇ ਬੰਗੇ ਅੰਦਰ ਬਲਾਕ ਸੰਮਤੀ ਦੀ ਚੋਣ ਹੋਈ। ਬਲਾਕ ਸੰਮਤੀਆਂ ਦੇ ਜੋ ਮੈਂਬਰ ਹਨ, ਉਨ੍ਹਾਂ ਦੇ ਪਰਿਵਾਰਾਂ ਨੂੰ ਪੁਲਿਸ ਨੇ ਚੁੱਕਿਆ ਇਹੋ ਜਿਹੇ ਇਲੈਕਸ਼ਨ ਹੋਏ ਹਨ ਤਾਂ ਕਿਵੇਂ ਕਹਿ ਸਕਦੇ ਹਾਂ ਕਿ ਸਰਕਾਰ ਦੇ ਲਈ ਕੋਈ ਕਰੈਡਿਟੇਬਲ ਗੱਲ ਹੈ। ਪੰਜਾਬ ਦੇ ਅੰਦਰ ਡੈਮੋਕਰੇਸੀ ਬਹਾਲ ਹੋਈ ਹੈ, ਇਸ ਦੇ ਨਾਲ-ਨਾਲ ਅੱਜ ਗੱਲ ਚੱਲ ਰਹੀ ਹੈ ਪੰਜਾਬ ਦੇ ਭ੍ਰਿਸ਼ਟਾਚਾਰ ਦੀ। ਇਸ ਭਾਸ਼ਣ ਦੇ ਅੰਦਰ, ਸਪੀਕਰ ਸਾਹਿਬ, ਭ੍ਰਿਸ਼ਟਾਚਾਰ ਦੇ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਗਿਆ। ਭ੍ਰਿਸ਼ਟਾਚਾਰ ਪੰਜਾਬ ਦੇ ਅੰਦਰ ਇਤਨਾ ਫੈਲਿਆ ਹੋਇਆ ਹੈ, ਇਹ ਮੈਂ ਨਹੀਂ ਕਹਿ ਰਿਹਾ, ਇਹ ਸੈਂਟ੍ਰਲ ਸਰਕਾਰ ਦੇ ਇਕ ਵਜ਼ੀਰ ਸਾਹਿਬ ਸਰਦਾਰ ਬੂਟਾ ਸਿੰਘ ਨੇ ਲੁਧਿਆਣਾ ਦੇ ਅੰਦਰ ਕਿਹਾ ਕਿ ਇਸ ਤੋਂ ਵੱਡੀ ਕੁਰੱਪਟ ਸਰਕਾਰ ਇੰਡੀਆ ਵਿੱਚ ਕਿਤੇ

[ਸ੍ਰੀ ਸਤਨਾਮ ਸਿੰਘ ਕੈਂਥ]

ਨਹੀਂ ਬਣੀ, ਮੈਂ ਸੌ ਐਫੀਡੇਵਿਟ ਦੇ ਸਕਦਾ ਹਾਂ। ਇਨ੍ਹਾਂ ਗੱਲਾਂ ਤੋਂ ਤੁਸੀਂ ਅੰਦਾਜ਼ਾ ਲਗਾ ਸਕਦੇ ਹੋ ਕਿ ਪੰਜਾਬ ਦੇ ਅੰਦਰ ਭ੍ਰਿਸ਼ਟਾਚਾਰ ਕਿਤਨਾ ਫੈਲਿਆ ਹੈ। ਪੰਜਾਬ ਦੇ ਲੋਕਾਂ ਨੇ ਇਸ ਸਰਕਾਰ ਤੋਂ ਵੱਡੀ ਆਸ ਰੱਖੀ ਸੀ ਕਿ ਪੰਜਾਬ ਦੇ ਅੰਦਰ ਨੌਜਵਾਨਾਂ ਨੂੰ ਨੌਕਰੀਆਂ ਮਿਲਣਗੀਆਂ, ਪੰਜਾਬ ਦੇ ਅੰਦਰ ਕੋਈ ਕਾਨੂੰਨ ਦਾ ਰਾਜ ਹੋਵੇਗਾ ਲੇਕਿਨ ਦੇਖਿਆ ਕੀ ਗਿਆ ਹੈ ਕਿ ਨੌਕਰੀਆਂ ਵਿੱਚ ਚਾਹੇ ਬੀ.ਡੀ.ਓ. ਭਰਤੀ ਕੀਤੇ ਹਨ, ਚਾਹੇ ਈ.ਓ. ਭਰਤੀ ਕੀਤੇ ਹਨ, ਚਾਹੇ ਡੀ.ਡੀ.ਓ. ਭਰਤੀ ਕੀਤੇ ਹਨ ਜਾਂ ਹੋਰ ਵੀ ਜਿਹੜੀ ਭਰਤੀ ਕੀਤੀ ਗਈ ਹੈ ਉਸ ਦੇ ਵਿੱਚ ਇਤਨਾ ਵੱਡਾ ਫਰਾਡ ਹੋਇਆ ਹੈ ਕਿ ਪੰਜਾਬ ਦੇ ਵਿੱਚ ਇਸ ਸਰਕਾਰ ਨੇ ਆਪਣੀ ਕਰੈਡਿਬਿਲਟੀ ਗਵਾ ਲਈ ਹੈ। ਪੰਜਾਬ ਦੀ ਸਰਕਾਰ ਦੇ ਖਿਲਾਫ਼ 17 ਜਜਮੈਂਟਸ ਆਈਆਂ ਹਨ। .ਮਾਨਸਾ ਕੇਸ ਵਿਚ ਕੋਰਟ ਨੇ ਜੋ ਕਿਹਾ ਹੈ ਉਸ ਵਿਚ ਮੁੱਖ ਮੰਤਰੀ ਸਾਹਿਬ ਨੇ ਵਾਇਲੇਸ਼ਨ ਕੀਤੀ ਹੈ। ਮੈਂ ਸਮਝਦਾ ਹਾਂ ਕਿ ਇਸ ਤੇ ਪੰਜਾਬ ਸਰਕਾਰ ਨੂੰ ਰਿਜ਼ਾਈਨ ਕਰਨਾ ਚਾਹੀਦਾ ਸੀ (ਬੀ.ਐਸ.ਪੀ. ਦੇ ਮਾਨਯੋਗ ਮੈਂਬਰਜ਼ ਵਲੋਂ ਥੰਪਿੰਗ) ਇਹ ਕਹਿਣਾ ਕਿ ਅਸੀਂ ਪੰਜਾਬ ਦੇ ਅੰਦਰ ਸੜਕਾਂ ਬਣਾਉਣੀਆਂ ਹਨ, ਕਾਰਖਾਨੇ ਲਗਾਉਣੇ ਹਨ, ਇਹ ਕੋਈ ਸਰਕਾਰਾਂ ਦਾ ਨਵਾਂ ਕੰਮ ਨਹੀਂ ਹੈ ਜਿਹੜੀ ਵੀ ਸਰਕਾਰ ਆਉਂਦੀ ਹੈ ਉਹ ਇਸ ਤਰ੍ਹਾਂ ਦੇ ਡਿਵੈਲਪਮੈਂਟ ਦੇ ਕੰਮ ਕਰਦੀ ਹੈ। ਪਿੱਛਲੀਆਂ ਸਰਕਾਰਾਂ ਨੇ ਵੀ ਕੰਮ ਕੀਤੇ ਔਰ ਮੌਜੂਦਾ ਸਰਕਾਰ ਨੇ ਵੀ ਕੀਤਾ ਔਰ ਆਉਣ ਵਾਲੀਆਂ ਸਰਕਾਰਾਂ ਨੇ ਵੀ ਕੰਮ ਕਰਨੇ ਹਨ ਲੇਕਿਨ ਲੋਕਾਂ ਵਿੱਚ ਇਸ ਤਰ੍ਹਾਂ ਭ੍ਰਿਸ਼ਟਾਚਾਰ ਦਾ ਫੈਲਣਾ ਇਸ ਦੇ ਨਾਲ ਸਰਕਾਰ ਨੇ ਆਪਣੀ ਕਰੈਡਿਬਿਲਟੀ ਗਵਾਈ ਹੈ। ਇਥੇ, ਸਪੀਕਰ ਸਾਹਿਬ, ਸ਼ਡਿਊਲਡ ਕਾਸਟਸ ਦੀ ਗੱਲ ਕੀਤੀ ਗਈ ਹੈ ਮੈਂ ਸਮਝਦਾ ਹਾਂ ਕਿ ਪੰਜਾਬ ਦੇ ਵਿੱਚ 80 ਲੱਖ ਲੋਕ ਸ਼ਡਿਊਲਡ ਕਾਸਟਸ ਹਨ ਜਿਨ੍ਹਾਂ ਦੇ ਨਾਲ ਇਤਨਾ ਵੱਡਾ ਫਰਾਡ ਕੀਤਾ ਗਿਆ ਹੈ। ਪੰਜਾਬ ਦੇ ਵਿੱਚ ਬਰਨਾਲਾ ਸਾਹਿਬ ਦੀ ਸਰਕਾਰ ਆਈ ਉਨ੍ਹਾਂ ਨੇ ਵੀ ਇਨ੍ਹਾਂ ਲੋਕਾਂ ਨਾਲ ਨਾਅਰਾ ਲਾਇਆ ਕਿ ਉਹ ਇਨ੍ਹਾਂ ਦਾ 5 ਹਜ਼ਾਰ ਰੁਪਏ ਤੱਕ ਦਾ ਕਰਜ਼ਾ ਮੁਆਫ਼ ਕਰ ਦੇਣਗੇ। 360 ਕਰੋੜ ਰੁਪਿਆ ਖਾਲਿਆ ਨੂੰ ਪੱਕਿਆਂ ਕਰਨ ਵਾਸਤੇ ਲਾ ਦਿੱਤਾ ਪਰ 6 ਕਰੋੜ ਰੁਪਿਆ ਜੋ ਇਨ੍ਹਾਂ ਗਰੀਬ ਲੋਕਾਂ ਦਾ ਕਰਜ਼ਾ ਬਣਦਾ ਸੀ ਉਹ ਮੁਆਫ਼ ਨਹੀਂ ਕੀਤਾ। ਜਿਸ ਵੇਲੇ ਪੰਜਾਬ ਦੀ ਅਸੈਂਬਲੀ ਦਾ ਇਕੋ ਸੈਸ਼ਨ ਹੋਇਆ ਤਾਂ ਸਾਡੇ ਚੀਫ ਮਨਿਸਟਰ ਸਾਹਿਬ ਨੇ ਇਹ ਐਲਾਨ ਕੀਤਾ ਕਿ ਮੇਰੀ ਸਰਕਾਰ ਉਹ 5 ਹਜ਼ਾਰ ਰੁਪਏ ਦੇ ਕਰਜ਼ੇ ਮੁਆਫ ਕਰੇਗੀ ਲੇਕਿਨ ਕੋਈ ਕਲੈਰੀਫਿਕੇਸ਼ਨ ਨਹੀਂ ਦਿੱਤੀ ਕਿ ਇਹ ਕਰਜ਼ਾ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਦਾ ਹੋਵੇਗਾ, ਬੈਂਕ ਫਿਕੋ ਦਾ ਹੋਵੇਗਾ, ਬੈਂਕਾਂ ਦਾ ਹੋਵੇਗਾ ਜਾਂ ਕੁਮੱਰਸ਼ਿਲ ਬੈਂਕਾਂ ਦਾ ਹੋਵੇਗਾ ਜਾਂ ਕਿਹੜਾ ਹੋਵੇਗਾ ? ਇਸ ਦੇ ਨਾਲ ਹੀ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਇਹ ਗਰੀਬ ਲੋਕ, ਦੇਸ਼ ਦੇ ਇਹ ਲੋਕ ਰੱਬ ਨਾਲੋਂ ਕਰਜ਼ੇ ਤੋਂ ਜ਼ਿਆਦਾ ਡਰਦੇ ਹਨ। ਉਨ੍ਹਾਂ ਲੋਕਾਂ ਨਾਲ ਇਸ ਦੇ ਵਿੱਚ ਬਹੁਤ ਵੱਡਾ ਧੱਕਾ ਹੋਇਆ ਹੈ। ਇਸ ਅਨਾਊਂਸਮੈਂਟ ਦੇ ਨਾਲ ਉਨ੍ਹਾਂ ਨੇ ਆਪਣੇ ਕਰਜ਼ੇ ਦੀਆਂ ਕਿਸ਼ਤਾਂ ਦੇਣੀਆਂ ਬੰਦ ਕਰ ਦਿੱਤੀਆਂ। ਕੁਝ ਕਿਸ਼ਤਾਂ ਵਾਪਸ ਕਰ ਸਕਦੇ ਸੀ ਉਨ੍ਹਾਂ ਨੇ ਕਰ ਦਿੱਤੀਆਂ ਪਰ ਕੁਝ ਲੋਕਾਂ ਨੇ ਵਾਪਸ ਨਹੀਂ ਕੀਤੀਆਂ। ਇਨ੍ਹਾਂ ਵਿੱਚ ਕੁਝ ਕੋਆਪਰੇਟਿਵ ਬੈਂਕ ਦੇ ਲੋਨ ਦੀਆਂ

ਕਿਸ਼ਤਾਂ ਮਨ ਸੇ ਉਨ੍ਹਾਂ ਨੇ ਨਹੀਂ ਦਿੱਤੀਆਂ। ਜਿਸ ਵੇਲੇ ਕੋਆਪਰੇਟਿਵ ਸੈਕਟਰ ਦੀ ਵੋਟਿੰਗ ਹੋਈ ਤਾਂ ਉਨ੍ਹਾਂ ਨੂੰ ਵੋਟਿੰਗ ਵਿੱਚ ਹਿੱਸਾ ਨਹੀਂ ਲੈਣ ਦਿੱਤਾ ਕਿ ਤੁਸੀਂ ਕਰਜ਼ੇ ਦੀਆਂ ਕਿਸ਼ਤਾਂ ਨਹੀਂ ਦਿੱਤੀਆਂ। ਇਹ ਚੀਜ਼ ਦੇਖਣ ਵਿੱਚ ਆਈ ਹੈ।

**Chief Parliamentary Secretary** : On a Point of Order, Sir. ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਹਾਊਸ ਨੂੰ ਮਿਸਲੀਡ ਕਰ ਰਹੇ ਹਨ, ਇਨ੍ਹਾਂ ਨੂੰ ਕਹੋ ਕਿ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਣ।

**ਇਕ ਆਵਾਜ਼** : ਕਿਉਂ? ਸੱਚ ਕੌੜਾ ਲੱਗਦਾ ਹੈ?

**ਸ੍ਰੀ ਸਤਨਾਮ ਸਿੰਘ ਕੈਂਥ** : ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਹਾਊਸ ਦੇ ਅੰਦਰ ਮੁੱਖ ਮੰਤਰੀ ਸਾਹਿਬ ਨੇ ਕੁਝ ਕਮਿਟਮੈਂਟ ਕੀਤੀ, ਚੌਧਰੀ ਜਗਜੀਤ ਸਿੰਘ ਜੀ ਦੇ ਫਾਦਰ ਸਾਹਿਬ ਦੀ ਬਰਸੀ ਦੇ ਮੌਕੇ ਤੇ ਵੀ ਇਨ੍ਹਾਂ ਨੇ ਕਮਿਟਮੈਂਟ ਕੀਤੀ ਕਿ ਮੇਰੀ ਸਰਕਾਰ ਇਸ ਸਾਲ ਰਿਜ਼ਰਵੇਸ਼ਨ ਐਕਟ ਲਿਆਵੇਗੀ। ਟਾਪ ਲੈਵਲ ਦੀ ਬਿਊਰੋਕਰੇਸੀ ਵਲੋਂ ਜਿਹੜੀ ਸ਼ਡਿਊਲਡ ਕਾਸਟਸ ਨੂੰ ਖ਼ਜਲ ਖੁਆਰੀ ਕੀਤੀ ਜਾਂਦੀ ਹੈ ਉਸ ਖ਼ਜ਼ਲ ਖੁਆਰੀ ਤੋਂ ਸ਼ਡਿਊਲਡ ਕਾਸਟਸ ਨੂੰ ਬਚਾਉਣ ਦੇ ਲਈ ਉਹ ਰਿਜ਼ਰਵੇਸ਼ਨ ਐਕਟ ਲਿਆਉਣਾ ਚਾਹੀਦਾ ਹੈ। ਲੇਕਿਨ ਗੌਰਮਿੰਟ 3 ਸਾਲ ਬਾਅਦ ਵੀ ਉਸ ਕੁਮਿਟਮੈਂਟ ਨੂੰ ਪੂਰਾ ਨਹੀਂ ਕਰ ਸਕੀ। ਇਹ ਸਰਕਾਰ ਇਸ ਵਿਚ ਅਸਫਲ ਰਹੀ ਹੈ।

ਇਸ ਤੋਂ ਅੱਗੇ ਬੈਕਲਾਗ ਦੀ ਗੱਲ ਆਉਂਦੀ ਹੈ ਜਿਸ ਵੇਲੇ ਇਥੇ ਗਵਰਨਰੀ ਰਾਜ ਸੀ ਤਾਂ ਉਸ ਵੇਲੇ ਕਿਹਾ ਗਿਆ ਸੀ ਕਿ 25 ਹਜ਼ਾਰ ਦਾ ਬੈਕਲਾਗ ਹੈ ਔਰ ਇਸ ਨੂੰ ਪੂਰਾ ਕਰਨ ਵਾਸਤੇ ਇਕ ਹਾਈ ਪਾਵਰਡ ਕਮੇਟੀ ਬਣਾਈ ਗਈ ਸੀ। ਫਿਰ ਗੌਰਮਿੰਟ ਆ ਗਈ ਤਾਂ ਇਹ ਬੈਕਲਾਗ ਪੂਰਾ ਕਰਨ ਵਾਸਤੇ ਇਕ ਕਮੇਟੀ ਬਣੀ। ਮੈਂ ਵੀ ਉਸ ਕਮੇਟੀ ਦਾ ਮੈਂਬਰ ਸੀ ਪਹਿਲੇ ਤਾਂ 8-9 ਮਹੀਨੇ ਮੀਟਿੰਗ ਹੀ ਨਹੀਂ ਹੋਈ। 8-9 ਮਹੀਨੇ ਬਾਅਦ ਮੀਟਿੰਗ ਹੋਈ ਤਾਂ ਉਸ ਵਿਚ ਚੀਫ ਸੈਕਟਰੀ ਸਾਹਿਬ ਕੋਈ ਹੋਰ ਏਜੰਡਾ ਲੈ ਕੇ ਆਏ ਅਤੇ ਮੈਂਬਰਾਂ ਕੋਲ ਹੋਰ ਸੀ। ਭਾਵ ਕਿ ਏਜੰਡਾ ਪੂਰਾ ਨਹੀਂ ਸੀ। ਉਸ ਵੇਲੇ ਚੀਫ ਸੈਕਟਰੀ ਸਾਹਿਬ ਨੇ ਕਿਹਾ ਕਿ ਅਗਲੀ ਮੀਟਿੰਗ ਵਿੱਚ ਏਜੰਡਾ ਪੂਰਾ ਕੀਤਾ ਜਾਵੇਗਾ। ਫਿਰ ਕਾਫੀ ਸਮਾਂ ਕੋਈ ਮੀਟਿੰਗ ਨਹੀਂ ਹੋਈ। ਫਿਰ ਜਦੋਂ ਮੀਟਿੰਗ ਹੋਈ ਤਾਂ ਚੀਫ ਸੈਕਟਰੀ ਸਾਹਿਬ ਕਹਿਣ ਲਗੇ ਕਿ 15 ਹਜ਼ਾਰ ਦਾ ਬੈਕਲਾਗ ਹੈ। ਸਾਨੂੰ ਸਮਝ ਨਹੀਂ ਪਈ ਕਿ ਕੋਈ ਨੌਕਰੀ ਕਿਸੇ ਨੂੰ ਦਿੱਤੀ ਨਹੀਂ, ਇਹ ਬੈਕਲਾਗ ਘੱਟ ਕਿਵੇਂ ਗਿਆ ਪਰ ਉਸ ਪੁਆਇੰਟ ਨੂੰ ਕੋਈ ਵੀ ਸਪਸ਼ਟ ਨਹੀਂ ਕਰ ਸਕਿਆ। ਉਸ ਤੋਂ ਬਾਅਦ ਤਾਂ ਸ਼ਾਇਦ ਕੋਈ ਮੀਟਿੰਗ ਹੀ ਨਹੀਂ ਹੋਈ। ਸਾਨੂੰ ਤਾਂ ਉਸ ਕਮੇਟੀ ਵਿਚੋਂ ਹੀ ਕੱਢ ਦਿੱਤਾ ਗਿਆ ਹੈ।

ਸਪੀਕਰ ਸਾਹਿਬ, ਇਸ ਤੋਂ ਇਲਾਵਾ ਜਿਹੜੀਆਂ ਸੋਸ਼ਲ ਵੈਲਫੇਅਰ ਡਿਪਾਰਟਮੈਂਟ ਦੀਆਂ ਸਕੀਮਾਂ ਹਨ ਉਨ੍ਹਾਂ ਵਿਚ ਬੜਾ ਫਰਾਡ ਹੈ ਅਤੇ ਉਹ ਐਪਲੀਕੇਬਲ ਨਹੀਂ ਹਨ। ਇਨ੍ਹਾਂ ਨੇ ਕਿਹਾ

[ਸ਼੍ਰੀ ਸਤਨਾਮ ਸਿੰਘ ਕੈਂਥ]

ਕਿ ਇਕ ਹਜ਼ਾਰ ਰੁਪਿਆ ਮਰਲਾ ਜ਼ਮੀਨ ਦਿੱਤੀ ਜਾਵੇਗੀ ਪਰ ਕੋਈ ਗੱਲ ਸਿਰੇ ਨਹੀਂ ਚੜ੍ਹੀ। ਫਿਰ ਕਿਹਾ ਸਾਢੇ 7 ਹਜ਼ਾਰ ਰੁਪਿਆ ਦਿੱਤਾ ਜਾਵੇਗਾ ਮੈਂ ਕਹਿੰਦਾ ਹਾਂ ਕਿ ਇਸ ਸਾਢੇ 7 ਹਜ਼ਾਰ ਨਾਲ ਤਾਂ ਪਸ਼ੂਆਂ ਵਾਸਤੇ ਵੀ ਜਗ੍ਹਾਂ ਨਹੀਂ ਬਣਦੀ ਮਕਾਨ ਤਾਂ ਕੀ ਬਣਨੇ ਹਨ। ਮੇਰੀ ਗੁਜ਼ਾਰਿਸ਼ ਹੈ ਕਿ ਇਨ੍ਹਾਂ ਸੱਭ ਸਕੀਮਾਂ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਇਸ ਦੇ ਨਾਲ ਹੀ ਕਿੱਟਾਂ ਦੇਣ ਦੀ ਗੱਲ ਕੀਤੀ ਗਈ। ਇਹ ਇਤਨੀਆਂ ਘੱਟੀਆ ਕਿਸਮ ਦੀਆਂ ਕਿੱਟਾਂ ਹਨ ਕਿ 250--250 ਰੁਪਏ ਲਾ ਕੇ ਵੀ ਲੋਕਾਂ ਨੂੰ ਘਟੀਆ ਮੈਟੀਰੀਅਲ ਮਿਲਿਆ ਹੈ। ਇਹ ਕਿਸੇ ਨਾ ਕਿਸੇ ਲੈਵਲ ਤੇ ਕੁਰੱਪਸ਼ਨ ਹੋਈ ਹੈ ਔਰ ਮੈਂ ਸਮਝਦਾ ਹਾਂ ਕਿ ਇਸ ਵਿਚ ਸਰਕਾਰ ਦੀ ਬੜੀ ਅਸਫਲਤਾ ਰਹੀ ਹੈ।

ਇਸ ਦੇ ਨਾਲ ਹੀ ਐਕਸਟੈਨਸ਼ਨ ਦੇਣ ਦੀ ਗੱਲ ਆਈ ਹੈ। ਇਥੇ ਆਈ.ਏ.ਐਸ. ਔਰ ਆਈ.ਪੀ.ਐਸ. ਅਫਸਰ ਜਿਹੜੇ ਹਨ ਉਨ੍ਹਾਂ ਨੂੰ ਐਕਸਟੈਨਸ਼ਨ ਦਿਤੀ ਜਾਂਦੀ ਹੈ। ਮੈਂ ਸਮਝਦਾ ਹਾਂ ਕਿ ਇਹ ਬੜੀ ਗਲਤ ਗੱਲ ਹੈ ਇਹ ਨਹੀਂ ਕਰਨੀ ਚਾਹੀਦੀ। ਸਾਡੇ ਚੀਫ ਮਨਿਸਟਰ ਸਾਹਿਬ ਨੇ ਐਡਵਾਈਜ਼ਰ ਲਾ ਲਿਆ ਸਰਕਾਰ ਚਲਾਉਣ ਵਾਸਤੇ। ਮੈਂ ਸਮਝਦਾ ਹਾਂ ਕਿ ਇਨ੍ਹਾਂ ਕੋਲ ਚੰਗੇ ਚੰਗੇ ਵਜ਼ੀਰ ਬੈਠੇ ਹਨ, ਹੋਰ ਵੀ ਅਫਸਰ ਹਨ ਫਿਰ ਐਕਸਟੈਨਸ਼ਨ ਦੇਣ ਦੀ ਕਿਉਂ ਲੋੜ ਪੈਂਦੀ ਹੈ। ਇਸ ਵੱਲ ਵੀ ਧਿਆਨ ਦੇਣ ਦੀ ਲੋੜ ਹੈ।

ਇਕ ਗੱਲ ਮੈਂ ਹੋਰ ਇਹ ਕਹਿਣੀ ਚਾਹੁੰਦਾ ਹਾਂ ਕਿ ਚੰਡੀਗੜ੍ਹ ਵਿਖੇ ਜਦੋਂ 24 ਤੋਂ 26 ਫਰਵਰੀ ਤੱਕ ਰੋਜ਼ ਫੈਸਟੀਵਲ ਹੋਇਆ ਤਾਂ ਸਾਡੇ ਗਵਰਨਰ ਸਾਹਿਬ ਉਥੇ ਉਦਘਾਟਨ ਕਰਨ ਵਾਸਤੇ ਗਏ ਔਰ ਇਸ ਵਾਸਤੇ ਜਿਹੜਾ ਇਸ਼ਤਿਹਾਰ ਦਿੱਤਾ ਗਿਆ ਉਹ ਕੋਈ ਸਚਦੇਵਾ ਕੰਪਨੀ ਵਲੋਂ ਦਿੱਤਾ ਗਿਆ। ਉਸ ਨੇ ਕੋਈ ਸਾਢੇ 7 ਕਰੋੜ ਰੁਪਿਆ ਮਾਰਕੀਟਿੰਗ ਬੋਰਡ ਦਾ ਦੇਣਾ ਹੈ ਮੈਂ ਸਮਝਦਾ ਹਾਂ ਕਿ ਸਾਡੀ ਸਰਕਾਰ ਨੂੰ ਇਨ੍ਹਾਂ ਗੱਲਾਂ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ। (ਵਿਘਨ)

**Mr. Speaker** : No interruption please. ਆਪਣੀ ਵਾਰੀ ਤੇ ਜੋ ਕਹਿਣਾ ਹੈ, ਕਹਿ ਲੈਣਾ।

**ਸ਼੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਇਸ ਐਡਰੈਸ ਦੇ ਅੰਦਰ ਮੁਲਾਜ਼ਮਾਂ ਨੂੰ ਰਿਆਇਤ ਦੇਣ ਬਾਰੇ ਕੋਈ ਗੱਲ ਨਹੀਂ ਕੀਤੀ ਗਈ। ਨਾ ਕੋਈ ਇੰਟੈਰਮ ਰਿਲੀਫ ਦੇਣ ਦੀ ਗੱਲ ਹੈ ਅਤੇ ਨਾ ਹੀ ਬੋਨਸ ਬਾਰੇ। ਇਸ ਵੱਲ ਵੀ ਸਰਕਾਰ ਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਸੀ।

ਇਸ ਤੋਂ ਅੱਗੇ ਸਹਿਕਾਰਤਾ ਵਿਭਾਗ ਬਾਰੇ ਮੈਂ ਦਸਣਾ ਚਾਹੁੰਦਾ ਹਾਂ ਕਿ ਇਸ ਵਿਭਾਗ ਦੇ ਦੋ ਵਿੰਗ ਹਨ। ਇਕ ਆਡਿਟ ਵਿੰਗ ਅਤੇ ਇਕ ਸਿਵਿਲ ਵਿੰਗ। ਪਿਛਲੇ ਸਾਲ ਸਿਵਲ ਵਿੰਗ ਦੇ ਇਨਸਪੈਕਟਰ ਜਿਹੜੇ ਗਰੇਡ 2 ਦੇ ਸਨ ਉਨ੍ਹਾਂ ਨੂੰ ਤਾਂ ਗਰੇਡ ਵੰਨ ਬਣਾ ਦਿੱਤਾ ਸੀ ਪਰ ਆਡਿਟ ਵਿੰਗ ਦੇ ਜਿਹੜੇ ਇਨਸਪੈਕਟਰ ਗਰੇਡ 2 ਦੇ ਹਨ ਉਨ੍ਹਾਂ ਨੂੰ ਗਰੇਡ ਵੰਨ ਨਹੀਂ ਬਣਾਇਆ ਗਿਆ। ਉਨ੍ਹਾਂ ਦੀ ਇਹ ਮੰਗ ਵੀ ਪੂਰੀ ਕਰਨੀ ਚਾਹੀਦੀ ਹੈ।

ਇਸ ਤੋਂ ਅੱਗੇ ਜਿਹੜੇ ਹੜ੍ਹ ਆਉਂਦੇ ਹਨ, ਮੈਂ ਉਸ ਸਬੰਧ ਵਿਚ ਵੀ ਕੁਝ ਕਹਿਣਾ ਚਾਹੁੰਦਾ ਹਾਂ। ਪਿਛਲੀ ਵਾਰ ਜਦੋਂ ਹੜ੍ਹ ਆਏ ਤਾਂ ਉਸ ਨਾਲ ਕਾਫੀ ਨੁਕਸਾਨ ਹੋਇਆ ਹੈ। ਫਿਰ ਹੜ੍ਹ ਕੰਟਰੋਲ ਬੋਰਡ ਬਣਾਇਆ ਗਿਆ ਸੀ। ਇਸ ਬੋਰਡ ਵਿਚ ਕਿੰਨੇ ਕਿੰਨੇ ਮੈਂਬਰ ਲਏ ਹਨ ਕਿੰਨੇ ਇਸ ਦੇ ਲਈ ਫੰਡਜ਼ ਰੱਖੇ ਹਨ ਅਤੇ ਕਿੰਨੇ ਇਲਾਕਿਆਂ ਵਿਚ ਇਸ ਬੋਰਡ ਵੱਲੋਂ ਕੰਮ ਕੀਤਾ ਗਿਆ ਹੈ ਇਸ ਬਾਰੇ ਕੁਝ ਨਹੀਂ ਦੱਸਿਆ ਗਿਆ। ਇਸ ਦੇ ਨਾਲ ਹੀ ਜਿਹੜੇ ਉਦਯੋਗ ਸਾਡੇ ਪੰਜਾਬ ਵਿਚ ਲਗਾਏ ਜਾਣੇ ਚਾਹੀਦੇ ਹਨ ਇਸ ਬਾਰੇ ਪਿਛਲੇ ਸੈਸ਼ਨ ਵਿਚ ਸਰਬ ਸੰਮਤੀ ਨਾਲ ਮਤਾ ਪਾਸ ਕੀਤਾ ਗਿਆ ਸੀ ਕਿ ਪੰਜਾਬ ਵਿਚ ਵੱਡੇ ਪੈਮਾਨੇ ਤੇ ਉਦਯੋਗ ਲਗਣੇ ਚਾਹੀਦੇ ਹਨ। ਇਸ ਦਾ ਸਮਰਥਨ ਮੇਰੀ ਪਾਰਟੀ ਕਰਦੀ ਹੈ। ਇਸ ਦੇ ਨਾਲ ਹੀ ਸਰਕਾਰ ਜਿਹੜਾ ਪੈਟਰੋ ਕੈਮੀਕਲ ਪਲਾਂਟ ਖੰਨਾ ਵਿਖੇ ਲਗਾਉਣਾ ਚਾਹੁੰਦੀ ਹੈ ਇਹ ਗਲਤ ਹੈ ਕਿਉਂਕਿ ਉਥੇ ਬਹੁਤ ਉਪਜਾਊ ਜ਼ਮੀਨ ਹੈ। ਇਸ ਦੇ ਨਾਲ ਜ਼ਿਆਦਾ ਲੋਕਾਂ ਦਾ ਨੁਕਸਾਨ ਹੋਵੇਗਾ। ਕੰਮ ਉਹ ਕਰਨਾ ਚਾਹੀਦਾ ਹੈ ਜਿਸ ਦੇ ਨਾਲ ਲੋਕਾਂ ਦਾ ਘੱਟ ਨੁਕਸਾਨ ਹੋਵੇ ਅਤੇ ਲੋਕਾਂ ਦਾ ਵੱਧ ਫਾਇਦਾ ਹੋਵੇ।

ਇਸ ਦੇ ਨਾਲ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਪਬਲਿਕ ਹੈਲਥ ਦੇ ਕੰਮ ਬਾਰੇ ਬੜੀ ਮਾੜੀ ਹਾਲਤ ਹੈ। ਪਾਣੀ ਵਿਚ ਸੁੰਡੀਆਂ ਚਲਦੀਆਂ ਹਨ ਅਤੇ ਪਾਣੀ ਦੀ ਸਫਾਈ ਨਹੀਂ ਕੀਤੀ ਜਾਂਦੀ। ਇਨ੍ਹਾਂ ਦੇ ਪੰਪ ਕਿਸੇ ਪਿੰਡ ਵਿਚ ਕੰਮ ਠੀਕ ਨਹੀਂ ਕਰਦੇ, ਕੋਈ ਕੰਮ ਤਸੱਲੀ ਬਖਸ਼ ਨਹੀਂ ਹੋ ਰਿਹਾ ਹੈ। ਚੀਫ ਮਨਿਸਟਰ ਸਾਹਿਬ ਦੇ ਹਲਕੇ ਵਿਚ ਵੀ ਕੰਮ ਠੀਕ ਨਹੀਂ ਹੈ। ਇਤਨਾ ਵੱਡਾ ਉਥੇ ਇਕ ਫਰਾਡ ਹੋਇਆ ਹੈ। ਉਥੇ ਇਕ ਸਕੀਮ 7 ਲੱਖ 22 ਹਜ਼ਾਰ ਰੁਪਏ ਦੀ ਬਣਾਈ ਸੀ ਜਦ ਕਿ ਉਸ ਵਾਸਤੇ 19 ਲੱਖ ਰੁਪਿਆ ਡਰਾਅ ਕਰ ਲਿਆ 13 ਲੱਖ ਰੁਪਿਆ ਖਰਚ ਕਰ ਦਿੱਤਾ। ਇਸੇ ਤਰ੍ਹਾਂ ਹੀ, 8 ਲੱਖ 72 ਹਜ਼ਾਰ ਰੁਪਿਆ ਸਾਡੇ ਹਲਕੇ ਵਿਚ ਵੀ ਖਰਚ ਕੀਤਾ ਹੈ। ਹੈਨਰੀ ਸਾਹਿਬ ਪਲਾਨਿੰਗ ਬੋਰਡ ਦੇ ਮੈਂਬਰ ਹਨ। ਮੈਂ ਸਮਝਦਾ ਹਾਂ ਕਿ ਇਨ੍ਹਾਂ ਸਕੀਮਾਂ ਨੂੰ ਚੈੱਕ ਕਰਨਾ ਚਾਹੀਦਾ ਹੈ। ਜਿਹੜੀਆਂ ਪਬਲਿਕ ਹੈਲਥ ਵਿਚ ਮੁੱਢਲੀਆਂ ਜ਼ਰੂਰਤਾਂ ਹਨ ਉਨ੍ਹਾਂ ਨੂੰ ਵੀ ਪੂਰਾ ਨਹੀਂ ਕੀਤਾ ਜਾਂਦਾ, ਜਿਵੇਂ ਬੋਰ ਨਹੀਂ ਕੀਤਾ, ਬਰੇਚ ਲਾਈਨ ਨਹੀਂ ਪਾਈ। ਇਸ ਨੂੰ ਚੈੱਕ ਕਰਨਾ ਚਾਹੀਦਾ ਹੈ। ਜਿਹੜੇ ਪਬਲਿਕ ਹੈਲਥ ਦੀ ਟੂਟੀ ਲਈ ਕਾਰਡ ਹੋਲਡਰ ਨੂੰ 565 ਰੁਪਏ ਦੇਣੇ ਪੈਂਦੇ ਹਨ ਅਤੇ ਦੂਜੇ ਨੂੰ ਹਜ਼ਾਰ ਤੋਂ ਉਪਰ ਪੈਸਾ ਦੇਣਾ ਪੈਂਦਾ ਹੈ, ਉਸ ਵਿਚ ਵੀ ਇਹ ਪੈਸਾ ਖਾ ਗਏ ਹਨ। ਇਥੇ ਸੜਕਾਂ ਬਾਰੇ ਗੱਲ ਚਲੀ ਸੀ ਸੜਕਾਂ ਦੀ ਹਾਲਤ ਬੜੀ ਮਾੜੀ ਹੈ। ਮੈਂ ਸਮਝਦਾ ਹਾਂ ਕਿ ਜਿਹੜੀ ਵੀ ਸਰਕਾਰ ਪੰਜਾਬ ਵਿਚ ਆਈ ਉਸ ਨੇ ਸੜਕਾਂ ਦਾ ਕਾਫੀ ਕੰਮ ਕੀਤਾ ਲੇਕਿਨ ਪਿਛਲੇ 3 ਸਾਲਾਂ ਦੇ ਵਿਚ ਬੰਗਾ ਹਲਕੇ ਵਿਚ ਕੋਈ ਕੰਮ ਨਹੀਂ ਕੀਤਾ ਗਿਆ। ਇਕ ਸਿਰੇ ਤੋਂ ਲੈ ਕੇ ਆਖਿਰ ਤੱਕ ਬੰਗਾ ਵਿਚ ਸੜਕਾਂ ਦਾ ਕੋਈ ਕੰਮ ਨਹੀਂ ਹੋਇਆ ਅਤੇ ਸੜਕਾਂ ਦੀ ਹਾਲਤ ਬਹੁਤ ਹੀ ਮਾੜੀ ਹੋ ਗਈ ਹੈ। ਉਥੇ ਕਿਸੇ ਨੇ ਕਦੇ ਪਰੀਮਿਕਸ ਨਹੀਂ ਪਾਇਆ, ਜਿਸ ਕਰਕੇ ਸੜਕਾਂ ਜਲਦੀ ਟੁੱਟ ਜਾਂਦੀਆਂ ਹਨ ਇਥੇ ਵਾਰ-ਵਾਰ ਇਹ ਕਿਹਾ ਜਾਂਦਾ ਹੈ ਕਿ ਮੰਡੀ ਬੋਰਡ ਪੈਸੇ ਜਮ੍ਹਾਂ ਨਹੀਂ ਕਰਵਾਉਂਦਾ ਜਿਸ ਕਰਕੇ ਕੰਮ ਨਹੀਂ ਹੋ ਰਿਹਾ। ਸਰਕਾਰ ਨੂੰ ਇਸ

[ਸ਼੍ਰੀ ਸਤਨਾਮ ਸਿੰਘ ਕੈਂਥ]
ਵੱਲ ਧਿਆਨ ਦੇਣਾ ਚਾਹੀਦਾ ਹੈ। ਬਿਜਲੀ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਕਿਉਂਕ ਥਰਮਲ ਪਲਾਂਟ ਇਕ ਇੰਟਰਨੈਸ਼ਨਲ ਫੈਨਾਮੇਨਾ ਬਣਦਾ ਜਾ ਰਿਹਾ ਹੈ ਇਸ ਲਈ ਉਦਯੋਗਿਕ ਥਰਮਲ ਪਲਾਂਟ ਲਗਾਏ ਜਾਣੇ ਚਾਹੀਦੇ ਹਨ। ਇਸੇ ਤਰ੍ਹਾਂ ਹਾਈਡਰੋ ਪਰੋਜੈਕਟ ਲਗਾ ਕੇ ਬਿਜਲੀ ਦੀ ਕਮੀ ਨੂੰ ਦੂਰ ਕੀਤਾ ਜਾ ਸਕਦਾ ਹੈ। ਇਸ ਦਾ ਵਿਸਥਾਰ ਵੱਡੇ ਪੈਮਾਨੇ ਤੇ ਕੀਤਾ ਜਾਣਾ ਚਾਹੀਦਾ ਹੈ। ਥੀਨ ਡੈਮ ਵਰਗੇ ਡੈਮ ਬਣਾ ਕੇ ਬਿਜਲੀ ਪੈਦਾ ਕਰਨੀ ਚਾਹੀਦੀ ਹੈ। ਇਸ ਦੇ ਨਾਲ ਹੀ ਜਿਹੜੀ ਕੋਇਲੇ ਦੀ ਕਮੀ ਮਹਿਸੂਸ ਕੀਤੀ ਜਾ ਰਹੀ ਹੈ ਇਸ ਨੂੰ ਉੱਚੇ ਪੱਧਰ ਤੇ ਗਲਬਾਤ ਕਰਕੇ ਦੂਰ ਕਰਨਾ ਚਾਹੀਦਾ ਹੈ ਤਾਂ ਕਿ ਗਰਮੀਆਂ ਦੇ ਵਿਚ ਸਾਨੂੰ ਇਸ ਦੀ ਦਿੱਕਤ ਮਹਿਸੂਸ ਨਾ ਹੋਵੇ।

ਇਸ ਦੇ ਨਾਲ ਹੀ ਉੱਨਤ ਗ੍ਰਾਮ ਸਕੀਮ ਅਧੀਨ ਸਰਕਾਰ ਕਾਫੀ ਕੰਮ ਕਰ ਰਹੀ ਹੈ। ਇਸ ਵਿਚ ਸਰਕਾਰ ਦਾ ਕਾਫੀ ਪੈਸਾ ਖਰਚ ਕੀਤਾ ਜਾ ਰਿਹਾ ਹੈ ਪਰ ਜਿਹੜੀ ਕਮੀ ਹੈ ਉਹ ਮੈਂ ਇੱਥੇ ਦਸਣਾ ਚਾਹੁੰਦਾ ਹਾਂ ਤਾਂ ਕਿ ਸਰਕਾਰ ਉਸ ਵੱਲ ਧਿਆਨ ਦੇ ਸਕੇ। ਇਸ ਕੰਪੋਨੈਂਟ ਵਿਚ ਜਿਹੜੀ ਮੁਸ਼ਕਲ ਹੈ ਉਹ ਪਿੰਡਾਂ ਦੇ ਵਿਚਕਾਰ ਛੱਪੜ ਆਉਣ ਦੀ ਹੈ ਜਿਸ ਵਿਚ ਗੰਦਾ ਪਾਣੀ ਇਕੱਠਾ ਹੋਣਾ ਹੈ। ਹਰ ਕੋਈ ਚਾਹੁੰਦਾ ਹੈ ਕਿ ਮੇਰੇ ਘਰ ਦੇ ਕੋਲ ਇਹ ਛੱਪੜ ਨਾ ਹੋਵੇ। ਇਸ ਨੂੰ ਪਿੰਡ ਤੋਂ ਬਾਹਰ ਲੈ ਜਾਣਾ ਚਾਹੀਦਾ ਹੈ। ਕਿਉਂਕਿ ਪਿੰਡਾਂ ਦੇ ਵਿਚ ਆਬਾਦੀ ਬਹੁਤ ਵੱਧ ਰਹੀ ਹੈ ਇਸ ਲਈ ਇਸ ਦਾ ਆਊਟ ਲੈੱਟ ਪਿੰਡ ਤੋਂ ਬਾਹਰ ਹੋਣਾ ਚਾਹੀਦਾ ਹੈ। ਸਰਕਾਰ ਨੂੰ ਇਸ ਛੱਪੜ ਦੀ ਪ੍ਰਾਬਲਮ ਨੂੰ ਮੁੱਖ ਰਖਦੇ ਹੋਏ ਇਸ ਦਾ ਕੋਈ ਜਲਦੀ ਪ੍ਰਬੰਧ ਕਰਨਾ ਚਾਹੀਦਾ ਹੈ।

ਸਪੀਕਰ ਸਾਹਿਬ, ਇਸ ਤੋਂ ਇਲਾਵਾ ਪੰਜਾਬ ਦੇ ਜਿਹੜੇ ਇੰਟਰ ਸਟੇਟ ਮਸਲੇ ਹਨ, ਉਨ੍ਹਾਂ ਨੂੰ ਪੰਜਾਬ ਸਰਕਾਰ ਵੱਲੋਂ ਹੱਲ ਕਰਨਾ ਚਾਹੀਦਾ ਹੈ ਪਰ ਜਿਹੜੀ ਸਾਡੀ ਮੌਜੂਦਾ ਸਰਕਾਰ ਹੈ, ਉਹ ਪੰਜਾਬ ਦੇ ਲੋਕਾਂ ਦੇ ਮਸ਼ਲਿਆਂ ਨੂੰ ਤਿੰਨ ਸਾਲਾਂ ਵਿਚ ਹੱਲ ਨਹੀਂ ਕਰਾ ਸਕੀ। ਪੰਜਾਬ ਦੇ ਜਿਹੜੇ ਹੋਰ ਮਸਲੇ ਹਨ ਉਹ ਕੇਵਲ ਲਾਅ ਐਂਡ ਆਰਡਰ ਦੇ ਮਸਲੇ ਨਾਲ ਹੱਲ ਨਹੀਂ ਹੋਣੇ, ਹੋਰ ਪੱਖਾਂ ਤੋਂ ਵੀ ਉਨ੍ਹਾਂ ਮਸਲਿਆਂ ਨੂੰ ਹੱਲ ਕਰਨਾ ਚਾਹੀਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਮੁਲਾਜ਼ਮਾਂ ਨੂੰ ਕੋਈ ਰਿਆਇਤ ਨਹੀਂ ਦਿੱਤੀ ਗਈ ਅਤੇ ਨਾ ਹੀ ਪਛੜੇ ਹੋਏ ਲੋਕਾਂ ਵਾਸਤੇ ਗੱਲ ਕੀਤੀ ਗਈ ਹੈ। ਲੋਕ ਆਯੁਕਤੀ ਬਾਰੇ ਕੋਈ ਗੱਲ ਰਾਜਪਾਲ ਦੇ ਭਾਸ਼ਣ ਵਿਚ ਨਹੀਂ ਕੀਤੀ ਗਈ। ਹੋਰ ਵੀ ਹਰ ਪੱਖੋਂ ਰਾਜਪਾਲ ਦਾ ਭਾਸ਼ਣ ਪੂਰਾ ਨਹੀਂ ਉਤਰਦਾ, ਇਸ ਲਈ ਸਪੀਕਰ ਸਾਹਿਬ, ਮੈਂ ਇਸ ਦੀ ਪੁਰਜ਼ੋਰ ਵਿਰੋਧਤਾ ਕਰਦਾ ਹਾਂ।

"ਜੈ ਭੀਮ, ਜੈ ਭਾਰਤ।"

**ਸ਼੍ਰੀ ਜਗਦੀਸ਼ ਸਾਹਨੀ (ਬਟਾਲਾ):** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਗਵਰਨਰ ਐਡਰੈਸ ਤੇ ਜੋ ਕਿ 28 ਫਰਵਰੀ, 1995 ਨੂੰ ਵਿਧਾਨ ਸਭਾ ਵਿਚ ਦਿੱਤਾ ਹੈ, ਉਸ ਤੇ ਵਿਚਾਰ ਕਰਨ ਲਈ ਸਮਾਂ ਦਿਤਾ ਹੈ। ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਕੋਈ ਵੀ ਚੀਜ਼ ਐਸੀ ਨਹੀਂ ਹੈ ਜਿਸ ਦੀ ਕਿ ਉਪਲਬਧੀ ਕੀਤੀ ਹੋਵੇ ਅਤੇ ਉਸ ਬਾਰੇ ਅਸੀਂ

ਕੁਝ ਕਹਿ ਸਕੀਏ। ਮੇਰੇ ਤੋਂ ਪਹਿਲਾਂ ਮੇਰੇ ਕੁਝ ਵੀਰਾਂ ਨੇ ਵੀ ਦੱਸਿਆ ਹੈ ਕਿ ਉੱਨਤ ਗਰਾਮ ਸਕੀਮ ਅੱਛੀ ਹੈ ਪਰ ਇਸ ਸਕੀਮ ਨੂੰ ਅੱਛੇ ਤਰੀਕੇ ਦੇ ਨਾਲ ਇੰਪਲੀਮੈਂਟ ਨਹੀਂ ਕੀਤਾ ਜਾ ਸਕਿਆ। ਜੋ ਵੀ ਅਫਸਰ ਇਨਚਾਰਜ ਹਨ, ਉਨ੍ਹਾਂ ਨੇ ਇਸ ਸਕੀਮ ਨੂੰ ਠੀਕ ਤਰੀਕੇ ਦੇ ਨਾਲ ਲਾਗੂ ਨਹੀਂ ਕੀਤਾ। ਸਪੀਕਰ ਸਾਹਿਬ, ਜੇਕਰ ਇਕ ਪਿੰਡ ਨੂੰ 10 ਲੱਖ ਰੁਪਏ ਦੀ ਜ਼ਰੂਰਤ ਸੀ ਤਾਂ ਉਸ ਪਿੰਡ ਨੂੰ ਸਿਰਫ 50,000 ਰੁਪਿਆ ਦੇਣ ਬਾਰੇ ਕਿਹਾ ਗਿਆ ਹੈ। ਇਸ ਤਰ੍ਹਾਂ ਪਿੰਡਾਂ ਦਾ ਵਿਕਾਸ ਨਹੀਂ ਹੋ ਸਕਦਾ ਬਲਕਿ ਕੁਰੱਪਸ਼ਨ ਹੋ ਸਕਦੀ ਹੈ। ਰਾਜ ਮੰਤਰੀ, ਚੌਧਰੀ ਜਗਜੀਤ ਸਿੰਘ ਜੀ ਕਮੇਟੀ ਦੇ ਚੇਅਰਮੈਨ ਸਨ ਉਨ੍ਹਾਂ ਨੇ ਪਿੰਡਾਂ ਦੀ ਜੋ ਜ਼ਰੂਰਤ ਸੀ ਉਹ ਸਾਰੀ ਦੀ ਸਾਰੀ ਡੀਟੇਲ ਬਣਾਕੇ ਦਿੱਤੀ। ਪਰ ਇਨ੍ਹਾਂ ਨੇ ਪਬਲਿਸ਼ ਕੀਤਾ ਹੈ ਕਿ ਚਾਹੇ ਪਿੰਡ ਛੋਟੇ ਹਨ ਜਾਂ ਵੱਡੇ ਹਨ, ਉਨ੍ਹਾਂ ਦੇ ਵਿਕਾਸ ਲਈ ਬਰਾਬਰ ਦਾ ਪੈਸਾ ਮਿਲੇਗਾ ਅਤੇ ਹਰ ਪਿੰਡ ਨੂੰ 50,000 ਰੁਪਿਆ ਦਿੱਤਾ ਜਾਵੇਗਾ । ਇਸ ਤਰ੍ਹਾਂ ਪਿੰਡਾਂ ਦਾ ਵਿਕਾਸ ਨਹੀਂ ਹੋ ਸਕਦਾ। ਸਪੀਕਰ ਸਾਹਿਬ, ਚੈੱਕ ਵੰਡੇ ਗਏ। ਚੈੱਕ ਵੰਡਿਆਂ ਨੂੰ ਅੱਜ 22 ਦਿਨ ਹੋ ਗਏ ਹਨ ਪਰ ਅਜੇ ਤਕ ਕਿਸੇ ਪਿੰਡ ਨੂੰ ਪੈਸਾ ਨਹੀਂ ਮਿਲਿਆ। ਇਕ ਐਕਸ ਐਮ. ਐਲ.ਏ. ਨੂੰ ਚੈਕ ਦਿਤੇ ਗਏ ਔਰ ਉਹ ਚੈਕ ਜੇਬ ਵਿਚ ਪਾਈ ਫਿਰਦਾ ਹੈ ਕਿ ਮੈਨੂੰ ਕੋਈ ਪੰਚ-ਸਰਪੰਚ ਮਿਲੇ। ਸ਼ਾਨ ਸ਼ੌਕਤ ਨਾਲ ਉਹ ਇਧਰ-ਉਧਰ ਫਿਰਦਾ ਹੈ ਅਤੇ ਲੀਡਰ ਬਣਿਆ ਫਿਰਦਾ ਹੈ। ਚੌਧਰੀ ਜਗਜੀਤ ਸਿੰਘ ਜੀ ਨੇ 10-12 ਚੈੱਕ ਐਮ.ਐਲ.ਏ. ਨੂੰ ਦੇ ਦਿੱਤੇ। ਉਹ ਐਮ.ਐਲ.ਏ. ਪਿੰਡ-ਪਿੰਡ ਘੁੰਮਦਾ ਫਿਰਦਾ ਹੈ ਕਿ ਮੈਨੂੰ ਕੋਈ ਸਤਿ ਸ੍ਰੀ ਅਕਾਲ ਕਹੇ। ਜੇਕਰ ਉਹ ਚੋਣਾਂ ਵਿਚ ਹਾਰ ਗਏ ਤਾਂ ਇਸ ਵਿਚ ਸਾਡਾ ਕੀ ਕਸੂਰ ਹੈ? ਇਸ ਤਰ੍ਹਾਂ ਪਿੰਡਾਂ ਦਾ ਵਿਕਾਸ ਨਹੀਂ ਹੋ ਸਕਦਾ। ਪਿਛੇ ਸੀ.ਐਮ. ਸਾਹਿਬ ਨੇ ਵੀ ਸਦਨ ਵਿਚ ਕਿਹਾ ਸੀ ਕਿ ਕੰਪੋਨੈਂਟ ਸਕੀਮ ਨੂੰ ਪੂਰਾ ਕਰਾਂਗੇ। (ਵਿਘਨ)।

**ਸ੍ਰੀ ਸਪੀਕਰ :** ਸਾਹਨੀ ਸਾਹਿਬ ਬੋਲ ਰਹੇ ਹਨ, ਤੁਸੀਂ ਧਿਆਨ ਨਾਲ ਸੁਣੋ।

**ਸ੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ ਇਨ੍ਹਾਂ ਨੇ ਕਿਹਾ ਸੀ ਕਿ ਵੱਧ ਤੋਂ ਵੱਧ ਪੈਸਾ ਦੇਵਾਂਗੇ ,ਪਿੰਡਾਂ ਦੇ ਵਿਕਾਸ ਲਈ ਪੈਸਾ ਖਰਚ ਕਰਾਂਗੇ, ਪਰ ਪੈਸਾ ਨਹੀਂ ਦਿੱਤਾ ਗਿਆ। ਜੇਕਰ 50,000 ਰੁਪਿਆ ਵੱਡੇ ਪਿੰਡ ਨੂੰ ਦੇਣਾ ਹੈ ਤਾਂ ਉਸ ਦਾ ਕੋਈ ਫਾਇਦਾ ਨਹੀਂ ਹੈ। ਇਕ ਮਰਲਾ ਜ਼ਮੀਨ ਲੈਣ ਲਈ ਸ਼ਹਿਰਾਂ ਦੇ ਨਜ਼ਦੀਕ ਜਿਹੜੇ ਪਿੰਡ ਹਨ, ਉਥੇ ਭਾਅ ਕੋਈ 10,000 ਰੁਪਏ ਤੋਂ 15,000/- ਰੁਪਏ ਪਰ ਮਰਲਾ ਹੁੰਦਾ ਹੈ। ਸਪੀਕਰ ਸਾਹਿਬ, ਫੇਰ ਤੁਸੀਂ ਆਪਣੇ ਆਪ ਦੇਖ ਲਓ ਕਿ ਇਹ ਇਕ ਸਾਲ ਵਿਚ ਪਿੰਡ ਦੇ ਵਿਕਾਸ ਕਾਰਜਾਂ ਲਈ ਜਿਹੜੀ 50,000 ਰੁਪਏ ਦੀ ਰਕਮ ਦੇਂਦੇ ਹਨ, ਉਸਦੇ ਨਾਲ ਵਿਕਾਸ ਕਾਰਜ ਪਿੰਡਾਂ ਵਿਚ ਕਿਵੇਂ ਹੋ ਸਕਦੇ ਹਨ । ਇਸ ਪੈਸੇ ਨਾਲ ਪੰਚਾਇਤ ਕਿਥੋਂ ਜ਼ਮੀਨ ਖਰੀਦ ਲਵੇਗੀ ਅਤੇ ਕਿਥੋਂ ਪਾਣੀ ਦੇ ਨਿਕਾਸ ਦਾ ਪ੍ਰਬੰਧ ਕਰ ਲਵੇਗੀ । ਇਹ ਗੱਲਾਂ ਐਡਰੈਸ ਵਿਚ ਬੜੀਆਂ ਸੋਹਣੀਆਂ ਲਗਦੀਆਂ ਹਨ। ਪਰ ਅਗਰ ਅਸਲੀਅਤ ਵਜੋਂ ਦੇਖੀਆਂ ਜਾਣ ਤਾਂ ਸਚਾਈ ਦਾ ਪਤਾ ਲਗਦਾ ਹੈ। ਸਾਡੇ ਆਪਣੇ ਹਲਕੇ ਵਿਚ ਸੜਕਾਂ ਬਾਰੇ ਮੈਂ ਦੱਸ ਦੇਂਦਾ ਹਾਂ। ਸਾਡੇ ਬਟਾਲੇ ਤੋਂ ਕਾਹਨੂੰਵਾਨ ਸੜਕ ਜਾਂਦੀ ਹੈ। ਬਾਜਵਾ ਜੀ ਵੀ ਜਾਂਦੇ ਹੋਣਗੇ ਉਥੇ ਔਰ ਅੱਜ

[ਸ਼੍ਰੀ ਜਗਦੀਸ਼ ਸਾਹਨੀ]

ਇਹ ਮਨਿਸਟਰ ਵੀ ਹਨ। ਇਨ੍ਹਾਂ ਨੂੰ ਵੀ ਪਤਾ ਹੋਵੇਗਾ ਕਿ ਕਾਦੀਆਂ ਤੋਂ ਕਾਹਨੂੰਵਾਨ ਜਾਂਦਿਆਂ ਸੜਕ ਦੀ ਕੀ ਪੁਜੀਸ਼ਨ ਹੈ। ਉਥੇ ਸੜਕ ਹੈ ਹੀ ਨਹੀਂ। ਇਹ ਠੀਕ ਹੈ ਕਿ ਇਨ੍ਹਾਂ ਨੇ ਹੁਣੇ ਉਸਦਾ ਨੀਂਹ-ਪੱਥਰ ਰਖਿਆ ਹੈ। ਪਰ ਅਸਲ ਮੁੱਦਾ ਹੈ ਕਿ ਸੜਕਾਂ ਦੀ ਤਾਂ ਕੋਈ ਹਾਲਤ ਬਿਆਨ ਹੀ ਨਹੀਂ ਹੋ ਸਕਦੀ। ਬੱਚੇ ਸਕੂਲਾਂ ਨੂੰ ਨਹੀਂ ਜਾ ਸਕਦੇ। ਜਿਹੜੀਆਂ ਸੜਕਾਂ ਸ਼ਹਿਰਾਂ ਨਾਲ ਕੁਨੈਕ-ਟਿਡ ਹਨ, ਲਿੰਕ ਰੋਡਜ਼ ਹਨ, ਉਨ੍ਹਾਂ ਦਾ ਤਾਂ ਬੜਾ ਹੀ ਬੁਰਾ ਹਾਲ ਹੈ। ਪਰ ਮੈਂ ਤਾਂ ਇਹ ਗੱਲ ਵੀ ਖੁਲ੍ਹੇਆਮ ਕਹਿ ਸਕਦਾ ਹਾਂ ਕਿ ਜਲੰਧਰ ਤੋਂ ਅੰਮ੍ਰਿਤਸਰ ਤੱਕ ਜੋ ਜੀ.ਟੀ. ਰੋਡ ਜਾਂਦੀ ਹੈ, ਉਸਦਾ ਵੀ ਬੜਾ ਬੁਰਾ ਹਾਲ ਹੈ। ਉਸ ਦੀ ਹਾਲਤ ਵਿਚ ਸੁਧਾਰ ਨਹੀਂ ਆਇਆ, ਲਿੰਕ-ਰੋਡਜ਼ ਤੇ ਪਹੁੰਚਣ ਲਈ ਤਾਂ ਬੜੀ ਦੇਰ ਲਗੇਗੀ। ਜੋ ਸੜਕਾਂ ਅੱਜ ਤੋਂ 18-20 ਸਾਲ ਪਹਿਲਾਂ ਬਣੀਆਂ ਸਨ, ਉਹ ਉਸੇ ਤਰ੍ਹਾਂ ਹੀ ਪਈਆਂ ਹਨ। ਉਨ੍ਹਾਂ ਤੇ ਕੋਈ ਤਾਰਕੋਲ ਨਹੀਂ ਹੋਇਆ। ਰੋੜੀ ਬਜਰੀ ਅਗਰ ਕਿਧਰੇ ਪਾਈ ਵੀ ਗਈ ਹੈ ਤਾਂ ਕਾਰਪੇਟਿੰਗ ਨਹੀਂ ਹੋਈ। ਗਵਰਨਰ ਐਡਰੈਸ ਵਿਚ ਹਰ ਪੱਖ ਨੂੰ ਛੂਹਿਆ ਗਿਆ ਹੈ, ਇਹ ਗੱਲ ਠੀਕ ਹੈ ਪਰ ਉਨ੍ਹਾਂ ਬਾਰੇ ਕੀਤਾ ਕੀ ਗਿਆ ਹੈ, ਇਸਦਾ ਕੋਈ ਜ਼ਿਕਰ ਨਹੀਂ।

ਦੂਸਰੇ ਪਾਸੇ ਕੋਆਪਰੇਟਿਵ ਮਨਿਸਟਰ ਸਾਹਿਬ ਬੈਠੇ ਹਨ। ਮੈਂ ਬੜੀ ਹਾਸੋ-ਹੀਣੀ ਗੱਲ ਦੱਸਣ ਲਗਾ ਹਾਂ। ਇਕ ਸਾਡੇ ਸੁਸਾਇਟੀ ਹੈ, ਮਨੂ ਕੋਆਪਰੇਟਿਵ ਸੁਸਾਇਟੀ। ਇਸ ਸੁਸਾਇਟੀ ਨੇ ਕੋਈ ਨੀਅਰ-ਅਬਾਊਟ ਦੋ ਸਵਾ ਦੋ ਕਰੋੜ ਰੁਪਏ ਦਾ ਫਰਾਡ ਕਰ ਲਿਆ ਹੈ। ਇਸ ਸੁਸਾਇਟੀ ਦੇ ਅਧੀਨ ਜਿਹੜਾ ਰਕਬਾ ਆਉਂਦਾ ਹੈ, ਉਹ ਕੋਈ 747 ਏਕੜ ਬਣਦਾ ਹੈ। ਸਪੀਕਰ ਸਾਹਿਬ, ਰਕਬਾ ਤਾਂ ਨਹੀਂ ਵਧੇਗਾ, ਆਬਾਦੀ ਘਟ ਵਧ ਸਕਦੀ ਹੈ। ਜ਼ਮੀਨ ਉਨੀਂ ਹੀ ਰਹਿਣੀ ਹੈ। ਮਹਿਕਮੇਂ ਨੇ 747 ਏਕੜ ਦੇ ਤਹਿਤ 25 ਲੱਖ ਰੁਪਿਆ ਖਰਚ ਕਰਨ ਲਈ ਐਡਵਾਂਸ ਦੇਣਾ ਸੀ। ਪਰ ਮੈਂ ਏਥੇ ਹਾਸੋ-ਹੀਣੀ ਗੱਲ ਦੱਸਦਾ ਹਾਂ.....

**ਸ੍ਰੀ ਸਪੀਕਰ :** ਕੀ ਤੁਸੀਂ ਸਾਰੀਆਂ ਗੱਲਾਂ ਹਾਸੋ-ਹੀਣੀਆਂ ਹੀ ਕਰੀ ਜਾਣੀਆਂ ਹਨ?

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਆਡਿਟ ਵਾਲੇ ਕਹਿ ਰਹੇ ਹਨ ਕਿ ਐਡਵਾਂਸ 25 ਲੱਖ ਤੋਂ ਉਤੇ ਨਹੀਂ ਹੋ ਸਕਦਾ ਪਰ ਦੂਜੇ ਪਾਸੇ ਮਹਿਕਮੇਂ ਨੇ ਅੱਗੇ ਹੀ 43 ਲੱਖ ਐਡਵਾਂਸ ਕੀਤਾ ਹੋਇਆ ਸੀ। ਜਦ ਉਨ੍ਹਾਂ ਨੂੰ ਕਿਹਾ ਗਿਆ ਕਿ 43 ਲੱਖ ਨਹੀਂ ਹੋ ਸਕਦਾ ਤਾਂ ਉਹ ਪਹਿਲਾਂ ਹੀ 84 ਲੱਖ ਐਡਵਾਂਸ ਕੀਤਾ ਹੋਇਆ ਸੀ। ਰਜਿਸਟਰਾਰ ਪਾਵਰਾਂ ਡੀ.ਆਰ. ਨੂੰ ਦੇਂਦਾ ਹੈ। ਉਨ੍ਹਾਂ ਦਾ ਖੁਲ੍ਹਾ ਵਿਰੋਧ ਕਰਕੇ ਡੀ.ਆਰ.ਨੇ ਉਹ ਪਾਵਰਾਂ ਅੱਗੇ ਦੇ ਦਿੱਤੀਆਂ ਕਿ ਜਿਸ ਤਰ੍ਹਾਂ ਮਰਜ਼ੀ ਕਰ ਲਓ। ਇਹ ਗੱਲ ਠੀਕ ਹੈ ਕਿ ਮਾਰਕਫੈਡ ਨੇ ਅੱਛਾ ਕੰਮ ਕੀਤਾ ਹੈ। ਉਸਦੀ ਅਸੀਂ ਸ਼ਲਾਘਾ ਕਰਦੇ ਹਾਂ। ਪਰ ਇਹ ਵੀ ਸੱਚਾਈ ਹੈ ਕਿ ਕਿਸੇ ਵੀ ਡਿਸਟ੍ਰਿਕਟ ਵਿਚ ਜਿਹੜਾ ਵੀ ਡੀ.ਐਮ. ਲੱਗ ਗਿਆ, ਸਮਝ ਲਓ, ਉਸ ਦੀਆਂ ਸੱਤ ਪੁਸ਼ਤਾਂ ਸਵਰ ਗਈਆਂ ਸਾਡੇ ਗੁਰਦਾਸਪੁਰ ਦੇ ਡੀ.ਐਮ. ਹਨ।

ਮੈਂ ਉਨ੍ਹਾਂ ਬਾਰੇ ਪਹਿਲਾਂ ਵੀ ਮੰਤਰੀ ਜੀ ਨੂੰ ਅਤੇ ਸੈਕਰੇਟਰੀ ਸਾਹਿਬ ਨੂੰ ਦੱਸ ਚੁੱਕਾ ਹਾਂ ਕਿ ਪੁਜ਼ੀਸ਼ਨ ਅਸਲ ਵਿਚ ਕੀ ਹੈ। ਪਰ ਇਸ ਗੱਲ ਵੱਲ ਕੋਈ ਧਿਆਨ ਨਹੀਂ ਦਿੱਤਾ ਗਿਆ। ਸਪੀਕਰ ਸਾਹਿਬ, ਕੋਆਪਰੇਟਿਵ ਡਿਪਾਰਟਮੈਂਟ ਬਹੁਤ ਬੜਾ ਹੈ। ਇਸ ਮਹਿਕਮੇਂ ਦੇ ਮਨਿਸਟਰ ਸਾਹਿਬ ਵੀ ਬੜੇ ਸ਼ਰੀਫ ਹਨ। ਪਰ ਇਹ ਮਹਿਕਮਾ ਬੜਾ ਵੱਡਾ ਚੋਰ ਹੈ। ਜਾਖੜ ਜੀ ਇਸ ਮਹਿਕਮੇਂ ਨੂੰ ਨਹੀਂ ਸਾਂਭ ਸਕਦੇ ਜਿੰਨੀ ਚੋਰੀ ਦੇਖੋਂ, ਉਹ ਇਸ ਮਹਿਕਮੇਂ ਵਿਚ ਹੁੰਦੀ ਹੈ। ਸਾਰੇ ਪੰਜਾਬ ਵਿਚ ਕੋਈ 25,000 ਦੇ ਕਰੀਬ ਕੋਆਪਰੇਟਿਵ ਸੁਸਾਇਟੀਆਂ ਚਲਦੀਆਂ ਹਨ। ਮੈਂ ਕਲੀਅਰ ਕੱਟ ਦੱਸਾਂ ਤਾਂ ਮੋਰ ਦੈਨ 80 ਪ੍ਰਤੀਸ਼ਤ ਸੁਸਾਇਟੀਆਂ ਦਾ ਤਾਂ ਕਦੇ ਆਡਿਟ ਹੀ ਨਹੀਂ ਹੋਈਆਂ। ਅਸੀਂ ਬੜਾ ਕਹਿੰਦੇ ਹਾਂ ਕਿ ਸਹਿਕਾਰਤਾ ਦੀ ਮੂਵਮੈਂਟ ਨੂੰ ਅੱਗੇ ਵਧਾਉਣਾ ਚਾਹੀਦਾ ਹੈ। ਇਸਨੂੰ ਪੰਡਿਤ ਨਹਿਰੂ ਜੀ ਅੱਗੇ ਲਿਆਏ ਸਨ। ਪਰ ਸੁਸਾਇਟੀਆਂ ਦਾ ਤਾਂ ਆਡਿਟ ਹੀ ਨਹੀਂ ਹੁੰਦਾ। ਉਹ ਕੀ ਲੋਨਿੰਗ ਕਰ ਲੈਣਗੀਆਂ। ਜਿਹੜਾ ਇਕ ਵਾਰੀ ਸੈਕਰੇਟਰੀ ਲਗਾ ਦਿੱਤਾ, ਉਹ ਸਾਰੀ ਉਮਰ ਦਾ ਪੱਕਾ ਸੈਕਰੇਟਰੀ ਹੀ ਰਹਿ ਗਿਆ। ਉਨ੍ਹਾਂ ਨੇ ਲੋਕਾਂ ਦੇ ਝੂਠੇ ਅੰਗੂਠੇ ਲਾ ਲੈਣੇ ਹਨ। ਸਪੀਕਰ ਸਾਹਿਬ, ਇਹ ਤਾਂ ਕੋਆਪਰੇਸ਼ਨ ਦੇ ਮਹਿਕਮੇਂ ਦੀ ਗੱਲ ਹੈ।

ਦੂਸਰੇ ਪਾਸੇ ਨਗਰਪਾਲਕਾਵਾਂ ਦੇ ਇਲੈਕਸ਼ਨ ਹੋਏ। ਅਸੀਂ ਇਸ ਗੱਲ ਨੂੰ ਸਮਝਦੇ ਹਾਂ ਕਿ ਸਰਦਾਰ ਬੇਅੰਤ ਸਿੰਘ ਵਿਚ ਕੋਈ ਕਮੀ ਨਹੀਂ ਹੈ।(ਥੰਪਿੰਗ) ਇਹ ਸਕੀਮ ਤਾਂ ਅੱਛੀ ਬਣਾਉਂਦੇ ਹਨ (ਥੰਪਿੰਗ) ਲੇਕਿਨ ਸਕੀਮ ਨੂੰ ਇੰਪਲੀਮੈਂਟ ਕਰਨ ਦੀ ਗੱਲ ਹੈ ਬੜੀਆਂ ਤਾੜੀਆਂ ਵੱਜੀਆਂ ਹਨ ਕਿਉਂਕਿ ਮੈਂ ਇਨ੍ਹਾਂ ਦੀ ਤਾਰੀਫ ਕੀਤੀ ਹੈ, ਉਹ ਸਕੀਮ ਠੀਕ ਤਰੀਕੇ ਨਾਲ ਇੰਪਲੀਮੈਂਟ ਨਹੀਂ ਹੁੰਦੀ ਜਿਸ ਕਰਕੇ ਲੁੱਟ ਪਈ ਹੋਈ ਹੈ।

**ਸ੍ਰੀ ਸਪੀਕਰ :** ਐਵੇਂ ਲੁੱਟ ਦੀ ਗੱਲ ਨਾ ਕਰੋ, ਕੋਈ ਸਬੂਤ ਹੈ ਤਾਂ ਦੇ ਦਿਓ।

**ਸ੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੈਂ ਐਵੇਂ ਨਹੀਂ ਗੱਲ ਕਰਦਾ। ਇਥੇ ਲੋਕ ਆਯੁਕਤ ਦੀ ਗੱਲ ਹੋਈ ਹੈ। ਮੈਂ ਕਹਿੰਦਾ ਹਾਂ ਕਿ ਇਥੇ ਲੋਕ ਆਯੁਕਤ ਆਏਗਾ ਤਾਂ ਉਹ ਪੰਜਾਬ ਵਿਚੋਂ ਦੌੜ ਜਾਏਗਾ, ਇੰਨੀਆਂ ਜ਼ਿਆਦਾ ਇਥੇ ਸ਼ਿਕਾਇਤਾਂ ਹਨ। ਇਥੇ ਤਾਂ ਅਖੀਰ ਹੋ ਰਹੀ ਹੈ।

ਦੂਸਰੀ ਗੱਲ ਮੈਂ ਟ੍ਰਾਂਸਪੋਰਟ ਮਹਿਕਮੇਂ ਦੀ ਕਰਨੀ ਚਾਹੁੰਦਾ ਹਾਂ। ਇਸ ਮਹਿਕਮੇਂ ਦਾ ਹਾਲ ਤਾਂ ਕੋਆਪਰੇਸ਼ਨ ਮਹਿਕਮੇਂ ਨਾਲੋਂ ਵੀ ਬੁਰਾ ਹੈ। ਪਿਛੇ ਜਿਹੇ ਇਕ ਸਕੀਮ "ਵਨ ਵਿੰਡੋ ਵਨ ਡੇ" ਬਣਾਈ ਗਈ ਸੀ। ਸਪੀਕਰ ਸਾਹਿਬ, ਇਹ ਅਸੂਲ ਦੀ ਗੱਲ ਹੈ ਜਿਸ ਜਗ੍ਹਾਂ ਤੇ ਕੋਈ ਉਫੈਂਸ ਹੁੰਦਾ ਹੈ, ਉਥੇ ਹੀ ਉਸ ਦੀ ਸਜ਼ਾ ਦਿੱਤੀ ਜਾਵੇ। ਜੇ ਬਟਾਲੇ ਕੋਈ ਉਫੈਂਸ ਹੁੰਦਾ ਹਾਂ ਤਾਂ ਉਸ ਦੀ ਸਜ਼ਾ ਬਟਾਲੇ ਹੀ ਮਿਲਣੀ ਚਾਹੀਦੀ ਹੈ। ਪਰ .ਡੀ.ਟੀ.ਓਜ਼ ਨੇ ਇਕ ਨਵਾਂ ਹੀ ਕਾਨੂੰਨ ਬਣਾ ਲਿਆ ਹੈ। 4-4, 5-5 ਡੀ.ਟੀ.ਓ. ਇਕੱਠੇ ਕਰਕੇ ਭੇਜ ਦਿੰਦੇ ਹਨ, ਕਰਾਸ ਚੈਕਿੰਗ ਵਾਸਤੇ। ਜਲੰਧਰ ਦਾ ਡੀ.ਟੀ.ਓ. ਅੰਮ੍ਰਿਤਸਰ ਚਲਾ ਗਿਆ। ਅੰਮ੍ਰਿਤਸਰ ਪਹੁੰਚ ਕੇ ਜਿੰਨੀਆਂ ਵੀ ਬੱਸਾਂ ਅਤੇ ਟਰੱਕ ਫੜੇ, ਉਨ੍ਹਾਂ ਦੇ ਚਲਾਨ ਕਰ ਦਿੱਤੇ। ਜੇ ਉਨ੍ਹਾਂ ਦਾ ਉਫੈਂਸ ਬਣਦਾ ਸੀ ਤਾਂ ਚਾਹੀਦਾ ਇਹ ਸੀ

[ ਸ੍ਰੀ ਜਗਦੀਸ਼ ਸਾਹਨੀ ]

ਕਿ ਨੀਅਰਬਾਈ ਜੋ ਵੀ ਥਾਣਾ ਸੀ ਜਾਂ ਸਿਵਲ ਕਸਟੱਡੀ ਸੀ, ਉਥੇ ਉਨ੍ਹਾਂ ਨੂੰ ਦੇ ਦਿੰਦੇ ਤਾਂ ਕਿ ਉਨ੍ਹਾਂ ਨੂੰ ਉਥੇ ਹੀ ਸਜ਼ਾ ਮਿਲ ਜਾਂਦੀ ਲੇਕਿਨ ਉਹ ਉਨ੍ਹਾਂ ਨੂੰ ਜਲੰਧਰ ਲੈ ਆਏ। ਇਸੇ ਤਰ੍ਹਾਂ ਅੰਮ੍ਰਿਤਸਰ ਦਾ ਡੀ.ਟੀ.ਓ. ਜਲੰਧਰ ਸੀ। ਉਹ ਟਰੱਕਾਂ/ਬੱਸਾਂ ਨੂੰ ਅੰਮ੍ਰਿਤਸਰ ਲੈ ਆਇਆ। ਮੇਰੇ ਕੋਲ 2 ਰਸੀਦਾਂ ਹਨ ਜਿਹੜੀਆਂ ਡੀ.ਟੀ.ਓ. ਜਲੰਧਰ ਨੇ ਕੱਟੀਆਂ ਹਨ। 75,000 ਦਾ ਜੁਰਮਾਨਾ ਕਰਕੇ ਰਸੀਦ ਕੇਵਲ ਰੁ:500 ਦੀ ਹੀ ਦਿੱਤੀ। ਇਸ ਤੋਂ ਵੱਡੀ ਹਾਸੇ ਦੀ ਗੱਲ ਹੋਰ ਕੀ ਹੋਵੇਗੀ। ਡੀ.ਏ.ਵੀ. ਸਕੂਲ ਦੀਆਂ 6 ਗੱਡੀਆਂ ਸਕੂਲ ਦਾ ਟੂਰ ਲੈ ਕੇ ਅੰਮ੍ਰਿਤਸਰ ਤੋਂ ਚੱਲੀਆਂ ਸਨ ਉਹ ਜਲੰਧਰ ਫੜੀਆਂ ਗਈਆਂ 6 ਗੱਡੀਆਂ ਦਾ ਇਕੋ ਹੀ ਉਫੈਂਸ ਸੀ। 2 ਗੱਡੀਆਂ ਨੂੰ 75-75,000 ਰੁਪਏ ਦਾ ਜੁਰਮਾਨਾ ਕੀਤਾ ਲੇਕਿਨ ਰਸੀਦਾਂ ਕੇਵਲ ਪੰਜ ਪੰਜ ਸੌ ਰੁਪਏ ਦੀਆਂ ਹੀ ਦਿੱਤੀਆਂ। ਇਸ ਤੋਂ ਵੱਡੀ ਕੁਰੱਪਸ਼ਨ ਦੀ ਗੱਲ ਕੀ ਹੋਵੇਗੀ। ਇਥੇ ਹੀ ਬੱਸ ਨਹੀਂ। ਬੜੇ ਮੀਆਂ ਸੋ ਬੜੇ ਮੀਆਂ, ਛੋਟੇ ਮੀਆਂ ਸੁਭਾਨ ਅੱਲਾ।"ਡੀ.ਟੀ.ਓ.ਨੇ ਕਾਗਜ਼ ਦੇ ਵਾਸਤੇ ਆਪਣਾ ਇੰਪਲਾਈ ਭੇਜਿਆ ਜਿਹੜਾ ਕਲਰਕ ਸੀ, ਉਸ ਨੇ ਕਿਹਾ ਕਿ ਮੈਨੂੰ ਤਾਂ ਕੁਝ ਮਿਲਿਆ ਹੀ ਨਹੀਂ। ਉਸ ਨੇ ਕਿਹਾ ਕਿ ਮੈਨੂੰ ਵੀ ਪੈਸੇ ਦਿਉ, ਫਿਰ ਹੀ ਕਾਗਜ਼ ਦਿਆਂਗਾ। ਇਥੇ ਸਰਦਾਰ ਦਿਲਬਾਗ ਸਿੰਘ ਜੀ ਬੈਠੇ ਨਹੀਂ ਹਨ। ਉਨ੍ਹਾਂ ਦੀ ਰੋਹਤਕ ਡਿਸਟ੍ਰਿਕਟ ਟਰਾਂਸਪੋਰਟ ਕੰਪਨੀ ਹੈ। ਇਕ ਇਕ ਡੀ.ਟੀ.ਓ ਤਿੰਨ ਤਿੰਨ ਪ੍ਰਾਈਵੇਟ ਗੱਡੀਆਂ ਨਾਲ ਲੈ ਕੇ ਚਲਦਾ ਹੈ। ਡੀ.ਟੀ.ਓ. ਅੰਮ੍ਰਿਤਸਰ ਨੇ ਦੋ ਦੋ ਜ਼ਿਲ੍ਹਿਆਂ ਦੇ ਗੰਨਮੈਨ ਲਏ ਹੋਏ ਹਨ-ਮਜੀਠਾ ਅਤੇ ਅੰਮ੍ਰਿਤਸਰ ਜ਼ਿਲ੍ਹਿਆਂ ਦੇ। ਉਹ ਆਪਣੀਆਂ ਸਰਕਾਰੀ ਕਾਰਾਂ ਵਿਚ ਨਹੀਂ ਬਲਕਿ ਪ੍ਰਾਈਵੇਟ ਵੈਨਾਂ ਪਕੜ ਕੇ ਚਲਦੇ ਹਨ। ਕਈ ਵਾਰ ਸਰਕਾਰੀ ਗੰਨ ਮੈਨ ਡਰਾਈਵਰਾਂ ਨਾਲ ਵੀ ਲੜ ਪੈਂਦੇ ਹਨ। ਸਰਦਾਰ ਦਿਲਬਾਗ ਸਿੰਘ ਦੇ ਡਰਾਈਵਰ ਨੂੰ ਕੁੱਟਿਆ ਗਿਆ। ਪੁਲਿਸ ਥਾਣੇ ਦਾ ਡਿਪਟੀ ਕਹਿੰਦਾ ਹੈ ਕਿ ਤੁਹਾਡਾ ਫੈਸਲਾ ਹੋਵੇ ਜਾਂ ਨਾ ਹੋਵੇ, ਮੈਨੂੰ 20 ਹਜ਼ਾਰ ਰੁਪਿਆ ਦਿਓ, ਤੁਹਾਡਾ ਫੈਸਲਾ ਹੋ ਜਾਵੇਗਾ। ਮੇਰੇ ਕੋਲ ਸਰਦਾਰ ਦਿਲਬਾਗ ਸਿੰਘ ਦੀ ਗੱਡੀ ਦਾ ਨੰਬਰ ਹੈ। ਉਨ੍ਹਾਂ ਨੂੰ ਪੁੱਛ ਲਓ ਕਿ ਤੁਸੀਂ ਪੈਸੇ ਦਿੱਤੇ ਹਨ ਜਾਂ ਨਹੀਂ।

**ਸੰਸਦੀ ਸਕੱਤਰ, ਲੋਕ ਨਿਰਮਾਣ ਵਿਭਾਗ :** ਸਪੀਕਰ ਸਾਹਿਬ, ਸਰਦਾਰ ਦਿਲਬਾਗ ਸਿੰਘ ਖੁਦ ਇਸ ਸਦਨ ਦੇ ਮੈਂਬਰ ਹਨ ਉਨ੍ਹਾਂ ਨੇ ਤਾਂ ਅਜਿਹੀ ਕੋਈ ਗੱਲ ਕੀਤੀ ਹੀ ਨਹੀਂ।

(ਇਸ ਵਕਤ ਮਾਨਯੋਗ ਮੈਂਬਰ ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਅਤੇ ਸ੍ਰੀ ਵਿਜੇ ਕੁਮਾਰ ਸਾਥੀ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ)

**ਸ੍ਰੀ ਸਪੀਕਰ :** ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਅਤੇ ਸਾਥੀ ਜੀ, ਕ੍ਰਿਪਾ ਕਰਕੇ ਟੋਕਾ-ਟਾਕੀ ਨਾ ਕਰੋ, ਬੈਠ ਜਾਓ। ਉਨ੍ਹਾਂ ਨੂੰ ਬੋਲਣ ਦਿਓ।

**ਸ੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਸਰਕਾਰ ਨੇ ਪਿੱਛੇ ਜਿਹੇ ਬੜੇ ਫੰਕਸ਼ਨ ਕੀਤੇ ਬੜੀਆਂ ਰੈਲੀਆਂ ਕੀਤੀਆਂ ਜਗਾਹ ਜਗਾਹ ਤੇ ਜਾ ਕੇ ਔਰ ਲਾਸਟ ਸੀ.ਐਮ. ਸਾਹਿਬ ਪਠਾਨਕੋਟ

ਵਿਖੇ ਰਾਏ। ਪਠਾਨਕੋਟ ਦੇ ਡੀ.ਟੀ.ਓ.ਨੂੰ ਕਿਹਾ ਗਿਆ ਕਿ 50 ਗੱਡੀਆਂ ਸ੍ਰੀ ਰਮਨ ਕੁਮਾਰ ਭੱਲਾ ਜੀ ਨੂੰ ਦਿੱਤੀਆਂ ਜਾਣ। ਉਨ੍ਹਾਂ ਨੇ ਗੱਡੀਆਂ ਫੜ ਕੇ ਭੱਲਾ ਜੀ ਨੂੰ ਦੇ ਦਿੱਤੀਆਂ। ਸਰਕਾਰ ਨੇ ਕਿਸੇ ਨੂੰ ਕੋਈ ਪੈਸਾ ਨਹੀਂ ਦਿੱਤਾ, ਉਨ੍ਹਾਂ ਨੇ ਆਪਣੇ ਕੋਲੋਂ ਹੀ ਤੇਲ ਵਗੈਰਾ ਪਵਾਇਆ ਹਾਲਾਂਕਿ ਉਹ ਸਰਕਾਰ ਨੂੰ ਲੰਪਸਮ ਟੈਕਸ ਦਿੰਦੇ ਹਨ। ਜੇਕਰ ਉਨ੍ਹਾਂ ਦੀਆਂ ਗੱਡੀਆਂ ਇਸ ਤਰ੍ਹਾਂ ਪਕੜੀਆਂ ਜਾਣੀਆਂ ਹਨ ਤਾਂ ਉਨ੍ਹਾਂ ਨੇ ਸਰਕਾਰ ਨੂੰ ਟੈਕਸ ਕਿਸ ਤਰ੍ਹਾਂ ਦੇਣਾ ਹੈ। ਸਪੀਕਰ ਸਾਹਿਬ ਰੈਲੀ ਤਾਂ ਹੁੰਦੀ ਹੈ 24 ਤਰੀਕ ਨੂੰ ਔਰ ਡੀ.ਟੀ.ਓ. ਗੱਡੀਆਂ ਫੜਦਾ ਹੈ 22 ਤਰੀਕ ਨੂੰ। ਇਹ ਮੰਨਦੇ ਹਾਂ ਕਿ ਹਰ ਰੂਲਿੰਗ ਪਾਰਟੀ ਇਸ ਤਰ੍ਹਾਂ ਕਰਦੀ ਹੈ ਮਗਰ ਜੋ ਧੱਕਾ ਰੂਲਿੰਗ ਪਾਰਟੀ ਹੁਣ ਕਰ ਰਹੀਂ ਹੈ ਇਹ ਸੱਭ ਤੋਂ ਵੱਧ ਹੈ। ਪੁਲਿਸ ਅਫਸਰ ਔਰ ਡੀ.ਟੀ.ਓ. ਤਿੰਨ ਤਿੰਨ ਦਿਨ ਪਹਿਲਾਂ ਹੀ ਗੱਡੀਆਂ ਫੜ ਲੈਂਦੇ ਹਨ ਔਰ ਦੋ ਦੋ ਦਿਨ ਮਗਰੋਂ ਛੱਡਦੇ ਹਨ। ਅਸੀਂ ਪੰਜ ਪੰਜ ਸੌ ਰੁਪਿਆ ਹਰ ਰਜ਼ ਦਾ ਲੰਪਸਮ ਟੈਕਸ ਸਰਕਾਰ ਨੂੰ ਦਿੰਦੇ ਹਾਂ ਉਹ ਕਿਸ ਤਰ੍ਹਾਂ ਦਿਆਂਗੇ। ਅੱਜ ਪੁਜੀਸ਼ਨ ਇਹ ਹੈ ਕਿ 95 ਪ੍ਰਤੀਸ਼ਤ ਤੋਂ ਵੱਧ ਸਰਕਾਰ ਨੂੰ ਟੈਕਸ ਰੀਕਵਰੀ ਆਉਂਦੀ ਹੈ ਪਰ ਪੰਜਾਬ ਸਰਕਾਰ ਇਸਦੇ ਬਦਲੇ ਵਿੱਚ ਕੀ ਦੇ ਰਹੀ ਹੈ ਕਿ ਗੱਡੀਆਂ ਫੜੀ ਜਾਂਦੀ ਹੈ ਔਰ ਟਰਾਂਸਪੋਰਟ ਮਹਿਕਮੇਂ ਦੇ ਅਫਸਰ ਗੱਡੀਆਂ ਵਾਲਿਆਂ ਨੂੰ ਜੁੱਤੀਆਂ ਮਾਰਦੇ ਹਨ। ਇਸ ਤੋਂ ਇਲਾਵਾ, ਸਪੀਕਰ ਸਾਹਿਬ, ਏਥੇ ਦੂਲੋ ਸਾਹਿਬ ਬੈਠੇ ਹਨ, ਪਰਸੋਂ ਵੀ ਗੱਲ ਹੋਈ ਸੀ, ਸਰਕਾਰ ਵਲੋਂ ਕਿਹਾ ਜਾਂਦਾ ਹੈ ਕਿ ਬੈਰੀਅਰ ਲਗਾਏ ਗਏ ਹਨ ਔਰ ਬੈਰੀਅਰ ਲਗਾਉਣ ਨਾਲ ਸਰਕਾਰ ਨੂੰ ਬੜੀ ਇਨਕਮ ਹੁੰਦੀ ਹੈ। ਜੇ ਸਰਕਾਰ ਨੂੰ ਬੈਰੀਅਰ ਲਗਾਉਣ ਨਾਲ ਇਨਕਮ ਹੁੰਦੀ ਹੋਵੇ ਤਾਂ ਬੜੀ ਅੱਛੀ ਗੱਲ ਹੈ, ਇਸ ਨਾਲ ਕਿਸੇ ਨੂੰ ਕੋਈ ਇਤਰਾਜ਼ ਨਹੀਂ। ਲੇਕਿਨ ਹੁੰਦਾ ਕੀ ਹੈ ਕਿ ਜਿਹੜਾ ਵੀ ਇਨਸਪੈਕਟਰ ਉਸ ਬੈਰੀਅਰ ਤੇ ਤਾਇਨਾਤ ਹੁੰਦਾ ਹੈ, ਉਥੇ ਬੈਠਦਾ ਹੈ, ਕੋਈ ਵੀ ਟਰੱਕ ਜੋ ਉਥੋਂ ਲੰਘੇਗਾ ਉਹ ਉਸ ਨੂੰ 100-200 ਰੁਪਏ ਦੇ ਕੇ ਲੰਘਦਾ ਹੈ ਬਿਨ੍ਹਾਂ ਪੈਸੇ ਦਿੱਤਿਆਂ ਕੋਈ ਵੀ ਟਰੱਕ ਉਥੋਂ ਪਾਸ ਨਹੀਂ ਕਰ ਸਕਦਾ। ਇਹ ਚੀਜ਼ ਐਕਸਾਈਜ਼ ਐਂਡ ਟੈਕਸੇਸ਼ਨ ਕਮਿਸ਼ਨਰ ਦੇ ਨੋਟਿਸ ਵਿੱਚ ਵੀ ਹੈ। ਜਿਹੜੇ ਤਾਂ ਜੈਨੂਅਨ ਕੇਸ ਹਨ ਉਨ੍ਹਾਂ ਕੋਲੋਂ ਤਾਂ ਬੈਰੀਅਰ ਵਾਲੇ ਹੀ ਪੈਸੇ ਲਈ ਜਾਂਦੇ ਹਨ ਪਰ ਜਿਹੜੇ ਇਲ-ਲੀਗਲ ਹਨ, ਦੋ ਨੰਬਰ ਵਾਲੇ ਹਨ ਉਹਨਾਂ ਦਾ ਕੇਸ ਉਪਰ ਤੱਕ ਜਾਂਦਾ ਹੈ। ਹਰ ਉਹ ਟਰੱਕ ਜਿਹੜਾ ਪੈਸੇ ਨਹੀਂ ਦਿੰਦਾ ਉਹ ਲੰਘ ਨਹੀਂ ਸਕਦਾ।

ਬੱਸਾਂ ਦੇ ਬਾਰੇ ਵੀ ਸਪੀਕਰ ਸਾਹਿਬ, ਕਿਹਾ ਗਿਆ ਕਿ ਡੀਲੈਕਸ ਬੱਸਾਂ ਚਲਾਈਆਂ ਜਾਣਗੀਆਂ, ਏਅਰ ਕੰਡੀਸ਼ਨਡ ਬੱਸਾਂ ਚੱਲਣਗੀਆਂ। ਅੱਜ ਮੈਨੂੰ ਇਹ ਟਰਾਂਸਪੋਰਟ ਦੇ ਮੰਤਰੀ ਸਾਹਿਬ ਦੱਸਣਗੇ ਕਿ ਕੀ ਇਨ੍ਹਾਂ ਪਾਸ ਕੋਈ ਬੱਸ ਰਜਿਸਟਰਡ ਹੋਈ ਹੈ ਆਲ ਇੰਡੀਆ ਪਰਮਿੱਟ ਵਾਸਤੇ। ਸਾਡੇ ਲੋਕ ਦਿੱਲੀ ਤੋਂ ਬੱਸ ਲਿਆ ਕੇ ਏਥੇ ਪੰਜਾਬ ਦੇ ਵਿੱਚ ਉਪਰੇਟ ਕਰ ਰਹੇ ਹਨ। ਉਹ ਟੈਕਸ ਦਿੱਲੀ ਪੇਅ ਕਰਦੇ ਹਨ ਔਰ ਉਪਰੇਟ ਏਥੇ ਕਰਦੇ ਹਨ। ਓਪਰੇਸ਼ਨ ਸਟਾਰਟਸ ਫਰੋਮ ਪੰਜਾਬ, ਜਲੰਧਰ ਤੋਂ ਅੰਮ੍ਰਿਤਸਰ ਤੋਂ ਸਟਾਰਟ ਹੁੰਦਾ ਹੈ। ਇਸ ਸੱਭ ਕੁਝ ਦੇ ਬਾਵਜੂਦ ਵੀ ਇਹ ਕਹਿੰਦੇ ਹਨ ਕਿ ਸਾਡੀ ਸਰਕਾਰ ਬਿਲਕੁਲ ਠੀਕ ਠਾਕ ਚੱਲ ਰਹੀ ਹੈ। ਜੇਕਰ ਇਹ ਕੁਰੱਪਸ਼ਨ ਨਹੀਂ ਹੈ ਤਾਂ ਕੁਰੱਪਸ਼ਨ ਹੋਰ ਕਿਸ ਨੂੰ ਕਹਿੰਦੇ ਹਨ। ਸਪੀਕਰ ਸਾਹਿਬ, ਅੱਤਵਾਦ ਦੀ ਗੱਲ ਲਓ। ਇਹ ਕਹਿੰਦੇ

[ਸ਼੍ਰੀ ਜਗਦੀਸ਼ ਸਾਹਨੀ]

ਹਨ ਕਿ ਅਸੀਂ ਅੱਤਵਾਦ ਮੁਕਾ ਦਿੱਤਾ ਹੈ। ਠੀਕ ਹੈ, ਪਰ ਇਹ ਅੱਤਵਾਦ ਪੈਦਾ ਕਿਸ ਨੇ ਕੀਤਾ ਸੀ? ਇਹ ਅੱਤਵਾਦ ਇਨ੍ਹਾਂ ਦੀ ਹੀ ਪੈਦਾਵਾਰ ਸੀ, ਇਨ੍ਹਾਂ ਨੇ ਹੀ ਮੁਕਾ ਦਿੱਤਾ ਚਲੋ ਇਸ ਬਾਰੇ ਇਨ੍ਹਾਂ ਨੇ ਵਾਹ ਵਾਹ ਖੱਟ ਲਈ ਹੈ, ਇਹ ਅੱਛੀ ਗੱਲ ਹੈ। ਜਿਵੇਂ ਮਰਜ਼ੀ ਇਹ ਖਤਮ ਹੋਇਆ, ਪਰ ਖਤਮ ਹੋਇਆ ਹੈ। ਜੇਕਰ ਕਿਸੇ ਨੇ ਗਲਤੀ ਕਰ ਲਈ ਔਰ ਬਾਅਦ ਵਿੱਚ ਠੀਕ ਹੋਣ ਉਪਰੰਤ ਵਾਹ ਵਾਹ ਮਿਲ ਗਈ ਤਾਂ ਅੱਛੀ ਗੱਲ ਹੈ, ਸੁਧਾਰ ਤਾਂ ਹੋਇਆ।

ਸਪੀਕਰ ਸਾਹਿਬ, ਗੁਰਦਾਸਪੁਰ ਵਿਖੇ ਸੈਂਟਰਲ ਕੋਆਪਰੇਟਿਵ ਬੈਂਕ ਦਾ ਮੈਨੇਜਰ ਇਨ੍ਹਾਂ ਲਗਵਾਇਆ। ਸਾਡੇ ਮਨਿਸਟਰ ਸਾਹਿਬਾਨ ਨੇ ਉਥੇ ਬੈਠ ਕੇ ਆਪ ਲਗਵਾਇਆ। ਜਿਹੜਾ ਪਹਿਲਾਂ ਕੰਮ ਕਰ ਰਿਹਾ ਸੀ, ਉਹ ਮਾੜਾ ਨਹੀਂ ਸੀ। ਲੇਕਿਨ ਇਹ ਉਹ ਇਨਸਾਨ ਹੈ ਜਿਸ ਨੇ ਆਈ.ਜੀ. ਬਾਰਡਰ ਰੇਂਜ਼ ਦੇ ਸਾਹਮਣੇ ਸਰੰਡਰ ਕੀਤਾ ਸੀ, ਉਸ ਦੇ ਪੈਰਾਂ ਵਿਚ ਇਸ ਨੇ ਹਥਿਆਰ ਰੱਖੇ ਸੀ। ਇਨ੍ਹਾਂ ਨੇ ਉਥੇ ਮਤਾ ਪਵਾ ਕੇ ਪਹਿਲੇ ਨੂੰ ਹਟਵਾਇਆ ਔਰ ਇਸ ਨੂੰ ਲਗਾਇਆ, ਅੱਜ ਉਹ ਇਨਸਾਨ ਆਪਣੇ ਦਫਤਰ ਦੇ ਵਿੱਚ ਆਈ.ਜੀ ਔਰ ਮਨਿਸਟਰਾਂ ਦੇ ਨਾਲ ਆਪਣੀਆਂ ਫੋਟੋਆਂ ਲਗਾਈ ਬੈਠਾ ਹੈ। ਲਓ ਹੋਰ ਸੁਣ ਲਓ। ਇਕ ਮੰਤਰੀ ਸਾਹਿਬਾਨ ਬੈਠੇ ਨੇ, ਜਿਨ੍ਹਾਂ ਦੇ ਦਾਮਾਦ ਅੱਤਵਾਦ ਦੇ ਸਮਰਥੱਕ ਰਹੇ ਹਨ। ਉਸ ਨੂੰ ਡੀ.ਜੀ.ਪੀ. ਨੇ ਪਕੜਿਆ ਵੀ, ਮਗਰ ਫਿਰ ਛੱਡ ਦਿੱਤਾ ਅਤੇ ਅੱਜ ਉਹ ਚਿੱਟਾਂ ਭੇਜਦੇ ਨੇ ਐਡਮਿਸ਼ਨ ਵਾਸਤੇ ਅਤੇ ਨੌਕਰੀ ਤੇ ਲਵਾਉਣ ਵਾਸਤੇ ਅਤੇ ਉਸ ਦੀਆਂ ਚਿੱਟਾਂ ਪ੍ਰਵਾਨ ਹੁੰਦੀਆਂ ਹਨ (ਥੰਪਿੰਗ, ਵਿਰੋਧੀ ਬੈਂਚਾਂ ਵੱਲੋਂ)। ਜਿਹੜੇ ਕੰਮ ਸਰਕਾਰ ਡਿਵੈਲਪਮੈਂਟ ਦੇ ਕਰ ਰਹੀ ਹੈ, ਉਹ ਸਰਕਾਰ ਦਾ ਫਰਜ਼ ਹੈ, ਉਹ ਸਰਕਾਰ ਨੇ ਕਰਨੇ ਹਨ ਅਸੀਂ ਆਪੋਜੀਸ਼ਨ ਵਾਲਿਆਂ ਨੇ ਨਹੀਂ ਕਰਨੇ। ਜੇਕਰ ਰੋਡਜ਼ ਬਣਾਉਣੀਆਂ ਹਨ ਤਾਂ ਉਹ ਸਰਕਾਰ ਨੇ ਬਣਾਉਣੀਆਂ ਹਨ। ਜੇ ਕਰ ਲਾਅ-ਐਂਡ-ਆਰਡਰ ਨੂੰ ਮੇਨਟੇਨ ਕਰਨਾ ਹੈ ਤਾਂ ਉਹ ਵੀ ਸਰਕਾਰ ਦਾ ਕੰਮ ਹੈ। ਲਾਅ ਐਂਡ ਆਰਡਰ ਨੂੰ ਬਣਾਉਣ ਲਈ ਜਿਹੜੇ ਐਸ.ਐਸ.ਪੀ. ਹਨ ਉਹ ਇਕ ਤਰ੍ਹਾਂ ਨਾਲ ਕਿੰਗ ਬਣੇ ਹੋਏ ਹਨ। ਸਾਡੇ ਸਾਰੇ ਐਮ.ਐਲ.ਏ. ਤਾਂ ਸਵੇਰ ਤੋਂ ਲੈ ਕੇ ਸ਼ਾਮ ਤੱਕ ਪਬਲਿਕ ਨੂੰ ਮਿਲਦੇ ਹਨ ਅਤੇ ਜੇਕਰ ਕੋਈ ਰਾਤ ਦੇ ਅੱਠ ਵਜੇ ਵੀ ਆ ਜਾਵੇ ਤਾਂ ਉਸ ਨੂੰ ਵੀ ਮਿਲਦੇ ਹਨ। ਪਰ ਐਸ.ਐਸ.ਪੀਜ਼ ਨੇ ਲੋਕਾਂ ਨੂੰ ਮਿਲਣ ਦਾ ਟਾਈਮ ਬੰਨਿਆਂ ਹੋਇਆ ਹੈ। ਸਵੇਰੇ 11 ਵਜੇ ਤੋਂ ਡੇਢ ਵਜੇ ਤੱਕ। ਫਿਰ ਸਾਹਿਬ ਲੰਚ ਤੇ ਚਲੇ ਜਾਣਗੇ ਅਤੇ ਸ਼ਾਮੀ 6 ਵਜੇ ਆਉਣਗੇ ਤਾਂ ਤੁਸੀਂ ਆਪਣੀ ਗੱਲ ਕਹਿ ਸਕਦੇ ਹੋ। ਹੋਰ ਗੱਲ ਸੁਣ ਲਓ, ਸਪੀਕਰ ਸਾਹਿਬ, ਮੈਂ ਬੜਾ ਖੁਸ਼ਨਸੀਬ ਹਾਂ ਖਾਸ ਕਰਕੇ ਮੇਰਾ ਡਿਸਟ੍ਰਿਕਟ ਕਿ ਉਥੇ ਕੁਰੱਪਸ਼ਨ ਨਹੀਂ ਚਲਦੀ ਸੀ। ਕੁਝ ਅਰਸਾ ਪਹਿਲਾਂ ਸਾਡੇ ਕੇ.ਪੀ.ਐਸ. ਗਿੱਲ ਸਾਹਿਬ ਉਥੇ ਗਏ ਸਨ ਅਤੇ ਮੈਂ ਉਥੇ ਬੜੀ ਸ਼ਾਨੋ-ਸ਼ੌਕਤ ਨਾਲ ਅਤੇ ਮਾਣ ਨਾਲ ਇਹ ਗੱਲ ਕਹੀ ਸੀ ਕਿ ਮੇਰੇ ਡਿਸਟ੍ਰਿਕਟ ਵਿਚ ਸਾਲ ਪਹਿਲਾਂ ਕੋਈ ਕੁਰੱਪਸ਼ਨ ਨਹੀਂ ਸੀ। ਪਰ ਅੱਜ ਪੁਜ਼ੀਸ਼ਨ ਇਹ ਹੈ ਕਿ ਜਦੋਂ ਤੱਕ ਥਾਣੇਦਾਰ ਨੂੰ ਪੈਸੇ ਨਹੀਂ ਦਿੱਤੇ ਜਾਂਦੇ, ਕੋਈ ਵੀ ਬੰਦਾ ਬਾਹਰ ਨਹੀਂ ਨਿਕਲਦਾ। ਲੋਕਾਂ ਨੂੰ ਰੱਜ ਕੇ ਹਰਾਸ ਕੀਤਾ ਜਾਂਦਾ ਹੈ। ਇਹ ਤਾਂ ਸਾਡਾ ਲਾਅ ਐਂਡ ਆਰਡਰ ਹੈ, ਸਪੀਕਰ ਸਾਹਿਬ। ਅਸੀਂ ਗਵਰਨਰ ਸਾਹਿਬ ਦੇ ਭਾਸ਼ਣ

ਵਿੱਚ ਬੜਾ ਕੁਝ ਕਹਿੰਦੇ ਹਾਂ। ਮਗਰ ਅੱਜ ਵੀ ਇਕ ਡਿਸਟ੍ਰਿਕਟ ਤੋਂ ਦੂਜੇ ਡਿਸਟ੍ਰਿਕਟ ਵਿੱਚ ਪੁਲਿਸ ਨੇ ਕੋਈ ਬੰਦਾ ਚੁੱਕਣਾ ਹੋਵੇ, ਲਿਜਾਣਾ ਹੋਵੇ ਤਾਂ ਕਿਸੇ ਨੂੰ ਨਹੀਂ ਪੁਛਿਆ ਜਾਂਦਾ। ਚਾਹੇ ਸਾਡੇ ਕੇ.ਪੀ. ਐਸ. ਗਿੱਲ ਸਾਹਿਬ ਹੋਣ ਜਾਂ ਸੀ.ਐਮ. ਸਾਹਿਬ ਹੋਣ, ਇਹ ਹਰ ਰੋਜ਼ ਹੋ ਰਿਹਾ ਹੈ, ਕੋਈ ਗਲਤ ਬਾਤ ਨਹੀਂ ਹੈ। ਕੋਈ ਆਪਣੇ ਨਾਲ ਦੋ ਬੰਦਿਆਂ ਨੂੰ ਲੈ ਕੇ ਐਸ.ਐਸ.ਪੀ. ਕੋਲ ਜਾਂਦਾ ਹੈ, ਉਹ ਕਲਪਰਿਟ ਹਨ ਜਾਂ ਉਨ੍ਹਾਂ ਨੇ ਕੋਈ ਉਫੈਂਸ ਕੀਤਾ ਹੈ, ਉਹ ਬਿਨਾਂ ਕੋਈ ਗੱਲ ਜਾਣੇ ਮਾਰਕ ਕਰ ਦੇਵੇਗਾ ਕਿ ਐਸ.ਪੀ. ਇਸ ਦੀ ਇਨਕੁਆਇਰੀ ਕਰੇ। ਉਸ ਤੋਂ ਬਾਅਦ ਜੇਕਰ ਕੋਈ ਦੂਸਰਾ ਬੰਦਾ ਚਲਾ ਗਿਆ ਜਿਸਨੇ ਕਿ ਸੱਟ ਖਾਧੀ ਹੈ, ਉਸ ਨੂੰ ਵੀ ਪਹਿਲੇ ਦੀ ਤਰ੍ਹਾਂ ਮਾਰਕ ਕਰ ਦਿੰਦਾ ਹੈ। He is just a marking officer and do not work as SSP. ਅੱਜ ਹਾਲਾਤ ਸੁਖਾਵੇਂ ਹਨ, ਅਸੀਂ ਸ਼ੁਕਰਗੁਜ਼ਾਰ ਹਾਂ ਕਿ ਅਸੀਂ ਖੁਲਕੇ ਬੋਲਦੇ ਹਾਂ। ਪਰ ਜਿਹੜਾ ਕੰਮ ਪਹਿਲਾਂ ਅੱਤਵਾਦ ਕਰਦਾ ਸੀ ਉਹ ਅੱਜ ਕੰਮ ਕਾਨੂੰਨ ਕਰ ਰਿਹਾ ਹੈ ਅੱਜ ਇਹ ਅੱਤਵਾਦੀ ਪੁਲਿਸ ਵਾਲੇ ਬਣੇ ਹੋਏ ਹਨ। ਇੰਸਪੈਕਟਰੀ ਰਾਜ ਬਣਿਆ ਹੋਇਆ ਹੈ। ਬਿਓਰੋਕਰੇਸੀ ਨੇ ਇਹ ਸਰਕਾਰੀ ਅੱਤਵਾਦ ਬਣਾਇਆ ਹੋਇਆ ਹੈ ਕਿ ਪੈਸੇ ਦਿਓ ਤੇ ਕੰਮ ਕਰਵਾਓ। ਅੱਜ ਕੋਈ ਵੀ ਐਮ.ਐਲ.ਏ. ਜਿਹੜਾ ਕਿ ਹਰੇਕ ਲੱਖ ਜਾਂ ਡੇਢ ਲੱਖ ਲੋਕਾਂ ਨੂੰ ਰਿਪਰੇਜੈਂਟ ਕਰਦਾ ਹੈ ਆਪਣੀ ਛਾਤੀ ਤੇ ਹੱਥ ਰੱਖ ਕੇ ਇਹ ਨਹੀਂ ਕਹਿ ਸਕਦਾ ਕਿ ਮੇਰੇ ਬੰਦੇ ਕੋਲੋਂ ਪੈਸੇ ਨਹੀਂ ਲਏ। ਇਸ ਦੀ ਇਕ ਨਿੱਕੀ ਜਿਹੀ ਮਿਸਾਲ ਲੈ ਲਓ। ਆਹ ਜਿਹੜੀ ਆਂਗਨਵਾੜੀ ਹੁੰਦੀ ਹੈ, ਇਸ ਵਿੱਚ 400 ਜਾਂ 450 ਤਨਖਾਹ ਦੇਣੀ ਹੁੰਦੀ ਹੈ ਅਤੇ ਪਿੰਡ ਦੀ ਕੁੜੀ ਜਾਂ ਨੂੰਹ ਨੂੰ ਉਥੇ ਰੱਖਿਆ ਜਾਂਦਾ ਹੈ। ਉਹ ਵੀ ਆ ਕੇ ਸ਼ਿਕਾਇਤ ਕਰਦੀ ਹੈ ਕਿ ਉਨ੍ਹਾਂ ਕੋਲੋਂ 10-10 ਹਜ਼ਾਰ ਰੁਪਿਆ ਮੰਗਿਆ ਜਾ ਰਿਹਾ ਹੈ। ਤਾਂ ਅੱਗੋਂ ਐਮ.ਐਲ.ਏ. ਕਹਿ ਦਿੰਦੇ ਹਨ ਕਿ ਦੇ ਦਿਓ, ਬਾਅਦ ਵਿੱਚ ਵੇਖ ਲਵਾਂਗੇ। ਕਾਂਗਰਸੀ ਐਮ.ਐਲ.ਏ. ਵੀ ਕਹਿੰਦੇ ਹਨ ਕਿ ਦੇ ਦਿਓ, ਬਾਅਦ ਵਿੱਚ ਦੇਖ ਲਵਾਂਗੇ .. .. (ਵਿਘਨ)

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ :** ਸਪੀਕਰ ਸਾਹਿਬ, ਇਨ੍ਹਾਂ ਨੂੰ *** ਬੋਲਣ ਤੋਂ ਰੋਕੋ ਜੀ .. (ਵਿਘਨ)..

**ਸ੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੈਨੂੰ ਨਾ ਤਾਂ ਝੂਠ ਬੋਲਣ ਦੀ ਆਦਤ ਹੈ ਅਤੇ ਨਾ ਮੈਂ ਝੂਠ ਬੋਲਦਾ ਹਾਂ। ਵੀਰ ਪਵਨ ਕੁਮਾਰ ਜੀ ਮੈਨੂੰ ਕਹਿੰਦੇ ਹਨ ਕਿ ਮੈਂ ਬੋਲਦਾ ਹਾਂ। ਇਹ ਆਪਣੀ ਛਾਤੀ ਤੇ ਹੱਥ ਰੱਖ ਕੇ ਮਹਾਰਾਜ ਨੂੰ ਯਾਦ ਕਰਕੇ ਕਹਿਣ ਕਿ ਇਨ੍ਹਾਂ ਨੇ ਪੈਸੇ ਨਹੀਂ ਦਿੱਤੇ (ਵਿਰੋਧੀ ਧਿਰਾਂ ਵੱਲੋਂ ਥੰਪਿੰਗ) ਅੱਜ ਇਹ ਹਾਲਤ ਸਰਕਾਰ ਦੀ ਹੋ ਰਹੀ ਹੈ.....

**ਸ੍ਰੀ ਸਪੀਕਰ :** ਇਹ ਜਿਹੜਾ ** ਸ਼ਬਦ ਵਰਤਿਆ ਗਿਆ ਹੈ, ਇਹ ਅਨਪਾਰਲੀਮੈਂਟਰੀ ਹੈ। ਇਸ ਨੂੰ ਐਕਸਪੰਜ ਕੀਤਾ ਜਾਂਦਾ ਹੈ।

**ਸ੍ਰੀ ਵਿਜੇ ਕੁਮਾਰ ਸਾਥੀ :** ** ** **

**Expunged as ordered by the Chair.

**Mr. Speaker** : This is no Point of Order. ਹਾਂ ਜੀ, ਸਾਹਨੀ ਜੀ। ਕਿੰਨਾ ਸਮਾਂ ਹੋਰ ਲਵੋਗੇ ?

**ਸ਼੍ਰੀ ਜਗਦੀਸ਼ ਸਾਹਨੀ** : ਪੰਜ ਸੱਤ ਮਿੰਟ ਲਵਾਂਗਾਂ। ਸਪੀਕਰ ਸਾਹਿਬ, ਫਲੱਡ ਕੰਟਰੋਲ ਬੋਰਡ ਦੀ ਗੱਲ ਹੋਈ ਹੈ। ਸੀ.ਐਮ. ਸਾਹਿਬ ਨੇ ਸਥਾਪਿਤ ਕੀਤਾ। ਕੈਂਥ ਸਾਹਿਬ ਨੇ ਵੀ ਦੱਸਿਆ ਹੈ। ਸੰਨ 1993 ਵਿੱਚ ਫਲੱਡ ਆਏ ਔਰ ਬਟਾਲਾ ਸ਼ਹਿਰ ਦੀ ਪੁਜ਼ੀਸ਼ਨ ਇਹ ਸੀ ਕਿ ਤਕਰੀਬਨ 4-4 ਫੁੱਟ ਪਾਣੀ ਖੜਾ ਸੀ। ਇਸਦਾ ਕਾਰਨ ਇੱਕ ਨਾਲਾ ਸੀ। ਸਫਾਈ ਕਰਨ ਵਾਸਤੇ ਅਸੀਂ ਕੋਈ ਮੀਟਿੰਗ ਨਹੀਂ ਛੱਡੀ। ਕੋਈ ਰਿਪਰੇਜ਼ੈਂਟੇਸ਼ਨ ਨਹੀਂ ਛੱਡੀ। ਕੰਗ ਸਾਹਿਬ ਚਲੇ ਗਏ ਹਨ। ਉਨ੍ਹਾਂ ਨੂੰ ਕਿਹਾ। ਇਸ ਦੇ ਦੌਰਾਨ ਇੱਕ ਪੁੱਲ ਟੁੱਟ ਗਿਆ। ਤੁਸੀਂ ਕਹਿੰਦੇ ਹੋ ਕਿ ਵਿਕਾਸ ਕਾਰਜ ਕੀਤੇ ਹਨ ਪਰ ਜੋ ਕਰੇਨਾ ਪੰਜਾਬ ਸਰਕਾਰ ਨੇ ਭੇਜੀਆਂ, ਉਹ ਆਈਡਲ ਜ਼ਰੂਰ ਖੜੀਆਂ ਰਹੀਆਂ ਪਰ ਉਨ੍ਹਾਂ ਵਾਸਤੇ ਤੇਲ ਮੁਹੱਈਆ ਨਹੀਂ ਕੀਤਾ ਗਿਆ। ਇੱਕ ਮਹੀਨੇ ਤੋਂ ਵੱਧ ਸਮਾਂ ਉਹ ਕਰੇਨਾਂ ਖੜੀਆਂ ਰਹੀਆਂ। ਸਾਡੇ ਡਿਸਟ੍ਰਿਕਟ ਦੇ ਮਨਿਸਟਰ ਸਾਹਿਬ ਵੀ ਬੈਠੇ ਹਨ। ਉਨ੍ਹਾਂ ਦੇ ਚੰਡੀਗੜ੍ਹ ਤੋਂ ਟੈਲੀਫੂਨ ਆਉਂਦੇ ਰਹੇ ਕਿ ਫਲੱਡ ਦੀ ਪੁਜ਼ੀਸ਼ਨ ਬਾਰੇ ਦੱਸਿਆ ਜਾਏ ਪਰ ਉਹ ਨਾਲਾ ਜਿਹੜਾ ਇੰਨੀ ਅਹਿਮੀਅਤ ਰੱਖਦਾ ਸੀ, ਉਸ ਦੀ ਪੰਜਾਬ ਸਰਕਾਰ ਨੇ ਸਫਾਈ ਨਹੀਂ ਕਰਵਾਈ। ਸ਼ਹਿਰ ਡੁੱਬ ਗਿਆ ਔਰ ਦੋ-ਢਾਈ ਕਰੋੜ ਫੰਡ ਵੰਡ ਚੁੱਕੇ ਹਾਂ। ਜੇ ਇਸ ਫੰਡ ਦਾ 10 ਪ੍ਰਤੀਸ਼ਤ ਰਿਲੀਫ ਦੇਣ ਨਾਲੋਂ ਇਸ ਨਾਲੇ ਨੂੰ ਠੀਕ ਕਰਵਾਉਣ ਤੇ ਲਾ ਦੇਂਦੇ ਤਾਂ ਵਧੀਆ ਰਹਿੰਦਾ। ਹਾਲੇ ਇਹ ਪੁੱਲ ਨਹੀਂ ਬਣਾਇਆ ਗਿਆ ਸੀ ਕਿ ਦੋ ਪੁੱਲਾਂ ਦੀ ਹੋਰ ਡਿਮਾਂਡ ਹੋ ਗਈ। ਜਿਹੜਾ ਪੁੱਲ ਟੁੱਟ ਗਿਆ ਸੀ, ਉਹ ਨਹੀਂ ਬਣਾਇਆ ਗਿਆ। ਫਿਰ ਕਹਿੰਦੇ ਹਨ ਕਿ ਇਰੀਗੇਸ਼ਨ ਵਿੱਚ ਬੜਾ ਕੰਮ ਹੋ ਰਿਹਾ ਹੈ। ਬਹੁਤ ਪੈਸਾ ਪੰਜਾਬ ਸਰਕਾਰ ਨੇ ਦਿੱਤਾ ਹੈ। ਜਿਹੜੀ ਗੱਲ ਮੈਂ ਕੀਤੀ ਹੈ, ਉਸ ਤੇ ਪੂਰਾ ਵਿਸ਼ਵਾਸ ਰੱਖਦਾ ਹਾਂ। ਸਰਦਾਰ ਬੇਅੰਤ ਸਿੰਘ ਨੇ ਪੈਸਾ ਦਿੱਤਾ। ਚੰਡੀਗੜ੍ਹੋਂ ਗਿਆ ਪਰ ਫਿਰ ਉਹ ਪੈਸਾ ਕਿੱਥੇ ਗਿਆ ? ਮੇਰੇ ਦੋਸਤਾਂ ਨੇ ਕਿਹਾ ਮਿਉਂਸਿਪੈਲਟੀਆਂ ਹੋਂਦ ਵਿਚ ਲਿਆਂਦੀਆਂ। ਧੱਕੇ ਨਾਲ ਮਿਊਂਸਪਲ ਪਰੈਜ਼ੀਡੈਂਟ ਬਣਾਏ ਗਏ। ਜਿਹੜੇ ਮਿਉਂਸਿਪਲ ਪਰੈਜ਼ੀਡੈਂਟ ਬਣੇ, ਖਾਸ ਕਰਕੇ ਮੈਂ ਆਪਣੇ ਸ਼ਹਿਰ ਦਾ ਹੀ ਕਹਿ ਸਕਦਾ ਹਾਂ ਕਿ ਮੇਰੇ ਹਲਕੇ ਨਾਲ ਪਠਾਨਕੋਟ ਸ਼ਹਿਰ ਲੱਗਦਾ ਹੈ। ਸਾਡੇ ਪ੍ਰਧਾਨ ਨੂੰ ਪੰਜਾਬ ਸਰਕਾਰ ਨੇ 40 ਲੱਖ ਇੱਕ ਵਾਰ, 25 ਲੱਖ ਇੱਕ ਵਾਰ, 20 ਲੱਖ ਇੱਕ ਵਾਰ; ਟੋਟਲ ਕੋਈ ਇੱਕ ਕਰੋੜ ਰੁਪਿਆ ਦਿੱਤਾ ਪਰ ਵਿਕਾਸ ਕਾਰਜ ਨਿਲ ਹੈ। ਜੇ ਅਸੀਂ ਇਸ ਦੀ ਡਿਪਾਰਟਮੈਂਟ ਨੂੰ ਜਾਂ ਕਿਸੇ ਹੋਰ ਨੂੰ ਕੰਪਲੇਂਟ ਕੀਤੀ ਹੈ ਤਾਂ ਉਸ ਦੀ ਕਿਸੀ ਨੇ ਪਰਵਾਹ ਨਹੀਂ ਕੀਤੀ ਕਿਉਂਕਿ ਉਹ ਕਾਂਗਰਸੀ ਹੈ ਅਤੇ ਉਸ ਕੋਲ ਲਾਇਸੰਸ ਹੈ। (ਵਿਰੋਧੀ ਧਿਰ ਵਲੋਂ ਥੰਪਿੰਗ) ।

**Mr. Speaker** ; You should speak something nice. ਕਿਸੀ ਪਾਰਟੀ ਦਾ ਨਾਂ ਨਾ ਲਓ।

**ਸ਼੍ਰੀ ਜਗਦੀਸ਼ ਸਾਹਨੀ**: ਇਸ ਤੇ ਰੋਕ ਲਾਈ ਜਾਵੇ। ਕੰਪਲੇਂਟ ਤੇ ਕੁਝ ਵੀ ਨਹੀਂ ਕੀਤਾ ਗਿਆ। ਪੁਜ਼ੀਸ਼ਨ ਇਹ ਹੋ ਗਈ ਕਿ ਉਸ ਦੇ ਬਾਰੇ ਸਾਨੂੰ ਹਾਈ ਕੋਰਟ ਜਾਣਾ ਪਿਆ। ਉਸ

ਪ੍ਰਧਾਨ ਨੂੰ ਹਾਈ ਕੋਰਟ ਨੇ ਡਰਾਪ ਕੀਤਾ। ਇਨ੍ਹਾਂ ਗੱਲਾਂ ਤੇ ਰੋਕ ਲਾਉਣੀ ਚਾਹੀਦੀ ਹੈ। ਲੋਕ ਹਾਈ ਕੋਰਟ ਕਿਉਂ ਜਾਂਦੇ ਹਨ ? ਇਕ ਗੱਲ ਮੈਂ ਸਰਕਾਰ ਨੂੰ ਹੋਰ ਇਥੇ ਕਹਿਣਾ ਚਾਹੁੰਦਾ ਹਾਂ ਜਿਸ ਤਰ੍ਹਾਂ ਕੈਂਥ ਸਾਹਿਬ ਨੇ ਇਨ੍ਹਾਂ ਨੌਕਰੀਆਂ ਬਾਰੇ ਕਿਹਾ ਹੈ, ਅੱਜ ਹਰ ਸਿਲੈਕਸ਼ਨ ਤੇ ਓਬਜੈਕਸ਼ਨ ਲੱਗਿਆ ਹੈ ਹਾਈ ਕੋਰਟ ਦੇ ਥਰੂ। ਐਸਾ ਕਿਉਂ ਹੈ? ਕੀ ਸਾਡੇ ਕੋਲ ਟੈਲੈਂਟਿਡ ਬੱਚੇ ਨਹੀਂ ? ਪੰਜਾਬ ਦੇ ਅੰਦਰ ਬੜਾ ਟੈਲੈਂਟ ਹੈ। ਇਸ ਦੇ ਬਾਵਜੂਦ ਵੀ ਸਪੀਕਰ ਸਾਹਿਬ, ਜਿਹੜੇ ਜਿਹੜੇ ਬੰਦੇ ਪੈਸੇ ਦੇ ਜਾਂਦੇ ਹਨ, ਜਾਂ ਜਿਸ ਦੀ ਸਿਫਾਰਸ਼ ਹੈ, ਉਸ ਨੂੰ ਨੌਕਰੀ ਦਿਤੀ ਜਾਂਦੀ ਹੈ। ਸਿਫਾਰਸ਼ ਦਾ ਕੋਈ ਸਿਸਟਮ ਹੋਣਾ ਚਾਹੀਦਾ ਹੈ। ਸੌ ਪ੍ਰਤੀਸ਼ਤ ਸਿਫਾਰਸ਼ ਚਲਾਈਏ ਤਾਂ ਕੱਲ੍ਹ ਨੂੰ ਸਾਡੇ ਬੱਚੇ ਵਿਦਰੋਹੀ ਹੋ ਜਾਣਗੇ, ਸਾਡੀ ਗੱਲ ਮੰਨਣ ਤੋਂ ਬੰਦ ਹੋ ਜਾਣਗੇ। ਸਾਡੀ ਸਰਕਾਰ ਨੇ ਅੱਤਵਾਦ ਮੁਕਾਉਣ ਤੋਂ ਬਾਅਦ ਸੱਭ ਤੋਂ ਵੱਡੀ ਚੀਜ਼ ਜੋ ਦਿੱਤੀ ਹੈ, ਉਹ ਕੁਰੱਪਸ਼ਨ ਹੈ। ਕੁਰੱਪਸ਼ਨ ਦੀ ਰੋਕਥਾਮ ਵਾਸਤੇ ਬੇਅੰਤ ਸਿੰਘ ਦੀ ਸਰਕਾਰ ਨੇ ਕੋਈ ਗੱਲ ਨਹੀਂ ਕਹੀ।

**ਸ੍ਰੀ ਸਪੀਕਰ :** ਵਾਈਂਡ ਅੱਪ ਕਰੋ।

**ਸ੍ਰੀ ਜਗਦੀਸ਼ ਸਾਹਨੀ:** ਇਸ ਕਰਕੇ, ਮੈਂ ਇਹ ਜੋ ਅਭਿਭਾਸ਼ਨ ਹੈ ਇਸ ਦਾ ਸਮਰਥਨ ਨਹੀਂ ਕਰ ਸਕਦਾ। ਸੋ ਮੈਂ ਨਹੀਂ ਕਹਿ ਸਕਦਾ ਕਿ ਗਵਰਨਰ ਸਾਹਿਬ ਦਾ ਧੰਨਵਾਦ ਕਰਨਾ ਚਾਹੀਦਾ ਹੈ!

**ਸਹਿਕਾਰਤਾ ਅਤੇ ਸਿੰਚਾਈ ਮੰਤਰੀ:** ਮੇਰਾ ਪੁਆਇੰਟ ਆਫ ਆਰਡਰ ਹੈ ਕਿ ਜੋ ਐਲੀਗੇਸ਼ਨ ਲਗਾਇਆ ਹੈ ਉਹ ਗਲਤ ਹੈ, ਕਿਹਾ ਗਿਆ ਹੈ ਕਿ 80 ਪ੍ਰਤੀਸ਼ਤ ਤੋਂ ਜ਼ਿਆਦਾ ਸੁਸਾਇਟੀਆਂ ਵਿੱਚ ਆਡਿਟ ਨਹੀਂ ਹੋਇਆ ਲੇਕਿਨ ਸਾਡੇ ਦੋ ਸਾਲਾਂ ਦੇ ਅੰਦਰ 70 ਤੋਂ 80 ਪ੍ਰਤੀਸ਼ਤ ਸੁਸਾਇਟੀਆਂ ਵਿੱਚ ਆਡਿਟ ਹੋ ਗਿਆ ਹੈ।

**ਸ੍ਰੀ ਸਪੀਕਰ :** ਤੁਸੀਂ ਕਲੈਰੀਫਿਕੇਸ਼ਨ ਦੇ ਰਹੇ ਹੋ ?

**ਸਹਿਕਾਰਤਾ ਅਤੇ ਸਿੰਚਾਈ ਮੰਤਰੀ :** ਇਹ ਹਾਊਸ ਨੂੰ ਮਿਸਲੀਡ ਕਰ ਰਹੇ ਹਨ।

**ਸ੍ਰੀ ਜਗਦੀਸ਼ ਸਾਹਨੀ :** ਅਸੀਂ ਹਾਊਸ ਨੂੰ ਮਿਸਲੀਡ ਨਹੀਂ ਕਰ ਰਹੇ ਮੈਂ ਰਿਟਨ ਵਿੱਚ ਵੀ ਦਿੱਤਾ ਹੈ। ਸਪੀਕਰ ਸਾਹਿਬ, ਜੋ ਮੈਂ ........

**ਸ੍ਰੀ ਸਪੀਕਰ :** ਤੁਸੀਂ ਹੁਣ ਵਾਈਂਡ ਅੱਪ ਕਰੋ। ਤੁਸੀਂ 10 ਮਿੰਟ ਤੋਂ ਜ਼ਿਆਦਾ ਸਮਾਂ ਲੈ ਲਿਆ ਹੈ, ਜਦੋਂ ਕਿ ਤੁਸੀਂ 5 ਮਿੰਟ ਕਹੇ ਸੀ।

**ਸ੍ਰੀ ਜਗਦੀਸ਼ ਸਾਹਨੀ :** ਮੈਂ ਰਿਟਨ ਦੇ ਸਕਦਾ ਹਾਂ। ਜੋ ਜਾਖੜ ਸਾਹਿਬ ਨੇ ਕਿਹਾ ਹੈ ਕਿ ਇਹ ਐਲੀਗੇਸ਼ਨ ਹੈ। ਮੇਰੇ ਕੋਲ ਪੂਰਾ ਰਿਕਾਰਡ ਹੈ। ਆਡਿਟ ਦੀ ਰਿਪੋਰਟ ਹੈ, ਉਸ ਦੇ ਮੁਤਾਬਿਕ ਹੀ

[ਸ਼੍ਰੀ ਜਗਦੀਸ਼ ਸਾਹਨੀ]

ਰਿਕਾਰਡ ਹੈ। ਆਪੋਜੀਸ਼ਨ ਵਾਲਿਆਂ ਨੂੰ ਜੇਕਰ ਕੋਈ ਰਿਕਾਰਡ ਮਿਲਦਾ ਹੈ ਤਾਂ ਹੀ ਉਹ ਬੋਲਦੇ ਹਨ। ਵਿਦਾਊਟ ਰਿਕਾਰਡ ਨਹੀਂ ਬੋਲਦੇ।

**Mr. Speaker :** You can send in writing.

**ਸ਼੍ਰੀ ਜਗਦੀਸ਼ ਸਾਹਨੀ :** ਮੇਰੇ ਕੋਲ ਰਿਟਨ ਹੈ, ਮੈਂ ਪਹਿਲਾਂ 2–3 ਵਾਰ ਲਿਖਿਆ ਸੀ ਕਿ ਇੱਕ ਇਨਸਪੈਕਟਰ ਨੇ 7–8 ਲੱਖ ਦਾ ਗਬਨ ਕੀਤਾ। ਉਸ ਵੇਲੇ ਹੀਰੋ ਸਾਹਿਬ ਮਾਰਕਫੈਡ ਦੇ ਚੇਅਰਮੈਨ ਸਨ ਉਨ੍ਹਾਂ ਨੇ ਉਸ ਨੂੰ ਸਸਪੈਂਡ ਕਰ ਦਿੱਤਾ ਸੀ। ਚਲੋ ਠੀਕ ਹੋ ਗਿਆ। ਉਸ ਤੋਂ ਬਾਅਦ ਸਾਡੀ ਮੌਜੂਦਾ ਸਰਕਾਰ ਨੇ ਦੋ ਮਿੰਟ ਨਹੀਂ ਲਾਏ, ਉਸ ਨੂੰ ਬਹਾਲ ਕਰ ਦਿੱਤਾ। ਉਸ ਨੂੰ ਢਾਈ, ਤਿੰਨ ਲੱਖ ਤਨਖਾਹ ਦਾ ਏਰੀਅਰ ਦਿੱਤਾ। ਉਸ ਦੀ ਪੋਸਟਿੰਗ ਬਟਾਲੇ ਦੀ ਕਰ ਦਿੱਤੀ ਕਿ ਤੂੰ ਬਹੁਤ ਚੰਗਾ ਕੰਮ ਕਰਦਾ ਹੈ। ਕਿਸੇ ਮਨਿਸਟਰ ਨੇ ਨਹੀਂ ਸੋਚਿਆ, ਕਿਸੇ ਸੈਕਟਰੀ ਨੇ ਨਹੀਂ ਸੋਚਿਆ ਕਿ ਜਿਸ ਨੇ ਫਰਾਡ ਕੀਤਾ ਸੀ, that man can be given a service, but he must be adjusted in Chandigarh so that he should feel. ਪਰ ਉਸ ਨੂੰ ਬਟਾਲੇ ਲਾਇਆ, ਪ੍ਰਮੋਸ਼ਨ ਦਿੱਤੀ। ਪੰਜਾਬ ਸਰਕਾਰ ਇਸ ਤੋਂ ਉਤੇ ਕੀ ਦੇ ਸਕਦੀ ਹੈ? 7 ਲੱਖ ਦਾ ਫਰਾਡ ਸੀ, ਪਹਿਲੇ ਚੇਅਰਮੈਨ ਨੇ ਸਸਪੈਂਡ ਕੀਤਾ, ਦੂਜੇ ਚੇਅਰਮੈਨ ਨੇ ਬਹਾਲ ਕਰ ਦਿੱਤਾ। ਬਾਕੀ ਜੋ ਐਲੀਗੇਸ਼ਨ ਲਗਾਏ ਮੈਂ ਅਥੈਂਟੀਕਲੀ ਕਿਹਾ ਸੀ ਕਿ 747 ਏਕੜ ਸੀ, ਉਸਦੇ ਮੁਤਾਬਿਕ 25 ਲੱਖ ਰੁਪਿਆ ਲਾਅ ਮੁਤਾਬਿਕ ਬਣਦਾ ਸੀ ਪਰ ਉਸ ਨੂੰ 43 ਲੱਖ ਕਿਉਂ ਦਿੱਤਾ। 43 ਲੱਖ ਦਾ ਅਬਜੈਕਸ਼ਨ ਕੀਤਾ। ਇਸ ਦੀ ਰਿਪੋਰਟ ਹੈਡ ਆਫਿਸ ਵਿਚ ਹੈ। ਇਸ ਦੀ ਇਨਕੁਆਇਰੀ ਕਰਾਓ।

**Mr. Speaker :** Have general discussion. Do not waste time on one case.

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਮਾਂ ਦਿੱਤਾ ਹੈ ਔਰ ਜੋ ਮੈਂ ਬੋਲਿਆ ਇਸ ਪਵਿੱਤਰ ਸਦਨ ਵਿੱਚ ਉਹ ਕੋਈ ਝੂਠ ਨਹੀਂ। ਜੋ ਐਲੀਗੇਸ਼ਨ ਲਗਾਏ ਹਨ, ਉਹ ਸਚਾਈ ਹੈ। ਸੋ, ਮੇਰਾ ਇਸ ਅਭਿਭਾਸ਼ਨ ਨਾਲ ਕੋਈ ਸਮਰਥਨ ਨਹੀਂ ਹੈ। ਜੈ ਹਿੰਦ, ਜੈ ਭਾਰਤ।

**ਸ਼੍ਰੀ ਸਪੀਕਰ :** ਅਰਸ਼ੀ ਜੀ।

**ਕਾਮਰੇਡ ਹਰਦੇਵ ਅਰਸ਼ੀ :** (ਟਰੈਜ਼ਰੀ ਬੈਂਚਿਜ਼ ਵੱਲ ਇਸ਼ਾਰਾ ਕਰਦਿਆਂ) ਉਧਰ ਵੀ ਸਮਾਂ ਦਿਉ।

**Mr. Speaker :** It is for me. I know. You speak first. I will see.

**ਕਾਮਰੇਡ ਹਰਦੇਵ ਅਰਸ਼ੀ (ਬੁਢਲਾਡਾ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਭਾਸ਼ਣ ਤੇ ਬੋਲਣ ਲਈ ਸਮਾਂ ਦਿੱਤਾ ਹੈ। ਸੱਭ ਤੋਂ ਪਹਿਲਾਂ ਮੈਂ ਬੇਨਤੀ ਇਹ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੀ 10ਵੀਂ ਵਿਧਾਨ ਸਭਾ ਜਦੋਂ ਦੀ ਹੋਂਦ ਵਿੱਚ ਆਈ ਹੈ ਮੇਰਾ ਖਿਆਲ ਹੈ ਕਿ ਮਾਨਯੋਗ ਗਵਰਨਰ ਸਾਹਿਬ ਦਾ ਇਹ ਚੌਥਾ ਭਾਸ਼ਣ ਹੈ ਜਿਸ ਤੇ ਅਸੀਂ ਇਸ ਅਸੈਂਬਲੀ ਵਿੱਚ ਇਸ ਵੇਲੇ ਬਹਿਸ ਕਰ ਰਹੇ ਹਾਂ। ਤਿੰਨ ਭਾਸ਼ਣ ਇਸ ਤੋਂ ਪਹਿਲਾਂ ਅਸੀਂ ਇਸੇ ਹਾਊਸ ਵਿੱਚ ਵਿਚਾਰ ਚੁੱਕੇ ਹਾਂ ਔਰ ਪਿਛਲੇ ਤਿੰਨ ਭਾਸ਼ਣਾ ਦਾ ਮੁਕਾਬਲਾ ਇਸ ਭਾਸ਼ਣ ਨਾਲ ਕੀਤਾ ਜਾਵੇ ਤਾਂ ਮੇਰਾ ਖਿਆਲ ਹੈ ਕਿ ਆਪੋਜੀਸ਼ਨ ਦੇ ਸਾਡੇ ਕੈਂਥ ਸਾਹਿਬ ਨੇ ਗਲ ਬਿਲਕੁਲ ਠੀਕ ਆਖੀ ਹੈ ਕਿ ਉਨ੍ਹਾਂ ਤਿੰਨੇ ਭਾਸ਼ਣਾ ਦੇ ਮੁਕਾਬਲੇ ਵਿੱਚ ਇਹ ਭਾਸ਼ਣ ਬੜਾ ਫਿਕਾ ਭਾਸ਼ਣ ਹੈ ਜਿਸ ਦੇ ਵਿੱਚ ਕੋਈ ਰੋਸ਼ਨੀ ਨਜ਼ਰ ਨਹੀਂ ਆਉਂਦੀ, ਕੋਈ ਝਲਕ ਨਜ਼ਰ ਨਹੀਂ ਆਉਂਦੀ, ਕੋਈ ਤਸਵੀਰ ਨਜ਼ਰ ਨਹੀਂ ਆਉਂਦੀ ਸਿਵਾਏ ਇਸ ਗੱਲ ਨੂੰ ਜਸਟੀਫਾਈ ਕਰਨ ਦੇ ਕਿ ਪੰਜਾਬ ਵਿਚ ਪੀਸ ਹੋ ਗਿਆ ਹੈ, ਗਰਾਸ ਰੂਟਸ ਦੇ ਵਿੱਚ ਡੈਮੋਕਰੇਸੀ ਰੈਸਟੋਰ ਕਰ ਦਿੱਤੀ ਹੈ। ਇਹ ਠੀਕ ਹੈ ਕਿ ਜਿਹੜੀਆਂ ਸਰਕਾਰ ਦੀਆਂ ਕੋਈ ਚੰਗੀਆਂ ਗੱਲਾਂ ਹੋਣ, ਕੋਈ ਪਾਜ਼ੇਟਿਵ ਸਟੈਪਸ ਲਏ ਹੋਣ, ਕੋਈ ਹਾਂ ਪੱਖੀ ਗੱਲਾਂ ਵਾਪਰੀਆਂ ਹੋਣ ਮੈਂ ਸਮਝਦਾ ਹਾਂ ਕਿ ਭਾਵੇਂ ਅਸੀਂ ਆਪੋਜ਼ੀਸ਼ਨ ਵਿੱਚ ਹੋਈਏ ਤੇ ਭਾਵੇਂ ਅਸੀਂ ਟਰੇਜ਼ਰੀ ਬੈਂਚਾਂ ਤੇ ਹੋਈਏ ਠੀਕ ਗੱਲਾਂ ਨੂੰ ਠੀਕ ਹੀ ਕਹਿਣਾ ਚਾਹੀਦਾ ਹੈ। ਇਥੇ ਵਾਰ ਵਾਰ ਪਿਛਲੇ ਸੈਸ਼ਨ ਵਿੱਚ ਇਸ ਗੱਲ ਦਾ ਜ਼ਿਕਰ ਹੋਇਆ ਕਿ ਪੰਜਾਬ ਵਿੱਚ ਅਮਨ ਹੋਇਆ ਹੈ, ਠੀਕ ਹੈ ਸਾਡਾ ਇਸ ਗੱਲ ਦੇ ਵਿੱਚ ਕੋਈ ਮੱਤ ਭੇਦ ਨਹੀਂ ਹੋਇਆ ਕਿ ਪੰਜਾਬ ਦੇ ਵਿੱਚ ਅਮਨ ਹੋਇਆ ਹੈ, ਪੀਸ ਹੋਇਆ ਹੈ ਪਰ ਇਸ ਗੱਲ ਨੂੰ ਕਿਸੇ ਵਿਸ਼ੇਸ਼ ਸਰਕਾਰ ਨਾਲ ਜੋੜਨਾ ਮੈਂ ਸਮਝਦਾ ਹਾਂ ਕਿ ਦੇਸ਼ ਦੇ ਹੋਰ ਜੋ ਦੇਸ਼ ਭਗਤ ਹਨ ਜਿਨ੍ਹਾਂ ਨੇ ਇਸ ਦੇ ਲਈ ਜਦੋ ਜਹਿਦ ਕੀਤੀ ਜਿਨ੍ਹਾਂ ਨੇ ਇਥੇ ਸ਼ਾਂਤੀ ਲਿਆਉਣ ਲਈ ਆਪਣੀ ਜਾਨ ਦਿੱਤੀ, ਬਹੁਤ ਵੱਡੀਆਂ ਕੁਰਬਾਨੀਆਂ ਦਿੱਤੀਆਂ ਜਿਨ੍ਹਾਂ ਨੇ ਇਸ ਪੰਜਾਬ ਦੀ ਧਰਤੀ ਤੇ ਅਮਨ ਅਤੇ ਸ਼ਾਂਤੀ ਲਿਆਉਣ ਲਈ ਆਪਾ ਵਾਰਿਆ ਜੇ ਉਨ੍ਹਾਂ ਦੀਆਂ ਕੀਤੀਆਂ ਕੁਰਬਾਨੀਆਂ ਨੂੰ ਭੁਲ ਜਾਈਏ ਤਾਂ ਇਹ ਉਨ੍ਹਾਂ ਦੇ ਨਾਲ ਜਿਨ੍ਹਾਂ ਨੇ ਉਸ ਨਾਜ਼ਕ ਸਥਿੱਤੀ ਵਿੱਚ ਆਪਣਾ ਪੂਰਾ ਯੋਗਦਾਨ ਪਾਇਆ ਉਨ੍ਹਾਂ ਨਾਲ ਨਾ-ਇਨਸਾਫੀ ਵਾਲੀ ਗੱਲ ਹੋਵੇਗੀ। ਬਹੁਤ ਸਾਰੇ ਲੋਕਾਂ ਨੇ ਉਸ ਭਿਆਨਕ ਦੌਰ ਵਿੱਚ ਆਪਣਾ ਆਪਣਾ ਯੋਗਦਾਨ ਪਾਇਆ ਔਰ ਖਾਸ ਤੌਰ ਤੇ ਕਮਿਉਨਿਸਟ ਪਾਰਟੀ ਦਾ ਯੋਗਦਾਨ ਪਿਛਲੇ 10 ਸਾਲਾਂ ਦੇ ਉਸ ਭਿਆਨਕ ਦੌਰ ਵਿਚ ਬਹੁਤ ਜ਼ਿਆਦਾ ਹੈ ਜੋ ਉਨ੍ਹਾਂ ਲੋਕਾਂ ਵਿਚ ਜਾ ਕੇ ਜਾਂ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਖ਼ਤਰਾ ਪੈਦਾ ਕਰਨ ਵਾਲਿਆਂ ਵਿਰੁੱਧ ਜ਼ੋਰਦਾਰ ਤਰੀਕੇ ਨਾਲ ਆਪਣੀ ਆਵਾਜ਼ ਉਠਾਈ ਅਤੇ ਜੋ ਲੋਕ ਦੇਸ਼ ਦੀ ਏਕਤਾ ਅਤੇ ਆਖੰਡਤਾ ਲਈ ਖ਼ਤਰਾ ਬਣੀਆਂ ਹੋਈਆਂ ਸਨ ਉਨ੍ਹਾਂ ਵਿੱਚ ਆਪਣੀ ਜ਼ੋਰਦਾਰ ਤਰੀਕੇ ਨਾਲ ਅਵਾਜ਼ ਉਠਾ ਕੇ ਉਨ੍ਹਾਂ ਸ਼ਕਤੀਆਂ ਨੂੰ, ਉਨ੍ਹਾਂ ਸ਼ਰੇਣੀਆਂ ਨੂੰ ਨੰਗਾ ਕੀਤਾ ਔਰ ਸਾਡੇ ਸੈਂਕੜਿਆਂ ਦੀ ਤਦਾਦ ਵਿੱਚ ਵਰਕਰਾਂ ਨੇ ਆਪਣੀਆ ਕੁਰਬਾਨੀਆਂ ਦਿੱਤੀਆਂ, ਜਾਂਨਾ ਵਾਰੀਆਂ ਮੈਂ ਸਮਝਦਾ ਹਾਂ ਕਿ ਇਸ ਪੀਸ ਲਿਆਉਣ ਦਾ ਸੱਭ ਤੋਂ ਵੱਡਾ ਕਰੈਡਿਟ ਪੰਜਾਬ ਦੇ ਲੋਕਾਂ ਨੂੰ ਵੀ ਜਾਂਦਾ ਹੈ ਜਿਨ੍ਹਾਂ ਨੇ ਆਪਣੀ ਭਾਈਚਾਰਕ ਸਾਂਝ ਨਹੀਂ ਛੱਡੀ। ਬਾਵਜੂਦ ਇਸ ਗੱਲ ਦੇ ਕਿ ਇਥੇ ਹਿੰਦੂ ਸਿੱਖਾਂ ਨੂੰ ਲੜਾਉਣ ਵਾਸਤੇ ਬੜੀਆਂ ਕੋਸ਼ਿਸ਼ਾਂ ਕੀਤੀਆਂ ਗਈਆਂ, ਬਾਵਜੂਦ ਇਸ ਗੱਲ ਦੇ ਕਿ ਹਿੰਦੂ ਸਿੱਖਾਂ ਵਿੱਚ ਤਫੱਰਕਾ

[ਕਾਮਰੇਡ ਹਰਦੇਵ ਅਰਸ਼ੀ]

ਪੈਦਾ ਕਰਨ ਲਈ ਬੜੀਆਂ ਕੋਸ਼ਿਸ਼ਾਂ ਕੀਤੀਆਂ ਗਈਆਂ ਪੰਜਾਬ ਦੇ ਲੋਕਾਂ ਨੇ ਆਪਣੀ ਭਾਈਚਾਰਕ ਸਾਂਝ ਨਹੀਂ ਛੱਡੀ। (ਥੰਪਿੰਗ) ਮੈਂ ਸਮਝਦਾ ਹਾਂ ਕਿ ਇਕ ਸਰਕਾਰ ਨੂੰ ਹੀ ਵਿਸ਼ੇਸ਼ ਇਸ ਗਲ ਦਾ ਕਰੈਡਿਟ ਨਹੀਂ ਜਾਂਦਾ ਪੰਜਾਬ ਦੇ ਲੋਕਾਂ ਨੂੰ ਵੀ ਜਾਂਦਾ ਹੈ। ਅੱਜ ਭਾਵੇਂ ਪੰਜਾਬ ਵਿੱਚ ਅਮਨੋਅਮਾਨ ਦੀ ਸਥਿਤੀ ਹੈ ਪਰ ਇਥੇ ਡੀ.ਜੀ.ਪੀ. ਦੀ ਸਟੇਟਮੈਂਟਸ ਜੋ ਹਨ ਉਹ ਆਪਾ ਵਿਰੋਧੀ ਹਨ, ਜੋ ਸੀ.ਐਮ. ਸਾਹਿਬ ਸਟੇਟਮੈਂਟ ਦਿੰਦੇ ਹਨ ਉਹ ਵੀ ਆਪਾ ਵਿਰੋਧੀ ਹਨ। ਸਰਕਾਰ ਨੇ ਇਸ ਗੱਲ ਦਾ ਕਈ ਵਾਰ ਬਿਆਨ ਦਿੱਤਾ ਹੈ ਕਿ ਪੰਜਾਬ ਵਿੱਚ ਹੁਣ ਬਿਲਕੁਲ ਅਮਨ ਔਰ ਸ਼ਾਂਤੀ ਹੈ ਅਤੇ ਕੋਈ ਇਥੇ ਅਤਿਵਾਦ ਨਹੀਂ ਰਿਹਾ। ਪੰਜਾਬ ਦੀ ਸਰਕਾਰ ਅਤੇ ਉਸ ਦਾ ਡੀ.ਜੀ.ਪੀ. ਇਹ ਕਹਿੰਦੇ ਹਨ ਕਬਰ ਖੋਦ ਕੇ ਅਤਿਵਾਦ ਨੂੰ ਦਫਨਾ ਦਿੱਤਾ ਗਿਆ ਹੈ ਅਤੇ ਹੁਣ ਕਦੇ ਵੀ ਇਥੇ ਅਤਿਵਾਦ ਪੈਦਾ ਨਹੀਂ ਹੋਵੇਗਾ। ਕਦੇ ਇਹੀ ਸਰਕਾਰ ਕਹਿੰਦੀ ਹੈ, ਹਾਲੀਂ ਕੱਲ੍ਹ ਹੀ ਮੁੱਖ ਮੰਤਰੀ ਸਾਹਿਬ ਨੇ ਸਟੇਟਮੈਂਟ ਦਿੱਤੀ ਹੈ ਕਿ ਪੰਜਾਬ ਵਿੱਚ ਟਾਡਾ ਦੀ ਜ਼ਰੂਰਤ ਹੈ। ਜੇ ਪੰਜਾਬ ਵਿੱਚ ਇਹ ਕਹਿੰਦੇ ਹਨ ਕਿ ਬਿਲਕੁਲ ਅਮਨ ਆ ਗਿਆ ਹੈ ਤਾਂ ਫਿਰ ਇਹ ਟਾਡਾ ਰੱਖਣ ਦੀ ਕੀ ਜ਼ਰੂਰਤ ਹੈ, ਲੋਕਾਂ ਦੇ ਦਿਲਾਂ ਵਿੱਚ ਫਿਰ ਇਹ ਡਰ ਰੱਖਣ ਦੀ ਕੀ ਜ਼ਰੂਰਤ ਹੈ? ਇਹ ਕਹਿੰਦੇ ਹਨ ਕਿ ਪੰਜਾਬ ਵਿੱਚ ਅਤਿਵਾਦ ਦਾ ਖਾਤਮਾ ਹੋਇਆ ਹੈ ਪਰ ਸਾਡੀ ਚੌਕਸੀ ਦੀ ਜ਼ਰੂਰਤ ਹੈ। ਅਜੇ ਬਹੁਤ ਸਾਰੀਆਂ ਫੋਰਸਿਜ਼ ਸ਼ਾਇਦ ਹਨ, ਇਕ ਨਾਲ ਤਾਂ ਸਾਡੀ ਸਾਰਿਆਂ ਦੀ ਸਹਿਮਤੀ ਹੋ ਸਕਦੀ ਹੈ ਕਿ ਪਾਕਿਸਤਾਨ ਦੀ ਏਜੰਸੀ ਆਈ.ਐਸ.ਆਈ. ਜਿਸ ਦੀ ਕੋਸ਼ਿਸ਼ ਹੈ ਕਿ ਮੁੜ ਹਾਲਾਤ ਖਰਾਬ ਹੋਣ ਲੇਕਿਨ ਉਸ ਵਾਸਤੇ ਕੋਈ ਵੀ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਜ਼ਿਕਰ ਨਹੀਂ ਆਇਆ ਇਹ ਠੀਕ ਹੈ ਕਿ ਪੰਜਾਬ ਵਿਚ ਕੁਝ ਸ਼ਾਂਤੀ ਆਈ ਹੈ ਪਰ ਅਸੀਂ ਇਸ ਨੂੰ ਕਿਵੇਂ ਸਥਾਈ ਰੂਪ ਵਿਚ ਕਾਇਮ ਰੱਖ ਸਕਦੇ ਹਾਂ ਇਸ ਵਲ ਸਰਕਾਰ ਦਾ ਕੋਈ ਧਿਆਨ ਨਹੀਂ ਬਲਕਿ ਇਹ ਹਰ ਵੇਲੇ ਆਪਣੀਆਂ ਸਟੇਟਮੈਂਟਸ ਬਦਲਦੇ ਰਹੇ ਹਨ। ਇਨ੍ਹਾਂ ਨੇ ਸਮਝਿਆਂ ਹੈ ਕਿ ਲਾਅ ਐਂਡ ਆਰਡਰ ਦੀ ਸਮਸਿਆ ਹੱਲ ਕਰ ਦਿੱਤੀ ਹੈ ਇਸ ਤੋਂ ਵੱਧ ਹੋਰ ਕੋਈ ਸਮਸਿਆ ਨਹੀਂ ਹੈ, ਜੇ ਇਹੀ ਸੋਚ ਹੈ ਤਾਂ ਮੈਂ ਸਮਝਦਾ ਹਾਂ ਕਿ ਇਹ ਹਕੀਕਤ ਨੂੰ ਅੱਖੋਂ ਓਹਲੇ ਕਰਨ ਵਾਲੀ ਗੱਲ ਹੈ। ਹੋਰ ਜਿਹੜੀਆਂ ਸਾਡੇ ਸੂਬੇ ਦੀਆਂ ਮੰਗਾਂ ਹਨ ਚਾਹੇ ਉਹ ਪਾਣੀ ਦੀਆਂ ਮੰਗਾਂ ਹਨ, ਚੰਡੀਗੜ੍ਹ ਦਾ ਸੁਆਲ ਹੈ, ਜਾਂ ਪੰਜਾਬੀ ਭਾਸਾ ਨੂੰ ਗੁਆਂਢੀ ਰਾਜਾਂ ਵਿੱਚ ਵਾਜਵ ਸਥਾਨ ਦੇਣ ਦੀ ਮੰਗ ਦੇ ਮਸਲੇ ਹਨ, ਮੈਂ ਸਮਝਦਾ ਹਾਂ ਕਿ ਉਨ੍ਹਾਂ ਸਮੱਸਿਆਵਾਂ ਵੱਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ ਉਸ ਵਿਚ ਸਮੁੱਚੇ ਦੇਸ਼ ਔਰ ਗਵਾਂਢੀ ਸੂਬਿਆਂ ਦੇ ਨਾਲ ਮਿਲਕੇ ਚਲੋ ਪਰ ਜਿਹੜੇ ਸਾਡੇ ਪੰਜਾਬ ਦੇ ਹਿੱਤ ਹਨ ਉਨ੍ਹਾਂ ਦੀ ਕੁਰਬਾਨੀ ਕਦੇ ਨਹੀਂ ਕਰਨੀ ਚਾਹੀਦੀ। ਪੰਜਾਬ ਦੇ ਜਿੰਨੇ ਵੀ ਮਸਲੇ ਹਨ ਉਨ੍ਹਾਂ ਨੂੰ ਪੱਕੇ ਤੌਰ ਤੇ ਹੱਲ ਕਰਨਾ ਚਾਹੀਦਾ ਹੈ ਔਰ ਕਿਸੇ ਵੀ ਰੂਪ ਵਿਚ ਪੰਜਾਬ ਦੇ ਹਿੱਤਾਂ ਨੂੰ ਕੁਰਬਾਨ ਕਰਨਾ ਠੀਕ ਨਹੀਂ ਹੋਵੇਗਾ। ਜੇ ਇਹ ਮਸਲੇ ਹੱਲ ਨਾ ਕੀਤੇ ਤਾਂ ਜਿਹੜੇ ਪੰਜਾਬ ਦੇ ਵੱਖਵਾਦੀ ਹਨ ਉਨ੍ਹਾਂ ਨੂੰ ਮੈਟੀਰੀਅਲ ਮਿਲਦਾ ਰਹੇਗਾ ਔਰ ਉਹ ਸ਼ਕਤੀਆਂ ਫਿਰ ਆਪਣਾ ਜ਼ੋਰ ਪਕੜ ਲੈਣ ਗੀਆਂ। ਇਸ ਲਈ ਜਿਹੜੇ ਪੰਜਾਬ ਦੇ ਹੋਰ ਮਸਲੇ ਹਨ ਉਨ੍ਹਾਂ ਨੂੰ ਹੱਲ ਕਰਨ ਵਾਸਤੇ ਸਾਨੂੰ ਪੂਰੀ ਕੋਸ਼ਿਸ਼ ਕਰਨੀ ਚਾਹੀਦੀ ਹੈ।

ਇਸ ਤੋਂ ਇਲਾਵਾ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਬਹੁਤ ਸਾਰੀਆਂ ਗੱਲਾਂ ਦਾ ਜਿਕਰ

ਨਹੀਂ ਕੀਤਾ ਗਿਆ। ਬਾਰ ਬਾਰ ਸ਼ਾਂਤੀ ਦਾ ਹੀ ਜ਼ਿਕਰ ਕੀਤਾ ਗਿਆ ਹੈ। ਇਥੇ ਕਈ ਵਾਰ ਕਿਹਾ ਗਿਆ ਕਿ ਪ੍ਰਧਾਨ ਮੰਤਰੀ ਸਾਹਿਬ ਇਥੇ ਪੰਜਾਬ ਵਿਚ ਆਉਣਗੇ ਔਰ ਪੰਜਾਬ ਦੇ ਜਿਹੜੇ ਕੁਝ ਜ਼ਰੂਰੀ ਮਸਲੇ ਹਨ ਉਨ੍ਹਾਂ ਨੂੰ ਹੱਲ ਕਰਨ ਵਾਸਤੇ ਐਲਾਨ ਕਰਨਗੇ। ਲੇਕਿਨ 3 ਸਾਲਾਂ ਵਿਚ ਉਹ ਇਕ ਵਾਰ ਵੀ ਇਥੇ ਆਕੇ ਪੰਜਾਬ ਦੇ ਮਸਲਿਆਂ ਤੇ ਕੋਈ ਗੌਰ ਨਹੀਂ ਕਰ ਸਕੇ। ਇਸ ਲਈ ਮੈਂ ਇਹ ਕਹਾਂਗਾ ਕਿ ਇਹ ਜਿਹੜਾ ਬਾਰ ਬਾਰ ਇਥੇ ਸ਼ਾਂਤੀ ਸਥਾਪਿਤ ਕਰਨ ਦਾ ਦਾਅਵਾ ਕੀਤਾ ਜਾਂਦਾ ਹੈ ਜੋ ਬਾਕੀ ਮਸਲਿਆਂ ਨੂੰ ਇਸ ਦੇ ਨਾਲ ਹੱਲ ਨਾ ਕੀਤਾ ਗਿਆ ਤਾਂ ਜਿਹੜੀਆਂ ਸਰਕਾਰ ਦੀਆਂ ਸਟੇਟਮੈਂਟਸ ਹਨ ਇਹ ਸੱਭ ਆਪਾ ਵਿਰੋਧੀ ਗਲ੍ਹਾਂ ਹੋਣਗੀਆਂ।

ਇਸ ਤੋਂ ਇਲਾਵਾ ਮੈਂ ਇਹ ਕਹਿਣਾ ਚਾਹੁਦਾ ਹਾਂ ਕਿ ਇਥੇ ਗੱਲ ਪੁਲਿਸ ਦੀ ਚਲੀ ਸੀ ਤਾਂ ਇਸ ਦੇ ਨਾਲ ਹੀ ਇਹ ਵੀ ਜ਼ਰੂਰੀ ਹੈ ਕਿ ਲੋਕਾਂ ਨੂੰ ਜਮਹੂਰੀਅਤ ਦਾ ਪੂਰਾ ਹੱਕ ਮਿਲੇ। ਉਹ ਅਪਣੀਆਂ ਮੰਗਾਂ ਇਥੇ ਰੱਖ ਸਕਦੇ ਹਨ। ਐਜੀਟੇਸ਼ਨ ਕਰਨ ਦਾ ਵੀ ਹੱਕ ਹੈ। ਉਨ੍ਹਾਂ ਦੀਆਂ ਜਾਇਜ਼ ਮੰਗਾਂ ਹਨ ਔਰ ਜੇ ਪੂਰੀਆਂ ਨਹੀਂ ਹੁੰਦੀਆਂ ਤਾਂ ਉਸ ਵਾਸਤੇ ਐਜੀਟੇਸ਼ਨ ਕਰਨਾ ਕੋਈ ਮਾੜੀ ਗੱਲ ਨਹੀਂ। ਜਦ ਇਹ ਕਹਿੰਦੇ ਹਨ ਕਿ ਇਨ੍ਹਾਂ ਨੇ ਗਰਾਸ ਰੂਟ ਤੇ ਡੈਮੋਕਰੇਸੀ ਬਹਾਲ ਕੀਤੀ ਹੈ ਤਾਂ ਫਿਰ ਐਜੀਟੇਸ਼ਨ ਤੇ ਰੋਕ ਕਿਉਂ ਲਾਈ ਜਾਂਦੀ ਹੈ। ਅੱਜ ਹੀ ਹਾਊਸ ਵਿਚ ਗੱਲ ਆਈ ਹੈ। ਪੰਜਾਬ ਦੇ ਕਿਸਾਨ ਜਿਨ੍ਹਾਂ ਦੇ ਬਾਰੇ ਇਹ ਕਿਹਾ ਜਾਂਦਾ ਹੈ ਕਿ ਉਹ ਪੰਜਾਬ ਦੀ ਰੀੜ ਦੀ ਹੱਡੀ ਹਨ, ਉਨ੍ਹਾਂ ਨੇ ਅੰਨ ਉਤਪਾਦਨ ਕਰਕੇ ਦੇਸ਼ ਦੇ ਭੰਡਾਰ ਵਿਚ ਬਹੁਤ ਹਿੱਸਾ ਪਾਇਆ ਹੈ। ਉਨ੍ਹਾਂ ਤੇ ਭਾਰ ਪਾਉਣ ਵਾਸਤੇ ਸਾਲ ਵਿਚ ਬਿਜਲੀ ਦੀਆਂ ਦਰਾਂ ਵਿਚ ਕਾਫੀ ਵਾਧਾ ਕੀਤਾ ਗਿਆ ਹੈ ਜਿਹੜਾ ਕਿ ਉਨ੍ਹਾਂ ਤੇ ਕਾਫੀ ਬੋਝ ਪਿਆ ਹੈ, ਗੰਨੇ ਤੇ ਬੋਨਸ ਦੇਣ ਬਾਰੇ ਐਲਾਨ ਕੀਤਾ ਗਿਆ ਪਰ ਉਸ ਨੂੰ ਅਮਲੀ ਰੂਪ ਅੱਜ ਤਕ ਨਹੀਂ ਦਿੱਤਾ ਗਿਆ ਬੱਸਾਂ ਦੇ ਕਰਾਏ ਵਧਾ ਕੇ ਕਿਸਾਨ ਤੇ ਆਮ ਲੋਕਾਂ ਤੇ ਕਾਫੀ ਬੋਝ ਪਾਇਆ ਗਿਆ ਹੈ ਉਸ ਵਾਸਤੇ ਅੱਜ ਪੰਜਾਬ ਦੇ ਕਿਸਾਨ ਐਜੀਟੇਸ਼ਨ ਕਰ ਰਹੇ ਹਨ। ਕਿਸੇ ਨਾ ਕਿਸੇ ਰੂਪ ਵਿਚ ਸੰਘਰਸ਼ ਕਰ ਰਹੇ ਹਨ। ਪਿਛੇ ਜਦੋਂ 2 ਤਾਰੀਖ ਨੂੰ ਉਹ ਪਰੋਟੈਸਟ ਕਰਨ ਵਾਸਤੇ ਚੰਡੀਗੜ੍ਹ ਆਏ ਤਾਂ ਉਨ੍ਹਾਂ ਨੂੰ ਨਾਕੇ ਲਾਕੇ ਰੋਕਿਆ ਗਿਆ ਔਰ ਜਿਹੜੇ ਅੰਨਦਾਤਾ ਕਹਿ ਜਾਂਦੇ ਹਨ ਉਨ੍ਹਾਂ ਨੂੰ ਆਪਣੀਆਂ ਮੰਗਾਂ ਵਾਸਤੇ ਇਥੇ ਨਹੀਂ ਆਉਣ ਦਿੱਤਾ। ਉਨ੍ਹਾਂ ਨੂੰ ਪੰਜਾਬ ਦੀ ਰੀੜ੍ਹ ਦੀ ਹੱਡੀ ਕਿਹਾ ਜਾਂਦਾ ਹੈ ਪਰ ਉਨ੍ਹਾਂ ਦੀਆਂ ਜਿਹੜੀਆਂ ਮੰਗਾਂ ਹਨ ਉਹ ਪੂਰੀਆਂ ਨਹੀਂ ਕੀਤੀਆਂ ਜਾਂਦੀਆਂ ਤਾਂ ਮੈਂ ਸਮਝਦਾ ਹਾਂ ਕਿ ਇਹ ਵੀ ਇਨ੍ਹਾਂ ਦੀਆਂ ਆਪਾ ਵਿਰੋਧੀ ਗਲਾਂ ਹੋਣਗੀਆਂ।

ਇਸੇ ਤਰ੍ਹਾਂ ਦੀਆਂ ਹੋਰ ਗੱਲਾਂ ਹਨ। ਮੁਲਾਜ਼ਮਾਂ ਦਾ ਮਸਲਾ ਹੈ ਪਰ ਉਸ ਬਾਰੇ ਗਵਰਨਰ ਸਾਹਿਬ ਦੇ ਐਡਰਸ ਵਿਚ ਕੋਈ ਜ਼ਿਕਰ ਨਹੀਂ ਕੀਤਾ ਗਿਆ।। ਕੋਈ ਰਿਆਇਤ ਨਹੀਂ ਦਿੱਤੀ ਗਈ। ਉਨ੍ਹਾਂ ਦੀਆਂ ਜਿਹੜੀਆਂ ਮੰਗਾਂ ਹਨ ਚਾਹੇ ਉਹ ਇੰਟੈਰਮ ਰਲੀਫ਼ ਦੀ ਮੰਗ ਹੈ ਚਾਹੇ ਉਹ ਬੋਨਸ ਦੀ ਗਲ ਹੈ ਜਾਂ ਹੋਰ ਕੋਈ ਮੰਗਾਂ ਹਨ ਪਰ ਉਨ੍ਹਾਂ ਨੂੰ ਪੂਰਾ ਕਰਨ ਦਾ ਕੋਈ ਯਤਨ ਨਹੀਂ ਕੀਤਾ ਗਿਆ।

ਇਥੇ ਗਵਰਨਰ ਐਡਰਸ ਪੜ੍ਹ ਕੇ ਬੜੀ ਹੈਰਾਨੀ ਹੋਈ ਕਿ ਕਰਮਚਾਰੀਆਂ ਦੇ ਲਈ ਇਸ ਵਿਚ ਕੋਈ ਲਾਈਨ ਨਹੀਂ ਹੈ। ਨਾ ਇਸ ਵਿਚ ਡੀ.ਏ. ਬਾਰੇ ਅਤੇ ਨਾ ਅੰਤ੍ਰਿਮ ਰਿਲੀਫ ਬਾਰੇ ਕੋਈ

[ਕਾਮਰੇਡ ਹਰਦੇਵ ਅਰਸ਼ੀ]

ਜ਼ਿਕਰ ਕੀਤਾ ਗਿਆ ਹੈ। ਚੌਥੇ ਪੇਅ ਕਮਿਸ਼ਨ ਦੇ ਵਿਚ ਸਖਤ ਸ਼ਰਤਾਂ ਨੂੰ ਨਰਮ ਕਰਨ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਗਿਆ। ਫਿਰ ਅਸੀਂ ਕਿਸ ਤਰ੍ਹਾਂ ਇਸ ਗਵਰਨਰ ਅਡਰੈਸ ਦਾ ਸਮਰਥਨ ਕਰ ਸਕਦੇ ਹਾਂ? ਇਸ ਲਈ ਸਾਡੀ ਪਾਰਟੀ ਇਸ ਦਾ ਵਿਰੋਧ ਕਰਦੀ ਹੈ ਅਤੇ ਹਾਊਸ ਵਿਚ ਅਪੀਲ ਕਰਦੀ ਹੈ ਕਿ ਇਸ ਨੂੰ ਪਾਸ ਨਾ ਕੀਤਾ ਜਾਵੇ ਇਸ ਦੇ ਨਾਲ ਹੀ ਲਾਅ ਐਂਡ ਆਰਡਰ ਦਾ ਜ਼ਿਕਰ ਕੀਤਾ ਗਿਆ ਹੈ। ਅਸੀਂ ਇਹ ਨਹੀਂ ਕਹਿ ਸਕਦੇ ਕਿ ਪੁਲਿਸ ਹਮੇਸ਼ਾ ਮਾੜਾ ਕੰਮ ਕਰਦੀ ਹੈ। ਬਹੁਤ ਸਾਰੇ ਪੁਲਿਸ ਅਫਸਰਾਂ ਨੇ ਅਤੇ ਹੇਠਲੇ ਪੱਧਰ ਤੱਕ ਪੁਲਿਸ ਕਰਮਚਾਰੀਆਂ ਨੇ ਕੁਰਬਾਨੀਆਂ ਦਿੱਤੀਆਂ ਅਤੇ ਅੱਤਵਾਦ ਅਤੇ ਵੱਖਵਾਦ ਦਾ ਮੁਕਾਬਲਾ ਕੀਤਾ? ਉਨ੍ਹਾਂ ਦੇ ਪਰਿਵਾਰ ਦੇ ਮੈਂਬਰਾਂ ਨੂੰ ਵੀ ਸ਼ਹੀਦ ਕੀਤਾ ਗਿਆ। ਜਿਸ ਤਰ੍ਹਾਂ ਅਸੀਂ ਦੇਸ਼ ਦੀ ਏਕਤਾ ਅਤੇ ਅੰਖਡਤਾ ਦੇ ਲਈ ਹੋਏ ਸ਼ਹੀਦਾਂ ਨੂੰ ਯਾਦ ਕਰਦੇ ਹਾਂ ਉਸੇ ਤਰ੍ਹਾਂ ਇਹ ਪੁਲਿਸ ਕਰਮਚਾਰੀ ਵੀ ਦੇਸ਼ ਦੀ ਖਾਤਰ ਕੁਰਬਾਨ ਹੋਏ ਅਤੇ ਆਪਣੇ ਪਰਿਵਾਰਾਂ ਨੂੰ ਕੁਰਬਾਨ ਕੀਤਾ ਹੈ। ਬੜੀ ਹਿੰਮਤ ਅਤੇ ਦਲੇਰੀ ਨਾਲ ਉਨ੍ਹਾਂ ਨੇ ਅੱਤਵਾਦ ਦਾ ਮੁਕਾਬਲਾ ਕੀਤਾ ਹੈ। ਅਗਰ ਪੁਲਿਸ ਫੋਰਸਿਜ਼ ਨੇ ਅੱਤਵਾਦੀਆਂ ਦੇ ਨਾਲ ਪਿਛਲੇ ਸਮੇਂ ਮੁਕਾਬਲਾ ਕੀਤਾ ਅਤੇ ਡਟ ਕੇ ਵਿਰੋਧ ਕੀਤਾ ਤਾਂ ਉਹ ਚੰਗੀ ਗੱਲ ਨੂੰ ਵੇਖਦੇ ਹੋਏ ਜਿਹੜੇ ਮਾੜੇ ਕੰਮ ਪੁਲਿਸ ਵਲੋਂ ਕੀਤੇ ਗਏ ਉਸ ਦਾ ਵੀ ਜ਼ਿਕਰ ਜ਼ਰੂਰ ਕਰਨਾ ਚਾਹੀਦਾ ਹੈ। ਉਸ ਦੇ ਖਿਲਾਫ ਐਕਸ਼ਨ ਵੀ ਹੋਣਾ ਚਾਹੀਦਾ ਹੈ। ਚੰਗੇ ਕੰਮ ਦੀ ਤਾਰੀਫ ਵੀ ਕਰਨੀ ਚਾਹੀਦੀ ਹੈ ਅਤੇ ਮਾੜੇ ਕੰਮ ਦੀ ਨਿੰਦਾ ਵੀ ਕਰਨੀ ਚਾਹੀਦੀ ਹੈ। ਅਗਰ ਪੁਲਿਸ ਕਿਧਰੇ ਸਾਧਾਰਨ ਜਨਤਾ ਦੇ ਨਾਲ ਜ਼ਿਆਦਤੀ ਕਰਦੀ ਹੈ ਤਾਂ ਉਸ ਨੂੰ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੀਦਾਂ ਹੈ। ਜਨਸੰਪਰਕ ਮੁਹਿੰਮ ਚਲਾਈ ਗਈ ਹੈ ਪੁਲਿਸ ਅਫਸਰਾਂ ਵਲੋਂ ਉਨ੍ਹਾਂ ਲੋਕਾਂ ਨੂੰ ਬੁਲਾਇਆ ਜਾਂਦਾ ਹੈ ਜਿਹੜੇ ਇਨ੍ਹਾਂ ਦੀ ਤਾਰੀਫ ਕਰਨ, ਸਿਫਤਾਂ ਨਾ ਕਰਨ ਔਰ ਜਿਹੜਾ ਕਰੀਟੈਸਾਈਜ਼ ਕਰਨ ਵਾਲਾ ਹੈ ਉਸ ਨੂੰ ਇਹ ਬੋਲਣ ਹੀ ਨਹੀਂ ਦਿੰਦੇ। ਕਿਸ ਤਰੀਕੇ ਨਾਲ ਪੁਲਿਸ ਨੂੰ ਜਿਆਦਾ ਅਧਿਕਾਰ ਦਿੱਤੇ ਅਤੇ ਮੈਜਿਸਟਰੇਸੀ ਦੀਆਂ ਪਾਵਰਜ਼ ਨੂੰ ਕਰਬ ਕਰ ਦਿੱਤਾ ਗਿਆ ਹੈ। ਮੈ ਇਸ ਵਾਦ ਵਿਵਾਦ ਵਿਚ ਨਹੀਂ ਜਾਣਾ ਚਾਹੁੰਦਾ ਪਰ ਇਤਨਾ ਜ਼ਰੂਰ ਕਹਾਂਗਾ ਕਿ ਸਾਡੇ ਸੰਵਿਧਾਨ ਬਣਾਉਣ ਵਾਲੇ ਬਹੁਤ ਸੁਲਝੇ ਹੋਏ ਸਿਆਸਤਦਾਨ ਅਤੇ ਲਾਇਕ ਇਨਸਾਨ ਸਨ ਜਿਨ੍ਹਾਂ ਨੇ ਕੁਝ ਸੋਚ ਸਮਝ ਕੇ ਹੀ ਮੈਜਿਸਟਰੇਟ ਨੂੰ ਪੁਲਿਸ ਦੇ ਉਪਰ ਪਾਵਰਜ਼ ਦਿੱਤੀਆਂ ਹੋਣਗੀਆਂ ਅਤੇ ਡੀ.ਸੀ. ਨੂੰ ਐਗਜ਼ੇਕਟਿਵ ਪਾਵਰਜ਼ ਮੈਜਿਸਟਰੇਟ ਦੀਆਂ ਪਾਵਰਜ਼ ਦਿੱਤੀਆਂ ਸਨ ਤਾਂ ਕਿ ਉਹ ਪੁਲਿਸ ਅਫਸਰ ਨੂੰ ਚੈਕ ਕਰ ਸਕਣ ਪਰ ਇਨ੍ਹਾਂ ਨੇ ਮੈਜਿਸਟਰੇਸੀ ਦੀਆਂ ਪਾਵਰਜ਼ ਖਤਮ ਕਰਕੇ ਪੁਲਿਸ ਅਫਸਰ ਨੂੰ ਪਾਵਰਜ਼ ਦੇਣ ਨਾਲ ਪੁਲਿਸ ਤੇ ਚੈਕ ਸਿਸਟਮ ਨੂੰ ਖਤਮ ਕਰ ਦਿੱਤਾ ਹੈ। ਇਹ ਠੀਕ ਹੈ ਕਿ ਪਿਛੇ ਅਤੱਵਾਦ ਦੇ ਸਮੇਂ ਸਾਡੀ ਮੈਜਿਸਟਰੇਸੀ ਕੰਮਜ਼ੋਰ ਪੈ ਗਏ ਸੀ ਅਤੇ ਸਿਵਲ ਅਧਿਕਾਰੀ ਆਪਣੀਆਂ ਪਾਵਰਜ਼ ਦਾ ਇਸਤੇਮਾਲ ਠੀਕ ਢੰਗ ਨਾਲ ਨਹੀਂ ਕਰ ਸਕੇ ਪਰ ਚੂੰਕਿ ਹੁਣ ਹਾਲਾਤ ਬਦਲ ਗਏ ਅਤੇ ਐਡਮਿਨਿਸਟਰੇਸ਼ਨ ਨੂੰ ਚਾਹੀਦਾ ਹੈ ਕਿ ਉਹ ਪਾਵਰਜ਼ ਮੈਜਿਸਟਰੇਟਸ ਨੂੰ ਵਾਪਸ ਦੇ ਦੇਣੀਆਂ ਚਾਹੀਦੀਆਂ ਹਨ ਜਿਸ ਤਰ੍ਹਾਂ ਅੱਤਵਾਦੀਆਂ ਨੇ ਧਮਕੀਆਂ ਦਿੱਤੀਆਂ ਤਾਂ ਸਾਡੇ ਸਿਵਲ ਸਕੱਤਰੇਤ ਦੇ ਅਫਸਰਾਂ ਨੇ ਰਾਤੋ ਰਾਤ ਆਪਣੀਆਂ ਨੇਮ ਪਲੇਟਸ ਪੰਜਾਬੀ ਵਿਚ ਪ੍ਰਿੰਟ ਕਰਵਾ ਲਈਆਂ ਸਨ ਅਤੇ ਇੰਗਲਿਸ਼ ਟਾਈਪਰਾਈਟਰਜ ਨੂੰ ਬਦਲ ਕੇ ਪੰਜਾਬੀ

ਦੀਆਂ ਰੱਖ ਲਈਆਂ ਸਨ। ਉਸ ਵੇਲੇ ਕਿਸ ਤਰ੍ਹਾਂ ਉਨ੍ਹਾਂ ਦੇ ਡਰ ਥੱਲੇ ਸਾਡੇ ਅਫਸਰ ਕੰਮ ਕਰਦੇ ਸਨ। ਇਹ ਠੀਕ ਹੈ ਕਿ ਸਾਡੇ ਅਫਸਰਾਂ ਦੀ ਉਸ ਵਕਤ ਇਹ ਕਮਜ਼ੋਰੀ ਸੀ ਅਤੇ ਅੱਤਵਾਦੀਆਂ ਦੀ ਧਮਕੀ ਥਲੇ ਪੰਜਾਬੀ ਨੂੰ ਲਾਗੂ ਕਰ ਦਿੱਤਾ। ਪਰ ਹੁਣ ਕੀ ਹੋ ਰਿਹਾ ਹੈ ਜਿਹੜਾ ਸ਼ਹਿਰ ਦਾ ਐਸ.ਐਸ.ਪੀ. ਹੈ ਉਹ ਡੀ.ਸੀ. ਦੀ ਪਰਵਾਹ ਤੱਕ ਨਹੀਂ ਕਰਦਾ ਅਤੇ ਅਖਬਾਰਾਂ ਦੇ ਵਿਚ ਤੁਸੀਂ ਵੀ ਪੜ੍ਹਿਆ ਹੋਵੇਗਾ ਕਿ ਮਾਨਸਾ ਦੇ ਐਸ.ਐਸ.ਪੀ. ਨੇ ਡੀ.ਸੀ. ਦੇ 3 ਗਨਮੈਨ ਫੜ੍ਹ ਲਏ ਅਤੇ ਉਨ੍ਹਾਂ ਨੂੰ 3 ਦਿਨ ਸੀ.ਆਈ.ਏ. ਸਟਾਫ ਵਿਚ ਬੰਦ ਰਖਿਆ ਤੇ ਉਨ੍ਹਾਂ ਤੋਂ ਡੀ.ਸੀ ਦੇ ਖਿਲਾਫ ਸਟੇਟਮੈਂਟ ਲੈਣ ਦੀ ਕੋਸ਼ਿਸ਼ ਕੀਤੀ ਗਈ। ਡੀ.ਸੀ. ਦੇ ਰੈਜ਼ੀਡੈਂਸ ਤੇ ਵਾਇਰਲੈਸ ਸੈਟ ਦੀ ਜਿਹੜੀ ਪ੍ਰੋਵੀਜ਼ਨ ਕੀਤੀ ਜਾਂਦੀ ਹੈ ਉਹ ਖਤਮ ਕਰ ਦਿੱਤੀ ਸੀ। ਐਸ.ਐਸ.ਪੀ. ਸ਼ਹਿਰ ਦਾ ਡੀ.ਸੀ ਨੂੰ ਸਹਿਯੋਗ ਨਹੀਂ ਦੇ ਰਿਹਾ ਸੀ। ਫਿਰ ਇਹ ਜਨ-ਸੰਪਰਕ ਮੁਹਿੰਮ ਦਾ ਕੀ ਫਾਇਦਾ ਸਾਧਾਰਨ ਜਨਤਾ ਨੂੰ ਹੋ ਸਕਦਾ ਹੈ। ਇਸ ਦੇ ਨਾਲ ਮਾਨਸਾ ਵਿਚ 3 ਬੱਚਿਆਂ ਅਤੇ ਇਕ ਮਾਂ ਦਾ ਕਤਲ ਹੋਇਆ। ਇਹ 2-3 ਮਹੀਨੇ ਪਿਛੇ ਦੀ ਗੱਲ ਹੈ ਅਤੇ ਪੁਲਿਸ ਨੇ 300, 400 ਬੰਦਿਆਂ ਨੂੰ ਇਸ ਮਰਡਰ ਕੇਸ ਵਿਚ ਫੜਿਆ। ਉਸ ਔਰਤ ਦੇ ਪਤੀ ਨੂੰ ਵੀ ਪੁਲਿਸ ਨੇ ਫੜ੍ਹ ਲਿਆ ਸੀ ਅਤੇ ਕਈ ਦਿਨ ਉਸ ਨੂੰ ਬੰਦ ਰੱਖਿਆ ਗਿਆ। ਫਿਰ ਬਹੁਤ ਸਾਰੇ ਲੋਕਾਂ ਕੋਲੋਂ ਪੈਸੇ ਲੈ ਕੇ ਪੁਲਿਸ ਨੇ ਛੱਡ ਦਿੱਤਾ ਪਰ ਹਾਲੇ ਤੱਕ ਉਸ ਮਰਡਰ ਦਾ ਪਤਾ ਨਹੀਂ ਲਗ ਸਕਿਆ ਇਹ ਇਕ ਮਿਸਾਲ ਹੈ ਇਸ ਤੋਂ ਇਹ ਪਤਾ ਲਗ ਸਕਦਾ ਹੈ ਕਿ ਪੁਲਿਸ ਜਿਹੜੀ ਦਾਅਵਾ ਕਰਦੀ ਹੈ ਕਿ ਕਿੰਨੀ ਗੰਭੀਰਤਾ ਦੇ ਨਾਲ ਇਸ ਕੇਸ ਨੂੰ ਡੀਲ ਕਰ ਰਹੀ ਹੈ।ਉਹ ਪੁਲਿਸ ਇਸ ਕੇਸ ਦੇ ਕਾਤਲਾਂ ਨੂੰ ਲੱਭਣ ਵਿਚ ਕਿਤਨੀ ਨਾ ਕਾਮਯਾਬ ਰਹੀ ਹੈ।

ਸਪੀਕਰ ਸਾਹਿਬ, ਮੈਂ ਇਕ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਹੋਰ ਮਹਿਕਮਿਆਂ ਦਾ ਵੀ ਬਹੁਤ ਮਾੜਾ ਹਾਲ ਹੈ। ਪਰਸੋਂ ਅਖਬਾਰਾਂ ਵਿਚ ਵੀ ਇਕ ਖਬਰ ਛੱਪੀ ਸੀ ਕਿ ਜਿਹੜਾ ਪੈਸਾ ਹੈਲਥ ਮਹਿਕਮੇ ਨੂੰ ਐਲੋਕੇਟ ਹੋਇਆ ਸੀ ਉਹ ਖਰਚ ਨਹੀਂ ਕੀਤਾ ਗਿਆ, ਮੈਡੀਸਨਜ਼ ਨਹੀਂ ਖਰੀਦੀਆਂ ਗਈਆਂ। ਅਖਬਾਰਾਂ ਵਿਚ ਇਹ ਦੱਸਿਆ ਹੈ ਕਿ ਖਰੀਦਣ ਦੀ ਪਾਲਿਸੀ ਨਹੀਂ ਬਣ ਸਕੀ। ਇਹ ਕਿਸ ਤਰ੍ਹਾਂ ਦੀ ਸਰਕਾਰ ਹੈ ਔਰ ਕਿਸ ਤਰ੍ਹਾਂ ਦਾ ਡਿਪਾਰਟਮੈਂਟ ਹੈ ਕਿ ਸਾਲ ਭਰ ਦਵਾਈਆਂ ਖਰੀਦਣ ਦੀ ਪਾਲਿਸੀ ਹੀ ਤਹਿ ਨਾ ਕਰ ਸਕੇ? ਕਨਸਰਨਡ ਡਿਪਾਰਟਮੈਂਟ ਨੇ ਇਕ ਪੈਸੇ ਦੀ ਵੀ ਦਵਾਈ ਨਹੀਂ ਖਰੀਦੀ। ਇਸ ਤੋਂ ਤੁਸੀਂ ਆਪ ਹੀ ਅੰਦਾਜ਼ਾ ਲਗਾ ਸਕਦੇ ਹੋ ਗਰੀਬ ਲੋਕ ਹਸਪਤਾਲਾਂ ਵਿਚ ਦਵਾਈਆਂ ਤੋਂ ਕਿਉਂ ਵਾਂਝੇ ਰਹਿੰਦੇ ਹਨ। ਉਸ ਦੀ ਇਹ ਇਹ ਇਕ ਮਿਸਾਲ ਦਿਤੀ ਹੈ। ਸਪੀਕਰ ਸਾਹਿਬ, ਮੈਂ ਪਹਿਲੀ ਵਾਰ ਮੈਂਬਰ ਬਣਿਆ ਹਾਂ ਅਤੇ ਇਹ ਸਾਡਾ ਅੱਠਵਾਂ ਨੌਵਾਂ ਸੈਸ਼ਨ ਹੋਵੇਗਾ ਪਰ ਇਸ ਤਰ੍ਹਾਂ ਦੀ ਗੱਲ ਕਦੇ ਵੀ ਦੇਖਣ ਨੂੰ ਨਹੀਂ ਮਿਲੀ। ਪੰਜਾਬ ਸਰਕਾਰ ਬਾਰੇ ਮੈਂ ਮਾੜੇ ਲਫਜ਼ ਤਾਂ ਇਸਤੇਮਾਲ ਨਹੀਂ ਕਰਦਾ ਪਰ ਸਰਕਾਰ ਨੂੰ ਜ਼ਿਮੇਦਾਰੀ ਤੋਂ ਕੋਰਾ ਜ਼ਰੂਰ ਕਹਿ ਸਕਦਾ ਹਾਂ। ਇਹ ਇਕ ਸਰਕਾਰੀ ਅਦਾਰਾ ਹੈ ਜਿਸ ਦਾ ਫੈਸਲਾ ਕਰਨਾ ਹੈ ਪਰ ਤੁਸੀ ਅਜੇ ਤੱਕ ਉਸ ਬਾਰੇ ਡਿਸਾਈਡ ਨਹੀਂ ਕੀਤਾ। ਲੋੜੀਂਦੀਆਂ ਕੰਡੀਸ਼ਨਾਂ ਪੂਰੀਆਂ ਨਹੀਂ ਹੋ ਰਹੀਆਂ। ਇਕ ਟੈਂਡਰ ਆਉਣਾ ਚਾਹੀਦਾ ਸੀ ਜੋ ਕਿ ਨਹੀਂ ਆਇਆ ਇਸ ਕਰਕੇ ਉਹ ਚੀਜ਼ ਕੈਂਸਲ ਕਰ ਦਿਤੀ। ਪੰਜਾਬ ਸਰਕਾਰ ਆਪਣੇ ਮੁਲਾਜ਼ਮਾਂ ਨੂੰ ਇਹ ਕਹਿ ਦੇਵੇ ਕਿ ਤਨਖਾਹਾਂ ਫੇਰ ਦੇਵਾਂਗੇ ਜਦੋਂ ਉਸ ਅਦਾਰੇ ਨੂੰ ਵੇਚਾਂਗੇ ਜਾਂ ਪੰਜਾਬ ਸਰਕਾਰ ਆਪਣੇ ਮੁਲਾਜ਼ਮਾਂ ਨੂੰ ਕਹਿ ਦੇਵੇ ਕਿ

[ਕਾਮਰੇਡ ਹਰਦੇਵ ਅਰਸ਼ੀ]

ਵਰਲਡ ਬੈਂਕ ਨੂੰ ਪੈਸੇ ਲਈ ਐਪਲੀਕੇਸ਼ਨ ਦਿਤੀ ਹੋਈ ਹੈ ਅਤੇ ਬੇਨਤੀ ਕਰ ਰਹੇ ਹਾਂ ਕਿ ਸਾਨੂੰ ਕਿਸੇ ਨਾ ਕਿਸੇ ਰੂਪ ਵਿਚ ਲੋਨ ਦਿਉ ਔਰ ਜਦੋਂ ਪੈਸੇ ਆ ਜਾਣਗੇ ਤਾਂ ਤੁਹਾਨੂੰ ਤਨਖਾਹਾਂ ਵਗੈਰਾ ਦੇਵਾਂਗੇ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦਾ ਸਰਕਾਰ ਜਵਾਬ ਦੇਵੇ ਤਾਂ ਬੜੀ ਹਾਸੋਹੀਣੀ ਗੱਲ ਹੈ। ਸਪਿੰਨਿੰਗ ਮਿਲ, ਬਠਿੰਡਾ ਦੇ ਮਜ਼ਦੂਰਾਂ ਦੁਆਰਾ ਹੜਤਾਲ ਦਾ ਮੈਂ ਸਵੇਰੇ ਜ਼ਿਕਰ ਕਰ ਚੁੱਕਾ ਹਾਂ ਗੋਬਿੰਦਵਾਲ ਦਾ ਵੀ ਇਥੇ ਜ਼ਿਕਰ ਕੀਤਾ ਜਾ ਸਕਦਾ ਹੈ। ਬਹੁਤ ਸਾਰੀਆਂ ਥਾਵਾਂ ਤੇ ਵਰਕਰ ਸਟਰਾਈਕ ਕਰ ਰਹੇ ਹਨ। ਮੈਨੂੰ, ਸਪੀਕਰ ਸਾਹਿਬ, ਹੈਰਾਨੀ ਹੈ ਕਿ ਬਠਿੰਡਾ ਮਿਲ ਦੇ ਵਰਕਰ ਤਨਖਾਹਾਂ ਵਧਾਉਣ ਦੀ ਮੰਗ ਨਹੀਂ ਕਰ ਰਹੇ ਸਿਰਫ ਜਿਹੜਾ ਵਰਕਲੋਡ ਵਧਾ ਦਿੱਤਾ ਹੈ ਉਸ ਵਰਕਲੋਡ ਨੂੰ ਘਟਾਉਣ ਬਾਰੇ ਮੰਗ ਕਰ ਰਹੇ ਹਨ ਪਰ ਸਰਕਾਰ ਉਨ੍ਹਾਂ ਦੀਆਂ ਮੰਗਾਂ ਮੰਨਣ ਦੀ ਬਜਾਏ ਉਨ੍ਹਾਂ ਦੇ ਬਚਿਆਂ ਨੂੰ ਭੁੱਖੇ ਰਹਿਣ ਲਈ ਮਜਬੂਰ ਕਰ ਰਹੀ ਹੈ। ਪੰਜਾਬ ਸਰਕਾਰ ਪ੍ਰਾਈਵੇਟ ਮਿਲ ਮਾਲਕਾਂ ਦਾ ਤਾਂ ਖਿਆਲ ਰਖਦੀ ਹੈ ਪਰ 2000 ਗਰੀਬ ਵਰਕਰਾਂ ਦਾ ਖਿਆਲ ਨਹੀਂ ਰਖਦੀ। ਮੈਂ, ਸਪੀਕਰ ਸਾਹਿਬ, ਫਿਰ ਕਿਸ ਤਰ੍ਹਾਂ ਗਵਰਨਰ ਸਾਹਿਬ ਦੇ ਭਾਸ਼ਣ ਨਾਲ ਸਹਿਮਤੀ ਪ੍ਰਗਟ ਕਰ ਸਕਦਾ ਹਾਂ। ਮੈਂ ਹੈਲਥ ਡਿਪਾਰਟਮੈਂਟ ਦਾ ਪਹਿਲਾਂ ਜ਼ਿਕਰ ਕੀਤਾ ਹੈ ਹੁਣ ਮੈਂ ਇਕ ਹੋਰ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਅੱਜ ਦੇਸ਼ ਵਿਚ ਨਵੀਂ ਇਕਨੋਮਿਕ ਲਿਬਰੇਲਾਈਜ਼ੇਸ਼ਨ ਦੀ ਜਿਹੜੀ ਨੀਤੀ ਚਾਲੂ ਕੀਤੀ ਹੈ।.. ..

**ਸ਼੍ਰੀ ਸਪੀਕਰ :** ਅਰਸ਼ੀ ਜੀ, ਤੁਸੀਂ ਅੱਜ ਖਤਮ ਕਰਨਾ ਹੈ ਜਾਂ ਕਲ੍ਹ ਨੂੰ ਕਾਂਟੀਨਿਊ ਕਰੋਗੇ ?

**ਕਾਮਰੇਡ ਹਰਦੇਵ ਅਰਸ਼ੀ :** ਮੈਂ ਤਾਂ ਅਜੇ ਸ਼ੁਰੂ ਹੀ ਕੀਤਾ ਹੈ।

**ਸ਼੍ਰੀ ਸਪੀਕਰ :** ਠੀਕ ਹੈ ਜੀ।

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਨਵੀਂ ਪਾਲਿਸੀ ਦੇ ਤਹਿਤ ਪਹਿਲੀ ਵਾਰ ਇਹ ਦੇਖਣ ਵਿਚ ਆਇਆ ਹੈ ਕਿ ਬੜੀ ਤੇਜ਼ੀ ਨਾਲ ਪਬਲਿਕ ਸੈਕਟਰ ਦੇ ਅਦਾਰੇ ਪ੍ਰਾਈਵੇਟ ਹੱਥਾਂ ਵਿਚ ਦਿਤੇ ਜਾ ਰਹੇ ਹਨ। ਜਿਹੜੇ ਇਨ੍ਹਾਂ ਅਦਾਰਿਆਂ ਵਿਚ ਵਰਕਰ ਹਨ ਉਨ੍ਹਾਂ ਦਾ ਸਰਕਾਰ ਖਿਆਲ ਨਹੀਂ ਰੱਖਦੀ। ਮੈਂ ਸਪਿੰਨਿੰਗ ਮਿਲ, ਬਠਿੰਡਾ ਦੀ ਅਤੇ ਇਥੇ ਬੁਢਲਾਡੇ ਬਾਰੇ ਵੀ ਜ਼ਿਕਰ ਕੀਤਾ ਹੈ। ਇਥੇ ਕਿਹਾ ਗਿਆ ਹੈ ਕਿ ਬੁਢਲਾਡਾ ਬਹੁਤ ਲਾਸਿਜ਼ ਵਿਚ ਹੈ। ਪਰ ਬਠਿੰਡਾ ਤਾਂ ਮੁਨਾਫੇ ਵਿਚ ਚਲ ਰਹੀ ਸੀ ਇਸ ਸਬੰਧ ਵਿਚ ਸਾਫ ਲਫਜ਼ਾਂ ਵਿਚ ਕਹਿਣਾ ਚਾਹੁੰਦਾ ਹਾਂ ਕਿ ਬਿਊਰੋਕਰੇਸੀ ਦੀ ਇਕ ਲਾਬੀ ਕੰਮ ਕਰ ਰਹੀ ਹੈ ਜਿਸ ਦੇ ਪ੍ਰਾਈਵੇਟ ਮਿਲ ਮਾਲਕਾਂ ਨਾਲ ਨੇੜੇ ਦੇ ਸਬੰਧ ਹਨ, ਜਿਨ੍ਹਾਂ ਕਰਕੇ ਉਹ ਜਨਤਕ ਅਦਾਰਿਆਂ ਨੂੰ ਕੌਡੀਆਂ ਦੇ ਭਾਅ ਉਨ੍ਹਾਂ ਦੇ ਹਵਾਲੇ ਕਰ ਰਹੇ ਹਨ।.. .. ..

**Mr. Speaker** : The House stands adjourned till 9·00 A.M. on Tuesday, the 7th March, 1995.

*6.30 P.M. | *(The Sabha then adiourned* till 9.00 A.M. on Tuesday, the 7th March,* 1995).

# APPENDIX

## TO

## PUNJAB VIDHAN SABHA DEBATES

*Dated, the 6th March*, 1995

**Vol. IX—No. 3**

## UNSTARRED QUESTION AND ANSWER

### ਹੜ੍ਹ ਪੀੜਤਾਂ ਨੂੰ ਰਾਹਤ

340. ਸ਼੍ਰੀਮਤੀ ਵਿਮਲਾ ਡਾਂਗ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜੁਲਾਈ 1993 ਦੇ ਦੌਰਾਨ ਅਤੇ 1994 ਦੇ ਦੌਰਾਨ ਆਏ ਹੜ੍ਹਾਂ ਤੋਂ ਵੱਖ-ਵੱਖ ਮੱਦਾਂ ਅਧੀਨ ਪੁਜੇ ਨੁਕਸਾਨ ਦੇ ਜ਼ਿਲ੍ਹਾਵਾਰ ਵੇਰਵੇ ਕੀ ਹਨ;

(ਅ) 1993 ਅਤੇ 1994 ਦੇ ਹੜ੍ਹਾਂ ਲਈ ਵੱਖ-ਵੱਖ ਮੱਦਾਂ ਅਧੀਨ ਕਿਸ ਕਿਸ ਦਰ ਨਾਲ ਰਾਹਤ ਦਿੱਤੀ ਗਈ ।

(ੲ) 1993 ਅਤੇ 1994 ਦੇ ਹੜ੍ਹਾਂ ਤੋਂ ਹੋਏ ਨੁਕਸਾਨ ਲਈ ਰਾਹਤ ਵਜੋਂ ਵੰਡੀ ਗਈ ਕੁੱਲ ਰਕਮ ਦੇ ਜ਼ਿਲ੍ਹਾਵਾਰ ਅਤੇ ਮੱਦਵਾਰ ਵੇਰਵੇ ਕੀ ਕੀ ਹਨ ?

**Master Jagir Singh (Minister for State for Revenue and Rehabilitation** : (a) According to the reports received from Deputy Commissioners, the information is given in Annexure-I and Annexure-II.

(b) Information is given in Annexure-III.

(c) Information is given in Annexure-IV and Annexure-V.

## ANNEXURE-I

### Damage Caused by Floods During July, 1993

| Sr. No. | Name of District | No. of human lives lost | No. of cases of loss of limbs/ eyes | No. of cattle heads lost | Damage to crops (in acres) | No. of Houses damaged |
|---|---|---|---|---|---|---|
| 1 | 2 | 3 | 4 | 5 | 6 | 7 |
| 1. | Amritsar | 60 | .. | 412 | 63937 | 22078 |
| 2. | Bhatinda | .. | .. | .. | .. | .. |
| 3. | Faridkot | .. | .. | .. | 7962-0-7 | 183 |
| 4. | Fatehgarh Sahib | 14 | .. | 278 | 8682 | 4050 |
| 5. | Ferozepur | 5 | .. | 22 | 39767 | 7680 |
| 6. | Gurdaspur | 32 | .. | 689 | 45393 | 40826 |
| 7. | Hoshiarpur | 17 | .. | 121 | 14730 | 7097 |
| 8. | Jalandhar | 10 | .. | 35 | 29771 | 4027 |
| 9. | Kapurthala | 14 | 1 | 88 | 61212 | 8819 |
| 10. | Ludhiana | 13 | .. | 131 | 10387-5K-8m | 4892 |
| 11. | Mansa | 8 | 1 | 170 | 81133 | 4818 |
| 12. | Patiala | 114 | .. | 4522 | 87351 | 30992 |
| 13. | Ropar | 24 | .. | 299 | 18621-7K-10m | 10107 |
| 14. | Sangrur | 5 | 2 | 444 | 47496 | 2466 |

## ANNEXURE-II

### Damage Caused by Flooas During 1994

| Sr. No. | Name of District | No. of human lives lost | No. of cases of loss of limbs/ eyes | No. of cattle heads lost | Damage to crops (in acres) | No. of houses damaged |
|---|---|---|---|---|---|---|
| 1 | 2 | 3 | 4 | 5 | 6 | 7 |
| 1. | Amritsar | 1 | .. | .. | .. | .. |
| 2. | Bhatinda | .. | .. | .. | 240-2K | 20 |
| 3. | Faridkot | .. | .. | 18 | .. | .. |
| 4. | Fatehgarh Sahib | .. | .. | .. | 251 | 51 |
| 5. | Ferozepur | .. | .. | .. | 35123 | 114 |
| 6. | Gurdaspur | 12 | .. | .. | .. | .. |
| 7. | Hoshiarpur | 14 | .. | 11 | 1305 | 233 |
| 8. | Jalandhar | .. | .. | .. | 7690 | 1220 |
| 9. | Kapurthala | .. | .. | 8 | 14120 | 243 |
| 10. | Ludhiana | .. | .. | 1 | 1101-3K-2M | 116 |
| 11. | Mansa | .. | .. | .. | 937 | .. |
| 12. | Patiala | 3 | .. | 341 | 8334 | 4693 |
| 13. | Ropar | 11 | .. | 1 | 2231-1K-3M | 374 |
| 14. | Sangrur | .. | .. | .. | 11169 | .. |

## ANNEXURE-III

### Norms for grant of Relief to Flood Victims in 1993 and 1994

| Sr. No. | Items | Norms decided |
|---|---|---|
| 1. | (a) Ex-gratia grant on the death of a persons whether bread winner or not by heavy rains/Foods | Rs. 50.000 per adult or per minor |
| | (b) Ex-gratia payment for the loss of limbs or eyes due to heavy rains/floods | Rs. 25,000 to the victim. |
| 2. | Grant for animals lost on account of heavy rains/floods | (a) Rs. .2,000 per buffalo/bullock/crossbred cow. |
| | | (b) Rs. 800 per desi cow. |
| | | (c) Rs. 400 per goat/sheep/other animal |
| 3. | Relief on account of damage to the standing crops by heavy rains/floods | (i) Where crop is totally damaged in early stage but area can be resown in the same season, farmers may be allowed relief for seeds fertilizers etc. @ Rs. 250 per acre. |
| | | (ii) Where crop is toally damaged in early stage but area can not be resown, relief @ Rs. 500 per acre may be allowed. |
| | | (iii) Relief on account of damage of mature standing/harvested crops at the following rates may be allowed. |
| | (a) Where the loss to standing/harvested crops exceeds 75% | Rs. 1,000 per acre. |
| | (b) Where the loss to standing/harvested crops exceeds 50% but does not exceed 75% | Rs. 600 per acre. |
| | (c) Where the loss to Standing/harvested crops exeeds 25% but does not exceed 50% | Rs. 300 per acre. |
| | (d) Where the loss does not exceed 25% | NIL |

| 1 | 2 | 3 |
|---|---|---|
| | However, the relief will be admissible upto a maximum of 5 acres per khatauni or the actual area affected, whichever is less depending on the damage actually caused for the purpose of disbursement of relief, all members of Khatauni, whether in the capacity of owner/cosharer/tenant/mortgagee is possession will be treated as one Unit. Likewise any person holding land in more than one khatouni will be entitled to relief upto a maximum of 5 acres of damaged area taking into account all the area held by him. | |
| 4. | House repair grants (in rural and urban area) by heavy rains/floods | (a) For a fully damaged pucca house Rs. 4000 -<br>(b) For partially damaged pucca house 2000/-<br>(c) For totally damaged katcha house 2000/-<br>(d) For partially damaged kacha house 1000/-<br>(e) For totally damaged hut 500/-<br>(f) For partially damaged hut. 250/- |
| 5. | Subsistence grant for heavy rains/floods | (a) Rs. 7 per head per day in cash or in kind as may be considered suitable.<br>(b) 15 Mt. of cloth per family of 5 members or more.<br>(c) Two blankets per family.<br>Regarding (b) and (c) Deputy Commissioner concerned with the approval of the Commissioner may decide as to in which affected area cloth and blankets as per norm should be given.<br>The above assistance will be limited to persons who are staying in camps/temporary shelters. D.C. concerned may |

| 2 | 68 | 3 |
|---|---|---|
| | | grant appropriate assistance subject to the maximum indicated above depending upon the circumstances in each situation. |
| 6. | Grant for temporary shelter for heavy rains/floods | Used tarpaulin black cover per family will be provided for the construction of temporary shelter on non returnable basis when it is not possible to provide tents. |
| 7. | Grant for fodder for heavy rains/floods | Rs.6 per large animal per day and Rs.3 per small animal per day may be allowed subject to maximum of 8 heads of cattle per family if the Deputy Commissioner concerned considers it necessary to do so. The minimum number of days for which asistance may be given should be decided by the Deputy Commissioner. The fodder grant may be paid in cash rather than in kind. |

## ANNEXURE IV

Relief disbursed for Flood Victims of 1993

| Sr. No. | Name of District | Ex-gratia grant to the next to kin of persons who died | Ex-gratia grant for loss of limbs/eyes | Relief for loss of Cattle Heads | Relief for damage to Crops | Relief for damage to Houses | Subsistance Allowance/ Fodder Grant |
|---|---|---|---|---|---|---|---|
| 1 | 2 | 3 | 4 | 5 | 6 | 7 | 8 |
| | | Rs. | Rs. | Rs. | Rs. | Rs. | Rs. |
| 1. | Amritsar .. | 29,50,000 | .. | 5,54,800 | 2,90,65,345.41 | 3,40,22,650 | |
| 2. | Bhatinda .. | .. | .. | .. | .. | .. | .. |
| 3. | Faridkot .. | .. | .. | .. | 27,15,261 | 2,46,000 | .. |
| 4. | Fatehgarh Sahib .. | 5,50,000 | .. | 4,07,100 | 15,59,881.11 | 65,98,450 | .. |
| 5. | Ferozepur .. | 2,50,000 | .. | 28,800 | 1,08,93,457 | 79,76,664 | .. |
| 6. | Gurdaspur .. | 16,00,000 | .. | 6,93,300 | 2,23,91,500 | 4,59,00,000 | 97,44,617 |
| 7. | Hoshiarpur .. | [illegible],25,000 | .. | 1,88,000 | 61,18,268 | 1,06,80,523 | .. |
| 8. | Jalandhar .. | 5,00,000 | .. | 63,600 | 92,55,000 | 69,26,500 | 15,48,226 |
| 9. | Kapurthala .. | 7,00,000 | 25,000 | 1,14,800 | 2,28,99,143 | 1,21,81,500 | 82,67,805 |
| 10. | Ludhiana .. | 5,50,000 | .. | 2,01,200 | 31,44,665 | 72,48,500 | .. |
| 11. | Mansa .. | 4,00,000 | 25,000 | 1,37,800 | 2,39,55,911 | 62,57,700 | .. |
| 12. | Patiala .. | 54,50,000 | .. | 72,49,800 | 1,66,78,968 | 5,18,35,700 | .. |
| 13. | Ropar .. | 11,46,666.60 | .. | 4,21,750 | 46,06,458.23 | 1,34,36,450.54 | .. |
| 14. | Sangrur .. | 2,50,000 | 50,000 | 4,42,800 | 1,36,69,250 | 54,52,500 | .. |

## ANNEXURE-V

**Relief sanctioned for Flood Victims of 1995**

| Sr. No. | Name of District | | Ex-gratia grant to the next of kin of persons | Ex-gratia grant for loss of limbs/eyes | Relief for loss of cattle heads | Relief for damage to crops | Relief for damage to houses | Subsistance allowance/ Fodder grant |
|---|---|---|---|---|---|---|---|---|
| 1. | Amritsar | .. | .. | .. | .. | .. | .. | .. |
| 2. | Bhatinda | .. | .. | .. | .. | 1,11,925 | 37,000 | .. |
| 3. | Faridkot | .. | .. | .. | 1,600 | .. | .. | .. |
| 4. | Fatehgarh Sahib | .. | .. | .. | .. | .. | 78,000 | .. |
| 5. | Ferozepur | .. | .. | .. | .. | 62,21,628 | 4,16,000 | .. |
| 6. | Gurdaspur | .. | 5,50,000 | .. | .. | .. | .. | .. |
| 7. | Hoshiarpur | .. | 7,00,000 | .. | 22,000 | 6,99,566 | 48,000 | .. |
| 8. | Jalandhar | .. | .. | .. | .. | 80,05,000 | 23,88,500 | .. |
| 9. | Kapurthala | .. | .. | .. | 16,000 | 1,18,83,000 | 3,43,000 | 4,29,000 |
| 10. | Ludhiana | .. | .. | .. | 2,000 | 11,01,387 | 2,50,000 | .. |
| 11. | Mansa | .. | .. | .. | .. | 5,63,750 | .. | .. |
| 12. | Patiala | .. | 1,50,000 | .. | 5,07,600 | 20,83,500 | 80,22,500 | .. |
| 13. | Ropar | .. | 5,50,000 | .. | 2,000 | 7,93,072 | 3,74,250 | 8,890 |
| | | | | | | 55.82,411 | .. | .. |

# PUNJAB VIDHAN SABHA

## Debates

*7th March, 1995*

Vol. IX- No. 4

OFFICIAL REPORT

CONTENTS

*Tuesday, the 7th March, 1995*



Punjab Vidhan Sabha Secretariat, Chandigarh.

Price : : Rs. 84-00

## PUNJAB VIDHAN SABHA

*Tuesday, the 7th March, 1995*

The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 9.00 A.M. Mr. Speaker (Shri Harnam Das Johar) in the Chair.

## POSTPONED STARRED QUESTION AND ANSWER

### ਸਰਕਾਰੀ ਮਕਾਨਾਂ ਦੀ ਉਸਾਰੀ

*2285. (1) ਕਾਮਰੇਡ ਅਜੈਬ ਸਿੰਘ ਰੌੜਾ
(2) ਸ੍ਰੀਮਤੀ ਵਿਮਲਾ ਡਾਂਗ } : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਮਕਾਨਾਂ ਦੀ ਭਾਰੀ ਕਮੀ ਦੇ ਮੱਦੇ-ਨਜ਼ਰ ਮੰਤਰੀਆਂ, ਉਪ-ਮੰਤਰੀਆਂ ਅਤੇ ਸੀਨੀਅਰ ਅਫਸਰਾਂ ਲਈ ਮੌਜੂਦਾ ਸਰਕਾਰ ਦੁਆਰਾ ਚੰਡੀਗੜ੍ਹ ਵਿਖੇ ਕਿੰਨੇ ਮਕਾਨਾਂ ਦੀ ਉਸਾਰੀ ਲਈ ਹੁਕਮ ਕੀਤੇ ਗਏ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਮਕਾਨਾਂ ਵਿਚੋਂ ਅਜਿਹੇ ਮਕਾਨਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਦੀ ਉਸਾਰੀ ਹੋ ਚੁੱਕੀ ਹੈ ਅਤੇ ਕਬਜ਼ਾ ਲੈ ਲਿਆ ਗਿਆ ਹੈ;

(ੲ) ਇਨ੍ਹਾਂ ਤੇ ਅਜੇ ਤੱਕ ਕੁੱਲ ਕਿੰਨਾ ਖਰਚ ਕੀਤਾ ਗਿਆ ਹੈ;

(ਸ) ਹੋਰ ਕਿੰਨੇ ਮਕਾਨ ਬਣਾਏ ਜਾਣ ਦੀ ਸੰਭਾਵਨਾ ਹੈ;

(ਹ) ਕੀ ਇਨ੍ਹਾਂ ਮਕਾਨਾਂ ਦੀ ਉਸਾਰੀ ਦੇ ਸਬੰਧ ਵਿਚ ਕੋਈ ਬੇਕਾਇਦਗੀ ਸਰਕਾਰ ਦੇ ਧਿਆਨ ਵਿਚ ਆਈ ਹੈ; ਜੇਕਰ ਅਜਿਹਾ ਹੈ, ਤਾਂ ਇਸ ਦੇ ਵੇਰਵੇ ਕੀ ਹਨ ?

**ਸ੍ਰੀ ਬਾਲ ਮੁਕੰਦ ਸ਼ਰਮਾ :** (ੳ) ਸ੍ਰੀਮਾਨ ਜੀ, ਪੰਜਾਬ ਮਕਾਨ ਉਸਾਰੀ ਵਿਕਾਸ ਬੋਰਡ ਨੂੰ 46 ਮਕਾਨ, ਮਹਿਮਾਨ ਘਰ ਅਤੇ ਪੁਲਿਸ ਬੈਰਕਾਂ ਬਣਾਉਣ ਦਾ ਕੰਮ ਸੌਂਪਿਆ ਗਿਆ ਸੀ ;

[ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ]

(ਅ) ਉਪਰੋਕਤ (ੳ) ਵਿੱਚ ਦਰਸਾਏ ਸਾਰੇ ਮਕਾਨ ਮੁਕੰਮਲ ਹੋ ਚੁੱਕੇ ਹਨ ਅਤੇ ਇਨ੍ਹਾਂ ਵਿੱਚ ਰਿਹਾਇਸ਼ ਕਰ ਲਈ ਗਈ ਹੈ ;

(ੲ) 1497-70 ਲੱਖ ਰੁਪਏ ;

(ਸ) ਅਜਿਹੇ ਹੋਰ ਮਕਾਨ ਬਣਾਉਣ ਦੀ ਅਜੇ ਕੋਈ ਤਜਵੀਜ਼ ਨਹੀਂ ਹੈ ;

(ਹ) ਇਨ੍ਹਾਂ ਮਕਾਨਾਂ ਵਿੱਚ ਵਰਤੇ ਗਏ ਮਟੀਰੀਅਲ ਅਤੇ ਉਸਾਰੀ ਦੇ ਮਿਆਰ ਬਾਰੇ ਇੱਕ ਸ਼ਿਕਾਇਤ ਵਿਜੀਲੈਂਸ ਵਿਭਾਗ ਪਾਸ ਮੁਢਲੀ ਪੜਤਾਲ ਅਧੀਨ ਹੈ ।

**ਕਾਮਰੇਡ ਅਜੈਬ ਸਿੰਘ ਰੌਂਤਾ :** ਸਪਲੀਮੈਂਟਰੀ ਸਰ । ਸਪੀਕਰ ਸਾਹਿਬ, ਮਾਨਯੋਗ ਹਾਊਸਿੰਗ ਮਨਿਸਟਰ ਜੀ ਨੇ ਜਵਾਬ ਵਿਚ ਦੱਸਿਆ ਹੈ ਕਿ 15 ਕਰੋੜ ਦੀ ਭਾਰੀ ਲਾਗਤ ਨਾਲ 46 ਮਕਾਨ ਬਣਾਏ ਗਏ ਹਨ । ਮੈਂ ਇਨ੍ਹਾਂ ਤੋਂ ਇਹ ਜਾਨਣਾ ਚਾਹਵਾਂਗਾ ਕਿ ਇਨ੍ਹਾਂ ਮਕਾਨਾਂ ਵਿੱਚੋਂ ਕਿੰਨੇ ਮਕਾਨ ਮਨਿਸਟਰ ਸਾਹਿਬਾਨ ਨੂੰ ਅਤੇ ਕਿੰਨੇ ਅਫਸਰ ਸਾਹਿਬਾਨ ਨੂੰ ਅਲਾਟ ਕੀਤੇ ਗਏ ਹਨ ?

**ਮੰਤਰੀ :** ਸਪੀਕਰ ਸਾਹਿਬ, ਇਹ ਮਨਿਸਟਰਜ਼ ਹਾਊਸਿਜ਼ ਜਿਹੜੇ ਹਨ, ਇਹ 15 ਬਣਾਏ ਗਏ ਸਨ । ਇਨ੍ਹਾਂ ਵਿਚੋਂ 13 ਮਕਾਨ ਮਨਿਸਟਰਜ਼ ਨੂੰ ਅਲਾਟ ਕੀਤੇ ਗਏ ਹਨ । ਇਕ ਮਕਾਨ ਚੀਫ ਪਾਰਲੀਮੈਂਟਰੀ ਸੈਕਰੇਟਰੀ ਨੂੰ ਦਿੱਤਾ ਗਿਆ ਹੈ ਅਤੇ ਇਕ ਡਿਪਟੀ ਸਪੀਕਰ ਨੂੰ ਦਿੱਤਾ ਗਿਆ ਹੈ । ਇਹ 15 ਮਕਾਨ ਤਾਂ ਪੂਰੇ ਹੋ ਗਏ । ਬਾਕੀਆਂ ਵਿਚੋਂ ਸਟੇਟ ਮਨਿਸਟਰਜ਼ ਨੂੰ 5, ਐਫ.ਸੀ.ਆਰ. ਨੂੰ 2, ਇਕ ਮਕਾਨ ਐਲ.ਆਰ. ਨੂੰ, ਇਕ ਮਕਾਨ ਐਡੀਸ਼ਨਲ ਡੀ.ਜੀ.ਪੀ. ਨੂੰ ਅਤੇ ਇਕ ਮਕਾਨ ਐਸ.ਐਸ.ਪੀ., ਯੂ.ਟੀ., ਚੰਡੀਗੜ੍ਹ, ਨੂੰ ਦਿੱਤਾ ਗਿਆ ਹੈ ।

**ਕਾਮਰੇਡ ਅਜੈਬ ਸਿੰਘ ਰੌਂਤਾ :** ਸਤਿਕਾਰਯੋਗ ਸਪੀਕਰ ਸਾਹਿਬ, ਮਾਨਯੋਗ ਮਨਿਸਟਰ ਸਾਹਿਬ ਨੇ ਮੰਨਿਆ ਹੈ ਕਿ ਇਨ੍ਹਾਂ ਮਕਾਨਾਂ ਨੂੰ ਬਣਾਉਣ ਵਿਚ ਬੜੀਆਂ ਬੇਜ਼ਾਬਤਗੀਆਂ ਹੋਈਆਂ ਹਨ । ਇਸ ਦੇ ਬਾਰੇ ਵਿਚ ਡਿਪਟੀ ਅਕਾਊਂਟੈਂਟ ਜਨਰਲ ਨੇ ਕੋਈ ਪੜਤਾਲ ਕੀਤੀ ਸੀ । ਕੀ ਇਹ ਗੱਲ ਸਰਕਾਰ ਦੇ ਧਿਆਨ ਦਿਤਾ ਹੈ ; ਜੇ ਹੈ ਤਾਂ ਉਸ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ;

ਮੰਤਰੀ : ਸਪੀਕਰ ਸਾਹਿਬ, ਇਸ ਸਬੰਧੀ ਇਨਕੁਆਇਰੀ ਵਿਜੀਲੈਂਸ ਡਿਪਾਰਟਮੈਂਟ ਕੋਲ ਚੱਲ ਰਹੀ ਹੈ । ਇਸ ਬਾਰੇ ਸਾਰੀ ਇਨਕੁਆਇਰੀ ਚਲ ਰਹੀ ਹੈ ਕਿਉਂਕਿ ਇਸ ਗੱਲ ਸਬੰਧੀ ਸਾਡੇ ਕੋਲ ਕੰਪਲੇਂਟ ਆਈ ਸੀ ਕਿ ਇਨ੍ਹਾਂ ਮਕਾਨਾਂ ਨੂੰ ਬਣਾਉਣ ਸਮੇਂ ਮੈਟੀਰੀਅਲ ਜਿਹੜਾ ਹੈ, ਉਹ ਸਬ-ਸਟੈਂਡਰਡ ਯੂਜ਼ ਕੀਤਾ ਗਿਆ ਹੈ । ਹੁਣ ਕਿਉਂਕਿ ਇਨਕੁਆਇਰੀ ਵਿਜੀਲੈਂਸ ਕੋਲ ਚਲ ਰਹੀ ਹੈ, ਇਸ ਕਰਕੇ ਇਸ ਬਾਰੇ ਡਿਟੇਲ ਨਹੀਂ ਦਿੱਤੀ ਜਾ ਸਕਦੀ ।

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਦੁਆਰਾ ਹਾਊਸ ਨੂੰ ਦੱਸਣਾ ਚਾਹਵਾਂਗਾ ਔਰ ਜਾਣਨਾ ਚਾਹਵਾਂਗਾ.......

**ਸ੍ਰੀ ਸਪੀਕਰ** : ਤੁਸੀਂ ਜਾਣਕਾਰੀ ਲਓ ।

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਡਿਪਟੀ ਅਕਾਊਂਟੈਂਟ ਜਨਰਲ ਦੀ ਜਿਹੜੀ ਰਿਪੋਰਟ ਹੈ, ਉਹ ਮੇਰੇ ਪਾਸ ਹੈ । ਉਹ ਮੈਂ ਸਦਨ ਦੀ ਮੇਜ਼* ਤੇ ਰਖੱਦਾ ਹਾਂ । ਇਹ ਰਿਪੋਰਟ ਕ੍ਰਿਪਾ ਕਰਕੇ ਪੜ੍ਹ ਕੇ ਮੋੜ ਦਿੱਤੀ ਜਾਵੇ ਅਤੇ ਦੱਸਿਆ ਜਾਵੇ ਕਿ ਕੀ ਇਸ ਤੇ ਕੋਈ ਕਾਰਵਾਈ ਹੋਵੇਗੀ ?

**ਸ੍ਰੀ ਸਪੀਕਰ** : ਤੁਸੀਂ ਇਹ ਰਿਪੋਰਟ ਇਸ ਤਰ੍ਹਾਂ ਨਹੀਂ ਰੱਖ ਸਕਦੇ । ਤੁਸੀਂ ਮੈਨੂੰ ਭੇਜ ਦਿਓ । You can present it to the Speaker. It is not allowed to be placed on the Table of the House.

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਂ ਹਾਊਸ ਦਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦੀ ਹਾਂ ਕਿ ਵਜ਼ੀਰਾਂ ਦੇ ਮਕਾਨਾਂ ਨੂੰ ਬਣਾਉਣ ਵਾਸਤੇ ਜਿਹੜਾ ਟੋਟਲ ਖਰਚਾ ਦੱਸਿਆ ਗਿਆ ਹੈ, ਉਹ 15 ਕਰੋੜ ਰੁਪਏ ਦੇ ਲਗਭਗ ਹੈ । ਮਨਿਸਟਰਾਂ ਦਾ ਕੋਟਾ 10% ਫਿਕਸ ਹੋਣ ਦੇ ਬਾਵਜੂਦ ਵੀ ਪੰਜਾਬ ਸਰਕਾਰ ਅਤੇ ਹੋਰ ਵੀ ਕੁਝ ਪ੍ਰਾਂਤਾਂ ਨੇ ਜ਼ਿਆਦਾ ਨੰਬਰ ਵਿਚ ਮਨਿਸਟਰ ਰੱਖੇ ਹਨ ਜਿਸ ਕਰਕੇ ਇਹ ਖਰਚਾ ਬੇਵਜ੍ਹਾ ਹੋਇਆ ਹੈ । ਕੀ ਮਨਿਸਟਰ ਸਾਹਿਬ ਇਸ ਗੱਲ ਦਾ ਯਕੀਨ ਦਿਵਾਉਣਗੇ ਕਿ ਇਸ ਤੇ ਹੋਰ ਖਰਚਾ ਨਹੀਂ ਹੋਵੇਗਾ ?

---

*Returned to Hon'ble Member on 16th March, 1995.

**ਮੰਤਰੀ :** ਸਪੀਕਰ ਸਾਹਿਬ, ਮਨਿਸਟਰਾਂ ਤੇ ਜਿਹੜਾ ਖਰਚਾ ਕੀਤਾ ਜਾਂਦਾ ਹੈ, ਉਸ ਦੇ ਨਾਲ ਕੰਮ ਵੀ ਤਾਂ ਬਹੁਤ ਜ਼ਿਆਦਾ ਹੁੰਦਾ ਹੈ । ਉਨ੍ਹਾਂ ਤੇ ਖਰਚਾ ਇਸੇ ਵਾਸਤੇ ਹੀ ਕੀਤਾ ਜਾਂਦਾ ਹੈ ਕਿ ਪਬਲਿਕ ਦਾ ਫਾਇਦਾ ਹੋਵੇ ।

**श्रीमती लक्ष्मी कांता चावला :** अध्यक्ष महोदय, मैं आप के द्वारा मंत्री जी से पूछना चाहती हूं कि यह जो 15 करोड़ रुपये का खर्च बताया गया है, यह तो बिल्डिंग खड़ी करने के लिए सामग्री वगैरह का है, इस के इलावा जमीन का खर्च कितना हुआ और एक मिनिस्टर की कोठी कितने वर्ग गज में बनाई गई है ?

**ਮੰਤਰੀ :** ਜ਼ਮੀਨ ਦਾ ਜਿਹੜਾ ਖਰਚਾ ਹੈ, ਉਹ 6,96,58,875 ਰੁਪਏ ਹੈ । ਇਸ ਤੋਂ ਇਲਾਵਾ ਜਿਹੜਾ ਹੋਰ ਖਰਚਾ ਪੈਂਦਾ ਹੈ, ਉਹ ਗਰਾਊਂਡ ਰੈਂਟ ਹੈ । ਇਸ ਕਰਕੇ ਇਹ ਜਿਹੜਾ ਖਰਚਾ ਹੈ, ਇਹ ਸਾਰਾ ਉਸ ਵਿਚ ਜਮ੍ਹਾਂ ਕਰਕੇ ਕੱਢਿਆ ਜਾਂਦਾ ਹੈ ।

**श्रीमती लक्ष्मी कांता चावला :** स्पीकर साहिब, मेरे केवल आधे सवाल का जवाब ही आया है । मैंने यह भी पूछा था कि एक मनिस्टर की कोठी कितने वर्ग गज़ में बनी है ? उसका क्षेत्रफल कितना है ?

**ਮੰਤਰੀ :** ਸਪੀਕਰ ਸਾਹਿਬ, ਮੈਂ ਟੋਟਲ ਖਰਚਾ ਦੱਸ ਦਿੱਤਾ ਹੈ । ਇਨ੍ਹਾਂ ਵਿਚ ਮਨਿਸਟਰਾਂ ਵਾਸਤੇ, ਡਿਪਟੀ ਮਨਿਸਟਰਾਂ ਵਾਸਤੇ ਅਤੇ ਅਫਸਰਾਂ ਵਾਸਤੇ ਮਕਾਨ ਬਣਾਏ ਗਏ ਹਨ । ਇਨ੍ਹਾਂ ਤੋਂ ਇਲਾਵਾ ਪੁਲਿਸ ਬੈਰਕਸ ਵੀ ਬਣਾਈਆਂ ਗਈਆਂ ਹਨ । ਇਹ ਮੁਨੀਮੀ ਵਾਲਾ ਹਿਸਾਬ ਪੁੱਛਦੇ ਹਨ । ਇਸ ਦਾ ਹਿਸਾਬ ਇਹ ਆਪੇ ਲਾ ਲੈਣ । ਜਿਥੋਂ ਤੱਕ ਖੇਤਰਫਲ ਦਾ ਸਵਾਲ ਹੈ, ਮਨਿਸਟਰ ਦਾ ਹਾਊਸ 4 ਕਨਾਲ ਦਾ ਹੈ ਅਤੇ ਡਿਪਟੀ ਮਨਿਸਟਰ ਦਾ 2 ਕਨਾਲ ਦਾ ਹੈ । ਇਨ੍ਹਾਂ ਤੋਂ ਇਲਾਵਾ 1 ਕਨਾਲ ਦੇ ਹਾਊਸ ਵੀ ਹਨ ਅਤੇ ਪੁਲਿਸ ਬੈਰਕਸ ਵੀ ਹਨ ।

**ਸ੍ਰੀ ਸਤਨਾਮ ਸਿੰਘ ਕੈਂਥ :** ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਟੋਟਲ ਖਰਚਾ 15 ਕਰੋੜ ਰੁਪਏ ਦਾ ਹੋਇਆ ਔਰ ਇਹ ਜਿਹੜਾ ਖਰਚਾ ਹੋਇਆ, ਇਸ ਵਿਚ ਸਰਕਾਰ ਦੇ ਧਿਆਨ ਵਿਚ ਕੁੱਝ ਬੇਨਿਯਮੀਆਂ ਵੀ ਆਈਆਂ ਔਰ ਇਹ ਮਾਮਲਾ ਵਿਜੀਲੈਂਸ ਡਿਪਾਰਟਮੈਂਟ ਦੇ ਵਿਚਾਰ ਅਧੀਨ ਹੈ ਲੇਕਿਨ ਆਮ ਤੌਰ ਤੇ ਦੇਖਿਆ ਗਿਆ ਹੈ ਕਿ ਵਿਜੀਲੈਂਸ ਡਿਪਾਰਟਮੈਂਟ ਕੋਲ ਜਿਹੜੇ ਕੇਸ ਗਏ

ਹਨ, ਉਹ ਕਈ ਕਈ ਸਾਲ ਲਟਕਦੇ ਰਹਿੰਦੇ ਹਨ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਵਿਜੀਲੈਂਸ ਡਿਪਾਰਟਮੈਂਟ ਦੀ ਇਨਕੁਆਇਰੀ ਨੂੰ ਟਾਈਮ ਬਾਊਂਡ ਕਰਨਗੇ ਅਤੇ ਇਹ ਵਿਸ਼ਵਾਸ ਦਿਵਾਉਣਗੇ ਕਿ ਕਸੂਰਵਾਰ ਅਧਿਕਾਰੀਆਂ ਦੇ ਖਿਲਾਫ ਐਕਸ਼ਨ ਲਿਆ ਜਾਵੇਗਾ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਨੇ ਬੜਾ ਵੈਲਿਡ ਪੁਆਇੰਟ ਉਠਾਇਆ ਹੈ । ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਵਿਜੀਲੈਂਸ ਡਿਪਾਰਟਮੈਂਟ ਨੂੰ ਅੱਗੇ ਨਾਲੋਂ ਬਹੁਤ ਜ਼ਿਆਦਾ ਸਟਰੀਮਲਾਈਨ ਕੀਤਾ ਗਿਆ ਹੈ । ਬਹੁਤ ਸਾਰੇ ਕੇਸ ਇਸ ਮਹਿਕਮੇ ਨੇ ਰਜਿਸਟਰ ਕੀਤੇ ਹਨ । ਇਸ ਦੀਆਂ ਇਨਕੁਆਇਰੀਆਂ ਬੜੀ ਜਲਦੀ ਹੁੰਦੀਆਂ ਹਨ ਅਤੇ ਐਕਸ਼ਨ ਵੀ ਜਲਦੀ ਲਿਆ ਜਾਂਦਾ ਹੈ । ਮੈਂ ਇਨ੍ਹਾਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਇਸ ਕੇਸ ਵਿਚ ਜਿਹੜਾ ਵੀ ਕਲਪਰਿਟ ਹੋਵੇਗਾ, ਉਸ ਦੀ ਜਲਦੀ ਤੋਂ ਜਲਦੀ ਇਨਕੁਆਇਰੀ ਕਰਵਾ ਕੇ ਉਸ ਵਿਰੁੱਧ ਐਕਸ਼ਨ ਲਿਆ ਜਾਵੇਗਾ । (ਥੰਪਿੰਗ)

-----

STARRED QUESTIONS AND ANSWERS

## ਜਿਪਸਮ ਦੀਆਂ ਕੀਮਤਾਂ ਵਿਚ ਗਿਰਾਵਟ

*2470. **ਸ੍ਰੀ ਭਗਵਾਨ ਦਾਸ ਅਰੋੜਾ :** ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਇਹ ਠੀਕ ਹੈ ਕਿ ਪਹਿਲਾਂ ਜਿਪਸਮ ਦਾ ਰੇਟ 17 ਰੁਪਏ ਪ੍ਰਤੀ ਥੈਲਾ ਸੀ ਅਤੇ ਹੁਣ 6 ਰੁਪਏ ਪ੍ਰਤੀ ਥੈਲਾ ਹੈ ;

(ਅ) ਕੀ ਹੁਣ ਪੰਜਾਬ ਭੂਮੀ ਵਿਕਾਸ ਅਤੇ ਰੇਕਲੇਮੇਸ਼ਨ ਕਾਰਪੋਰੇਸ਼ਨ ਮੁਨਾਫੇ ਵਿਚ ਹੈ ਤੇ ਪਹਿਲਾਂ ਘਾਟੇ ਵਿਚ ਸੀ ; ਜੇਕਰ ਅਜਿਹਾ ਹੈ ਤਾਂ ਇਸ ਦੇ ਕੀ ਕਾਰਨ ਹਨ ?

**ਮਹਾਰਾਜ [illegible] ਸਿੰਘ [illegible] :** (ੳ) ਹਾਂ ਜੀ । ਪੰਜਾਬ ਭੂਮੀ ਵਿਕਾਸ ਅਤੇ ਕੱਲਰ ਸੁਧਾਰ ਨਿਗਮ ਲਿਮਿਟਡ ਮਿਤੀ 2 ਅਕਤੂਬਰ, 1994 ਤੋਂ ਪਹਿਲਾਂ ਜਿਪਸਮ ਪਾਊਡਰ 17 ਰੁਪਏ ਪ੍ਰਤੀ ਥੈਲਾ (50 ਕਿਲੋਗ੍ਰਾਮ) ਵੇਚਦੀ ਸੀ ਤੇ ਹੁਣ ਖੁੱਲ੍ਹੇ ਜਿਪਸਮ ਪਾਊਡਰ ਦੀ ਕੀਮਤ 6 ਰੁਪਏ ਪ੍ਰਤੀ 50 ਕਿਲੋਗ੍ਰਾਮ ਹੈ ।

[ਖੇਤੀਬਾੜੀ ਅਤੇ ਜੰਗਲਾਤ ਮੰਤਰੀ]

(ਅ) ਸਾਲ 1993-94 ਦੌਰਾਨ ਪੀ. ਐਲ. ਡੀ. ਆਰ. ਸੀ. ਨੂੰ 32 .79 ਲੱਖ ਰੁਪਏ ਦਾ ਘਾਟਾ ਹੋਇਆ ਸੀ ਅਤੇ ਚਾਲੂ ਵਿੱਤੀ ਸਾਲ ਦੌਰਾਨ ਨਿਗਮ ਨੂੰ 6.13 ਲੱਖ ਰੁਪਏ ਦਾ ਅਨੁਮਾਨਤ ਮੁਨਾਫਾ ਹੋਣ ਦੀ ਸੰਭਾਵਨਾ ਹੈ। ਨਿਗਮ ਦੇ ਵਿੱਤੀ ਪ੍ਰਦਰਸ਼ਨ ਵਿਚ ਸੁਧਾਰ ਆਉਣ ਦੇ ਮੁੱਖ ਕਾਰਨ ਨਿਗਮ ਦੀ ਟਰਨ ਓਵਰ ਵਿਚ ਵਾਧਾ; ਪਿਛਲੇ ਬਕਾਇਆ ਦੀ ਵਸੂਲੀ ਵਿਚ ਵਾਧਾ ਅਤੇ ਵਿਆਜ ਦੀ ਅਦਾਇਗੀ ਵਿਚ ਬੱਚਤ। ਇਹ ਜਿਹੜਾ ਜਿਪਸਮ ਦਾ ਰੇਟ ਹੈ, ਇਹ ਘਟਾ ਦਿੱਤਾ ਹੈ ਅਤੇ ਇਸ ਨਾਲ ਕਿਸਾਨਾਂ ਨੂੰ ਬੜਾ ਫਾਇਦਾ ਹੋਇਆ ਹੈ।

**ਸ਼੍ਰੀ ਭਗਵਾਨ ਦਾਸ ਅਰੋੜਾ :** ਸਪੀਕਰ ਸਾਹਿਬ, 1992-93 ਵਿੱਚ ਵੀ ਅਤੇ 1993-94 ਵਿਚ ਵੀ ਜਿਪਸਮ ਦਾ ਰੇਟ ਵੱਧ ਸੀ। ਪਹਿਲਾਂ 17 ਰੁਪਏ ਪ੍ਰਤੀ ਬੈਗ ਸੀ ਅਤੇ ਹੁਣ ਇਹ 6 ਰੁਪਏ ਪ੍ਰਤੀ ਬੈਗ ਹੈ। ਇਹ ਘੱਟ ਰੇਟ ਹੋਣ ਦੇ ਬਾਵਜੂਦ ਪੰਜਾਬ ਭੂਮੀ ਵਿਕਾਸ ਅਤੇ ਰੈਕਲੇਮੇਸ਼ਨ ਕਾਰਪੋਰੇਸ਼ਨ ਮੁਨਾਫੇ ਵਿਚ ਹੈ ਜਦ ਕਿ ਪਹਿਲਾਂ ਜਿਪਸਮ ਦੇ ਰੇਟ ਵੱਧ ਹੋਣ ਦੇ ਬਾਵਜੂਦ ਇਹ ਕਾਰਪੋਰੇਸ਼ਨ ਘਾਟੇ ਵਿਚ ਸੀ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਘਾਟੇ ਲਈ ਜਿਹੜੇ ਅਫਸਰ ਜ਼ਿੰਮੇਵਾਰ ਹਨ, ਕੀ ਇਹ ਉਨ੍ਹਾਂ ਦੇ ਖਿਲਾਫ ਕੋਈ ਇਨਕੁਆਇਰੀ ਕਰਵਾਉਣਗੇ ਅਤੇ ਐਕਸ਼ਨ ਲੈਣਗੇ ?

**ਮੰਤਰੀ :** ਸਪੀਕਰ ਸਾਹਿਬ, 1993-94 ਵਿਚ 91,000 ਟਨ ਜਿਪਸਮ ਆਇਆ। 1994-95 ਵਿੱਚ 1 ਲੱਖ 34 ਹਜ਼ਾਰ ਟਨ 31 ਮਾਰਚ ਤੱਕ ਹੈ। ਇਸ ਦੇ ਵਿੱਚ ਅਸੀਂ ਕੁਝ ਸਟੈੱਪਸ ਵੀ ਚੁੱਕੇ ਹਨ ਤਾਂ ਕਿ ਲੋਕਾਂ ਨੂੰ ਸਸਤਾ ਜਿਪਸਮ ਮਿਲੇ। ਅਸੀਂ ਜਿਹੜਾ ਇਕ ਥੈਲਾ ਸੀ, ਉਸ ਵਿੱਚੋਂ 8-10/- ਰੁਪਏ ਘਟਾ ਲਏ ਅਤੇ ਟਰਾਂਸਪੋਰਟ ਜਿਹੜੀ ਕਿ ਪਹਿਲਾਂ ਠੇਕੇ ਤੇ ਸੀ, ਉਹ ਵੀ ਅਸੀਂ ਹਟਾ ਦਿੱਤੀ। 20/- ਰੁਪਏ ਅਸੀਂ ਉਥੋਂ ਘਟਾ ਲਏ। ਕਾਰਪੋਰੇਸ਼ਨ ਦਾ ਸਰਵਿਸ ਚਾਰਜ ਵੀ ਘਟਾਇਆ ਹੈ। ਇਨ੍ਹਾਂ ਸਾਰੀਆਂ ਚੀਜ਼ਾਂ ਤੋਂ ਇਲਾਵਾ ਟਰਨ-ਓਵਰ ਵੀ ਬਹੁਤ ਹੋਈ ਹੈ ਔਰ ਬੜਾ ਸਮੂਥਲੀ ਕੰਮ ਚੱਲ ਰਿਹਾ ਹੈ। ਕੁਝ ਲੋਕ ਜਿਹੜੇ ਪੰਜਾਬ ਤੋਂ ਬਾਹਰ ਰਾਜਸਥਾਨ ਵਿੱਚ ਬੈਠੇ ਸਨ, ਜਦੋਂ ਉਹ ਸਪਲਾਈ ਕਰਦੇ ਸਨ ਤਾਂ ਉਹ ਵੀ ਘਪਲੇ ਕਰਦੇ ਸਨ। ਉਹ ਵੀ ਅਸੀਂ ਬੰਦ ਕਰਾ ਦਿੱਤਾ ਹੈ।

ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਖੇਤੀਬਾੜੀ ਮੰਤਰੀ ਜੀ ਤੋਂ ਜਾਨਣਾ ਚਾਹਾਂਗਾ ਕਿ ਪਹਿਲਾਂ ਰੇਟ ਵੀ ਜ਼ਿਆਦਾ ਸੀ, ਹੁਣ ਮੁੱਖ ਮੰਤਰੀ ਜੀ ਦੇ ਹੁਕਮ ਦੇ ਨਾਲ ਰੇਟ ਵੀ ਘਟਾਇਆ ਗਿਆ ਹੈ ਔਰ ਮੁਨਾਫਾ ਵੀ ਹੋਇਆ ਹੈ । ਜਿਹੜੇ ਪੀ. ਐਲ. ਡੀ. ਆਰ. ਸੀ. ਦੇ ਮੁਲਾਜ਼ਮਾਂ ਨੂੰ ਮਹਿਕਮੇ ਵੱਲੋਂ ਕੱਢਿਆ ਜਾ ਰਿਹਾ ਹੈ ਜਿਨ੍ਹਾਂ ਨੇ ਕਿ ਕਾਰਪੋਰੇਸ਼ਨ ਨੂੰ ਮੁਨਾਫੇ ਦੇ ਵਿੱਚ ਲਿਆਂਦਾ ਹੈ, ਕੀ ਉਨ੍ਹਾਂ ਦੇ ਭਵਿੱਖ ਬਾਰੇ ਸਰਕਾਰ ਕੁਝ ਸੋਚ ਰਹੀ ਹੈ ?

ਮੰਤਰੀ : ਸਪੀਕਰ ਸਾਹਿਬ, ਅਸੀਂ ਹਾਲੇ ਕਿਸੇ ਨੂੰ ਨਹੀਂ ਕੱਢਿਆ ਲੇਕਿਨ ਕੁਝ ਲੋਕ ਜਿਹੜੇ ਰਾਜਸਥਾਨ ਦੇ ਵਿੱਚ ਬੈਠੇ ਸਨ ਅਤੇ ਜਿਨ੍ਹਾਂ ਨੇ ਆਪਣੇ ਟਰੱਕ ਬਣਾਏ ਹੋਏ ਸਨ, ਜਦੋਂ ਉਨ੍ਹਾਂ ਦੀ ਬਦਲੀ ਦੇ ਹੁਕਮ ਫੜਾਏ ਤਾਂ ਉਹ ਆਪਣੇ ਆਪ ਹੀ ਦੌੜ ਗਏ ।

ਸ੍ਰੀ ਮਦਨ ਮੋਹਨ ਮਿੱਤਲ : ਸਪੀਕਰ ਸਾਹਿਬ, ਇਸ ਪ੍ਰਸ਼ਨ ਦੇ ਪਾਰਟ-2 ਦਾ ਮੰਤਰੀ ਜੀ ਨੇ ਕੋਈ ਉੱਤਰ ਨਹੀਂ ਦਿੱਤਾ ਕਿ ਕੀ ਇਹ ਕਾਰਪੋਰੇਸ਼ਨ ਇਸ ਵੇਲੇ ਮੁਨਾਫੇ ਦੇ ਵਿੱਚ ਹੈ ਜਾਂ ਘਾਟੇ ਦੇ ਵਿੱਚ ਜਾ ਰਹੀ ਹੈ ਔਰ ਜੇਕਰ ਘਾਟੇ ਦੇ ਵਿੱਚ ਹੈ ਤਾਂ ਇਸ ਦੇ ਵਿੱਚ ਕਿੰਨਾ ਘਾਟਾ ਹੈ ਔਰ ਇਸ ਘਾਟੇ ਦੇ ਕੀ ਕਾਰਨ ਹਨ । ਠੀਕ ਹੈ, ਇਨ੍ਹਾਂ ਨੇ ਦੱਸਿਆ ਹੈ ਕਿ ਜਿਪਸਮ ਦਾ ਰੇਟ 17 ਰੁਪਏ ਤੋਂ ਘਟਾ ਕੇ 6 ਰੁਪਏ ਕਰ ਦਿੱਤਾ ਹੈ । ਅਸੀਂ ਇਸ ਦਾ ਵੈਲਕਮ ਕਰਦੇ ਹਾਂ ਪਰ ਇਹ ਜ਼ਰੂਰ ਦੱਸਿਆ ਜਾਵੇ ਕਿ ਇਹ ਪ੍ਰਾਫਿਟ ਦੇ ਵਿੱਚ ਹੈ ਜਾਂ ਘਾਟੇ ਦੇ ਵਿੱਚ ਹੈ ।

ਮੰਤਰੀ : ਸਪੀਕਰ ਸਾਹਿਬ, ਮੈਂ ਦੱਸਿਆ ਹੈ ਕਿ ਹੁਣ ਇਹ ਮੁਨਾਫੇ ਦੇ ਵਿੱਚ ਜਾ ਰਹੀ ਹੈ । 1992-93 ਦੇ ਵਿੱਚ 19 ਲੱਖ 21 ਹਜਾਰ ਰੁਪਏ ਸਾਡਾ ਘਾਟਾ ਸੀ ਔਰ 1993-94 ਦੇ ਵਿੱਚ 32 ਲੱਖ 79 ਹਜ਼ਾਰ ਰੁਪਏ ਇਸ ਦਾ ਘਾਟਾ ਸੀ । ਇਸ ਤੋਂ ਬਾਅਦ ਅਸੀਂ ਪਿਛਲੇ ਦੋ ਢਾਈ ਮਹੀਨੇ ਤੋਂ ਪ੍ਰਾਫਿਟ ਵਿੱਚ ਜਾ ਰਹੇ ਹਾਂ, 6 ਲੱਖ 13 ਹਜ਼ਾਰ ਰੁਪਏ ਦਾ ਮੁਨਾਫਾ ਹੈ । ਟਰਨ ਓਵਰ ਜ਼ਿਆਦਾ ਹੋਈ ਹੈ ਅਤੇ ਹੁਣ ਇਹ ਘਾਟੇ ਵਿੱਚ ਨਹੀਂ ਹੈ ।

ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ : ਸਪੀਕਰ ਸਾਹਿਬ, ਮੈਂ ਜੋ ਪਹਿਲਾਂ ਆਪਣਾ ਸਪਲੀਮੈਂਟਰੀ ਕੀਤਾ ਸੀ, ਉਸ ਦਾ ਮੰਤਰੀ ਜੀ ਵੱਲੋਂ ਠੀਕ ਜਵਾਬ ਨਹੀਂ ਆਇਆ । ਪਹਿਲਾਂ ਜਿਹੜੀਆਂ ਮੁਨਾਫੇ ਦੀਆਂ ਲਿਸਟਾਂ ਤਿਆਰ ਕੀਤੀਆਂ

[ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ]

ਸਨ, ਮੈਂ ਉਹਦੇ ਬਾਰੇ ਪੁੱਛਿਆ ਸੀ ਕਿ ਜਦੋਂ ਇਹ ਕਾਰਪੋਰੇਸ਼ਨ ਮੁਨਾਫੇ ਦੇ ਵਿਚ ਚਲੀ ਗਈ ਹੈ ਤਾਂ ਇਨ੍ਹਾਂ ਮੁਲਾਜ਼ਮਾਂ ਦੇ ਬਾਰੇ ਦੱਸਿਆ ਜਾਵੇ ਕਿ ਉਨ੍ਹਾਂ ਨਾਲ ਗੋਲਡਨ-ਸ਼ੇਕ-ਹੈਂਡ ਕੀਤਾ ਜਾ ਰਿਹਾ ਹੈ ਜਾਂ ਇਨ੍ਹਾਂ ਨੂੰ ਕੱਢਿਆ ਤਾਂ ਨਹੀਂ ਜਾ ਰਿਹਾ ? ਅੱਜ ਤੋਂ ਬਾਅਦ ਜਿਹੜੀ ਲਿਸਟ ਬਣੀ ਹੈ, ਉਹਦੇ ਬਾਰੇ ਵੀ ਇਨ੍ਹਾਂ ਨੇ ਦੱਸਿਆ ਹੈ ਕਿ ਕਾਰਪੋਰੇਸ਼ਨ ਮੁਨਾਫੇ ਦੇ ਵਿਚ ਜਾ ਰਹੀ ਹੈ। ਸਪੀਕਰ ਸਾਹਿਬ, ਜਿਨ੍ਹਾਂ ਕਰਮਚਾਰੀਆਂ ਨੇ ਕੰਮ ਕੀਤਾ ਹੈ ਜਿਸ ਕਰਕੇ ਇਹ ਮੁਨਾਫੇ ਦੇ ਵਿਚ ਜਾ ਰਹੀ ਹੈ, ਉਨ੍ਹਾਂ ਨੂੰ ਕੱਢਿਆ ਨਹੀਂ ਜਾਣਾ ਚਾਹੀਦਾ।

**ਮੰਤਰੀ :** ਸਪੀਕਰ ਸਾਹਿਬ, ਜਿਹੜੇ ਕੰਮ ਕਰਨ ਵਾਲੇ ਹਨ, ਉਨ੍ਹਾਂ ਨੂੰ ਕੱਢਿਆ ਨਹੀਂ ਜਾ ਰਿਹਾ। ਜਿਹੜੇ ਪੈਨਸ਼ਨ ਲੈਂਦੇ ਸੀ, ਉਨ੍ਹਾਂ ਦਾ ਇਲਾਜ ਜ਼ਰੂਰ ਕਰਾਂਗੇ। ਅਸੀਂ ਚਾਹੁੰਦੇ ਹਾਂ ਕਿ ਜਿਹੜਾ ਜਿਪਸਮ ਹੈ ਉਹ ਕਿਸਾਨਾਂ ਨੂੰ ਫਰੀ ਦਿੱਤਾ ਜਾਵੇ, ਬਗੈਰ ਪੈਸਿਆਂ ਤੋਂ। ਕਿਉਂਕਿ ਇਹ ਬੜੀ ਲਾਭਦਾਇਕ ਚੀਜ਼ ਹੈ ਕਿਸਾਨਾਂ ਦੀ ਲੋੜ ਵਾਸਤੇ ਔਰ ਖਾਦ ਘੱਟ ਆਉਂਦੀ ਹੈ ਔਰ ਜਿਹੜੀਆਂ ਦੂਸਰੀਆਂ ਖਾਦਾਂ ਹਨ, ਉਹ ਵੀ ਘੱਟ ਆਉਂਦੀਆਂ ਹਨ। ਤੁਸੀਂ, ਸਪੀਕਰ ਸਾਹਿਬ, ਹੈਰਾਨ ਹੋਵੋਗੇ ਕਿ ਪੰਜ ਪਿੰਡ ਅਜਿਹੇ ਸਨ ਜਿਨ੍ਹਾਂ ਦਾ ਪਾਣੀ ਬਹੁਤ ਖਰਾਬ ਹੋ ਗਿਆ ਸੀ ਔਰ ਉਸ ਦੀ ਵਰਤੋਂ ਦੇ ਨਾਲ ਬੱਚਿਆਂ ਦੇ ਨਹੁੰ ਲਹਿੰਦੇ ਸਨ, ਜਾਨਵਰਾਂ ਦੇ ਨਹੁੰ ਲਹਿੰਦੇ ਸਨ। ਯੂਨੀਵਰਸਿਟੀ ਨੇ ਰੀਸਰਚ ਕਰਕੇ ਜਿਪਸਮ ਸੁਜੈਸਟ ਕੀਤਾ ਔਰ ਅਸੀਂ ਉਨ੍ਹਾਂ ਪਿੰਡਾਂ ਨੂੰ ਫਰੀ ਜਿਪਸਮ ਦਿੱਤਾ ਹੈ। ਅਸੀਂ ਸਾਰੇ ਪੰਜਾਬ ਦੇ ਵਿੱਚ ਜਿਹੜੀਆਂ ਦਵਾਈਆਂ ਨੁਕਸਾਨ ਕਰਦੀਆਂ ਹਨ, ਉਹ ਬੰਦ ਕਰ ਰਹੇ ਹਾਂ।

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ :** ਸਪੀਕਰ ਸਾਹਿਬ, ਮੈਂ ਸਪਲੀਮੈਂਟਰੀ ਕੀਤਾ ਸੀ ਕਿ ਜਿਹੜੇ ਕਰਮਚਾਰੀਆਂ ਨੇ ਕੰਮ ਕੀਤਾ ਅਤੇ ਜਿਨ੍ਹਾਂ ਕਰਕੇ ਕਾਰਪੋਰੇਸ਼ਨ ਮੁਨਾਫੇ ਦੇ ਵਿਚ ਗਈ, ਉਨ੍ਹਾਂ ਨੂੰ ਕੱਢਣਾ ਨਹੀਂ ਚਾਹੀਦਾ। ਉਨ੍ਹਾਂ ਬਾਰੇ ਸਰਕਾਰ ਕੀ ਕਰ ਰਹੀ ਹੈ ?

**ਮੰਤਰੀ :** ਸਪੀਕਰ ਸਾਹਿਬ, ਮੈਂ ਬੇਨਤੀ ਕੀਤੀ ਹੈ ਕਿ ਕੰਮ ਕਰਨ ਵਾਲਿਆਂ ਨੂੰ ਕਿਸੇ ਨੂੰ ਨਹੀਂ ਕੱਢਿਆ। ਜਿਹੜੇ ਪੈਨਸ਼ਨ ਲੈਂਦੇ ਰਹੇ ਹਨ ਅਤੇ ਜਿਹੜੇ ਪੰਜਾਬ ਨੂੰ ਨੁਕਸਾਨ ਪਹੁੰਚਾਉਣ ਵਾਲੇ ਹਨ, ਜ਼ਿਮੀਦਾਰਾਂ ਨੂੰ ਨੁਕਸਾਨ ਪਹੁੰਚਾਉਣ ਵਾਲੇ ਹਨ, ਉਨ੍ਹਾਂ ਦਾ ਇਲਾਜ ਜ਼ਰੂਰ ਕਰਾਂਗੇ।

---

## ਖੇਤੀਬਾੜੀ ਵਿਭਾਗ ਵੱਲੋਂ ਕੀਟਨਾਸ਼ਕ ਦਵਾਈਆਂ ਦੀ ਵਿੱਕਰੀ

*2471. **ਸ੍ਰੀ ਭਗਵਾਨ ਦਾਸ ਅਰੋੜਾ :** ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਕੀਟਨਾਸ਼ਕ ਦਵਾਈਆਂ ਦੀ ਵਿੱਕਰੀ ਖੇਤੀਬਾੜੀ ਮਹਿਕਮੇ ਕੋਲੋਂ ਲੈ ਕੇ ਪੰਜਾਬ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਨੂੰ ਸੌਂਪ ਦਿੱਤੀ ਹੈ; ਜੇਕਰ ਅਜਿਹਾ ਹੈ ਤਾਂ ਇਸਦੇ ਕੀ ਕਾਰਨ ਹਨ ?

**ਸਰਦਾਰ ਦਿਲਬਾਗ ਸਿੰਘ ਨਵਾਂਸ਼ਹਿਰ :** ਨਹੀਂ ਜੀ।

**ਸ੍ਰੀ ਭਗਵਾਨ ਦਾਸ ਅਰੋੜਾ :** ਸਪੀਕਰ ਸਾਹਿਬ, ਪਹਿਲਾਂ ਕੀਟਨਾਸ਼ਕ ਦਵਾਈਆਂ ਦਾ ਕੰਮ ਖੇਤੀਬਾੜੀ ਮਹਿਕਮਾ ਕਰਦਾ ਹੁੰਦਾ ਸੀ ਅਤੇ ਹੁਣ ਇਹ ਬਦਲ ਕੇ ਪੰਜਾਬ ਐਗਰੋ ਨੂੰ ਦੇ ਦਿੱਤਾ ਗਿਆ ਹੈ। ਪਿਛਲੇ ਦੋ ਕੁ ਮਹੀਨੇ ਹੋਏ, ਮੰਤਰੀ ਜੀ ਸੰਗਰੂਰ ਗਏ ਹੋਏ ਸੀ। ਉਥੇ ਕਿਸਾਨ ਯੂਨੀਅਨ ਨੇ ਮੰਗ ਵੀ ਰੱਖੀ ਸੀ ਅਤੇ ਮੰਤਰੀ ਜੀ ਵਾਅਦਾ ਵੀ ਕਰਕੇ ਆਏ ਸਨ ਕਿ ਇਹ ਵਾਪਸ ਮੁੜ ਕੇ ਖੇਤੀਬਾੜੀ ਮਹਿਕਮੇ ਨੂੰ ਦੇ ਦਿਆਂਗੇ ਪਰ ਇਹ ਅਜੇ ਅਮਲ ਵਿੱਚ ਨਹੀਂ ਲਿਆਂਦਾ ਗਿਆ।

**ਮੰਤਰੀ :** ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਸਾਲ 1992-93 ਵਿੱਚ ਦਵਾਈਆਂ ਦਾ ਕੰਮ ਖੇਤੀਬਾੜੀ ਵਿਭਾਗ ਕਰਦਾ ਸੀ ਅਤੇ ਸਬਸਿਡੀ ਸੈਂਟਰ ਗੌਰਮਿੰਟ ਤੋਂ ਮਿਲਦੀ ਸੀ। ਸਾਲ 1993-94 ਵਿੱਚ ਵੀ ਅਸੀਂ ਇਸੇ ਤਰ੍ਹਾਂ ਸਿਲਸਿਲਾ ਚਲਾਉਂਦੇ ਰਹੇ। ਪਰ ਹੁਣ ਅਸੀਂ ਕੋਈ ਸਰਕਾਰੀ ਦਖਲ ਨਹੀਂ ਰੱਖਣਾ ਚਾਹੁੰਦੇ। ਜਿਹੜੇ ਖੇਤੀਬਾੜੀ ਵਿਭਾਗ ਦੇ ਮੁਲਾਜ਼ਮ ਹਨ, ਉਨ੍ਹਾਂ ਨੂੰ ਅਸੀਂ ਦਵਾਈਆਂ ਵੰਡਣ ਤੇ ਨਹੀਂ ਲਗਾਉਣਾ ਸਗੋਂ ਉਨ੍ਹਾਂ ਨੂੰ ਖੇਤਾਂ ਵਿੱਚ ਜਾ ਕੇ ਜ਼ਿਮੀਦਾਰਾਂ ਨੂੰ ਨਸੀਹਤ ਦੇਣ ਅਤੇ ਉਨ੍ਹਾਂ ਦੀਆਂ ਫਸਲਾਂ ਦੀ ਦੇਖਭਾਲ ਕਰਨ ਦੇ ਕੰਮ ਵਿੱਚ ਲਗਾਉਣਾ ਹੈ। ਉਹ ਕਿਸਾਨ ਦੇ ਪੌਦਿਆਂ ਦੇ ਡਾਕਟਰ ਹੋਣਗੇ। ਦਵਾਈਆਂ ਦਾ ਕੰਮ ਐਗਰੋ ਕਾਰਪੋਰੇਸ਼ਨ ਅਤੇ ਮਾਰਕਫੈਡ ਕਰਨਗੇ। ਇਹ ਦਵਾਈਆਂ ਬਣਾਉਂਦੇ ਵੀ ਹਨ ਅਤੇ ਉਨ੍ਹਾਂ ਕੋਲ ਪੈਸਾ ਵੀ ਹੁੰਦਾ ਹੈ, ਇਸ ਲਈ ਅਸੀਂ ਉਨ੍ਹਾਂ ਨੂੰ ਇਸ ਕੰਮ ਵਾਸਤੇ ਲਗਾਉਣਾ ਚਾਹੁੰਦੇ ਹਾਂ।

**ਡਾਕਟਰ ਵੀ. ਪਵਨ ਕੁਮਾਰ ਭਾਰਦਵਾਜ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਕੀਟ-ਨਾਸ਼ਕ

[ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ]

ਦਵਾਈਆਂ ਦੇ ਵਿਕਰੀ ਕੇਂਦਰ ਪਹਿਲਾਂ ਪੀ. ਐਲ. ਡੀ. ਆਰ. ਸੀ. ਕੋਲ ਸਨ ਅਤੇ ਬਾਅਦ ਵਿਚ ਪੰਜਾਬ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਨੂੰ ਦੇ ਦਿੱਤੇ ਗਏ, ਕੀ ਉਹ ਹੁਣ ਦੁਬਾਰਾ ਪੀ. ਐਲ. ਡੀ. ਆਰ. ਸੀ. ਨੂੰ ਦੇ ਦਿੱਤੇ ਹਨ ?

ਮੰਤਰੀ : ਜਿਹੜੇ ਖਾਲਸ ਦਵਾਈਆਂ ਵੇਚਦੇ ਹਨ, ਉਨ੍ਹਾਂ ਨੂੰ ਜ਼ਰੂਰ ਦਿਆਂਗੇ ਅਤੇ ਉਨ੍ਹਾਂ ਦਾ ਜ਼ਰੂਰ ਖਿਆਲ ਰੱਖਾਂਗੇ ।

---

ਤਕਨੀਕੀ ਸਿੱਖਿਆ ਲਈ ਨਵੀਂ ਯੂਨੀਵਰਸਿਟੀ ਕਾਇਮ ਕਰਨਾ

*2493. ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ : ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਅਤੇ ਲੋਕ ਕਾਰਜ ਵਿਭਾਗ (ਭਵਨ ਅਤੇ ਸੜਕਾਂ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਰਾਜ ਵਿਚ ਤਕਨੀਕੀ ਸਿੱਖਿਆ ਲਈ ਕੋਈ ਨਵੀਂ ਯੂਨੀਵਰਸਿਟੀ ਸਥਾਪਿਤ ਕਰਨ ਦੀ ਕੋਈ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ ਅਤੇ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

ਸਰਦਾਰਨੀ ਰਾਜਿੰਦਰ ਕੌਰ ਭੱਠਲ : ਰਾਜ ਵਿੱਚ ਤਕਨੀਕੀ ਸਿੱਖਿਆ ਲਈ ਨਵੀਂ ਯੂਨੀਵਰਸਿਟੀ ਸਥਾਪਤ ਕਰਨ ਦੇ ਮਾਮਲੇ ਤੇ ਸਰਕਾਰ ਪੜਚੋਲ ਕਰ ਰਹੀ ਹੈ । ਇਸ ਸਬੰਧੀ ਸਰਕਾਰ ਵਲੋਂ ਅੰਤਮ ਫੈਸਲਾ ਲੈਣ ਉਪਰੰਤ ਹੀ ਹੋਰ ਵੇਰਵਿਆਂ ਦਾ ਪਤਾ ਲੱਗ ਸਕੇਗਾ ।

ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ : ਸਪੀਕਰ ਸਾਹਿਬ, ਮੰਤਰੀ ਸਾਹਿਬਾ ਨੇ ਕਿਹਾ ਹੈ ਕਿ ਮਾਮਲਾ ਵਿਚਾਰ ਅਧੀਨ ਹੈ । ਕੀ ਇਹ ਇਸੇ ਫਾਈਨੈਂਸ਼ੀਅਲ ਈਅਰ ਵਿੱਚ ਫਾਈਨਲ ਹੋ ਜਾਵੇਗਾ ?

ਮੰਤਰੀ : ਸਪੀਕਰ ਸਾਹਿਬ, ਟੈਕਨੀਕਲ ਯੂਨੀਵਰਸਿਟੀ ਬਣਾਉਣ ਬਾਰੇ ਸਵਾਲ ਕੀਤਾ ਗਿਆ ਹੈ । ਇਹ ਇਕ ਬੜਾ ਅਹਿਮ ਮਾਮਲਾ ਹੈ । ਪਿੱਛੇ ਜਿਹੇ ਡਾਕਟਰ ਅੰਬੇਦਕਰ ਰੀਜਨਲ ਇੰਜਨੀਰਿੰਗ ਕਾਲਜ ਦੀ ਕਨਵੋਕੇਸ਼ਨ ਹੋਈ ਸੀ ਅਤੇ ਸਾਡੇ ਆਨਰੇਬਲ ਮੁੱਖ ਮੰਤਰੀ ਸਾਹਿਬ ਨੇ ਉਸ ਸਮਾਗਮ ਦੀ ਪ੍ਰਧਾਨਗੀ ਕੀਤੀ ਸੀ । ਉੱਥੇ ਮਿਤੀ 8 ਦਸੰਬਰ, 1994 ਨੂੰ ਐਲਾਨ ਕੀਤਾ ਗਿਆ ਸੀ ਕਿ ਇੱਥੇ ਹੀ ਬਣਾਵਾਂਗੇ ਅਤੇ ਡਾਕਟਰ ਅੰਬੇਦਕਰ ਦੇ ਨਾਮ ਤੇ ਹੀ ਇਹ ਬਣਾਈ ਜਾਵੇਗੀ । ਇਸ

ਤੋਂ ਬਾਅਦ ਯੂਨੀਵਰਸਿਟੀ ਨੂੰ ਬਣਾਉਣ ਵਾਸਤੇ ਬਹੁਤ ਸਾਰੀਆਂ ਫਾਰਮਿਲਟੀਜ਼ ਪੂਰੀਆਂ ਕਰਨੀਆਂ ਹੁੰਦੀਆਂ ਹਨ।.ਜਿਵੇਂ ਮੈਂ ਪਹਿਲਾਂ ਕਿਹਾ ਹੈ ਕਿ ਇਹ ਕੋਈ ਛੋਟਾ ਮਾਮਲਾ ਨਹੀਂ ਹੈ, ਬੜਾ ਵੱਡਾ ਮਾਮਲਾ ਹੈ । ਇਸ ਦੇ ਵਿੱਚ ਪਹਿਲੀ ਗੱਲ ਤਾਂ ਇਹ ਹੁੰਦੀ ਹੈ ਕਿ ਕੋਈ ਚੀਫ ਪਾਲਿਸੀ ਬਣਾਉਣੀ ਹੁੰਦੀ ਹੈ ਅਤੇ ਇਹ ਪਾਲਿਸੀ ਬਣਾਉਣ ਵਾਸਤੇ ਮੈਂ ਆਪਣੇ ਮਹਿਕਮੇ ਦੇ ਵਧੀਕ ਸਕੱਤਰ ਦੀ ਹੈੱਡਸ਼ਿਪ ਥੱਲੇ ਇਕ ਕਮੇਟੀ ਬਣਾਈ ਹੈ । ਉਸ ਦੇ ਵਿੱਚ ਐਕਸਪਰਟਸ ਵੀ ਲਏ ਗਏ ਹਨ । ਕੁੱਝ ਪ੍ਰਿੰਸੀਪਲ ਵੀ ਲਏ ਗਏ ਹਨ, ਤਕਨੀਕੀ ਸਿਖਿਆ ਤੇ ਉਦਯੋਗਿਕ ਸਿਖਲਾਈ ਦੇ ਪ੍ਰਿੰਸੀਪਲ ਵੀ ਲਏ ਗਏ ਹਨ । ਇਹ ਸਾਰੇ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਨੂੰ ਮਿਲੇ ਹਨ । ਐਸੋਸੀਏਸ਼ਨ ਆਫ ਇੰਡੀਅਨ ਯੂਨੀਵਰਸਿਟੀਜ਼, ਨਵੀ ਦਿੱਲੀ, ਆਦਿ ਸਾਰਿਆਂ ਦੇ ਨਾਲ ਇਹ ਡਿਸਕਸ ਕਰਕੇ ਆਏ ਹਨ । ਪਾਲਿਸੀ ਤਹਿ ਕੀਤੀ ਜਾਣੀ ਹੈ । ਬੜਾ ਕੁਝ ਦੇਖਣਾ ਪੈਂਦਾ ਹੈ ਕਿ ਕੀ ਰੂਲਜ਼ ਬਣਾਏ ਜਾਣੇ ਚਾਹੀਦੇ ਹਨ, ਕੀ ਲਿਮਟਸ ਰੱਖੀਆਂ ਜਾਣੀਆਂ ਹਨ, ਕੀ ਫੰਕਸ਼ਨਿੰਗ ਰੱਖੀਆਂ ਜਾਣੀਆਂ ਹਨ । ਇਹ ਸਾਰਾ ਕੁੱਝ ਦੇਖਣਾ ਪੈਂਦਾ ਹੈ ਅਤੇ ਇਸ ਵਾਸਤੇ ਸਮਾਂ ਵੀ ਬਹੁਤ ਲੱਗ ਜਾਂਦਾ ਹੈ । ਮੈਂ ਇਹ ਤਾਂ ਨਹੀਂ ਕਹਿ ਸਕਦੀ ਕਿ ਇਸੇ ਫਾਈਨੈਂਸ਼ੀਅਲ ਈਅਰ ਵਿੱਚ ਹੋ ਜਾਵੇਗਾ । ਸਾਡੀਆਂ ਆਪਣੀਆਂ ਪੰਜਾਬ ਦੀਆਂ ਯੂਨੀਵਰਸਿਟੀਆਂ ਹਨ, ਉਨ੍ਹਾਂ ਦੇ ਨਾਲ ਵੀ ਮਾਮਲਾ ਟੇਕ-ਅੱਪ ਕਰਨਾ ਹੈ । ਦੂਸਰੇ ਪਾਸੇ ਦੇਸ਼ ਤੋਂ ਬਾਹਰ ਇਸ ਦਾ ਕੀ ਪੈਟਰਨ ਹੋਵੇ, ਇਸ ਸਭ ਕੁੱਝ ਵਾਸਤੇ ਕਾਫੀ ਜਾਣਕਾਰੀ ਹੋਣੀ ਚਾਹੀਦੀ ਹੈ । ਅਸੀਂ ਖ਼ੁਦ ਇਸ ਪਾਸੇ ਵੱਲ ਬੜੀ ਤੇਜ਼ੀ ਨਾਲ ਵਿਚਾਰ ਕਰ ਰਹੇ ਹਾਂ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਦੱਸਿਆ ਹੈ ਕਿ ਯੂਨੀਵਰਸਿਟੀ ਬਣਾਉਣ ਦਾ ਮਾਮਲਾ ਬੜਾ ਵੱਡਾ ਮਾਮਲਾ ਹੈ ਅਤੇ ਮੈਂ ਵਿਸ਼ਵਾਸ ਨਹੀਂ ਦਿਵਾ ਸਕਦੀ ਕਿ ਇਸ ਸਾਲ ਦੇ ਅੰਦਰ ਪਲਾਨਿੰਗ ਫਾਈਨਲ ਹੋ ਜਾਵੇਗੀ । ਮੈਂ ਮਾਨਯੋਗ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹਾਊਸ ਨੂੰ ਐਸ਼ੋਰੈਂਸ ਦੇਣਗੇ ਕਿ ਇਸ ਸਰਕਾਰ ਦੇ ਰਹਿੰਦੇ ਸਮੇਂ ਵਿੱਚ ਇਹ ਪਲਾਨਿੰਗ ਫਾਈਨਲ ਹੋ ਜਾਵੇਗੀ ਅਤੇ ਇਸ ਤੇ ਇੰਪਲੀਮੈਂਟੇਸ਼ਨ ਹੋਣੀ ਸ਼ੁਰੂ ਹੋ ਜਾਵੇਗੀ ?

**ਮੰਤਰੀ :** ਸਪੀਕਰ ਸਾਹਿਬ, ਸਾਡੇ ਮਾਨਯੋਗ ਮੈਂਬਰ ਸਾਹਿਬ, ਸਤਿਕਾਰਯੋਗ ਭਰਾ ਨੂੰ ਇਹ ਪੂਰਾ ਯਕੀਨ ਹੋਣਾ ਚਾਹੀਦਾ ਹੈ ਕਿ ਸਾਡੀ ਸਰਕਾਰ ਨੇ ਇਹੋ ਜਿਹੇ ਕੰਮ ਕੀਤੇ ਹਨ ਜੋ ਪਹਿਲੀਆਂ ਸਰਕਾਰਾਂ ਨਹੀਂ ਕਰ ਸਕੀਆਂ । ਅੱਤਵਾਦ ਨੂੰ ਦੂਰ ਕੀਤਾ

[ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ]

ਹੈ, ਡੈਮੋਕਰੇਸੀ ਵਧਾਈ ਹੈ । ਇਸ ਲਈ ਇਨ੍ਹਾਂ ਨੂੰ ਪੂਰਾ ਯਕੀਨ ਰੱਖਣਾ ਚਾਹੀਦਾ ਹੈ ਕਿ ਜਿਸ ਤੇਜ਼ੀ ਨਾਲ ਕਾਰਵਾਈ ਚੱਲ ਰਹੀ ਹੈ, ਉਸ ਤਰੀਕੇ ਨਾਲ ਇਸ ਸਮੇਂ ਵਿੱਚ ਹੀ ਇਸ ਨੂੰ ਪੂਰਾ ਕਰਾਂਗੇ । ਬਾਕੀ ਮੁੜ ਕੇ ਸਾਡੀ ਸਰਕਾਰ ਹੀ ਆਉਣੀ ਹੈ । ਫਿਕਰ ਨਾ ਕਰੋ ।

---

STARRED QUESTION NO. 2449*

Mr. Speaker : Extension has been asked for in respect of Starred Question No. 2449.

--------

ਸੇਲ ਟੈਕਸ ਨਾਕਿਆਂ ਤੋਂ ਆਮਦਨ

*2539. (1) ਸ਼੍ਰੀ ਜਗਦੀਸ਼ ਸਾਹਨੀ
(2) ਸ਼੍ਰੀ ਸੱਤਪਾਲ ਗੋਸਾਈਂ
(3) ਸ਼੍ਰੀ ਮਦਨ ਮੋਹਨ ਮਿੱਤਲ
.. ਕੀ ਆਬਕਾਰੀ ਅਤੇ ਕਰ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ--

(ੳ) ਹਰਿਆਣਾ, ਹਿਮਾਚਲ ਪ੍ਰਦੇਸ਼ ਅਤੇ ਸੰਘ-ਖੇਤਰ, ਚੰਡੀਗੜ੍ਹ ਦੇ ਨਾਲ ਲਗਦੇ ਰਾਜ ਦੇ ਸੀਮਾਵਰਤੀ ਖੇਤਰਾਂ ਵਿਚ ਸੇਲ ਟੈਕਸ ਦੇ ਕਿੰਨੇ ਨਾਕੇ ਲਗਾਏ ਗਏ ਹਨ;

(ਅ) ਹਰ ਇਕ ਨਾਕੇ ਤੇ ਲਗਾਏ ਗਏ ਅਮਲੇ ਦੀ ਗਿਣਤੀ ਅਤੇ ਵੇਰਵੇ ਕੀ ਹਨ ਅਤੇ ਅਜਿਹੇ ਨਾਕਿਆਂ ਤੇ ਅਮਲਾ ਲਗਾਉਣ ਲਈ ਕੀ ਕਸੌਟੀ ਅਪਣਾਈ ਗਈ;

(ੲ) ਸਰਕਾਰ ਨੂੰ ਉਕਤ ਨਾਕਿਆਂ ਤੋਂ ਸਾਲ 1992-93 ਤੋਂ ਲੈ ਕੇ ਹੁਣ ਤੱਕ ਦੇ ਸਮੇਂ ਦੌਰਾਨ ਨਾਕੇ-ਵਾਰ ਸਾਲਾਨਾ ਕਿੰਨੀ ਕਿੰਨੀ ਆਮਦਨ ਹੋਈ ?

---

*For Starred Question No. 2449 and reply thereto, please see Punjab Vidhan Sabha Debates dt. 28.3.1995 (M.S).

ਸਰਦਾਰ ਸ਼ਮਸ਼ੇਰ ਸਿੰਘ ਦੂਲੋ : (ੳ) ਹਰਿਆਣਾ, ਹਿਮਾਚਲ ਪ੍ਰਦੇਸ਼ ਅਤੇ ਯੂਨੀਅਨ ਟੈਰੀਟਰੀ ਚੰਡੀਗੜ੍ਹ ਨਾਲ ਲੱਗਦੇ ਬੈਰੀਅਰਜ਼ ਦੀ ਗਿਣਤੀ 24 ਹੈ ।

(ਅ) ਬੈਰੀਅਰਜ਼ ਤੇ ਲੱਗੇ ਸਟਾਫ ਬਾਰੇ ਸੂਚਨਾ ਇਸ ਪ੍ਰਕਾਰ ਹੈ : ਇਕ ਸਹਾਇਕ ਆਬਕਾਰੀ ਤੇ ਕਰ ਕਮਿਸ਼ਨਰ, ਇਕੱਤੀ ਆਬਕਾਰੀ ਤੇ ਕਰ ਅਫਸਰ, ਇਕ ਸੌ ਦੋ ਕਰ ਇੰਸਪੈਕਟਰ, ਛਪੰਜਾ ਕਲਰਕ, ਇਕ ਸਟੈਨੋ, ਇਕ ਸੌ ਛੱਬੀ ਸੇਵਾਦਾਰ, ਪੱਚੀ ਹੈਡ ਕੰਸਟੇਬਲ ਅਤੇ ਇਕ ਸੌ ਕੰਸਟੇਬਲ । ਇਹ ਸਟਾਫ ਬੈਰੀਅਰ ਤੇ ਪ੍ਰਬੰਧਕੀ ਜ਼ਰੂਰਤ ਦੀ ਮਹੱਤਤਾ ਨੂੰ ਮੁੱਖ ਰੱਖਕੇ ਤੈਨਾਤ ਕੀਤਾ ਗਿਆ ਹੈ । ਅਨੁਲੱਗ 'ਏ', ਨਾਲ ਨੱਥੀ ਹੈ ।

(ੲ) ਬੈਰੀਅਰਜ਼ ਦੀ ਸਾਲ 1992-93 ਤੋਂ ਹੁਣ ਤੱਕ ਦੀ ਆਮਦਨ ਇਸ ਪ੍ਰਕਾਰ ਹੈ :

| | ਰੁਪਏ |
|---|---|
| 1/4/92 ਤੋਂ 3/93 | 6,18,86,916 |
| 1/4/93 ਤੋਂ 3/94 | 10,55,98,878 |
| 1/4/94 ਤੋਂ 1/95 | 12,82,50,920 |

ਅਨੁਲੱਗ 'ਬੀ', ਨਾਲ ਨੱਥੀ ਹੈ, ਵਾਚ ਲਿਆ ਜਾਵੇ ਜੀ ।

[Excise and Taxation Minister]

ANNEXURE 'A'

Statement showing the allocation of staff sanctioned for the Sales Tax Check Barriers in the State of Punjab.

P (Permanent)
T (Temporary)

| Sr. No. | Name of Barrier | District | AETC | | E.T.C. | | T.I. | | Clerks | | Jr.S.S. | | Peons | | H.C. | | Constables | |
|---|---|---|---|---|---|---|---|---|---|---|---|---|---|---|---|---|---|---|
| | | | P | T | P | T | P | T | P | T | P | T | P | T | P | T | P | T |
| 1. | Shamboo | Patiala | -- | 1 | -- | 4 | 10 | -- | -- | 6 | -- | 1 | 10 | 1 | -- | 2 | -- | 8 |
| 2. | Lalru | Patiala | -- | -- | -- | 1 | 3 | 1 | -- | 2 | -- | -- | 2 | 3 | -- | 1 | -- | 4 |
| 3. | Banur | Patiala | -- | -- | -- | 1 | 3 | 1 | -- | 2 | -- | -- | 2 | 3 | -- | 1 | -- | 4 |
| 4. | Ram Nagar | Patiala | -- | -- | -- | 1 | -- | 4 | -- | 2 | -- | -- | -- | 5 | -- | 1 | -- | 4 |
| 5. | Manuk | Sangrur | -- | -- | -- | 1 | 3 | 1 | -- | 2 | -- | -- | 2 | 3 | -- | 1 | -- | 4 |
| 6. | Khanuri | Sangrur | -- | -- | -- | 2 | 4 | -- | -- | 3 | -- | -- | 2 | 3 | -- | 1 | -- | 4 |
| 7. | Mohali | Ropar | -- | -- | -- | 2 | 4 | -- | -- | 3 | -- | -- | 2 | 3 | -- | 1 | -- | 4 |
| 8. | Ghanauli | Ropar | -- | -- | -- | 1 | 4 | -- | -- | 2 | -- | -- | 2 | 3 | -- | 1 | -- | 4 |
| 9. | Killerkhera | Ferozepur | -- | -- | -- | 1 | 4 | -- | -- | 2 | -- | -- | 3 | 2 | -- | 1 | -- | 4 |
| 10. | Killianwali | Faridkot | -- | -- | -- | 2 | 4 | -- | -- | 3 | -- | -- | 2 | 3 | -- | 1 | -- | 4 |
| 11. | Dommawali | Bhatinda | -- | -- | -- | 1 | 4 | -- | -- | 2 | -- | -- | 2 | 3 | -- | 1 | -- | 4 |
| 12. | Sardulawala | Bhatinda | -- | -- | -- | 1 | 4 | -- | -- | 2 | -- | -- | 2 | 3 | -- | 1 | -- | 4 |
| 13. | Madhopur | Gurdaspur | -- | -- | -- | 2 | 3 | 1 | -- | 3 | -- | -- | 2 | 3 | -- | 1 | -- | 4 |

| | | | | | | | | | | | | | | | | | |
|---|---|---|---|---|---|---|---|---|---|---|---|---|---|---|---|---|---|
| 14. Dalhousi road | Gurdaspur | -- | -- | -- | 1 | 3 | 1 | -- | 2 | -- | -- | 2 | 3 | -- | 1 | -- | 4 |
| 15. Checki bridge | Gurdaspur | -- | -- | -- | 1 | -- | 4 | -- | 2 | -- | -- | -- | 5 | -- | 1 | -- | 4 |
| 16. Mangowal | Hoshiarpur | -- | -- | -- | 1 | 3 | 1 | -- | 2 | -- | -- | 2 | 3 | -- | 1 | -- | 4 |
| 17. Checksadhu | Hoshiarpur | -- | -- | -- | 1 | 3 | 1 | -- | 2 | -- | -- | 2 | 3 | -- | 1 | -- | 4 |
| 18. Harsa Mansar | Hoshiarpur | -- | -- | -- | 1 | -- | 4 | -- | 2 | -- | -- | -- | 5 | -- | 1 | -- | 4 |
| 19. Sohana | Ropar | -- | -- | -- | 1 | -- | 4 | -- | 2 | -- | -- | -- | 5 | -- | 1 | -- | 4 |
| 20. Mulanpur | Ropar | -- | -- | -- | 1 | -- | 4 | -- | 2 | -- | -- | -- | 5 | -- | 1 | -- | 4 |
| 21. Ghuramora | Ropar | -- | -- | -- | 1 | -- | 4 | -- | 2 | -- | -- | -- | 5 | -- | 1 | -- | 4 |
| 22. Nangal | Ropar | -- | -- | -- | 1 | -- | 4 | -- | 2 | -- | -- | -- | 5 | -- | 1 | -- | 4 |
| 23. Rajpura | Ferozepur | -- | -- | -- | 1 | -- | 4 | -- | 2 | -- | -- | -- | 5 | -- | 1 | -- | 4 |
| 24. Sitagonu | Ferozepur | -- | -- | -- | 1 | -- | 4 | -- | 2 | -- | -- | -- | 5 | -- | 1 | -- | 4 |
| Grand Total | | -- | 1 | -- | 31 | 59 | 43 | -- | 56 | -- | 1 | 39 | 87 | -- | 25 | -- | 100 |

[Excise and Taxation Minister]

ANNEXURE 'B'

Sales Tax Collection at Barriers

| Sr. No. | Name of the Barrier | (1992-93) Collection upto month of 31-3-1993 | (1993-94) Collection upto the month of 31-3-1994 | Collection upto the month of 1-4-1994 to 31-1-1995 |
|---|---|---|---|---|
| 1. | Shamboo | 1,56,12,579 | 2,50,95,886 | 3,44,22,662 |
| 2. | Ram Nagar | 8,27,915 | 17,73,450 | 11,90,120 |
| 3. | Moonak | 23,25,247 | 39,33,545 | 76,18,464 |
| 4. | Khnouri | 19,48,728 | 28,19,136 | 38,53,287 |
| 5. | Lalru | 26,06,028 | 47,47,621 | 50,15,042 |
| 6. | Banour | 68,72,822 | 1,19,42,806 | 1,40,27,725 |
| 7. | Mohali | 53,92,340 | 1,10,54,440 | 1,38,65,085 |
| 8. | Ghanouli | 16,44,600 | 22,21,958 | 20,83,440 |
| 9. | Nangal | 2,39,535 | 4,94,400 | 6,99,842 |
| 10. | Sohana | 11,15,902 | 20,21,539 | 22,53,150 |
| 11. | Dehni | 14,55,363 | 21,85,335 | 20,35,810 |
| 12. | Mullanpur | 4,26,162 | 9,77,552 | 16,60,355 |
| 13. | Madhopur | 76,24,330 | 1,21,00,870 | 1,01,16,650 |
| 14. | Dalhousi Road | 1,99,985 | 4,15,502 | 5,99,930 |
| 15. | Chaki Bridge | 6,08,990 | 9,21,535 | 15,61,650 |
| 16. | Mangowal | 10,02,378 | 17,45,090 | 15,13,884 |
| 17. | Chak Sadhu | 1,71,386 | 3,16,120 | 3,19,223 |
| 18. | Harse Mansar | 75,78,292 | 1,06,77,569 | 1,13,05,105 |
| 19. | Sardulewala | 3,10,775 | 6,08,706 | 5,36,545 |
| 20. | Doomawali | 4,24,996 | 8,51,410 | 13,77,818 |

| Sr. No. | Name of the Barrier | (1992-93) Collection upto the month of 31-3-1993 | (1993-94) Collection upto the month of 31-3-1994 | Collection upto the month of 1-4-1994 to 31-1-1995 |
|---|---|---|---|---|
| 21. | Killanwali | 11,34,174 | 23,06,597 | 40,,06,122 |
| 22. | Kalarkhera | 3,90,927 | 8,12,439 | 10,07,310 |
| 23, | Rajpura | 7,06,390 | 17,09,777 | 25,18,660 |
| 24. | Sitogono | 12,67,072 | 38,65,595 | 46,63,041 |
| | Total | 6,18,86,916 | 10,55,98,878 | 12,82,50,920 |

**ਸ਼੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਮੇਰਾ ਪ੍ਰਸ਼ਨ ਸੀ ਕਿ ਸੇਲ ਟੈਕਸ ਦੇ ਕਿੰਨੇ ਬੈਰੀਅਰ ਹਨ, ਉਥੇ ਕਿਹੜੇ ਕਿਹੜੇ ਅਧਿਕਾਰੀ ਲੱਗੇ ਹੋਏ ਹਨ ਔਰ ਕਿਤਨੀ ਇਨਕਮ ਹੈ। ਇਸ ਬਾਰੇ ਵਿਸਥਾਰ ਵਿਚ ਸੂਚਨਾ ਦਿੱਤੀ ਗਈ ਹੈ ਔਰ ਹਰ ਸਾਲ ਦੀ ਬੜ੍ਹੋਤਰੀ ਦਾ ਜ਼ਿਕਰ ਵੀ ਕੀਤਾ ਗਿਆ ਹੈ ਪਰ ਹੁਣੇ ਥੋੜ੍ਹੇ ਦਿਨ ਪਹਿਲਾਂ ਮੁੱਖ ਮੰਤਰੀ ਜੀ ਅਤੇ ਮੰਤਰੀ ਜੀ ਨੇ ਐਲਾਨ ਕੀਤਾ ਸੀ ਕਿ ਅਸੀਂ ਬੈਰੀਅਰ ਉਠਾ ਰਹੇ ਹਾਂ। ਦੂਸਰੇ ਪਾਸੇ ਵਪਾਰੀਆਂ ਨੇ 15 ਮਾਰਚ ਤੱਕ ਦਾ ਅਲਟੀਮੇਟਮ ਵੀ ਦਿੱਤਾ ਹੈ ਕਿ ਸੇਲ ਟੈਕਸ ਬੈਰੀਅਰ ਉਠਾਏ ਜਾਣ। ਇਹ ਗੱਲ ਦਰੁਸਤ ਹੈ ਕਿ ਡਿਪਾਰਟਮੈਂਟ ਵਲੋਂ ਕੋਟਾ ਨਿਸ਼ਚਿਤ ਕੀਤਾ ਗਿਆ ਹੈ ਜਿਸ ਤਰ੍ਹਾਂ ਸ਼ਰਾਬ ਔਰ ਅਫੀਮ ਦੇ ਕੇਸ ਪਕੜਨ ਵਾਸਤੇ ਕੋਟਾ ਨਿਸ਼ਚਿਤ ਕੀਤਾ ਜਾਂਦਾ ਹੈ ਔਰ ਹਰ ਬੈਰੀਅਰ ਤੇ ਵਿਭਾਗ ਵਲੋਂ ਨਿਸ਼ਚਿਤ ਕੀਤਾ ਜਾਂਦਾ ਹੈ ਕਿ ਇਤਨੀ ਰਿਕਵਰੀ ਕਰਨੀ ਹੈ। ਇਸ ਵਿੱਚ ਇਸ ਤਰ੍ਹਾਂ ਹੁੰਦਾ ਹੈ ਕਿ ਦੋ ਨੰਬਰ ਮਾਲ ਦੇ ਟਰੱਕ ਵਾਲਾ ਤਾਂ ਨਿਕਲ ਜਾਂਦਾ ਹੇ ਲੇਕਿਨ ਜਿਹੜਾ ਇੱਕ ਨੰਬਰ ਵਾਲਾ ਹੁੰਦਾ ਹੈ ਜਿਸ ਦਾ ਜੈਨੂਅਨ ਬਿੱਲ ਹੁੰਦਾ ਹੈ, ਉਸ ਨੂੰ ਪਕੜ ਕੇ ਹਰਾਸ ਕੀਤਾ ਜਾਂਦਾ ਹੈ....।

**ਸ਼੍ਰੀ ਸਪੀਕਰ :** ਤੁਸੀਂ ਸਵਾਲ ਕਰੋ।

**ਸ਼੍ਰੀ ਮਦਨ ਮੋਹਨ ਮਿੱਤਲ :** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਮੁੱਖ ਮੰਤਰੀ ਜੀ ਅਤੇ ਮੰਤਰੀ ਜੀ ਨੇ ਹਾਊਸ ਤੋਂ ਬਾਹਰ ਕਿਹਾ ਹੈ ਕਿ ਬੈਰੀਅਰ ਬੰਦ ਕਰ ਦਿੱਤੇ ਜਾਣਗੇ, ਕੀ ਇਹ ਇਸ ਦਾ ਵਿਸ਼ਵਾਸ ਦਿਵਾਉਣਗੇ ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਬੈਰੀਅਰ ਖਤਮ ਕਰਨ ਜਾਂ ਨਾ ਕਰਨ ਦਾ ਕੁਐਸਚਨ ਪੁੱਟ ਨਹੀਂ ਕੀਤਾ ਸੀ । ਇਨ੍ਹਾਂ ਦਾ ਕੁਐਸਚਨ ਇਹ ਸੀ ਕਿ ਪੰਜਾਬ ਵਿੱਚ ਕਿੰਨੇ ਬੈਰੀਅਰ ਹਨ, ਕਿੰਨੀ ਇਨਕਮ ਹੈ ਅਤੇ ਕਿੰਨੇ ਅਫ਼ਸਰ ਲੱਗੇ ਹੋਏ ਹਨ । ਇਹ ਸਾਰੀ ਡਿਟੇਲ ਮੈਂ ਦੇ ਚੁੱਕਾ ਹਾਂ ।

**ਸ਼੍ਰੀ ਮਦਨ ਮੋਹਨ ਮਿੱਤਲ :** ਜਦੋਂ ਬੈਰੀਅਰ ਦਾ ਮੈਟਰ ਪੁੱਛਿਆ ਜਾ ਰਿਹਾ ਹੈ ਔਰ ਇਸ ਦੀ ਡਿਟੇਲ ਲਈ ਜਾ ਰਹੀ ਹੈ ਤਾਂ ਇਸ ਦਾ ਇਹ ਮਤਲਬ ਹੈ ਕਿ ਇਹ ਕੁਐਸਚਨ ਆਪਣੇ ਆਪ ਹੀ ਇਸ ਵਿੱਚ ਆ ਜਾਂਦਾ ਹੈ । ਸੀ.ਐਮ. ਸਾਹਿਬ ਦੀ ਸਟੇਟਮੈਂਟ ਆਨ ਰਿਕਾਰਡ ਹੈ ਕਿ ਅਸੀਂ ਬੈਰੀਅਰ ਬੰਦ ਕਰ ਰਹੇ ਹਾਂ । ਕੀ ਮੰਤਰੀ ਜੀ ਨੂੰ ਇਸ ਵਾਸਤੇ ਕੋਈ ਸੈਪਰੇਟ ਨੋਟਿਸ ਚਾਹੀਦਾ ਹੈ ਕਿ ਇਹ ਬੈਰੀਅਰ ਕਦੋਂ ਤੱਕ ਚੁੱਕੇ ਜਾਣਗੇ ? ਵਪਾਰੀ ਮੁੱਖ ਮੰਤਰੀ ਸਾਹਿਬ ਨੂੰ ਮਿਲ ਚੁੱਕੇ ਹਨ ਔਰ ਉਨ੍ਹਾਂ ਨੇ 15 ਮਾਰਚ ਤੱਕ ਦਾ ਅਲਟੀਮੇਟਮ ਦਿੱਤਾ ਹੋਇਆ ਹੈ । ਕੀ ਇਸ ਬਾਰੇ ਮੰਤਰੀ ਜੀ ਨੂੰ ਸੈਪਰੇਟ ਨੋਟਿਸ ਦੀ ਲੋੜ ਹੈ ? ਕੀ ਇਹ ਮਾਮਲਾ ਵਿਚਾਰ ਅਧੀਨ ਹੈ ਔਰ ਕੀ ਬੈਰੀਅਰ ਚੁੱਕਣ ਦਾ ਕੋਈ ਫੈਸਲਾ ਕੀਤਾ ਗਿਆ ਹੈ ?

**ਮੰਤਰੀ :** ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਟਰੇਡਰਜ਼ ਲਈ ਬਹੁਤ ਕੁਝ ਕੀਤਾ ਹੈ । ਟੈਕਸ ਬੜਾ ਰੈਸ਼ਨੇਲਾਈਜ਼ ਕੀਤਾ ਹੈ ਔਰ ਸਿੰਪਲੀਫਾਈ ਕੀਤਾ ਹੈ । ਵਪਾਰੀਆਂ ਦੇ ਹਰ ਮਸਲੇ ਲਈ ਸਰਕਾਰ ਬੜੀ ਸੰਜੀਦਾ ਹੈ ਔਰ ਇੱਥੋਂ ਤੱਕ ਕਿ ਬੈਰੀਅਰ ਚੁੱਕਣ ਲਈ ਵੀ ਸੰਜੀਦਾ ਹੈ । ਇਸ ਤਰ੍ਹਾਂ ਹੋਰ ਕਿੰਨੀ ਰਾਹਤ ਦੇ ਸਕਦੇ ਹਾਂ, ਇਸ ਬਾਰੇ ਵਿਚਾਰ ਕੀਤੀ ਜਾਵੇਗੀ ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਅਸਲ ਪੁਜ਼ੀਸ਼ਨ ਇਹ ਹੈ ਕਿ ਬੈਰੀਅਰ ਵਾਲੇ ਫਾਈਨ ਲਾਏ ਬਗੈਰ ਕਿਸੇ ਵਪਾਰੀ ਜਾਂ ਟਰਾਂਸਪੋਰਟਰ ਨੂੰ ਛੱਡਦੇ ਨਹੀਂ ਹਨ । ਬੈਰੀਅਰ ਵਾਲੇ ਸੱਭ ਕੁਝ ਠੀਕ ਹੋਣ ਦੇ ਬਾਵਜੂਦ ਉਨ੍ਹਾਂ ਤੇ ਜੁਰਮਾਨਾ ਲਗਾਉਂਦੇ ਹਨ । ਕੀ ਇਸ ਦੀ ਕਾਨੂੰਨ ਵਿੱਚ ਕੋਈ ਪ੍ਰੋਵੀਜ਼ਨ ਹੈ ਕਿ ਜੁਰਮਾਨੇ ਬਿਨਾਂ ਕੋਈ ਟਰੱਕ ਨਹੀਂ ਛੱਡਣਾ ? ਮੇਰੇ ਕੋਲ ਪਰੂਫ ਵੀ ਹਨ ।

**ਸ਼੍ਰੀ ਸਪੀਕਰ :** ਤੁਸੀਂ ਲੈਕਚਰ ਕਰ ਰਹੇ ਹੋ, ਸਵਾਲ ਨਹੀਂ ਪੁੱਛ ਰਹੇ । ਸਵਾਲ ਪੁੱਛੋ ।

ਸ਼੍ਰੀ ਜਗਦੀਸ਼ ਸਾਹਨੀ : ਜੋ ਵੀ ਜੁਰਮਾਨੇ ਕੀਤੇ ਜਾਂਦੇ ਹਨ, ਕੀ ਇਹ ਕਾਨੂੰਨ ਵਿੱਚ ਪ੍ਰੋਵਾਈਡਿਡ ਹੈ ? ਸਵਾਲ ਇਹ ਹੈ ਕਿ ਠੀਕ ਹੋਣ ਦੇ ਬਾਵਜੂਦ ਵੀ ਕਿਉਂ ਜੁਰਮਾਨੇ ਕੀਤੇ ਜਾਂਦੇ ਹਨ ?

ਸ਼੍ਰੀ ਸਪੀਕਰ : ਇਹ ਕੋਈ ਸਵਾਲ ਨਹੀਂ ਹੈ । This is no question. You know it is not in the law and penalty cannot be imposed.

Shri Jagdish Sawhney : Then why they impose a fine without any fault ?

Mr. Speaker : No, it is no question. Next question.

ਸ਼੍ਰੀ ਬਲਦੇਵ ਸਿੰਘ ਬਲਆੜ੍ਹ : ਸਰ, ਮੇਰਾ ਕੁਐਸਚਨ ਸੀ ।

ਸ਼੍ਰੀ ਸਪੀਕਰ : ਮੈਂ ਪਹਿਲਾਂ ਕਿਹਾ ਹੈ ਕਿ ਇਸ ਦੀ ਐਕਸਟੈਨਸ਼ਨ ਮੰਗੀ ਗਈ ਹੈ । ਲਗਦਾ ਹੈ ਤੁਸੀਂ ਸੁਣਦੇ ਨਹੀਂ ।

---

## ਸਰਕਾਰੀ ਏਜੰਸੀਆਂ ਦੁਆਰਾ ਕਣਕ ਦੀ ਖਰੀਦ

*2448. ਸਰਦਾਰ ਬਲਦੇਵ ਸਿੰਘ ਪੱਕਾ : ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਸਾਲਾਂ 1992-93, 1993-94 ਅਤੇ 1994-95 ਦੌਰਾਨ ਰਾਜ ਦੀਆਂ ਮੰਡੀਆਂ ਵਿਚ ਸਾਲ-ਵਾਰ ਕਣਕ ਦੀ ਕੁੱਲ ਕਿੰਨੀ ਕਿੰਨੀ ਮਾਤਰਾ ਆਈ ;

(ਅ) ਉਕਤ ਸਮੇਂ ਦੌਰਾਨ ਸਰਕਾਰੀ ਏਜੰਸੀਆਂ ਦੁਆਰਾ ਖ਼ਰੀਦੀ ਗਈ ਕਣਕ ਦੇ ਸਾਲ-ਵਾਰ ਵੇਰਵੇ ਕੀ ਕੀ ਹਨ ?

ਸਰਦਾਰ ਲਾਲ ਸਿੰਘ : ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

[ਖੁਰਾਕ ਅਤੇ ਸਪਲਾਈਜ਼ ਮੰਤਰੀ]

ਸੂਚੀ

(ੳ) ਰਾਜ ਵਿੱਚ ਸਾਲ-ਵਾਰ ਮੰਡੀਆਂ ਵਿਚ ਹੇਠ ਅਨੁਸਾਰ ਕਣਕ ਦੀ ਕੁੱਲ ਮਾਤਰਾ ਆਈ :

(ਅੰਕੜੇ ਲੱਖ ਟਨਾਂ ਵਿੱਚ)

| ਸਾਲ | ਕਣਕ ਦੀ ਮਾਤਰਾ |
|---|---|
| 1992-93 | 57.80 |
| 1993-94 | 68.45 |
| 1994-95 (ਹੁਣ ਤੱਕ) | 75.31 |

(ਅ) ਉਕਤ ਸਮੇਂ ਦੌਰਾਨ ਰਾਜ ਵਿੱਚ ਸਰਕਾਰੀ ਏਜੰਸੀਆਂ ਦੁਆਰਾ ਹੇਠ ਅਨੁਸਾਰ ਕਣਕ ਖਰੀਦ ਕੀਤੀ :--

ਸਰਕਾਰ ਵਲੋਂ ਖਰੀਦ ਕੀਤੀ ਗਈ ਕਣਕ

(ਅੰਕੜੇ ਲੱਖ ਟਨਾਂ ਵਿੱਚ)

| ਸਾਲ | ਫੂਡਸਪ | ਐਫ.ਸੀ. ਆਈ. | ਮਾਰਕਫੈਡ | ਪਨਸਪ | ਰਾਜ ਗੁਦਾਮ ਨਿਗਮ | ਸਰਕਾਰੀ ਏਜੰਸੀਆਂ ਵੱਲੋਂ ਖ਼ਰੀਦ ਕੀਤੀ ਕੁੱਲ ਕਣਕ |
|---|---|---|---|---|---|---|
| 1992-93 | 6.76 | 16.42 | 10.99 | 10.73 | -- | 44.90 |
| 1993-94 | 7.67 | 21.13 | 19.03 | 17.09 | -- | 64.92 |
| 1994-95 (ਹੁਣ ਤੱਕ) | 10.73 | 23.89 | 15.81 | 15.27 | 7.14 | 72.84 |

ਸਰਦਾਰ ਬਲਦੇਵ ਸਿੰਘ ਪੰਨਾ : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਇਹ ਖਰੀਦ

ਕੇਂਦਰ ਕਿੰਨੇ ਸੀ ਅਤੇ ਕੀ ਇਸ ਸਾਲ ਇਨ੍ਹਾਂ ਵਿਚ ਕੋਈ ਵਾਧਾ ਕੀਤੇ ਜਾਣ ਦੀ ਤਜਵੀਜ਼ ਹੈ ?

**ਮੰਤਰੀ :** ਸਪੀਕਰ ਸਾਹਿਬ, ਜਦੋਂ ਸਰਕਾਰ ਬਣੀ ਸੀ ਤਾਂ 916 ਖਰੀਦ ਕੇਂਦਰ ਸਨ । ਕਿਸਾਨਾਂ ਦੇ ਹਿੱਤਾਂ ਨੂੰ ਧਿਆਨ ਵਿਚ ਰੱਖਦੇ ਹੋਏ 1993-94 ਵਿੱਚ 50 ਖ਼ਰੀਦ ਕੇਂਦਰ ਵਧਾ ਦਿੱਤੇ ਅਤੇ ਇਹ 966 ਹੋ ਗਏ । 1994-95 ਵਿੱਚ 99 ਹੋਰ ਵਧਾਏ ਗਏ ਔਰ ਇਸ ਗੱਲ ਦਾ ਖਿਆਲ ਰੱਖਿਆ ਜਾਂਦਾ ਹੈ ਕਿ ਕਿਸਾਨਾਂ ਨੂੰ ਬਹੁਤਾ ਫਾਸਲਾ ਤਹਿ ਨਾ ਕਰਨਾ ਪਵੇ, ਪੰਜ ਕਿਲੋਮੀਟਰ ਤੋਂ ਜ਼ਿਆਦਾ ਫਾਸਲਾ ਕਿਸਾਨਾਂ ਨੂੰ ਨਾ ਕਰਨਾ ਪਵੇ । ਇਸ ਗੱਲ ਨੂੰ ਮੁੱਖ ਰਖਦੇ ਹੋਏ ਜੋ ਵੀ ਹੋਰ ਮੰਗ ਹੈ, ਉਸ ਦਾ ਵੀ ਧਿਆਨ ਰੱਖਿਆ ਗਿਆ ਹੈ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਸਪੀਕਰ ਸਾਹਿਬ, ਪਿਛਲੇ ਸਾਲ ਇਨ੍ਹਾਂ ਨੇ ਐਸ਼ੋਰੈਂਸ ਦਿਵਾਈ ਸੀ ਕਿ ਲਾਲਪੁਰਾ ਵਿਚ ਖਰੀਦ ਕੇਂਦਰ ਖੋਲ੍ਹਿਆ ਜਾਵੇਗਾ । ਉਹ ਚੰਗੇ ਤਰੀਕੇ ਨਾਲ ਕੰਮ ਕਰਦਾ ਸੀ ਪਰ ਤਿੰਨ ਸਾਲ ਤੋਂ ਬੰਦ ਪਿਆ ਹੈ । ਪਿਛਲੇ ਸਾਲ ਨਹੀਂ ਚੱਲਿਆ ਔਰ ਐਤਕੀਂ ਵੀ ਨਹੀਂ ਚੱਲਿਆ । ਮੱਲ੍ਹੀਆਂ ਪਿੰਡ ਅੰਮ੍ਰਿਤਸਰ ਵਿਚ ਹੈ, ਉਥੇ ਵੀ ਨਹੀਂ ਚਲਦਾ । ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਦੋਂ ਤੱਕ ਚਲਾਏ ਜਾਣਗੇ ?

**ਮੰਤਰੀ :** ਇਨ੍ਹਾਂ ਨੇ ਧਿਆਨ ਵਿੱਚ ਲਿਆ ਦਿੱਤਾ ਹੈ, ਇਸ ਤੇ ਸੰਜੀਦਗੀ ਨਾਲ ਵਿਚਾਰ ਕਰਾਂਗੇ ।

-----

## ਸ਼ਹਿਰੀ ਮਿਲਖ, ਮੁਹਾਲੀ ਲਈ ਪ੍ਰਾਪਤ ਕੀਤੀ ਗਈ ਜ਼ਮੀਨ ਲਈ ਮੁਆਵਜ਼ੇ ਦੀ ਦਰ

***2464. ਸਰਦਾਰ ਹਰਨੇਕ ਸਿੰਘ ਘੜੂੰਆਂ :** ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਕਾਨ ਉਸਾਰੀ ਵਿਕਾਸ ਬੋਰਡ ਦੁਆਰਾ ਸ਼ਹਿਰੀ ਮਿਲਖ, ਮੁਹਾਲੀ ਦੇ ਵਿਕਾਸ ਲਈ ਪ੍ਰਾਪਤ ਕੀਤੀ ਜਾ ਰਹੀ ਜ਼ਮੀਨ ਲਈ ਇਸ ਸਮੇਂ ਕਿਸ ਦਰ ਨਾਲ ਮੁਆਵਜ਼ਾ ਦਿੱਤਾ ਜਾ ਰਿਹਾ ਹੈ ?

**ਸ੍ਰੀ ਬਾਲ ਮੁਕੰਦ ਸ਼ਰਮਾ :** ਇਸ ਵੇਲੇ ਸ਼ਹਿਰੀ ਮਿਲਖ, ਮੁਹਾਲੀ ਦੇ ਵਿਕਾਸ ਲਈ ਪ੍ਰਾਪਤ ਕੀਤੀ ਜਾ ਰਹੀ ਭੋਂ ਦਾ 2,73,402.75 ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ ਮੁਆਵਜ਼ਾ ਦਿਤਾ ਜਾ ਰਿਹਾ ਹੈ ।

**ਸ਼੍ਰੀ ਬਲਦੇਵ ਸਿੰਘ ਬਲਮਗੜ੍ਹ :** ਸਪੀਕਰ ਸਾਹਿਬ, ਮੇਰੇ ਕੋਲ 9 ਮਾਰਚ, 1992 ਦੀ ਐਸ.ਡੀ.ਐਮ. ਦੀ ਫੇਅਰ ਵੈਲਯੂ ਹੈ ਜੋ ਕਿ 2 ਲੱਖ 64 ਹਜ਼ਾਰ ਦੀ ਹੈ। 2 ਲੱਖ 40 ਹਜ਼ਾਰ ਵੈਲਯੂ ਤਹਿਸੀਲਦਾਰ ਨੇ ਨਿਸ਼ਚਿਤ ਕੀਤੀ ਹੈ, ਇਸ ਤੋਂ ਘੱਟ ਰਜਿਸਟਰੀ ਨਹੀਂ ਹੋ ਸਕਦੀ। ਪਿਛੇ ਡੇਢ ਲੱਖ ਦਾ ਫੈਸਲਾ ਕੀਤਾ ਸੀ ਹਾਊਸਿੰਗ ਬੋਰਡ ਨੇ। ਕੀ ਮੰਤਰੀ ਜੀ ਮਿਹਰਬਾਨੀ ਕਰਕੇ ਇਸ ਨੂੰ ਰਿਵਿਊ ਕਰਨਗੇ ਤਾਂ ਕਿ ਕਿਸਾਨਾਂ ਨੂੰ ਵੱਧ ਮੁਆਵਜ਼ਾ ਦਿੱਤਾ ਜਾ ਸਕੇ, ਜਿਨ੍ਹਾਂ ਨੂੰ ਜ਼ਮੀਨ ਵਿਚੋਂ ਉਜਾੜ ਰਹੇ ਹਾਂ ?

**ਮੰਤਰੀ :** ਸਪੀਕਰ ਸਾਹਿਬ, ਇਹ ਜਿਹੜਾ ਜ਼ਮੀਨ ਦਾ ਮੁੱਲ ਪਾਇਆ ਜਾਂਦਾ ਹੈ ਇਹ ਕੁਲੈਕਟਰ ਦਾ ਰੇਟ ਹੁੰਦਾ ਹੈ। ਇਹ ਮੁੱਲ ਐਫ.ਸੀ.ਆਰ. ਪਾਉਂਦਾ ਹੈ, ਉਹ ਸਾਨੂੰ ਭੇਜਦਾ ਹੈ ਔਰ ਉਸ ਦੇ ਮੁਤਾਬਿਕ ਅਸੀਂ ਚਾਰਜ ਕਰਦੇ ਹਾਂ।

**ਸ਼੍ਰੀ ਮਦਨ ਮੋਹਨ ਮਿੱਤਲ :** ਸਰ, ਮੰਤਰੀ ਜੀ ਨੇ ਗੱਲ ਦੱਸੀ ਹੈ ਕਿ ਜੋ ਰੇਟ ਕੁਲੈਕਟਰ ਮੁਕੱਰਰ ਕਰਦਾ ਹੈ, ਉਸ ਦੇ ਆਧਾਰ ਤੇ ਪ੍ਰਾਈਸ ਫਿਕਸ ਹੁੰਦੀ ਹੈ ਮੰਤਰੀ ਜੀ ਨੇ ਕਿਹਾ ਕਿ ਕੁਲੈਕਟਰ ਰੇਟ ਫਿਕਸ ਕਰਦਾ ਹੈ, ਜਿਸ ਦੇ ਆਧਾਰ ਤੇ ਸਬ-ਰਜਿਸਟਰਾਰ ਕੋਲ ਪ੍ਰਾਈਸ ਫਿਕਸ ਹੁੰਦੀ ਹੈ ਅਤੇ ਉਸ ਦੇ ਆਧਾਰ ਤੇ ਰਜਿਸਟਰੀਆਂ ਹੁੰਦੀਆਂ ਹਨ। ਜਿਵੇਂ ਕਿ ਮਾਨਯੋਗ ਮੈਂਬਰ ਨੇ ਕਿਹਾ ਹੈ ਕਿ ਜੋ ਰੇਟ ਰਜਿਸਟਰੀਆਂ ਵਾਸਤੇ ਪੰਜਾਬ ਸਰਕਾਰ ਨੇ ਮੁਕੱਰਰ ਕੀਤਾ ਹੈ, ਕੰਪਨਸੇਸ਼ਨ ਦਾ ਰੇਟ ਉਸ ਨਾਲੋਂ ਵੀ ਘੱਟ ਹੈ। ਕੀ ਮੰਤਰੀ ਜੀ ਇਸ ਗੱਲ ਦਾ ਭਰੋਸਾ ਦਿਵਾਉਣਗੇ ਕਿ ਇਸ ਡਿਸਕ੍ਰੀਮੀਨੇਸ਼ਨ ਨੂੰ ਦੂਰ ਕਰਕੇ ਰਜਿਸਟਰੀਆਂ ਦੀ ਜੋ ਮਾਰਕੀਟ ਵੈਲਯੂ ਹੋਵੇ, ਉਸ ਦੇ ਆਧਾਰ ਤੇ ਕੰਪਨਸੇਸ਼ਨ ਦਿਵਾਉਣਗੇ ?

ਦੂਸਰਾ, ਕੀ ਮਨਿਸਟਰ ਸਾਹਿਬ ਇਸ ਗੱਲ ਦਾ ਯਕੀਨ ਦਿਵਾਉਣਗੇ ਕਿ ਇਸ ਤਰੀਕੇ ਨਾਲ ਉਪਜਾਊ ਜ਼ਮੀਨਾਂ ਤੋਂ ਕਿਸਾਨਾਂ ਨੂੰ ਉਜਾੜ ਕੇ ਉਥੇ ਕਲੋਨੀਆਂ ਨਾ ਬਣਾ ਕੇ ਕਿਸੇ ਹੋਰ ਥਾਵਾਂ ਤੇ ਇਹ ਡਿਵੈਲਪ ਕੀਤੀਆਂ ਜਾਣਗੀਆਂ ?

**ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਇਕੋ ਕੁਐਸ਼ਚਨ ਵਿਚ ਹੀ ਬਹੁਤ ਸਾਰੇ ਸਵਾਲ ਕਰ ਦਿੱਤੇ ਹਨ। ਮੈਂ ਦੱਸਿਆ ਹੈ ਕਿ ਜ਼ਮੀਨ ਦਾ ਜਿਹੜਾ ਵੀ ਰੇਟ ਹੁੰਦਾ ਹੈ, ਉਹ ਔਸਤ ਕੀਮਤ ਲਗਾ ਕੇ ਉਸ ਦੇ ਹਿਸਾਬ ਨਾਲ ਕੱਢਿਆ ਜਾਂਦਾ ਹੈ। ਜਿਹੜਾ ਅਸੀਂ ਰੇਟ ਫਿਕਸ ਕੀਤਾ ਹੈ, ਉਹ ੯ ਮਈ, 1994 ਨੂੰ

ਫਿਕਸ ਕਰਨ ਦਾਂ ਫੈਸਲਾ ਕੀਤਾ ਹੈ । ਉਸ ਦੇ ਬਾਅਦ ਜੇ ਕੋਈ ਫਰਕ ਹੈ ਤਾਂ ਉਹ ਦੇਖਿਆ ਜਾ ਸਕਦਾ ਹੈ ।

---

## ਮੁਹਾਲੀ ਵਿਚ ਪਲਾਟਾਂ ਦੀਆਂ ਕੀਮਤਾਂ

*2465. **ਸਰਦਾਰ ਹਰਨੇਕ ਸਿੰਘ ਘੜੂੰਆਂ (ਸ਼੍ਰੀ ਬਲਦੇਵ ਸਿੰਘ ਬਲਾਗੜ੍ਹ ਵਲੋਂ ਪੇਸ਼ ਕੀਤਾ ਗਿਆ) :** ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸ਼ਹਿਰੀ ਮਿਲਖ, ਮੁਹਾਲੀ ਵਿਚ ਜ਼ਮੀਨ ਦੇ ਵੱਖ ਵੱਖ ਸਾਈਜ਼ ਦੇ ਪਲਾਟਾਂ ਲਈ ਰਿਜ਼ਰਵ ਕੀਮਤ ਕਿੰਨੀ ਕਿੰਨੀ ਨਿਸ਼ਚਿਤ ਕੀਤੀ ਗਈ ਹੈ ?

**ਸ਼੍ਰੀ ਬਾਲ ਮੁਕੰਦ ਸ਼ਰਮਾ :** ਸ਼ਹਿਰੀ ਮਿਲਖ, ਮੁਹਾਲੀ ਵਿਚ ਜ਼ਮੀਨ ਦੇ ਵੱਖ ਵੱਖ ਸਾਈਜ਼ ਦੇ ਪਲਾਟਾਂ ਦੀ ਰਿਜ਼ਰਵ ਕੀਮਤ ਹੇਠ ਲਿਖੇ ਅਨੁਸਾਰ ਹੈ :-

| | | |
|---|---|---|
| 1. | 150 ਵ: ਗਜ਼ ਦੇ ਪਲਾਟਾਂ ਤੱਕ | 950/- ਰੁ: ਪ੍ਰਤੀ ਵ: ਗਜ਼ |
| 2. | 150 ਵ: ਗਜ਼ ਤੋਂ ਵੱਧ ਸਾਈਜ਼ ਦੇ ਪਲਾਟ | 1200/- ਰੁ: ਪ੍ਰਤੀ ਵ: ਗਜ਼ |

**ਸ਼੍ਰੀ ਬਲਦੇਵ ਸਿੰਘ ਬਲਾਗੜ੍ਹ :** ਸਪੀਕਰ ਸਾਹਿਬ, ਇਹ ਜਿਹੜੀ ਕੀਮਤ ਮਨਿਸਟਰ ਸਾਹਿਬ ਨੇ ਦੱਸੀ ਹੈ, ਇਹ ਕਾਫੀ ਵੱਧ ਹੈ ਔਰ ਜਿਸ ਕੀਮਤ ਤੇ ਇਨ੍ਹਾਂ ਨੇ ਉਹ ਜ਼ਮੀਨ ਹਾਸਲ ਕੀਤੀ ਹੈ, ਇਨ੍ਹਾਂ ਦੋਨਾਂ ਕੀਮਤਾਂ ਵਿੱਚ ਬਹੁਤ ਫਰਕ ਹੈ । ਕੀ ਮਨਿਸਟਰ ਸਾਹਿਬ ਇਸ ਗੱਲ ਦਾ ਵਿਸ਼ਵਾਸ ਦਿਵਾਉਣਗੇ ਕਿ ਜਿਹੜੇ ਛੋਟੇ ਪਲਾਟ ਹਨ, ਇਨ੍ਹਾਂ ਦੀ ਵਾਜਿਬ ਕੀਮਤ ਲਈ ਜਾਵੇਗੀ ? ਇਸ ਸਕੀਮ ਦੇ ਵਿੱਚ ਬਹੁਤ ਪਾੜਾ ਹੈ, ਜਿਹੜਾ ਮੁਆਵਜ਼ਾ ਦਿੱਤਾ ਜਾ ਰਿਹਾ ਹੈ, ਉਹ ਬਹੁਤ ਘੱਟ ਹੈ ਅਤੇ ਜੋ ਰੇਟ ਲੋਕਾਂ ਤੋਂ ਲਿਆ ਜਾ ਰਿਹਾ ਹੈ, ਉਹ ਬਹੁਤ ਜ਼ਿਆਦਾ ਹੈ । ਕੀ ਮੰਤਰੀ ਜੀ ਇਹ ਪਾੜਾ ਘਟਾਉਣਗੇ ਅਤੇ ਜਿਹੜੇ ਛੋਟੇ ਪਲਾਟ ਹਨ - 100 ਗਜ਼, 200 ਗਜ਼ ਔਰ 400 ਗਜ਼ ਦੇ ਪਲਾਟ ਹਨ, ਉਨ੍ਹਾਂ ਦੀ ਘੱਟ ਕੀਮਤ ਲੈਣ ਵਾਸਤੇ ਫੈਸਲਾ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਜਦੋਂ ਵੀ ਅਸੀਂ ਕੋਈ ਅਰਬਨ ਐਸਟੇਟ ਬਣਾਉਂਦੇ ਹਾਂ ਤਾਂ ਤਕਰੀਬਨ 50% ਲੈਂਡ ਰਸਤਿਆਂ ਅਤੇ ਸੜਕਾਂ ਵਾਸਤੇ ਨਿਕਾਲਦੇ ਹਾਂ ਅਤੇ ਬਾਕੀ ਦੀ 50% ਲੈਂਡ ਦੇ ਪਲਾਟ ਅਸੀਂ ਲੋਕਾਂ ਨੂੰ ਦਿੰਦੇ ਹਾਂ । ਉਸ ਦੇ

[ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ]

ਵਿਚ ਜਿਹੜੀਆਂ ਜ਼ਰੂਰਤੇ-ਜ਼ਿੰਦਗੀ ਹਨ, ਅਮੈਨਿਟੀਜ਼ ਹਨ, ਜਿਸ ਤਰ੍ਹਾਂ ਉਥੇ ਸਕੂਲ ਚਾਹੀਦਾ ਹੈ, ਹਸਪਤਾਲ ਚਾਹੀਦਾ ਹੈ, ਕੋਈ ਗਰੀਨ ਪਾਰਕ ਚਾਹੀਦੀ ਹੈ ਜਾਂ ਇਸ ਤਰ੍ਹਾਂ ਜਿਹੜੀਆਂ ਹੋਰ ਜ਼ਰੂਰਤਾਂ ਹਨ, ਉਹ ਸਰਕਾਰ ਦੇ ਆਪਣੇ ਵਲੋਂ ਦਿੱਤੀਆਂ ਜਾਂਦੀਆਂ ਹਨ ਅਤੇ ਉਸ ਦੇ ਹਿਸਾਬ ਨਾਲ ਰੇਟ ਕਢਿਆ ਜਾਂਦਾ ਹੈ। ਬਾਕੀ, ਇਕਨਾਮੀਕਲ ਵੀਕਰ ਸੈਕਸ਼ਨ ਦੇ ਲੋਕਾਂ ਨੂੰ 40 ਗਜ਼ ਦੇ ਛੋਟੇ ਪਲਾਟ ਦਿੱਤੇ ਹਨ ਜੋ ਲੁਧਿਆਣਾ ਵਿੱਚ ਵੀ ਦਿੱਤੇ ਹਨ, ਉਹ 100/- ਰੁਪਏ ਗਜ਼ ਦੇ ਹਿਸਾਬ ਨਾਲ ਉਨ੍ਹਾਂ ਨੂੰ ਦਿੱਤੇ ਹਨ।

**ਕਾਮਰੇਡ ਤਰਸੇਮ ਜੋਧਾਂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਜਿਹੜੇ ਕਿਸਾਨਾਂ ਦੀਆਂ ਜ਼ਮੀਨਾਂ ਐਕੁਆਇਰ ਕੀਤੀਆਂ ਜਾਂਦੀਆਂ ਹਨ, ਕੀ ਸਰਕਾਰ ਉਨ੍ਹਾ ਨੂੰ ਮੁੜ ਵਸਾਉਣ ਵਾਸਤੇ ਵੀ ਕੋਈ ਪ੍ਰਬੰਧ ਕਰਦੀ ਹੈ ?

ਦੂਸਰੀ ਗੱਲ, ਸਪੀਕਰ ਸਾਹਿਬ, ਜਿਹੜੇ ਲੋਕਲ ਪਰਸਨਜ਼ ਡਿਸਪਲੇਸਡ ਹੁੰਦੇ ਹਨ, ਜਿਹੜੀਆਂ ਕਲੋਨੀਆਂ ਬਣਾਈਆਂ ਜਾਂਦੀਆਂ ਹਨ, ਕੀ ਉਨ੍ਹਾਂ ਵਿਚ ਸਰਕਾਰ ਉਨ੍ਹਾਂ ਨੂੰ ਵੀ ਪਲਾਟ ਅਲਾਟ ਕਰਦੀ ਹੈ ?

**ਮੰਤਰੀ :** ਸਪੀਕਰ ਸਾਹਿਬ, ਜਿਸ ਜ਼ਿਮੀਂਦਾਰ ਦੀ ਅਸੀਂ ਅੱਧੇ ਏਕੜ ਤੋਂ 3 ਏਕੜ ਦੇ ਹਿਸਾਬ ਨਾਲ ਜ਼ਮੀਨ ਲੈਂਦੇ ਹਾਂ, ਉਸ ਨੂੰ 100 ਗਜ਼ ਦਾ ਪਲਾਟ ਦਿੰਦੇ ਹਾਂ। ਜਿਸ ਦੀ ਜ਼ਮੀਨ 5 ਏਕੜ ਤੋਂ ਜ਼ਿਆਦਾ ਹੋਵੇ ਜਾਂ 10 ਏਕੜ ਹੋਵੇ, ਉਸ ਦੇ ਲਈ ਵੀ ਉਸੇ ਹਿਸਾਬ ਨਾਲ ਰੇਟ ਫਿਕਸ ਕੀਤਾ ਹੈ ਔਰ ਵੱਡੇ ਪਲਾਟ ਵੀ ਦਿੰਦੇ ਹਾਂ। ਕਨਾਲ ਦੇ ਪਲਾਟ ਵੀ ਦਿੱਤੇ ਹਨ।

---

## ਹੜ੍ਹ ਰੋਕ ਨੀਤੀ

*2510. **ਸਰਦਾਰ ਸ਼ਮਸ਼ੇਰ ਸਿੰਘ ਰਾਏ :** ਕੀ ਸਹਿਕਾਰਤਾ ਅਤੇ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਦਰਿਆ ਸਤਲੁਜ ਵਿਚ ਆਉਂਦੇ ਹੜ੍ਹਾਂ ਨੂੰ ਰੋਕਣ ਲਈ ਕੋਈ ਸਥਾਈ ਨੀਤੀ ਤਿਆਰ ਕੀਤੀ ਹੈ; ਜੇਕਰ ਅਜਿਹਾ ਹੋਵੇ ਤਾਂ ਉਸਦੇ ਵੇਰਵੇ ਕੀ ਹਨ ?

**ਸ਼੍ਰੀ ਸੱਜਨ ਕੁਮਾਰ ਜਾਖੜ :** ਹਾਂ ਜੀ। ਰਾਜ ਸਰਕਾਰ ਦੁਆਰਾ ਰਾਜ ਪੱਧਰ ਤੇ ਰਾਜ ਹੜ੍ਹ ਕੰਟਰੋਲ ਬੋਰਡ ਅਤੇ ਜ਼ਿਲ੍ਹਾ ਪੱਧਰ ਤੇ ਜ਼ਿਲ੍ਹਾ ਹੜ੍ਹ ਕਮੇਟੀਆਂ

ਦੀ ਸਥਾਪਨਾ ਕੀਤੀ ਗਈ ਹੈ । ਇਹ ਕਮੇਟੀਆਂ ਹੜ੍ਹ ਰੋਕੂ ਕੰਮਾਂ ਸਬੰਧੀ ਸਥਿਤੀ ਬਾਰੇ ਵਿਚਾਰ ਅਤੇ ਸੁਝਾਓ ਦੇਣ ਦਾ ਕੰਮ ਕਰਦੀਆਂ ਹਨ । ਜ਼ਿਲ੍ਹਾ ਹੜ੍ਹ ਰੋਕੂ ਕਮੇਟੀਆਂ ਵਿਚ ਸਥਾਨਕ ਵਿਧਾਇਕ ਅਤੇ ਡਿਪਟੀ ਕਮਿਸ਼ਨਰ ਬਤੌਰ ਮੈਂਬਰ ਸ਼ਾਮਿਲ ਹਨ । ਇਹ ਕਮੇਟੀਆਂ ਨਾਜ਼ੁਕ ਥਾਵਾਂ ਦਾ ਅਧਿਐਨ ਕਰਦੀਆਂ ਹਨ ਅਤੇ ਪਹਿਲ ਦੇ ਆਧਾਰ ਤੇ ਹੜ੍ਹ ਰੋਕੂ ਕੰਮ ਕਰਨ ਬਾਰੇ ਆਪਣੀਆਂ ਸਿਫਾਰਸ਼ਾਂ ਸਰਕਾਰ ਨੂੰ ਦਿੰਦੀਆਂ ਹਨ । ਪਹਿਲ ਦੇ ਆਧਾਰ ਤੇ ਹੜ੍ਹ ਰੋਕੂ ਕੰਮਾਂ ਬਾਰੇ ਸੁਝਾਓ ਸਰਕਾਰ ਦੁਆਰਾ ਵਿਚਾਰਨ ਉਪਰੰਤ ਬਰਸਾਤ ਦੇ ਮੌਸਮ ਤੋਂ ਪਹਿਲਾਂ ਅਜਿਹੇ ਕੰਮ ਕਰਨ ਲਈ ਕਾਰਵਾਈ ਕੀਤੀ ਜਾਂਦੀ ਹੈ । ਬਰਸਾਤ ਦੇ ਮੌਸਮ ਵਿਚ ਦਰਿਆ ਦੇ ਕੰਢੇ ਟੁਟਣ ਤੇ ਅਤੇ ਨਾਜ਼ੁਕ ਥਾਵਾਂ ਨੂੰ ਸੰਭਾਲਣ ਵਾਸਤੇ ਤੁਰੰਤ ਕਾਰਵਾਈ ਕੀਤੀ ਜਾਂਦੀ ਹੈ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ :** ਸਪੀਕਰ ਸਾਹਿਬ, ਇਹ ਜਿਹੜਾ ਸਟੇਟ ਫਲੱਡ ਕੰਟਰੋਲ ਬੋਰਡ ਬਣਾਇਆ ਹੈ ਔਰ ਜਿਹੜਾ ਜ਼ਿਲ੍ਹੇ ਲੈਵਲ ਤੇ ਫਲੱਡ ਕੰਟਰੋਲ ਕਮੇਟੀਆਂ ਬਣਾਈਆਂ ਹਨ, ਇਹ ਤਾਂ ਸਾਡੀ ਸਰਕਾਰ ਨੇ ਬਹੁਤ ਚੰਗਾ ਕੰਮ ਕੀਤਾ ਹੈ ਪਰ ਮੇਰਾ ਸਵਾਲ ਤਾਂ ਇਹ ਸੀ ਕਿ ਜਿਹੜੇ ਹੜ੍ਹ ਆਉਂਦੇ ਹਨ, ਇਨ੍ਹਾਂ ਨੂੰ ਰੋਕਣ ਵਾਸਤੇ ਕੀ ਕੋਈ ਪਰਮਾਨੈਂਟ ਪਾਲਿਸੀ ਬਣਾਈ ਗਈ ਹੈ ਕਿਉਂਕਿ ਪਿਛਲੀ ਵਾਰ ਜਦੋਂ ਫਲੱਡ ਆਏ ਸਨ ਤਾਂ ਜਿਹੜਾ ਡਿਪਾਰਟਮੈਂਟ ਇਰੀਗੇਸ਼ਨ ਅਤੇ ਡਰੇਨੇਜ ਦਾ ਸੀ, ਉਸ ਨੇ ਰਿੰਗ ਡੈਮ ਬਣਾ ਕੇ ਅਤੇ ਦਰਖਤ ਸੁੱਟ ਕੇ ਫਲੱਡਜ਼ ਨੂੰ ਰੋਕਣ ਦਾ ਇੰਤਜ਼ਾਮ ਕੀਤਾ ਸੀ ਪਰ ਮੈਂ ਸਮਝਦਾ ਹਾਂ ਕਿ ਇਹ ਕੋਈ ਪਰਮਾਨੈਂਟ ਇੰਤਜ਼ਾਮ ਨਹੀਂ ਹੈ । ਇਸ ਲਈ ਕੀ ਇਸ ਵਾਸਤੇ ਕੋਈ ਪਰਮਾਨੈਂਟ ਪਾਲਿਸੀ ਬਣਾਈ ਜਾਵੇਗੀ ?

**ਸ੍ਰੀ ਸਪੀਕਰ :** ਪਾਲਿਸੀ ਤਾਂ ਦੱਸੀ ਹੈ, ਸਟੇਟ ਲੈਵਲ ਤੇ ਬੋਰਡ ਬਣਾਇਆ ਹੈ ਔਰ ਜ਼ਿਲ੍ਹਾ ਲੈਵਲ ਤੇ ਕਮੇਟੀਆਂ ਬਣਾਈਆਂ ਹਨ । (ਵਿਘਨ) ਕਮੇਟੀਆਂ ਬਣਾਈਆਂ ਗਈਆਂ ਹਨ, ਕੰਮ ਕਰਨ ਵਾਸਤੇ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ :** ਮੈਂ ਪੁੱਛਿਆ ਹੈ ਕਿ ਕੀ ਕੋਈ ਪਰਮਾਨੈਂਟ ਪਾਲਿਸੀ ਹੈ ਜਾਂ ਬਣਾਈ ਜਾਵੇਗੀ ? ਇਸ ਦਾ ਜਵਾਬ ਨਹੀਂ ਆਇਆ ।

**ਸ੍ਰੀ ਸਪੀਕਰ :** ਮੰਤਰੀ ਸਾਹਿਬ ਕੁਝ ਕਹਿਣਾ ਹੈ ਤਾਂ ਦੱਸ ਦਿਓ ।

(ਇਸ ਵੇਲੇ ਕਈ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਹੋਏ ਅਤੇ ਸਰਦਾਰ ਅਵਤਾਰ ਸਿੰਘ ਕਰੀਮਪੁਰੀ ਬੈਠੇ ਬੈਠੇ ਕੁਝ ਬੋਲ ਰਹੇ ਸਨ।)

**ਸ੍ਰੀ ਸਪੀਕਰ :** ਕਰੀਮਪੁਰੀ ਜੀ, ਜਿਸ ਵੇਲੇ ਕੈਂਥ ਸਾਹਿਬ ਉਠਣਗੇ, ਮੈਂ ਆਪੇ ਵੇਖ ਲਵਾਂਗਾ। ਐਵੇਂ ਨਾ ਕਰੀ ਜਾਓ, ਜਿਵੇਂ ਕਿ ਪੁਰਾਣੇ ਜ਼ਮਾਨੇ ਵਿਚ ਕਿਹਾ ਜਾਂਦਾ ਸੀ ਕਿ ਸ਼ਹਿਨਸ਼ਾਹ ਆ ਰਹੇ ਹਨ। (ਹਾਸਾ)

**ਮੰਤਰੀ :** ਸਪੀਕਰ ਸਾਹਿਬ, ਫਲੱਡ ਕੰਟਰੋਲ ਵਾਸਤੇ ਕੋਈ ਪਰਮਾਨੈਂਟ ਪਾਲਿਸੀ ਨਹੀਂ ਅਤੇ ਨਾ ਹੀ ਇਹ ਬਣਾਈ ਜਾ ਸਕਦੀ ਹੈ ਕਿਉਂਕਿ ਪਤਾ ਨਹੀਂ ਹੁੰਦਾ ਕਿ ਕਿਸ ਪਾਸੇ ਅਤੇ ਕਿਤਨੀ ਮਿਕਦਾਰ ਵਿਚ ਪਾਣੀ ਆ ਜਾਣਾ ਹੈ। ਇਹ ਐਂਟੀਸਿਪੇਟ ਪਹਿਲੇ ਨਹੀਂ ਕੀਤਾ ਜਾ ਸਕਦਾ।

**ਸਰਦਾਰ ਸ਼ਮਸ਼ੇਰ ਸਿੰਘ ਰਾਏ :** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਚਮਕੌਰ ਸਾਹਿਬ ਵਿਖੇ ਬੇਲਾ ਕਸਬੇ ਲਾਗੇ ਦਰਿਆ ਵਗਦਾ ਹੈ। ਇਸ ਦੇ ਨਾਲ ਜਿਹੜਾ ਧੁੱਸੀ ਬੰਧ ਹੈ, ਉਸ ਦੇ ਨਾਲ ਜਿਹੜੇ ਪਿੰਡ ਹਨ, ਉਹ ਹਰ ਵਾਰ ਬਰਸਾਤ ਆਉਣ ਤੇ ਫਲੱਡਜ਼ ਨਾਲ ਤਬਾਹ ਹੋ ਜਾਂਦੇ ਹਨ। ਇਸ ਲਈ ਮੈਂ ਚਾਹੁੰਦਾ ਹਾਂ ਕਿ ਕੋਈ ਪਰਮਾਨੈਂਟ ਪਾਲਿਸੀ ਬਣਾਈ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਮੈਂ ਆਪ ਦੇ ਜ਼ਰੀਏ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਫਲੱਡ ਕੰਟਰੋਲ ਬੋਰਡ ਕੋਸ਼ਿਸ਼ ਕਰਦਾ ਹੈ ਕਿ ਹਰ ਤਰ੍ਹਾਂ ਦੇ ਪ੍ਰਬੰਧ ਕੀਤੇ ਜਾਣ। ਪਰ ਜਿਸ ਤਰ੍ਹਾਂ ਦੀ ਇਹ ਪਾਲਿਸੀ ਚਾਹੁੰਦੇ ਹਨ, ਜੇ ਇਸ ਤਰ੍ਹਾਂ ਦੀ ਕੋਈ ਪਾਲਿਸੀ ਬਣਾਈ ਗਈ ਤਾਂ ਉਸ ਲਈ ਫੰਡਜ਼ ਬਹੁਤ ਚਾਹੀਦੇ ਹਨ ਜਿਹੜੇ ਕਿ ਇਸ ਵੇਲੇ ਅਵੇਲੇਬਲ ਨਹੀਂ ਹੋ ਸਕਦੇ।

**ਸ੍ਰੀ ਸਤਨਾਮ ਸਿੰਘ ਕੈਂਥ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮਾਨਯੋਗ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਕਮੇਟੀਆਂ ਸਟੇਟ ਲੈਵਲ ਤੇ ਔਰ ਜ਼ਿਲ੍ਹਾ ਲੈਵਲ ਤੇ ਬਣਾਈਆਂ ਗਈਆਂ ਹਨ, ਉਨ੍ਹਾਂ ਦਾ ਕੰਮ ਕਰਨ ਦਾ ਕੀ ਕਰਾਈਟੇਰੀਆ ਹੈ ? ਮੇਰਾ ਖਿਆਲ ਹੈ ਕਿ ਅਜੇ ਤਕ ਤਾਂ ਉਨ੍ਹਾਂ ਦੀ ਕੋਈ ਮੀਟਿੰਗ ਨਹੀਂ ਹੋਈ ਕਿਉਂਕਿ ਹੜ੍ਹਾਂ ਦੀ ਬਹੁਤ ਵੱਡੀ ਪਰਾਬਲਮ ਹੈ ਔਰ ਹੁਣ ਤਕ ਇਹ ਬੋਰਡ ਔਰ ਕਮੇਟੀਆਂ ਬਿਲਕੁਲ ਇਨਇਫੈਕਟਿਵ ਰਹੀਆਂ ਹਨ। ਕੀ ਸਰਕਾਰ ਦੀ ਕੋਈ ਅਜਿਹੀ ਪਾਲਿਸੀ ਹੈ ਜਾਂ ਸਰਕਾਰ ਨੇ ਇਸ ਨੂੰ ਰੋਕਣ ਲਈ ਕੋਈ

ਮਾਸਟਰ ਪਲਾਨ ਬਣਾਇਆ ਹੋਇਆ ਹੈ ਜਿਸ ਨਾਲ ਕੋਈ ਪਰਮਾਨੈਂਟ ਹੱਲ ਹੋ ਸਕੇ ਔਰ ਜਿਹੜੀਆਂ ਵਾਰ ਵਾਰ ਧੁਰਜੀਆਂ ਟੁੱਟਦੀਆਂ ਹਨ, ਉਨ੍ਹਾਂ ਨੂੰ ਪੱਕਾ ਕੀਤਾ ਜਾ ਸਕੇ । ਸਰਕਾਰ ਨੂੰ ਇਕ ਵੱਡਾ ਅਮਾਊਂਟ ਰੱਖ ਕੇ ਇਸ ਕੰਮ ਨੂੰ ਹੱਥ ਪਾਉਣਾ ਚਾਹੀਦਾ ਹੈ ਤਾਂ ਕਿ ਵਾਰ ਵਾਰ ਲੋਕਾਂ ਦਾ ਨੁਕਸਾਨ ਨਾ ਹੋਵੇ । ਕੀ ਸਰਕਾਰ ਦੀ ਇਸ ਨੂੰ ਰੋਕਣ ਲਈ ਫੰਡਜ਼ ਦੇਣ ਦੀ ਕੋਈ ਪਰੋਪੋਜ਼ਲ ਵਿਚਾਰ ਅਧੀਨ ਹੈ ਤਾਂ ਕਿ ਇਨ੍ਹਾਂ ਦਾ ਕੋਈ ਪੱਕਾ ਪ੍ਰਬੰਧ ਕੀਤਾ ਜਾ ਸਕੇ ਕਿਉਂਕਿ ਦਰਿਆਵਾਂ ਦੇ ਕੰਢੇ ਹਰ ਸਾਲ ਟੁੱਟਦੇ ਰਹਿੰਦੇ ਹਨ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਨ੍ਹੇ ਫਲੱਡਜ਼ ਬਾਰੇ ਸ਼ੰਕਾ ਜ਼ਾਹਿਰ ਕੀਤੀ ਗਈ ਹੈ । 1993 ਵਿਚ ਬਹੁਤ ਵੱਡਾ ਹੜ੍ਹ ਆਇਆ, ਸਰਕਾਰ ਉਸ ਵਕਤ ਹਰਕਤ ਵਿਚ ਆਈ ਅਤੇ ਇਨ੍ਹਾਂ ਫਲੱਡਜ਼ ਨੂੰ ਰੋਕਣ ਲਈ ਵੱਡੇ ਪੈਮਾਨੇ ਤੇ ਸਰਕਾਰ ਨੇ ਪਾਲਿਸੀ ਬਣਾਈ । ਇਹ ਇਕ ਕੰਟੀਨਿਊਐਸ ਪ੍ਰੋਸੈਸ ਹੈ ਅਤੇ ਇਸ ਨੂੰ ਰੋਕਣ ਲਈ ਸਰਕਾਰ ਹਮੇਸ਼ਾ ਹਰਕਤ ਵਿਚ ਰਹਿੰਦੀ ਹੈ । ਇਸ ਬਾਰੇ ਪਿੱਛੇ ਮੈਂ ਇਕ ਮੀਟਿੰਗ ਕੀਤੀ ਹੈ ਅਤੇ ਮੈਂ ਕਿਹਾ ਸੀ ਕਿ ਹੁਣ ਸਾਡੇ ਕੋਲ ਜੂਨ ਤੱਕ ਕਾਫੀ ਖੁਲ੍ਹਾ ਟਾਈਮ ਹੈ, ਸਰਵੇ ਕਰਕੇ ਜਿਥੇ ਸਾਡੀ ਕੋਈ ਕਮਜ਼ੋਰੀ ਹੈ, ਉਸ ਨੂੰ ਪਲੱਗ ਕੀਤਾ ਜਾਵੇ ਤਾਂ ਕਿ ਹੜ੍ਹਾਂ ਦੇ ਨਾਲ ਸਾਨੂੰ ਕੋਈ ਨੁਕਸਾਨ ਨਾ ਹੋਵੇ । ਇਸ ਦੇ ਨਾਲ ਹੀ ਅਸੀਂ ਛੋਟੇ ਛੋਟੇ ਡੈਮ ਬਣਾ ਰਹੇ ਹਾਂ ਜਿਸ ਤਰ੍ਹਾਂ ਮਿਰਜ਼ਾਪੁਰ ਦਾ ਡੈਮ ਬਣਾਇਆ ਹੈ ਅਤੇ ਡਰੇਂਗ ਲਾਈਨਜ਼ ਨੂੰ ਠੀਕ ਕੀਤਾ ਹੈ । ਫਲੱਡਜ਼ 3-4 ਕਾਰਨਾਂ ਕਰਕੇ ਆਉਂਦੇ ਹਨ । ਇਕ ਤਾਂ ਪਰਮਾਤਮਾ ਦਾ ਆਪਣਾ ਨੈਚਰਲ ਪ੍ਰੋਸੈੱਸ ਹੈ । ਕਈ ਵਾਰ ਨਹਿਰਾਂ ਟੁੱਟ ਜਾਂਦੀਆਂ ਹਨ ਅਤੇ ਕਈ ਵਾਰ ਡਰੇਨੇਜ ਸਾਫ ਨਹੀਂ ਹੁੰਦੀਆਂ । ਅਸੀਂ ਆਪਣੀ ਡਰੇਨਜ ਨੂੰ ਸਾਫ ਕਰਵਾ ਰਹੇ ਹਾਂ ਤਾਂਕਿ ਪਾਣੀ ਨਾ ਰੁਕੇ ਅਤੇ ਛੋਟੇ ਡੈਮ ਜਿਵੇਂ ਜ਼ਿਲਾ ਰੋਪੜ ਅਤੇ ਹੁਸ਼ਿਆਰਪੁਰ ਵਿਚ ਬਣਾ ਰਹੇ ਹਾਂ ਤਾਂਕਿ ਪਾਣੀ ਨੂੰ ਉਥੇ ਹੀ ਰੋਕਿਆ ਜਾ ਸਕੇ । ਦਰਿਆਵਾਂ ਦਾ ਸਾਨੂੰ ਪਤਾ ਹੈ ਕਦੇ ਕਿਧਰੋਂ ਟੁੱਟ ਜਾਂਦੇ ਹਨ, ਕਦੇ ਕਿਧਰੋਂ ਟੁੱਟ ਜਾਂਦੇ ਹਨ । ਇਸ ਦੀ ਮੁਰੰਮਤ ਦਾ ਕੰਮ ਚਲ ਰਿਹਾ ਹੈ ਅਤੇ ਸਰਵੇ ਕੀਤਾ ਜਾ ਰਿਹਾ ਹੈ । ਪਿਛੇ ਲੁਧਿਆਣਾ ਜ਼ਿਲ੍ਹੇ ਵਿਚ ਸ਼੍ਰੀ ਸਜਨ ਕੁਮਾਰ ਜਾਖੜ ਗਏ ਸਨ ਅਤੇ ਕੰਗ ਸਾਹਿਬ ਅੰਮ੍ਰਿਤਸਰ ਧੁੱਸੀ ਬੰਧ ਵੇਖਣ ਗਏ ਸੀ । ਇਹ ਬੰਧ ਕਈ ਵਾਰ ਕਦੇ ਕਿਸੇ ਪਾਸਿਉਂ ਟੁੱਟ ਜਾਂਦਾ ਹੈ, ਕਦੇ ਕਿਸੇ ਪਾਸਿਉਂ ਟੁੱਟ ਜਾਂਦਾ ਹੈ । ਉਹ ਇਹ ਬੰਧ ਵੇਖਣ ਲਈ ਗਏ ਸਨ ਤਾਂਕਿ ਉਨ੍ਹਾਂ ਦੀ ਮੁਰੰਮਤ ਲਗਾਤਾਰ ਹੁੰਦੀ ਰਹੇ । ਰਿੰਗ ਬੰਧ ਬਨਾਉਣ

[ਮੁੱਖ ਮੰਤਰੀ]

ਲਈ ਸ਼ਹਿਰਾਂ ਦੇ ਵਿਚ ਹੋਰ ਜ਼ਮੀਨ ਲੈਣੀ ਪੈਂਦੀ ਹੈ । ਜਲੰਧਰ ਅਤੇ ਲੁਧਿਆਣਾ ਜ਼ਿਲ੍ਹਿਆਂ ਦੇ ਵਿਚ ਸਤਲੁਜ ਦਰਿਆ ਵਗਦਾ ਹੈ । ਇਹ ਦਰਿਆ ਦਾ ਪਾਣੀ ਕਦੇ ਕਿਸੇ ਪਾਸੇ ਨੂੰ ਚਲਾ ਜਾਂਦਾ ਹੈ ਅਤੇ ਕਦੇ ਕਿਸੇ ਹੋਰ ਪਾਸੇ ਚਲਾ ਜਾਂਦਾ ਹੈ । ਇਸਦੇ ਨਾਲ ਲਗਦੇ ਪਿੰਡਾਂ ਨੂੰ ਇਸ ਨਾਲ ਨੁਕਸਾਨ ਹੁੰਦਾ ਹੈ ਅਤੇ ਉਨ੍ਹਾਂ ਦਾ ਜਾਨੀ ਅਤੇ ਮਾਲੀ ਨੁਕਸਾਨ ਹੋਣ ਦਾ ਖਤਰਾ ਬਣਿਆ ਰਹਿੰਦਾ ਹੈ । ਇਸ ਕਰਕੇ ਰਿੰਗ ਬੰਧ ਬਨਾਉਣੇ ਚਾਹੀਦੇ ਹਨ । ਇਸ ਦਰਿਆ ਲਈ ਕੋਈ ਕੰਕਰੀਟ ਸਿਸਟਮ ਬਨਾਉਣਾ ਪਵੇਗਾ ਤਾਂ ਕਿ ਪਾਣੀ ਆਪਣਾ ਰੁਖ ਨਾ ਬਦਲ ਸਕੇ । ਮੈਂ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ਕਿ ਅਸੀਂ ਫਲੱਡਜ਼ ਉਤੇ ਅਸੀਂ ਕੰਮ ਕਰ ਰਹੇ ਹਾਂ । ਅਸੀਂ ਨੈਚਰਲ ਕਲੈਮਿਟੀ ਦੇ ਲਈ ਫੰਡਜ਼ ਕਰੀਏਟ ਕੀਤਾ ਹੋਇਆ ਹੈ ਅਤੇ ਸਾਡੇ ਵਲੋਂ ਕੋਈ ਕੁਤਾਹੀ ਨਹੀਂ ਕੀਤੀ ਜਾਂਦੀ । 1993 ਵਿਚ ਜਦੋਂ ਬਾਰਸ਼ਾਂ ਦੇ ਨਾਲ ਹੜ੍ਹ ਆਏ ਸਨ ਤਾਂ ਅਸੀਂ ਕਾਫੀ ਉਚੇਚੇ ਕਦਮ ਚੁੱਕੇ ਸਨ । ਇਹ ਹੀ ਕਾਰਣ ਹੈ ਕਿ ਇਸ ਸਵਾਲ ਦਾ ਜਵਾਬ ਮੈਨੂੰ ਡੀਟੇਲਜ਼ ਵਿਚ ਦੇਣਾ ਪਿਆ । ਮੇਰੇ ਖਿਆਲ ਵਿਚ ਮੈਂਬਰ ਸਾਹਿਬ ਦੀ ਹੁਣ ਤਸੱਲੀ ਹੋ ਗਈ ਹੋਵੇਗੀ ।

---

## ਨਰੋਟ ਜੈਮਲ ਸਿੰਘ ਵਿਖੇ ਇਕ ਡਿਗਰੀ ਕਾਲਜ ਖੋਲ੍ਹਣਾ

*2530. **ਸ਼੍ਰੀ ਕਿਸ਼ਨ ਚੰਦ ਪੈਂਸ :** ਕੀ ਸਿੱਖਿਆ ਅਤੇ ਭਾਸ਼ਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਨਰੋਟ ਜੈਮਲ ਸਿੰਘ, ਜ਼ਿਲ੍ਹਾ ਗੁਰਦਾਸਪੁਰ ਵਿਖੇ ਨੇੜੇ ਦੇ ਭਵਿੱਖ ਵਿਚ ਕੋਈ ਨਵਾਂ ਡਿਗਰੀ ਕਾਲਜ ਖੋਲ੍ਹਣ ਦੀ ਤਜਵੀਜ਼ ਹੈ, ਜੇਕਰ ਅਜਿਹਾ ਹੋਵੇ ਤਾਂ ਕਦੋਂ ਅਤੇ ਜੇਕਰ ਨਹੀਂ ਤਾਂ ਇਸਦੇ ਕੀ ਕਾਰਣ ਹਨ ?

**ਸਰਦਾਰ ਲਖਬੀਰ ਸਿੰਘ ਰੰਧਾਵਾ :** ਹਾਂ, ਜੀ । ਨਰੋਟ ਜੈਮਲ ਸਿੰਘ, ਜ਼ਿਲ੍ਹਾ ਗੁਰਦਾਸਪੁਰ ਵਿਖੇ ਇਕ ਨਵੇਂ ਡਿਗਰੀ ਕਾਲਜ ਦੀ ਤਜਵੀਜ਼ ਹੈ । ਪਰੰਤੂ ਜ਼ਮੀਨ ਅਤੇ ਫੰਡਜ਼ ਦੀ ਉਪਲਬਧਤਾ ਨਾ ਹੋਣ ਕਰਕੇ ਇਸ ਦੇ ਨੇੜਲੇ ਭਵਿੱਖ ਵਿਚ ਖੋਲ੍ਹਣ ਦੀ ਸੰਭਾਵਨਾ ਨਹੀਂ ਹੈ ।

**ਸ਼੍ਰੀ ਕਿਸ਼ਨ ਚੰਦ ਪੈਂਸ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਲੋੜ ਦੇ ਮੁਤਾਬਿਕ ਤਜਵੀਜ਼ ਰੱਖੀ ਹੈ ਪਰ ਜਿਹੜੀ ਸੰਭਾਵਨਾ ਦੀ

ਗੱਲ ਕਰਦੇ ਹਨ ਕਿ ਜ਼ਮੀਨ ਅਤੇ ਫੰਡਜ਼ ਨਾ ਹੋਣ ਕਰਕੇ ਸੰਭਾਵਨਾ ਨਹੀਂ ਹੈ; ਅਗਰ ਮੈਂ ਜ਼ਮੀਨ ਫਰੀ ਆਫ ਕਾਸਟ ਤੇ ਦੇ ਦਿਆਂ ਤਾਂ ਕੀ ਮੰਤਰੀ ਜੀ ਭਰੋਸਾ ਦਿਵਾਉਣਗੇ ਕਿ ਇਸ ਸਾਲ ਨਰੋਟ ਜੈਮਲ ਸਿੰਘ, ਜ਼ਿਲ੍ਹਾ ਗੁਰਦਾਸਪੁਰ ਵਿਖੇ ਡਿਗਰੀ ਕਾਲਜ ਖੋਲ੍ਹ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਜ਼ਮੀਨ ਆਫਰ ਆਉਣ ਤੋਂ ਬਾਅਦ, ਸਾਈਟ ਸਿਲੈਕਸ਼ਨ ਕਮੇਟੀ ਦੀ ਰਿਪੋਰਟ ਆਉਣ ਤੋਂ ਬਾਅਦ ਪ੍ਰੋਜੈਕਟ ਬਣਾਇਆ ਜਾਵੇਗਾ। ਪਰ ਅਗਲੇ ਸਾਲ ਵਿਚ ਖੋਲ੍ਹਣ ਦੀ ਸੰਭਾਵਨਾ ਨਹੀਂ ਹੈ ।

**ਸ਼੍ਰੀ ਕਿਸ਼ਨ ਚੰਦ ਧੈਂਗ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਅਸੀਂ ਜ਼ਮੀਨ ਦੇ ਸਕਦੇ ਹਾਂ । ਸਾਈਟ ਵੀ ਅੱਛੀ ਦਿਆਂਗੇ ਅਤੇ ਇਸ ਦੇ ਨਾਲ ਨਾਲ ਪੰਜਾਬ ਸਰਕਾਰ ਨੂੰ ਫੰਡਜ਼ ਉਪਲਬਧ ਕਰਾਉਣ ਵਿਚ ਸਹਾਇਤਾ ਵੀ ਕਰਾਂਗੇ । ਇਹ ਦੋ ਗੱਲਾਂ ਨੂੰ ਮੱਦੇ-ਨਜ਼ਰ ਰਖਦੇ ਹੋਏ ਕੀ ਮੰਤਰੀ ਜੀ ਭਰੋਸਾ ਦਿਵਾਉਣਗੇ ਕਿ ਉਥੇ ਡਿਗਰੀ ਕਾਲਜ ਖੋਲ੍ਹਿਆ ਜਾਵੇਗਾ ? ਇਹ ਪਛੜ੍ਹਿਆ ਹੋਇਆ ਇਲਾਕਾ ਵੀ ਹੈ ।

**ਸ਼੍ਰੀ ਸਪੀਕਰ :** ਮੰਤਰੀ ਸਾਹਿਬ ਨੇ ਜਵਾਬ ਦੇ ਦਿੱਤਾ ਹੈ ਕਿ ਜ਼ਮੀਨ ਆਫਰ ਹੋਏਗੀ ਤਾਂ ਐਗਜ਼ਾਮਿਨ ਕਰਾਂਗੇ । I have to cover all the questions. Next question.

---

## ਆਰਥਿਕ ਤੌਰ ਤੇ ਕਮਜ਼ੋਰ ਵਰਗਾਂ ਦੇ ਵਿਦਿਆਰਥੀਆਂ ਨੂੰ ਫੀਸ ਮੁਆਫੀ

*2494. **ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ :** ਕੀ ਸਿੱਖਿਆ ਅਤੇ ਭਾਸ਼ਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਸਰਕਾਰੀ ਸਕੂਲਾਂ ਅਤੇ ਕਾਲਜਾਂ ਵਿਚ ਪੜ੍ਹ ਰਹੇ ਆਰਥਿਕ ਤੌਰ ਤੇ ਕਮਜ਼ੋਰ ਵਰਗਾਂ ਦੇ ਵਿਦਿਆਰਥੀਆਂ ਨੂੰ ਫੀਸ ਵਿਚ ਕੋਈ ਮੁਆਫੀ ਦਿੱਤੀ ਜਾਂਦੀ ਹੈ ; ਜੇਕਰ ਅਜਿਹਾ ਹੋਵੇ, ਤਾਂ ਉਸ ਲਈ ਅਪਣਾਈ ਜਾਂਦੀ ਕਸੌਟੀ ਦੇ ਵੇਰਵੇ ਕੀ ਹਨ ?

**ਸਰਦਾਰ ਖੁਸ਼ਹਾਲ ਸਿੰਘ ਰੰਧਾਵਾ :** ਹਾਂ ਜੀ । ਪੰਜਾਬ ਸਿੱਖਿਆ ਕੋਡ 1990 ਦੀਆਂ ਧਾਰਾਵਾਂ ਅਨੁਸਾਰ ਰਾਜ ਦੇ ਸਰਕਾਰੀ ਸਕੂਲਾਂ ਅਤੇ ਕਾਲਜਾਂ ਵਿੱਚ

[ਸਿਖਿਆ ਅਤੇ ਭਾਸ਼ਾ ਮੰਤਰੀ]
ਆਰਥਕ ਤੌਰ ਤੇ ਪਛੜੇ ਵਰਗਾਂ ਨਾਲ ਸਬੰਧਤ ਵਿਦਿਆਰਥੀਆਂ ਨੂੰ ਫੀਸਾਂ ਵਿੱਚ ਰਿਆਇਤ ਹੇਠ ਲਿਖੇ ਅਨੁਸਾਰ ਦਿੱਤੀ ਜਾਂਦੀ ਹੈ :--

(i) ਸਰਕਾਰੀ ਕਾਲਜ ਜਾਂ ਸਹਾਇਤਾ ਪ੍ਰਾਪਤ ਕਾਲਜ ਦੇ ਪ੍ਰਿੰਸੀਪਲ ਨੂੰ ਅਧਿਕਾਰ ਹੈ ਕਿ ਉਹ ਕਾਲਜ ਦੇ ਰੋਲ ਤੇ ਦਾਖਲ ਹੋਏ ਵਿਦਿਆਰਥੀਆਂ ਵਿਚੋਂ 10% ਵਿਦਿਆਰਥੀਆਂ ਦੀ ਹੱਦ ਤੱਕ ਉਨ੍ਹਾਂ ਦੀ ਗਰੀਬੀ ਨੂੰ ਧਿਆਨ ਵਿੱਚ ਰੱਖਦੇ ਹੋਏ ਨਿਰਧਾਰਤ ਫੀਸ ਦੀ ਅੱਧੀ ਦਰ ਤੇ ਰਿਆਇਤ ਦੇ ਕੇ ਦਾਖਲ ਕਰ ਸਕਦੇ ਹਨ ।

(ii) ਸਾਰੇ ਸਰਕਾਰੀ ਸਕੂਲਾਂ ਵਿੱਚ 8ਵੀਂ ਜਮਾਤ ਦੇ ਲੜਕੇ ਅਤੇ ਲੜਕੀਆਂ ਨੂੰ ਮੁਫਤ ਸਿੱਖਿਆ ਸਕੀਮਾਂ ਅਧੀਨ ਕਵਰ ਕੀਤਾ ਹੋਇਆ ਹੈ ।

(iii) 9ਵੀਂ ਅਤੇ 10ਵੀਂ ਜਮਾਤਾਂ ਦੀਆਂ ਲੜਕੀਆਂ (ਵਿਦਿਆਰਥਣਾਂ) ਨੂੰ ਸਰਕਾਰ ਵੱਲੋਂ ਨਿਰਧਾਰਤ ਟਿਊਸ਼ਨ ਫੀਸ ਤੋਂ ਅੱਧੀ ਫੀਸ ਦੇਣੀ ਬਣਦੀ ਹੈ ।

(iv) ਅਨੁਸੂਚਿਤ ਜਾਤੀਆਂ/ਕਬੀਲਿਆਂ ਅਤੇ ਹੋਰ ਪੱਛੜੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਨੂੰ ਅਨੁਸੂਚਿਤ ਜਾਤੀਆਂ ਭਲਾਈ ਸਕੀਮਾਂ ਅਧੀਨ ਜਾਰੀ ਕੀਤੀਆਂ ਹਦਾਇਤਾਂ ਅਨੁਸਾਰ ਟਿਊਸ਼ਨ ਫੀਸ ਮੁਆਫ ਹੈ ।

2. ਫੀਸ ਦੀ ਅੱਧੀ ਦਰ ਦੀ ਮਾਫੀ ਵਿਦਿਆਰਥੀਆਂ ਦੇ ਪਰਿਵਾਰ ਦੀ ਗਰੀਬੀ ਅਤੇ ਉਸ ਦੀ ਪੜ੍ਹਾਈ ਵਿੱਚ ਰੁਚੀ ਨੂੰ ਧਿਆਨ ਵਿੱਚ ਰੱਖ ਕੇ ਦਿੱਤੀ ਜਾਂਦੀ ਹੈ ।

**ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ :** ਸਪੀਕਰ ਸਾਹਿਬ, ਇਹ ਜਿਹੜੀ 10% ਪ੍ਰੋਵੀਜ਼ਨ ਕਾਲਜਾਂ ਵਿਚ ਦਾਖਲੇ ਲਈ ਰੱਖੀ ਹੈ, ਇਹ ਕਦੋਂ ਦਾ ਕਰਾਈਟੇਰੀਆ ਹੈ ਅਤੇ ਕੀ ਪੰਜਾਬ ਸਰਕਾਰ 10% ਤੋਂ 20% ਕਰਨ ਬਾਰੇ ਵਿਚਾਰ ਰੱਖਦੀ ਹੈ ?

**ਮੰਤਰੀ :** ਸਪੀਕਰ ਸਾਹਿਬ, ਇਹ 1990 ਦੇ ਕਰਾਈਟੇਰੀਏ ਦੇ ਮੁਤਾਬਿਕ ਲਾਗੂ ਹੈ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ :** ਸਪੀਕਰ ਸਾਹਿਬ, ਕੀ ਮੰਤਰੀ ਜੀ ਦੱਸਣਗੇ ਕਿ ਜਿਹੜੇ ਵੀਕਰ ਸੈਕਸ਼ਨ ਦੇ ਬੱਚੇ ਹਨ, ਉਨ੍ਹਾਂ ਨੂੰ ਤੁਸੀਂ ਕਿਤਨਾ ਸਟਾਈਪਿੰਡ ਦਿੰਦੇ ਹੋ ?

**ਸ੍ਰੀ ਸਪੀਕਰ :** ਮੰਤਰੀ ਜੀ ਨੇ ਜਵਾਬ ਡੀਟੇਲ ਵਿਚ ਦੇ ਦਿੱਤਾ ਹੈ, ਕੀ ਤੁਸੀਂ ਪੜ੍ਹਿਆ ਨਹੀਂ ਹੈ ? ਅਗਲਾ ਸਵਾਲ । ______

## ਰਾਜ ਵਿਚ ਪਸ਼ੂ ਹਸਪਤਾਲਾਂ ਅਤੇ ਪਸ਼ੂ ਡਿਸਪੈਂਸਰੀਆਂ ਦੀ ਗਿਣਤੀ

*2523. (1) ਸਰਦਾਰ ਰਾਜ ਸਿੰਘ ਪੇੜੀ
(2) ਕਾਮਰੇਡ ਤਰਸੇਮ ਜੋਧਾਂ } : ਕੀ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਰਾਜ ਵਿਚ ਇਸ ਸਮੇਂ ਪਸ਼ੂ ਹਸਪਤਾਲਾਂ ਅਤੇ ਪਸ਼ੂ ਭਲਾਈ ਕੇਂਦਰਾਂ (ਪਸ਼ੂ ਡਿਸਪੈਂਸਰੀਆਂ) ਦੀ ਗਿਣਤੀ ਕਿੰਨੀ ਕਿੰਨੀ ਹੈ ;

(ਅ) ਉਕਤ ਦੱਸੇ ਹਸਪਤਾਲਾਂ ਅਤੇ ਕੇਂਦਰਾਂ ਦੇ ਇੰਚਾਰਜ ਡਾਕਟਰਾਂ ਦੀਆਂ ਹਸਪਤਾਲ ਕੇਂਦਰਵਾਰ ਵਿਦਿਅਕ ਯੋਗਤਾਵਾਂ ਕੀ ਹਨ ;

(ੲ) ਰਾਜ ਵਿਚ ਇਸ ਸਮੇਂ ਕੁੱਲ ਕਿੰਨੇ ਪਸ਼ੂ ਹਸਪਤਾਲਾਂ ਅਤੇ ਪਸ਼ੂ ਡਿਸਪੈਂਸਰੀਆਂ ਵਿਚ ਇੰਚਾਰਜ ਡਾਕਟਰਾਂ ਦੀਆਂ ਪੋਸਟਾਂ ਖਾਲੀ ਹਨ ਅਤੇ ਇਹ ਕਦੋਂ ਤੱਕ ਭਰ ਲਈਆਂ ਜਾਣਗੀਆਂ ?

**ਸਰਦਾਰ ਹਰਬੰਸ ਸਿੰਘ ਸਿੱਧੂ :** (ੳ) 1031 ਵੈਟਰਨਰੀ ਹਸਪਤਾਲ,

1088 ਵੈਟਰਨਰੀ ਡਿਸਪੈਂਸਰੀਆਂ ।

(ਅ) (1) ਵੈਟਰਨਰੀ ਹਸਪਤਾਲਾਂ ਦੇ ਇਨਚਾਰਜ ਡਾਕਟਰਾਂ ਦੀ ਵਿਦਿਅਕ ਯੋਗਤਾ ਬੀ.ਵੀ.ਐਸ.ਸੀ. ਹੈ ।

(2) ਵੈਟਰਨਰੀ ਡਿਸਪੈਂਸਰੀਆਂ ਵਿਚ ਨਿਯੁਕਤ ਫਾਰਮਾਸਿਸਟ ਦੀ ਵਿਦਿਅਕ ਯੋਗਤਾ ਮੈਟ੍ਰਿਕ ਸੈਕਿੰਡ ਡਿਵੀਜ਼ਨ ਸਮੇਤ ਫਿਜ਼ਿਕਸ ਅਤੇ ਕੈਮਿਸਟਰੀ ਬਤੌਰ ਵਿਸ਼ਾ ਪਿਛੋਂ ਦੋ ਸਾਲਾਂ ਦਾ ਫਾਰਮਾਸਿਸਟ ਕੋਰਸ ਹੈ ।

(ੲ) ਇਸ ਵੇਲੇ ਡਾਕਟਰਾਂ ਦੀਆਂ 142 ਪੋਸਟਾਂ ਖਾਲੀ ਹਨ ।

**ਸਰਦਾਰ ਰਾਜ ਸਿੰਘ ਖੇੜੀ :** ਸਪੀਕਰ ਸਾਹਿਬ, ਇਨ੍ਹਾਂ ਨੇ ਦੱਸਿਆ ਹੈ ਕਿ ਵੈਟਰਨਰੀ ਡਾਕਟਰਾਂ ਦੀਆਂ 142 ਆਸਾਮੀਆਂ ਖਾਲੀ ਹਨ । ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਆਸਾਮੀਆਂ ਦੇ ਖਾਲੀ ਰਹਿਣ ਦੇ ਕਾਰਨ ਕੀ ਹਨ ਅਤੇ ਇਹ ਕਦੋਂ ਤੱਕ ਭਰ ਲਈਆਂ ਜਾਣਗੀਆਂ ?

**ਰਾਜ ਮੰਤਰੀ :** ਸਪੀਕਰ ਸਾਹਿਬ, ਅਸੀਂ ਪਬਲਿਕ ਸਰਵਿਸ ਕਮਿਸ਼ਨ ਨੂੰ ਪੋਸਟਾਂ ਭੇਜੀਆਂ ਹੋਈਆਂ ਹਨ । ਜਦ ਸਿਲੈਕਸ਼ਨ ਆ ਜਾਵੇਗੀ, ਅਸੀਂ ਪੋਸਟਾਂ ਭਰ ਦਿਆਂਗੇ ।

**ਕਾਮਰੇਡ ਤਰਸੇਮ ਜੋਧਾਂ :** ਸਪੀਕਰ ਸਾਹਿਬ, ਕਾਫੀ ਜਗ੍ਹਾ ਪੰਜਾਬ ਵਿਚ ਜਿਹੜੀਆਂ ਵੈਟਰਨਰੀ ਡਿਸਪੈਂਸਰੀਆਂ ਹਨ, ਉਨ੍ਹਾਂ ਵਿਚ ਇੰਚਾਰਜ ਫਾਰਮਾਸਿਸਟ ਲਗਾਏ ਹੋਏ ਹਨ । ਉਹ ਆਪਣੇ ਕੰਮ ਤੋਂ ਇਲਾਵਾ ਬਾਕੀ ਦਾ ਸਾਰਾ ਕੰਮ ਡਾਕਟਰਾਂ ਦਾ ਵੀ ਕਰਦੇ ਹਨ । ਕੀ ਇਹ ਉਨ੍ਹਾਂ ਫਾਰਮਾਸਿਸਟਾਂ ਨੂੰ ਜਿਹੜੇ ਡਿਸਪੈਂਸਰੀਆਂ ਵਿਚ ਇੰਚਾਰਜ ਦਾ ਕੰਮ ਕਰਦੇ ਹਨ ਅਤੇ ਸਾਰਾ ਹੋਰ ਕੰਮ ਵੀ ਕਰਦੇ ਹਨ, ਕੋਈ ਸਪੈਸ਼ਲ ਇੰਸੈਂਟਿਵ ਦੇ ਰਹੇ ਹਨ ਜਾਂ ਦੇਣ ਦਾ ਇਰਾਦਾ ਰਖਦੇ ਹਨ ?

**ਰਾਜ ਮੰਤਰੀ :** ਹਾਲੇ ਤੱਕ ਐਸੀ ਕੋਈ ਗੱਲ ਨਹੀਂ ਜੀ ।

**ਕਾਮਰੇਡ ਤਰਸੇਮ ਜੋਧਾਂ :** ਸਪੀਕਰ ਸਾਹਿਬ, ਉਹ ਫਾਰਮਾਸਿਸਟ ਸਾਰਾ ਕੰਮ ਦੇਖਦੇ ਹਨ .....

**ਸ੍ਰੀ ਸਪੀਕਰ :** ਜੋਧਾਂ ਜੀ, ਇਹ ਕਿਸ ਤਰ੍ਹਾਂ ਹੋ ਸਕਦਾ ਹੈ । ਲਾਅ ਦੇ ਮੁਤਾਬਿਕ ਜਿਹੜਾ ਵੀ ਕੰਮ ਕਿਸੇ ਨੂੰ ਅਲਾਟਡ ਹੈ, ਉਸ ਨੂੰ ਉਨੀ ਹੀ ਤਨਖਾਹ ਮਿਲਦੀ ਹੈ । ਉਹ ਫਾਰਮਾਸਿਸਟ ਹਨ, ਉਨ੍ਹਾਂ ਨੂੰ ਫਾਰਮਾਸਿਸਟ ਦੀ ਹੀ ਤਨਖਾਹ ਮਿਲੇਗੀ । ਅਗਲਾ ਸਵਾਲ ।

-----

### ਪਨਵੈਕ ਦੇ ਕਰਮਚਾਰੀਆਂ ਨੂੰ ਤਨਖਾਹਾਂ ਦੀ ਅਦਾਇਗੀ ਨਾ ਕਰਨਾ

*2547. (1) ਸਰਦਾਰ ਰਾਜ ਸਿੰਘ ਖੇੜੀ
(2) ਕਾਮਰੇਡ ਤਰਸੇਮ ਜੋਧਾਂ } : ਕੀ ਸਮਾਜਿਕ ਸੁਰੱਖਿਆ

ਇਸਤਰੀਆਂ ਅਤੇ ਬੱਚਿਆਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪਨਵੈਕ ਵਿਚ ਨੌਕਰੀ ਕਰਦੇ ਕਰਮਚਾਰੀਆਂ ਨੂੰ ਬਾਕਾਇਦਾ ਤੌਰ ਤੇ

ਤਨਖਾਹ ਦੀ ਅਦਾਇਗੀ ਨਹੀਂ ਕੀਤੀ ਜਾ ਰਹੀ ਹੈ ; ਜੇਕਰ ਅਜਿਹਾ ਹੋਵੇ, ਤਾਂ ਪਿਛਲੀ ਵਾਰ ਉਨ੍ਹਾਂ ਨੂੰ ਕਿਸ ਮਹੀਨੇ ਵਿਚ ਤਨਖਾਹਾਂ ਦੀ ਅਦਾਇਗੀ ਕੀਤੀ ਗਈ ਸੀ ਅਤੇ ਉਨ੍ਹਾਂ ਨੂੰ ਪੂਰੀਆਂ ਤਨਖਾਹਾਂ ਦੀ ਅਦਾਇਗੀ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**Chaudhary Jagjit Singh :** Yes Sir.

Employees were last paid in January, 1995, for the month of November, 1994. Salaries for the month of December, 1994 onwards will be paid on availability of funds.

**ਸਰਦਾਰ ਰਾਜ ਸਿੰਘ ਖੇੜੀ :** ਸਪੀਕਰ ਸਾਹਿਬ, ਹਰੇਕ ਮਹਿਕਮੇ ਨੂੰ ਕੁਝ ਫੰਡਜ਼ ਅਲਾਟ ਕੀਤੇ ਜਾਂਦੇ ਹਨ ਅਤੇ ਉਸ ਦਾ ਬਜਟ ਬਣਦਾ ਹੈ । ਉੱਤਰ ਵਿਚ ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਫੰਡਜ਼ ਦੀ ਘਾਟ ਪੂਰੀ ਹੋਣ ਤੇ ਉਨ੍ਹਾਂ ਨੂੰ ਤਨਖਾਹਾਂ ਦੇ ਦਿਤੀਆਂ ਜਾਣਗੀਆਂ । ਮੈਂ ਜਾਨਣਾ ਚਾਹੁੰਦਾ ਹਾਂ ਕਿ ਫੰਡਜ਼ ਘਟਣ ਦੇ ਕੀ ਕਾਰਨ ਹਨ ਅਤੇ ਇੰਪਲਾਈਜ਼ ਨੂੰ ਬਾਕੀ ਰਹਿੰਦੀਆਂ ਤਨਖਾਹਾਂ ਕਦੋਂ ਤੱਕ ਦਿੱਤੀਆਂ ਜਾਣਗੀਆਂ ?

**ਰਾਜ ਮੰਤਰੀ :** ਸਪੀਕਰ ਸਾਹਿਬ, ਫੰਡਜ਼ ਪ੍ਰਾਪਤ ਕਰਨ ਵਾਸਤੇ ਫਾਈਨਾਂਸ ਡਿਪਾਰਟਮੈਂਟ ਨਾਲ ਸਾਡੀ ਗੱਲਬਾਤ ਚਲ ਰਹੀ ਹੈ ਅਤੇ ਆਸ ਹੈ ਕਿ ਇਨ੍ਹਾਂ ਦੀਆਂ ਜਿਹੜੀਆਂ ਤਨਖਾਹਾਂ ਹਨ, ਉਹ ਅਸੀਂ 31 ਮਾਰਚ ਤੱਕ ਦੇ ਦਿਆਂਗੇ ।

**ਸ਼੍ਰੀ ਸਤਨਾਮ ਸਿੰਘ ਕੈਂਥ :** ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਫਾਈਨਾਂਸ ਡਿਪਾਰਟਮੈਂਟ ਨਾਲ ਗੱਲਬਾਤ ਚਲ ਰਹੀ ਹੈ ਅਤੇ ਜਦ ਵੀ ਫੰਡਜ਼ ਅਵੇਲੇਬਲ ਹੋਣਗੇ, ਤਨਖਾਹਾਂ ਦੇ ਦਿੱਤੀਆਂ ਜਾਣਗੀਆਂ । ਜਿਸ ਤਰ੍ਹਾਂ ਹਰ ਡਿਪਾਰਟਮੈਂਟ ਦਾ ਹੱਲ ਹੈ, ਉਸੇ ਤਰ੍ਹਾਂ ਇਨ੍ਹਾਂ ਦਾ ਵੀ ਘੜਾ ਸਹਿਮਾ ਹੱਲ ਹੈ । ਕੀ ਮੰਤਰੀ ਜੀ ਯਕੀਨ ਦਿਵਾਉਣਗੇ ਕਿ ਕੋਈ ਐਸੀ ਪ੍ਰੋਵੀਜ਼ਨ ਕਰ ਦਿੱਤੀ ਜਾਵੇਗੀ ਜਿਸ ਨਾਲ ਇਨ੍ਹਾਂ ਇੰਪਲਾਈਜ਼ ਨੂੰ ਤਨਖਾਹਾਂ ਬਾਕਾਇਦਾ ਮਿਲਦੀਆਂ ਰਹਿਣ ਅਤੇ ਉਨ੍ਹਾਂ ਨੂੰ ਵੇਟ ਨਾ ਕਰਨੀ ਪਵੇ ?

**ਸ਼੍ਰੀ ਸਪੀਕਰ :** ਇਨ੍ਹਾਂ ਨੇ ਦੱਸ ਦਿੱਤਾ ਹੈ ਕਿ ਤਨਖਾਹਾਂ 31 ਮਾਰਚ ਤੱਕ ਦੇ ਦਿਆਂਗੇ ।

ਰਾਜ ਮੰਤਰੀ : ਸਪੀਕਰ ਸਾਹਿਬ, ਮੈਂ ਬਿਲਕੁਲ ਸਾਫ ਕਿਹਾ ਹੈ ਕਿ ਇਨ੍ਹਾਂ ਇੰਪਲਾਈਜ਼ ਨੂੰ ਇਸ ਮਹੀਨੇ ਦੇ ਵਿਚ ਤਨਖਾਹਾਂ ਦੇ ਦਿੱਤੀਆਂ ਜਾਣਗੀਆਂ। ਜਿਹੜੀ ਦੂਸਰੀ ਗੱਲ ਇਨ੍ਹਾਂ ਨੇ ਪੁੱਛੀ ਹੈ, ਉਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਪਨਵੈਕ ਹੈ, ਇਸ ਵਿਚ ਬਹੁਤ ਵੱਡੀ ਗਿਣਤੀ ਵਿਚ ਇੰਪਲਾਈਜ਼ ਸਾਡੀ ਸਰਕਾਰ ਆਉਣ ਤੋਂ ਪਹਿਲਾਂ ਭਰਤੀ ਕੀਤੇ ਗਏ ਸਨ ਜਿਸ ਕਰਕੇ ਇਹ ਅਦਾਰਾ ਘਾਟੇ ਵਿਚ ਜਾ ਰਿਹਾ ਹੈ। ਜਿਹੜੇ ਸਾਡੇ ਵਰਕਰ ਹਨ, ਉਹ 15 ਰੁਪਏ ਰੋਜ਼ ਦਾ ਕੰਮ ਕਰਦੇ ਹਨ ਜਦ ਕਿ ਅਸੀਂ ਉਨ੍ਹਾਂ ਨੂੰ 50 ਰੁਪਏ ਦਿਹਾੜੀ ਦਿੰਦੇ ਹਾਂ। ਇਸ ਵਿਚ ਜਿਹੜੀ ਸਾਡੀ 5 ਕਰੋੜ ਰੁਪਏ ਦੀ ਸ਼ੇਅਰ ਕੈਪੀਟਲ ਸੀ, ਉਹ ਖਤਮ ਹੋ ਚੁਕੀ ਹੈ। ਉਸ ਨੂੰ ਇਨਹਾਂਸ ਕਰਨ ਵਾਸਤੇ ਅਸੀਂ ਕੋਸ਼ਿਸ਼ ਕਰ ਰਹੇ ਹਾਂ ਔਰ ਮੈਨੂੰ ਪੂਰਾ ਯਕੀਨ ਹੈ ਕਿ ਇਹ ਕਾਰਪੋਰੇਸ਼ਨ ਆਉਣ ਵਾਲੇ ਸਾਲਾਂ ਵਿਚ ਬਹੁਤ ਅੱਛੇ ਤਰੀਕੇ ਨਾਲ ਚਲੇਗੀ।

ਕਾਮਰੇਡ ਤਰਸੇਮ ਜੋਧਾਂ : ਸਪੀਕਰ ਸਾਹਿਬ, ਪਨਵੈਕ ਦੇ ਮੁਲਾਜ਼ਮਾਂ ਦੇ ਬੱਚਿਆਂ ਦੇ ਇਮਤਿਹਾਨ ਹੋ ਰਹੇ ਹਨ ਅਤੇ ਇਮਤਿਹਾਨਾਂ ਤੋਂ ਬਾਅਦ ਉਨ੍ਹਾਂ ਨੇ ਅਗਲੀਆਂ ਜਮਾਤਾਂ/ਕੋਰਸਾਂ ਵਿਚ ਦਾਖਲੇ ਵੀ ਲੈਣੇ ਹਨ। ਮੰਤਰੀ ਜੀ ਇਨਸ਼ੋਅਰ ਕਰਨਗੇ ਕਿ ਇਨ੍ਹਾਂ ਦਾਖਲਿਆਂ ਤੋਂ ਪਹਿਲਾਂ ਪਹਿਲਾਂ ਮੁਲਾਜ਼ਮਾਂ ਨੂੰ ਤਨਖਾਹ ਮਿਲ ਜਾਵੇਗੀ ?

Mr. Speaker : He has already assured. I have to complete other questions. He has given the reply very satisfactorily. Now next question.

## ਖਰਾਬ ਬੱਸਾਂ ਦੀ ਗਿਣਤੀ

*2476. ਸਰਦਾਰ ਧਨਵੰਤ ਸਿੰਘ : ਕੀ ਟਰਾਂਸਪੋਰਟ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਪੀ.ਆਰ.ਟੀ.ਸੀ.ਅਤੇ ਪੰਜਾਬ ਰੋਡਵੇਜ਼ ਦੀਆਂ ਉਨ੍ਹਾਂ ਬੱਸਾਂ ਦੀ ਵੱਖ ਵੱਖ ਗਿਣਤੀ ਕਿੰਨੀ ਹੈ ਜਿਹੜੀਆਂ ਇਸ ਸਮੇਂ ਖਰਾਬ ਹਨ ਅਤੇ ਇਨ੍ਹਾਂ ਨੂੰ ਚਾਲੂ ਕਰਨ ਲਈ ਕੀਤੀ ਜਾਣ ਵਾਲੀ ਕਾਰਵਾਈ ਦੇ ਵੇਰਵੇ ਕੀ ਹਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਉਨ੍ਹਾਂ ਬੱਸਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਕੰਡਮ ਕੀਤੇ ਜਾਣ ਦਾ ਵਿਚਾਰ ਹੈ ?

ਸ਼੍ਰੀ ਮਹਿੰਦਰ ਸਿੰਘ ਕੇ.ਪੀ. : ਵਿਸਥਾਰ ਪੂਰਵਕ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

ਸੂਚਨਾ

| | ਪੀ. ਆਰ. ਟੀ. ਸੀ. | | ਪੰਜਾਬ ਰੋਡਵੇਜ਼ |
|---|---|---|---|
| (ੳ) | ਪੀ. ਆਰ. ਟੀ. ਸੀ. ਦੀਆਂ 15 ਬੱਸਾਂ ਰੂਟ ਤੇ ਚਲਣ ਦੇ ਕਾਬਲ ਨਹੀਂ ਹਨ । ਇਨ੍ਹਾਂ ਵਿਚੋਂ 9 ਬੱਸਾਂ ਭਾਰੀ ਮੁਰੰਮਤ ਅਤੇ ਬਾਡੀ ਮੁਰੰਮਤ ਲਈ ਹਨ ਜੋ ਜਲਦੀ ਹੀ ਸੜਕ ਤੇ ਭੇਜ ਦਿੱਤੀਆਂ ਜਾਣਗੀਆਂ । | (ੳ) | ਪੰਜਾਬ ਰੋਡਵੇਜ਼ ਦੇ ਵੱਖ ਵੱਖ ਡਿਪੂਆਂ ਵਿਚ 116 ਬੱਸਾਂ ਖਰਾਬ ਹਾਲਤ ਵਿਚ ਖੜ੍ਹੀਆਂ ਹਨ, ਇਨ੍ਹਾਂ ਵਿਚੋਂ 103 ਬੱਸਾਂ ਰੂਟੀਨ ਤੇ ਛੇਤੀ ਹੀ ਮੁੜ ਸੜਕਾਂ ਤੇ ਚਲਣਯੋਗ ਹੋ ਜਾਣਗੀਆਂ । |
| (ਅ) | 6 ਬੱਸਾਂ ਨੂੰ ਕੰਡਮ ਕਰਨ ਦੀ ਤਜਵੀਜ਼ ਹੈ । | (ਅ) | 13 ਬੱਸਾਂ ਨੂੰ ਕੰਡਮ ਕਰਨ ਦੀ ਤਜਵੀਜ਼ ਹੈ । |

ਸਰਦਾਰ ਧਨਵੰਤ ਸਿੰਘ : ਸਪੀਕਰ ਸਾਹਿਬ, ਇਨ੍ਹਾਂ ਦੀ ਰਿਪੋਰਟ ਤਾਂ ਮੈਂ ਪੜ੍ਹ ਲਈ ਹੈ । ਮੇਰੀ ਅਰਜ਼ ਹੈ ਕਿ ਕਈ ਥਾਵਾਂ ਤੇ ਪੰਜਾਬ ਰੋਡਵੇਜ਼ ਅਤੇ ਪੀ .ਆਰ .ਟੀ .ਸੀ . ਦੀ ਮਨਾਪਲੀ ਹੈ ਅਤੇ ਉਨ੍ਹਾਂ ਰੂਟਾਂ ਤੇ ਹੋਰ ਕੋਈ ਬੱਸਾਂ ਨਹੀਂ ਚਲਦੀਆਂ ਹਨ । ਮੰਤਰੀ ਜੀ ਨੇ ਇਨਸ਼ੋਰੈਂਸ ਵੀ ਦਿਵਾਈ ਹੈ ਕਿ ਬੱਸਾਂ ਠੀਕ ਹੋ ਜਾਣਗੀਆ । ਕੀ ਮੰਤਰੀ ਜੀ ਇਸ ਗੱਲ ਦਾ ਵਿਸ਼ਵਾਸ ਦਿਵਾਉਣਗੇ ਕਿ ਜਿਹੜੇ ਰੂਟਾਂ ਤੇ ਇਨ੍ਹਾਂ ਦੀ ਮਨਾਪਲੀ ਹੈ, ਉਥੇ ਟਾਈਮ ਟੇਬਲ ਅਨੁਸਾਰ ਹੀ ਬੱਸਾਂ ਚਲਣਗੀਆਂ ?

ਰਾਜ ਮੰਤਰੀ : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਦੀ ਜਾਣਕਾਰੀ ਲਈ ਦੱਸਣਾ ਚਾਹੁੰਦਾ ਹਾਂ ਕਿ ਜਿਹੜੀਆਂ ਪੰਜਾਬ ਰੋਡਵੇਜ਼ ਅਤੇ ਪੀ. ਆਰ. ਟੀ. ਸੀ. ਦੀਆਂ ਬੱਸਾਂ ਚਲਦੀਆਂ ਹਨ, ਉਹ ਟਾਈਮ ਟੇਬਲ ਦੇ ਮੁਤਾਬਿਕ ਹੀ ਚਲਦੀਆਂ ਹਨ ।

ਸਰਦਾਰ ਧਨਵੰਤ ਸਿੰਘ : ਸਪੀਕਰ ਸਾਹਿਬ, ਧੂਰੀ ਤੋਂ ਚੰਡੀਗੜ੍ਹ ਵਾਇਆ ਬਾਗੜੀਆਂ ਅਤੇ ਧੂਰੀ ਤੋਂ ਚੰਡੀਗੜ੍ਹ ਵਾਇਆ ਛੀਟਾਂ ਜੋ ਰੂਟ ਹਨ, ਉਨ੍ਹਾਂ ਤੇ ਇਨ੍ਹਾਂ ਦੀ ਮਨਾਪਲੀ ਹੈ । ਇਹ ਮੇਰਾ ਆਪਣਾ ਹਲਕਾ ਹੈ ਅਤੇ ਇਨ੍ਹਾਂ ਰੂਟਾਂ ਤੇ ਇਹ ਬੱਸਾਂ ਠੀਕ ਤਰੀਕੇ ਦੇ ਨਾਲ ਨਹੀਂ ਚਲ ਰਹੀਆਂ । ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਇਨ੍ਹਾਂ ਰੂਟਾਂ ਤੇ ਠੀਕ ਤਰੀਕੇ ਨਾਲ ਬੱਸਾਂ ਚਲਾਈਆਂ ਜਾਣਗੀਆਂ ?

ਰਾਜ ਮੰਤਰੀ : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਨੂੰ ਯਕੀਨ ਦਿਵਾਉਂਦਾ ਹਾਂ ਕਿ ਜਿਹੜੀਆਂ ਬੱਸਾਂ/ਰੂਟਾਂ ਦਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ, ਉਹ ਬੱਸਾਂ ਠੀਕ ਤਰੀਕੇ ਦੇ ਨਾਲ ਚਲਾਈਆਂ ਜਾਣਗੀਆਂ ਹਾਲਾਂ ਕਿ ਇਨ੍ਹਾਂ ਦਾ ਸਵਾਲ ਤਾਂ ਕੁਝ ਹੋਰ ਸੀ ।

---

**ਪੀ.ਆਰ.ਟੀ.ਸੀ. ਅਤੇ ਪੰਜਾਬ ਰੋਡਵੇਜ਼ ਨੂੰ ਲਾਭ/ਘਾਟਾ**

***2450. (1) ਸ਼੍ਰੀ ਬਲਦੇਵ ਸਿੰਘ ਬਲਮਗੜ੍ਹ**
**(2) ਸਰਦਾਰ ਬਲਦੇਵ ਸਿੰਘ ਧੌਕਾ** } : ਕੀ ਟ੍ਰਾਂਸਪੋਰਟ ਦੇ ਰਾਜ

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਅਤੇ ਪੰਜਾਬ ਰੋਡਵੇਜ਼ ਨੂੰ ਸਾਲ 1992-93, 1993-94 ਅਤੇ 1994-95 ਦੌਰਾਨ ਵੱਖ ਵੱਖ ਕੁੱਲ ਕਿੰਨਾ ਘਾਟਾ ਪਿਆ/ਮੁਨਾਫ਼ਾ ਹੋਇਆ ?

**ਸ਼੍ਰੀ ਮਹਿੰਦਰ ਸਿੰਘ ਕੇ.ਪੀ. :** ਵਿਸਥਾਰ ਪੂਰਵਕ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

**ਸੂਚਨਾ**

(ਪੀ .ਆਰ .ਟੀ .ਸੀ ./ਪੰਜਾਬ ਰੋਡਵੇਜ਼ ਨੂੰ ਸਾਲ 1992-93, 1993-94 ਅਤੇ 1994-95 (31-1-95) ਤੱਕ ਹੇਠ ਲਿਖੇ ਅਨੁਸਾਰ ਕੁੱਲ ਘਾਟਾ ਹੋਇਆ :--

| ਸਾਲ | ਪੀ.ਆਰ.ਟੀ.ਸੀ. | ਪੰਜਾਬ ਰੋਡਵੇਜ਼ |
|---|---|---|
| | (ਘਾਟਾ ਕਰੋੜਾਂ ਵਿਚ) | (ਘਾਟਾ ਲੱਖਾਂ ਵਿਚ) |
| 1992-93 | 17.09 | 2261.09 |
| 1993-94 | 00.82 | 994.02 |
| 1994-95 | 00.84 | 731.04 |
| (31-1-1995 ਤੱਕ) | | |

**ਸ੍ਰੀ ਬਲਦੇਵ ਸਿੰਘ ਬਲਮਗੜ੍ਹ :** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜੋ ਜਵਾਬ ਆਇਆ ਹੈ, ਉਸ ਦੇ ਵਾਸਤੇ ਮੈਂ ਮੰਤਰੀ ਜੀ ਦਾ ਧੰਨਵਾਦੀ ਵੀ ਹਾਂ ਅਤੇ ਇਨ੍ਹਾਂ ਦੀ ਸ਼ਲਾਘਾ ਵੀ ਕਰਦਾ ਹਾਂ ਕਿ ਪੀ.ਆਰ.ਟੀ.ਸੀ. ਦਾ ਘਾਟਾ ਬਹੁਤ ਹੱਦ ਤੱਕ ਘਟਾ ਦਿੱਤਾ ਗਿਆ ਹੈ। ਇਸੇ ਤਰ੍ਹਾਂ ਪੰਜਾਬ ਰੋਡਵੇਜ਼ ਦਾ ਘਾਟਾ ਵੀ ਨਾਮੀਨਲ ਰਹਿ ਗਿਆ ਹੈ। ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਇਹ ਅਦਾਰੇ ਜੋ ਕਿ ਸਾਡੇ ਰਾਜ ਦੀ ਅਨਇੰਪਲਾਇਮੈਂਟ ਨੂੰ ਦੂਰ ਕਰ ਰਹੇ ਹਨ ਅਤੇ ਸਾਡੀਆਂ ਸੁੱਖ ਸੁਵਿਧਾਵਾਂ ਦਾ ਖਿਆਲ ਰੱਖ ਰਹੇ ਹਨ, ਇਨ੍ਹਾਂ ਦਾ ਬਾਕੀ ਰਹਿੰਦਾ ਘਾਟਾ ਦੂਰ ਕਰਨ ਵਾਸਤੇ ਵੀ ਕਦਮ ਚੁੱਕੇ ਜਾਣਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂ ਆਪਣੇ ਲਿਖਤੀ ਜਵਾਬ ਵਿੱਚ ਦਸਿਆ ਹੈ, ਜਿਸ ਵੇਲੇ ਸਾਡੀ ਸਰਕਾਰ ਬਣੀ ਸੀ, ਉਸ ਵੇਲੇ ਪੰਜਾਬ ਰੋਡਵੇਜ਼ ਦਾ ਘਾਟਾ 22.61 ਕਰੋੜ ਰੁਪਏ ਸੀ ਲੇਕਿਨ ਅੱਜ ਸਰਦਾਰ ਬੇਅੰਤ ਸਿੰਘ ਜੀ ਦੀ ਰਹਿਨੁਮਾਈ ਹੇਠ ਇਹ ਅਦਾਰਾ ਆਪਰੇਟਿੰਗ ਪ੍ਰਾਫਿਟ ਵਿਚ ਚਲ ਰਿਹਾ ਹੈ। ਅਸੀਂ ਯਤਨ ਕਰ ਰਹੇ ਹਾਂ ਕਿ ਇਹ ਪ੍ਰਾਫਿਟ ਹੋਰ ਵਧਾ ਦਿੱਤਾ ਜਾਵੇ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਸਪੀਕਰ ਸਾਹਿਬ, ਜੇਕਰ ਤੁਸੀਂ ਟਰਾਂਸਪੋਰਟ ਮਹਿਕਮੇ ਨੂੰ ਹੋਰ ਤਸੱਲੀ-ਬਖਸ਼ ਚਲਾਉਣਾ ਹੈ ਤਾਂ ਦੁਬਾਰਾ ਫਿਰ ਇਹ ਮਹਿਕਮਾ ਮਾਸਟਰ ਜੀ ਨੂੰ ਦੇ ਦਿਓ ਤਾਂ ਕਿ ਉਹ ਇਸ ਨੂੰ ਚੰਗੀ ਤਰ੍ਹਾਂ ਚਲਾ ਸਕਣ। (ਹਾਸਾ)

**Mr. Speaker :** Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha.

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### STARRED QUESTION NO. 2520*

(Extension has been asked for in respect of Starred Question No. 2520.)

---

*For Starred Question No. 2520 and reply thereto, please see Punjab Vidhan Sabha Debates dated 14th March, 1995.

## ਤਹਿਸੀਲ ਰਾਏਕੋਟ ਵਿਚ ਅਦਾਲਤਾਂ ਕਾਇਮ ਕਰਨੀਆਂ

*2519. **ਸਰਦਾਰ ਨਿਰਮਲ ਸਿੰਘ ਮਹੰਤ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਰਾਏਕੋਟ ਤਹਿਸੀਲ ਜ਼ਿਲ੍ਹਾ ਲੁਧਿਆਣਾ ਵਿਚ ਅਦਾਲਤਾਂ ਕਾਇਮ ਕਰਨ ਦੀ ਕੋਈ ਤਜਵੀਜ਼ ਹੈ; ਜੇਕਰ ਅਜਿਹਾ ਹੈ ਤਾਂ ਕਦੋਂ ਤੱਕ ਇਹ ਅਦਾਲਤਾਂ ਕਾਇਮ ਕੀਤੀਆਂ ਜਾਣਗੀਆਂ ਅਤੇ ਇਸ ਮੰਤਵ ਲਈ ਕਿੰਨੀ ਧਨ ਰਾਸ਼ੀ ਖਰਚ ਆਉਣ ਦੀ ਸੰਭਾਵਨਾ ਹੈ ?

**ਸਰਦਾਰ ਬੇਅੰਤ ਸਿੰਘ :** ਨਹੀਂ ਜੀ ।

-----

## ਰਾਵੀ ਦਰਿਆ ਤੇ ਪੁਲ ਦੀ ਉਸਾਰੀ

*2531. **ਸ੍ਰੀ ਕਿਸ਼ਨ ਚੰਦ ਧੈਂਸ :** ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਅਤੇ ਲੋਕ ਕਾਰਜ ਵਿਭਾਗ (ਭਵਨ ਅਤੇ ਸੜਕਾਂ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਪਿੰਡ ਕਾਠਲੌਰ, ਜ਼ਿਲ੍ਹਾ ਗੁਰਦਾਸਪੁਰ ਦੇ ਨੇੜੇ ਰਾਵੀ ਦਰਿਆ ਤੇ ਇਕ ਪੁਲ ਉਸਾਰਣ ਦੀ ਕੋਈ ਤਜਵੀਜ਼ ਹੈ ; ਜੇਕਰ ਅਜਿਹਾ ਹੋਵੇ ਤਾਂ ਕਦੋਂ ਅਤੇ ਜੇਕਰ ਨਹੀਂ ਤਾਂ ਇਸਦੇ ਕੀ ਕਾਰਣ ਹਨ ?

**ਸਰਦਾਰਨੀ ਰਾਜਿੰਦਰ ਕੌਰ ਭੱਠਲ :** ਇਸ ਵੇਲੇ ਕੋਈ ਤਜਵੀਜ਼ ਨਹੀਂ ਹੈ ।

---

## ਲਿੰਕ/ਪਲੈਨ ਸੜਕਾਂ ਦੀ ਮੁਰੰਮਤ ਲਈ ਨੀਤੀ

*2509. **ਸਰਦਾਰ ਸ਼ਮਸ਼ੇਰ ਸਿੰਘ ਰਾਏ :** ਕੀ ਉਦਯੋਗਿਕ ਸਿਖਲਾਈ ਅਤੇ ਤਕਨੀਕੀ ਸਿੱਖਿਆ ਅਤੇ ਲੋਕ ਕਾਰਜ ਵਿਭਾਗ (ਭਵਨ ਅਤੇ ਸੜਕਾਂ) ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਰਾਜ ਵਿਚ ਲਿੰਕ ਸੜਕਾਂ ਅਤੇ ਪਲੈਨ ਸੜਕਾਂ ਦੀ ਮੁਰੰਮਤ ਕਰਨ ਲਈ ਕੋਈ ਖਾਸ ਸਮਾਂ ਨਿਸਚਿਤ ਕੀਤਾ ਗਿਆ ਹੈ ; ਜੇਕਰ ਅਜਿਹਾ ਹੋਵੇ ਤਾਂ ਉਸਦੇ ਵੇਰਵੇ ਕੀ ਹਨ ?

**ਸਰਦਾਰਨੀ ਰਾਜਿੰਦਰ ਕੌਰ ਭੱਠਲ :** ਹਾਂ ਜੀ । ਫੰਡਜ਼ ਦੀ ਉਪਲਬਧੀ ਅਨੁਸਾਰ, ਆਮ ਤੌਰ ਤੇ, ਲਿੰਕ ਸੜਕਾਂ 6 ਸਾਲਾਂ ਦੇ ਵਕਫੇ ਤੋਂ ਬਾਅਦ ਅਤੇ ਪਲੈਨ ਸੜਕਾਂ 5 ਸਾਲਾਂ ਦੇ ਵਕਫੇ ਤੋਂ ਬਾਅਦ ਮੁਰੰਮਤ ਕੀਤੀਆਂ ਜਾਂਦੀਆਂ ਹਨ ।

-----

## ਥਾਣਾ ਪਾਇਲ ਵਿਚ ਲਾਪਤਾ ਵਿਅਕਤੀਆਂ ਦੇ ਕੇਸ

*2538. ਸ਼੍ਰੀ ਰਾਕੇਸ਼ ਪਾਂਡੇ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਅਜਿਹੇ ਲਾਪਤਾ ਵਿਅਕਤੀਆਂ ਜਿਨ੍ਹਾਂ ਸਬੰਧੀ ਦਸੰਬਰ, 1994 ਦੇ ਮਹੀਨੇ ਦੌਰਾਨ ਥਾਣਾ ਪਾਇਲ, ਜ਼ਿਲ੍ਹਾ ਲੁਧਿਆਣਾ ਵਿਖੇ ਰਿਪੋਰਟਾਂ ਦਰਜ ਕਰਵਾਈਆਂ ਸਨ, ਦੀ ਗਿਣਤੀ ਅਤੇ ਵੇਰਵੇ ਕੀ ਹਨ;

(ਅ) ਉਪਰੋਕਤ ਲਾਪਤਾ ਹਰ ਇਕ ਵਿਅਕਤੀ ਨੂੰ ਲੱਭਣ ਲਈ ਕੀ ਕਾਰਵਾਈ ਕੀਤੀ ਗਈ ਅਤੇ ਇਸ ਦੇ ਕੀ ਸਿਟੇ ਨਿਕਲੇ ?

ਸਰਦਾਰ ਬੇਅੰਤ ਸਿੰਘ : (ੳ) ਇਕ ਆਦਮੀ ਸ਼੍ਰੀ ਸੰਤੋਖ ਸਿੰਘ ਪੁੱਤਰ ਸ਼੍ਰੀ ਭਜਨ ਸਿੰਘ, ਵਾਸੀ ਕਿਚਲੂ ਨਗਰ, ਲੁਧਿਆਣਾ ਜੋ ਕਿ ਦਸੰਬਰ, 1994 ਵਿੱਚ ਥਾਣਾ ਪਾਇਲ, ਪੁਲਿਸ ਜ਼ਿਲ੍ਹਾ ਖੰਨਾ ਵਿਚੋਂ ਗੁੰਮ ਹੋਣਾ ਪਾਇਆ ਗਿਆ ਹੈ।

(ਅ) ਇਸ ਸਬੰਧ ਵਿੱਚ ਮੁਕੱਦਮਾ ਦਰਜ ਕੀਤਾ ਗਿਆ, ਜੋ ਕਿ ਜ਼ੇਰੇ ਤਫਤੀਸ਼ ਹੈ। ਇਸ ਨੂੰ ਲੱਭਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ।

-----

UNSTARRED QUESTIONS AND ANSWERS

## ਸੀਵਰੇਜ ਅਤੇ ਜਲ ਸਪਲਾਈ ਲਈ ਵਿਸ਼ਵ ਬੈਂਕ ਕਰਜ਼ਾ

344. ਸ਼੍ਰੀਮਤੀ ਵਿਮਲਾ ਡਾਂਗ : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਰਾਜ ਵਿਚ ਸੀਵਰੇਜ ਅਤੇ ਜਲ-ਸਪਲਾਈ ਪ੍ਰਣਾਲੀ ਦੇ ਵਿਸਥਾਰ ਅਤੇ ਸੁਧਾਰ ਲਈ ਵਿਸ਼ਵ ਬੈਂਕ ਤੋਂ ਲਿਆ ਗਿਆ ਕੋਈ ਕਰਜ਼ਾ ਜਾਂ ਉਸਦਾ ਕੋਈ ਹਿੱਸਾ ਅਜੇ ਅਦਾ ਕੀਤਾ ਜਾਣਾ ਹੈ; ਜੇਕਰ ਅਜਿਹਾ ਹੋਵੇ ਤਾਂ ਉਸਦੀ ਰਕਮ ਕਿੰਨੀ ਹੈ;

(ਅ) ਉਕਤ ਕਰਜ਼ਾ ਲੈਣ ਲਈ ਸ਼ਰਤਾਂ ਦੇ ਵੇਰਵੇ ਕੀ ਕੀ ਸਨ ਅਤੇ ਕਰਜ਼ਾ ਕਿਸ ਮਿਤੀ (ਮਿਤੀਆਂ) ਨੂੰ ਦਿੱਤਾ ਗਿਆ ਸੀ ?

ਡਾਕਟਰ ਕੇਵਲ ਕ੍ਰਿਸ਼ਨ : ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

ਸਟੇਟਮੈਂਟ

(ੳ) ਹਾਂ, ਸ੍ਰੀਮਾਨ ਜੀ। ਵਿਸ਼ਵ ਬੈਂਕ ਤੋਂ ਰਾਜ ਦੇ 8 ਕਸਬਿਆਂ ਵਿਚ ਪਾਣੀ ਦੀ ਸਪਲਾਈ ਅਤੇ ਸੀਵਰੇਜ ਦੇ ਸੁਧਾਰ ਲਈ 3268.00 ਲੱਖ ਰੁਪਏ ਦੇ ਕੁੱਲ ਕਰਜ਼ੇ ਵਿਚੋਂ 2286.21 ਲੱਖ ਰੁਪਏ ਦੀ ਅਦਾਇਗੀ ਅਜੇ ਹੋਣੀ ਰਹਿੰਦੀ ਹੈ।

(ਅ) ਇਹ ਕਰਜ਼ਾ 8.1/2% ਵਿਆਜ ਦੀ ਸਲਾਨਾ ਦਰ ਨਾਲ ਦਿੱਤਾ ਗਿਆ ਸੀ ਜੋ ਕਿ 25 ਸਾਲਾਂ ਵਿਚ ਵਾਪਿਸ ਕਰਨਾ ਹੈ ਜਿਸ ਵਿਚੋਂ 3 ਸਾਲਾਂ ਦਾ ਮੋਰੇਟੋਰਿਯਮ ਸਮਾਂ ਹੈ। ਲਏ ਕਰਜ਼ੇ ਦਾ ਸਾਲ-ਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ :--

| ਸਾਲ | ਦਿੱਤੇ ਗਏ ਕਰਜ਼ੇ ਦੀ ਰਕਮ |
|---|---|
| 1978-79 | 60.00 ਲੱਖ |
| 1979-80 | 800.00 ਲੱਖ |
| 1980-81 | 829.00 ਲੱਖ |
| 1981-82 | 940.00 ਲੱਖ |
| 1982-83 | 639.00 ਲੱਖ |
| ਕੁੱਲ | 3268.00 ਲੱਖ |

ਅੱਤਵਾਦ ਤੋਂ ਪ੍ਰਭਾਵਿਤ ਵਿਦਿਆਰਥੀਆਂ ਨੂੰ ਵਜ਼ੀਫ਼ੇ

345. ਸ੍ਰੀਮਤੀ ਨਿਰਮਲ ਕੌਰ : ਕੀ ਸਿੱਖਿਆ ਮੰਤਰੀ 6 ਸਤੰਬਰ, 1994 ਲਈ ਬਿਨਾਂ ਨਿਸ਼ਾਨ ਵਾਲੇ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਬਿਨਾਂ ਨਿਸ਼ਾਨ ਪ੍ਰਸ਼ਨ ਨੰ: 316 ਦੇ ਉੱਤਰ ਦੇ ਹਵਾਲੇ ਵਿਚ ਕਿਰਪਾ ਕਰਕੇ ਦੱਸਣਗੇ ਕਿ--

(ੳ) ਜਿਸ ਸਮੇਂ 300 ਰੁਪਏ ਪ੍ਰਤੀ ਮਹੀਨਾ ਦੀ ਦਰ ਨਾਲ ਅੱਤਵਾਦ ਵਿਚ ਵਜ਼ੀਫ਼ਾ ਪ੍ਰਾਪਤ ਕਰਨ ਵਾਲੇ ਸਕੂਲ ਜਾਂਦੇ ਬੱਚਿਆਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ;

(ਅ) ਇਸ ਸਮੇਂ 500 ਰੁਪਏ ਪ੍ਰਤੀ ਮਹੀਨਾ ਦੀ ਦਰ ਨਾਲ ਅਸਲ ਵਿਚ ਵਜ਼ੀਫਾ ਲੈਣ ਵਾਲੇ ਕਾਲੇਜ ਜਾਂਦੇ ਬੱਚਿਆਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ;

(ੲ) ਅਜਿਹੇ ਵਜ਼ੀਫਿਆਂ ਲਈ ਰੱਦ ਕੀਤੀਆਂ ਗਈਆਂ ਅਰਜ਼ੀਆਂ ਦੀ ਜ਼ਿਲ੍ਹੇਵਾਰ ਗਿਣਤੀ ਕਿੰਨੀ ਹੈ ਅਤੇ ਇਸਦੇ ਕੀ ਕਾਰਣ ਹਨ ?

**ਸਰਦਾਰ ਬੇਅੰਤ ਸਿੰਘ :** (ੳ) ਸਕੂਲ ਪੜ੍ਹਦੇ ਬੱਚੇ ਜੋ ਅਸਲ ਵਿੱਚ ਇਸ ਸਮੇਂ 300 ਰੁਪਏ ਪ੍ਰਤੀ ਮਹੀਨਾ ਦੀ ਦਰ ਨਾਲ ਵਜ਼ੀਫਾ ਪ੍ਰਾਪਤ ਕਰ ਰਹੇ ਹਨ, ਦੀ ਜ਼ਿਲ੍ਹੇਵਾਰ ਗਿਣਤੀ ਹੇਠਾਂ ਦੱਸੀ ਜਾਂਦੀ ਹੈ :—

| ਲੜੀ ਨੰਬਰ | ਜ਼ਿਲ੍ਹਾ | ਸਕੂਲ ਪੜ੍ਹਦੇ ਬੱਚਿਆਂ ਦੀ ਗਿਣਤੀ |
|---|---|---|
| 1. | ਅੰਮ੍ਰਿਤਸਰ | 871 |
| 2. | ਬਠਿੰਡਾ | 126 |
| 3. | ਫਰੀਦਕੋਟ | 109 |
| 4. | ਫਤਿਹਗੜ੍ਹ ਸਾਹਿਬ | 78 |
| 5. | ਫਿਰੋਜ਼ਪੁਰ | 19 |
| 6. | ਗੁਰਦਾਸਪੁਰ | 590 |
| 7. | ਹੁਸ਼ਿਆਰਪੁਰ | 187 |
| 8. | ਜਲੰਧਰ | 279 |
| 9. | ਕਪੂਰਥਲਾ | 128 |
| 10. | ਮਾਨਸਾ | 36 |
| 11. | ਪਟਿਆਲਾ | 133 |
| 12. | ਰੋਪੜ | 145 |
| 13. | ਸੰਗਰੂਰ | 298 |
| | | 2999 |

[ਮੁੱਖ ਮੰਤਰੀ]

(ਅ) ਕਾਲਜ ਪੜ੍ਹਦੇ ਬੱਚੇ ਜੋ ਅਸਲ ਵਿੱਚ ਇਸ ਸਮੇਂ 500 ਰੁਪਏ ਪ੍ਰਤੀ ਮਹੀਨਾ ਦੀ ਦਰ ਨਾਲ ਵਜ਼ੀਫ਼ਾ ਪ੍ਰਾਪਤ ਕਰ ਰਹੇ ਹਨ, ਦੀ ਜ਼ਿਲ੍ਹੇਵਾਰ ਗਿਣਤੀ ਹੇਠਾਂ ਦਿੱਤੀ ਜਾਂਦੀ ਹੈ :—

| ਲੜੀ ਨੰਬਰ | ਜ਼ਿਲ੍ਹਾ | ਕਾਲਜ ਪੜ੍ਹਦੇ ਬੱਚਿਆਂ ਦੀ ਗਿਣਤੀ |
|---|---|---|
| 1. | ਅੰਮ੍ਰਿਤਸਰ | 12 |
| 2. | ਬਠਿੰਡਾ | 4 |
| 3. | ਫਰੀਦਕੋਟ | 10 |
| 4. | ਫਤਿਹਗੜ੍ਹ ਸਾਹਿਬ | 3 |
| 5. | ਗੁਰਦਾਸਪੁਰ | 17 |
| 6. | ਹੁਸ਼ਿਆਰਪੁਰ | 16 |
| 7. | ਜਲੰਧਰ | 39 |
| 8. | ਕਪੂਰਥਲਾ | 9 |
| 9. | ਮਾਨਸਾ | 1 |
| 10. | ਪਟਿਆਲਾ | 7 |
| 11. | ਰੋਪੜ | 4 |
| 12. | ਸੰਗਰੂਰ | 11 |
| | | 133 |

(ੲ) ਅਜਿਹੇ ਵਜ਼ੀਫੇ ਲਈ ਰੱਦ ਕੀਤੀਆਂ ਗਈਆਂ ਦਰਖਾਸਤਾਂ ਦੀ ਜ਼ਿਲ੍ਹੇਵਾਰ ਗਿਣਤੀ, ਸਮੇਤ ਕਾਰਨਾਂ ਦੇ, ਹੇਠ ਦਿੱਤੀ ਜਾਂਦੀ ਹੈ :-

| ਲੜੀ ਨੰ: | ਜ਼ਿਲ੍ਹਾ | ਰੱਦ ਕੀਤੀਆਂ ਦਰਖਾਸਤਾਂ ਦੀ ਗਿਣਤੀ | ਕਾਰਣ |
|---|---|---|---|
| 1. | ਫਤਿਹਗੜ੍ਹ ਸਾਹਿਬ | 1 | ਬੱਚੇ ਦਾ ਪਿਤਾ ਸਰਕਾਰੀ ਮੁਲਾਜ਼ਿਮ ਹੋਣ ਕਰਕੇ ਨੀਤੀ ਅਧੀਨ ਨਹੀਂ ਆਉਂਦਾ। |

| ਲੜੀ ਨੰ: | ਜ਼ਿਲ੍ਹਾ | ਰੱਦ ਕੀਤੀਆਂ ਦਰਖਾਸਤਾਂ ਦੀ ਗਿਣਤੀ | ਕਾਰਨ |
|---|---|---|---|
| 2. | ਜਲੰਧਰ | 6 | ਬਿਨੈਕਾਰ ਪੜ੍ਹਾਈ ਦੇ ਸਬੂਤ ਪੇਸ਼ ਨਹੀਂ ਕਰ ਸਕੇ । |
| 3. | ਸੰਗਰੂਰ | 7 | 6 ਬੱਚਿਆਂ ਦੇ ਪਿਤਾ ਸਰਕਾਰੀ ਨੌਕਰ ਹੋਣ ਕਰਕੇ ਨੀਤੀ ਅਧੀਨ ਨਹੀਂ ਆਉਂਦੇ ਤੇ ਇਕ ਵਿਦਿਆਰਥੀ ਮ੍ਰਿਤਕ ਦਾ ਭਾਈ ਹੈ । |
| | | 14 | |

UNSTARRED QUESTION NUMBER 346*

(Reply to Unstarred Question Number 346 has not been received so far)

## ਰਾਜ ਵਿਚ ਹੋਮਿਓਪੈਥਿਕ ਮੈਡੀਕਲ ਕਾਲਜ

347. ਸ੍ਰੀਮਤੀ ਵਿਮਲਾ ਡਾਂਗ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਰਾਜ ਵਿਚ ਅਜਿਹੇ ਹੋਮਿਓਪੈਥਿਕ ਮੈਡੀਕਲ ਕਾਲਜਾਂ ਦੇ ਨਾਂ ਕੀ ਕੀ ਹਨ ਜਿਹੜੇ ਪੰਜਾਬ ਕੌਂਸਿਲ ਆਫ ਹੋਮਿਓਪੈਥਿਕ ਸਿਸਟਮ ਆਫ ਮੈਡੀਸਨਜ਼ ਦੁਆਰਾ ਚਲਾਏ ਜਾ ਰਹੇ ਹਨ;

(ਅ) ਅਜਿਹੇ ਹਰ ਇਕ ਕਾਲਜ ਵਿਚ ਡਿਪਲੋਮੇ/ਡਿਗਰੀ ਕੋਰਸ ਦੀ ਮਿਆਦ ਕਿੰਨੀ ਕਿੰਨੀ ਹੈ ;

*For Unstarred Question No. 346 and reply thereto, please see Appendix to this Debate.

[ਸ਼੍ਰੀਮਤੀ ਵਿਮਲਾ ਡਾਂਗ]

(ੲ) ਪਿਛਲੇ 4 ਸਾਲਾਂ ਦੌਰਾਨ ਹਰ ਸਾਲ ਅਜਿਹੇ ਹਰ ਇਕ ਕਾਲਜ ਵਿਚ ਕਿੰਨੇ-ਕਿੰਨੇ ਵਿਦਿਆਰਥੀ ਦਾਖਲ ਕੀਤੇ ਗਏ ;

(ਸ) ਪਿਛਲੇ 4 ਸਾਲਾਂ ਦੌਰਾਨ ਹਰ ਇਕ ਸਾਲ ਕਾਲਜ-ਵਾਰ ਕਿੰਨੇ ਕਿੰਨੇ ਵਿਦਿਆਰਥੀਆਂ ਨੂੰ ਡਿਪਲੋਮਾ/ਡਿਗਰੀ ਦਿਤੀ ਗਈ;

(ਹ) ਕੀ ਸਰਕਾਰ ਜਾਂ ਕੌਂਸਿਲ ਨੂੰ ਸਾਲ 1994 ਦੇ ਦੌਰਾਨ ਇਨ੍ਹਾਂ ਕਾਲਜਾਂ ਦੇ ਵਿਦਿਆਰਥੀਆਂ ਤੋਂ ਇਨ੍ਹਾਂ ਕਾਲਜਾਂ ਵਿੱਚ ਭ੍ਰਿਸ਼ਟਾਚਾਰ ਸਬੰਧੀ ਕੋਈ ਸ਼ਿਕਾਇਤਾਂ ਪ੍ਰਾਪਤ ਹੋਈਆਂ, ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੇ ਵੇਰਵੇ ਕੀ ਹਨ ਅਤੇ ਉਨ੍ਹਾਂ ਉਤੇ ਕੀ ਕਾਰਵਾਈ ਕੀਤੀ ਗਈ ?

ਸਰਦਾਰ ਹਰਚਰਨ ਸਿੰਘ ਬਰਾੜ : (ੳ) ਇਸ ਸਮੇਂ ਪੰਜਾਬ ਵਿੱਚ 5 ਹੋਮਿਓਪੈਥਿਕ ਮੈਡੀਕਲ ਕਾਲਜ ਚਲ ਰਹੇ ਹਨ, ਜੋ ਕਿ ਪੰਜਾਬ ਸਰਕਾਰ ਅਤੇ ਪੰਜਾਬ ਹੋਮਿਓਪੈਥਿਕ ਕੌਂਸਿਲ ਤੋਂ ਮਾਨਤਾ ਪ੍ਰਾਪਤ ਹਨ । ਇਨ੍ਹਾਂ ਦੇ ਨਾਂ ਹੇਠ ਲਿਖੇ ਅਨੁਸਾਰ ਹਨ :--

1. ਲਾਰਡ ਮਹਾਂਵੀਰਾ ਹੋਮਿਓਪੈਥਿਕ ਮੈਡੀਕਲ ਕਾਲਜ, ਲੁਧਿਆਣਾ ।
2. ਹੋਮਿਓਪੈਥਿਕ ਮੈਡੀਕਲ ਕਾਲਜ, ਅਬੋਹਰ ।
3. ਸ਼੍ਰੀ ਗੁਰੂ ਨਾਨਕ ਦੇਵ ਹੋਮਿਓਪੈਥਿਕ ਮੈਡੀਕਲ ਕਾਲਜ, ਲੁਧਿਆਣਾ ।
4. ਕਲਿਆਣ ਹੋਮਿਓਪੈਥਿਕ ਮੈਡੀਕਲ ਕਾਲਜ, ਤਰਨ ਤਾਰਨ (ਅੰਮ੍ਰਿਤਸਰ) ।
5. ਇਨਸਟੀਚਿਊਟ ਆਫ ਪੋਸਟ ਗਰੇਜੂਏਟ ਹੋਮਿਓਪੈਥਿਕ ਮੈਡੀਕਲ ਸਿੱਖਿਆ ਅਤੇ ਖੋਜ, ਮੁਹਾਲੀ ।

ਇਸ ਤੋਂ ਇਲਾਵਾ ਹੋਮਿਓਪੈਥਿਕ ਮੈਡੀਕਲ ਕਾਲਜ, ਚੰਡੀਗੜ੍ਹ ਵੀ ਹੈ, ਜੋ ਕਿ ਕੌਂਸਲ ਆਫ ਹੋਮਿਓਪੈਥਿਕ ਸਿਸਟਮ ਆਫ ਮੈਡੀਸਨ ਪੰਜਾਬ ਤੋਂ ਮਾਨਤਾ ਪ੍ਰਾਪਤ ਹੈ ।

(ਅ) ਪੰਜਾਬ ਕੌਂਸਲ ਤੋਂ ਮਾਨਤਾ ਪ੍ਰਾਪਤ ਕਾਲਜਾਂ ਵਿਚ ਡਿਪਲੋਮਾ ਕੋਰਸ ਸਾਢੇ ਤਿੰਨ ਸਾਲ ਦਾ ਹੈ ; ਇਸ ਤੋਂ ਇਲਾਵਾ ਛੇ ਮਹੀਨੇ ਦੀ ਇਨਟਰਨਸ਼ਿਪ ਲਾਜ਼ਮੀ ਹੈ ।

(ੲ) ਪਿਛਲੇ ਚਾਰ ਸਾਲਾਂ ਦੌਰਾਨ ਇਨ੍ਹਾਂ ਕਾਲਜਾਂ ਵਿਚ ਹੇਠ ਲਿਖੇ ਅਨੁਸਾਰ ਵਿਦਿਆਰਥੀ ਦਾਖਲ ਕੀਤੇ ਗਏ :—

| | ਲਾਰਡ ਮਹਾਂਵੀਰਾ ਹੋਮਿਓਪੈਥਿਕ ਮੈਡੀਕਲ ਕਾਲਜ, ਲੁਧਿਆਣਾ | ਹੋਮਿਓਪੈਥਿਕ ਮੈਡੀਕਲ ਕਾਲਜ, ਚੰਡੀਗੜ੍ਹ | ਹੋਮਿਓਪੈਥਿਕ ਮੈਡੀਕਲ ਕਾਲਜ, ਅਬੋਹਰ | ਗੁਰੂ ਨਾਨਕ ਦੇਵ ਹੋਮਿਓ-ਪੈਥਿਕ ਮੈਡੀਕਲ ਕਾਲਜ, ਲੁਧਿਆਣਾ | ਕਲਿਆਣ ਹੋਮਿਓਪੈਥਿਕ ਮੈਡੀਕਲ ਕਾਲਜ, ਤਰਨ-ਤਾਰਨ (ਅੰਮ੍ਰਿਤਸਰ) |
|---|---|---|---|---|---|
| 1990 | 50 | 45 | -- | -- | -- |
| 1991 | 45 | 50 | 42 | -- | -- |
| 1992 | 48 | 50 | 38 | 39 | 40 |
| 1993 | 50 | 50 | 50 | 39 | 32 |

(ਸ) ਪਿਛਲੇ 4 ਸਾਲਾਂ ਤੋਂ ਹਰ ਇਕ ਕਾਲਜ ਵਿਚ ਵਿਦਿਆਰਥੀਆਂ ਨੂੰ ਹੇਠ ਲਿਖੇ ਅਨੁਸਾਰ ਡਿਪਲੋਮੇ ਜਾਰੀ ਕੀਤੇ ਗਏ ਹਨ :--

| | ਲਾਰਡ ਮਹਾਂਵੀਰਾ ਹੋਮਿਓਪੈਥਿਕ ਕਾਲਜ, ਲੁਧਿਆਣਾ | ਹੋਮਿਓਪੈਥਿਕ ਮੈਡੀਕਲ ਕਾਲਜ, ਚੰਡੀਗੜ੍ਹ | ਹੋਮਿਓਪੈਥਿਕ ਮੈਡੀਕਲ ਕਾਲਜ, ਅਬੋਹਰ | ਗੁਰੂ ਨਾਨਕ ਦੇਵ ਹੋਮਿਓ-ਪੈਥਿਕ ਮੈਡੀਕਲ ਕਾਲਜ, ਲੁਧਿਆਣਾ | ਕਲਿਆਣ ਹੋਮਿਓਪੈਥਿਕ ਮੈਡੀਕਲ ਕਾਲਜ, ਤਰਨ-ਤਰਨ (ਅੰਮ੍ਰਿਤਸਰ) |
|---|---|---|---|---|---|
| 1990 | 14 | 16 | -- | -- | -- |
| 1991 | 07 | 13 | 01 | -- | -- |
| 1992 | -- | -- | -- | -- | -- |
| 1993 | -- | -- | -- | -- | -- |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਨੋਟ : ਗੁਰੂ ਨਾਨਕ ਦੇਵ ਹੋਮਿਓਪੈਥਿਕ ਮੈਡੀਕਲ ਕਾਲਜ, ਲੁਧਿਆਣਾ ਅਤੇ ਕਲਿਆਣ ਹੋਮਿਓਪੈਥਿਕ ਮੈਡੀਕਲ ਕਾਲਜ, ਤਰਨ-ਤਾਰਨ(ਅੰਮ੍ਰਿਤਸਰ) ਨਵੰਬਰ 1992 ਵਿਚ ਸ਼ੁਰੂ ਕੀਤੇ ਗਏ ਅਤੇ ਇਨਸਟੀਚਿਊਟ ਆਫ ਪੋਸਟ ਗਰੈਜੂਏਟ ਹੋਮਿਓਪੈਥਿਕ ਮੈਡੀਕਲ ਸਿੱਖਿਆ ਅਤੇ ਖੋਜ, ਮੁਹਾਲੀ ਅਕਤੂਬਰ, 1994 ਤੋਂ ਸ਼ੁਰੂ ਹੋਈ ਹੈ ।

(ਹ) ਕਿਸੇ ਵੀ ਵਿਦਿਆਰਥੀ ਨੇ ਇਹਨਾਂ ਕਾਲਜਾਂ ਵਿੱਚ ਕੁਰੱਪਸ਼ਨ ਬਾਰੇ ਕਿਸੇ ਵੀ ਤਰ੍ਹਾਂ ਦੀ 1994 ਵਿੱਚ ਕੋਈ ਸ਼ਿਕਾਇਤ ਨਹੀਂ ਕੀਤੀ ।

--------

Unstarred Question No. 382*

(Extension has been asked for in respect of Unstarred Question No. 382),

**ਜ਼ਿਲ੍ਹਾ ਪੁਲਿਸ ਮੁਖੀਆਂ ਦੇ ਟੈਲੀਫੋਨਾਂ ਦਾ ਖਰਚਾ**

383. **ਕਾਮਰੇਡ ਹਰਦੇਵ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) 1 ਜੁਲਾਈ, 1993 ਤੋਂ 31 ਦਸੰਬਰ, 1994 ਤੱਕ ਰਾਜ ਵਿੱਚ ਜ਼ਿਲ੍ਹਾ ਪੁਲਿਸ ਮੁਖੀਆਂ (ਐਸ.ਐਸ.ਪੀਜ਼) ਦੇ ਦਫਤਰਾਂ ਅਤੇ ਰਿਹਾਇਸ਼ੀ ਟੈਲੀਫੋਨਾਂ ਦਾ ਵੱਖ-ਵੱਖ, ਜ਼ਿਲ੍ਹਾਵਾਰ, ਕਿੰਨਾ ਖਰਚਾ ਆਇਆ ;

(ਅ) ਕੀ ਉਕੱਤ ਭਾਗ 'ੳ' ਵਿਚ ਦਰਸਾਏ ਟੈਲੀਫੋਨਾਂ ਉੱਪਰ ਐਸ.ਟੀ.ਡੀ.ਦੀ ਸਹੂਲਤ ਉਪਲਬਧ ਹੈ ?

ਸਰਦਾਰ ਬੇਅੰਤ ਸਿੰਘ : ਸੂਚਨਾ ਸਦਨ ਦੀ ਮੇਜ਼ ਤੇ ਅਨੁਲੱਗ ਅਨੁਸਾਰ ਰੱਖੀ ਜਾਂਦੀ ਹੈ ।

---

*For Unstarred Question No. 382 and reply thereto, please see Appendix to this Debate.

ਅਨੁਲੱਗ

(ੳ) ਇਸ ਸਬੰਧ ਵਿਚ ਦੱਸਿਆ ਜਾਂਦਾ ਹੈ ਕਿ 1 ਜੁਲਾਈ, 1993 ਤੋਂ 31 ਦਸੰਬਰ, 1994 ਤੱਕ ਜ਼ਿਲ੍ਹਾ ਪੁਲਿਸ ਮੁਖੀਆਂ ਦੇ ਦਫਤਰ ਅਤੇ ਰਿਹਾਇਸ਼ ਵਿਚ ਲੱਗੇ ਟੈਲੀਫੂਨਾਂ ਦਾ ਖਰਚਾ 35, 54, 561 ਅਤੇ 47, 18, 672 ਰੁਪਏ ਕ੍ਰਮਵਾਰ ਆਇਆ ਹੈ ਜਿਸ ਦਾ ਵਿਵਰਣ ਜ਼ਿਲ੍ਹਾਵਾਰ ਹੇਠ ਦਿੱਤਾ ਜਾਂਦਾ ਹੈ :-

| ਜ਼ਿਲ੍ਹੇ ਦਾ ਨਾਮ | ਟੈਲੀਫੂਨ ਦਾ ਖਰਚਾ (1-7-93 ਤੋਂ 31-12-94) | | ਕੀ ਉਸ ਤੇ ਐਸ. ਟੀ.ਡੀ. ਦੀ ਸਹੂਲਤ ਉਪਲਬਧ ਹੈ ਜਾਂ ਨਹੀਂ |
|---|---|---|---|
| | ਦਫਤਰ | ਰਿਹਾਇਸ਼ | |
| 1. ਐਸ.ਐਸ.ਪੀ. ਮਜੀਠਾ | 1,53,515 ਰੁ: | 2,91,450 ਰੁ: | ਹਾਂ ਜੀ |
| 2. ਐਸ.ਐਸ.ਪੀ. ਤਰਨ-ਤਾਰਨ | 4,63,936 ਰੁ: | 7,36,894 ਰੁ: | -ਉਹੀ- |
| 3. ਐਸ.ਐਸ.ਪੀ. ਕਪੂਰਥਲਾ | 33,736 ਰੁ: | 33,775 ਰੁ: | -ਉਹੀ- |
| 4. ਐਸ.ਐਸ.ਪੀ. ਬਰਨਾਲਾ | 93,964 ਰੁ: | 1,33,734 ਰੁ: | -ਉਹੀ- |
| 5. ਐਸ.ਐਸ.ਪੀ. ਜਗਰਾਓਂ | 1,60,871 ਰੁ: | 1,08,319 ਰੁ: | -ਉਹੀ- |
| 6. ਐਸ.ਐਸ.ਪੀ. ਖੰਨਾ | 34,835 ਰੁ: | 1,03,267 ਰੁ: | -ਉਹੀ- |
| 7. ਐਸ.ਐਸ.ਪੀ. ਪਟਿਆਲਾ | 1,65,985 ਰੁ: | 2,96,081 ਰੁ: | -ਉਹੀ- |
| 8. ਐਸ.ਐਸ.ਪੀ. ਰੋਪੜ | 3,21,132 ਰੁ: | 2,21,232 ਰੁ: | -ਉਹੀ- |
| 9. ਐਸ.ਐਸ.ਪੀ. ਫਤਿਹਗੜ੍ਹ ਸਾਹਿਬ | 70,300 ਰੁ: | 1,08,000 ਰੁ: | -ਉਹੀ- |
| 10. ਐਸ.ਐਸ.ਪੀ. ਲੁਧਿਆਣਾ | 1,92,254 ਰੁ: | 1,20,544 ਰੁ: | -ਉਹੀ- |
| 11. ਐਸ.ਐਸ.ਪੀ. ਬਠਿੰਡਾ | 1,30,362 ਰੁ: | 2,27,003 ਰੁ: | -ਉਹੀ- |
| 12. ਐਸ.ਐਸ.ਪੀ. ਗੁਰਦਾਸਪੁਰ | 4,34,002 ਰੁ: | 5,31,364 ਰੁ: | -ਉਹੀ- |
| 13. ਐਸ.ਐਸ.ਪੀ. ਫਿਰੋਜ਼ਪੁਰ | 4,29,225 ਰੁ: | 2,70,495 ਰੁ: | -ਉਹੀ- |
| 14. ਐਸ.ਐਸ.ਪੀ. ਜਲੰਧਰ | 1,75,976 ਰੁ: | 4,90,433 ਰੁ: | -ਉਹੀ- |
| 15. ਐਸ.ਐਸ.ਪੀ. ਬਟਾਲਾ | 59,697 ਰੁ: | 80,492 ਰੁ: | -ਉਹੀ- |
| 16. ਐਸ.ਐਸ.ਪੀ. ਹੁਸ਼ਿਆਰਪੁਰ | 1,34,488 ਰੁ: | 1,74,252 ਰੁ: | -ਉਹੀ- |
| 17. ਐਸ.ਐਸ.ਪੀ. ਅੰਮ੍ਰਿਤਸਰ | 54,373 ਰੁ: | 3,71,204 ਰੁ: | -ਉਹੀ- |

[ਮੁੱਖ ਮੰਤਰੀ]

| ਜ਼ਿਲ੍ਹੇ ਦਾ ਨਾਮ | ਟੈਲੀਫੂਨ ਦਾ ਖਰਚਾ (1-7-93 ਤੋਂ 31-12-94) | | ਕੀ ਉਸ ਤੇ ਐਸ. ਟੀ.ਡੀ. ਦੀ ਸਹੂਲਤ ਉਪਲੱਬਧ ਹੈ ਜਾਂ ਨਹੀਂ |
|---|---|---|---|
| | ਦਫਤਰ | ਰਿਹਾਇਸ਼ | |
| 18. ਐਸ.ਐਸ.ਪੀ. ਮਾਨਸਾ | 56,596 ਰੁ: | 1,56,914 ਰੁ: | ਹਾਂ ਜੀ |
| 19. ਐਸ.ਐਸ.ਪੀ. ਸੰਗਰੂਰ | 73,181 ਰੁ: | 1,45,252 ਰੁ: | -ਉਹੀ- |
| 20. ਐਸ.ਐਸ.ਪੀ. ਫਰੀਦਕੋਟ | 3,16,133 ਰੁ: | 1,17,977 ਰੁ: | -ਉਹੀ- |
| | 35,54,561 ਰੁ: | 47,18,672 ਰੁ: | |

(ਅ) ਹਰ ਟੈਲੀਫੂਨ ਤੇ ਐਸ. ਟੀ. ਡੀ. ਦੀ ਸੁਵਿਧਾ ਪ੍ਰਦਾਨ ਕੀਤੀ ਗਈ ਹੈ ਜੀ ।

---

**ਬਲਾਕ ਬੁਢਲਾਡਾ ਦੇ ਪਿੰਡਾਂ ਵਿਚ ਗਲੀਆਂ ਅਤੇ ਨਾਲੀਆਂ ਪੱਕੀਆਂ ਕਰਨਾ**

384. **ਕਾਮਰੇਡ ਹਰਦੇਵ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਵਿੱਤੀ ਸਾਲ 1992-93, 1993-94 ਅਤੇ 1994-95 ਦੌਰਾਨ ਹੁਣ ਤੱਕ ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ, ਮਾਨਸਾ ਵਲੋਂ ਬਲਾਕ ਬੁਢਲਾਡੇ ਦੇ ਪਿੰਡ-ਵਾਰ, ਉੱਨਤ ਗਰਾਮ ਸਕੀਮ ਅਧੀਨ ਕਿਹੜੇ-ਕਿਹੜੇ ਪਿੰਡਾਂ ਨੂੰ ਕਿੰਨੀ-ਕਿੰਨੀ ਗਰਾਂਟ ਦਿੱਤੀ ਗਈ ;

(ਅ) ਭਾਗ 'ੳ' ਵਿਚ ਦਰਸਾਈ ਗਈ ਰਾਸ਼ੀ ਨਾਲ ਕੁੱਲ ਕਿਤਨੇ ਪਿੰਡਾਂ ਵਿਚ ਗਲੀਆਂ, ਨਾਲੀਆਂ ਤੇ ਪਾਣੀ ਦੇ ਨਿਕਾਸ ਦਾ ਕੰਮ 100 ਪ੍ਰਤੀਸ਼ਤ ਮੁਕੰਮਲ ਹੋਇਆ ਹੈ ;

(ੲ) ਕੀ 100 ਪ੍ਰਤੀਸ਼ਤ ਟੀਚਾ ਨਾ ਪੂਰਾ ਕਰ ਸਕਣ ਵਾਲੇ ਪਿੰਡਾਂ ਨੂੰ ਹੋਰ ਰਾਸ਼ੀ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

ਸਰਦਾਰ ਬੇਅੰਤ ਸਿੰਘ : (ੳ) ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਗਿਆਰਾਂ ਪਿੰਡ ।

(ੲ) ਹਾਂ ਜੀ ।

## ਸੂਚੀ

ਬੁਢਲਾਡਾ ਬਲਾਕ ਦੇ ਪਿੰਡ ਜਿਨ੍ਹਾਂ ਨੂੰ ਉਨੱਤ ਗਰਾਮ ਸਕੀਮ ਅਧੀਨ ਗਰਾਂਟ ਦਿੱਤੀ ਗਈ ।

| ਲੜੀ ਨੰ: | ਪਿੰਡ ਦਾ ਨਾਮ | 1992-93 | 1993-94 | 1994-95 | ਕੁੱਲ ਗਰਾਂਟ |
|---|---|---|---|---|---|
| 1. | ਪਿਪਲੀਆਂ | 2.00 | 2.04 | -- | 4.04 |
| 2. | ਰਾਮ ਨਗਰ ਭੱਠਲ | 2.00 | 0.61 | -- | 2.61 |
| 3. | ਟਾਹਲੀਆਂ | 2.00 | 0.92 | 1.50 | 4.42 |
| 4. | ਆਲਮਪੁਰ ਬੋਦਲਾ | 2.00 | 2.30 | 1.00 | 5.30 |
| 5. | ਹਸਨਪੁਰ | 2.00 | 2.05 | -- | 4.05 |
| 6. | ਗੁਰਨੇ ਕਲਾਂ | 2.00 | -- | -- | 2.00 |
| 7. | ਅਹਿਮਦਪੁਰ | 2.00 | 0.92 | -- | 2.92 |
| 8. | ਫੁਲੂਵਾਲਾ ਡੋਗਰਾ | 2.00 | 0.92 | -- | 2.92 |
| 9. | ਦੋਦੜਾ | 2.00 | 0.92 | -- | 2.92 |
| 10. | ਮਡਾਲੀ | 2.00 | -- | -- | 2.00 |
| 11. | ਬਰੇਹ | 1.20 | 1.92 | 1.50 | 4.62 |
| 12. | ਗੁਰਨੇਖੁਰਦ | 2.00 | -- | -- | 2.00 |

[ਮੁੱਖ ਮੰਤਰੀ]

| ਲੜੀ ਨੰ: | ਪਿੰਡ ਦਾ ਨਾਮ | 1992-93 | 1993-94 | 1994-95 | ਕੁੱਲ ਗਰਾਂਟ |
|---|---|---|---|---|---|
| 13. | ਬੁਛੋਆ | 2.00 | 0.92 | -- | 2.92 |
| 14. | ਗੁੜੱਦੀ | 2.00 | 1.80 | -- | 3.80 |
| 15. | ਬੋੜਾਵਾਲਾ | 2.00 | 3.37 | -- | 5.37 |
| 16. | ਮੱਲ ਸਿੰਘ ਵਾਲਾ | 2.00 | 1.67 | 1.00 | 4.67 |
| 17. | ਕਣਕ ਵਾਲ ਚਹਿਲਾਂ | 2.00 | 2.92 | -- | 4.92 |
| 18. | ਆਲਮਪੁਰ ਮੰਦਰਾਂ | 1.00 | 1.00 | 2.00 | 4.00 |
| 19. | ਭਾਦੜਾ | 2.00 | 3.32 | -- | 5.32 |
| 20. | ਬੁਢਲਾਡਾ | 1.50 | 2.50 | 1.03 | 3.03 |
| 21. | ਕੁਲਰੇਹੀ | 1.50 | 0.75 | -- | 2.25 |
| 22. | ਧੀਵਾ ਮਹਾਂ ਸਿੰਘ ਵਾਲਾ | -- | 2.00 | -- | 2.00 |
| 23. | ਕਾਸਮਪੁਰ ਛੀਨਾ | -- | 2.75 | -- | 2.75 |
| 24. | ਚੱਕ ਭਾਈਕੇ | -- | 1.50 | 1.50 | 3.00 |
| 25. | ਜੋਈਆਂ | -- | 1.50 | -- | 1.50 |
| 26. | ਬੀਰੋਕੇ ਕਲਾਂ | -- | 2.88 | -- | 2.88 |
| 27. | ਰਾਮਗੜ੍ਹ | 2.00 | -- | -- | 2.00 |
| 28. | ਸ਼ੇਰਪਾਂ ਵਾਲਾ | 2.00 | 1.14 | -- | 3.14 |
| 29. | ਬੀਰੋਕੇ ਪੁਰਦ | -- | 2.00 | -- | 2.00 |
| 30. | ਮਲਕਪੁਰ ਭੀਮੜਾ | 1.00 | 0.14 | 1.50 | 2.64 |
| 31. | ਉਡਤ ਸੈਦੇਵਾਲਾ | 2.00 | 2.86 | -- | 4.86 |

| ਲੜੀ ਨੰ: | ਪਿੰਡ ਦਾ ਨਾਮ | 1992-93 | 1993-94 | 1994-95 | ਕੁੱਲ ਗਰਾਂਟ |
|---|---|---|---|---|---|
| 32. | ਕੁਲਾਨਾ | 2.00 | -- | -- | 2.00 |
| 33. | ਤਾਲਬਵਾਲਾ | 2.00 | 2.21 | -- | 4.21 |
| 34. | ਸਸਪਾਲੀ | 2.00 | 0.97 | -- | 2.97 |
| 35. | ਰਿਉਦ ਕਲਾਂ | 2.00 | 1.52 | -- | 3.52 |
| 36. | [illegible] | 1.50 | 2.19 | 2.00 | 5.69 |
| 37. | ਸੈਦੇਵਾਲਾ | 2.00 | 3.30 | -- | 5.30 |
| 38. | ਆਲ੍ਹਿਆਂ ਵਾਲੀ | 1.00 | 1.48 | -- | 2.48 |
| 39. | ਰੜ੍ਹੂ ਖੁਰਦ | 1.00 | 2.42 | -- | 3.42 |
| 40. | ਸਤੀਕੇ | 2.00 | 0.71 | -- | 2.71 |
| 41. | ਰਾਮਪੁਰ ਮੰਡੇਰ | 3.00 | 4.33 | -- | 7.33 |
| 42. | ਲੱਖੀਵਾਲ | -- | 0.75 | -- | 0.75 |
| 43. | ਅਚਾਨਕ | 1.50 | 1.50 | 2.70 | 5.70 |
| 44. | ਹਾਕਮਵਾਲਾ | -- | 1.50 | -- | 1.50 |
| 45. | ਕਲੀਪੁਰ | -- | 4.20 | -- | 4.20 |
| 46. | ਰੜ੍ਹੂਕਲਾਂ | -- | 4.25 | -- | 4.25 |
| 47. | ਫਰੀਦੇਕ | -- | 3.50 | -- | 3.50 |
| 48. | ਫਲੂਵਾਲਾ ਡੋਡ | -- | 2.32 | -- | 2.32 |
| 49. | ਮਘਾਣੀਆਂ | 3.34 | 3.50 | -- | 6.84 |
| 50. | ਮਲਕੇ | -- | 1.50 | -- | 1.50 |

[ਮੁੱਖ ਮੰਤਰੀ]

| ਲੜੀ ਨੰ: | ਪਿੰਡ ਦਾ ਨਾਮ | 1992-93 | 1993-94 | 1994-95 | ਕੁੱਲ ਗਰਾਂਟ |
|---|---|---|---|---|---|
| 51. | ਰਿਉਂਦ ਖੁਰਦ | -- | 5.25 | -- | 5.25 |
| 52. | ਦਰੀਆਪੁਰ | -- | 2.73 | -- | 2.73 |
| 53. | ਰੱਲੀ | 2.00 | 0.42 | -- | 2.42 |
| 54. | ਦਾਤੇਵਾਸ | 2.00 | -- | -- | 2.00 |
| 55. | ਰੰਗੜਿਆਲ | 2.00 | -- | -- | 2.00 |
| 56. | ਖਤਰੀਵਾਲਾ | 2.00 | 0.92 | 1.00 | 3.92 |
| 57. | ਦਿਆਲਪੁਰਾ | 0.60 | 1.00 | 1.50 | 3.10 |
| 58. | ਰਾਮਗੜ੍ਹ ਸ਼ਾਹ ਪੁਰੀਆਂ | 2.00 | 1.73 | -- | 3.73 |
| 59. | ਸਿਰਸੀਵਾਲਾ | 2.00 | 1.79 | -- | 3.79 |
| 60. | ਗੋਬਿੰਦਪੁਰਾ | 1.50 | 0.50 | -- | 2.00 |
| 61. | ਜਲਵੇੜਾ | 2.00 | 2.00 | -- | 4.00 |
| 62. | ਸੰਘਰੇੜੀ | 2.00 | 2.00 | -- | 4.00 |
| 63. | ਧਰਮਪੁਰਾ | 2.00 | 0.92 | -- | 2.92 |
| 64. | ਟੋਡਰਪੁਰ | -- | 1.50 | -- | 1.50 |
| 65. | ਭਾਵਾ | 3.23 | 1.92 | 1.00 | 6.15 |
| 66. | ਚੱਕ ਅਲੀ ਸ਼ੇਰ | 2.00 | -- | 1.00 | 3.00 |
| 67. | ਭਖੜਿਆਲ | 2.00 | -- | -- | 2.00 |
| 68. | ਕੁਲਰੀਆਂ | 2.00 | 2.26 | 2.00 | 6.26 |
| 69. | ਜੁਗਲਾਨ | -- | 1.50 | 1.00 | 2.50 |

| ਲੜੀ ਨੰ: | ਪਿੰਡ ਦਾ ਨਾਮ | 1992-93 | 1993-94 | 1994-95 | ਕੁੱਲ ਗਰਾਂਟ |
|---|---|---|---|---|---|
| 70. | ਬਖਸ਼ੀਵਾਲਾ | -- | 1.50 | -- | 1.50 |
| 71. | ਗੁਰਖਨਾਥ | -- | 1.00 | -- | 1.00 |
| 72. | ਕਾਹਨਗੜ੍ਹ | 2.00 | -- | 1.50 | 3.50 |
| 73. | ਮੰਡੇਰ | 2.00 | 0.59 | -- | 2.59 |
| 74. | ਅਕਬਰਪੁਰ ਖੁਡਾਲ | 2.00 | -- | -- | 2.00 |
| 75. | ਖੁਡਾਲਕਲਾਂ | 2.00 | -- | -- | 2.00 |
| 76. | ਬਹਾਦਰਪੁਰ | 1.00 | 1.92 | 1.00 | 3.92 |
| 77. | ਸੇਖਪੁਰ ਖਡਾਲ | 2.00 | -- | 1.00 | 3.00 |
| 78. | ਕਿਸ਼ਨਗੜ੍ਹ | 1.00 | 1.92 | 1.00 | 3.92 |
| 79. | ਬੀਰੇਵਾਲਾ ਡੋਗਰਾਂ | 2.00 | 3.79 | -- | 5.79 |
| 80. | ਹੀਰੋ ਖੁਰਦ | -- | -- | 1.50 | 1.50 |
| 81. | ਗਾਮੀਵਾਲਾ | 2.00 | 2.13 | -- | 4.13 |
| 82. | ਔਕਾਂਵਾਲੀ | 1.50 | -- | 1.00 | 2.50 |
| 83. | ਸ਼ਮੋਹਰ | 2.00 | 3.00 | 2.00 | 7.00 |
| 84. | ਦਲੇਲਵਾਲਾ | -- | 0.25 | -- | 0.25 |
| 85. | ਨੰਦਗੜ੍ਹ | -- | 3.00 | -- | 3.00 |
| 86. | ਲੱਖਮੀਰ ਵਾਲਾ | 2.00 | -- | -- | 2.00 |
| | ਜੋੜ | 118.37 | 132.31 | 59.31 | 309.99 |

## ਅਣ-ਢੱਕੇ ਮੇਨ-ਹੋਲਾਂ ਵਿਚ ਡਿਗਣ ਕਾਰਣ ਮੌਤਾਂ

385. 1. ਕਾਮਰੇਡ ਹਰਦੇਵ ਅਰਸ਼ੀ
2. ਸ੍ਰੀਮਤੀ ਵਿਮਲਾ ਡਾਂਗ
: ਕੀ ਵਿੱਤ ਮੰਤਰੀ ਕਿਰਪਾ ਕਰਕੇ

ਦੱਸਣਗੇ ਕਿ--

(ੳ) ਬੱਚਿਆਂ ਸਮੇਤ ਉਨ੍ਹਾਂ ਵਿਅਕਤੀਆਂ ਦੀ ਕਸਬਾਵਾਰ ਗਿਣਤੀ, ਨਾਂ ਅਤੇ ਉਮਰ ਕਿੰਨੀ-ਕਿੰਨੀ ਹੈ ਜਿਨ੍ਹਾਂ ਦੀਆਂ ਰਾਜ ਵਿਚ ਸਾਲ 1992 ਦੌਰਾਨ ਅਣ-ਢੱਕੇ ਮੇਨ-ਹੋਲਾਂ ਵਿਚ ਡਿੱਗਣ ਕਾਰਣ ਮੌਤਾਂ ਹੋਈਆਂ;

(ਅ) ਹਰ ਇਕ ਕੇਸ ਵਿਚ ਮ੍ਰਿਤਕਾਂ ਦੇ ਵਾਰਸਾਂ ਨੂੰ ਸਬੰਧਤ ਮਿਊਂਸਪਲ ਕਾਰਪੋਰੇਸ਼ਨ/ਕਮੇਟੀ ਦੁਆਰਾ ਹਰ ਇਕ ਕੇਸ ਵਿਚ ਅਦਾ ਕੀਤੇ ਗਏ ਮੁਆਵਜ਼ੇ ਦੇ ਵੇਰਵੇ ਕੀ ਹਨ;

(ੲ) ਕੀ ਲਾਪਰਵਾਹ ਪਾਏ ਗਏ ਕਰਮਚਾਰੀਆਂ ਦੀ ਜਵਾਬ ਤਲਬੀ ਕੀਤੀ ਗਈ ਹੈ/ਉਨ੍ਹਾਂ ਨੂੰ ਸਜ਼ਾ ਦਿੱਤੀ ਗਈ ਹੈ;

(ਸ) ਕੀ ਅਜਿਹੀਆਂ ਘਟਨਾਵਾਂ ਦੇ ਮੁੜ ਵਾਪਰਨ ਨੂੰ ਰੋਕਣ ਲਈ ਕੋਈ ਕਾਰਵਾਈ ਕੀਤੀ ਗਈ ਹੈ ?

ਡਾਕਟਰ ਕੇਵਲ ਕ੍ਰਿਸ਼ਨ : (ੳ) ਸਾਲ 1992 ਦੌਰਾਨ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਦੀ ਕੌਂਸਲ ਦੀ ਮਿਉਂਸਿਪਲ ਹੱਦ ਅੰਦਰ ਬਿਨਾਂ ਢੱਕੇ ਮੇਨ-ਹੋਲ ਵਿੱਚ ਇਕ 6 ਮਹੀਨੇ ਦੇ ਬੱਚੇ, ਜਿਸ ਦਾ ਨਾਂ ਕੁਲ ਬਹਾਦਰ, ਪੁੱਤਰ ਸ਼੍ਰੀ ਧਨ ਬਹਾਦਰ ਥਾਪਾ ਸੀ, ਦੇ ਡਿਗਣ ਨਾਲ ਮੌਤ ਹੋ ਗਈ ਸੀ ।

(ਅ) ਬੱਚੇ ਦੇ ਵਾਰਸਾਂ ਨੂੰ ਕੋਈ ਮੁਆਵਜ਼ਾ ਨਹੀਂ ਦਿੱਤਾ ਗਿਆ, ਕਿਉਂ ਜੋ ਬੱਚੇ ਦੇ ਮਾਤਾ ਪਿਤਾ ਵਲੋਂ ਕੰਪਨਸੇਸ਼ਨ ਲਈ ਸਬ-ਜੱਜ, ਖਰੜ ਦੀ ਅਦਾਲਤ ਵਿਚ ਮੁਕੱਦਮਾ ਦਾਇਰ ਕਰ ਦਿੱਤਾ ਗਿਆ ਸੀ।

(ੲ) ਕਸੂਰਵਾਰ ਕਰਮਚਾਰੀ ਵਿਰੁੱਧ ਕਾਰਵਾਈ ਕੀਤੀ ਜਾ ਚੁੱਕੀ ਹੈ ।

(ਸ) ਭਵਿੱਖ ਵਿੱਚ ਅਜਿਹੀਆਂ ਦੁਰਘਟਨਾਵਾਂ ਨੂੰ ਦੁਬਾਰਾ ਵਾਪਰਨ ਤੋਂ ਰੋਕਣ ਲਈ ਖੁੱਲ੍ਹੇ ਪਏ ਮੇਨ-ਹੋਲਾਂ ਨੂੰ ਢੱਕ ਦਿੱਤਾ ਗਿਆ ਹੈ ।

---

## ਸਮਾਜਿਕ ਸਿੱਖਿਆ ਦੇ ਅਧਿਆਪਕਾਂ ਦੀ ਸੀਨੀਆਰਤਾ ਸੂਚੀ

404. **ਸਰਦਾਰ ਈਸ਼ਰ ਸਿੰਘ** : ਕੀ ਸਿੱਖਿਆ ਅਤੇ ਭਾਸ਼ਾ ਮੰਤਰੀ ਕਿਰਪਾ ਕਰਕੇ ਸਾਲਾਂ 1966, 1982 ਅਤੇ 1987 ਲਈ ਸਮਾਜਿਕ ਸਿੱਖਿਆ ਅਧਿਆਪਕਾਂ ਦੀ ਸੀਨੀਆਰਤਾ ਸੂਚੀ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖਣਗੇ ?

**ਸਰਦਾਰ ਲਖਬੀਰ ਸਿੰਘ ਰੰਧਾਵਾ** : ਸਮਾਜਿਕ ਸਿੱਖਿਆ ਅਧਿਆਪਕਾਂ ਦੀ ਕੋਈ ਵਖਰੀ ਸੀਨੀਆਰਤਾ ਸੂਚੀ ਸਿੱਖਿਆ ਵਿਭਾਗ ਵਿਚ ਨਹੀਂ ਹੈ। ਸਾਲ 1966, 1982 ਅਤੇ 1987 ਦੀਆਂ ਮਾਸਟਰ/ਮਿਸਟਰੈਸਾਂ ਦੀਆਂ ਸੀਨੀਆਰਤਾ ਸੂਚੀਆਂ ਪੇਸ਼ ਕਰਨੀਆਂ ਅਸੰਭਵ ਹਨ ਕਿਉਂਜੋ ਇਹਨਾਂ ਤੋਂ ਪ੍ਰਾਪਤ ਹੋਣ ਵਾਲਾ ਲਾਭ ਇਹਨਾਂ ਦੀ ਤਿਆਰੀ ਲਈ ਲੋੜੀਂਦੇ ਸਮੇਂ ਅਤੇ ਮਿਹਨਤ ਦੇ ਸਮਾਨ ਨਹੀਂ ਹੋਵੇਗਾ।

## ਪੰਜਾਬ ਅਨੁਸੂਚਿਤ ਜਾਤੀਆਂ, ਭੂਮੀ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਨੂੰ ਫੰਡਾਂ ਦੀ ਵੰਡ

408. **ਸਰਦਾਰ ਸੁਖਦੇਵ ਸਿੰਘ ਸ਼ਾਹਬਾਦਪੁਰੀ** : ਕੀ ਸਮਾਜਿਕ ਸੁਰੱਖਿਆ, ਇਸਤਰੀਆਂ ਅਤੇ ਬੱਚਿਆਂ ਦੇ ਵਿਕਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਸਾਲਾਂ 1992-93, 1993-94 ਅਤੇ 1994-95 ਦੌਰਾਨ ਪੰਜਾਬ ਅਨੁਸੂਚਿਤ ਜਾਤੀਆਂ, ਭੂਮੀ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਨੂੰ ਵੱਖ-ਵੱਖ ਕਿੰਨੀ-ਕਿੰਨੀ ਪੂੰਜੀ ਦਿਤੀ ਗਈ ;

(ਅ) ਵਿੱਤੀ ਸਾਲ 1995-96 ਲਈ ਉਕਤ ਕਾਰਪੋਰੇਸ਼ਨ ਨੂੰ ਕਿੰਨੀ ਪੂੰਜੀ ਮੁਹੱਈਆ ਕੀਤੇ ਜਾਣ ਦੀ ਤਜਵੀਜ਼ ਹੈ ;

(ੲ) ਉਕਤ ਕਾਰਪੋਰੇਸ਼ਨ ਦੁਆਰਾ ਰਾਜ ਵਿਚ ਸਾਲਾਂ 1992-93, 1993-94 ਅਤੇ 1994-95 ਦੌਰਾਨ ਲੋਕਾਂ ਨੂੰ ਜ਼ਿਲ੍ਹਾਵਾਰ ਕਿੰਨੀ-ਕਿੰਨੀ ਰਕਮ ਦੇ ਕਰਜ਼ੇ ਦਿੱਤੇ ਗਏ ;

(ਸ) ਉਕਤ ਕਾਰਪੋਰੇਸ਼ਨ ਦੁਆਰਾ ਸਾਲਾਂ 1992-93, 1993-94 ਅਤੇ 1994-95 ਦੌਰਾਨ ਕਰਜ਼ੇਦਾਰਾਂ ਤੋਂ ਜ਼ਿਲ੍ਹਾਵਾਰ ਕਿੰਨੀ-ਕਿੰਨੀ ਰਕਮ ਵਾਪਸ ਕੀਤੀ ਗਈ ?

ਚੌਧਰੀ ਜਗਜੀਤ ਸਿੰਘ : (ੳ) ਪੰਜਾਬ ਅਨੁਸੂਚਿਤ ਜਾਤੀਆਂ, ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਨੂੰ ਸਾਲ 1992-93, 1993-94 ਅਤੇ 1994-95 ਦੌਰਾਨ ਦਿੱਤੀ ਗਈ ਰਾਸ਼ੀ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| ਸਾਲ | ਕਾਰਪੋਰੇਸ਼ਨ ਨੂੰ ਦਿੱਤੀ ਗਈ ਰਾਸ਼ੀ |
|---|---|
| 1992-93 | ਨਿਲ |
| 1993-94 | ਨਿਲ |
| 1994-95 | 1.00 ਲੱਖ ਰੁਪਏ |

(ਅ) ਡਰਾਫਟ ਸਲਾਨਾ ਪਲਾਨ ਵਿਚ ਸਾਲ 1995-96 ਲਈ 1 .00 ਲੱਖ ਰੁਪਏ ਦਾ ਪ੍ਰਸਤਾਵ ਹੈ ।

(ੲ) ਜ਼ਿਲ੍ਹਾਵਾਰ ਸਾਲ 1992-93, 1993-94 ਅਤੇ 1994-95 ਦੌਰਾਨ ਵੰਡੀ ਗਈ ਕਰਜ਼ਿਆਂ ਦੀ ਰਾਸ਼ੀ ਹੇਠ ਲਿਖੇ ਅਨੁਸਾਰ ਹੈ ।

(ਰਕਮ ਲੱਖਾਂ ਵਿੱਚ--31-1-1995 ਤੱਕ)

| | 1992-93 | 1993-94 | 1994-95 |
|---|---|---|---|
| ਅੰਮ੍ਰਿਤਸਰ | 81.06 | 138.85 | 90.30 |
| ਬਠਿੰਡਾ | 26.41 | 19.04 | 12.64 |
| ਫਰੀਦਕੋਟ | 47.57 | 75.37 | 45.99 |
| ਫਤਿਹਗੜ੍ਹ ਸਾਹਿਬ | 26.07 | 117.66 | 73.14 |
| ਫਿਰੋਜ਼ਪੁਰ | 137.70 | 134.75 | 75.76 |
| ਗੁਰਦਾਸਪੁਰ | 78.02 | 79.58 | 67.23 |
| ਹੁਸ਼ਿਆਰਪੁਰ | 99.35 | 84.08 | 79.91 |

(ਰਕਮ ਲੱਖਾਂ ਵਿੱਚ--31-1-1995 ਤੱਕ)

| | 1992-93 | 1993-94 | 1994-95 |
|---|---|---|---|
| ਜਲੰਧਰ | 154.21 | 154.98 | 126.54 |
| ਕਪੂਰਥਲਾ | 19.04 | 52.83 | 23.61 |
| ਲੁਧਿਆਣਾ | 117.06 | 212.54 | 100.70 |
| ਮਾਨਸਾ | 45.83 | 46.81 | 35.36 |
| ਪਟਿਆਲਾ | 74.10 | 96.56 | 53.74 |
| ਰੋਪੜ | 95.30 | 187.27 | 101.33 |
| ਸੰਗਰੂਰ | 128.86 | 106.76 | 65.67 |
| ਜੋੜ | 1130.58 | 1507.08 | 951.92 |

(ਸ) ਜ਼ਿਲ੍ਹਾਵਾਰ ਕਰਜ਼ਦਾਰਾਂ ਤੋਂ ਸਾਲ 1992-93, 1993-94 ਅਤੇ 1994-95 ਦੌਰਾਨ ਵਸੂਲੀ ਗਈ ਰਾਸ਼ੀ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| | 1992-93 | 1993-94 | 1994-95 |
|---|---|---|---|
| ਅੰਮ੍ਰਿਤਸਰ | 7,11,290.27 | 16,59,542.00 | 17,41,250.00 |
| ਬਠਿੰਡਾ | 5,59,877.00 | 4,28,333.00 | 3,49,045.00 |
| ਫ਼ਰੀਦਕੋਟ | 15,64,167.00 | 22,98,140.00 | 20,18,013.00 |
| ਫ਼ਤਿਹਗੜ੍ਹ ਸਾਹਿਬ | 16,32,489.00 | 13,83,543.00 | 17,07,7[illegible]3.00 |
| ਫ਼ਿਰੋਜ਼ਪੁਰ | 69,685.00 | 11,30,353.00 | 18,00,796.00 |
| ਗੁਰਦਾਸਪੁਰ | 9,25,107.13 | 19,32,790.00 | 17,75,768.00 |

[ਸਮਾਜਿਕ ਸੁਰੱਖਿਆ, ਇਸਤਰੀਆਂ ਅਤੇ ਬੱਚਿਆਂ ਦੇ ਵਿਕਾਸ ਦੇ ਰਾਜ ਮੰਤਰੀ]

| | 1992-93 | 1993-94 | 1994-95 |
|---|---|---|---|
| ਹੁਸ਼ਿਆਰਪੁਰ | 15,41,697.49 | 22,19,560.00 | 24,06,754.00 |
| ਜਲੰਧਰ | 18,52,446.98 | 36,88,492.00 | 33,57,524.00 |
| ਕਪੂਰਥਲਾ | 2,65,188.00 | 7,40,312.00 | 8,11,058.00 |
| ਲੁਧਿਆਣਾ | 16,07,430.00 | 26,92,158.00 | 27,55,033.00 |
| ਮਾਨਸਾ | 41,463.00 | 5,23,562.00 | 5,20,327.00 |
| ਪਟਿਆਲਾ | 14,22,072.00 | 18,15,773.00 | 17,79,242.00 |
| ਰੋਪੜ | 16,28,321.16 | 33,36,525.00 | 31,70,202.00 |
| ਸੰਗਰੂਰ | 14,26,031.00 | 30,60,700.00 | 26,24,601.00 |
| ਜੋੜ | 1,53,07,265.03 | 2,69,18,783.00 | 2,68,17,401.00 |

Mr. Speaker : Call Attention Motion. Arshi Ji.

(ਇਸ ਵੇਲੇ ਸੀ.ਪੀ.ਆਈ., ਬੀ.ਐਸ.ਪੀ., ਬੀ.ਜੇ.ਪੀ., ਜਨਤਾ ਦਲ ਅਤੇ ਸ਼੍ਰੋਮਣੀ ਅਕਾਲੀ ਦਲ (ਕ) ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ। ਹਾਊਸ ਵਿੱਚ ਕਾਫੀ ਸ਼ੋਰ ਸੀ ਔਰ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ)

Mr. Speaker : Sathi Ji.

ਸ਼੍ਰੀ ਵਿਜੇ ਕੁਮਾਰ ਸਾਥੀ : ** ** **

Mr. Speaker : No Point of Order,

ਸ਼੍ਰੀ ਵਿਜੇ ਕੁਮਾਰ ਸਾਥੀ : ** ** **

Mr. Speaker : I am telling you, no Point of Order. One at a time. Shri Tarsem Jodhan.

**Expunged as ordered by the Chair.

ਕਾਮਰੇਡ ਤਰਸੇਮ ਜੋਧਾਂ : ** ** **

(ਇਸ ਵਕਤ ਸਦਨ ਵਿੱਚ ਹਾਜ਼ਰ ਵਿਰੋਧੀ ਧਿਰ ਦੇ ਮੈਂਬਰ ਸਾਹਿਬਾਨ ਵੱਲੋਂ ਪੁਆਇੰਟ ਆਫ ਆਰਡਰ ਦੀ ਮੰਗ ਕੀਤੀ ਜਾ ਰਹੀ ਸੀ ਅਤੇ ਸਦਨ ਦੇ ਅੰਦਰ ਕਾਫੀ ਸ਼ੋਰ ਸੀ ਜਿਸ ਕਰਕੇ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ) ।

**Mr. Speaker** : No point of order. Please resume your seats.

ਸਰਦਾਰ ਰਣਜੀਤ ਸਿੰਘ ਛੱਜਲਵੱਡੀ : ** ** **

ਵਿੱਤ ਮੰਤਰੀ : ਸਪੀਕਰ ਸਾਹਿਬ, ਇਹ ਤੁਹਾਡੀ ਇਜ਼ਾਜ਼ਤ ਲੈਣ ਤੋਂ ਬਗੈਰ ਹੀ ਆਪਣੇ ਆਪ ਬੋਲਣਾ ਸ਼ੁਰੂ ਕਰ ਦਿੰਦੇ ਹਨ । ਤੁਸੀਂ ਇਨ੍ਹਾਂ ਦੇ ਟਾਈਮ ਨੂੰ ਰੈਗੂਲਰ ਕਰ ਦਿਓ ।

ਸਰਦਾਰ ਰਣਜੀਤ ਸਿੰਘ ਛੱਜਲਵੱਡੀ : ** ** **

**Mr. Speaker** : No point of order. Resume your seat. ਆਨਰੇਬਲ ਮੈਂਬਰ ਸਾਹਿਬਾਨ ਆਪਣੇ ਆਪ ਖੜ੍ਹੇ ਹੋ ਜਾਂਦੇ ਹਨ ਔਰ ਬੋਲਣ ਲੱਗ ਜਾਂਦੇ ਹਨ । ਕ੍ਰਿਪਾ ਕਰਕੇ ਜੇਕਰ ਕਿਸੇ ਨੇ ਕੋਈ ਪੁਆਇੰਟ ਆਫ ਆਰਡਰ ਰੇਜ਼ ਕਰਨਾ ਹੋਵੇ ਤਾਂ ਉਹ ਮੇਰੇ ਕੋਲੋਂ ਪਰਮਿਸ਼ਨ ਲਵੇ । If I allow, only then he should speak.

---

## WALK OUTS

(ਇਸ ਵੇਲੇ ਮਾਨਯੋਗ ਮੈਂਬਰ ਸਾਹਿਬਾਨ ਸਰਦਾਰ ਇੰਦਰਜੀਤ ਸਿੰਘ ਜ਼ੀਰਾ, ਡਾਕਟਰ ਰਤਨ ਸਿੰਘ ਅਤੇ ਸਰਦਾਰ ਰਣਜੀਤ ਸਿੰਘ ਛੱਜਲਵੱਡੀ ਹਾਊਸ ਵਿਚੋਂ ਵਾਕ-ਆਊਟ ਕਰ ਗਏ । ਉਹ ਜਾਂਦੇ ਹੋਏ ਨਾਹਰੇ ** ** ਲਗਾ ਰਹੇ ਸਨ ।)

---

**Expunged/not recorded as ordered by the Chair.

**ਮੁੱਖ ਸੰਸਦੀ ਸਕੱਤਰ :** ਸਪੀਕਰ ਸਾਹਿਬ, ਇਹ ਜਿਹੜੇ ਸਲੋਗਨ ਲਾ ਰਹੇ ਹਨ, ਇਹ ਨਿਯਮਾਂ ਦੇ ਖ਼ਿਲਾਫ ਹੈ । ਹਾਊਸ ਦੇ ਵਿਚ ਇਸ ਤਰ੍ਹਾਂ ਸਲੋਗਨ ਨਹੀਂ ਲਗਾਏ ਜਾਂਦੇ ।

(ਇਸ ਵਕਤ ਹਾਊਸ ਦੇ ਅੰਦਰ ਕਾਫੀ ਸ਼ੋਰ ਸੀ ਅਤੇ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ) ।

Mr. Speaker: Slogans are not to be recorded. Arshi Ji, Call Attention Motion.

Shri Madan **Mohan** Mittal : Sir, you have allowed me to speak.

Mr. Speaker : I have asked Shri Arshi Ji to move his Call Attention Motion.

(At this stage hon. Members belonging to BSP were standing and demanding to raise Points of Order)

Mr. Speaker: You cannot speak for others. Whosoever wants to raise Point of Order, he should stand, one-by-one, and if I think it is proper and it is Point of Order, I will allow, not otherwise.

**ਸ਼੍ਰੀ ਮਦਨ ਮੋਹਨ ਮਿੱਤਲ :** ** ** **

Mr. Speaker : No Point or Order.

**ਸਰਦਾਰ ਨਿਰਮਲ ਸਿੰਘ ਨਿੰਮਾ :** ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੇਰੇ ਸ਼ਹਿਰ ਭਦੌੜ ਦਾ ਮਸਲਾ ਬੜਾ ਅਹਿਮ ਮਸਲਾ ਹੈ । ਉਥੇ 33 ਦਲਿਤਾਂ ਨੂੰ ਫੜ ਕੇ ਜਿਸ ਵਿਚ 9 ਔਰਤਾਂ ਹਨ ਤੇ ਇਕ, ਇਕ ਸਾਲ ਦੀ ਬੱਚੀ ਹੈ, ਉਨ੍ਹਾਂ ਸਾਰਿਆਂ ਤੇ ਝੂਠਾ ਕੇਸ ਬਣਾਇਆ ਗਿਆ ਹੈ ਅਤੇ ਉਨ੍ਹਾਂ ਨੂੰ ਬਿਹਾਰ ਐਕਟ ਲਗਾ ਕੇ ਐਸ.ਸੀ.ਐਸ.ਟੀ. ਦੀ ਧਾਰਾ 3/89 ਦੇ ਤਹਿਤ ਹਵਾਲਾਤ ਵਿਚ ਬੰਦ ਕੀਤਾ ਹੋਇਆ ਹੈ । ਉਥੇ ਇਕ ਸਾਲ ਦੀ ਬੱਚੀ ਨੇ ਕੀ ਗੁਨਾਹ...... ਸ਼ੋਰ ਵਿਘਨ.....

---

**Expunged as ordered by the Chair.

**Mr. Speaker** : I have already disallowed. You should not discuss. Disallowed. Please resume your seat. Arshi Ji, please speak.

(ਇਸ ਵੇਲੇ ਮਾਨਯੋਗ ਮੈਂਬਰ ਸਰਦਾਰ ਨਿਰਮਲ ਸਿੰਘ ਨਿੰਮਾ ਦਾ ਮਾਈਕ ਬੰਦ ਸੀ ਪਰ ਉਹ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜ਼ਾਜ਼ਤ ਬੋਲ ਰਹੇ ਸਨ ਜਿਹੜਾ ਕਿ ਸੁਣਾਈ ਨਹੀਂ ਸੀ ਦੇ ਰਿਹਾ)

**Mr. Speaker** : Resume your seat. Arshi Ji, please speak.

(ਇਸ ਵੇਲੇ ਬੀ .ਐਸ .ਪੀ . ਦੇ ਸਾਰੇ ਹਾਜ਼ਰ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾ ਇਜ਼ਾਜ਼ਤ ਬੋਲ ਰਹੇ ਸਨ ਪਰ ਸ਼ੋਰ ਪੈਣ ਕਾਰਨ ਕੁਝ ਵੀ ਸੁਣਾਈ ਨਹੀਂ ਸੀ ਦੇ ਰਿਹਾ)

**ਸ੍ਰੀ ਸਪੀਕਰ** : ਅਰਸ਼ੀ ਜੀ, ਤੁਸੀਂ ਆਪਣੀ ਕਾਲ ਅਟੈਨਸ਼ਨ ਮੋਸ਼ਨ ਪੜ੍ਹੋ ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਸਾਡੇ ਗਰੁੱਪ ਦੇ ਲੀਡਰ ਨੇ ਤਿੰਨ-ਚਾਰ ਵਾਰ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕੀਤੀ ਹੈ । ਪਹਿਲਾਂ ਉਨ੍ਹਾਂ ਨੂੰ ਸੁਣਿਆ ਜਾਵੇ ।

**ਸ੍ਰੀ ਸਪੀਕਰ** : ਜੋ ਵੀ ਬਗੈਰ ਪਰਮਿਸ਼ਨ ਤੋਂ ਬੋਲਿਆ ਜਾਵੇਗਾ, ਉਸ ਨੂੰ ਅਲਾਓ ਨਹੀਂ ਕੀਤਾ ਜਾਵੇਗਾ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂਬਰਾਂ ਨੂੰ ਕਿਸੇ ਪੁਆਇੰਟ ਤੇ ਐਜੀਟੇਸ਼ਨ ਨਹੀਂ ਕਰਨੀ ਚਾਹੀਦੀ । ਇਹ ਮੈਨੂੰ ਮਿਲ ਲੈਣ । ਜਿਹੜਾ ਇਹ ਕਹਿੰਦੇ ਹਨ ਕਿ ਇਕ ਸਾਲ ਦੀ ਬੱਚੀ ਨੂੰ ਜੇਲ੍ਹ ਵਿਚ ਰੱਖਿਆ ਹੋਇਆ ਹੈ, ਅਸੀਂ ਐਕਸ਼ਨ ਲਵਾਂਗੇ । ਇਹ ਲਿਖ ਕੇ ਦੇ ਦੇਣ । ਪੂਰਾ ਇਨਸਾਫ ਕੀਤਾ ਜਾਵੇਗਾ । ਹੋ ਸਕਦਾ ਹੈ ਕਿ ਬੀਬੀ ਨੂੰ ਜੇਲ੍ਹ ਵਿਚ ਰੱਖਿਆ ਹੋਵੇ ਅਤੇ ਉਸ ਦੇ ਨਾਲ ਉਸ ਦੀ ਦੁੱਧ ਪੀਂਦੀ ਬੱਚੀ ਵੀ ਹੋਵੇ, ਅਦਰਵਾਈਜ਼ ਤਾਂ ਬੱਚੀ ਨੂੰ ਰੱਖਣ ਦਾ ਸਵਾਲ ਹੀ ਨਹੀਂ ਹੈ ਤੁਸੀਂ (ਬੀ.ਐਸ.ਪੀ.ਦੇ ਮੈਂਬਰਾਂ ਵੱਲ ਇਸ਼ਾਰਾ) ਮੈਨੂੰ ਚੈਂਬਰ ਵਿਚ ਮਿਲ ਲਓ, ਗੱਲ ਕਰ ਲੈਂਦੇ ਹਾਂ ।

(ਇਸ ਸਮੇਂ ਸਦਨ ਵਿਚ ਹਾਜ਼ਰ ਬੀ .ਐਸ .ਪੀ . ਦੇ ਸਾਰੇ ਮੈਂਬਰ ਸਹਿਬਾਨ ਨਾਹਰੇਬਾਜ਼ੀ ** ਕਰਦੇ ਹੋਏ ਸਦਨ ਵਿਚੋਂ ਵਾਕ-ਆਊਟ ਕਰ ਗਏ ।)

---

**Not recorded as ordered by the Chair.

Mr. Speaker : I am very sorry. C.M. has given clear answer. Slogans are not to be recorded. Whatever is being spoken without my permission should not be recorded.

ਕਾਮਰੇਡ ਹਰਦੇਵ ਅਰਸ਼ੀ : ਸਪੀਕਰ ਸਾਹਿਬ, ਸਾਡੇ ਲੀਡਰ ਨੇ ਕਈ ਵਾਰੀ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਰੇਜ਼ ਕਰਨ ਦੀ ਮੰਗ ਕੀਤੀ ਹੈ । ਪਹਿਲਾਂ ਉਨ੍ਹਾਂ ਨੂੰ ਸੁਣਿਆ ਜਾਣਾ ਚਾਹੀਦਾ ਹੈ ।

ਸ਼੍ਰੀ ਸਪੀਕਰ : ਹਾਂ ਜੀ, ਸ਼੍ਰੀਮਤੀ ਵਿਮਲਾ ਡਾਂਗ ਜੀ ।

POINT OF ORDER RE. MISREPORTING OF PROCEEDINGS BY DOORDARSHAN

ਸ਼੍ਰੀਮਤੀ ਵਿਮਲਾ ਡਾਂਗ : ਸਪੀਕਰ ਸਾਹਿਬ, ਜਿਹੜੀ ਪ੍ਰੀਵਿਲੇਜ ਮੋਸ਼ਨ ਦਿੱਤੀ ਜਾਂਦੀ ਹੈ, ਉਸ ਦਾ ਦੋ ਘੰਟੇ ਵਿੱਚ ਜਵਾਬ ਆ ਜਾਣਾ ਚਾਹੀਦਾ ਹੈ । ਮੈਂ ਬੇਨਤੀ ਕਰਦੀ ਹਾਂ ਕਿ ਕੱਲ੍ਹ ਸ਼ਾਮ ਨੂੰ ਦੂਰਦਰਸ਼ਨ ਦੀਆਂ ਖਬਰਾਂ ਵਿਚ ਮਿਸ-ਰਿਪੋਰਟਿੰਗ ਹੋਈ ਹੈ । ਆਪੋਜ਼ੀਸ਼ਨ ਪਾਰਟੀਆਂ ਦੇ ਜਿਹੜੇ ਐਮ.ਐਲ.ਏਜ਼ ਹਨ, ਉਨ੍ਹਾਂ ਨੇ ਤਿੰਨ ਮੁੱਦਿਆਂ ਤੇ ਵਾਕ-ਆਊਟ ਕੀਤਾ । ਪਹਿਲਾ ਮੁੱਦਾ ਕਿਸਾਨਾਂ ਦਾ ਸੀ ਕਿ ਉਨ੍ਹਾਂ ਤੇ ਜਬਰ ਹੋਇਆ ਹੈ ਅਤੇ ਉਨ੍ਹਾਂ ਨੂੰ ਇਧਰ ਆਉਣ ਨਹੀਂ ਦਿੱਤਾ ਗਿਆ । ਦੂਸਰਾ, ਨੇਤਰਹੀਨਾਂ ਦਾ ਕਿ ਉਨ੍ਹਾਂ ਨਾਲ ਪ੍ਰਾਮਿਸ ਕੀਤਾ ਸੀ ਪਰ ਰਿਹਾਈਆਂ ਨਹੀਂ ਹੋਈਆਂ । ਤੀਸਰਾ ਲੁਧਿਆਣੇ ਵਿੱਚ ਜ਼ਮੀਨ ਐਕੁਆਇਰ ਕਰਨ ਦਾ ਮੁੱਦਾ ਸੀ । ਇਹ ਤਿੰਨ ਮਸਲੇ ਸਨ । ਚੰਡੀਗੜ੍ਹ ਸ਼ਹਿਰ ਦਾ ਮਸਲਾ ਤਾਂ ਰੱਖਿਆ ਨਹੀਂ ਗਿਆ ਸੀ । ਇਹ ਮਿਸ-ਰਿਪੋਰਟਿੰਗ ਹੋਈ ਹੈ ।

ਸ਼੍ਰੀ ਸਪੀਕਰ : ਮੈਂ ਐਗਜ਼ਾਮਿਨ ਕਰ ਰਿਹਾ ਹਾਂ ਔਰ ਜਦੋਂ ਫੈਸਲਾ ਹੋਵੇਗਾ, ਤੁਹਾਨੂੰ ਇਤਲਾਹ ਦਿੱਤੀ ਜਾਵੇਗੀ ।

---

CALL ATTENTION NOTICE UNDER RULE 66

(Serial No. 20)

1. Comrade Hardev Arshi
2. Smt. Vimla Dang
3. Comrade Ajaib Singh Rauuta
4. Comrade Gurnam Singh Dhirowal

: Sir, I beg to draw the attention of the House towards a matter of urgent public importance, namely the following :-

There is a great shortage of Stamp Paper (Ashtams) of lower Values. People have often to buy Stamp

Papers of Rs. 40/- even Rs. 60/- when they need one of Rs. 5/- only.

There is acute discontentment in the public over the issue.

In view of the obvious and urgent importance of the matter, the Government may please be asked to make a statement in the House.

**ਰਾਜ ਮੰਤਰੀ, ਮਾਲ ਅਤੇ ਪੁਨਰਵਾਸ (ਮਾਸਟਰ ਜਾਗੀਰ ਸਿੰਘ) :** ਸਤਿਕਾਰਯੋਗ ਸਪੀਕਰ ਸਾਹਿਬ, ਅਸ਼ਟਾਮ ਪੇਪਰਾਂ ਦੀ ਛਪਾਈ ਭਾਰਤ ਸਰਕਾਰ ਵਲੋਂ ਸਿਕਿਉਰਿਟੀ ਪਰੈਸ, ਨਾਸਿਕ ਰੋਡ ਵਿਖੇ ਕੀਤੀ ਜਾਂਦੀ ਹੈ । ਪਹਿਲਾਂ ਅਸ਼ਟਾਮ ਵੱਖ-ਵੱਖ ਕਈ ਮੁੱਲਾਂ ਦੇ ਛਪਦੇ ਸਨ । ਭਾਰਤ ਸਰਕਾਰ ਨੇ 13 ਮੁੱਲਾਂ ਦੇ ਅਸ਼ਟਾਮ ਪੇਪਰ ਛਾਪਣੇ ਬਿਲਕੁਲ ਬੰਦ ਕਰ ਦਿੱਤੇ ਹਨ ਜਿਨ੍ਹਾਂ ਵਿਚ ਛੋਟੀ ਕੀਮਤ ਵਾਲੇ ਅਸ਼ਟਾਮ 25 ਪੈਸੇ, 50 ਪੈਸੇ, 3 ਰੁਪਏ, 3.50 ਰੁਪਏ, 7 ਰੁਪਏ ਸ਼ਾਮਿਲ ਹਨ । ਨਤੀਜੇ ਵਜੋਂ ਬਾਕੀ ਦੇ ਛੋਟੇ ਮੁੱਲ ਦੇ ਅਸ਼ਟਾਮ ਪੇਪਰ ਜਿਵੇਂ 1 ਰੁਪਏ, 2 ਰੁਪਏ, 5 ਰੁਪਏ, 10 ਰੁਪਏ ਆਦਿ ਦੀ ਖਪਤ ਪਹਿਲਾਂ ਨਾਲੋਂ ਵਧ ਗਈ ਹੈ । ਜਦੋਂ ਘੱਟ ਮੁੱਲ ਦੇ ਪੇਪਰਾਂ ਦੀ ਘਾਟ ਸਰਕਾਰ ਦੇ ਧਿਆਨ ਵਿੱਚ ਆਈ ਤਾਂ ਇਸ ਬਾਰੇ ਭਾਰਤ ਸਰਕਾਰ ਨਾਲ ਮਾਮਲਾ ਉਠਾਇਆ ਗਿਆ । ਇਸ ਬਾਰੇ ਲਗਾਤਾਰ ਪੱਤਰ ਲਿਖੇ ਗਏ, ਤਾਰਾਂ ਦਿੱਤੀਆਂ ਗਈਆਂ ਅਤੇ ਨਿੱਜੀ ਪੱਧਰ ਤੇ ਵੀ ਉਪਰਾਲੇ ਕੀਤੇ ਗਏ । ਨਤੀਜੇ ਵਜੋਂ ਭਾਰਤੀ ਸਿਕਿਉਰਟੀ ਪਰੈਸ, ਨਾਸਿਕ ਰੋਡ ਵਲੋਂ 3 ਫਰਵਰੀ, 1995 ਨੂੰ ਹੇਠ ਲਿਖੇ ਅਨੁਸਾਰ ਵਾਧੂ ਸਪਲਾਈ ਰਾਜ ਦੇ ਸਮੂਹ ਖਜ਼ਾਨਾ ਅਫਸਰਾਂ ਨੂੰ ਕੀਤੀ ਗਈ :

| ਮੁੱਲ | ਅਸ਼ਟਾਮ ਪੇਪਰਾਂ ਦੀ ਗਿਣਤੀ |
|---|---|
| 1 ਰੁਪਿਆ | 2,02,000 |
| 5 ਰੁਪਿਆ | 3,91,000 |
| 50 ਰੁਪਿਆ | 1,83,000 |

ਇਹ ਸਪਲਾਈ ਕੁਝ ਥਾਵਾਂ ਤੇ ਪਹੁੰਚ ਗਈ ਹੈ ਅਤੇ ਕੁਝ ਥਾਵਾਂ ਤੇ ਕੁਝ ਦਿਨਾਂ ਵਿਚ ਹੀ ਪਹੁੰਚਣ ਦੀ ਆਸ ਹੈ । ਇਸ ਤਰ੍ਹਾਂ ਰਾਜ ਵਿਚ ਅਸ਼ਟਾਮ ਪੇਪਰਾਂ ਦੀ

[ਰਾਜ ਮੰਤਰੀ, ਮਾਲ ਅਤੇ ਪੁਨਰਵਾਸ]

ਜਿਥੇ ਕਿਤੇ ਕਮੀ ਹੈ, ਉਹ ਨਹੀਂ ਰਹੇਗੀ। ਵਿੱਤੀ ਸਾਲ 1995-96 ਬਾਰੇ ਰਾਜ ਦੀ ਜੋ ਲੋੜ ਹੈ, ਉਸ ਅਨੁਸਾਰ ਮੰਗ ਪੱਤਰ ਭਾਰਤੀ ਸਿਕਿਉਰਟੀ ਪਰੈਸ, ਨਾਸਿਕ ਰੋਡ ਨੂੰ ਭੇਜਿਆ ਜਾ ਚੁੱਕਾ ਹੈ।

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਮੰਤਰੀ ਜੀ ਨੇ ਜੋ ਉੱਤਰ ਦਿੱਤਾ ਹੈ, ਉਸ ਦੇ ਲਈ ਮੈਂ ਧੰਨਵਾਦੀ ਹਾਂ। ਇਨ੍ਹਾਂ ਨੇ ਸਵੀਕਾਰ ਕੀਤਾ ਹੈ ਕਿ ਨਾਸਿਕ ਤੋਂ ਛਪਾਈ ਹੁੰਦੀ ਹੈ ਪਰ ਸਪਲਾਈ ਘੱਟ ਹੋਣ ਕਰਕੇ ਸ਼ਾਰਟੇਜ ਹੈ। ਉਸ ਵਾਸਤੇ ਇਨ੍ਹਾਂ ਨੇ ਕਿਹਾ ਹੈ ਕਿ ਯਤਨ ਕਰ ਰਹੇ ਹਾਂ। ਲੇਕਿਨ ਇੱਕ ਗੱਲ ਮੈਂ ਧਿਆਨ ਵਿਚ ਲਿਆਉਣੀ ਚਾਹੁੰਦਾ ਹਾਂ ਔਰ ਇਹ ਹਕੀਕਤ ਵੀ ਹੈ ਕਿ ਅਸ਼ਟਾਮ ਫਰੋਸ਼ ਦੀ ਪਧੱਰ ਤੇ ਔਰ ਟਰੈਜ਼ਰੀ ਵਿੱਚ ਵੀ ਅਸ਼ਟਾਮਾਂ ਦੀ ਬਲੈਕ ਹੁੰਦੀ ਹੈ। ਇਸ ਲਈ ਜਿਸ ਕੀਮਤ ਤੇ ਅਸ਼ਟਾਮ ਫਰੋਸ਼ ਅਸ਼ਟਾਮ ਵੇਚਣਗੇ, ਉਸ ਨਾਲ ਕਮਿਸ਼ਨ ਦੀ ਪਰਸੈਂਟੇਜ ਵਿੱਚ ਵੀ ਵਾਧਾ ਹੋ ਜਾਵੇਗਾ। ਕੀ ਮੰਤਰੀ ਜੀ ਇਹ ਵਿਸ਼ਵਾਸ ਦਿਵਾਉਣਗੇ ਕਿ ਅਸ਼ਟਾਮ-ਫਰੋਸ਼ਾਂ ਦੀ ਪਧੱਰ ਤੇ ਜਾਂ ਟਰੈਜ਼ਰੀ ਵਿੱਚ ਜੋ ਬਲੈਕ ਹੋ ਰਹੀ ਹੈ, ਉਸ ਨੂੰ ਰੋਕਣ ਵਾਸਤੇ ਇਹ ਗੰਭੀਰਤਾ ਨਾਲ ਯਤਨ ਕਰਨਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਪੂਰਾ ਪੂਰਾ ਐਕਸ਼ਨ ਲਵਾਂਗੇ।

**ਸ੍ਰੀਮਤੀ ਵਿਮਲਾ ਡਾਂਗ :** ਸਪੀਕਰ ਸਾਹਿਬ, ਮੈਂ ਹਾਊਸ ਵਿੱਚ ਡਾਕਟਰ ਕੇਵਲ ਕ੍ਰਿਸ਼ਨ ਜੀ ਨੂੰ ਦੱਸਣਾ ਚਾਹੁੰਦੀ ਹਾਂ ਕਿ ਦਿੱਲੀ ਦੇ ਨੇੜੇ ਬਵਾਨਾ ਪਿੰਡ ਦਾ ਨੈਸ਼ਨਲ ਹੀਰੋ ਸਟਾਲਨਜੀਤ ਹੈ ਜਿਸ ਨੂੰ ਕਿ ਦੇਸ਼ ਦਾ ਸਭ ਤੋਂ ਵੱਡਾ ਬਹਾਦਰੀ ਦਾ ਐਵਾਰਡ ਦਿੱਤਾ ਗਿਆ ਹੈ। ਉਸ ਨੇ ਸ਼ੋਅਰਟੀ ਵਾਸਤੇ ਅਸ਼ਟਾਮ ਲਾਉਣਾ ਸੀ ਲੇਕਿਨ ਉਸ ਕੋਲੋਂ 40 ਰੁਪਏ ਸਟੈਂਪ ਦੇ ਚਾਰਜ ਕੀਤੇ ਗਏ। ਇਸ ਕਰਕੇ ਇਸ ਦੀ ਬਲੈਕ ਨੂੰ ਕੰਟਰੋਲ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਇਸ ਦੇ ਬਾਰੇ ਸਬੰਧਤ ਮੰਤਰੀ ਜੀ ਹਾਊਸ ਨੂੰ ਐਸ਼ੋਰੈਂਸ ਦੇਣ।

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਇਹ ਸਾਡੇ ਨੋਟਿਸ ਵਿੱਚ ਲਿਆਉਣ, ਅਸੀਂ ਪਕੜਾਂਗੇ ਔਰ ਸਜ਼ਾ ਵੀ ਦੇਵਾਂਗੇ।

---

## PAPERS LAID ON THE TABLE

**Chief Parliamentary Secretary (Chaudhary Santokh Singh)** : Sir, I beg to lay on the Table-

1. The Annual Reports of the Punjab Housing Development Board for the years 1985-86 to 1990-91, as required under section 79 of the Punjab Housing Development Board Act, 1972.

2. The Annual Accounts and Audit Report of the Pepsu Road Transport Corporation for the year 1992-93, as required under section 33(4) of the Road Transport Corporation Act, 1950.

3. The Statement showing the reasons for delay in laying the Annual Report of the Punjab State Forest Development Corporation Ltd. for the year 1993-94.

4. The Statement showing the reasons for delay in laying the Annual Accounts and Audit Report of the Pepsu Road Transport Corporation for the year 1993-94.

---------

## PRESENTATION OF REPORT OF THE COMMITTEE ON ESTIMATES

**ਸਭਾਪਤੀ, ਅਨੁਮਾਨ ਕਮੇਟੀ (ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ)** : ਸਪੀਕਰ ਸਾਹਿਬ, ਮੈਂ ਸਾਲ 1993-94 ਦੀ ਸਿਹਤ ਅਤੇ ਪਰਿਵਾਰ ਭਲਾਈ ਦੇ ਬਜਟ ਦੇ ਅਨੁਮਾਨ ਬਾਰੇ ਅਨੁਮਾਨ ਕਮੇਟੀ ਦੀ ਰਿਪੋਰਟ ਪੇਸ਼ ਕਰਦਾ ਹਾਂ ।

---------

## RESUMPTION OF DISCUSSION ON GOVERNOR'S ADDRESS

**Mr. Speaker** : Now the House will resume discussion on the Motion of Thanks on the Governor's Address moved by Shri Upinder Kumar Sharma, MLA and seconded by Shri Ishar Singh, MLA. Hon'ble Member Comrade Hardev Arshi was on his legs when the House adjourned yesterday. He may please resume his speech.

ਕਾਮਰੇਡ ਹਰਦੇਵ ਅਰਸ਼ੀ (ਬੁਢਲਾਡਾ) : ਧੰਨਵਾਦ । ਸਪੀਕਰ ਸਾਹਿਬ, ਮੈਂ ਆਪਣੇ ਗਰੁੱਪ ਵੱਲੋਂ ਗਵਰਨਰ ਸਾਹਿਬ ਦੇ ਭਾਸ਼ਨ ਉਤੇ ਕੁੱਝ ਨੁਕਤੇ ਰੱਖੇ ਸੀ । ਮੈਂ ਆਪਣੇ ਵਿਚਾਰਾਂ ਨੂੰ ਅੱਗੇ ਤੋਰਦਾ ਹੋਇਆ ਕੁਝ ਹੋਰ ਨੁਕਤੇ ਸੰਖੇਪ ਵਿਚ ਰੱਖਾਂਗਾ ਕਿਉਂਕਿ ਸਾਡੇ ਗਰੁੱਪ ਵੱਲੋਂ ਸਾਡੇ ਮਾਨਯੋਗ ਲੀਡਰ ਵੱਲੋਂ ਵੀ ਭਾਸ਼ਨ ਦਿੱਤਾ ਜਾਣਾ ਹੈ ।

ਸ਼੍ਰੀ ਸਪੀਕਰ : ਅਰਸ਼ੀ ਜੀ, ਮੈਂ ਤੁਹਾਡਾ ਟਾਈਮ 13 ਮਿੰਟ ਫਿਕਸ ਕਰ ਰਿਹਾ ਹਾਂ ।

ਕਾਮਰੇਡ ਹਰਦੇਵ ਅਰਸ਼ੀ : ਠੀਕ ਹੈ ਜੀ । ਸੋ, ਸਪੀਕਰ ਸਾਹਿਬ, ਕੱਲ੍ਹ ਜਿਥੇ ਗੱਲ ਸਮਾਪਤ ਕੀਤੀ ਸੀ, ਉਸ ਨੂੰ ਹੋਰ ਅੱਗੇ ਤੋਰਦਾ ਹੋਇਆ ਸਭ ਤੋਂ ਪਹਿਲਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਗਵਰਨਰ ਐਡਰੈਸੱ ਵਿੱਚ ਜੋ ਐਂਟਰੈਂਸ ਟੈਸਟ ਬਾਰੇ ਜ਼ਿਕਰ ਕੀਤਾ ਗਿਆ ਹੈ, ਉਸ ਨਾਲ ਸਾਡੇ ਜਿਹੜੇ ਵਿਦਿਅਕ ਅਦਾਰੇ ਹਨ ਔਰ ਖਾਸ ਕਰਕੇ ਟੈਕਨੀਕਲ ਤੇ ਮੈਡੀਕਲ ਐਜੂਕੇਸ਼ਨ ਨਾਲ ਜੋ ਸਬੰਧਤ ਅਦਾਰੇ ਹਨ, ਮੈਂ ਸਮਝਦਾ ਹਾਂ ਕਿ ਉਨ੍ਹਾਂ ਦੇ ਮਾੜੇ ਆਸਾਰ ਨਜ਼ਰ ਆਉਂਦੇ ਹਨ ਕਿਉਂਕਿ ਪਹਿਲੀ ਵਾਰੀ ਵੇਖਦੇ ਹਾਂ ਕਿ ਇਸ ਤਰ੍ਹਾਂ ਦਾ ਮਾੜਾ ਸਟੈਪੱ ਸਰਕਾਰ ਵੱਲੋਂ ਲਿਆ ਜਾਵੇਗਾ ਔਰ ਇਸ ਦਾ ਬਕਾਇਦਾ ਐਲਾਨ ਮਾਨਯੋਗ ਗਵਰਨਰ ਸਾਹਿਬ ਦੇ ਭਾਸ਼ਨ ਵਿੱਚ ਕਰ ਦਿੱਤਾ ਕਿ ਅਸੀਂ ਪੀ.ਐਮ.ਟੀ. ਅਤੇ ਸੀ.ਈ.ਟੀ. ਦੇ ਜੋ ਟੈਸਟ ਹਨ ਇਨ੍ਹਾਂ ਅਦਾਰਿਆਂ ਵਿੱਚ ਦਾਖਲ ਹੋਣ ਲਈ, ਉਹ ਖਤਮ ਕਰਨ ਜਾ ਰਹੇ ਹਾਂ । ਉਸ ਦੀ ਪ੍ਰੋਵੀਜ਼ਨ ਰੱਖ ਦਿੱਤੀ ਕਿ ਬੋਰਡ ਵਿਚੋਂ ਜਮ੍ਹਾਂ-2 ਦੇ ਵਿਦਿਆਰਥੀਆਂ ਨੇ ਜਿਨ੍ਹਾਂ ਨੇ ਚੰਗੀ ਡਵੀਜ਼ਨ ਲਈ ਹੋਵੇਗੀ, ਉਨ੍ਹਾਂ ਨੂੰ ਮੈਡੀਕਲ ਅਦਾਰਿਆਂ ਵਿਚ, ਟੈਕਨੀਕਲ ਐਜੂਕੇਸ਼ਨ ਦੇ ਅਦਾਰਿਆਂ ਵਿੱਚ ਦਾਖਲਾ ਦੇਵਾਂਗੇ ਔਰ ਮੈਂ ਸਮਝਦਾ ਹਾਂ ਕਿ ਇਸ ਦੇ ਨਾਲ ਸਾਡੀ ਐਜੂਕੇਸ਼ਨ ਦਾ ਹੋਰ ਜ਼ਿਆਦਾ ਬੁਰਾ ਹਾਲ ਹੋਵੇਗਾ । ਜਿਸ ਤਰ੍ਹਾਂ ਅੱਜ ਐਜੂਕੇਸ਼ਨ ਵਿੱਚ ਨਕਲ ਦਾ ਬੋਲਬਾਲਾ ਹੈ, ਇਸ ਤਰ੍ਹਾਂ ਇਹ ਅਦਾਰੇ ਕਮਰਸ਼ੀਅਲ ਹੋ ਚੁੱਕੇ ਹਨ । ਦੂਸਰੀ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਬਹੁਤ ਸਾਰੇ ਬਿਊਰੋਕਰੇਟਸ, ਬਹੁਤ ਸਾਰੇ ਪਾਲੀਟੀਸ਼ੀਅਨ ਆਪਣੇ ਬੱਚਿਆਂ ਨੂੰ ਨਕਲ ਮਰਵਾ ਕੇ ਚੰਗੇ ਨੰਬਰ ਦਿਵਾ ਸਕਦੇ ਹਨ । ਇਸ ਤਰ੍ਹਾਂ ਜਿਹੜੇ ਲਾਇਕ ਬੱਚੇ ਹਨ, ਉਹ ਉਨ੍ਹਾਂ ਕਾਲਜਾਂ ਵਿੱਚ ਦਾਖਲ ਹੋਣ ਤੋਂ ਵਾਂਝੇ ਰਹਿ ਜਾਣਗੇ । ਮੈਂ ਆਪਣੇ ਗਰੁੱਪ ਵੱਲੋਂ ਇਸ ਦਾ ਪੂਰੀ ਤਰ੍ਹਾਂ ਵਿਰੋਧ ਕਰਦਾ ਹਾਂ । ਮੈਂ ਬੇਨਤੀ ਕਰਾਂਗਾ ਕਿ ਸਰਕਾਰ ਨੂੰ ਇਸ ਤਰ੍ਹਾਂ ਦੇ ਫੈਸਲੇ ਨੂੰ ਜ਼ਰੂਰ ਵਾਪਸ ਲਿਆ ਜਾਣਾ ਚਾਹੀਦਾ ਹੈ ।

ਘੱਟੋ-ਘੱਟ ਐਥੇ ਉਹ ਕੋਰਟ ਵਿੱਚ ਜਾ ਸਕਦੇ ਸੀ ਕਿ ਮੈਂ ਮੈਰਿਟ ਤੇ ਆਉਂਦਾ ਸੀ। ਹੁਣ ਜਿਹੜਾ ਇਹ ਹੋਇਆ ਹੈ, ਇਸ ਨਾਲ ਕਈ ਵਿਦਿਆਰਥੀਆਂ ਦਾ ਹੱਕ ਮਾਰਿਆ ਜਾਏਗਾ। ਇਸ ਲਈ ਮੇਰੀ ਬੇਨਤੀ ਹੈ ਕਿ ਕਾਲਿਜਜ਼ ਵਿਚ ਟਰੇਨਿੰਗ ਵਾਸਤੇ ਟੈਸਟ ਜ਼ਰੂਰ ਲਿਆ ਜਾਵੇ। ਸਪੀਕਰ ਸਾਹਿਬ, ਹੁਣ ਦਾਖਲਿਆਂ ਲਈ ਘੱਟੋ-ਘੱਟ ਯੋਗਤਾ ਰੱਖ ਦਿੱਤੀ ਹੈ ਔਰ ਜਿਹੜੀ ਘੱਟੋ-ਘੱਟ ਯੋਗਤਾ ਰੱਖੀ ਗਈ ਹੈ, ਉਸ ਦੇ ਵਿਚ ਕੋਈ ਗਰੇਡ ਦੀ ਪ੍ਰੋਵੀਜ਼ਨ ਨਹੀਂ ਜਿਸ ਦਾ ਸਿੱਟਾ ਇਹ ਹੋਇਆ ਕਿ ਘੱਟੋ-ਘੱਟ ਯੋਗਤਾ ਵਾਲਿਆਂ ਦੀਆਂ, ਅਪਰੋਚੀ ਵਿਅਕਤੀਆਂ ਦੀਆਂ ਜੋ ਬੱਚੀਆਂ ਸਨ, ਉਨ੍ਹਾਂ ਦੀਆਂ ਬੱਚੀਆਂ ਨੂੰ ਦਾਖਲਾ ਮਿਲ ਗਿਆ ਹੈ ਔਰ ਜਿਹੜੀਆਂ ਹੋਣਹਾਰ ਬੱਚੀਆਂ ਸਨ, ਉਹ ਦਾਖਲੇ ਤੋਂ ਵਾਂਝੀਆਂ ਰਹਿ ਗਈਆਂ। ਸਰਕਾਰ ਨੇ ਇਕ ਹੋਰ ਮਾੜਾ ਕੰਮ ਕੀਤਾ ਹੈ, ਜਿਸ ਦਾ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਨਰਸਿਜ਼ ਟਰੇਨਿੰਗ ਦੇ ਜੋ ਸਰਕਾਰੀ ਅਦਾਰੇ ਹਨ, ਉਨ੍ਹਾਂ ਵਿੱਚ ਸਰਕਾਰ ਨੇ ਨਰਸਿਜ਼ ਦੀ ਟਰੇਨਿੰਗ ਬੰਦ ਕਰ ਦਿੱਤੀ ਔਰ ਦੂਸਰੇ ਪਾਸੇ ਪ੍ਰਾਈਵੇਟ ਨਰਸਿਜ਼ ਟਰੇਨਿੰਗ ਸੈਂਟਰ ਜੋ ਹਨ, ਉਨ੍ਹਾਂ ਨੂੰ ਸਾਰੀਆਂ ਗੱਲਾਂ ਨੂੰ ਬਾਈ-ਪਾਸ ਕਰਕੇ ਸਰਟੀਫੀਕੇਟ ਦੇ ਦਿੱਤੇ, ਲਾਈਸੈਂਸ ਦੇ ਦਿੱਤੇ ਕਿ ਤੁਸੀਂ ਆਪਣੀ ਮਨਮਰਜ਼ੀ ਨਾਲ ਦਾਖਲੇ ਕਰ ਲਓ ਅਤੇ ਜਿੰਨੀ ਮਰਜ਼ੀ ਫੀਸ ਲਓ, ਜਿੰਨੀ ਮਰਜ਼ੀ ਲੁੱਟ ਕਰ ਲਓ। ਇਸ ਤਰ੍ਹਾਂ ਦੋ ਸਾਲ ਨਰਸਿਜ਼ ਟਰੇਨਿੰਗ ਦੇ ਸਰਕਾਰੀ ਅਦਾਰੇ ਬੰਦ ਕਰਕੇ ਅਤੇ ਪ੍ਰਾਈਵੇਟ ਸੈਂਟਰਜ਼ ਨੂੰ ਲੁੱਟ ਕਰਨ ਦੀ ਖੁਲ੍ਹੀ ਛੁੱਟੀ ਦੇ ਕੇ ਮੈਂ ਸਮਝਦਾ ਹਾਂ ਕਿ ਮਾੜੀ ਗੱਲ ਕੀਤੀ ਗਈ ਹੈ। ਜੇਕਰ ਇਸ ਤਰ੍ਹਾਂ ਦਾ ਇਹ ਫੈਸਲਾ ਵੀ ਕੀਤਾ ਗਿਆ ਅਤੇ ਐਂਟਰੈਂਸ ਟੈਸਟ ਵਗੈਰਾ ਬੰਦ ਕਰਕੇ ਮੈਰਿਟ ਦੇ ਹਿਸਾਬ ਨਾਲ ਦਾਖਲੇ ਨਾ ਦਿੱਤੇ ਗਏ ਤਾਂ ਇਸ ਦੇ ਸਿੱਟੇ ਮਾੜੇ ਨਿਕਲਣਗੇ। ਮੈਂ ਹੈਰਾਨ ਹੋਇਆ, ਸਪੀਕਰ ਸਾਹਿਬ, ਜਦੋਂ ਮਾਨਯੋਗ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਕਿਹਾ ਕਿ ਸਿਹਤ ਦੇ ਮਿਆਰ ਨੂੰ ਉੱਚਾ ਚੁੱਕਣ ਦੇ ਅਸੀਂ ਯਤਨ ਕਰ ਰਹੇ ਹਾਂ ਅਤੇ ਯਤਨਾਂ ਬਾਰੇ ਦੱਸਿਆ ਜਿਹੜੇ ਸਰਕਾਰੀ ਮੈਡੀਕਲ ਕਾਲਜ ਹਨ, ਉਨ੍ਹਾਂ ਵਿਚ ਅੱਛੀ ਐਜੂਕੇਸ਼ਨ ਦੇਣ ਵਾਸਤੇ ਅਸੀਂ ਯਤਨ ਕਰ ਰਹੇ ਹਾਂ ਔਰ ਪ੍ਰੀ-ਐਂਟਰੈਂਸ ਟੈਸਟ ਜੋ ਹਨ, ਉਹ ਅਸੀਂ ਵਾਪਸ ਲੈ ਰਹੇ ਹਾਂ। ਪ੍ਰਾਈਵੇਟ ਇੰਸਟੀਚਿਊਸ਼ਨਜ਼ ਦੇ ਬਾਰੇ ਮੈਂ ਪਹਿਲਾਂ ਵੀ ਮਿਸਾਲ ਦਿੱਤੀ ਹੈ। ਇਕ ਮਿਸਾਲ ਮੈਂ ਆਪਣੇ ਜ਼ਿਲ੍ਹੇ ਦੀ ਵੀ ਦੇਣੀ ਚਾਹੁੰਦਾ ਹਾਂ ਕਿ ਮੇਰੇ ਜ਼ਿਲ੍ਹੇ ਵਿੱਚ ਇਕ ਸੋ ਕਾਲਡ ਨਰਸਿਜ਼ ਟਰੇਨਿੰਗ ਇੰਸਟੀਚਿਊਟ ਚਲ ਰਿਹਾ ਹੈ ਜਿਹੜਾ ਕਿ ਬਿਲਕੁਲ ਫਰਾਡ ਹੈ। ਉਸ ਇੰਸਟੀਚਿਊਟ ਦਾ ਜੋ ਮਾਲਕ ਹੈ, ਉਸ ਨੂੰ ਹੁਣ ਇਹ ਸਰਕਾਰ

[ਕਾਮਰੇਡ ਹਰਦੇਵ ਅਰਸ਼ੀ ]

ਡੈਂਟਲ ਕਾਲਜ਼ ਖੋਲ੍ਹਣ ਵਾਸਤੇ ਇਜਾਜ਼ਤ ਦੇ ਰਹੀ ਹੈ ਔਰ ਜਿਹੜਾ ਉਥੋਂ ਦਾ ਪ੍ਰਿੰਸੀਪਲ ਬਣ ਰਿਹਾ ਹੈ, ਉਹ ਐਮ.ਬੀ.ਬੀ.ਐਸ. ਦੇ ਪਹਿਲੇ ਸਾਲ ਦੇ ਇਮਤਿਹਾਨ ਵਿੱਚ 7 ਵਾਰੀ ਫੇਲ੍ਹ ਹੋਇਆ ਹੈ । ਇਤਨੀ ਯੋਗਤਾ ਦਾ ਉਹ ਮਾਲਕ ਹੈ । ਉਸ ਨੂੰ ਉਸ ਕਾਲਜ ਦਾ ਪ੍ਰਿੰਸੀਪਲ ਜੇ ਬਣਾਇਆ ਜਾਵੇ ਤਾਂ ਤੁਸੀਂ ਆਪ ਹੀ ਇਸ ਗੱਲ ਦਾ ਅੰਦਾਜ਼ਾ ਲਗਾ ਸਕਦੇ ਹੋ ਕਿ ਮੈਡੀਕਲ ਐਜੂਕੇਸ਼ਨ ਦਾ ਕੀ ਪੱਧਰ ਹੋਵੇਗਾ । ਇਸ ਤਰ੍ਹਾਂ ਕਰਨ ਨਾਲ ਤਾਂ ਮੈਂ ਸਮਝਦਾ ਹਾਂ ਕਿ ਬੰਦੇ ਮਾਰਨ ਦਾ ਕਾਰਖਾਨਾ ਖੋਲ੍ਹਿਆ ਜਾ ਰਿਹਾ ਹੈ । ਇਹੋ ਜਿਹੇ ਵਿਅਕਤੀਆਂ ਨੇ ਸਿਹਤ ਦਾ ਮਿਆਰ ਕੀ ਉੱਚਾ ਚੁੱਕਣਾ ਹੈ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਥਾਨਕ ਸਰਕਾਰ ਦਾ ਮਸਲਾ ਭਾਵੇਂ ਛੋਟਾ ਜਿਹਾ ਹੈ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਕਈ ਵਾਰ ਛੋਟਾ ਮਸਲਾ ਵੀ ਬੜਾ ਅਹਿਮ ਇਸ਼ੂ ਬਣ ਜਾਂਦਾ ਹੈ । ਜਿਹੜੀਆਂ ਲੋਕਲ ਬਾਡੀਜ਼-ਮਿਊਂਸਪਲ ਕਾਰਪੋਰੇਸ਼ਨ ਜਾਂ ਮਿਊਂਸਪੈਲਟੀਜ਼ ਅਸੀਂ ਫਾਰਮ ਕਰਦੇ ਹਾਂ, ਉਥੇ ਫਾਇਰ ਬ੍ਰੀਗੇਡ ਜਾਂ ਫਾਇਰ ਸਟੇਸ਼ਨ ਰੱਖਣਾ ਚਾਹੀਦਾ ਹੈ । ਕਾਟਨ ਦਾ ਏਰੀਆ ਜੋ ਹੈ, ਉਹ ਬੜਾ ਮਾਅਰਕੇ ਦਾ ਏਰੀਆ ਹੈ ਅਤੇ ਉਸ ਦੇ ਲਈ ਇਹ ਪ੍ਰੋਵੀਜ਼ਨ ਹੋਣੀ ਚਾਹੀਦੀ ਹੈ ਅਤੇ ਲੋਕਾਂ ਨੂੰ ਫਾਇਰ ਸਰਵਿਸ ਦੀ ਰਾਹਤ ਮਿਲਣੀ ਚਾਹੀਦੀ ਹੈ । ਮੈਂ ਗੁਰਦਾਸਪੁਰ ਦੀ ਇਕ ਮਿਸਾਲ ਦੇਣਾ ਚਾਹੁੰਦਾ ਹਾਂ ਕਿ ਉਥੇ ਇਕ ਹਰਿਆਣਾ ਹੈਂਡ ਲੂਮ ਦਾ ਸ਼ੋਅ ਰੂਮ ਹੈ । 22 ਫਰਵਰੀ ਨੂੰ ਉਥੇ ਅੱਗ ਲਗ ਗਈ ਅਤੇ ਜੋ ਫਾਇਰ ਬ੍ਰਿਗੇਡ ਉਥੇ ਪਹੁੰਚਿਆ, ਉਹ ਇਕ ਘੰਟੇ ਬਾਅਦ ਪਹੁੰਚਿਆ, ਅਤੇ ਜਿਹੜਾ ਘੰਟੇ ਬਾਅਦ ਪਹੁੰਚਿਆ ਵੀ ਤਾਂ ਉਹ ਇਤਨਾ ਡਿਫੈਕਟਿਵ ਸੀ ਕਿ ਉਹ ਪੂਰਾ ਕੰਮ ਨਹੀਂ ਕਰ ਸਕਿਆ । ਜੇ ਕੋਈ ਲੋਕਾਂ ਨੂੰ ਰਿਆਇਤ ਦੇਣੀ ਹੈ ਤਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੀ ਦਿੱਤੀ ਜਾਵੇ ਜਿਸ ਦੇ ਨਾਲ ਲੋਕਾਂ ਨੂੰ ਕੋਈ ਫਾਇਦਾ ਵੀ ਹੋਵੇ ਅਤੇ ਉਹ ਠੀਕ ਢੰਗ ਨਾਲ ਲਾਗੂ ਵੀ ਹੋਣੀ ਚਾਹੀਦੀ ਹੈ ।

ਕੁਝ ਗੱਲਾਂ ਮੈਂ ਪਹਿਲਾਂ ਸੰਖੇਪ ਵਿੱਚ ਦੱਸੀਆਂ ਹਨ, ਇਕ ਗੱਲ ਦਾ ਸੰਖੇਪ ਵਿੱਚ ਇਹ ਵੀ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਜੋ ਵਾਈਸ ਚਾਂਸਲਰ ਹਨ, ਉਨ੍ਹਾਂ ਦੀ ਸਰਵਿਸ ਦੀ ਮਿਆਦ ਵਿੱਚ ਵਾਧਾ ਕੀਤਾ ਗਿਆ ਹੈ । ਇਸ ਦੇ ਲਈ ਉਥੋਂ ਦੇ ਟੀਚਿੰਗ ਸਟਾਫ ਅਤੇ ਨਾਨ-ਟੀਚਿੰਗ ਸਟਾਫ ਵਿੱਚ ਬੜਾ ਰੋਸ ਹੈ ਅਤੇ ਜੋ ਉਨ੍ਹਾਂ ਦੇ ਗਰੀਵੈਂਸਿਜ਼ ਹਨ, ਉਨ੍ਹਾਂ ਨੂੰ

ਵੀ ਹਾਲੇ ਤਕ ਦੂਰ ਨਹੀਂ ਕੀਤਾ ਗਿਆ । ਸਰਕਾਰ ਨੂੰ ਇਸ ਗੱਲ ਬਾਰੇ ਕੁਝ ਸੋਚਣਾ ਚਾਹੀਦਾ ਹੈ । ਇਸੇ ਤਰ੍ਹਾਂ ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਦੀ ਜਿਹੜੀ ਮੈਨੇਜਮੈਂਟ ਬਣੀ ਹੈ, ਉਸ ਦੇ ਵਿਚ ਨਾਨ-ਟੀਚਿੰਗ ਸਟਾਫ ਨੂੰ ਜਾਂ ਟੀਚਿੰਗ ਸਟਾਫ ਨੂੰ ਨੁਮਾਇੰਦਗੀ ਨਹੀਂ ਮਿਲੀ । ਇਸ ਤਰ੍ਹਾਂ ਦੀਆਂ ਜਿਹੜੀਆਂ ਅਨਡੈਮੋਕਰੈਟਿਕ ਗੱਲਾਂ ਯੂਨੀਵਰਸਿਟੀਜ਼ ਦੇ ਵਿੱਚ ਹੋ ਰਹੀਆਂ ਹਨ, ਇਨ੍ਹਾਂ ਦੇ ਲਈ ਸਰਕਾਰ ਨੂੰ ਕੋਈ ਠੋਸ ਪਾਲਿਸੀ ਬਣਾਉਣੀ ਚਾਹੀਦੀ ਹੈ ਤਾਂਕਿ ਇਸ ਤਰ੍ਹਾਂ ਕਰਨ ਨਾਲ ਕੋਈ ਪਾਜ਼ੇਟਿਵ ਰਿਜ਼ਲਟਸ ਜਾਂ ਹਾਂ-ਪੱਖੀ ਸਿੱਟੇ ਕੱਢੇ ਜਾ ਸਕਣ ।

ਸੰਖੇਪ ਵਿੱਚ ਗੱਲ ਤੋਰਦਿਆਂ ਹੋਇਆਂ, ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ-ਸ਼ਾਇਦ ਉਨ੍ਹਾਂ ਦੇ ਨੋਟਿਸ ਵਿੱਚ ਹੋਵੇ ਜਾਂ ਨਾ ਹੋਵੇ ਕਿ ਕਿਸ ਤਰ੍ਹਾਂ ਵੱਖ-ਵੱਖ ਡਿਪਾਰਟਮੈਂਟਸ ਦੇ ਵਿੱਚ ਪੈਸੇ ਦੀ ਦੁਰਵਰਤੋਂ ਹੋ ਰਹੀ ਹੈ । ਅਸੀਂ ਇਹ ਗੱਲਾਂ ਆਮ ਦੇਖਦੇ ਹਾਂ ਕਿ ਗਰੀਬ ਵਰਕਰ ਨੂੰ ਪੈਸੇ ਨਹੀਂ ਮਿਲਦੇ, ਉਸ ਨੂੰ ਮਾਰ ਪੈਂਦੀ ਹੈ । ਮੈਂ ਬੇਨਤੀ ਕਰਾਂਗਾ ਕਿ ਗਰੀਬ ਵਰਕਰ ਨੂੰ ਪੈਸੇ ਦੇਣੇ ਚਾਹੀਦੇ ਹਨ, ਮਿੱਲ ਪਤਾ ਨਹੀਂ ਕਦੋਂ ਵਿਕੇਗੀ । ਉਹ ਇਹ ਵੀ ਜਾਣਦੇ ਹਨ ਕਿ ਇਕ ਨਵਾਂ ਤਰੀਕਾ ਇਨ੍ਹਾਂ ਨੇ ਪੈਸਾ ਰੋੜ੍ਹਨ ਦਾ ਕੱਢ ਲਿਆ ਹੈ । ਸਪੀਕਰ ਸਾਹਿਬ, ਤੁਸੀਂ ਵੀ ਸੜਕਾਂ ਤੋਂ ਨਿਕਲਦੇ ਹੋ ਅਤੇ ਤੁਸੀਂ ਵੇਖਿਆ ਹੋਵੇਗਾ ਕਿ ਪਬਲਿਕ ਹੈਲਥ ਡਿਪਾਰਟਮੈਂਟ ਨੇ ਪੇਂਡੂ ਜਲ ਯੋਜਨਾ ਸਬੰਧੀ ਬੋਰਡ ਸੜਕਾਂ ਤੇ ਲਾਏ ਹੋਏ ਹਨ । ਫਿਰ ਇਕ ਨਹੀਂ, ਕੋਈ ਸੈਂਕੜੇ ਬੋਰਡ ਲਗੇ ਹਨ ਜਿਸ ਦੀ ਮੈਂ ਸਮਝਦਾ ਹਾਂ ਕਿ ਕੋਈ ਜ਼ਰੂਰਤ ਨਹੀਂ । ਉਨ੍ਹਾਂ ਬੋਰਡਾਂ ਦਾ ਕਿਸੇ ਨੂੰ ਕੀ ਫਾਇਦਾ ਹੋ ਸਕਦਾ ਹੈ! ਚੰਗਾ ਇਹ ਹੁੰਦਾ ਜੇ ਉਹੀ ਪੈਸਾ ਕਿਸੇ ਜਲ ਯੋਜਨਾ ਦੀ ਡਿਵੈਲਪਮੈਂਟ ਤੇ ਖਰਚ ਕੀਤਾ ਜਾਂਦਾ । ਫਿਰ ਇਨ੍ਹਾਂ ਦੇ ਵੇਖਾ-ਵੇਖੀ ਹੈਲਥ ਡਿਪਾਰਟਮੈਂਟ ਨੇ ਵੀ ਸੜਕਾਂ ਤੇ ਕਈ ਸਾਈਨ ਬੋਰਡ ਲਾ ਰੱਖੇ ਹਨ । ਹਰ ਇਕ ਨੂੰ ਪਤਾ ਹੈ ਕਿ ਹਰ ਸਿਵਲ ਹਸਪਤਾਲ ਵਿਚ ਐਮਰਜੈਂਸੀ ਸਰਵਿਸਿਜ਼ ਅਵੇਲੇਬਲ ਹਨ । ਫਿਰ ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਸੜਕਾਂ ਤੇ ਥਾਂ-ਥਾਂ ਲਿਖ ਦੇਣਾ ਕਿ ਇਥੋਂ 10 ਕਿਲੋਮੀਟਰ ਤੇ ਹੈਲਥ ਸੇਵਾਵਾਂ ਉਪਲਬਧ ਹਨ, ਉਸ ਦਾ ਕੀ ਫਾਇਦਾ ਹੈ । ਇਹੀ ਪੈਸਾ ਹੈਲਥ ਡਿਪਾਰਟਮੈਂਟ ਦੀ ਤਰੱਕੀ ਵਾਸਤੇ, ਲੋਕਾਂ ਨੂੰ ਦਵਾਈਆਂ ਦੇਣ ਤੇ ਲੱਗ ਸਕਦਾ ਸੀ ।

ਇਸ ਦੇ ਨਾਲ ਹੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਆਰਟਸ ਅਤੇ ਕਰਾਫਟਸ ਮੇਲਾ ਸੂਰਜਕੁੰਡ ਲੱਗਿਆ, ਉਹ ਸਿਰਫ 10-15 ਦਿਨਾਂ ਲਈ ਸੀ, ਕੋਈ

[ਕਾਮਰੇਡ ਹਰਦੇਵ ਅਰਸ਼ੀ]

ਹਮੇਸ਼ਾ ਨਹੀਂ ਸੀ ਲੱਗਿਆ ਰਹਿਣਾ ਪਰ ਉਸ ਵਾਸਤੇ ਟੂਰਿਜ਼ਮ ਡਿਪਾਰਟਮੈਂਟ ਨੇ ਸਾਰੀਆਂ ਸੜਕਾਂ ਤੇ ਵੱਡੇ ਵੱਡੇ ਬੋਰਡ ਲਗਾ ਦਿੱਤੇ ਜਿਸ ਦਾ ਮੈਂ ਸਮਝਦਾ ਹਾਂ ਕਿ ਆਮ ਲੋਕਾਂ ਨੂੰ ਕੋਈ ਫਾਇਦਾ ਨਹੀਂ ਹੋ ਸਕਦਾ । ਜੇ ਇਹੀ ਪੈਸਾ ਟੂਰਿਜ਼ਮ ਡਿਪਾਰਟਮੈਂਟ ਦੇ ਵਿਕਾਸ ਕੰਮਾਂ ਤੇ ਖਰਚਿਆ ਜਾਂਦਾ ਤਾਂ ਚੰਗੀ ਗੱਲ ਸੀ । ਮੈਂ ਬੇਨਤੀ ਕਰਦਾ ਹਾਂ ਕਿ ਇਹ ਜਿਹੜਾ ਪੈਸਾ ਖਰਚ ਕੀਤਾ ਜਾਂਦਾ ਹੈ, ਇਹ ਲੋਕ ਹਿਤ ਵਿਚ ਖਰਚ ਹੋਣਾ ਚਾਹੀਦਾ ਹੈ ਪਰ ਇਸ ਪਾਸੇ ਕੋਈ ਧਿਆਨ ਨਹੀਂ ਦਿੱਤਾ ਜਾਂਦਾ । ਸਾਡੇ ਮੁਲਾਜ਼ਮਾਂ ਨੂੰ ਤਨਖਾਹ ਦੇਣ ਵਾਸਤੇ ਇਨ੍ਹਾਂ ਕੋਲ ਪੈਸਾ ਨਹੀਂ ਪਰ ਆਪਣੇ ਵਾਸਤੇ ਇਨ੍ਹਾਂ ਨੂੰ ਅੰਬੇਸਡਰ ਕਾਰਾਂ ਵੀ ਸ਼ਾਇਦ ਸਖਤ ਲਗਦੀਆਂ ਹਨ, ਇਸ ਕਰਕੇ 5-5 ਲੱਖ ਦੀਆਂ ਕੰਟੈਸਾ ਕਾਰਾਂ ਖਰੀਦੀਆਂ ਜਾ ਰਹੀਆਂ ਹਨ । ਜੇ ਤੁਹਾਡੇ ਕੋਲ ਪੈਸਾ ਹੈ ਤਾਂ ਵਿਚਾਰੇ ਮੁਲਾਜ਼ਮਾਂ ਨੂੰ ਦਿਓ, ਵਰਕਰਜ਼ ਨੂੰ ਦਿਓ, ਜਿਹੜੇ ਸਾਡੇ ਲਈ ਕੰਮ ਕਰਦੇ ਹਨ ਪਰ ਇਸ ਵੱਲ ਧਿਆਨ ਨਹੀਂ ਦਿੱਤਾ ਜਾਂਦਾ ਔਰ ਪੈਸੇ ਨੂੰ ਰੋੜ੍ਹਿਆ ਜਾ ਰਿਹਾ ਹੈ ।

ਇਕ ਗੱਲ ਮੈਂ ਪੁਲਿਸ ਦੇ ਬਾਰੇ ਕਹਿਣਾ ਚਾਹੁੰਦਾ ਹਾਂ । ਇਸ ਤੋਂ ਮੇਰਾ ਇਹ ਭਾਵ ਨਹੀਂ ਕਿ ਉਨ੍ਹਾਂ ਨੂੰ ਸਹੂਲਤਾਂ ਨਾ ਦਿੱਤੀਆਂ ਜਾਣ । ਪਹਿਲੇ ਪੁਲਿਸ ਕਾਂਸਟੇਬਲ ਦੀ ਤਨਖਾਹ ਵਿਚੋਂ ਕੁਝ ਪੈਸਾ ਕੱਟ ਲਿਆ ਜਾਂਦਾ ਸੀ ਅਤੇ ਉਨ੍ਹਾਂ ਨੂੰ ਬੱਸਾਂ ਵਿਚ ਫਰੀ ਯਾਤਰਾ ਕਰਨ ਦੀ ਆਗਿਆ ਦਿੱਤੀ ਹੋਈ ਸੀ ਪਰ ਹੁਣ ਇਸ ਐਡਰੈੱਸ ਵਿਚ ਲਿਖਿਆ ਹੈ ਕਿ ਇਹ ਸਫਰ ਕਰਨ ਦੀ ਆਗਿਆ ਇੰਸਪੈਕਟਰਜ਼ ਤੱਕ ਦੇ ਦਿੱਤੀ ਗਈ ਹੈ । ਮੈਂ ਪੁੱਛਦਾ ਹਾਂ ਕਿ ਜੇ ਇੰਸਪੈਕਟਰਜ਼ ਵੀ ਅਲਾਓ ਕਰ ਦਿੱਤੇ ਹਨ ਤਾਂ ਫਿਰ ਡੀ.ਐਸ.ਪੀ. ਔਰ ਐਸ.ਪੀ. ਨੂੰ ਵੀ ਇਹ ਆਗਿਆ ਦੇ ਦੇਣੀ ਸੀ ਕਿਉਂਕਿ ਉਨ੍ਹਾਂ ਦੀਆਂ ਤਨਖਾਹਾਂ ਵੀ ਤਾਂ ਵੱਧ ਨਹੀਂ ਹਨ । ਮੈਨੂੰ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਇਕ ਲੇਮੈਨ ਨੂੰ ਕੋਈ ਸਹੂਲਤ ਨਹੀਂ ਦਿੱਤੀ ਜਾਂਦੀ ਪਰ ਜਿਨ੍ਹਾਂ ਦੀਆਂ ਲੱਖਾਂ ਕਰੋੜਾਂ ਦੀਆਂ ਜਾਇਦਾਦਾਂ ਹਨ, ਉਨ੍ਹਾਂ ਨੂੰ ਹੀ ਸਹੂਲਤਾਂ ਦਿੱਤੀਆਂ ਜਾ ਰਹੀਆਂ ਹਨ । ਮੈਂ ਸਮਝਦਾ ਹਾਂ ਕਿ ਜਿਹੜਾ ਸਰਕਾਰ ਦਾ ਇਹ ਫੈਸਲਾ ਹੈ, ਇਸ ਤੇ ਸਰਕਾਰ ਨੂੰ ਦੁਬਾਰਾ ਵਿਚਾਰ ਕਰਨਾ ਚਾਹੀਦਾ ਹੈ ।

ਆਖਰੀ ਨੁਕਤਾ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸ਼ਡਿਊਲਡ ਕਾਸਟਸ ਨੂੰ ਕੁਝ ਸਹੂਲਤਾਂ ਦੇਣ ਵਾਸਤੇ ਕਹਿ ਕੇ ਮੁਕਰ ਜਾਣਾ, ਇਹ ਉਨ੍ਹਾਂ ਨੂੰ ਮਿਸ-ਗਾਈਡ ਕਰਨਾ ਹੁੰਦਾ ਹੈ। ਹੋ ਸਕਦਾ ਹੈ ਕਿ ਕਿਸੇ ਵੇਲੇ ਸਰਕਾਰ ਦੀ ਕੋਈ

ਮਜ਼ਬੂਰੀ ਹੋਵੇ ਲੇਕਿਨ ਮਿਸ਼ਨ ਦੇ ਵਿਚ ਇਹ ਕਿਹਾ ਗਿਆ ਸੀ ਕਿ ਉਨ੍ਹਾਂ ਨੂੰ ਪੈਨਸ਼ਨ ਦੇਣ ਦਾ ਫੈਸਲਾ ਕੀਤਾ ਗਿਆ ਹੈ । ਫਿਰ ਇਕ ਸਵਾਲ ਦੇ ਜਵਾਬ ਵਿਚ ਸਰਕਾਰ ਵੱਲੋਂ ਦੱਸਿਆ ਗਿਆ ਕਿ ਉਹ ਫੈਸਲਾ ਸਰਕਾਰ ਨੇ ਵਾਪਿਸ ਲੈ ਲਿਆ ਹੈ ਔਰ ਹੁਣ ਇਕ ਨਵੀਂ ਸਕੀਮ ਸਰਕਾਰ ਇੰਟਰੋਡਿਊਸ ਕਰ ਰਹੀ ਹੈ ਜਿਸ ਨਾਲ ਉਨ੍ਹਾਂ ਨੂੰ ਜ਼ਿਆਦਾ ਲਾਭ ਹੋਵੇਗਾ । ਲੇਕਿਨ ਮੈਂ ਸਮਝਦਾ ਹਾਂ ਕਿ ਉਹ ਸਕੀਮ ਵੀ ਸਿਰਫ ਕਾਗਜ਼ਾਂ ਵਿਚ ਹੀ ਰਹਿ ਗਈ, ਕਿਸੇ ਨੂੰ ਕੋਈ ਸਹੂਲਤ ਨਹੀਂ ਦਿੱਤੀ ਗਈ । ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਕਈ ਸਕੀਮਾਂ ਸਿਰਫ ਪੇਪਰਾਂ ਵਿਚ ਹੀ ਰਹਿ ਜਾਂਦੀਆਂ ਹਨ, ਉਨ੍ਹਾਂ ਨੂੰ ਅਮਲੀ ਰੂਪ ਨਹੀਂ ਦਿੱਤਾ ਜਾਂਦਾ । ਗਵਰਨਰ ਸਾਹਿਬ ਦੇ ਭਾਸ਼ਣ ਵਿਚ ਆਇਆ ਹੈ ਕਿ ਸੀ.ਐਮ. ਸਾਹਿਬ ਲੋਕ ਆਯੁਕਤ ਦਾ ਬਿੱਲ ਇਸੇ ਸੈਸ਼ਨ ਵਿਚ ਲਿਆਉਣਗੇ । ਇਹ ਫੈਸਲਾ ਅਸੀਂ ਕਾਫੀ ਸਮੇਂ ਤੋਂ ਸੁਣਦੇ ਆ ਰਹੇ ਹਾਂ ਪਰ ਇਸ ਨੂੰ ਕੋਈ ਅਮਲੀ ਰੂਪ ਨਹੀਂ ਦਿੱਤਾ ਗਿਆ । ਇਸੇ ਤਰ੍ਹਾਂ ਮੰਡਲ ਕਮਿਸ਼ਨ ਦੀਆਂ ਸਿਫਾਰਿਸ਼ਾਂ ਬਹੁਤ ਸਾਰੀ ਸਟੇਟਸ ਨੇ ਲਾਗੂ ਕਰ ਦਿੱਤੀਆਂ ਹਨ ਅਤੇ ਸਾਡੇ ਗੁਆਂਢੀ ਸਟੇਟ ਨੇ ਵੀ ਲਾਗੂ ਕਰ ਦਿੱਤੀਆਂ ਹਨ ਪਰ ਪੰਜਾਬ ਸਰਕਾਰ ਨੇ ਹਾਲੇ ਤੱਕ ਇਨ੍ਹਾਂ ਸਿਫਾਰਿਸ਼ਾਂ ਨੂੰ ਲਾਗੂ ਨਹੀਂ ਕੀਤਾ ਹੈ । ਇਨ੍ਹਾਂ ਸਿਫਾਰਿਸ਼ਾਂ ਨੂੰ ਲਾਗੂ ਕਰਕੇ ਸਮਾਜ ਦੇ ਵੀਕਰ ਸੈਕਸ਼ਨ ਨੂੰ ਫਾਇਦਾ ਦੇਣਾ ਚਾਹੀਦਾ ਹੈ । ਸਪੀਕਰ ਸਾਹਿਬ, ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਆਪਣੀ ਪਾਰਟੀ ਵਲੋਂ ਇਸ ਗਵਰਨਰ ਐਡਰੈਸ ਦਾ ਵਿਰੋਧ ਕਰਦਾ ਹਾਂ । ਜਿਹੜੇ ਨੁਕਤਿਆਂ ਵੱਲ ਮੈਂ ਸਰਕਾਰ ਦਾ ਧਿਆਨ ਦਿਵਾਇਆ ਹੈ, ਉਨ੍ਹਾਂ ਉਤੇ ਸਰਕਾਰ ਗੌਰ ਕਰੇ । ਅੰਤ ਵਿਚ ਮੈਂ ਇਸ ਦੇ ਨਾਲ ਆਪਣੀ ਅਸਹਿਮਤੀ ਪ੍ਰਗਟ ਕਰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਇਸ ਨੂੰ ਸਰਬਸੰਮਤੀ ਦੇ ਨਾਲ ਪ੍ਰਵਾਨ ਨਾ ਕੀਤਾ ਜਾਵੇ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ (ਚਮਕੌਰ ਸਾਹਿਬ, ਐਸ.ਸੀ.) :** ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਧੰਨਵਾਦ ਦੇ ਮਤੇ ਉਤੇ ਬੋਲਣ ਦੇ ਲਈ ਸਮਾਂ ਦਿੱਤਾ ਹੈ । ਸਭ ਤੋਂ ਪਹਿਲਾਂ ਮੈਂ ਲਾਅ ਐਂਡ ਆਰਡਰ ਦੀ ਗੱਲ ਕਰਦਾ ਹਾਂ ਅਤੇ ਹਾਊਸ ਵਿਚ ਇਹ ਦੱਸਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਦੇ ਆਉਣ ਤੋਂ ਪਹਿਲਾਂ ਪੰਜਾਬ ਦੇ ਵਿਚ ਲਾਅ ਐਂਡ ਆਰਡਰ ਦੀ ਕੀ ਹਾਲਤ ਸੀ । ਦਿਨ ਦਿਨ ਅਜਿਹਾ ਮਾਹੌਲ ਪੈਦਾ ਹੋਇਆ ਸੀ । ਪੰਜਾਬ

[ਸਰਦਾਰ ਸ਼ਮਸ਼ੇਰ ਸਿੰਘ ਰਾਏ]

ਪਿਛਲੇ 10-12 ਸਾਲਾਂ ਤੋਂ ਖ਼ੂਨ ਦੇ ਨਾਲ ਲੱਥਪੱਥ ਹੋਇਆ ਪਿਆ ਸੀ । ਪੰਜਾਬ ਵਿਚ ਰਹਿਣ ਵਾਲਾ ਹਰ ਪੰਜਾਬੀ ਹੀ ਨਹੀਂ ਸਗੋਂ ਹਿੰਦੁਸਤਾਨ ਵਿਚ ਰਹਿਣ ਵਾਲਾ ਹਰ ਹਿੰਦੁਸਤਾਨੀ ਇਹ ਸੋਚਦਾ ਸੀ ਕਿ ਪੰਜਾਬ ਦਾ ਕੀ ਬਣੇਗਾ ਅਤੇ ਇਹ ਮਸਲਾ ਕਿਵੇਂ ਹੱਲ ਹੋਵੇਗਾ । ਇਸ ਦਾ ਕਿਸੇ ਕੋਲ ਕੋਈ ਜਵਾਬ ਨਹੀਂ ਸੀ । ਲੋਕ ਸੋਚਿਆ ਕਰਦੇ ਸਨ ਕਿ ਸਾਡੀਆਂ ਆਉਣ ਵਾਲੀ ਨਸਲਾਂ ਉਤੇ ਇਸ ਦਾ ਕੀ ਅਸਰ ਹੋਵੇਗਾ ਅਤੇ ਛੋਟੇ ਛੋਟੇ ਬੱਚਿਆਂ ਦਾ ਕੀ ਭਵਿੱਖ ਹੋਵੇਗਾ ਪਰ ਵਾਹਿਗੁਰੂ ਕੀ ਕਿਰਪਾ ਨਾਲ ਪੰਜਾਬ ਵਿਚ ਸਾਡੇ ਸਰਦਾਰ ਬੇਅੰਤ ਸਿੰਘ ਜੀ ਦੀ ਲੀਡਰਸ਼ਿਪ ਵਿੱਚ ਸਰਕਾਰ ਬਣੀ । ਇਨ੍ਹਾਂ ਨੇ ਪੰਜਾਬ ਦੀ ਵਾਗਡੋਰ ਸੰਭਾਲੀ ਅਤੇ ਪੰਜਾਬ ਵਿਚ ਅੱਤਵਾਦ ਅਤੇ ਵੱਖਵਾਦ ਨੂੰ ਖਤਮ ਕੀਤਾ, ਪੰਜਾਬ ਵਿਚ ਮੁੜ ਕੇ ਸ਼ਾਂਤੀ ਅਤੇ ਅਮਨ ਲਿਆਂਦਾ । ਇਨ੍ਹਾਂ ਦੀ ਰਹਿਨੁਮਾਈ ਵਿਚ ਪੰਜਾਬ ਨੇ ਫਿਰ ਤਰੱਕੀ ਦਾ ਰਸਤਾ ਲਿਆ ਅਤੇ ਹਾਲਾਤ ਉਤੇ ਇਨ੍ਹਾਂ ਨੇ ਕੰਟਰੋਲ ਕੀਤਾ । ਪੰਜਾਬ ਵਿਚ ਪਿਛੇ ਜੋ ਗਵਰਨ ਕਰਦੇ ਰਹੇ ਹਨ, ਉਨ੍ਹਾਂ ਦਾ ਮੈਂ ਕੋਈ ਬਹੁਤਾ ਜ਼ਿਕਰ ਨਹੀਂ ਕਰਨਾ ਚਾਹੁੰਦਾ ਕਿਉਂਕਿ ਉਹ ਪਿਛਲੇ 10-12 ਸਾਲਾਂ ਦੇ ਵਿਚ ਪੰਜਾਬ ਦੇ ਲਈ ਇੰਨਾ ਕੁਝ ਨਹੀਂ ਕਰ ਸਕੇ ਜਿੰਨਾ ਕੁਝ ਸਰਦਾਰ ਬੇਅੰਤ ਸਿੰਘ ਨੇ ਪਿਛਲੇ 3 ਸਾਲਾਂ ਦੇ ਵਿਚ ਕਰਕੇ ਵਿਖਾ ਦਿੱਤਾ ਹੈ । ਇਹ ਬੜੀ ਵੱਡੀ ਸ਼ਖਸ਼ੀਅਤ ਦੇ ਮਾਲਿਕ ਹਨ ਅਤੇ ਦਿਆਨਤਦਾਰ ਹਨ । ਪਿਛਲੇ 3 ਸਾਲਾਂ ਤੋਂ ਪਹਿਲਾਂ ਜੋ ਪੰਜਾਬ ਦੇ ਵਿਚ ਲਾਅ ਐਂਡ ਆਰਡਰ ਦੇ ਹਾਲਾਤ ਸਨ, ਉਸ ਦਾ ਸਾਨੂੰ ਸਾਰਿਆਂ ਨੂੰ ਪਤਾ ਹੈ ਅਤੇ ਦੁਨੀਆਂ ਜਾਣਦੀ ਹੈ । ਇਹ ਕੋਈ ਲੁਕੀ ਹੋਈ ਗੱਲ ਨਹੀਂ ਹੈ । ਜਿਨ੍ਹਾਂ ਲੋਕਾਂ ਨੇ ਪੰਜਾਬ ਦੇ ਹਾਲਾਤ ਨੂੰ ਖਰਾਬ ਕਰਨ ਦੀ ਕੋਸ਼ਿਸ਼ ਕੀਤੀ ਸੀ ਅਤੇ ਜੋ ਹਾਲੇ ਵੀ ਖਰਾਬ ਕਰਨ ਦੀ ਕੋਸ਼ਿਸ਼ ਕਰਦੇ ਹਨ, ਉਨ੍ਹਾਂ ਪੁਲੀਟੀਕਲ ਪਾਰਟੀਜ਼ ਜਿਨ੍ਹਾਂ ਦਾ ਧਰਮ ਦੇ ਨਾਲ ਸਬੰਧ ਹੈ, ਨੂੰ ਮੈਂ ਅਪੀਲ ਕਰਦਾ ਹਾਂ ਕਿ ਉਹ ਆਪਣੀਆਂ ਲੀਹਾਂ ਛੱਡ ਕੇ ਕੁਰਸੀ ਦੀ ਖਾਤਿਰ ਪੰਜਾਬ ਨੂੰ ਬਰਬਾਦ ਨਾ ਕਰਨ ਅਤੇ ਪੰਜਾਬ ਦੀ ਬਿਹਤਰੀ ਲਈ ਕੰਮ ਕਰਨ ਦੀ ਕੋਸ਼ਿਸ਼ ਕਰਨ । ਸਰਦਾਰ ਬੇਅੰਤ ਸਿੰਘ ਨੇ ਕਿਹਾ ਹੈ ਕਿ ਮੈਂ ਪੰਜਾਬ ਦੇ ਹਾਲਾਤ ਮੁੜ ਕੇ ਖਰਾਬ ਨਹੀਂ ਹੋਣ ਦੇਵਾਂਗਾ ਅਤੇ ਜਿਹੜੇ ਖਰਾਬ ਕਰਨ ਦੀ ਸਾਜ਼ਿਸ਼ ਕਰਦੇ ਰਹੇ ਹਨ, ਉਨ੍ਹਾਂ ਨੂੰ ਵਾਰਨਿੰਗ ਦੇ ਦਿੱਤੀ ਗਈ ਹੈ ਕਿ ਮੇਰੇ ਹੱਥ ਬਹੁਤ ਮਜ਼ਬੂਤ ਹਨ, ਮੈਂ ਪੰਜਾਬ ਨੂੰ ਮੁੜ ਪਿਛਲੇ ਸਮੇਂ ਵਿਚ ਕਿਸੇ ਕੀਮਤ ਉਤੇ ਨਹੀਂ ਜਾਣ ਦੇਵਾਂਗਾ ਅਤੇ ਪੰਜਾਬ ਵਿਚ ਅਮਨ ਅਤੇ ਸ਼ਾਂਤੀ ਕਾਇਮ ਰੱਖਾਂਗਾ । ਸਿਆਸੀਆਂ ਪੁਲੀਟੀਕਲ

ਪਾਰਟੀਆਂ ਜਿਨ੍ਹਾਂ ਬਰਦਾਸ਼ਤ ਨਹੀਂ ਕਰਦੀਆਂ ਅਤੇ ਪੰਜਾਬ ਵਿਚ ਗੜਬੜ ਕਰਕੇ ਫਿਰ ਹਾਲਾਤ ਖਰਾਬ ਕਰਨਾ ਚਾਹੁੰਦੀਆਂ ਹਨ, ਉਨ੍ਹਾਂ ਨੂੰ ਇਸ ਤਰ੍ਹਾਂ ਧਰਮ ਦੇ ਨਾਂ ਉਤੇ ਆਗਿਆ ਨਹੀਂ ਦਿੱਤੀ ਜਾਵੇਗੀ । ਉਹ ਪੁਲੀਟੀਕਲ ਪਾਰਟੀਜ਼ ਧਰਮ ਦੀ ਆੜ ਵਿਚ ਬਹੁਤ ਗਲਤ ਸਟੇਟਮੈਂਟ/ਭਾਸ਼ਣ ਦਿੰਦੀਆਂ ਹਨ ਤਾਂ ਕਿ ਪੰਜਾਬ ਦੇ ਹਾਲਾਤ ਫਿਰ ਖਰ੍ਹਾਬ ਹੋ ਜਾਣ । ਇਨ੍ਹਾਂ ਲੋਕਾਂ ਨੂੰ ਕੋਈ ਐਸੀ ਸਟੇਟਮੈਂਟ ਨਹੀਂ ਦੇਣੀ ਚਾਹੀਦੀ ਜਿਸ ਦੇ ਨਾਲ ਪੰਜਾਬ ਦੇ ਹਾਲਾਤ ਫਿਰ ਖਰਾਬ ਹੋ ਜਾਣ । ਇਹ ਲੋਕ ਧਰਮ ਅਤੇ ਜਾਤਪਾਤ ਦੇ ਨਾਂ ਤੇ ਲੋਕਾਂ ਨੂੰ ਭੜਕਾ ਕੇ ਪੰਜਾਬ ਵਿਚ ਹਾਲਾਤ ਖਰਾਬ ਕਰਨ ਦੀ ਕੋਸ਼ਿਸ਼ ਕਰਦੇ ਹਨ ਅਤੇ ਗਲਤ ਬਿਆਨਬਾਜ਼ੀ ਕਰਦੇ ਹਨ । ਇਨ੍ਹਾਂ ਨੂੰ ਇਨਸਾਨੀਅਤ ਦੇ ਨਾਂ ਉਤੇ ਕੰਮ ਕਰਨਾ ਚਾਹੀਦਾ ਹੈ ਅਤੇ ਕੁਰਸੀ ਦੀ ਖਾਤਿਰ ਗਲਤ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ । ਇਹ ਸਾਡਾ ਇਨਸਾਨੀ ਫਰਜ਼ ਹੈ ਅਤੇ ਉਸੇ ਮੁਤਾਬਿਕ ਕੰਮ ਕਰਨਾ ਚਾਹੀਦਾ ਹੈ । ਇਨਸਾਨੀਅਤ ਹੀ ਸਾਡਾ ਧਰਮ ਹੈ ਅਤੇ ਇਨਸਾਨੀਅਤ ਦੀ ਬਿਹਤਰੀ ਲਈ ਹੀ ਕੰਮ ਕਰਨਾ ਚਾਹੀਦਾ ਹੈ । ਸਪੀਕਰ ਸਾਹਿਬ, ਜੇ ਅਸੀਂ ਡਿਵੈਲਪਮੈਂਟ ਦੀ ਗੱਲ ਕਰੀਏ ਤਾਂ ਪੁਲਿਟੀਕਲ ਪਾਰਟੀਆਂ ਨੂੰ ਪੰਜਾਬ ਨੂੰ ਅਗੇ ਵਧਾਉਣ ਵਾਸਤੇ ਚੰਗੀ ਪਾਲਿਸੀ ਅਡਾਪਟ ਕਰਨੀ ਚਾਹੀਦੀ ਹੈ । ਪੁਲਿਟੀਕਲ ਪਾਰਟੀਆਂ ਨੂੰ ਆਪਣੇ ਮਕਸਦ ਨੂੰ ਪੂਰਾ ਕਰਨ ਲਈ ਧਰਮ ਦਾ ਸਹਾਰਾ ਨਹੀਂ ਲੈਣਾ ਚਾਹੀਦਾ । ਧਰਮ ਦੇ ਨਾਂ ਤੇ ਲੋਕਾਂ ਕੋਲੋਂ ਵੋਟਾਂ ਨਹੀਂ ਮੰਗਣੀਆਂ ਚਾਹੀਦੀਆਂ । ਇਸ ਨਾਲ ਤਾਂ ਪੰਜਾਬ ਦੇ ਹਾਲਾਤ ਹੋਰ ਵਿਗੜ ਸਕਦੇ ਹਨ । ਸਪੀਕਰ ਸਾਹਿਬ, ਹੁਣ ਪੰਜਾਬ ਦੇ ਹਾਲਾਤ ਨਾਰਮਲ ਹੋ ਗਏ ਹਨ । ਪੰਜਾਬ ਵਿਚ ਅਮਨ ਸ਼ਾਂਤੀ ਕਾਇਮ ਹੋ ਗਈ ਹੈ । ਲੋਕਤੰਤਰ ਗਰਾਸ ਰੂਟ ਲੈਵਲ ਤਕ ਪਹੁੰਚ ਗਈ ਹੈ । ਇਹ ਸਾਰਾ ਕਰੈਡਿਟ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੂੰ ਜਾਂਦਾ ਹੈ । ਜਿਹੜੇ ਪਹਿਲਾਂ ਰੋਜ਼ ਤਸ਼ੱਦਦ ਹੋ ਰਹੇ ਸਨ, ਅਤਿਵਾਦੀਆਂ ਹਥੋਂ ਬੇਗੁਨਾਹਾਂ ਦੀਆਂ ਸੈਂਕੜਿਆਂ ਵਿਚ ਮੌਤਾਂ ਹੁੰਦੀਆਂ ਸਨ ਅਤੇ ਰੋਜ਼ ਭੈਣਾਂ ਵਿਧਵਾ ਹੁੰਦੀਆਂ ਸਨ, ਉਹ ਸਾਰੇ ਕਤਲ ਹੁਣ ਬੰਦ ਹੋ ਗਏ ਹਨ । ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਮੁੜ ਕੇ ਅਜਿਹੇ ਹਾਲਾਤ ਪੈਦਾ ਨਾ ਹੋਣ । ਪੰਜਾਬ ਨੂੰ ਫਿਰ [illegible] ਹੈ । ਜਦੋਂ ਪੰਜਾਬ ਵਿਚ ਅਸੈਂਬਲੀ ਦੇ ਇਲੈਕਸ਼ਨ ਹੋਣ ਲੱਗੇ ਤਾਂ ਲੀਡਰਾਂ ਨੂੰ ਧਮਕੀਆਂ ਦਿੱਤੀਆਂ ਜਾਂਦੀਆਂ ਸਨ ਕਿ ਤੁਹਾਨੂੰ ਮਾਰ ਦਿਆਂਗੇ । 1991 ਵਿਚ ਜਦੋਂ ਪੰਜਾਬ ਅਸੈਂਬਲੀ ਦੇ ਇਲੈਕਸ਼ਨ ਹੋਣੇ ਸਨ ਤਾਂ 27 ਕੰਡੀਡੇਟ ਮਾਰੇ ਗਏ ਸਨ ਭਾਵੇਂ ਉਹ ਕਿਸੇ ਵੀ

[ਸਰਦਾਰ ਸ਼ਮਸ਼ੇਰ ਸਿੰਘ ਰਾਏ]

ਪਾਰਟੀ ਦੇ ਸਨ । ਸਪੀਕਰ ਸਾਹਿਬ, ਜਿਹੜੇ ਹੁਣ ਦੀ ਅਸੈਂਬਲੀ ਵਿਚ ਇਲੈਕਸ਼ਨ ਲੜ ਕੇ ਆਏ ਹਨ, ਚਾਹੇ ਉਹ ਕਿਸੇ ਵੀ ਪਾਰਟੀ ਨਾਲ ਤਾਅਲੁੱਕ ਰਖਦੇ ਹਨ, ਉਨ੍ਹਾਂ ਸਾਰਿਆਂ ਨੇ ਜੁਰਅਤ ਕੀਤੀ ਹੈ ਅਤੇ ਉਹ ਸਾਰੇ ਹੀ ਮੈਂਬਰ ਵਧਾਈ ਦੇ ਪਾਤਰ ਹਨ । ਸਾਰਿਆਂ ਨੇ, ਸਪੀਕਰ ਸਾਹਿਬ, ਬਹੁਤ ਯੋਗਦਾਨ ਪਾਇਆ ਅਤੇ ਇਸ ਬਾਰੇ ਤੁਸੀਂ ਵੀ ਜਾਣਦੇ ਹੋ । (ਥੰਪਿੰਗ)

ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਦੀ ਰਹਿਨੁਮਾਈ ਹੇਠ ਪੰਚਾਇਤਾਂ ਦੇ ਇਲੈਕਸ਼ਨ ਕਰਾਏ ਗਏ ਹਨ । ਪੰਚਾਇਤਾਂ ਦੇ ਇਲੈਕਸ਼ਨਾਂ ਵੇਲੇ ਵੀ ਧਮਕੀਆਂ ਆਉਂਦੀਆਂ ਸਨ ਕਿ ਜਿਹੜਾ ਵੋਟ ਪਾਉਣ ਜਾਏਗਾ, ਉਸ ਦਾ ਹੱਥ ਵਢ ਦਿੱਤਾ ਜਾਏਗਾ, ਉਂਗਲੀ ਵੱਢ ਦਿੱਤੀ ਜਾਏਗੀ ਅਤੇ ਵੋਟਾਂ ਪਾਉਣ ਵਾਲਿਆਂ ਨੂੰ ਮਾਰ ਦਿੱਤਾ ਜਾਏਗਾ । ਧਮਕੀਆਂ ਦੇ ਬਾਵਜੂਦ ਵੀ ਪੰਜਾਬ ਵਿਚ ਮਿਉਂਸਪਲ ਕਮੇਟੀਆਂ, ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੇ ਇਲੈਕਸ਼ਨ ਕਰਵਾਏ ਗਏ । ਹੇਠਲੇ ਪੱਧਰ ਤਕ ਲੋਕਤੰਤਰ ਬਹਾਲ ਕੀਤਾ ਗਿਆ । ਇਹ ਸਾਰਾ ਕੁਝ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਦੀ ਅਗਵਾਈ ਥੱਲੇ ਹੀ ਹੋਇਆ ਹੈ । ਉਨ੍ਹਾਂ ਦੀ ਯੋਗ ਅਗਵਾਈ ਥੱਲੇ ਹੀ ਅੱਜ ਪੰਜਾਬ ਵਿਚ ਪੂਰੀ ਸ਼ਾਂਤੀ ਆਈ ਹੈ । (ਥੰਪਿੰਗ) ਅੱਜ, ਸਪੀਕਰ ਸਾਹਿਬ, ਪੰਜਾਬ ਤਰੱਕੀ ਵੱਲ ਜਾ ਰਿਹਾ ਹੈ । ਅੱਜ ਪੰਜਾਬ ਹਰ ਪਾਸੇ ਤਰੱਕੀ ਕਰ ਰਿਹਾ ਹੈ । ਮੈਂ ਮਾਫੀ ਮੰਗਦਾ ਹਾਂ ਪਰ ਇਥੇ ਹਾਉਸ ਵਿਚ ਮਾਨਯੋਗ ਮੈਂਬਰ ਸਾਹਿਬਾਨ ਵੱਲੋਂ ਕਿਹਾ ਗਿਆ ਕਿ ਇਹ ਤਾਂ ਸਰਕਾਰ ਦਾ ਕੰਮ ਸੀ ਅਤੇ ਸਰਕਾਰ ਨੂੰ ਚਲਾਉਣ ਦਾ ਕੰਮ ਉਨ੍ਹਾਂ ਦਾ ਹੁੰਦਾ ਹੈ । ਪਰ, ਸਪੀਕਰ ਸਾਹਿਬ, ਸਰਕਾਰ ਨੇ ਬਹੁਤ ਸਾਰੀਆਂ ਉਪਲਬਧੀਆਂ ਕੀਤੀਆਂ ਹਨ । ਪਿਛਲੇ ਸਾਲਾਂ ਤੋਂ ਵੱਧ ਕੰਮ ਕੀਤੇ ਗਏ ਹਨ । ਹਰ ਪੱਖੋਂ ਪੰਜਾਬ ਅਗੇ ਵਧਿਆ ਹੈ । (ਥੰਪਿੰਗ) ਸਪੀਕਰ ਸਾਹਿਬ, ਫਾਈਨਾਂਸ ਦੀ ਗੱਲ ਲੈ ਲਵੋ । ਪਹਿਲਾਂ 1992 ਵਿਚ 750 ਕਰੋੜ ਰੁਪਏ ਦਾ ਬਜਟ ਸੀ ਪਰ ਜਿਹੜਾ ਹੁਣ ਬਜਟ ਪਾਸ ਹੋਣ ਵਾਲਾ ਹੈ, ਉਹ 1660 ਕਰੋੜ ਰੁਪਏ ਦਾ ਬਜਟ ਹੈ । ਇਹ ਕੋਈ ਆਮ ਗੱਲ ਨਹੀਂ ਹੈ ਅਤੇ ਇਨ੍ਹਾਂ ਗੱਲਾਂ ਨੂੰ ਇਗਨੋਰ ਨਹੀਂ ਕੀਤਾ ਜਾ ਸਕਦਾ । ਮਾਨਯੋਗ ਮੈਂਬਰ ਸਾਹਿਬਾਨ ਨੂੰ ਕ੍ਰਿਟੀਸਾਈਜ਼ ਕਰਨ ਲਗਿਆਂ ਕਨਸਟਰੱਕਟਿਵ ਕ੍ਰਿਟੀਸਿਜ਼ਮ ਕਰਨੀ ਚਾਹੀਦੀ ਹੈ । ਜਿਹੜੀਆਂ ਸਰਕਾਰ ਦੀਆਂ ਉਪਲਬਧੀਆਂ ਹਨ, ਉਨ੍ਹਾਂ ਦਾ ਵੀ ਜ਼ਿਕਰ ਕਰਨਾ ਚਾਹੀਦਾ ਹੈ । ਡਾਕਟਰ ਕੇਵਲ ਕ੍ਰਿਸ਼ਨ ਸਾਹਿਬ ਨੇ ਬੜੀ

ਸਮਝਦਾਰੀ ਨਾਲ ਪੰਜਾਬ ਦੇ ਫਾਈਨਾਂਸ ਨੂੰ ਚੰਗੀ ਤਰ੍ਹਾਂ ਕੰਟਰੋਲ ਕੀਤਾ ਹੈ । ਪਿਛੇ ਬਜਟ ਵਿਚ ਜੋ ਫਾਲਤੂ ਖਰਚੇ ਸਨ, ਉਨ੍ਹਾਂ ਸਾਰਿਆਂ ਨੂੰ ਕੰਟਰੋਲ ਕੀਤਾ ਹੈ । (ਥੰਪਿੰਗ) ਉਨ੍ਹਾਂ ਨੇ ਸਰਕਾਰ ਦੇ ਵਾਸਤੇ ਖਾਸਾ ਧਨ ਮੁਹਈਆ ਕਰਵਾਇਆ ਹੈ । ਇਹ ਇਸ ਸਰਕਾਰ ਦੀ ਬੜੀ ਵੱਡੀ ਉਪਲਬਧੀ ਹੈ, ਦੇਣ ਹੈ । ਇਸ ਤੋਂ ਬਾਅਦ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਦੇ ਸਭਿਆਚਾਰਕ ਮਹਿਕਮੇ ਨੇ ਹਾਲਾਤ ਨੂੰ ਮੁੱਖ ਰਖਦੇ ਹੋਏ, ਮਾਹੌਲ ਨੂੰ ਮੁੱਖ ਰਖਦੇ ਹੋਏ ਬਹੁਤ ਵੱਡੀ ਕਾਰਗੁਜ਼ਾਰੀ ਕੀਤੀ ਹੈ । ਇਸ ਮਾਹੌਲ ਨੂੰ ਬਦਲਣ ਵਾਸਤੇ ਪਿੰਡਾਂ ਵਿਚ ਅਤੇ ਸ਼ਹਿਰਾਂ ਵਿਚ ਫੇਰ ਉਹੀ ਪੰਜਾਬ ਜਿਹੜਾ ਹੱਸਦਾ ਸੀ, ਨੱਚਦਾ ਸੀ ਅਤੇ ਵਸਦਾ ਸੀ, ਮੁੜ ਖੇੜਿਆਂ ਵਿੱਚ ਲਿਆਉਣ ਵਾਸਤੇ ਮਹਿਕਮੇ ਨੇ 2 ਕਰੋੜ ਰੁਪਏ ਦਾ ਖਰਚਾ ਕੀਤਾ ਹੈ । ਪਿੰਡਾਂ ਵਿਚ ਮੇਲਿਆਂ ਦਾ ਆਯੋਜਨ ਕੀਤਾ ਹੈ, ਖੇਡਾਂ ਅਤੇ ਸਪੋਰਟਸ ਦਾ ਆਯੋਜਨ ਕੀਤਾ ਹੈ ਜਿਸ ਨਾਲ ਪੰਜਾਬ ਵਿਚ ਸ਼ਾਂਤੀ ਹੋਰ ਸਥਿਰ ਅਤੇ ਪੱਕੀ ਤਰ੍ਹਾਂ ਕਾਇਮ ਹੋ ਸਕੇ ।

ਏਸੇ ਤਰ੍ਹਾਂ ਸਰਕਾਰ ਦੇ ਤਰੱਕੀ ਵੱਲ ਵਧਦੇ ਜਾਂਦੇ ਕਦਮਾਂ ਵਿਚ ਖੁਰਾਕ ਅਤੇ ਸਪਲਾਈ ਮਹਿਕਮੇ ਦਾ ਬੜਾ ਯੋਗਦਾਨ ਹੈ । ਸਾਲ 1994-95 ਤੱਕ 72.84 ਲੱਖ ਮੀਟਰਿਕ ਟਨ ਕਣਕ ਅਤੇ 10 ਲੱਖ ਟਨ ਚੌਲ ਸੈਂਟਰਲ ਪੂਲ ਵਿਚ ਪੰਜਾਬ ਵਲੋਂ ਦਿੱਤੇ ਗਏ । ਅੱਜ ਸਾਡਾ ਪੰਜਾਬ 50% ਤੋਂ ਵੱਧ ਯੋਗਦਾਨ ਸੈਂਟਰਲ ਪੂਲ ਵਿਚ ਪਾ ਰਿਹਾ ਹੈ । ਇਹ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਦੀ ਬੜੀ ਵੱਡੀ ਉਪਲਬਧੀ ਹੈ ਅਤੇ ਇਹ ਸਰਕਾਰ ਦੀਆਂ ਅਗਾਂਹਵਧੂ ਪਾਲਿਸੀਆਂ ਦੇ ਹੀ ਨਤੀਜੇ ਹਨ । ਸਰਕਾਰ ਨੇ ਖੇਤੀਬਾੜੀ ਪ੍ਰਤੀ ਲੋਕਾਂ ਵਿਚ ਉਤਸ਼ਾਹ ਪੈਦਾ ਕੀਤਾ ਹੈ । ਫਸਲਾਂ ਨੂੰ ਹੋਰ ਉਨੱਤ ਕਰਨ ਲਈ ਅੱਛੇ ਬੀਜ ਮੁਹਈਆ ਕਰਾਏ ਗਏ ਹਨ ਅਤੇ ਹਰ ਕਿਸਮ ਦੀਆਂ ਸਹੂਲਤਾਂ ਮੁਹਈਆ ਕਰਾਈਆਂ ਗਈਆਂ ਹਨ । ਇਨ੍ਹਾਂ ਕਰਕੇ ਹੀ ਪੰਜਾਬ ਨੂੰ ਸੈਂਟਰਲ ਸਰਕਾਰ ਵਲੋਂ ਪੁਰਸਕਾਰ ਵੀ ਪ੍ਰਾਪਤ ਹੋ ਚੁਕਾ ਹੈ । ਇਹ ਇਸ ਸਰਕਾਰ ਦੀ ਬੜੀ ਕਰੈਡਿਟ ਵਾਲੀ ਗੱਲ ਹੈ ।

ਸਪੀਕਰ ਸਾਹਿਬ, ਇਸ ਤੋਂ ਬਾਅਦ ਮੈਂ ਪਬਲਿਕ ਹੈਲਥ ਡਿਪਾਰਟਮੈਂਟ ਦੀ ਗੱਲ ਕਰਨੀ ਚਾਹੁੰਦਾ ਹਾਂ ਕਿਉਂਕਿ ਪਬਲਿਕ ਹੈਲਥ ਮਹਿਕਮੇ ਨੇ ਸਾਡੇ ਪਿੰਡਾਂ ਨੂੰ ਪਾਣੀ ਮੁਹਈਆ ਕਰਾਉਣ ਵਿਚ ਬੜਾ ਭਾਰੀ ਯੋਗਦਾਨ ਪਾਇਆ ਹੈ । ਜਿਵੇਂ ਕਿ ਏਥੇ ਕਲ੍ਹ ਵੀ ਟੂਟੀਆਂ ਦਾ ਜ਼ਿਕਰ ਕੀਤਾ ਗਿਆ ਸੀ । ਮੈਂ ਦੱਸਣਾ ਚਾਹੁੰਦਾ ਹਾਂ ਕਿ

[ਸਰਦਾਰ ਸ਼ਮਸ਼ੇਰ ਸਿੰਘ ਰਾਏ]

ਮਾਰਚ, 1994 ਤੱਕ 5762 ਪਿੰਡਾਂ ਨੂੰ ਪੀਣ ਵਾਲਾ ਪਾਣੀ ਮੁਹੱਈਆ ਕੀਤਾ ਜਾ ਚੁੱਕਿਆ ਹੈ । ਸਾਲ 1995-96 ਲਈ 8500 ਲੱਖ ਰੁਪਏ ਦੀ ਲਾਗਤ ਨਾਲ 1045 ਪਿੰਡਾਂ ਨੂੰ ਪੀਣ ਵਾਲਾ ਪਾਣੀ ਮੁਹੱਈਆ ਕਰਨ ਦਾ ਨਿਸ਼ਾਨਾ ਨਿਸ਼ਚਿਤ ਕੀਤਾ ਗਿਆ ਹੈ । ਇਹ ਜਿਹੜਾ ਟੀਚਾ ਨਿਸ਼ਚਿਤ ਕੀਤਾ ਗਿਆ ਹੈ ਕਿ 1997 ਤੱਕ ਸਾਰੇ ਸਮੱਸਿਆ ਵਾਲੇ ਪਿੰਡਾਂ ਨੂੰ ਪੀਣ ਵਾਲਾ ਪਾਣੀ ਸਪਲਾਈ ਕਰ ਦਿੱਤਾ ਜਾਵੇਗਾ, ਇਹ ਇਸ ਸਰਕਾਰ ਦੀ ਸਭ ਤੋਂ ਵੱਡੀ ਉਪਲਬਧੀ ਹੈ (ਥੰਪਿੰਗ)।

ਸਪੀਕਰ ਸਾਹਿਬ, ਅੱਗੇ ਮੈਂ ਫਾਰੈਸਟ ਡਿਪਾਰਟਮੈਂਟ ਦੇ ਤਰੱਕੀ ਵੱਲ ਵਧਦੇ ਕਦਮਾਂ ਬਾਰੇ ਜ਼ਿਕਰ ਕਰਾਂਗਾ । ਰਾਜ ਦੀ ਕੁਲ ਜ਼ਮੀਨ ਦਾ ਤਕਰੀਬਨ 5.76% ਰਕਬਾ ਫਾਰੈਸਟ ਡਿਪਾਰਟਮੈਂਟ ਅਧੀਨ ਆਉਂਦਾ ਹੈ । ਜਿਥੇ ਕਦੇ ਅੱਤਵਾਦੀ ਜਾ ਕੇ ਲੁਕਿਆ ਕਰਦੇ ਸਨ, ਉਥੇ ਅੱਜ ਫਾਰੈਸਟ ਡਿਪਾਰਟਮੈਂਟ ਵਲੋਂ ਪਲਾਂਟਸ ਲਗਾਏ ਜਾ ਰਹੇ ਹਨ । ਇਸ ਕੰਮ ਵਾਸਤੇ ਚਾਲੂ ਸਾਲ ਦੌਰਾਨ 13.5 ਕਰੋੜ ਰੁਪਏ ਦੀ ਰਕਮ ਖਰਚ ਕੀਤੀ ਜਾ ਰਹੀ ਹੈ ਜਿਸ ਨਾਲ ਕਿ ਨਹਿਰਾਂ ਅਤੇ ਸੜਕਾਂ ਦੇ ਕੰਢਿਆਂ ਤੇ ਰੁੱਖ ਲਾਏ, ਜਾਣਗੇ ਜੋ ਕਿ ਲੋਕਾਂ ਦੀ ਸਿਹਤ ਲਈ ਅਤੇ ਪੰਜਾਬ ਦੇ ਵਾਤਾਵਰਣ ਲਈ ਲਾਭਦਾਇਕ ਸਾਬਤ ਹੋਣਗੇ । ਸਪੀਕਰ ਸਾਹਿਬ, ਮੈਂ ਅੱਗੇ ਕਹਿਣਾ ਚਾਹੁੰਦਾ ਹਾਂ ਕਿ ਬਹੁਤ ਸਾਰੇ ਅਨੁਸੂਚਿਤ ਜਾਤੀਆਂ ਦੇ ਲੋਕ 1947 ਤੋਂ ਜਿਹੜੀਆਂ ਜ਼ਮੀਨਾਂ ਦੀ ਕਾਸ਼ਤ ਕਰ ਰਹੇ ਸਨ, ਉਹ ਜ਼ਮੀਨਾਂ ਕੇਂਦਰ ਸਰਕਾਰ ਦੀਆਂ ਸਨ ਲੇਕਿਨ ਪਿਛੇ ਜਿਹੇ ਉਹ ਜ਼ਮੀਨਾਂ ਜੰਗਲਾਤ ਮਹਿਕਮੇ ਨੂੰ ਟ੍ਰਾਂਸਫਰ ਕਰ ਦਿੱਤੀਆਂ ਗਈਆਂ ਹਨ ਜੋ ਇਕ ਗਲਤ ਕਦਮ ਹੈ । ਇਸ ਕਦਮ ਕਰਨ ਨਾਲ ਅੱਜ ਬੜੀ ਪ੍ਰਾਬਲਮ ਕ੍ਰੀਏਟ ਹੋ ਗਈ ਹੈ । ਇਨ੍ਹਾਂ ਜ਼ਮੀਨਾਂ ਨੂੰ ਅਨੁਸੂਚਿਤ ਜਾਤੀਆਂ ਦੇ ਅਤੇ ਹੋਰ ਗਰੀਬ ਲੋਕ ਵਾਹੁੰਦੇ ਸਨ । ਮੈਂ ਇਹ ਚਾਹੁੰਦਾ ਹਾਂ ਕਿ ਉਹ ਜ਼ਮੀਨਾਂ ਜੰਗਲਾਤ ਵਿਭਾਗ ਤੋਂ ਲੈ ਕੇ ਉਨ੍ਹਾਂ ਗਰੀਬ ਲੋਕਾਂ ਨੂੰ ਵਾਜਬ ਕੀਮਤ ਤੇ ਟਰਾਂਸਫਰ ਕਰ ਦਿੱਤੀਆਂ ਜਾਣ ਤਾਕਿ ਉਹ ਲੋਕ ਆਪਣਾ ਰੋਜ਼ਗਾਰ ਚਲਾ ਸਕਣ ।

ਅਗਲੀ ਗੱਲ, ਸਪੀਕਰ ਸਾਹਿਬ, ਮੈਂ ਕਹਿਣੀ ਚਾਹੁੰਦਾ ਹਾਂ ਕਿ ਪਿਛਲੇ ਸਾਲ ਐਗਰੀਕਲਚਰ ਤੇ 90 ਕਰੋੜ ਰੁਪਏ ਖਰਚੇ ਗਏ ਸਨ । ਹੁਣ ਸਾਡੀ ਸਰਕਾਰ ਨੇ ਨਵੇਂ ਨਵੇਂ ਅਤੇ ਰੋਗ ਰਹਿਤ ਬੀਜਾਂ ਦਾ ਪ੍ਰਬੰਧ ਕੀਤਾ ਹੈ । ਇਸ ਤੋਂ ਇਲਾਵਾ ਹੋਰ ਡੀਪ ਟਿਊਬਵੈਲਾਂ ਦਾ ਇੰਤਜ਼ਾਮ ਵੀ ਕੀਤਾ ਹੈ । ਸਰਦਾਰ ਬੇਅੰਤ ਸਿੰਘ ਦੇ ਉਪਰਾਲਿਆਂ ਨਾਲ ਸਾਨੂੰ ਵਰਲਡ ਬੈਂਕ ਤੋਂ ਪੈਸੇ ਵੀ ਮਿਲ ਜਾਂਦੇ ਹਨ ਜਿਸ ਨਾਲ ਸਾਡੇ ਪੰਜਾਬ ਵਿਚ ਵੱਧ ਤੋਂ ਵੱਧ

ਪਾਣੀ ਮੁਹੱਈਆ ਕੀਤਾ ਜਾਵੇਗਾ ਤਾਂ ਕਿ ਜਿਹੜੀ ਜ਼ਮੀਨ ਪਾਣੀ ਤੋਂ ਰਹਿਤ ਹੈ, ਉਸ ਨੂੰ ਪਾਣੀ ਦਿੱਤਾ ਜਾਵੇ ਅਤੇ ਜਿਹੜੀ ਕੱਲਰ ਵਾਲੀ ਜ਼ਮੀਨ ਹੈ, ਉਸ ਦੇ ਵਾਸਤੇ ਉਪਰਾਲਾ ਕਰਕੇ ਉਸ ਨੂੰ ਉਪਜਾਊ ਬਣਾਇਆ ਜਾ ਸਕੇ ।

ਇਸ ਤੋਂ ਅੱਗੇ ਮੈਂ ਰਣਜੀਤ ਸਾਗਰ ਡੈਮ ਦੀ ਗੱਲ ਕਰਨੀ ਚਾਹੁੰਦਾ ਹਾਂ । ਇਸ ਡੈਮ ਦੀ ਉਸਾਰੀ ਦਾ ਕੰਮ ਬੜੇ ਲੰਮੇ ਚਿਰ ਤੋਂ ਲਮਕਦਾ ਆ ਰਿਹਾ ਸੀ ਅਤੇ ਕੋਈ ਇਸ ਨੂੰ ਟੇਕ-ਅਪ ਨਹੀਂ ਸੀ ਕਰ ਰਿਹਾ । ਸਾਡੀ ਸਰਕਾਰ ਨੇ, ਸਰਦਾਰ ਬੇਅੰਤ ਸਿੰਘ ਜੀ ਨੇ ਇਸ ਡੈਮ ਨੂੰ ਟੇਕ-ਅਪ ਕੀਤਾ ਅਤੇ ਤਹੱਈਆ ਕੀਤਾ ਕਿ ਜਲਦੀ ਤੋਂ ਜਲਦੀ ਇਸ ਡੈਮ ਨੂੰ ਮੁਕੰਮਲ ਕਰਕੇ ਪੰਜਾਬ ਦੇ ਲੋਕਾਂ ਨੂੰ ਪਾਣੀ ਅਤੇ ਬਿਜਲੀ ਮੁਹੱਈਆ ਕੀਤੀ ਜਾਵੇਗੀ ਤਾਂ ਕਿ ਪੰਜਾਬ ਦੇ ਲੋਕ ਖੁਸ਼ਹਾਲ ਹੋ ਸਕਣ ਅਤੇ ਪੰਜਾਬ ਅੱਗੇ ਵੱਧ ਸਕੇ । ਸਪੀਕਰ ਸਾਹਿਬ, 1992-93 ਵਿਚ ਹੜ੍ਹਾਂ ਨੂੰ ਕੰਟਰੋਲ ਕਰਨ ਵਾਸਤੇ ਇਰੀਗੇਸ਼ਨ ਡਿਪਾਰਟਮੈਂਟ ਅੰਦਰ 69 ਕਰੋੜ ਰੁਪਿਆ ਰੱਖਿਆ ਗਿਆ ਸੀ ਜਦ ਕਿ 1995-96 ਵਿਚ ਇਸ ਸਰਕਾਰ ਨੇ ਇਸ ਕੰਮ ਵਾਸਤੇ 140 ਕਰੋੜ ਰੁਪਿਆ ਰੱਖਿਆ ਹੈ । ਸਰਕਾਰ ਨੇ ਹੜ੍ਹਾਂ ਨੂੰ ਕੰਟਰੋਲ ਕਰਨ ਵਾਸਤੇ ਤਹੱਈਆ ਕੀਤਾ ਹੋਇਆ ਹੈ ਅਤੇ ਹੜ੍ਹਾਂ ਨੂੰ ਕੰਟਰੋਲ ਕਰਨ ਵਾਸਤੇ ਵੱਧ ਤੋਂ ਵੱਧ ਕੋਸ਼ਿਸ਼ ਕੀਤੀ ਜਾਵੇਗੀ ਜਿਵੇਂ ਕਿ ਮੁੱਖ ਮੰਤਰੀ ਜੀ ਨੇ ਇਸ ਸਦਨ ਵਿਚ ਆਪਣੀ ਸਟੇਟਮੈਂਟ ਦਿੱਤੀ ਹੈ । ਪਿਛਲੀ ਵਾਰ ਹੜ੍ਹਾਂ ਨਾਲ ਬਹੁਤ ਜ਼ਿਆਦਾ ਨੁਕਸਾਨ ਹੋਇਆ । ਬਹੁਤ ਸਾਰੇ ਲੋਕ ਮਾਰੇ ਗਏ । ਬਹੁਤ ਸਾਰੀ ਜ਼ਮੀਨ ਅਤੇ ਮਕਾਨ ਬਰਬਾਦ ਹੋ ਗਏ । ਸਾਡੀ ਸਰਕਾਰ ਨੇ ਲੋਕਾਂ ਨੂੰ ਰਾਹਤ ਦੇਣ ਵਾਸਤੇ ਪੈਸੇ ਦਿੱਤੇ ਲੇਕਿਨ ਇਸ ਸਬੰਧ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਲੋਕਾਂ ਦੇ ਮਕਾਨ ਤਬਾਹ ਹੋ ਗਏ, ਉਨ੍ਹਾਂ ਨੂੰ ਮਕਾਨਾਂ ਲਈ ਹੁਣ ਤੱਕ ਕੋਈ ਥਾਂ ਨਹੀਂ ਮਿਲ ਸਕੀ ਜਿਥੇ ਕਿ ਉਹ ਦੁਬਾਰਾ ਵਸ ਸਕਣ । ਮੇਰੀ ਮੁੱਖ ਮੰਤਰੀ ਜੀ ਨੂੰ ਪ੍ਰਾਰਥਨਾ ਹੈ ਕਿ ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਦੇ ਰਹਿਣ ਵਾਸਤੇ ਕੋਈ ਥਾਂ ਨਹੀਂ ਰਹੀ, ਆਲਟਰਨੇਟਿਵ ਜਗ੍ਹਾਂ ਦਿੱਤੀ ਜਾਵੇ ਤਾਂ ਕਿ ਉਨ੍ਹਾਂ ਨੂੰ ਰੀਹੈਬਲੀਟੇਟ ਕੀਤਾ ਜਾ ਸਕੇ ਉਨ੍ਹਾਂ ਨੂੰ ਜਗ੍ਹਾਂ ਜ਼ਰੂਰ ਦਿੱਤੀ ਜਾਣੀ ਚਾਹੀਦੀ ਹੈ ਤਾਂ ਕਿ ਉਹ ਇਹ ਸਮਝਣ ਕਿ ਸਾਡਾ ਵੀ ਕੋਈ ਸਹਾਰਾ ਹੈ । ਪਿਛਲੀ ਵਾਰ ਹੜ੍ਹਾਂ ਦੌਰਾਨ ਸਾਡੇ ਬੇਟ ਏਰੀਏ ਵਿਚ, ਜਿਸ ਵਿਚ ਰੋਪੜ ਚਮਕੌਰ ਸਾਹਿਬ ਆਉਂਦੇ ਹਨ, ਰਿੰਗ ਬੰਨ੍ਹ ਲਗਾਏ ਗਏ ਸਨ । ਸਰਕਾਰ ਨੇ ਹੜ੍ਹਾਂ ਨੂੰ ਰੋਕਣ ਵਾਸਤੇ ਇਹ ਰਿੰਗ ਬੰਨ੍ਹ ਬਣਾ ਕੇ ਉਦਮ ਅਤੇ ਉਪਰਾਲਾ ਕੀਤਾ । ਇਸ ਦੇ ਸਦਕਾ ਹੀ ਪਿੰਡ ਸਾਰੰਗਵਾਲ ਨੇੜੇ ਜਿਹੜਾ

[ਸਰਦਾਰ ਸ਼ਮਸ਼ੇਰ ਸਿੰਘ ਰਾਏ]

ਦਰਿਆ ਟੁੱਟ ਰਿਹਾ ਸੀ, ਉਸ ਨੂੰ ਟੁੱਟਣੋਂ ਬਚਾਇਆ ਗਿਆ । ਉਸ ਵਕਤ ਜੇ ਉਹ ਦਰਿਆ ਟੁੱਟ ਜਾਂਦਾ ਤਾਂ ਸਾਰਾ ਲੁਧਿਆਣਾ ਅਤੇ ਰੋਪੜ ਦਾ ਅੱਧਾ ਜ਼ਿਲ੍ਹਾ ਹੜ੍ਹ ਜਾਣਾ ਸੀ । ਸੀ.ਐਮ. ਸਾਹਿਬ ਨੇ ਇਸ ਦੇ ਵਾਸਤੇ ਸਪੈਸ਼ਲ ਆਦੇਸ਼ ਦਿੱਤੇ ਅਤੇ ਰਿੰਗ ਬੰਨ੍ਹ ਬਣਾ ਕੇ ਵਾਰ ਫੁਟਿੰਗ ਤੇ ਕੰਮ ਕਰਕੇ ਲੋਕਾਂ ਨੂੰ ਬਚਾਇਆ ਗਿਆ। ਇਸ ਵਿਚ ਅੱਧਾ ਹਿੱਸਾ ਮੇਰੇ ਹਲਕੇ ਦਾ ਵੀ ਆਉਂਦਾ ਹੈ । ਹੜ੍ਹ ਕੰਟਰੋਲ ਕਰਨ ਵਾਸਤੇ ਮੁੱਖ ਮੰਤਰੀ ਜੀ ਨੇ ਬੜਾ ਵੱਡਾ ਉਪਰਾਲਾ ਕੀਤਾ । ਇਸੇ ਤਰ੍ਹਾਂ ਹੀ ਇਰੀਗੇਸ਼ਨ ਮਨਿਸਟਰ ਕੰਗ ਸਾਹਿਬ ਵੀ ਹੜ੍ਹਾਂ ਦੌਰਾਨ ਵੱਖ-ਵੱਖ ਥਾਵਾਂ ਵਿਜ਼ਿਟ ਕਰਦੇ ਰਹੇ ਅਤੇ ਦੇਖਦੇ ਰਹੇ ਕਿ ਹੜ੍ਹਾਂ ਕਾਰਣ ਕੋਈ ਨੁਕਸਾਨ ਨਾ ਹੋਵੇ । ਮੈਂ ਇਸ ਦੇ ਲਈ ਸਰਕਾਰ ਦਾ ਬਹੁਤ ਧੰਨਵਾਦੀ ਹਾਂ ਕਿ ਉਹ ਇਸ ਤਰੀਕੇ ਨਾਲ ਵਿਜੀਲੈਂਟ ਰਹੀ, ਹਰ ਗੱਲ ਨੂੰ ਵਾਚ ਕਰਦੀ ਰਹੀ ਅਤੇ ਬੜੀ ਸੂਝ ਬੂਝ ਨਾਲ ਕੰਮ ਕਰਦੀ ਰਹੀ ਤਾਂ ਕਿ ਪੰਜਾਬ ਦਾ ਨੁਕਸਾਨ ਹੋਣੋ ਬਚਾਇਆ ਜਾ ਸਕੇ ਅਤੇ ਇਸ ਨੂੰ ਅੱਗੇ ਵਧਾਇਆ ਜਾ ਸਕੇ ।

ਸਪੀਕਰ ਸਾਹਿਬ, ਜਿਹੜੀਆਂ ਜ਼ਮੀਨਾਂ ਕੰਡੀ ਏਰੀਏ ਵਿਚ ਪੈਂਦੀਆਂ ਹਨ, ਉਨ੍ਹਾਂ ਜ਼ਮੀਨਾਂ ਵਾਸਤੇ ਪਾਣੀ ਦਾ ਕੋਈ ਸਾਧਨ ਨਹੀਂ ਹੈ । 1986 ਵਿਚ ਇਸ ਦੇ ਵਾਸਤੇ ਇਕ ਪਲੈਨ ਅਪਰੂਵ ਹੋਈ ਸੀ । ਉਸ ਵਿਚ ਇਹ ਫੈਸਲਾ ਕੀਤਾ ਗਿਆ ਸੀ ਕਿ ਭਾਖੜਾ ਮੇਨ ਲਾਈਨ ਤੇ ਲਿਫਟ ਇਰੀਗੇਸ਼ਨ ਸਿਸਟਮ ਜਾਂ ਸਾਈਫਨ ਸਿਸਟਮ ਬਣਾ ਕੇ ਉਸ ਏਰੀਏ ਨੂੰ ਪਾਣੀ ਦਿੱਤਾ ਜਾ ਸਕਦਾ ਹੈ । ਹਾਲਾਂ ਕਿ ਇਹ ਜ਼ਮੀਨ ਬਹੁਤ ਵਧੀਆ ਹੈ ਲੇਕਿਨ ਪਾਣੀ ਤੋਂ ਬਿਨਾ ਇਸ ਦਾ ਕੋਈ ਫਾਇਦਾ ਨਹੀਂ ਹੈ ਅਤੇ ਕਈ ਵਾਰ ਤਾਂ ਲੋਕ ਰੋਟੀ ਤੋਂ ਵੀ ਅਵਾਜ਼ਾਰ ਹੋ ਜਾਂਦੇ ਹਨ । ਆਰ.ਡੀ. 27 ਰੋਪੜ ਦੇ ਨੇੜੇ ਐਸ.ਵਾਈ.ਐਲ. ਦੀ ਇਕ ਛੋਟੀ ਕੈਨਾਲ ਬਣਾਈ ਗਈ ਸੀ । ਲੇਕਿਨ ਮੈਂ ਚਾਹੁੰਦਾ ਹਾਂ ਕਿ ਇਸ ਕੈਨਾਲ ਨੂੰ ਭਾਖੜਾ ਮੇਨ ਲਾਈਨ ਤੋਂ ਜੇਕਰ ਪਾਣੀ ਦਿੱਤਾ ਜਾਏ ਤਾਂ ਸਾਡੇ ਕੰਡੀ ਏਰੀਆ ਦੇ ਲੋਕ ਤਰੱਕੀ ਕਰ ਸਕਦੇ ਹਨ, ਆਪਣੇ ਲਈ ਉਹ ਰੋਜ਼ਗਾਰ ਮੁਹੱਈਆ ਕਰ ਸਕਦੇ ਹਨ ਔਰ ਆਪਣਾ ਜੀਵਨ ਸੌਖਾ ਬਣਾ ਸਕਦੇ ਹਨ ।

ਮੈਂ, ਸਪੀਕਰ ਸਾਹਿਬ, ਅੱਗੇ ਜਾ ਕੇ ਉਨੱਤ ਗ੍ਰਾਮ ਸਕੀਮ ਦੀ ਗੱਲ ਕਰਦਾ ਹਾਂ । ਮੁੱਖ ਮੰਤਰੀ ਜੀ ਨੇ ਆਪਣੀ ਸਿਆਣੀ ਸੋਚ ਰਾਹੀਂ ਇਹ ਸਕੀਮ ਲਿਆਂਦੀ ਹੈ । ਪੰਜਾਬ ਦਾ ਮਾਹੌਲ ਜੋ ਕਿ ਬਹੁਤ ਖਰਾਬ ਸੀ, ਉਸ ਨੂੰ ਠੀਕ ਕਰਨ ਵਿਚ

ਅਤੇ ਲੋਕਾਂ ਦੀ ਤਰੱਕੀ ਕਰਕੇ ਉਨ੍ਹਾਂ ਨੂੰ ਅੱਗੇ ਵਧਾਉਣ ਵਾਸਤੇ ਇਹ ਬਹੁਤ ਹੀ ਵਧੀਆ ਸਕੀਮ ਦਿੱਤੀ ਹੈ । ਸਪੀਕਰ ਸਾਹਿਬ, ਸਾਡੀ 80% ਆਬਾਦੀ ਪਿੰਡਾਂ ਦੇ ਵਿੱਚ ਰਹਿੰਦੀ ਹੈ । ਸਾਡੇ ਲੋਕ ਜਿਹੜੇ ਪਿੰਡਾਂ ਵਾਲੇ ਹਨ, ਉਹ ਜਾਣਦੇ ਹਨ ਕਿ ਪਿੰਡਾਂ ਦੇ ਵਿੱਚ ਜੀਵਨ ਕਿੰਨਾ ਔਖਾ ਸੀ । ਪਿੰਡ ਦੇ ਵਿੱਚ ਇਕ ਪ੍ਰਾਇਮਰੀ ਸਕੂਲ ਹੁੰਦਾ ਸੀ, ਉਥੇ ਹੀ ਸਾਰੇ ਪੜ੍ਹਦੇ ਸਨ, ਹੋਰ ਕੋਈ ਫੈਸਿਲਟੀ ਨਹੀਂ ਸੀ ਹੁੰਦੀ । ਇਕ ਹੀ ਦੁਕਾਨ ਹੁੰਦੀ ਸੀ । ਪਿੰਡਾਂ ਦਾ ਜੀਵਨ ਇਹ ਸੀ ਕਿ ਜਦੋਂ ਵੀ ਕੋਈ ਆਪਣੇ ਘਰ ਤੋਂ ਬਾਹਰ ਨਿਕਲਦਾ ਸੀ ਤਾਂ ਉਸ ਦਾ ਇਕ ਪੈਰ ਪਾਣੀ ਵਿੱਚ ਪੈਂਦਾ ਸੀ ਜਾਂ ਟੋਏ ਦੇ ਵਿੱਚ ਗਿਰਦਾ ਸੀ । ਮੇਰਾ ਕਹਿਣ ਦਾ ਮਤਲਬ ਇਹ ਹੈ ਕਿ ਜਿਹੜੇ ਆਪਾਂ ਲੋਕ ਪਿੰਡਾਂ ਤੋਂ ਉਠ ਕੇ ਆਏ ਹਾਂ, ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਇਹ ਕਿੰਨੀ ਚੰਗੀ ਸਕੀਮ ਪੰਜਾਬ ਦੇ ਪਿੰਡਾਂ ਨੂੰ ਦਿੱਤੀ ਹੈ । ਸਪੀਕਰ ਸਾਹਿਬ, ਪੰਜਾਬ ਦੇ 10 ਹਜ਼ਾਰ ਪਿੰਡਾਂ ਦੇ ਅੰਦਰ ਇਹ ਉਨੱਤ ਗ੍ਰਾਮ ਸਕੀਮ ਚੱਲ ਰਹੀ ਹੈ (ਥੰਪਿੰਗ) । ਪਿੰਡਾਂ ਵਾਲੇ ਲੋਕ ਇਸ ਸਕੀਮ ਤੋਂ ਬਹੁਤ ਖੁਸ਼ ਹਨ ਅਤੇ ਉਹ ਸਰਦਾਰ ਬੇਅੰਤ ਸਿੰਘ ਜੀ ਦੇ ਗੁਣ ਗਾ ਰਹੇ ਹਨ । ਉਹ ਪਿੰਡਾਂ ਦੇ ਵਿੱਚ ਕਹਿੰਦੇ ਹਨ ਕਿ ਸਾਨੂੰ ਅੱਜ ਤੱਕ ਕਿਸੇ ਵੀ ਸਰਕਾਰ ਨੇ ਕਦੇ ਵੀ ਏਨੇ ਪੈਸੇ ਨਹੀਂ ਦਿੱਤੇ ਸਨ ਜਿੰਨੇ ਕਿ ਅੱਜ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਪਿੰਡਾਂ ਦੀ ਡਿਵੈਲਪਮੈਂਟ ਵਾਸਤੇ ਦਿੱਤੇ ਹਨ । ਜਿਹੜੇ ਰੋਪੜ ਜ਼ਿਲ੍ਹਾ ਲੈਵਲ ਦੇ ਲੀਡਰ ਹਨ, ਕਿਸਾਨ ਯੂਨੀਅਨ ਦੇ ਲੀਡਰ ਹਨ ਅਤੇ ਜਿਹੜੇ ਸਿਆਣੇ ਲੀਡਰ ਹਨ, ਮੇਰਾ ਕਹਿਣ ਦਾ ਭਾਵ ਹੈ ਕਿ ਜਿਹੜੇ ਪੁਰਾਣੇ ਲੀਡਰ ਹਨ, ਉਹ ਕਹਿੰਦੇ ਹਨ ਕਿ ਸੰਨ 1947 ਵਿੱਚ ਉਹ ਪਾਕਿਸਤਾਨ ਤੋਂ ਆਏ ਸਨ ਔਰ ਪਾਕਿਸਤਾਨ ਤੋਂ ਆਉਣ ਤੋਂ ਬਾਅਦ ਕਿਸੇ ਵੀ ਸਰਕਾਰ ਨੇ ਪਿੰਡਾਂ ਵਾਸਤੇ ਪੰਜ ਹਜ਼ਾਰ ਰੁਪਏ ਤੋਂ ਵੱਧ ਕਦੇ ਨਹੀਂ ਸੀ ਦਿੱਤੇ ਪਰ ਹੁਣ ਅਸੀਂ ਇਹ ਸਰਕਾਰ ਵੇਖੀ ਹੈ ਜਿਸ ਨੇ ਲੱਖਾਂ ਰੁਪਏ ਪਿੰਡਾਂ ਵਾਸਤੇ ਦਿੱਤੇ ਹਨ । ਪਿੰਡਾਂ ਦੀਆਂ ਗਲੀਆਂ ਨਾਲੀਆਂ ਔਰ ਪੰਜੇ ਕੰਪੋਨੈਂਟ ਪਿੰਡਾਂ ਵਿੱਚ ਚੱਲ ਰਹੇ ਹਨ । ਸਰਕਾਰ ਦਾ ਇਹ ਬਹੁਤ ਵੱਡਾ ਉਪਰਾਲਾ ਹੈ । ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ 1995-96 ਵਿੱਚ ਪਿੰਡਾਂ ਦੇ ਵਿੱਚ ਗਰੀਬ ਲੋਕਾਂ ਲਈ ਮਕਾਨ ਬਣਾਉਣ ਦੀ ਯੋਜਨਾ ਚਲਾਈ ਗਈ ਹੈ । ਜਿਹੜੇ ਸਾਡੇ ਐਸ.ਸੀ. ਲੋਕ ਹਨ, ਉਨ੍ਹਾਂ ਵਾਸਤੇ ਫਰੀ ਲੈਟਰੀਨਜ਼ ਸਰਕਾਰ ਨੇ ਬਣਾ ਕੇ ਦੇਣੀਆਂ ਹਨ । ਇਹ ਵੀ ਸਾਡੀ ਸਰਕਾਰ ਦਾ ਬਹੁਤ ਹੀ ਸ਼ਲਾਘਾਯੋਗ ਕਦਮ ਹੈ । ਇਸੇ ਤਰ੍ਹਾਂ ਹੀ ਸਾਲ 1994-95 ਦੇ ਵਿੱਚ 420 ਕਮਿਊਨਿਟੀ ਸੈਂਟਰਜ਼ ਬਣਾ ਕੇ ਦੇਣਾ ਵੀ ਸਰਕਾਰ

[ਸਰਦਾਰ ਸ਼ਮਸ਼ੇਰ ਸਿੰਘ ਰਾਏ]

ਦੀ ਇਕ ਬਹੁਤ ਵੱਡੀ ਦੇਣ ਹੈ । ਕਮਿਊਨਿਟੀ ਸੈਂਟਰ ਪਿੰਡਾਂ ਵਾਸਤੇ ਬਹੁਤ ਹੀ ਇੰਪਾਰਟੈਂਟ ਚੀਜ਼ ਹੈ ਜਿਸ ਵਿੱਚ 8-10 ਲੱਖ ਰੁਪਏ ਲਗਾ ਕੇ ਸੈਂਟਰ ਸਥਾਪਿਤ ਕੀਤਾ ਜਾਂਦਾ ਹੈ । ਮੈਂ ਇਸ ਸਕੀਮ ਨੂੰ ਬਹੁਤ ਵਧੀਆ ਅੰਤੇ ਅੱਛੀ ਸਕੀਮ ਕਹਿੰਦਾ ਹਾਂ ਜੋ ਕਿ ਧਰਮਸ਼ਾਲਾਵਾਂ ਦੇ ਨਾਲੋਂ ਬਹੁਤ ਬੈਟਰ ਸਕੀਮ ਹੈ ਕਿਉਂਕਿ ਕੋਈ ਵੀ ਇਨਸਾਨ ਆਪਣੇ ਪਰਵਾਰ ਦਾ ਕੋਈ ਵੀ ਘਰੇਲੂ ਫੰਕਸ਼ਨ, ਵਿਆਹ ਸ਼ਾਦੀ ਵਗੈਰਾ ਇਨ੍ਹਾਂ ਸੈਂਟਰਾਂ ਦੇ ਵਿੱਚ ਕਰ ਸਕਦਾ ਹੈ, ਬਗੈਰ ਹਜ਼ਾਰਾਂ ਰੁਪਏ ਸ਼ਾਮਿਆਨੇ ਵਗੈਰਾ ਤੇ ਖਰਚ ਕਰਨ ਦੇ । ਇਹ ਸਰਕਾਰ ਦੀ ਇਕ ਬਹੁਤ ਵੱਡੀ ਸੋਚ ਹੈ ਕਿ ਹਰ ਪਿੰਡ ਦੇ ਵਿੱਚ ਕਮਿਊਨਿਟੀ ਸੈਂਟਰ ਬਣਾ ਕੇ ਦਿੱਤਾ ਜਾਵੇ। 314.45 ਲੱਖ ਰੁਪਏ ਦੀ ਕੀਮਤ ਦੇ ਨਾਲ ਇਹ ਕਮਿਊਨਿਟੀ ਸੈਂਟਰ ਪਿੰਡਾਂ ਦੇ ਵਿਚ ਬਣਾ ਕੇ ਦਿੱਤੇ ਜਾ ਰਹੇ ਹਨ । ਇਹ ਇਕ ਬਹੁਤ ਵੱਡਾ ਪਲਾਨ ਹੈ ਜਿਸ ਵਿੱਚ ਲੱਖਾਂ ਰੁਪਏ ਲਗਾ ਕੇ ਇਹ ਕਮਿਊਨਿਟੀ ਸੈਂਟਰ ਕੰਪਲੀਟ ਹੋਣਗੇ । ਇਹ ਸਰਕਾਰ ਦਾ ਬਹੁਤ ਵੱਡਾ ਉਪਰਾਲਾ ਹੈ । ਸਰਦਾਰ ਬੇਅੰਤ ਸਿੰਘ ਜੀ ਅਤੇ ਉਨ੍ਹਾਂ ਦੀ ਸਰਕਾਰ ਨੇ ਪਿੰਡਾਂ ਨੂੰ ਹਰ ਖੇਤਰ ਵਿੱਚ ਹਰ ਲਿਹਾਜ਼ ਦੇ ਨਾਲ ਅੱਗੇ ਵਧਾਉਣ ਲਈ ਵਧੀਆ ਤੋਂ ਵਧੀਆ ਸਕੀਮਾਂ ਦਿੱਤੀਆਂ ਹਨ । ਸਾਡੀ ਸਰਕਾਰ ਨੇ ਨਵੇ ਜ਼ਿਲ੍ਹੇ ਬਣਾਏ, ਨਵੀਆਂ ਤਹਿਸੀਲਾਂ, ਨਵੀਆਂ ਸਬ-ਡਵੀਜ਼ਨਾਂ ਬਣਾਈਆਂ ਹਨ । ਜਿੱਥੇ ਲੋੜ ਮਹਿਸੂਸ ਕੀਤੀ, ਉਥੇ ਨਵੇਂ ਬਲਾਕ ਵੀ ਬਣਾਏ ਹਨ । ਕੋਈ ਵੀ ਅਜਿਹਾ ਖੇਤਰ ਨਹੀਂ ਰਹਿ ਗਿਆ ਜਿਸ ਵਿੱਚ ਸਾਡੀ ਸਰਕਾਰ ਨੇ ਡਿਵੈਲਪਮੈਂਟ ਨਾ ਕੀਤੀ ਹੋਵੇ । ਅਨੁਸੂਚਿਤ ਜਾਤੀਆਂ ਦੇ ਸਬੰਧ ਵਿੱਚ ਮੈਂ ਗੱਲ ਕਰਨਾ ਚਾਹੁੰਦਾ ਹਾਂ ਕਿ ਚਾਲੂ ਸਾਲ ਦੇ ਵਿੱਚ ਸਾਡੇ ਭਲਾਈ ਵਿਭਾਗ ਨੇ 2074.94 ਲੱਖ ਰੁਪਏ ਵੱਖ-ਵੱਖ ਸਕੀਮਾਂ ਲਈ ਰੱਖੇ ਹਨ ਤਾਂਕਿ ਅਨੁਸੂਚਿਤ ਜਾਤੀਆਂ ਦੇ ਲੋਕ ਵੀ ਤਰੱਕੀ ਕਰ ਸਕਣ, ਅੱਗੇ ਵਧ ਸਕਣ । ਇਸ ਦੇ ਵਿੱਚ ਜਿਹੜੇ ਲੋਕ ਗਰੀਬੀ ਰੇਖਾ ਤੋਂ ਥੱਲੇ ਰਹਿ ਰਹੇ ਹਨ, ਉਨ੍ਹਾਂ ਦੇ ਲਈ ਸੈਨੇਟਰੀ ਵਾਸਤੇ 59345 ਲੈਵੇਟਰੀਜ਼ ਬਣਾਈਆਂ ਗਈਆਂ ਹਨ ਤਾਂ ਕਿ ਉਹ ਲੋਕ ਵਰਤ ਸਕਣ । ਸਾਲ 1994-95 ਵਿੱਚ 72758 ਲੈਵੇਟਰੀਜ਼ ਬਣਾਈਆਂ ਗਈਆਂ ਸਨ । ਆਉਣ ਵਾਲੇ ਸਾਲ 1995-96 ਵਿੱਚ 500 ਲੱਖ ਰੁਪਏ ਦੀ ਲਾਗਤ ਨਾਲ 2,07,070 ਲੈਵੇਟਰੀਜ਼ ਬਣਾਈਆਂ ਜਾਣਗੀਆਂ ਭਾਵ ਇੰਨੇ ਯੂਨਿਟ ਤਿਆਰ ਕਰਕੇ ਅਨੁਸੂਚਿਤ ਜਾਤੀਆਂ ਦੇ ਲੋਕਾਂ ਨੂੰ ਦਿੱਤੇ ਜਾਣਗੇ ਤਾਂ ਕਿ ਉਨ੍ਹਾਂ ਲੋਕਾਂ ਦਾ ਵੀ ਧਿਆਨ ਰੱਖਿਆ ਜਾਵੇ । ਇਹ ਸਿਰਫ ਸਰਦਾਰ ਬੇਅੰਤ ਸਿੰਘ ਜੀ ਦੀ ਹੀ ਕੋਸ਼ਿਸ਼ ਹੈ, ਹਿੰਮਤ ਹੈ

ਕਿ ਉਨ੍ਹਾਂ ਨੇ ਅਨੁਸੂਚਿਤ ਜਾਤੀਆਂ ਦੇ ਲੋਕਾਂ ਦਾ ਇਕ ਨੰਬਰ ਤੇ ਧਿਆਨ ਰੱਖਿਆ ਹੈ । ਮੈਂ ਇਸ ਗੱਲ ਲਈ ਉਨ੍ਹਾਂ ਦਾ ਧੰਨਵਾਦੀ ਹਾਂ, ਸ਼ੁਕਰਗੁਜ਼ਾਰ ਹਾਂ । ਸਪੀਕਰ ਸਾਹਿਬ, ਇਸ ਦੇ ਵਿੱਚ ਮੈਂ ਇਕ ਗੱਲ ਕਹਿਣਾ ਚਾਹੁੰਦਾ ਹਾਂ ਕਿ ਅਨੁਸੂਚਿਤ ਜਾਤੀਆਂ ਦੇ ਲੋਕਾਂ ਲਈ ਇਕ ਕਾਰਪੋਰੇਸ਼ਨ ਬਣਾਈ ਗਈ ਹੈ ਜਿਹੜੀ ਕਿ ਗਰੀਬਾਂ ਨੂੰ ਲੋਨ ਦਿੰਦੀ ਹੈ । ਸੈਕਵੈਂਜਰਜ਼ ਵਾਸਤੇ ਸਾਡੇ ਕੋਲ, ਇਕ ਨਵੀਂ ਸਕੀਮ ਆਈ ਹੈ, ਜਿਸ ਦੇ ਵਾਸਤੇ 4 ਕਰੋੜ ਰੁਪਿਆ ਰੱਖਿਆ ਗਿਆ ਹੈ । ਇਹ ਉਨ੍ਹਾਂ ਲੋਕਾਂ ਵਾਸਤੇ ਰੱਖਿਆ ਗਿਆ ਹੈ ਜਿਹੜੇ ਕਿ ਸਿਰਾਂ ਤੇ ਗੰਦ ਢੋਂਦੇ ਹਨ, ਚੁੱਕਦੇ ਹਨ । ਉਹ ਬਾਲਮੀਕੀ ਸਾਡੇ ਹੀ ਭਰਾ ਹਨ । ਉਨ੍ਹਾਂ ਨੂੰ ਇਸ ਕੰਮ ਤੋਂ ਛੁਟਕਾਰਾ ਦਿਵਾ ਕੇ ਕਿਸੇ ਹੋਰ ਦੂਸਰੇ ਕੰਮਾਂ ਵਿੱਚ ਲਗਾਉਣ ਵਾਸਤੇ ਸਾਡੀ ਸਰਕਾਰ ਨੇ 4 ਕਰੋੜ ਰੁਪਏ ਰੱਖੇ ਹਨ । ਉਨ੍ਹਾਂ ਨੂੰ ਹੋਰ ਵੀ ਕੁਝ ਦੇਣ ਦਾ ਉਪਰਾਲਾ ਕਰ ਰਹੇ ਹਾਂ ਤਾਂ ਕਿ ਅਸੀਂ ਉਨ੍ਹਾਂ ਲੋਕਾਂ ਦੀ ਮਦੱਦ ਕਰ ਸਕੀਏ ਅਤੇ ਇਹ ਜਿਹੜੀ ਗੰਦਗੀ ਢੋਣ ਦਾ ਕੰਮ ਬੜਾ ਪੁਰਾਣਾ ਚਲਿਆ ਆ ਰਿਹਾ ਹੈ, ਇਸ ਨੂੰ ਬਦਲਿਆ ਜਾ ਸਕੇ । ਜਿਥੇ ਇਸ ਕੰਮ ਵਿੱਚ ਸਰਕਾਰ ਬੜੇ ਉਪਰਾਲੇ ਕਰ ਰਹੀ ਹੈ, ਉਥੇ ਦੂਸਰੀਆਂ ਸਮਾਜਕ ਸੰਸਥਾਵਾਂ ਨੂੰ ਅਤੇ ਸਮਾਜ ਦੇ ਦੂਸਰੇ ਲੋਕਾਂ ਨੂੰ ਵੀ ਇਸ ਵੱਲ ਧਿਆਨ ਦੇਣਾ ਚਾਹੀਦਾ ਹੈ, ਇਸ ਵੱਲ ਉਪਰਾਲਾ ਕਰਨਾ ਚਾਹੀਦਾ ਹੈ ।

ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਕਾਰਪੋਰੇਸ਼ਨ ਵਿੱਚ 6 ਸਕੀਮਾਂ ਆਈਆਂ ਹਨ ਅਤੇ ਇਨ੍ਹਾਂ ਸਕੀਮਾਂ ਵਾਸਤੇ ਸੀ.ਐਮ. ਸਾਹਿਬ ਨੇ ਹੁਣੇ ਪਿਛਲੇ ਹਫਤੇ ਹੀ ਕਾਰਪੋਰੇਸ਼ਨ ਨੂੰ 6 ਕਰੋੜ ਰੁਪਿਆ ਦਿੱਤਾ ਹੈ । ਮੈਂ ਉਨ੍ਹਾਂ ਦਾ ਬਹੁਤ ਧੰਨਵਾਦੀ ਹਾਂ । ਇਹ ਸਾਰਾ ਪੈਸਾ ਅਨੁਸੂਚਿਤ ਜਾਤੀਆਂ ਦੇ ਲੋਕਾਂ ਵਾਸਤੇ ਲਗਾਇਆ ਜਾਵੇਗਾ ਤਾਂ ਕਿ ਉਹ ਵੀ ਤਰੱਕੀ ਵਿੱਚ ਲੱਗ ਸਕਣ । ਇਹ ਕਾਰਪੋਰੇਸ਼ਨ ਸਾਲ 1971 ਵਿੱਚ ਬਣੀ ਸੀ । ਸਾਲ 1971 ਤੋਂ ਲੈ ਕੇ ਸਾਲ 1992 ਤੱਕ 18237.68 ਲੱਖ ਰੁਪਏ ਅਨੁਸੂਚਿਤ ਜਾਤੀਆਂ ਦੇ ਲੋਕਾਂ ਵਿੱਚ ਕਰਜ਼ੇ ਦੇ ਤੌਰ ਤੇ ਵੰਡੇ ਗਏ ਜਿਹੜੇ ਕਿ ਥੋੜ੍ਹੇ ਵਿਆਜ ਤੇ ਦਿੱਤੇ ਗਏ । ਲੇਕਿਨ 1 ਅਪਰੈਲ, 1992 ਤੋਂ 31 ਦਸੰਬਰ, 1994 ਤੱਕ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ 10230.70 ਲੱਖ ਰੁਪਏ ਅਨੁਸੂਚਿਤ ਜਾਤੀਆਂ ਦੇ ਲੋਕਾਂ ਵਾਸਤੇ ਦਿੱਤੇ ਹਨ । ਮੇਰੇ ਕਹਿਣ ਦਾ ਭਾਵ ਹੈ ਕਿ ਜਦੋਂ ਤੋਂ ਕਾਰਪੋਰੇਸ਼ਨ ਬਣੀ ਹੈ, ਉਦੋਂ ਤੋਂ ਲੈ ਕੇ ਸਾਲ 1992 ਅਰਥਾਤ 20 ਸਾਲਾਂ ਵਿੱਚ ਜਿੰਨੇ ਪੈਸੇ ਅਨੁਸੂਚਿਤ ਜਾਤੀਆਂ ਦੇ ਲੋਕਾਂ ਨੂੰ ਦਿੱਤੇ ਹਨ, ਉਸ ਨਾਲੋਂ 60% ਵੱਧ ਪੈਸੇ ਪਿਛਲੇ ਤਿੰਨ ਸਾਲਾਂ

[ਸਰਦਾਰ ਸ਼ਮਸ਼ੇਰ ਸਿੰਘ ਰਾਏ]

ਵਿਚ ਜਦੋਂ ਤੋਂ ਸਰਦਾਰ ਬੇਅੰਤ ਜੀ ਦੀ ਸਰਕਾਰ ਆਈ ਹੈ, ਅਨੁਸੂਚਿਤ ਜਾਤੀਆਂ ਦੇ ਲੋਕਾਂ ਨੂੰ ਦਿੱਤੇ ਗਏ ਹਨ ਤਾਂ ਕਿ ਉਹ ਲੋਕ ਵੀ ਤਰੱਕੀ ਕਰ ਸਕਣ, ਅੱਗੇ ਵੱਧ ਸਕਣ।

ਸਪੀਕਰ ਸਾਹਿਬ, ਇਸ ਦੇ ਮੁਤਾਬਿਕ ਹੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਟਰਾਂਸਪੋਰਟ ਪਾਲਿਸੀ ਨਵੀਂ ਬਣਾਈ ਗਈ ਹੈ। ਇਸ ਦੇ ਵਿਚ 138.32 ਕਰੋੜ ਸਰਕਾਰ ਨੂੰ ਉਪਲਬਧ ਹੋਏ ਹਨ। ਸਾਲ 1993-94 ਵਿਚ 166.36 ਕਰੋੜ ਰੁਪਏ ਇਸ ਸਰਕਾਰ ਨੇ ਟੈਕਸ ਦੇ ਰੂਪ ਵਿੱਚ ਲਏ ਅਤੇ ਸਾਲ 1994-95 ਵਿਚ 180.06 ਕਰੋੜ ਰੁਪਏ ਲਏ ਹਨ। ਮੇਰੇ ਕਹਿਣ ਦਾ ਭਾਵ ਹੈ ਕਿ ਜੇਕਰ ਕੁਰੱਪਸ਼ਨ ਬੰਦ ਕੀਤੀ ਗਈ ਹੈ, ਐਡਮਨਿਸਟਰੇਟਿਵ ਕੰਟਰੋਲ ਚੰਗਾ ਕੀਤਾ ਗਿਆ ਹੈ, ਤਦ ਹੀ ਇਹ ਜਿਹੜੀ ਆਮਦਨ ਹੈ, 138 ਕਰੋੜ ਰੁਪਏ ਤੋਂ ਵੱਧ ਕੇ 180 ਕਰੋੜ ਰੁਪਏ ਤੱਕ ਪਹੁੰਚੀ ਹੈ। ਸਾਡੇ ਮਾਨਯੋਗ ਮੰਤਰੀ ਜੀ ਨੇ ਕਿਹਾ ਹੈ ਕਿ ਪਹਿਲਾਂ ਪੀ.ਆਰ.ਟੀ.ਸੀ. 22 ਕਰੋੜ ਰੁਪਏ ਦੇ ਘਾਟੇ ਵਿੱਚ ਜਾ ਰਹੀ ਸੀ, ਹੁਣ ਪੀ.ਆਰ.ਟੀ.ਸੀ. ਅਤੇ ਪੰਜਾਬ ਰੋਡਵੇਜ਼ ਦੋਨੋਂ ਹੀ ਮੁਨਾਫੇ ਵਿੱਚ ਜਾ ਰਹੀਆਂ ਹਨ। ਸਾਲ 1991-92 ਵਿਚ ਪੀ.ਆਰ.ਟੀ.ਸੀ. 4.56 ਕਰੋੜ ਰੁਪਏ ਦੇ ਘਾਟੇ ਵਿਚ ਜਾ ਰਹੀ ਸੀ। ਸਾਡੀ ਸਰਕਾਰ ਦੇ ਆਉਣ ਤੋਂ ਬਾਅਦ 6.06 ਕਰੋੜ ਰੁਪਏ ਮੁਨਾਫੇ ਵਿੱਚ ਚਲ ਰਹੀ ਹੈ। ਇਸ ਕਰਕੇ ਮੈਂ, ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਸਾਰਿਆਂ ਖੇਤਰਾਂ ਵਿੱਚ ਹੀ ਸਾਡੀ ਸਰਕਾਰ ਨੇ ਉਪਲਬਧੀਆਂ ਪ੍ਰਾਪਤ ਕੀਤੀਆਂ ਹਨ। ਇਸੇ ਤਰ੍ਹਾਂ ਟੂਰਿਜ਼ਮ ਡਿਪਾਰਟਮੈਂਟ ਜਿਹੜਾ ਪਹਿਲਾਂ ਘਾਟੇ ਵਿਚ ਜਾ ਰਿਹਾ ਸੀ, ਉਹ ਹੁਣ 80 ਲੱਖ ਰੁਪਏ ਦੇ ਮੁਨਾਫੇ ਨਾਲ ਅੱਗੇ ਵੱਧ ਰਿਹਾ ਹੈ। ਸਪੀਕਰ ਸਾਹਿਬ, ਕਿਹੜੀ ਕਿਹੜੀ ਗੱਲ ਕੀਤੀ ਜਾਵੇ। ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਹਰ ਪੱਖੋਂ, ਪੰਜਾਬ ਨੂੰ ਅੱਗੇ ਲਿਆਂਦਾ ਹੈ ਅਤੇ ਇਹ ਅੱਗੇ ਵੱਧ ਰਿਹਾ ਹੈ।

ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਆਪਣੇ ਹਲਕੇ ਦੀਆਂ ਕੁਝ ਪਰਾਬਲਮਜ਼ ਦੱਸਣੀਆਂ ਚਾਹੁੰਦਾ ਹਾਂ। ਸਾਡਾ ਬੇਟ ਦਾ ਏਰੀਆ ਹੈ। ਉਸ ਵਿੱਚ ਸੜਕਾਂ ਦੀ ਮੁਰੰਮਤ ਵਾਸਤੇ ਛੇ ਸਾਲ ਦਾ ਟਾਈਮ ਫਿਕਸ ਕੀਤਾ ਗਿਆ ਹੈ। ਮੈਂ ਚਾਹੁੰਦਾ ਹਾਂ ਕਿ ਬੇਟ ਏਰੀਏ ਦੀਆਂ ਲਿੰਕ ਰੋਡਜ਼ ਦਾ ਟਾਈਮ ਛੇ ਸਾਲ ਤੋਂ ਘਟਾਇਆ ਜਾਵੇ ਕਿਉਂਕਿ ਬੇਟ ਏਰੀਏ ਵਿੱਚ ਪਾਣੀ ਬਹੁਤ ਜ਼ਿਆਦਾ ਹੁੰਦਾ ਹੈ ਅਤੇ

ਸੜਕਾਂ ਜਲਦੀ ਟੁੱਟ ਜਾਂਦੀਆਂ ਹਨ ਜਿਸ ਕਾਰਨ ਤਿੰਨ-ਚਾਰ ਸਾਲਾਂ ਵਿੱਚ ਸੜਕਾਂ ਦਾ ਨਾਮੋ-ਨਿਸ਼ਾਨ ਹੀ ਨਹੀਂ ਰਹਿੰਦਾ। ਇਸ ਲਈ ਇਹ ਜ਼ਰੂਰੀ ਹੈ ਕਿ ਸੜਕਾਂ ਦੀ ਮੁਰੰਮਤ ਦੀ ਮਿਆਦ ਘਟਾ ਕੇ ਤਿੰਨ ਸਾਲ ਕੀਤੀ ਜਾਵੇ। ਇਹ ਬਹੁਤ ਹੀ ਜ਼ਰੂਰੀ ਹੈ। ਹੁਣ ਵੀ ਬੇਟ ਏਰੀਏ ਵਿੱਚ ਜੋ ਸੜਕਾਂ ਬਣਾਈਆਂ ਸਨ, ਉਨ੍ਹਾਂ ਵਿਚੋਂ ਕੁਝ ਕੁ ਦਾ ਤਾਂ ਨਾ-ਨਿਸ਼ਾਨ ਹੀ ਨਹੀਂ ਹੈ। ਇਹ ਸੜਕਾਂ ਬਣਨੀਆਂ ਬਹੁਤ ਹੀ ਜ਼ਰੂਰੀ ਹਨ। ਮੇਰਾ ਚਮਕੌਰ ਸਾਹਿਬ ਦਾ ਏਰੀਆ ਹੈ ਔਰ ਉਥੇ ਨਦੀਆਂ ਤੇ ਪੁਲਾਂ ਦੀ ਬੜੀ ਜ਼ਰੂਰਤ ਹੈ। ਮੈਂ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਜਿਵੇਂ ਜਿਵੇਂ ਫੰਡ ਆਈ ਜਾਣ, ਉਸ ਮੁਤਾਬਿਕ ਇਨ੍ਹਾਂ ਪੁੱਲਾਂ ਦੀ ਕੰਸਟਰਕਸ਼ਨ ਕਰੀ ਜਾਵੇ ਤਾਂ ਕਿ ਲੋਕਾਂ ਦੀ ਪਰਾਬਲਮ ਦੂਰ ਹੋ ਸਕੇ। ਕਈ ਵਾਰੀ ਨਦੀ ਦਾ ਪਾਣੀ ਆ ਜਾਂਦਾ ਹੈ ਜਿਸ ਕਾਰਨ ਲੋਕੀ ਘਰਾਂ ਤੋਂ ਬਾਹਰ ਨਹੀਂ ਨਿਕਲ ਸਕਦੇ। ਇਹ ਬੜੀ ਵੱਡੀ ਸਮੱਸਿਆ ਹੈ। ਤੀਸਰੀ ਸਮੱਸਿਆ ਦਰਿਆ ਦੀ ਹੈ। ਬਰਸਾਤ ਦੇ ਦੌਰਾਨ ਇਹ ਦਰਿਆ ਭਰ ਜਾਂਦਾ ਹੈ ਜਿਸ ਨਾਲ ਮੇਰੀ ਕਾਂਸਟੀਚੂਐਂਸੀ ਦੇ 10-12 ਪਿੰਡ ਡਾਇਰੈਕਟਲੀ ਈਫੈਕਟਿਡ ਹੁੰਦੇ ਹਨ। ਸੀ.ਐਮ. ਸਾਹਿਬ ਨੇ ਹਾਊਸ ਵਿੱਚ ਕਿਹਾ ਸੀ ਕਿ ਸਟੱਡ ਬਣਾ ਕੇ ਉਨ੍ਹਾਂ ਦਾ ਪਰਮਾਨੈਂਟ ਸਲੂਸ਼ਨ ਕੀਤਾ ਜਾਵੇਗਾ। ਉਸ ਲਈ ਮੈਂ ਇਨ੍ਹਾਂ ਦਾ ਰਿਣੀ ਹਾਂ। ਇਹ ਇਨ੍ਹਾਂ ਦੀ ਅਗਾਂਹਵਧੂ ਸੋਚ ਦਾ ਨਤੀਜਾ ਹੈ। ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਗਵਰਨਰ ਐਡਰੈਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਗਵਰਨਰ ਐਡਰੈਸ ਬਾਰੇ ਜਿਹੜਾ ਮਤਾ ਸ਼੍ਰੀ ਉਪਿੰਦਰ ਸ਼ਰਮਾ ਨੇ ਪੇਸ਼ ਕੀਤਾ ਔਰ ਮੇਰੇ ਸਾਥੀ ਸਰਦਾਰ ਈਸ਼ਰ ਸਿੰਘ ਨੇ ਸੈਕਿੰਡ ਕੀਤਾ, ਮੈਂ ਉਸ ਦਾ ਪੁਰਜ਼ੋਰ ਸਮਰਥਨ ਕਰਦਾ ਹਾਂ। ਧੰਨਵਾਦ। ਜੈ ਹਿੰਦ। (ਥੰਪਿੰਗ)।

**ਕਾਮਰੇਡ ਤਰਸੇਮ ਜੋਧਾਂ (ਕਿਲਾ ਰਾਏਪੁਰ) :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦੀ ਹਾਂ ਕਿ ਮਾਨਯੋਗ ਗਵਰਨਰ ਸਾਹਿਬ ਨੇ 28 ਫਰਵਰੀ ਨੂੰ ਇਸ ਸਦਨ ਵਿੱਚ ਜੋ ਭਾਸ਼ਣ ਦਿੱਤਾ ਹੈ, ਉਸ ਤੇ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਕਿਸੇ ਗਵਰਨਰ ਦਾ ਭਾਸ਼ਣ ਸਰਕਾਰ ਦੀਆਂ ਨੀਤੀਆਂ ਦਾ ਦਸਤਾਵੇਜ਼ ਹੁੰਦਾ ਹੈ ਔਰ ਇਹ ਦਸਤਾਵੇਜ਼ ਸਾਡੇ ਸਾਹਮਣੇ ਹੈ। ਜਿਹੜੇ ਲੋਕਾਂ ਨੇ ਇਸ ਨੂੰ ਧਿਆਨ ਨਾਲ ਸੁਣਿਆ ਹੈ, ਗਹਿਰਾਈ ਨਾਲ ਪੜ੍ਹਿਆ ਹੈ, ਉਹ ਇਸ ਭਾਸ਼ਣ ਤੋਂ ਅਸਾਨੀ ਨਾਲ ਸਿੱਟਾ ਕੱਢ ਸਕਦੇ ਹਨ। ਇਹ ਭਾਸ਼ਣ ਕਿਸੇ ਕੰਪਨੀ

[ਕਾਮਰੇਡ ਤਰਸੇਮ ਜੋਧਾਂ]

ਦੇ ਮੁਨੀਮ ਵਲੋਂ ਤਿਆਰ ਕੀਤੀ ਬੈਲੇਂਸ ਸ਼ੀਟ ਵਾਂਗ ਹੈ, ਉਸ ਤੋਂ ਵੱਧ ਹੋਰ ਕੁਝ ਵੀ ਨਹੀਂ । ਇਸ ਵਿਚ ਪੰਜਾਬ ਦੇ ਬੇਸਿਕ ਮਸਲਿਆਂ, ਪੰਜਾਬ ਦੇ ਰਾਜਸੀ ਹੱਲ ਦੀ ਗੱਲ, ਜਮਹੂਰੀਅਤ ਦੀ ਗੱਲ, ਭ੍ਰਿਸ਼ਟਾਚਾਰ, ਭਾਈ-ਭਤੀਜਾਵਾਦ, ਕੁਨਬਾਪਰਵਰੀ ਅਤੇ ਲੋਕਾਂ ਦੇ ਮਸਲਿਆਂ ਦੀ ਗੱਲ ਨੂੰ ਅੱਖੋਂ-ਪਰੋਖੇ ਕੀਤਾ ਗਿਆ ਹੈ । ਇਹ ਸ਼ਰਾਰਤ-ਪੂਰਨ ਔਰ ਗੁਮਰਾਹਕੁੰਨ ਢੰਗ ਨਾਲ ਸਰਕਾਰ ਦੀਆਂ ਨੀਤੀਆਂ ਦਾ ਦਸਤਾਵੇਜ਼ ਸਾਡੇ ਸਾਹਮਣੇ ਪੇਸ਼ ਕੀਤਾ ਗਿਆ ਹੈ ।

ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਹਾਊਸ ਦਾ ਧਿਆਨ 18 ਮਾਰਚ, 1992 ਵੱਲ ਦਿਵਾਉਣਾ ਚਾਹੁੰਦਾ ਹਾਂ ਜਦੋਂ ਪਹਿਲੀ ਵਾਰੀ ਗਵਰਨਰ ਸਾਹਿਬ ਨੇ ਇਸ ਸਦਨ ਵਿਚ ਭਾਸ਼ਣ ਦਿੱਤਾ ਸੀ । ਉਨ੍ਹਾਂ ਨੇ ਉਸ ਵਿਚ ਅੰਤਰਰਾਜੀ ਝਗੜਿਆਂ ਬਾਰੇ ਗੱਲ ਕੀਤੀ ਸੀ ਅਤੇ ਕਿਹਾ ਸੀ ਕਿ ਸੰਨ 1966 ਵਿਚ ਪੁਨਰਗਠਿਤ ਪੰਜਾਬ ਰਾਜ ਦੇ ਹੋਂਦ ਵਿਚ ਆਉਣ ਨਾਲ ਕੁਝ ਮਸਲੇ ਜਿਵੇਂ ਚੰਡੀਗੜ੍ਹ ਦਾ ਪੰਜਾਬ ਵਿੱਚ ਤਬਾਦਲਾ, ਭਾਸ਼ਾ ਦੇ ਆਧਾਰ ਤੇ ਇਲਾਕਾਈ ਵੰਡ, ਦਰਿਆਈ ਪਾਣੀਆਂ ਦਾ ਮਸਲਾ, ਪੰਜਾਬ ਅਤੇ ਹਰਿਆਣਾ ਰਾਜਾਂ ਵਿਚ ਅਣ-ਸੁਲਝੇ ਮਸਲੇ ਅਤੇ ਰਾਜੀਵ-ਲੌਂਗੋਵਾਲ ਸਮਝੌਤੇ ਨੂੰ ਲਾਗੂ ਕਰਨ ਦੇ ਮਸਲੇ ਨੂੰ ਹੱਲ ਕੀਤਾ ਜਾਵੇਗਾ ।

ਸ੍ਰੀ ਸਪੀਕਰ : ਤੁਸੀਂ 11-20 ਵਜੇ ਤੱਕ ਕਨਕਲੂਡ ਕਰ ਦੇਣਾ ।

ਕਾਮਰੇਡ ਤਰਸੇਮ ਜੋਧਾਂ : ਮਾਨਯੋਗ ਸਪੀਕਰ ਸਾਹਿਬ, ਇਹ ਬੜੇ ਦੁੱਖ ਦੀ ਗੱਲ ਹੈ ਕਿ ਅਸੀਂ ਬੜਾ ਸੰਤਾਪ ਝੱਲ ਕੇ ਇੱਥੇ ਆ ਕੇ ਬੈਠੇ ਹਾਂ । ਲਗਭਗ 12-13 ਸਾਲ ਪੰਜਾਬ ਦੇ ਲੋਕਾਂ ਨੇ ਸੰਤਾਪ ਝੱਲਿਆ ਹੈ । ਇਥੇ ਬਹੁਤ ਸਾਰੇ ਬੇਦੋਸ਼ੇ ਲੋਕ ਮਾਰੇ ਗਏ, 26 ਹਜ਼ਾਰ ਦੇ ਕਰੀਬ ਬੇਦੋਸ਼ੇ ਮਾਰੇ ਗਏ ਜਿਨ੍ਹਾਂ ਵਿੱਚ ਪੁਲੀਟੀਕਲ ਪਾਰਟੀਆਂ ਦੇ ਲੋਕ ਅਤੇ ਪੁਲਿਸ ਦੇ ਕਰਮਚਾਰੀ ਤੇ ਅਫਸਰ ਵੀ ਸ਼ਾਮਲ ਹਨ । ਲੋਕਾਂ ਨੂੰ ਲੁੱਟਿਆ ਗਿਆ, ਅਗਵਾ ਦੀਆਂ ਵਾਰਦਾਤਾਂ ਹੋਈਆਂ । ਉਹ ਜੋ ਸਾਰਾ ਵਾਤਾਵਰਣ ਸੀ, ਉਹ ਸਾਰਾ ਮੈਂ ਸਮਝਦਾ ਹਾਂ ਕਿ ਰਾਜਨੀਤਿਕ ਕਾਰਨ ਕਰਕੇ ਸੀ । ਜਿਸ ਢੰਗ ਨਾਲ ਅੱਜ ਗੱਲ ਪੇਸ਼ ਕੀਤੀ ਜਾ ਰਹੀ ਹੈ ਕਿ ਪੰਜਾਬ ਦਾ ਮਸਲਾ ਸਿਰਫ ਅਮਨ ਕਾਨੂੰਨ ਦਾ ਮਸਲਾ ਹੈ, ਇਹ ਪੰਜਾਬ ਦੇ ਲੋਕਾਂ ਨੂੰ ਗੁੰਮਰਾਹ ਕੀਤਾ ਜਾ ਰਿਹਾ ਹੈ । ਜਿਸ ਢੰਗ ਨਾਲ ਇਹ ਗੱਲ ਪੇਸ਼ ਕੀਤੀ ਜਾ ਰਹੀ ਹੈ ਕਿ

ਪੰਜਾਬ ਵਿੱਚ ਅਮਨ ਤੇ ਸ਼ਾਂਤੀ ਆ ਗਈ ਹੈ, ਅਮਨ ਸ਼ਾਂਤੀ ਬਹਾਲ ਹੋ ਗਈ ਹੈ ਔਰ ਉਸ ਦਾ ਸਿਹਰਾ ਵੀ ਇੱਕ ਪਾਰਟੀ ਤੇ ਉਸ ਪਾਰਟੀ ਦੇ ਮੁੱਖੀ, ਮੁੱਖ ਮੰਤਰੀ ਨੂੰ ਦਿੱਤਾ ਜਾ ਰਿਹਾ ਹੈ, ਇਹ ਵੀ ਲੋਕਾਂ ਦੇ ਨਾਲ ਇਨਸਾਫ ਦੀ ਗੱਲ ਨਹੀਂ ਹੋਏਗੀ । ਪੰਜਾਬ ਵਿੱਚ ਅਮਨ ਲਿਆਉਣ ਵਾਸਤੇ, ਸਪੀਕਰ ਸਾਹਿਬ, ਪੰਜਾਬ ਦੇ ਲੋਕਾਂ ਨੇ ਬੜੀਆਂ ਕੁਰਬਾਨੀਆਂ ਕੀਤੀਆਂ ਹਨ । ਸਾਡੀ ਪਾਰਟੀ ਦੇ ਦੋ ਸੌ ਦੇ ਕਰੀਬ ਲੋਕ ਸ਼ਹੀਦ ਹੋਏ, ਸੀ.ਪੀ.ਆਈ. ਦੇ, ਖੱਬੀਆਂ ਪਾਰਟੀਆਂ ਦੇ, ਬੀ.ਜੇ.ਪੀ. ਤੇ ਦੂਸਰੀਆਂ ਪਾਰਟੀਆਂ ਦੇ ਬਹੁਤ ਸਾਰੇ ਵਰਕਰ/ਆਗੂ ਸ਼ਹੀਦ ਹੋਏ ਔਰ ਮੌਜੂਦਾ ਸਰਕਾਰ ਇਨ੍ਹਾਂ ਸਾਰੀਆਂ ਸ਼ਹੀਦੀਆਂ ਦਾ ਮੁੱਲ ਵੱਟਣ ਤੱਕ ਜਾ ਰਹੀ ਹੈ । ਲੋਕਾਂ ਨੂੰ ਕਹਿਣਾ ਕਿ ਪੰਜਾਬ ਵਿੱਚ ਅਮਨ-ਸ਼ਾਂਤੀ ਦਾ ਸਿਹਰਾ ਪੁਲਿਸ ਦੇ ਸਿਰ ਜਾਂਦਾ ਹੈ, ਅਸੀਂ ਇਸ ਗੱਲ ਨਾਲ ਸਹਿਮਤ ਨਹੀਂ । ਪੰਜਾਬ ਵਿੱਚ ਸ਼ਾਂਤੀ ਲਿਆਉਣ ਵਾਸਤੇ ਪੰਜਾਬ ਦੇ ਲੋਕਾਂ ਨੇ ਕੁਰਬਾਨੀਆਂ ਕੀਤੀਆਂ । ਪੰਜਾਬ ਦਾ ਵਿਰਸਾ ਇਹ ਹੈ ਕਿ ਪੰਜਾਬ ਵਿੱਚ ਨਾ ਕੋਈ ਹਿੰਦੂ ਹੈ ਨਾ ਸਿੱਖ, ਇਹ ਪੰਜਾਬ ਦੇ ਗੁਰੂਆਂ ਦੇ ਨਾਂ ਨਾਲ ਜਿਉਂਦਾ ਹੈ । ਇਥੇ ਪੰਜਾਬ ਵਿੱਚ ਫਸਾਦ ਕਰਾਉਣ ਦੀਆਂ ਕੋਸ਼ਿਸ਼ਾਂ ਕੀਤੀਆਂ ਗਈਆਂ, ਗੁਰਦੁਆਰਿਆਂ ਵਿੱਚ ਬੀੜੀਆਂ ਸਿਗਰਟਾਂ ਸੁੱਟੀਆਂ ਗਈਆਂ ਅਤੇ ਮੰਦਰਾਂ ਵਿੱਚ ਗਊ ਦਾ ਮਾਸ ਸੁੱਟਿਆ ਗਿਆ । ਸਪੀਕਰ ਸਾਹਿਬ, ਸਾਨੂੰ ਇਹ ਗੱਲ ਬੜੇ ਮਾਣ ਨਾਲ ਕਹਿਣੀ ਚਾਹੀਦੀ ਹੈ ਅਤੇ ਮੈਂ ਮਾਣ ਨਾਲ ਕਹਿ ਸਕਦਾ ਹਾਂ ਕਿ ਪੰਜਾਬ ਵਿੱਚ ਇੱਕ ਵੀ ਫਿਰਕੂ ਦੰਗਾ ਜਾਂ ਫਸਾਦ ਨਹੀਂ ਹੋਇਆ । ਜੋ ਅੱਤਵਾਦੀਆਂ ਦੇ ਡਰ ਨਾਲ ਲੋਕਾਂ ਨੇ ਕੁਝ ਗੱਲਾਂ ਕੋਟ ਕੀਤੀਆਂ, ਉਹ ਡਰ ਨਾਲ ਕੀਤੀਆਂ । ਲੋਕ ਕਰਨ ਵੀ ਕਿਉਂ ਨਾ ! ਸਾਡੇ ਟੀ.ਵੀ., ਸਾਡੇ ਰੇਡੀਓ, ਸਾਡੇ 1992 ਦੇ ਗਵਰਨਰ ਦੇ ਭਾਸ਼ਣ ਵਿੱਚ ਉਨ੍ਹਾਂ ਨੂੰ ਖਾੜਕੂ ਕਿਹਾ ਗਿਆ ਸੀ, ਉਹ ਡਰ ਦੇ ਤਹਿਤ ਹੀ ਕੀਤਾ ਗਿਆ ਸੀ । ਮਾਨਯੋਗ ਸਪੀਕਰ ਸਾਹਿਬ, ਜੋ ਅਮਨ ਅੱਜ ਇਥੇ ਆਇਆ ਹੈ, ਇਹ ਪੂਰਾ ਅਮਨ ਨਹੀਂ ਹੈ, ਸਦੀਵੀ ਅਮਨ ਨਹੀਂ ਹੈ । ਸਦੀਵੀ ਅਮਨ ਲਿਆਉਣ ਵਾਸਤੇ ਬੇਸਿਕ ਕਾਰਨ ਜੋ ਹਨ ਜਿਨ੍ਹਾਂ ਕਰਕੇ ਅੱਤਵਾਦ ਪੈਦਾ ਹੋਇਆ, ਉਨ੍ਹਾਂ ਨੂੰ ਦੂਰ ਕਰਨ ਦੀ ਗੱਲ ਕਰਨੀ ਚਾਹੀਦੀ ਹੈ । 1992 ਦੇ ਗਵਰਨਰ ਦੇ ਭਾਸ਼ਣ ਤੋਂ ਬਾਅਦ 1993 ਦਾ ਭਾਸ਼ਣ ਆਇਆ, ਫਿਰ 1994 ਦਾ ਅਤੇ ਹੁਣ 1995 ਦਾ ਆਇਆ ਹੈ । ਇਨ੍ਹਾਂ ਨੇ ਸ਼ਾਇਸਤਾ ਢੰਗ ਨਾਲ ਗੱਲ ਕੱਟ ਦਿੱਤੀ ਹੈ ਕਿ ਪੰਜਾਬ ਦਾ ਮਸਲਾ ਰਾਜਨੀਤਿਕ ਮਸਲਾ ਨਹੀਂ ਹੈ । ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਏਗਾ ਜਦੋਂ 1991 ਦੀਆਂ ਚੋਣਾਂ ਪੋਸਟਪੋਨ ਹੋਈਆਂ, ਉਸ ਸਮੇਂ ਗੱਲ ਕੀਤੀ ਜਾਂਦੀ ਸੀ ਕਿ

[ਕਾਮਰੇਡ ਤਰਸੇਮ ਜੋਧਾਂ]

ਚੋਣਾਂ ਤੋਂ ਪਹਿਲਾਂ ਇੱਕ ਪੈਕੇਜ ਪੰਜਾਬ ਨੂੰ ਦਿੱਤਾ ਜਾਵੇਗਾ । ਫਿਰ ਇਹ ਗੱਲ ਕਹੀ ਗਈ ਕਿ ਚੋਣਾਂ ਹੋਣ ਤੋਂ ਬਾਅਦ ਜਿਹੜੀ ਸਰਕਾਰ ਬਣੇਗੀ, ਉਸ ਨੂੰ ਪੈਕੇਜ ਦੇ ਦਿੱਤਾ ਜਾਵੇਗਾ । ਅੱਜ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅੱਜ ਕੀ ਅਧਿਕਾਰ ਹੈ ਇਸ ਸਰਕਾਰ ਨੂੰ ਪੰਜਾਬ ਤੇ ਰਾਜ ਕਰਨ ਦਾ ਜਿਸ ਨੇ ਤਿੰਨ ਸਾਲਾਂ ਵਿੱਚ ਇੱਕ ਵੀ ਮਸਲਾ ਕੇਂਦਰ ਨਾਲ ਨਹੀਂ ਉਠਾਇਆ । ਪਹਿਲਾਂ ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਇਹ ਗੱਲ ਕਹੀ ਗਈ ਸੀ ਕਿ ਪ੍ਰਧਾਨ ਮੰਤਰੀ ਜੀ ਨਾਲ ਗੱਲ ਕਰਕੇ ਪੰਜਾਬ ਦੇ ਮਸਲੇ ਸੁਲਝਾ ਦਿੱਤੇ ਜਾਣਗੇ । ਅੱਜ ਤੱਕ ਚੰਡੀਗੜ੍ਹ ਪੰਜਾਬ ਨੂੰ ਨਹੀਂ ਦਿੱਤਾ ਜਾ ਰਿਹਾ, ਨਵੇਂ ਚੰਡੀਗੜ੍ਹ ਬਣਾਉਣ ਦੀਆਂ ਗੱਲਾਂ ਕੀਤੀਆਂ ਜਾ ਰਹੀਆਂ ਹਨ । ਪਾਣੀਆਂ ਦੇ ਮਸਲੇ ਹਨ, ਪੰਜਾਬ ਦਾ ਪਾਣੀ ਲਗਾਤਾਰ ਥੱਲੇ ਜਾ ਰਿਹਾ ਹੈ ਔਰ ਅਸੀਂ ਹਰਿਆਣਾ ਤੇ ਰਾਜਸਥਾਨ ਨੂੰ ਪਾਣੀ ਦੇ ਰਹੇ ਹਾਂ । ਇਥੇ ਪੰਜਾਬੀ ਬੋਲਦੇ ਇਲਾਕਿਆਂ ਦੀ ਗੱਲ ਹੈ । ਪਿੰਡ ਨੂੰ ਇਕਾਈ ਮੰਨ ਕੇ ਪੰਜਾਬੀ ਬੋਲਦੇ ਇਲਾਕੇ ਪੰਜਾਬ ਵਿੱਚ ਸ਼ਾਮਲ ਹੋਣ ਦੀ ਗੱਲ ਹੈ, ਦੂਸਰੇ ਸੂਬਿਆਂ ਵਿੱਚ ਪੰਜਾਬੀ ਨੂੰ ਦੂਜੀ ਭਾਸ਼ਾ ਦਾ ਦਰਜਾ ਦਿਵਾਉਣ ਦੀ ਗੱਲ ਹੈ ਅਤੇ ਦਿੱਲੀ ਦੇ ਦੰਗਿਆਂ ਦੀ ਗੱਲ ਹੈ ਜਿਹੜੇ ਕਿ ਸੁਣ ਕੇ ਰੌਂਗਟੇ ਖੜ੍ਹੇ ਕਰ ਦਿੰਦੇ ਹਨ, ਜਿਸ ਸਮੇਂ ਲੋਕਾਂ ਦੇ ਗਲਾਂ ਵਿੱਚ ਟਾਇਰ ਪਾ ਕੇ ਸਾੜਿਆ ਗਿਆ, ਲੋਕਾਂ ਨੂੰ ਪੈਟਰੋਲ ਨਾਲ ਫੂਕਿਆ ਗਿਆ । ਅਸੀਂ ਇਹ ਕਹਿੰਦੇ ਹਾਂ ਕਿ ਅੱਤਵਾਦੀ ਮਾਰੇ ਗਏ । ਜਿਹੜੇ ਬੇਦੋਸ਼ਿਆਂ ਦਾ ਕਤਲ ਕਰਦੇ ਸੀ, ਉਨ੍ਹਾਂ ਨੇ ਮਰਨਾ ਹੀ ਸੀ ਪਰ ਜਿਹੜੇ ਤਿੰਨ ਹਜ਼ਾਰ ਤੋਂ ਉਪਰ ਦਿੱਲੀ ਵਿੱਚ ਪੰਜਾਬੀ ਮਾਰੇ ਗਏ ਸੀ, ਕੀ ਉਥੇ ਇੱਕ ਵੀ ਦੋਸ਼ੀ ਨੂੰ ਸਜ਼ਾ ਦਿੱਤੀ ਹੈ ? ਕੀ ਸਾਡੇ ਦੇਸ਼ ਦੇ ਕਾਨੂੰਨ ਦੋ ਹਨ ? ਆਉਣ ਵਾਲੇ ਸਮੇਂ ਵਿੱਚ ਇਹ ਗੱਲਾਂ ਮੁੜ ਅੱਤਵਾਦ ਦਾ ਆਧਾਰ ਬਣ ਸਕਦੀਆਂ ਹਨ । ਸੂਬੇ ਨੂੰ ਵੱਧ ਅਧਿਕਾਰਾਂ ਦੀ ਗੱਲ ਹੈ । ਇਥੇ ਸੂਬਿਆਂ ਨੂੰ ਮਿਊਂਸਿਪੈਲਿਟੀ ਬਣਾਇਆ ਹੈ । ਸਾਡੀ ਸਰਕਾਰ ਵੱਧ ਅਧਿਕਾਰਾਂ ਦੀ ਗੱਲ ਨਹੀਂ ਕਰ ਰਹੀ । ਕੋਈ ਇੰਡਸਟਰੀ ਲਵਾਉਣੀ ਹੈ, ਕੋਈ ਕਾਰਖਾਨਾ ਲਗਾਉਣਾ ਹੈ ਤਾਂ ਦਿੱਲੀ ਤੋਂ ਮਨਜ਼ੂਰੀ ਲਓ । ਕੋਈ ਪ੍ਰੋਜੈਕਟ ਲਗਾਉਣਾ ਹੈ ਤਾਂ ਦਿੱਲੀ ਤੋਂ ਮਨਜ਼ੂਰੀ ਲਓ, ਇਹ ਸਾਰਾ ਕੁਝ ਛੱਡ ਦਿੱਤਾ ਗਿਆ ਹੈ । ਸਪੀਕਰ ਸਾਹਿਬ, ਪੰਜਾਬ ਦਾ ਮਸਲਾ ਰਾਜਸੀ ਮਸਲਾ ਹੈ । ਸਾਨੂੰ ਡਟ ਕੇ ਇਸ ਨੂੰ ਹੱਲ ਕਰਨ ਵੱਲ ਕਦਮ ਚੁੱਕਣੇ ਚਾਹੀਦੇ ਹਨ । ਮੈਂ ਸਮਝਦਾ ਹਾਂ ਕਿ ਅੱਜ ਪੰਜਾਬ ਦੀ ਸਰਕਾਰ ਉੱਤੇ ਤਾਕਤ ਦਾ ਨਸ਼ਾ ਬਹੁਤ ਚੜ੍ਹ ਗਿਆ ਹੈ । ਇਥੇ

ਜਿਹੜੀ ਜਮਹੂਰੀਅਤ ਹੈ, ਉਸ ਦਾ ਘਾਣ ਕੀਤਾ ਜਾ ਰਿਹਾ ਹੈ । 73ਵੀਂ ਸੋਧ ਦੇ ਮੁਤਾਬਿਕ ਜ਼ਿਲ੍ਹਾ ਪ੍ਰੀਸ਼ਦਾਂ ਨੂੰ, ਬਲਾਕ ਸੰਮਤੀਆਂ ਨੂੰ ਔਰ ਪਿੰਡਾਂ ਦੀਆਂ ਪੰਚਾਇਤਾਂ ਨੂੰ ਜੋ ਅਧਿਕਾਰ ਦੇਣੇ ਸੀ, ਉਸ ਦੇ ਮੁਕਾਬਲੇ ਜੋ ਅਧਿਕਾਰ ਦਿੱਤੇ ਗਏ ਹਨ, ਉਹ 5% ਵੀ ਨਹੀਂ ਬਣਦੇ । ਇਥੇ, ਸਪੀਕਰ ਸਾਹਿਬ, ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਔਰ ਬਲਾਕ ਸੰਮਤੀਆਂ ਦੀਆਂ ਚੋਣਾਂ ਹੋਈਆਂ ਔਰ ਜਿਥੇ ਇਹ ਚੋਣਾਂ ਹੋਈਆਂ ਹਨ, ਉਥੇ ਪਲੈਨਿੰਗ ਬੋਰਡ ਰੱਖਣ ਦੀ ਕੋਈ ਤੁੱਕ ਨਹੀਂ ਬਣਦੀ । ਇਹ ਪਲੈਨਿੰਗ ਬੋਰਡ ਇਸ ਕਰਕੇ ਰੱਖਿਆ ਗਿਆ ਹੈ ਤਾਂ ਜੋ ਉਨ੍ਹਾਂ ਦੇ ਜੋ ਅਧਿਕਾਰ ਹਨ, ਉਹ ਆਪਣੇ ਅਧਿਕਾਰ ਵਰਤ ਨਾ ਸਕਣ । ਫਿਰ ਇਹ ਜਿਹੜੇ ਪਲੈਨਿੰਗ ਬੋਰਡ ਹਨ, ਉਨ੍ਹਾਂ ਵਿੱਚ ਜਿਹੜੇ ਰੂਲਿੰਗ ਪਾਰਟੀ ਦੇ ਐਮ.ਐਲ.ਏਜ਼. ਹਨ, ਉਨ੍ਹਾਂ ਨਾਲ ਵਰਤਾਉ ਹੋਰ ਹੁੰਦਾ ਹੈ ਅਤੇ ਜਿਹੜੀ ਅਪੋਜ਼ੀਸ਼ਨ ਪਾਰਟੀਆਂ ਦੇ ਐਮ.ਐਲ.ਏਜ਼. ਹਨ, ਉਨ੍ਹਾਂ ਨਾਲ ਹੋਰ ਵਰਤਾਉ ਕੀਤਾ ਜਾਂਦਾ ਹੈ । ਅਪੋਜ਼ੀਸ਼ਨ ਪਾਰਟੀਆਂ ਦੇ ਐਮ.ਐਲ.ਏਜ਼. ਨਾਲ ਵਿੱਤਕਰਾ ਕੀਤਾ ਜਾਂਦਾ ਹੈ । ਡਾਕਟਰ ਕੇਵਲ ਕ੍ਰਿਸ਼ਨ ਜੀ ਜੋ ਸਾਡੇ ਖਜ਼ਾਨਾ ਮੰਤਰੀ ਜੀ ਹਨ, ਉਨ੍ਹਾਂ ਨੇ ਕੁਝ ਇਨਸਾਫ ਦਿਵਾਉਣ ਵਾਸਤੇ ਕੋਸ਼ਿਸ਼ ਵੀ ਕੀਤੀ ਸੀ । ਇਸ ਦੇ ਬਾਵਜੂਦ ਇਸ ਵੇਲੇ ਮੇਰੇ ਜ਼ਿਲ੍ਹੇ ਵਿੱਚ ਬਰਾਬਰ ਦੀ ਪੈਰੇਲਲ ਸਰਕਾਰ ਚਲ ਰਹੀ ਹੈ ਔਰ ਮੇਰੇ ਜ਼ਿਲ੍ਹੇ ਦਾ ਡਿਪਟੀ ਕਮਿਸ਼ਨਰ ਕਈ ਵਾਰੀ ਚੇਅਰਮੈਨ ਦੀ ਕਹੀ ਗੱਲ ਨੂੰ ਵੀ ਛੱਡ ਦਿੰਦਾ ਹੈ । ਫਿਰ ਜੋ ਜ਼ਿਲ੍ਹਾ ਪ੍ਰੀਸ਼ਦਾਂ ਔਰ ਬਲਾਕ ਸੰਮਤੀਆਂ ਦੀਆਂ ਚੋਣਾਂ ਹੋਈਆਂ, ਉਹ, ਸਪੀਕਰ ਸਾਹਿਬ, ਕਿਸੇ ਕੋਲੋਂ ਗੱਲ ਗੁੱਝੀ ਨਹੀਂ ਕਿ ਕਿਵੇਂ ਰਾਤੋ ਰਾਤ ਜ਼ੋਨ ਬਦਲੇ ਗਏ, ਕਿਵੇਂ ਇਕ ਦਿਨ ਪਹਿਲਾਂ ਰਿਜ਼ਰਵੇਸ਼ਨ ਬਦਲੀ ਗਈ । ਇਥੇ ਬੋਲਦਿਆਂ ਸਾਡੇ ਮਾਨਯੋਗ ਮੈਂਬਰ ਸਰਦਾਰ ਈਸ਼ਰ ਸਿੰਘ ਨੇ ਕਿਹਾ ਹੈ ਕਿ 95% ਵੋਟਾਂ ਪੋਲ ਹੋਈਆਂ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ 95% ਵੋਟਾਂ ਪੋਲ ਹੋਈਆਂ ਹਨ ਤਾਂ ਇਸ ਦਾ ਮਤਲਬ ਹੈ ਕਿ ਜਾਅਲੀ ਵੋਟਾਂ ਪੋਲ ਹੋਈਆਂ ਹਨ । ਸਪੀਕਰ ਸਾਹਿਬ, ਮੇਰੇ ਇਲਾਕੇ ਵਿੱਚ ਮਹਿਮਾ ਸਿੰਘ ਵਾਲਾ ਪਿੰਡ ਹੈ । ਕੌਣ ਲੋਕ ਸਨ ਜੋ ਲਿਆਂਦੇ ਗਏ ? ਲੁਧਿਆਣਾ ਸਰਕਟ ਹਾਊਸ ਵਿੱਚ ਘਿੱਟਾ ਸਾਹਿਬ ਬਾਰੇ ਵਾਰ ਵਾਰ ਕਿਹਾ ਗਿਆ ਹੈ । ਲੇਕਿਨ ਉਹ ਲੋਕ ਉਥੇ ਗਏ ਜਿਨ੍ਹਾਂ ਦਾ ਅਤਿਵਾਦੀ ਤੱਤਾਂ ਨਾਲ ਸਬੰਧ ਸੀ । ਮੈਂ ਬੰਦੇ ਫੜੇ, ਜਾਅਲੀ ਵੋਟਾਂ ਫੜੀਆਂ । ਜਦੋਂ ਉਥੇ ਮੈਂ ਕੁਝ ਕਹਿਣ ਲੱਗਿਆ ਤਾਂ ਉਸ ਸੱਜਣ ਨੇ ਮੈਨੂੰ ਪਿਸਤੌਲ ਦਿਖਾਇਆ । ਇਸੇ ਤਰ੍ਹਾਂ, ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿੱਚ ਪੱਖੋਵਾਲ ਬਲਾਕ ਹੈ । ਉਸੇ ਚੇਅਰਪਰਸਨ ਦੀ ਚੋਣ ਹੋਈ । ਚੋਣ

[ਕਾਮਰੇਡ ਤਰਸੇਮ ਜੋਧਾਂ]

ਲਈ 11.00 ਵਜੇ ਦਾ ਟਾਈਮ ਰੱਖਿਆ ਗਿਆ । 10.00 ਵਜੇ ਇਕੱਠੇ ਹੋਣ ਲਈ ਬੁਲਾਇਆ ਗਿਆ ਪਰ 9.30 ਵਜੇ ਹੀ ਇਨ੍ਹਾਂ ਦੇ ਸਮੱਰਥਕਾਂ ਨੇ ਉਥੇ ਬਲਾਕ ਨੂੰ ਘੇਰਾ ਪਾ ਲਿਆ । ਉਥੇ ਧੱਕੇ ਨਾਲ ਚੋਣ ਹੋਈ । ਡੇਹਲੋਂ ਬਲਾਕ ਦੇ ਵਿਚ, ਸਪੀਕਰ ਸਾਹਿਬ, ਇਨ੍ਹਾਂ ਨੇ ਕਾਗਜ਼ ਨਹੀਂ ਭਰਨ ਦਿੱਤੇ । ਮੈਂ ਸੰਗਰੂਰ ਦੀ ਵੀ ਉਦਾਹਰਣ ਦੇਣਾ ਚਾਹੁੰਦਾ ਹਾਂ ਕਿ ਕਿਵੇਂ ਜ਼ਿਲ੍ਹਾ ਪ੍ਰੀਸ਼ਦ ਅਤੇ ਬਲਾਕ ਸੰਮਤੀਆਂ ਦੀਆਂ ਚੋਣਾਂ ਸਮੇਂ ਜਿਹੜੇ ਵਿਰੋਧੀ ਸਨ, ਉਨ੍ਹਾਂ ਨੂੰ ਮਹੀਨਾ-ਮਹੀਨਾ, ਡੇਢ-ਡੇਢ ਮਹੀਨਾ ਬਾਹਰ ਰਹਿਣਾ ਪਿਆ ।

ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੇਰੇ ਮਾਨਯੋਗ ਭਰਾ ਜੋਧਾਂ ਸਾਹਿਬ ਨੇ ਸੰਗਰੂਰ ਦੀ ਗੱਲ ਕੀਤੀ ਹੈ ਕਿ ਲੋਕਾਂ ਨੂੰ ਚੁੱਕਿਆ ਗਿਆ । ਮੈਂ ਸਾਰੇ ਹਾਊਸ ਵਿਚ ਇਹ ਕਹਿਣਾ ਚਾਹੁੰਦੀ ਹਾਂ ਕਿ ਇਸ ਗੱਲ ਦੀ ਇਨ੍ਹਾਂ ਨੂੰ ਸਰਕਾਰ ਦੀ ਪ੍ਰਸ਼ੰਸਾ ਕਰਨੀ ਚਾਹੀਦੀ ਹੈ ਕਿ ਸਰਕਾਰ ਨੇ ਉਨ੍ਹਾਂ ਲੋਕਾਂ ਦੀ ਮਦਦ ਕੀਤੀ । (ਵਿਘਨ) । ਉਥੇ ਤਿੰਨ-ਤਿੰਨ ਸਾਲ ਦੀਆਂ ਬੱਚੀਆਂ ਨੂੰ ਉਹ ਚੁੱਕ ਕੇ ਲੈ ਗਏ ਸਨ। ਇਨ੍ਹਾਂ ਨੂੰ ਇਹ ਇਲਜ਼ਾਮ ਸਰਕਾਰ ਤੇ ਨਹੀਂ, ਆਪਣੇ ਸਾਥੀਆਂ ਤੇ ਲਾਉਣਾ ਚਾਹੀਦਾ ਹੈ ।

ਕਾਮਰੇਡ ਤਰਸੇਮ ਜੋਧਾਂ : ਮੈਂ ਕਿਹਾ ਹੈ ਕਿ ਮਹੀਨਾ-ਮਹੀਨਾ, ਡੇਢ-ਡੇਢ ਮਹੀਨਾ ਬਾਹਰ ਰਹਿਣਾ ਪਿਆ ।

ਸਪੀਕਰ ਸਾਹਿਬ, ਪੱਖੋਵਾਲ ਬਲਾਕ ਵਿੱਚ ਜਦੋਂ ਕਾਂਗਰਸ ਪਾਰਟੀ ਨੂੰ ਹਾਰ ਹੁੰਦੀ ਨਜ਼ਰ ਆਉਂਦੀ ਦਿਖੀ ਤਾਂ ਪਹਿਲਾਂ ਜਿਹੜੀ ਉਹ ਓਪਨ ਸੀਟ ਸੀ, ਉਸ ਓਪਨ ਸੀਟ ਨੂੰ ਰਿਜ਼ਰਵ ਕਰ ਦਿੱਤਾ । ਇਸ ਸਰਕਾਰ ਨੇ ਇਸ ਤਰ੍ਹਾਂ ਦੇ ਕੰਮ ਕੀਤੇ ਹਨ । ਕਾਂਗਰਸ ਪਾਰਟੀ ਨੂੰ ਲੋਕਾਂ ਨੇ ਹਕੂਮਤ ਦਿੱਤੀ ਹੈ ਜਿਸ ਦੇ ਪਿਛੇ ਲੋਕਾਂ ਨੇ ਆਪਣੀਆਂ ਕੁਰਬਾਨੀਆਂ ਦਿੱਤੀਆਂ ਹਨ, ਜਾਨਾਂ ਵਾਰੀਆਂ ਹਨ ਔਰ ਜੋ ਲੋਕਾਂ ਨੇ ਕੁਰਬਾਨੀਆਂ ਦੇ ਕੇ ਪੰਜਾਬ ਦੇ ਵਿੱਚ ਹਕੂਮਤ ਬਣਾਈ ਹੈ ਅਤੇ ਤੁਹਾਨੂੰ ਹਕੂਮਤ ਦਿੱਤੀ ਹੈ ਤਾਂ ਉਸ ਨੂੰ ਇਸ ਤਰ੍ਹਾਂ ਡੰਡੇ ਦੇ ਜ਼ੋਰ ਨਾਲ ਨਾ ਚਲਾਓ ਜਿਸ ਤਰ੍ਹਾਂ ਅਤਿਵਾਦੀ ਕਰਦੇ ਸਨ । ਜੇ ਇਸੇ ਢੰਗ ਨਾਲ ਕੰਮ ਚਲਦਾ ਰਿਹਾ ਤਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਜਹਾਜ਼ ਵਿੱਚ ਤੁਸੀਂ ਬਿਰਾਜਮਾਨ ਹੋ, ਉਹ ਡੁੱਬ ਜਾਵੇਗਾ ।

ਇਸ ਵੇਲੇ ਭ੍ਰਿਸ਼ਟਾਚਾਰ ਜ਼ੋਰਾਂ ਤੇ ਹੈ, ਜਬਰ ਜ਼ੋਰਾਂ ਤੇ ਹੈ ਔਰ ਲੋਕਾਂ ਦੇ ਨਾਲ ਬਹੁਤ ਅਨਿਆਂ ਹੋ ਰਿਹਾ ਹੈ । ਮਾਨਯੋਗ ਸਪੀਕਰ ਸਾਹਿਬ, , ਭ੍ਰਿਸ਼ਟਾਚਾਰ ਦੀ ਗੱਲ ਮੈਂ ਕੀ ਕਰਾਂ । ਸਾਡੇ ਮੁੱਖ ਮੰਤਰੀ ਸਾਹਿਬ ਕਹਿੰਦੇ ਹਨ ਕਿ ਐਫੀਡੇਵਿਟ ਦਿਓ । ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਦੇ ਸਮੇਂ ਵਿਚ ਕਿਸੇ ਬੰਦੇ ਦੀ ਕੋਈ ਗੱਲ ਨਹੀਂ ਸੁਣੀ ਜਾਂਦੀ । ਜਿਵੇਂ ਪਹਿਲੇ ਕੋਈ ਅਤਿਵਾਦੀ ਬੰਦ ਦਾ ਐਲਾਨ ਕਰ ਦਿੰਦਾ ਸੀ ਤਾਂ ਕੋਈ ਦੁਕਾਨ ਨਹੀਂ ਸੀ ਖੁਲਦੀ, ਇਸੇ ਤਰ੍ਹਾਂ ਅੱਜ ਜੇ ਕੋਈ ਪੁਲਿਸ ਵਾਲਾ ਕੋਈ ਜ਼ਿਆਦਤੀ ਕਰਦਾ ਹੈ ਤਾਂ ਕਿਸੇ ਆਦਮੀ ਦੀ ਹਿੰਮਤ ਨਹੀਂ ਪੈਂਦੀ ਕਿ ਉਹ ਉਸ ਦੇ ਖਿਲਾਫ ਐਫੀਡੇਵਿਟ ਵੀ ਦੇ ਸਕੇ ਔਰ ਜੇ ਕੋਈ ਐਫੀਡੇਵਿਟ ਦਿੰਦਾ ਹੈ ਤਾਂ ਉਸ ਨੂੰ ਜ਼ਿੰਦਗੀ ਤੋਂ ਹੱਥ ਧੋਣਾ ਪੈ ਸਕਦਾ ਹੈ । ਇਹ ਡਰ ਅੱਜ ਲੋਕਾਂ ਦੇ ਮਨਾਂ ਵਿਚ ਬੈਠਾ ਹੋਇਆ ਹੈ ।

ਫਿਰ, ਸਪੀਕਰ ਸਾਹਿਬ, ਭ੍ਰਿਸ਼ਟਾਚਾਰ ਦਾ ਬੋਲਬਾਲਾ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਲੋਕਾਂ ਦੀਆਂ ਅੱਖਾਂ ਵਜ਼ੀਰਾਂ ਆਦਿ ਤੇ ਲੱਗੀਆਂ ਹੋਈਆਂ ਹਨ ਔਰ ਜੇ ਇਨ੍ਹਾਂ ਦੀਆਂ 2-2 ਅੱਖਾਂ ਹਨ ਤਾਂ ਉਨ੍ਹਾਂ ਦੀਆਂ 8-8 ਅੱਖਾਂ ਹਨ । ਇਸ ਲਈ ਮੈਂ ਇਹ ਕਹਿਣਾ ਚਾਹਵਾਂਗਾ ਕਿ ਹਰ ਇਕ ਵਜ਼ੀਰ ਦੀ ਇਨਕੁਆਇਰੀ ਕਰਾਓ ਕਿ ਪਹਿਲੇ ਉਸ ਦੀ ਕਿੰਨੀ ਜਾਇਦਾਦ ਸੀ, ਹੁਣ ਕਿੰਨੀ ਹੋ ਗਈ ਹੈ ਅਤੇ ਕਿਸ ਦੇ ਆਤਵਾਦੀਆਂ ਨਾਲ ਕਿੰਨੇ ਸਬੰਧ ਰਹੇ ਹਨ । ਇਹ ਸੱਭ ਇਨਕੁਆਇਰੀਆਂ ਹਾਈਕੋਰਟ ਦੇ ਜੱਜ ਰਾਹੀਂ ਕਰਾਉਣੀਆਂ ਚਾਹੀਦੀਆਂ ਹਨ । ਜੇ ਇਹ ਨਾ ਕੀਤਾ ਤਾਂ ਇਹ ਅਤਿਵਾਦ ਫਿਰ ਆ ਸਕਦਾ ਹੈ । ਦੁਸ਼ਮਣ, ਸਪੀਕਰ ਸਾਹਿਬ, ਅੱਜ ਚੁੱਪ ਕਰਕੇ ਨਹੀਂ ਬੈਠਾ । ਕਸ਼ਮੀਰ ਅਤੇ ਪੰਜਾਬ ਵਿਚ ਉਹ ਅਤਿਵਾਦ ਫੈਲਾਉਣ ਲਈ ਕਈ ਕਿਸਮ ਦੀਆਂ ਚਾਲਾਂ ਚਲ ਰਿਹਾ ਹੈ । ਇਕ ਸਮਾਂ ਸੀ ਜਦੋਂ ਕਸ਼ਮੀਰ ਦੇ ਲੋਕਾਂ ਨੇ ਪਾਕਿਸਤਾਨ ਦੇ ਹਮਲਾਵਰਾਂ ਨੂੰ ਇਹ ਦੱਸ ਦਿੱਤਾ ਸੀ ਕਿ ਇਹ ਕਸ਼ਮੀਰ ਭਾਰਤ ਦਾ ਇਕ ਹਿੱਸਾ ਹੈ ਪਰ ਅੱਜ ਉਥੇ ਹੀ ਹਾਲਾਤ ਖਰਾਬ ਹੋ ਰਹੇ ਹਨ ਕਿਉਂਕਿ ਉਥੋਂ ਦੀਆਂ ਲੋਕਾਂ ਦੀਆਂ ਸਮੱਸਿਆਵਾਂ ਨੂੰ ਹਲੱ ਨਹੀਂ ਕੀਤਾ ਗਿਆ । ਇਹੀ ਹਾਲ ਪੰਜਾਬ ਵਿਚ ਹੋ ਰਿਹਾ ਹੈ । ਅੱਜ ਜਿਹੜੇ ਪੰਜਾਬ ਦੇ ਮਸਲੇ ਹਨ, ਸਿਰਫ ਪੁਲਿਸ ਦੇ ਮਸਲੇ ਛੱਡ ਕੇ ਹੋਰ ਕੋਈ ਪੰਜਾਬ ਦੇ ਮਸਲੇ ਹੱਲ ਨਹੀਂ ਹੋ ਰਹੇ । ਅੱਜ ਕਿਸੇ ਜ਼ਿਲ੍ਹੇ ਵਿਚ ਚਲੇ ਜਾਓ, ਕੋਈ ਰਜਿਸਟਰੀ ਕਰਾਉਣ ਚਲੇ ਜਾਓ । 50-50 ਹਜ਼ਾਰ ਰੁਪਿਆ, ਲੱਖ-ਲੱਖ ਰੁਪਿਆ ਲਿਆ ਜਾਂਦਾ ਹੈ । ਡੀ.ਸੀ. ਸਾਹਿਬ ਨੂੰ ਪਤਾ ਹੋ ਪਰ ਕੋਈ ਕੁਝ ਨਹੀਂ ਕਹਿੰਦਾ । ਨਿਯੁਕਤੀਆਂ

[ਕਾਮਰੇਡ ਤਰਸੇਮ ਜੋਧਾਂ]

ਵੈਸੇ ਕਾਫੀ ਭਾਈ ਭਤੀਜਾਵਾਦ ਕੀਤਾ ਜਾਂਦਾ ਹੈ । ਸਾਡੇ ਪੰਜਾਬ ਵਿਚ ਭ੍ਰਿਸ਼ਟਾਚਾਰ ਫੈਲ ਰਿਹਾ ਹੈ ਪਰ ਕੋਈ ਬੋਲ ਨਹੀਂ ਸਕਦਾ । ਪੁਲਿਸ ਨੇ ਠੀਕ ਹੈ ਕਿ ਕੁਝ ਹੱਦ ਤੱਕ ਅਤਿਵਾਦ ਨੂੰ ਖਤਮ ਕਰਨ ਵਿਚ ਯੋਗਦਾਨ ਪਾਇਆ ਹੈ ਪਰ ਅੱਜ ਉਹੀ ਪੁਲਿਸ ਲੋਕਾਂ ਤੇ ਤਸ਼ੱਦਦ ਕਰ ਰਹੀ ਹੈ । ਪੁਲਿਸ ਦਾ ਇਕ ਹਿੱਸਾ ਐਸਾ ਹੈ ਜਿਸ ਨੇ ਲੱਖਾਂ ਕਰੋੜਾਂ ਰੁਪਏ ਦੀਆਂ ਜਾਇਦਾਦਾਂ ਬਣਾ ਲਈਆਂ ਹਨ ਪਰ ਉਨ੍ਹਾਂ ਦੀ ਕੋਈ ਇਨਕੁਆਇਰੀ ਨਹੀਂ ਕਰਾਈ ਜਾਂਦੀ । ਇਕ ਪੁਲਿਸ ਅਫਸਰ ਜਿਸ ਦੀ 4-5 ਹਜ਼ਾਰ ਰੁਪਏ ਤਨਖਾਹ ਹੈ, ਉਸ ਨੇ ਲੱਖਾਂ ਕਰੋੜਾਂ ਰੁਪਏ ਦੀਆਂ ਕਿਸ ਤਰ੍ਹਾਂ ਜਾਇਦਾਦਾਂ ਬਣਾ ਲਈਆਂ ਹਨ, ਇਸ ਗੱਲ ਨੂੰ ਕੋਈ ਨਹੀਂ ਪੁੱਛਦਾ । ਲੋਕ ਡਰ ਦੇ ਮਾਰੇ ਬੋਲ ਨਹੀਂ ਸਕਦੇ । ਸਰਕਾਰ ਖੇਡਾਂ ਦੇ ਔਰ ਸਭਿਆਚਾਰ ਦੇ ਜਲਸੇ ਕਰਵਾ ਕੇ ਲੋਕਾਂ ਵਿਚ ਭਾਸ਼ਣ ਦੇ ਕੇ ਚਲੀ ਜਾਂਦੀ ਹੈ ਪੁਲਿਸ ਵਾਲਿਆਂ ਦੇ ਗੁਣ ਗਾਏ ਜਾਂਦੇ ਹਨ ਪਰ ਪੁਲਿਸ ਵਾਲੇ ਜਿਹੜੇ ਲੋਕਾਂ ਨਾਲ ਵਧੀਕੀਆਂ ਕਰ ਰਹੇ ਹਨ, ਇਸ ਪਾਸੇ ਕਿਸੇ ਦਾ ਕੋਈ ਧਿਆਨ ਨਹੀਂ । ਮੈਂ ਇਕ ਨਹੀਂ, ਸੈਂਕੜੇ ਕੇਸਿਜ਼ ਤੁਹਾਡੇ ਨੋਟਿਸ ਵਿਚ ਲਿਆ ਸਕਦਾ ਹਾਂ ਜਿਥੇ ਪੁਲਿਸ ਵਾਲੇ ਲੋਕਾਂ ਦੀਆਂ ਜਾਇਦਾਦਾਂ ਤੇ ਕਬਜ਼ਾ ਕਰੀ ਜਾਂਦੇ ਹਨ । ਸਾਡੇ ਕੋਲ ਇਕ ਕਾਂਗਰਸ ਦੇ ਲੀਡਰ ਦੀ ਭੈਣ ਨਾਭੇ ਤੋਂ ਆਈ । ਉਸ ਨੇ ਦਸਿਆ ਕਿ ਇਕ ਡੀ .ਐਸ .ਪੀ . ਨੇ ਉਸ ਦੀ ਜਾਇਦਾਦ ਤੇ ਕਬਜ਼ਾ ਕੀਤਾ ਹੋਇਆ ਹੈ ਪਰ ਉਸ ਦੀ ਕੋਈ ਸੁਣਵਾਈ ਨਹੀਂ ਹੈ ।

**ਸ੍ਰੀ ਸਪੀਕਰ :** ਇਕ ਮਿੰਟ ਹੋਰ । ਤੁਸੀਂ ਖਤਮ ਕਰ ਦੇਣਾ ।

**ਕਾਮਰੇਡ ਤਰਸੇਮ ਜੋਧਾਂ :** ਚੰਗਾ ਜੀ, ਮੈਂ ਇਕ ਮਿੰਟ ਹੋਰ ਲਵਾਂਗਾ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਜਿਹੜੇ ਪੰਜਾਬ ਦੇ ਮਸਲੇ ਹਨ, ਉਨ੍ਹਾਂ ਨੂੰ ਹੱਲ ਕੀਤਾ ਜਾਵੇ । ਮਹਿੰਗਾਈ ਦਿਨੋ ਦਿਨ ਵੱਧ ਰਹੀ ਹੈ ਪਰ ਜਿਹੜੇ ਕਿਸਾਨ ਹਨ, ਉਨ੍ਹਾਂ ਨੂੰ ਪੂਰੇ ਭਾਅ ਨਹੀਂ ਦਿੱਤੇ ਜਾਂਦੇ । ਪਹਿਲੇ ਜਿਹੜਾ ਝੋਨੇ ਦਾ 380/-ਰੁਪਏ ਕੁਇੰਟਲ ਦਾ ਭਾਅ ਸੀ, ਉਹ ਹੁਣ 360/-ਰੁਪਏ ਕਰ ਦਿੱਤਾ ਹੈ । ਕਣਕ ਦੇ ਭਾਅ ਵਿਚ ਸਿਰਫ 10/-ਰੁਪਏ ਹੀ ਵਾਧਾ ਕੀਤਾ ਹੈ । ਕਿਸਾਨਾਂ ਦਾ ਬੁਰਾ ਹਾਲ ਹੈ ਮਜ਼ਦੂਰਾਂ ਦਾ ਬੁਰਾ ਹਾਲ ਹੈ । ਜਿਹੜੇ ਮਜ਼ਦੂਰ ਮਿੱਲਾਂ ਵਿਚ ਕੰਮ ਕਰਦੇ ਹਨ, ਉਨ੍ਹਾਂ ਦੀ ਕੋਈ ਸੁਣਵਾਈ ਨਹੀਂ । ਉਨ੍ਹਾਂ ਦੀ ਹਾਜ਼ਰੀ ਨਹੀਂ ਲਗਾਈ, ਉਨ੍ਹਾਂ ਤੇ ਝੂਠੇ ਕੇਸ ਬਣਾਏ ਜਾਂਦੇ ਹਨ । ਇਹ ਕਹਿੰਦੇ ਹਨ ਕਿ ਮਿਨੀਮਮ ਵੇਜਿਜ਼ ਵਧਾ

ਦਿੱਤੇ ਹਨ ਪਰ ਉਹ ਮਿਲ ਨਹੀਂ ਰਹੇ । ਮਿੱਲਾਂ ਵਾਲੇ ਗਰੀਬ ਲੋਕਾਂ ਦੀਆਂ ਜ਼ਮੀਨਾਂ ਐਕਆਇਰ ਕਰ ਰਹੇ ਹਨ । ਉਹ 20 ਲੱਖ ਰੁਪਏ ਵਾਲਾ ਕਿੱਲਾ 20 ਹਜ਼ਾਰ ਰੁਪਏ ਨਾਲ ਲੈ ਰਹੇ ਹਨ ਅਤੇ ਜਿਹੜੇ ਕਾਮੇ ਉਥੇ ਕੰਮ ਕਰਦੇ ਹਨ, ਉਨ੍ਹਾਂ ਨੂੰ ਮਹੀਨੇ ਦਾ 700-800 ਰੁਪਿਆ ਦਿੱਤਾ ਜਾਂਦਾ ਹੈ । ਅਨੁਸੂਚਿਤ ਜਾਤੀਆਂ ਦੇ ਲੋਕਾਂ ਦੇ ਕਰਜ਼ੇ ਮੁਆਫ਼ ਨਹੀਂ ਕੀਤੇ ਜਾ ਰਹੇ, ਵਿਧਵਾ ਅਤੇ ਬੁਢਾਪਾ ਪੈਨਸ਼ਨਾਂ ਲੋਕਾਂ ਨੂੰ ਮਿਲਦੀਆਂ ਨਹੀਂ ਹਨ ਅਤੇ ਇਸ ਵਿਚ ਇਤਨੀਆਂ ਮੁਸ਼ਕਲਦਾਰ ਕੰਡੀ-ਸ਼ਨਾਂ ਹਨ ਕਿ ਬੁਢਾਪਾ ਅਤੇ ਵਿਧਵਾ ਲੋਕਾਂ ਨੂੰ 2-3 ਸਾਲ ਤੱਕ ਪੈਨਸ਼ਨਾਂ ਮਨਜ਼ੂਰ ਨਹੀਂ ਹੁੰਦੀਆਂ । ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਪੰਜਾਬ ਦੇ ਲੋਕਾਂ ਦੇ ਜਿਹੜੇ ਮਸਲੇ ਹਨ, ਉਹ ਪਹਿਲ ਦੇ ਆਧਾਰ ਤੇ ਹੱਲ ਕੀਤੇ ਜਾਣ । ਪੰਜਾਬ ਦੇ ਲੋਕਾਂ ਨੂੰ ਜਿਣਸਾਂ ਦੇ ਭਾਅ ਠੀਕ ਮਿਲਣੇ ਚਾਹੀਦੇ ਹਨ, ਲਾਹੇਵੰਦ ਭਾਅ ਮਿਲਣੇ ਚਾਹੀਦੇ ਹਨ ਅਤੇ ਕਿਸਾਨਾਂ ਨੂੰ ਕੀੜੇ ਮਾਰ ਦਵਾਈਆਂ ਸਸਤੇ ਭਾਅ ਤੇ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ । ਬਿਜਲੀ ਕੰਟਰੋਲ ਰੇਟ ਤੇ ਦੇਣੀ ਚਾਹੀਦੀ ਹੈ ਪਰ ਪੰਜਾਬ ਦੀ ਸਰਕਾਰ ਇੰਡਸਟਰੀਲਿਸਟਾਂ ਨੂੰ ਪੰਜਾਬ ਦੀ ਕਮਾਈ ਲੁਟਾ ਰਹੀ ਹੈ ਅਤੇ ਖੁੱਲ੍ਹੇ ਗੱਫੇ ਦੇ ਰਹੀ ਹੈ । ਜਾਲੰਧਰ ਦੇ ਵਿਚ ਅਤੇ ਲੁਧਿਆਣਾ ਵਿਚ ਕਿਸਾਨਾਂ ਦੀਆਂ ਜ਼ਮੀਨਾਂ ਨੂੰ ਐਕਵਾਇਅਰ ਕੀਤਾ ਜਾ ਰਿਹਾ ਹੈ ਅਤੇ ਸਸਤੇ ਭਾਅ ਤੇ ਲੈ ਕੇ ਇੰਡਸਟਰੀਲਿਸਟਾਂ ਨੂੰ ਜ਼ਮੀਨ ਦਿੱਤੀ ਜਾ ਰਹੀ ਹੈ ਸਨੱਅਤ ਪੰਜਾਬ ਵਿਚ ਲੱਗਣੀ ਚਾਹੀਦੀ ਹੈ ਤਾਂ ਕਿ ਪੰਜਾਬ ਦੇ ਲੋਕਾਂ ਦਾ ਫਾਇਦਾ ਹੋਵੇ ਪਰ ਇਹ ਇੰਡਸਟਰੀ ਪਾਲੂਸ਼ਨ ਪੈਦਾ ਨਾ ਕਰੇ ਅਤੇ ਲੋਕਾਂ ਨੂੰ ਰੁਜ਼ਗਾਰ ਜ਼ਿਆਦਾ ਤੋਂ ਜ਼ਿਆਦਾ ਮਿਲੇ ਅਤੇ ਇਹ ਐਗਰੋ ਬੇਸਡ ਇੰਡਸਟਰੀ ਹੋਣੀ ਚਾਹੀਦੀ ਹੈ । ਮੇਰੇ ਹਲਕੇ ਵਿਚ ਇਕ ਮਿੱਲ ਲੱਗੀ ਹੈ । ਉਥੇ 3000 ਵਰਕਰਜ਼ ਕੰਮ ਕਰਦੇ ਹਨ ਇਨ੍ਹਾਂ ਵਿਚ ਬਹੁਤ ਜ਼ਿਆਦਾ ਪਰਵਾਸੀ ਮਜ਼ਦੂਰ ਵੀ ਹਨ ਅਤੇ ਅਸੀਂ ਇਸ ਦੇ ਖਿਲਾਫ਼ ਨਹੀਂ ਹਾਂ । ਇਨ੍ਹਾਂ ਮੁਲਾਜ਼ਮਾਂ ਦਾ ਜੋ ਮਸਲਾ ਹੈ, ਉਸ ਦਾ ਕੋਈ ਜ਼ਿਕਰ ਇਥੇ ਨਹੀਂ ਕੀਤਾ ਗਿਆ । ਇਸ ਦਾ ਕੋਈ ਹੱਲ ਕਰਨਾ ਚਾਹੀਦਾ ਹੈ । ਪੰਜਾਬ ਦੇ ਹਰ ਮਹਿਕਮੇਂ ਵਿਚ ਸੁਧਾਰ ਲਿਆਉਣ ਦੀ ਲੋੜ ਹੈ । (ਘੰਟੀ) ਮੈਂ ਆਖ਼ਿਰ ਵਿਚ ਕਹਿੰਦਾ ਹਾਂ ਕਿ ਲੋਕਾਂ ਦੇ ਖਦਸ਼ੇ ਹਨ ਕਿ ਪੰਜਾਬ ਵਿਚ ਜੋ ਅੱਤਵਾਦ ਸੀ, ਉਹ ਕਾਂਗਰਸ ਪਾਰਟੀ ਨੇ ਪੈਦਾ ਕੀਤਾ ਹੋਇਆ ਸੀ । ਇਹ ਉਨ੍ਹਾਂ ਲੋਕਾਂ ਦੇ ਆਪਣੇ ਵਿਚਾਰ ਹਨ । ਜਿਸ ਢੰਗ ਨਾਲ ਪੰਜਾਬ ਵਿਚ ਅਕਾਲੀ ਪਾਰਟੀ ਵਾਲਿਆਂ ਦੇ ਇਕ ਪਲੇਟਫਾਰਮ ਤੇ ਨਾ ਆਉਣ ਦੀ ਗੱਲ ਹੈ, ਇਸ ਵਿਚ ਕਾਂਗਰਸ ਪਾਰਟੀ ਦਾ ਹੱਥ

[ਕਾਮਰੇਡ ਤਰਸੇਮ ਜੋਧਾਂ]

ਹੈ । ਇਹ ਅੰਗਰੇਜ਼ਾਂ ਵਾਲੀ ਪਾਲਿਸੀ ਐਡਾਪਟ ਕਰ ਰਹੇ ਹਨ ਅਤੇ ਡੀਵਾਈਡ ਐਂਡ ਰੂਲ ਪਾਲਿਸੀ ਨੂੰ ਅਪਨਾ ਰਹੇ ਹਨ ਤਾਂਕਿ ਇਨ੍ਹਾਂ ਦਾ ਰਾਜ ਕਾਇਮ ਰਹੇ । ਇਹ ਲੋਕਾਂ ਦੇ ਵਿਚ ਅੱਤਵਾਦ ਦਾ ਡਰ ਪੈਦਾ ਕਰਕੇ ਮਿਨਾਰਿਟੀ ਦੀਆਂ ਵੋਟਾਂ ਲੈਣ ਦੀ ਖਾਤਰ ਕੀਤਾ ਜਾ ਰਿਹਾ ਹੈ । ਇਸ ਲਈ ਪੰਜਾਬ ਦੀ ਹਾਕਮ ਪਾਰਟੀ ਨੂੰ ਪੰਜਾਬ ਦੇ ਲੋਕਾਂ ਉਤੇ ਤਰਸ ਖਾਣਾ ਚਾਹੀਦਾ ਹੈ ਤਾਂ ਜੋ ਪੰਜਾਬ ਵਿਚ ਮੁੜ ਮਾੜੇ ਦਿਨ ਨਾ ਆਉਣ । ਪੰਜਾਬ ਦੇ ਮਸਲੇ ਨੂੰ ਹੱਲ ਕੀਤਾ ਜਾਵੇ ਅਤੇ ਪੰਜਾਬ ਵਿਚ ਜਿਹੜੀ ਕੁਰੱਪਸ਼ਨ ਫੈਲ ਰਹੀ ਹੈ ਅਤੇ ਕੁਨਬਾਪਰਵਰੀ ਵੱਧ ਰਹੀ ਹੈ, ਇਸ ਦੀ ਰੋਕਥਾਮ ਕੀਤੀ ਜਾਵੇ । ਭ੍ਰਿਸ਼ਟਾਚਾਰ ਨੂੰ ਬੰਦ ਕੀਤਾ ਜਾਵੇ । ਜਿਹੜਾ ਗਵਰਨਰ ਸਾਹਿਬ ਨੇ ਐਡਰੈਸ ਇਸ ਹਾਊਸ ਵਿਚ ਪੇਸ਼ ਕੀਤਾ ਹੈ, ਉਸ ਦੇ ਨਾਲ ਮੈਂ ਆਪਣੀ ਅਸਹਿਮਤੀ ਪ੍ਰਗਟ ਕਰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਇਸ ਨੂੰ ਪ੍ਰਵਾਨ ਨਾ ਕੀਤਾ ਜਾਵੇ ਇਸ ਦੇ ਨਾਲ ਹੀ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ । (ਘੰਟੀ)

ਸਰਦਾਰ ਸ਼ੇਰ ਸਿੰਘ ਗਾਗੋਵਾਲਾ (ਮਾਨਸਾ) : ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਉਤੇ ਬੋਲਣ ਲਈ ਮੌਕਾ ਦਿੱਤਾ ਹੈ । ਰਾਜਪਾਲ ਦੇ ਭਾਸ਼ਣ ਵਿਚ ਪਿਛਲੇ 3 ਸਾਲਾਂ ਦੀਆਂ ਸਰਕਾਰ ਦੀਆਂ ਪ੍ਰਾਪਤੀਆਂ ਦਰਸਾਈਆਂ ਗਈਆਂ ਹਨ ਅਤੇ ਇਹ ਵੀ ਦਸਿਆ ਗਿਆ ਹੈ ਕਿ ਆਉਣ ਵਾਲੇ ਸਾਲ ਵਿਚ ਸਰਕਾਰ ਵਲੋਂ ਕੀ ਕੀਤਾ ਜਾਣਾ ਹੈ । ਮੈਂ ਗਵਰਨਰ ਸਾਹਿਬ ਦੇ ਭਾਸ਼ਣ ਦੀ ਪੁਰਜ਼ੋਰ ਅਤੇ ਭਰਪੂਰ ਸ਼ਲਾਘਾ ਕਰਦਾ ਹਾਂ । ਰਾਜਪਾਲ ਦੇ ਭਾਸ਼ਣ ਵਿਚ ਜੋ ਪਿਛਲੇ 3 ਸਾਲਾਂ ਵਿਚ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਪ੍ਰਾਪਤੀਆਂ ਕੀਤੀਆਂ ਹਨ ਉਨ੍ਹਾਂ ਬਾਰੇ ਚਾਨਣਾ ਪਾਇਆ ਗਿਆ ਹੈ । ਸਰਦਾਰ ਬੇਅੰਤ ਸਿੰਘ ਵਲੋਂ ਪੰਜਾਬ ਦੀ ਵਾਗਡੋਰ ਸੰਭਾਲਣ ਤੋਂ ਪਹਿਲਾਂ ਪੰਜਾਬ ਵਿਚ ਚਾਰੇ ਪਾਸੇ ਅੱਤਵਾਦੀਆਂ ਨੇ ਅੱਗ ਲਗਾਈ ਹੋਈ ਸੀ । ਸਪੀਕਰ ਸਾਹਿਬ, ਬੜਾ ਦੁੱਖ ਅਤੇ ਅਫਸੋਸ ਹੁੰਦਾ ਹੈ ਜਦੋਂ ਕੋਈ ਮਾਨਯੋਗ ਮੈਂਬਰ ਸਾਹਿਬਾਨ ਇਸ ਸਦਨ ਵਿਚ ਕੋਈ ਗਲਤ ਗੱਲ ਕਹਿੰਦੇ ਹਨ ਜਾਂ ਇਹ ਗੱਲ ਕਹਿ ਦਿੰਦੇ ਹਨ ਕਿ ਲੋਕਾਂ ਨੇ ਕੁਰਬਾਨੀਆਂ ਦਿਤੀਆਂ ਹਨ, ਤਾਂ ਹੀ ਅਮਨ ਪੰਜਾਬ ਵਿਚ ਹੋਇਆ ਹੈ । ਇਹ ਸਾਰਾ ਕਰੈਡਿਟ ਤਾਂ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਅਤੇ ਉਨ੍ਹਾਂ ਦੀ ਸਰਕਾਰ ਨੂੰ ਜਾਂਦਾ ਹੈ । ਜਦੋਂ ਵੀ ਮੁਲਕ ਵਿਚ ਜਾਂ ਕਿਸੇ ਸੂਬੇ ਵਿਚ ਕੋਈ ਆਫਤ ਆ ਜਾਂਦੀ ਹੈ ਤਾਂ ਉਸ ਦੀ ਅਗਵਾਈ ਨੇਤਾ ਹੀ ਕਰਦਾ ਹੈ । ਉਸ ਵੇਲੇ ਅਗਵਾਈ

ਕਹਾਣੀ ਅਤਿਅੰਤ ਜ਼ਰੂਰੀ ਹੁੰਦੀ ਹੈ । ਮੁਲਕ ਵਿਚ 1983 ਵਿਚ ਅਤਿਵਾਦ ਪੈਦਾ ਹੋਇਆ ਅਤੇ 1992-93 ਤਕ ਬੇਗੁਨਾਹਾਂ ਦੀਆਂ ਜਾਨਾਂ ਗਈਆਂ ਅਤੇ ਬੇਕਸੂਰ ਲੋਕ ਮਾਰੇ ਗਏ । ਜੇਕਰ ਲੋਕਾਂ ਦੀਆਂ ਕੁਰਬਾਨੀਆਂ ਦੇ ਨਾਲ ਹੀ ਸ਼ਾਂਤੀ ਆਉਣੀ ਸੀ ਤਾਂ 10 ਸਾਲ ਪਹਿਲਾਂ ਸ਼ਾਂਤੀ ਕਿਉਂ ਨਹੀਂ ਆ ਸਕੀ ? ਇਹ ਸਾਰਾ ਸਿਹਰਾ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੂੰ ਜਾਂਦਾ ਹੈ ਜੋ ਆਪਣੇ ਸਿਰ ਤੇ ਕਫਣ ਬੰਨ੍ਹ ਕੇ ਆਪਣੀ ਮੌਤ ਦੀ ਪਰਵਾਹ ਨਾ ਕਰਦੇ ਹੋਏ ਬਾਹਰ ਨਿਕਲੇ, ਲੋਕਾਂ ਨੂੰ ਲਾਮਬੰਦ ਕੀਤਾ ਅਤੇ ਪੰਜਾਬ ਵਿਚ ਸ਼ਾਂਤੀ ਲਿਆਂਦੀ । (ਥੰਪਿੰਗ) ਜਿਥੇ ਪਹਿਲਾਂ ਪੰਜਾਬ ਵਿਚ ਅੱਗ ਲੱਗੀ ਹੋਈ ਸੀ, ਉਸ ਨੂੰ ਬੰਦ ਕੀਤਾ ਜਿਸ ਦੇ ਸਦਕਾ ਚਾਰ ਚੁਫੇਰੇ ਗੁਲਦਸਤੇ ਹੋ ਗਏ । ਗੁਲਦਸਤਿਆਂ ਤੋਂ ਭਾਵ ਹੈ ਕਿ ਥੀਨ ਡੈਮ ਬਣਾਇਆ । ਇਹ ਇਕ ਗੁਲਦਸਤਾ ਹੈ । ਪੰਜਾਬ ਵਿਚ ਥਰਮਲ ਪਲਾਂਟਾਂ ਦੇ ਚਾਰ ਯੂਨਿਟ ਹੋਰ ਲਾਏ ਜਾਣੇ ਹਨ । 2 ਯੂਨਿਟ ਰੋਪੜ ਵਿਚ ਅਤੇ 2 ਯੂਨਿਟ ਬਠਿੰਡੇ ਵਿਚ, ਜਿਥੇ ਕਿ ਬੜੀ ਤੇਜ਼ੀ ਦੇ ਨਾਲ ਕੰਮ ਚੱਲ ਰਿਹਾ ਹੈ । ਪਰ ਆਪੋਜੀਸ਼ਨ ਵਾਲੇ ਭਰਾ ਕਹਿੰਦੇ ਹਨ ਕਿ ਇਹ ਤਾਂ ਸਰਕਾਰ ਦੀ ਡਿਊਟੀ ਹੈ । ਅੱਜ ਪੰਜਾਬ ਸਰਕਾਰ ਲੋਕਾਂ ਦੀ ਤਰੱਕੀ ਦੇ ਕੰਮ ਕਰ ਰਹੀ ਹੈ । ਅਪੋਜ਼ੀਸ਼ਨ ਦੇ ਮੇਰੇ ਭਰਾ ਇਥੇ ਮੌਜੂਦ ਹਨ ਅਤੇ ਬੈਠੇ ਹਨ । ਬੀ.ਜੇ.ਪੀ. ਅਤੇ ਅਕਾਲੀਆਂ ਦੀ ਪੰਜ ਵਾਰ ਮਨਿਸਟਰੀ ਪੰਜਾਬ ਵਿਚ ਰਹੀ ਹੈ । ਅਕਾਲੀਆਂ ਦੀ ਪੰਜ ਵਾਰ ਸਰਕਾਰ ਇਥੇ ਆਈ ਹੈ । ਸਾਬਕਾ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਮਾਨਸਾ ਜਾ ਕੇ ਜ਼ਿਲ੍ਹਾ ਬਣਾਉਣ ਲਈ ਅਨਾਊਂਸ ਕਰਕੇ ਆਏ । ਬਾਦਲ ਸਾਹਿਬ ਮੰਡੀ ਵਿਚ ਖੜ੍ਹੇ ਹੋ ਕੇ ਕਹਿ ਕੇ ਆਏ ਸਨ ਕਿ ਮਾਨਸਾ ਨੂੰ ਜ਼ਿਲ੍ਹਾ ਬਣਾਇਆ ਜਾਏਗਾ ਪਰ ਨਹੀਂ ਬਣਾਇਆ । ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੇ ਮਾਨਸਾ ਨੂੰ ਜ਼ਿਲ੍ਹਾ ਬਣਾਇਆ । ਮਾਨਸਾ ਦੇ ਲੋਕਾਂ ਨੂੰ ਨਵੀਂ ਸੇਧ ਦਿੱਤੀ । ਅੱਜ ਮਾਨਸਾ ਵਿਚ ਬੱਚਿਆਂ ਲਈ ਕਾਲਜ ਬਣ ਰਹੇ ਹਨ ਅਤੇ ਲੋਕਾਂ ਨੂੰ ਜੁਡੀਸ਼ਲ ਅਤੇ ਸਿਵਲ ਵਾਲਿਆਂ ਤੋਂ ਇਨਸਾਫ ਮਿਲ ਰਿਹਾ ਹੈ । ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੇ ਫਤਿਹਗੜ੍ਹ ਸਾਹਿਬ ਅਤੇ ਮਾਨਸਾ ਜ਼ਿਲ੍ਹੇ ਬਣਾਏ । (ਥੰਪਿੰਗ) ਸਪੀਕਰ ਸਾਹਿਬ, 13-14 ਸਬ ਡਵੀਜ਼ਨ ਬਣਾਏ ਹਨ । ਗਿਦੜਬਾਹਾ ਜੋ ਸਰਦਾਰ ਪ੍ਰਕਾਸ ਸਿੰਘ ਬਾਦਲ ਦਾ ਇਲਾਕਾ ਹੈ, ਉਸ ਨੂੰ ਵੀ ਸਬ-ਡਵੀਜ਼ਨ ਬਣਾਇਆ ਗਿਆ ਹੈ । ਕੀ ਇਹ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਡਿਊਟੀ ਨਹੀਂ ਸੀ । ਪਿਛਲੇ ਮੁੱਖ ਮੰਤਰੀਆਂ ਦੇ ਕੰਮਾਂ ਦਾ ਮੁਕਾਬਲਾ ਸਾਡੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਦੇ ਨਾਲ

[ਸਰਦਾਰ ਸ਼ੇਰ ਸਿੰਘ ਗਾਗੋਵਾਲਾ]

ਕਰੀਏ ਤਾਂ ਸਾਰੀ ਗੱਲ ਸਾਫ਼ ਹੋ ਜਾਏਗੀ । ਪਿਛਲੇ ਤਿੰਨ ਸਾਲਾਂ ਵਿਚ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਪੰਜਾਬ ਵਿਚ ਕ੍ਰਿਸ਼ਮੇ ਕਰਕੇ ਦਿਖਾਏ । (ਥੰਪਿੰਗ) 1947 ਤੋਂ ਬਾਅਦ ਜਦੋਂ ਵੀ ਕਾਂਗਰਸ ਸਰਕਾਰ ਆਈ, ਉਸ ਨੇ ਪੰਜਾਬ ਦੀ ਡਿਵੈਲਪਮੈਂਟ ਕੀਤੀ ਪਰ ਜਦੋਂ ਵੀ ਪੰਜ ਵਾਰੀ ਅਕਾਲੀ ਸਰਕਾਰ ਆਈ ਤਾਂ ਇਹ ਪੁੱਠੇ ਪਾਸੇ ਤੁਰ ਪਏ । ਇਹ ਇਸ ਗੱਲ ਵਿਚ ਵਡਿਆਈ ਸਮਝਦੇ ਹਨ । ਅੱਛੀ ਗੱਲ ਨੂੰ ਅੱਛੀ ਕਹਿਣਾ ਚਾਹੀਦਾ ਹੈ । ਏਥੇ ਵਾਰ ਵਾਰ ਅੱਤਵਾਦ ਦਾ ਜ਼ਿਕਰ ਆ ਰਿਹਾ ਹੈ । ਜੇ ਸਰਦਾਰ ਬੇਅੰਤ ਸਿੰਘ ਨੇ ਅੱਤਵਾਦ ਨੂੰ ਖਤਮ ਨਹੀਂ ਕੀਤਾ ਤਾਂ ਆਸ ਨਹੀਂ ਰੱਖੀ ਜਾ ਸਕਦੀ ਕਿ ਕੋਈ ਹੋਰ ਸਰਕਾਰ ਅੱਤਵਾਦ ਨੂੰ ਖਤਮ ਕਰ ਦੇਵੇਗੀ । ਸਰਦਾਰ ਬੇਅੰਤ ਸਿੰਘ ਦਾ ਬੜਾ ਅਟੱਲ ਫੈਸਲਾ ਹੈ ਕਿ ਮੇਰੀ ਸਰਕਾਰ ਰਹੇ ਚਾਹੇ ਨਾ ਰਹੇ, ਮੈਂ ਰਹਾਂ ਚਾਹੇ ਨਾ ਰਹਾਂ ਲੇਕਿਨ ਅੱਤਵਾਦ ਮੈਂ ਪੰਜਾਬ ਵਿਚ ਪੈਦਾ ਨਹੀਂ ਹੋਣ ਦੇਣਾ । (ਥੰਪਿੰਗ) ਪਤਾ ਨਹੀਂ ਇਹ ਕਿਹੜੇ ਸਟੇਸ਼ਨ ਤੋਂ ਬੋਲਦੇ ਹਨ ਕਿ ਅੱਤਵਾਦ ਖਤਮ ਨਹੀਂ ਹੋਇਆ । ਇਹ ਪਤਾ ਨਹੀਂ ਇਹੋ ਜਿਹੀਆਂ ਸੁੱਖਾਂ ਹੀ ਕਿਉਂ ਸੁੱਖੀ ਜਾ ਰਹੇ ਹਨ ? ਏਨੇ ਸਿਆਣੇ ਮੈਂਬਰ ਹੋਣ ਦੇ ਬਾਵਜੂਦ ਇਹੋ ਜਿਹੀਆਂ ਗੱਲਾਂ ਸਦਨ ਵਿਚ ਨਹੀਂ ਕਹਿਣੀਆਂ ਚਾਹੀਦੀਆਂ ਜਿਹੜੀਆਂ ਨਾ ਜਚਣ ।

ਏਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ ਨੇ ਹਰ ਪੱਖ ਤੋਂ ਜਿਥੇ ਅਮਨ ਤੇ ਸ਼ਾਂਤੀ ਬਹਾਲ ਕੀਤੀ, ਉਥੇ ਸਰਬਪੱਖੀ ਵਿਕਾਸ ਵੀ ਬੜੇ ਜ਼ੋਰ ਸ਼ੋਰ ਨਾਲ ਅਰੰਭਿਆ । ਸਰਦਾਰ ਬੇਅੰਤ ਸਿੰਘ ਨੇ ਬੜੇ ਉਦਮ ਨਾਲ ਕੰਮ ਅਰੰਭੇ ਹਨ । ਮੈਂ 1960 ਵਿਚ, ਸਪੀਕਰ ਸਾਹਿਬ, ਸਰਪੰਚ ਬਣਿਆ ਸੀ ਅਤੇ 1992 ਤੱਕ ਪਿੰਡ ਦਾ ਸਰਪੰਚ ਰਿਹਾ । ਚੇਅਰਮੈਨ ਵੀ ਰਿਹਾ ਅਤੇ ਸੰਮਿਤੀ ਦਾ ਮੈਂਬਰ ਵੀ ਰਿਹਾ । ਸਰਕਾਰਾਂ ਉਦੋਂ ਵੀ ਪੰਜਾਬ ਵਿਚ ਮੌਜੂਦ ਸਨ । ਉਦੋਂ ਜਦ ਸਾਨੂੰ 500/-ਰੁਪਿਆ ਗਰਾਂਟ ਮਿਲ ਜਾਂਦੀ ਸੀ ਤਾਂ ਅਸੀਂ ਸਾਰੇ ਪਿੰਡ ਦੇ ਲੋਕ ਖੁਸ਼ੀ ਵਿਚ ਸਾਰੀ ਰਾਤ ਜਾਗਦੇ ਰਹਿੰਦੇ ਸੀ । ਅੱਜ ਸਰਦਾਰ ਬੇਅੰਤ ਸਿੰਘ ਨੇ 31 ਮਾਰਚ ਤੱਕ 620 ਕਰੋੜ ਰੁਪਿਆ ਪਿੰਡਾਂ ਤੇ ਲਾ ਦਿੱਤਾ । (ਥੰਪਿੰਗ) ਇਸ ਤਰ੍ਹਾਂ ਦੀ ਕਿਤੋਂ ਮਿਸਾਲ ਮਿਲਦੀ ਹੈ ਤਾਂ ਲਿਆ ਦੇਣ । ਕੀ ਇਹ ਉਨ੍ਹਾਂ ਸਰਕਾਰਾਂ ਦੀ ਵੀ ਡਿਊਟੀ ਨਹੀਂ ਸੀ, ਉਨ੍ਹਾਂ ਨੇ ਵੀ ਕੋਈ ਅਜਿਹਾ ਕੰਮ ਕੀਤਾ ਹੈ ? ਇਹ ਮੈਨੂੰ ਕੋਈ ਮਿਸਾਲ ਦਾ ਦੇਣ ਤਾਂ ਮੈਂ ਵੀ ਮੰਨ ਲਵਾਂਗਾ ਕਿ ਸਰਦਾਰ ਬੇਅੰਤ ਸਿੰਘ ਨੇ ਵੀ ਕੰਮ ਕੀਤਾ ਹੈ. ਕੋਈ ਅਹਿਸਾਨ ਨਹੀਂ ਕੀਤਾ । ਲੇਕਿਨ ਕੋਈ ਮਿਸਾਲ ਵੀ ਨਹੀਂ ਦੇਂਦੇ ।

ਏਸੇ ਤਰ੍ਹਾਂ ਨਹਿਰਾਂ ਦੇ ਵਿਚ ਪਾਣੀ ਦੀ ਮਾਤਰਾ ਵਧਾਉਣੀ, ਬਿਜਲੀ ਦੀ ਮਾਤਰਾ ਵਧਾਉਣੀ, ਪੀਣ ਵਾਲੇ ਪਾਣੀ ਦੀ ਮਾਤਰਾ ਵਧਾਉਣੀ, ਕਹਿਣ ਦੀ ਗੱਲ ਕਿ ਉਹ ਕਿਹੜਾ ਵਿਭਾਗ ਹੈ ਜਿਸ ਦੇ ਵਿਚ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਵਾਧਾ ਨਹੀਂ ਕੀਤਾ । ਜ਼ਰਾ ਖੁੱਲ ਕੇ ਦੱਸਣ ਤਾਂ ਸਹੀ ਕਿ ਇਹ ਉਹ ਵਿਭਾਗ ਹੈ ਜਿਸ ਦੇ ਵਿਚ ਕੰਮ ਪਿਛੇ ਜਾ ਰਿਹਾ ਹੈ । ਪਰ ਇਹ ਅਜੇ ਜਾਣ ਦੀ ਸ਼ਲਾਘਾ ਨਹੀਂ ਕਰ ਸਕਦੇ । ਜ਼ਾਲਮਾਂ ਦੀ ਸਰਕਾਰ ਕਿੰਨਾ ਚਿਰ ਰਹੇਗੀ, ਇਹ ਗੱਲ ਕਹਿਣੀ ਮੈਂ ਸਮਝਦਾ ਹਾਂ ਕਿ ਮਾਨਯੋਗ ਮੈਂਬਰਾਂ ਦੇ ਮੂੰਹੋਂ ਸ਼ੋਭਦੀ ਨਹੀਂ । ਸਰਦਾਰ ਬੇਅੰਤ ਸਿੰਘ ਇਕ ਦੇਵਤਾ ਪੁਰਸ਼ ਹੈ । ਸਰਬੱਤ ਦੇ ਭਲੇ ਦਾ ਵੱਡਾ ਮੁੱਦਈ ਅਤੇ ਅਲੰਬਰਦਾਰ ਹੈ। ਅਗਰ ਇਸ ਨੂੰ ਜ਼ਾਲਮਾਂ ਦੀ ਸਰਕਾਰ ਕਿਹਾ ਜਾਵੇ ਤਾਂ ਬੜੀ ਸ਼ਰਮੋਹੀਣੀ ਗੱਲ ਲਗਦੀ ਹੈ । ਸਪੀਕਰ ਸਾਹਿਬ, ਥੋੜ੍ਹਾ ਜਿਹਾ ਮਾਨਯੋਗ ਮੈਂਬਰਾਂ ਨੂੰ ਡਿਸਿਪਲਿਨ ਵਿਚ ਰਹਿ ਕੇ ਬੋਲਣਾ ਚਾਹੀਦਾ ਹੈ । ਠੀਕ ਹੈ ਕਿ ਅਪੋਜ਼ੀਸ਼ਨ ਦੀ ਡਿਊਟੀ ਹੈ ਕਿ ਉਸ ਨੇ ਸਰਕਾਰ ਦੀ ਨੁਕਤਾਚੀਨੀ ਕਰਨੀ ਹੁੰਦੀ ਹੈ । ਪਰ ਨੁਕਤਾਚੀਨੀ ਕਰਨ ਦੇ ਵੀ ਕੋਈ ਨਿਯਮ ਹੁੰਦੇ ਹਨ । ਸਾਰੇ ਨਿਯਮਾਂ ਨੂੰ ਪਾਰ ਕਰਦੇ ਹੋਏ ਇਸ ਤਰ੍ਹਾਂ ਦੀਆਂ ਨੁਕਤਾਚੀਨੀਆਂ ਕਰ ਦੇਣੀਆਂ ਜਿਹੜੀਆਂ ਸੁਣਨ ਵਿਚ ਕੋਈ ਖਾਸ ਅੱਛੀ ਖੁਸ਼ਬੂ ਨਹੀਂ ਦੇਂਦੀਆਂ, ਕੋਈ ਚੰਗੀ ਗੱਲ ਨਹੀਂ ਹੈ ।

ਅੱਗੇ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ 2-4 ਗੱਲਾਂ ਆਪਣੇ ਇਲਾਕੇ ਦੀਆਂ ਸਰਕਾਰ ਨੂੰ ਦੱਸਣੀਆਂ ਚਾਹੁੰਦਾ ਹਾਂ । ਨਹਿਰਾਂ ਦੇ ਪਾਣੀ ਵਧਾਉਣ ਦੇ ਵਿਚ ਸਰਕਾਰ ਨੇ ਭਰਪੂਰ ਉਪਰਾਲੇ ਕੀਤੇ ਹਨ । ਮੈਂ ਧੰਨਵਾਦੀ ਹਾਂ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਦਾ । ਮੈਂ ਕੱਲ੍ਹ ਵੀ ਜ਼ਿਕਰ ਕੀਤਾ ਸੀ ਕਿ ਸਾਡਾ ਮਾਨਸਾ ਜ਼ਿਲ੍ਹਾ ਕੁਝ ਬਠਿੰਡੇ ਦਾ ਇਲਾਕਾ, ਕੁਝ ਫਰੀਦਕੋਟ ਦਾ ਇਲਾਕਾ ਅਤੇ ਕੁਝ ਫਿਰੋਜ਼ਪੁਰ ਦਾ ਇਲਾਕਾ ਹੈ । ਏਥੇ ਹੇਠਲੀ ਸਤਾਹ ਦਾ ਪਾਣੀ ਅੱਛਾ ਨਹੀਂ । ਮੈਂ ਬੇਨਤੀ ਕਰਾਂਗਾ ਤੁਹਾਡੇ ਰਾਹੀਂ ਸਰਕਾਰ ਨੂੰ ਕਿ ਕੋਈ ਇਹੋ ਜਿਹੀ ਪ੍ਰੋਵੀਜ਼ਨ, ਕੋਈ ਇਹੋ ਜਿਹੀ ਸਕੀਮ ਫੰਡਾਂ ਨੂੰ ਉਪਲਬਧ ਕਰਾ ਕੇ ਲਾਗੂ ਕਰੇ ਜਿਸ ਨਾਲ ਟੇਲਜ਼ ਤੇ ਨਹਿਰਾਂ ਨੂੰ ਚੌੜੀਆਂ ਕਰਕੇ ਪਾਣੀ ਤੋਰ ਦਿੱਤਾ ਜਾਵੇ । ਕਿਉਂਕਿ ਜਿਹੜਾ ਟਿਊਬਵੈਲਾਂ ਦਾ ਪਾਣੀ ਹੈ, ਉਹ ਜ਼ਮੀਨਾਂ ਨੂੰ ਮਾਰ ਰਿਹਾ ਹੈ, ਨੁਕਸਾਨ ਦੇ ਰਿਹਾ ਹੈ ਜਦਕਿ ਨਹਿਰੀ ਪਾਣੀ ਦੇ ਨਾਲ ਕਿਸਾਨਾਂ ਦੀ ਜ਼ਮੀਨ ਜ਼ਿਆਦਾ ਪੈਦਾਵਾਰ ਵੀ ਦਿੰਦੀ ਹੈ ਔਰ ਜ਼ਮੀਨ ਖਰੀ ਵੀ ਰਹਿੰਦੀ ਹੈ ।

[ਸਰਦਾਰ ਸ਼ੇਰ ਸਿੰਘ ਗਾਗੋਵਾਲਾ]

ਦੂਸਰਾ, ਸਪੀਕਰ ਸਾਹਿਬ, ਏਥੇ ਡਰੇਨਾਂ ਦਾ ਜ਼ਿਕਰ ਆਇਆ ਹੈ। ਮੈਂ ਧੰਨਵਾਦੀ ਹਾਂ ਸਰਦਾਰ ਬੇਅੰਤ ਸਿੰਘ ਜੀ ਦਾ ਕਿਉਂਕਿ 1994 ਦੇ ਵਿੱਚ ਬੜੇ ਭਿਆਨਕ ਹੜ੍ਹ ਆਏ, ਅਤੇ ਉਦੋਂ ਸਰਦਾਰ ਬੇਅੰਤ ਸਿੰਘ ਇਕ ਅਵਤਾਰ ਵਾਂਗੂ ਜਗ੍ਹਾ ਜਗ੍ਹਾ ਫਿਰਦਾ ਨਜ਼ਰ ਆਉਂਦਾ ਸੀ ਅਤੇ ਲੋਕਾਂ ਦੀਆਂ ਫਰਿਆਦਾਂ ਸੁਣਦਾ ਸੀ। ਉਹ ਸਾਡੇ ਜ਼ਿਲੇ ਵਿੱਚ ਵੀ ਤਸ਼ਰੀਫ ਲੈ ਕੇ ਆਏ। ਮੇਰੇ ਹਲਕੇ ਵਿੱਚ ਹਸਨਪੁਰ ਪਿੰਡ ਹੈ, ਉਥੇ 20-30 ਹੋਰ ਪਿੰਡਾਂ ਦੇ ਲੋਕ ਵੀ ਇਕੱਠੇ ਹੋਏ। ਉਨ੍ਹਾਂ ਨੇ ਇਨ੍ਹਾਂ ਦੇ ਸਾਹਮਣੇ ਆਪਣੀਆਂ ਫਰਿਆਦਾਂ ਰੱਖੀਆਂ। ਹਸਨਪੁਰ ਪਿੰਡ ਦਾ ਜਿਹੜਾ ਪੁਲ ਹੈ, ਉਹ ਬੜਾ ਹੀ ਨੀਵਾਂ ਹੈ ਤੰਗ ਅਤੇ ਛੋਟਾ ਹੈ, ਇਨ੍ਹਾਂ ਨੇ ਆਪ ਉਸ ਪੁਲ ਦਾ ਸਰਵੇਖਣ ਕੀਤਾ। ਇਨ੍ਹਾਂ ਨੇ ਉਥੇ ਐਲਾਨ ਕੀਤਾ ਸੀ ਕਿ ਇਸ ਪੁਲ ਨੂੰ ਉਚਾ ਚੁੱਕਿਆ ਜਾਵੇਗਾ ਔਰ ਚੌੜਾ ਵੀ ਕੀਤਾ ਜਾਵੇਗਾ। ਮੈਂ ਸਤਿਕਾਰ ਯੋਗ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜਿਹੜਾ ਤੁਸੀਂ ਉਥੇ ਐਲਾਨ ਕੀਤਾ ਸੀ, ਉਸ ਨੂੰ ਅਮਲ ਵਿੱਚ ਲਿਆਂਦਾ ਜਾਵੇ। ਏਸੇ ਤਰ੍ਹਾਂ ਸਰਹੰਦ ਡਰੇਨ ਹੈ, ਬਹਾਦਰ ਸਿੰਘ ਡਰੇਨ ਹੈ ਅਤੇ ਹੋਰ ਵੀ ਕਈ ਛੋਟੀਆਂ ਛੋਟੀਆਂ ਡਰੇਨਾਂ ਹਨ। ਜਿਹੜਾ ਸਾਡਾ ਮਾਨਸਾ ਜ਼ਿਲ੍ਹਾ ਹੈ, ਉਥੇ ਸਾਰਾ ਪਾਣੀ ਇਕੱਠਾ ਹੋ ਕੇ ਆ ਜਾਂਦਾ ਹੈ ਔਰ ਉਹ ਇਲਾਕੇ ਨੂੰ ਮਾਰ ਕਰਦਾ ਹੈ। ਸਾਨੂੰ ਲੋੜੀਂਦੇ ਫੰਡਜ਼ ਮੁਹੱਈਆ ਕੀਤੇ ਜਾਣ ਤਾਂ ਕਿ ਡਰੇਨਾਂ ਦੀ ਸਫਾਈ ਵੀ ਕਰਾਈ ਜਾਵੇ ਔਰ ਉਨ੍ਹਾਂ ਦੇ ਬੰਧਾਂ ਨੂੰ ਵੀ ਮਜ਼ਬੂਤ ਕੀਤਾ ਜਾਵੇ ਤਾਂ ਕਿ ਲੋਕੀਂ ਇਸ ਤਰ੍ਹਾਂ ਦੇ ਹਾਦਸੇ ਤੋਂ ਬਚ ਸਕਣ।

ਸਪੀਕਰ ਸਾਹਿਬ, ਏਥੇ ਰਾਜਪਾਲ ਜੀ ਦੇ ਭਾਸ਼ਣ ਵਿੱਚ ਜ਼ਿਕਰ ਆਇਆ ਹੈ ਕਿ ਸਿਹਤ ਵਿਭਾਗ ਵੱਲੋਂ ਬੜੀ ਤੇਜ਼ੀ ਦੇ ਨਾਲ ਲੋਕਾਂ ਦੀ ਸਿਹਤ ਸੰਭਾਲ ਵਾਸਤੇ ਬੜੇ ਉਪਰਾਲੇ ਕੀਤੇ ਜਾ ਰਹੇ ਹਨ। ਮਾਨਸਾ ਜ਼ਿਲ੍ਹਾ ਪਛੜਿਆ ਹੋਇਆ ਹੈ ਜਦੋਂ ਤਾਂ ਅਸੀਂ ਜ਼ਿਲ੍ਹਾ ਬਣਾਉਣ ਦੀ ਗੱਲ ਕਹਿੰਦੇ ਹਾਂ ਤਾਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਦੀ ਮਿਹਰਬਾਨੀ ਸਦਕਾ ਸਾਡਾ ਮੂੰਹ ਭਰ ਆਉਂਦਾ ਹੈ ਪਰ ਇਹ ਜ਼ਿਲ੍ਹਾ ਕੁਝ ਇਕ ਸਹੂਲਤਾਂ ਕਰਕੇ ਹਾਲੇ ਕਾਫੀ ਪਿੱਛੇ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਿਹੜੀਆਂ ਡਿਸਪੈਂਸਰੀਆਂ ਇਸ ਵੇਲੇ ਕੰਮ ਕਰ ਰਹੀਆਂ ਹਨ, ਉਨ੍ਹਾਂ ਦੇ ਵਿੱਚ ਡਾਕਟਰ ਨਹੀਂ ਹਨ। ਉਥੇ ਡਾਕਟਰ ਪਹੁੰਚਾਉਣ ਦੀ ਕ੍ਰਿਪਾਲਤਾ ਕੀਤੀ ਜਾਵੇ। ਡਿਸਪੈਂਸਰੀਆਂ ਵੀ ਕਾਫੀ ਘੱਟ ਹਨ। ਆਯੁਰਵੈਦਿਕ ਦੀਆਂ 50 ਡਿਸਪੈਂਸਰੀਆਂ ਸਰਕਾਰ ਨੇ ਰਾਜਪਾਲ ਜੀ ਦੇ ਭਾਸ਼ਣ

ਮੁਤਾਬਿਕ ਪੰਜਾਬ ਵਿੱਚ ਹੋਰ ਦਿੱਤੀਆਂ ਹਨ । ਉਨ੍ਹਾਂ ਵਿਚੋਂ ਵੀ ਸਾਨੂੰ ਬਣਦਾ ਹਿੱਸਾ ਦਿੱਤਾ ਜਾਵੇ ਅੌਰ ਸਿਵਲ ਡਿਸਪੈਂਸਰੀਆਂ ਦਾ ਵੀ ਉਚਿਤ ਪ੍ਰਬੰਧ ਕੀਤਾ ਜਾਵੇ ।

Shri Satnam Singh **Kainth** : On a Point of Order, Sir. ਸਪੀਕਰ ਸਾਹਿਬ, ਇਹ ਮਾਨਯੋਗ ਮੈਂਬਰ ਸਾਹਿਬ ਸਾਡੇ ਪਰਮ ਦੋਸਤ ਹਨ । ਇਨ੍ਹਾਂ ਨੇ ਆਪਣੀਆਂ ਸਾਰੀਆਂ ਸਮੱਸਿਆਵਾਂ ਬੜਾ ਦਿਲ ਖੋਲ੍ਹ ਕੇ ਦੱਸੀਆਂ ਹਨ ਲੇਕਿਨ ਇਨ੍ਹਾਂ ਦੇ ਦਿਲ ਵਿੱਚ ਇਕ ਹੋਰ ਗੰਭੀਰ ਸਮੱਸਿਆ ਹੈ, ਉਸ ਦਾ ਇਹ ਜ਼ਿਕਰ ਨਹੀਂ ਕਰ ਰਹੇ । ਅਸੀਂ ਚਾਹੁੰਦੇ ਹਾਂ ਕਿ ਉਹ ਵੀ ਇਹ ਦੱਸ ਦੇਣ । (ਹਾਸਾ) ।

ਸ਼੍ਰੀ ਸਪੀਕਰ : ਉਹ ਵੀ ਦੱਸ ਦੇਣੀ ਚਾਹੀਦੀ ਹੈ ।

**ਸਰਦਾਰ ਸ਼ੇਰ ਸਿੰਘ ਗਾਗੋਵਾਲਾ:** ਸਪੀਕਰ ਸਾਹਿਬ, ਮੈਂ ਨਿੱਜੀ ਤੌਰ ਤੇ ਬਹੁਤ ਸੰਤੁਸ਼ਟ ਹਾਂ । ਮੈਨੂੰ ਕੈਂਥ ਸਾਹਿਬ ਦੀ ਸਿਫ਼ਾਰਸ਼ ਦੀ ਜ਼ਰੂਰਤ ਨਹੀਂ ਹੈ ।

ਸਪੀਕਰ ਸਾਹਿਬ, ਏਥੇ ਲਿੰਕ ਰੋਡਜ਼ ਦਾ ਵੀ ਜ਼ਿਕਰ ਆਇਆ ਹੈ ਕਿ ਸਰਕਾਰ ਬੜੀ ਤੇਜ਼ੀ ਦੇ ਨਾਲ 61 ਕਰੋੜ ਰੁਪਏ ਖਰਚ ਕਰਕੇ ਸੜਕਾਂ ਦੀ ਮੁਰੰਮਤ ਬੜੀ ਜਲਦੀ ਕਰਵਾ ਰਹੀ ਹੈ ਪਰ ਮੈਂ ਫਿਰ ਜ਼ਿਕਰ ਕਰਾਂਗਾ ਕਿ ਮਾਨਸਾ ਜ਼ਿਲ੍ਹੇ ਅੰਦਰ 1994 ਵਿੱਚ ਜਦੋਂ ਫਲੱਡ ਆਏ ਸਨ ਤਾਂ ਉਦੋਂ ਬਹੁਤ ਸਾਰੀਆਂ ਲਿੰਕ ਰੋਡਜ਼ ਟੁੱਟ ਗਈਆਂ ਸਨ । ਰਾਏ ਸਾਹਿਬ ਨੇ ਵੀ ਮੇਰੇ ਤੋਂ ਪਹਿਲਾਂ ਬੋਲਦੇ ਹੋਏ ਕਿਹਾ ਸੀ ਕਿ ਇਨ੍ਹਾਂ ਦਾ ਨਿਯਮ ਹੈ ਕਿ 6 ਸਾਲਾਂ ਤੋਂ ਪਹਿਲਾਂ ਪਰੀਮਿਕਸ ਨਹੀਂ ਪਾਈ ਜਾਵੇਗੀ । ਇਸ ਸਬੰਧ ਵਿਚ ਮੇਰੀ ਬੇਨਤੀ ਹੈ ਕਿ ਇਸ ਤਰ੍ਹਾਂ ਦੇ ਨਿਯਮ ਨੂੰ ਐਮਰਜੈਂਸੀ ਹਾਲਾਤ ਦੇ ਮੁਤਾਬਿਕ ਸੁਧਾਰ ਕੇ ਜੋ ਲਿੰਕ ਸੜਕਾਂ ਬਹੁਤ ਹੀ ਮਾੜੀਆਂ ਹੋ ਗਈਆਂ ਹਨ, ਉਨ੍ਹਾਂ ਦੀ ਫੌਰੀ ਤੌਰ ਤੇ ਮੁਰੰਮਤ ਕਰਵਾਈ ਜਾਵੇ ਤਾਂ ਕਿ ਲੋਕਾਂ ਨੂੰ ਆਉਣ ਜਾਣ ਦੀ ਸੌਖ ਹੋ ਜਾਵੇ । ਇਹ ਕੁਝ ਛੋਟੀਆਂ ਛੋਟੀਆਂ ਮੇਰੇ ਇਲਾਕੇ ਦੀਆਂ ਮੰਗਾਂ ਹਨ । ਸਪੀਕਰ ਸਾਹਿਬ, ਸਰਕਾਰ ਦੇ ਜੋ ਤਿੰਨ ਸਾਲ ਪੂਰੇ ਹੋਏ ਹਨ ਅਤੇ ਇਨ੍ਹਾਂ ਤਿੰਨਾ ਸਾਲਾਂ ਵਿਚ ਸਰਕਾਰ ਦੀ ਜੋ ਕਾਰਗੁਜ਼ਾਰੀ ਹੈ, ਜੋ ਸਰਦਾਰ ਬੇਅੰਤ ਸਿੰਘ ਜੀ ਨੇ ਪੰਜਾਬ ਵਿੱਚ ਕੰਮ ਕੀਤੇ ਹਨ, ਕੰਮ ਹੀ ਨਹੀਂ ਕੀਤੇ ਸਗੋਂ ਦੇਸ਼ ਅਤੇ ਵਿਦੇਸ਼ ਵਿਚ ਵੀ ਸਾਡੇ ਪੰਜਾਬ ਦਾ ਨਾਂ ਉਜਾਗਰ ਕੀਤਾ ਹੈ, ਉਸ ਦੇ ਲਈ ਮੈਂ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ ਅਤੇ ਰਾਜਪਾਲ ਜੀ ਦੇ ਭਾਸ਼ਣ

[ਸਰਦਾਰ ਸ਼ੇਰ ਸਿੰਘ ਗਾਗੋਵਾਲਾ]

ਤੇ ਜੋ ਕੱਲ ਮੇਰੇ ਵੀਰ ਸ਼੍ਰੀ ਉਪਿੰਦਰ ਸ਼ਰਮਾ ਨੇ ਧੰਨਵਾਦ ਦਾ ਮਤਾ ਪੇਸ਼ ਕੀਤਾ, ਉਸ ਦੀ ਮੈਂ ਪੁਰਜ਼ੋਰ ਸ਼ਬਦਾਂ ਵਿੱਚ ਸ਼ਲਾਘਾ ਕਰਦਾ ਹਾਂ ਅਤੇ ਸਮੱਰਥਨ ਕਰਦਾ ਹਾਂ। ਇਨ੍ਹਾਂ ਸ਼ਬਦਾਂ ਦੇ ਨਾਲ ਹੀ ਮੈਂ ਖ਼ਿਮਾ ਦਾ ਜਾਚਕ ਹਾਂ। ਜੈ ਹਿੰਦ।

ਸਰਦਾਰ ਇੰਦਰਜੀਤ ਸਿੰਘ ਜ਼ੀਰਾ (ਜ਼ੀਰਾ) : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਜਿਨ੍ਹਾਂ ਨੇ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਣ ਦਾ ਸਮਾਂ ਦਿੱਤਾ ਹੈ, ਪਰ ਇਸ ਐਡਰੈਸ ਵਿਚ ਕੋਈ ਵੀ ਐਸੀ ਗੱਲ ਨਹੀਂ ਹੈ ਜਿਸ ਦੀ ਕਿ ਪ੍ਰਸ਼ੰਸਾ ਕੀਤੀ ਜਾਵੇ, ਕਿਉਂਕਿ ਇਸ ਦੇ ਵਿਚ ਅਨੇਕਾਂ ਤਰੁੱਟੀਆਂ ਹਨ ਜਿਨ੍ਹਾਂ ਨੂੰ ਬਿਲਕੁਲ ਹੀ ਧਿਆਨ ਵਿੱਚ ਨਹੀਂ ਲਿਆਂਦਾ ਗਿਆ। ਮੇਰੇ ਵੀਰ ਪਿਛਲੇ ਸਮੇਂ ਦੀਆਂ ਗੱਲਾਂ ਕਰਦੇ ਰਹੇ ਕਿ ਪਿਛਲੇ 10-15 ਸਾਲ ਦਾ ਜਿਹੜਾ ਸਮਾਂ ਬੀਤਿਆ ਹੈ, ਉਸ ਸਮੇਂ ਵਿਚ ਹਾਲਾਤ ਬੜੇ ਮਾੜੇ ਸਨ। ਉਨ੍ਹਾਂ ਹਾਲਾਤਾਂ ਵਿੱਚ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਜਿਨ੍ਹਾਂ ਨੂੰ ਅਮਨ ਦੇ ਪੁਜਾਰੀ ਕਿਹਾ ਜਾਂਦਾ ਸੀ, ਸੰਤ ਹਰਚੰਦ ਸਿੰਘ ਜੀ ਲੌਂਗੋਵਾਲ, ਪੰਜਾਬ ਦਾ ਦਿਮਾਗ ਸਰਦਾਰ ਬਲਵੰਤ ਸਿੰਘ ਪਜ਼ਾਨਾ ਮੰਤਰੀ ਅਤੇ ਭਾਈ ਸ਼ਮਿੰਦਰ ਸਿੰਘ....ਸ਼ਹੀਦ ਹੋ ਗਏ....

ਮੁੱਖ ਸੰਸਦੀ ਸਕੱਤਰ : ਸਪੀਕਰ ਸਾਹਿਬ, ਇਨ੍ਹਾਂ ਨੇ ਸ਼ਾਇਦ ਗਵਰਨਰ ਸਾਹਿਬ ਦਾ ਭਾਸ਼ਣ ਨਹੀਂ ਸੁਣਿਆ, ਉਸ ਵਿੱਚ ਇਹ ਤਾਂ ਨਹੀਂ ਲਿਖਿਆ....

ਸਰਦਾਰ ਇੰਦਰਜੀਤ ਸਿੰਘ ਜ਼ੀਰਾ : ਮੈਂ ਸੁਣਿਆ ਵੀ ਹੈ ਤੇ ਸਾਰਾ ਕੁਝ ਪੜ੍ਹਿਆ ਵੀ ਹੈ। ਸਪੀਕਰ ਸਾਹਿਬ, ਜਿਹੜੇ ਲੋਕਾਂ ਨੇ ਕੁਰਬਾਨੀਆਂ ਦਿੱਤੀਆਂ, ਉਨ੍ਹਾਂ ਵਿੱਚ ਸਾਰੀਆਂ ਪਾਰਟੀਆਂ ਦੇ ਲੋਕ ਹਨ। ਉਨ੍ਹਾਂ ਵਿੱਚ ਆਮ ਪਬਲਿਕ ਵੀ ਸੀ, ਹਿੰਦੂ ਵੀਰ ਵੀ ਸਨ ਅਤੇ ਸਿੱਖ ਵੀਰ ਵੀ ਸਨ ਜਿਨ੍ਹਾਂ ਨੇ ਪਿਛਲੇ ਸਮੇਂ ਵਿੱਚ ਦੇਸ਼ ਅਤੇ ਸੂਬੇ ਲਈ ਕੁਰਬਾਨੀਆਂ ਦਿੱਤੀਆਂ। ਜਦੋਂ ਗਵਰਨਰ ਸਾਹਿਬ ਨੇ ਇਸ ਸਦਨ ਨੂੰ ਐਡਰੈਸ ਕੀਤਾ ਤਾਂ ਪੰਜਾਬ ਦੀਆਂ ਮੰਗਾਂ ਨੂੰ ਅਣਗੌਲਿਆਂ ਕੀਤਾ ਗਿਆ। ਜਦੋਂ ਸਾਲ 1992 ਵਿੱਚ ਸੈਸ਼ਨ ਸ਼ੁਰੂ ਹੋਇਆ ਸੀ ਅਤੇ ਸਵਰਗੀ ਗਵਰਨਰ ਸ਼੍ਰੀ ਸੁਰਿੰਦਰ ਨਾਥ ਜੀ ਨੇ ਇਸ ਸਦਨ ਨੂੰ ਐਡਰੈਸ ਕੀਤਾ ਸੀ ਤਾਂ ਉਸ ਵਕਤ ਉਨ੍ਹਾਂ ਨੇ ਕਿਹਾ ਸੀ ਕਿ ਜੋ ਪੰਜਾਬ ਦੇ ਭਖਵੇਂ ਮਸਲੇ ਹਨ, ਉਨ੍ਹਾਂ ਨੂੰ ਛੇਤੀ ਹੀ ਹੱਲ ਕਰ ਲਿਆ ਜਾਵੇਗਾ। ਉਸ ਵਕਤ ਸਾਡੇ ਸੀ.ਐਮ. ਸਾਹਿਬ ਨੇ ਵੀ ਭਰੋਸਾ

ਦਿਵਾਇਆ ਸੀ ਕਿ ਜਿਹੜੇ ਮਸਲੇ ਹਨ, ਉਹ ਸਿਆਸੀ ਹਨ ਅਤੇ ਇਨ੍ਹਾਂ ਸਿਆਸੀ ਮਸਲਿਆਂ ਨੂੰ ਜਲਦੀ ਤੋਂ ਜਲਦੀ ਹੱਲ ਕਰ ਲਿਆ ਜਾਵੇਗਾ । ਪਰ ਬੜੇ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਅੱਜ ਕਿੰਨੇ ਸਾਲ ਬੀਤ ਜਾਣ ਤੋਂ ਬਾਅਦ ਵੀ (. . .ਸ਼ੋਰ . . . ਵਿਘਨ) ਕੋਈ ਗੱਲ ਨਹੀਂ ਕੀਤੀ ਜਾ ਰਹੀ । ਮੇਰੇ ਵੀਰ ਇਥੇ ਗੱਲਾਂ ਕਰਦੇ ਹਨ ਕਿ ਇਹ ਮਸਲਾ ਅਮਨ ਤੇ ਕਾਨੂੰਨ ਦਾ ਸੀ ਅਤੇ ਇਸ ਨੂੰ ਹੱਲ ਕਰ ਲਿਆ ਗਿਆ ਹੈ ਹਾਲਾਂਕਿ ਇਹ ਮਸਲੇ ਬੜੇ ਵੱਡੇ ਮਸਲੇ ਹਨ । ਇਹ ਤਾਂ ਇਕ ਤਰ੍ਹਾਂ ਨਾਲ ਟੀ.ਬੀ. ਦਾ ਰੋਗ ਹਨ । ਜੇਕਰ ਇਨ੍ਹਾਂ ਦਾ ਪੂਰਾ ਇਲਾਜ ਨਹੀਂ ਕੀਤਾ ਗਿਆ ਤਾਂ ਇਹ ਘਾਤਕ ਹੋਵੇਗਾ । ਪਾਣੀ ਦਾ ਮਸਲਾ ਸੱਭ ਤੋਂ ਵੱਡਾ ਮਸਲਾ ਹੈ ਕਿਉਂਕਿ ਸਾਡਾ ਪੰਜਾਬ ਇਕ ਖੇਤੀ ਪ੍ਰਧਾਨ ਸੂਬਾ ਹੈ ਅਤੇ ਇਥੇ ਪਾਣੀ ਦੀ ਬੜੀ ਵੱਡੀ ਮੰਗ ਹੈ ਪਰ ਇਹ ਪਾਣੀ ਦਾ ਮਸਲਾ ਬੜੇ ਚਿਰ ਤੋਂ ਲਟਕਦਾ ਆ ਰਿਹਾ ਹੈ । ਇਸੇ ਤਰ੍ਹਾਂ ਹੀ ਚੰਡੀਗੜ੍ਹ ਦਾ ਮਸਲਾ ਹੈ; ਲੇਕਿਨ ਅੱਜ ਇਸ ਗੱਲ ਨੂੰ ਭੁਲਾਇਆ ਜਾ ਰਿਹਾ ਹੈ ਕਿ ਇਸ ਦੀ ਕੋਈ ਲੋੜ ਨਹੀਂ ਹੈ । ਇਸੇ ਤਰ੍ਹਾਂ ਪੰਜਾਬੀ ਬੋਲਦੇ ਇਲਾਕਿਆਂ ਦੀ ਗੱਲ ਹੈ । ਸਪੀਕਰ ਸਾਹਿਬ, ਇਸ ਲਈ ਇਹ ਜਿਹੜੀਆਂ ਗੱਲਾਂ ਹਨ, ਇਹ ਗੱਲਾਂ ਸਾਨੂੰ ਰਾਜਪਾਲ ਦੇ ਭਾਸ਼ਣ ਵਿਚ ਨਜ਼ਰ ਨਹੀਂ ਆਈਆਂ । ਚਾਹੀਦਾ ਤਾਂ ਇਹ ਸੀ ਕਿ ਸਾਡੀ ਸਰਕਾਰ ਸਰਬਸੰਮਤੀ ਨਾਲ ਮਤਾ ਪਾ ਕੇ ਬੜੇ ਜ਼ੋਰ ਨਾਲ ਮੰਗ ਕਰਦੀ । ਪਿਛਲੇ ਦਿਨੀਂ ਅਖਬਾਰਾਂ ਵਿੱਚ ਛਪਦਾ ਰਿਹਾ ਹੈ ਔਰ ਕਈ ਵਾਰੀ ਕਿਹਾ ਗਿਆ ਹੈ ਕਿ ਪ੍ਰਧਾਨ ਮੰਤਰੀ ਜਲਦੀ ਹੀ ਪੰਜਾਬ ਆਉਣਗੇ ਅਤੇ ਕੋਈ ਅਹਿਮ ਐਲਾਨ ਕਰਨਗੇ ਪਰ ਇਹ ਗੁਥਲੀ ਖੁੱਲ੍ਹ ਨਹੀਂ ਰਹੀ । ਇਹ ਗੁਥਲੀ ਕਦੋਂ ਖੁੱਲ੍ਹੇਗੀ ? ਲੋਕਾਂ ਦੀਆਂ ਨਜ਼ਰਾਂ ਲੱਗੀਆਂ ਹੋਈਆਂ ਹਨ ਜਿਨ੍ਹਾਂ ਨੇ ਪੰਜਾਬ ਵਿੱਚ ਹਿੰਦੂ-ਸਿੱਖ ਭਾਈਚਾਰੇ ਨੂੰ ਬਹਾਲ ਰੱਖਣ ਲਈ ਔਰ ਪੰਜਾਬ ਨੂੰ ਖੁਸ਼ਹਾਲ ਰੱਖਣ ਲਈ ਆਪਣੀਆਂ ਕੁਰਬਾਨੀਆਂ ਦਿੱਤੀਆਂ ਹਨ । ਉਨ੍ਹਾਂ ਦੀਆਂ ਅੱਜ ਨਜ਼ਰਾਂ ਲੱਗੀਆਂ ਹੋਈਆਂ ਹਨ । ਮੇਰੇ ਵੀਰ ਕਹਿੰਦੇ ਹਨ ਕਿ ਲੋਕ ਸੋਹਲੇ ਗਾਉਂਦੇ ਹਨ । ਮੈਂ ਵੀ ਕਹਿੰਦਾ ਹਾਂ ਕਿ ਸੋਹਲੇ ਗਾਉਂਦੇ ਹਨ । ਮੈਂ ਸੋਹਲੇ ਗਾਉਂਦੇ ਸੁਣਿਆ ਹੈ । ਲੋਕ ਕਹਿ ਰਹੇ ਹਨ ਕਿ ਬੇਅੰਤ ਸਰਕਾਰ ਬੇਅੰਤ ਹੈ । ਕਿਵੇਂ ਬੇਅੰਤ ਸਰਕਾਰ ਨੇ ਬੇਅੰਤ ਖਾਦਾਂ ਦੇ ਰੇਟ ਵਧਾਏ, ਬੇਅੰਤ ਸਰਕਾਰ ਨੇ ਬੇਅੰਤ ਬਿਜਲੀ ਦੇ ਬਿੱਲ ਵਧਾਏ, ਬੇਅੰਤ ਸਰਕਾਰ ਨੇ ਬੇਅੰਤ ਬੱਸਾਂ ਦੇ ਕਿਰਾਏ ਵਧਾਏ, ਬੇਅੰਤ ਸਰਕਾਰ ਨੇ ਬੇਅੰਤ ਦਵਾਈਆਂ ਦੇ ਰੇਟ ਵਧਾਏ ਤੇ ਬੇਅੰਤ ਸਰਕਾਰ ਨੇ ਬਿਨਾਂ ਮਹਿਕਮਾ ਮਨਿਸਟਰ ਬਣਾਏ । ਬੇਅੰਤ ਸਰਕਾਰ ਨੇ ਕੇਤੀਆ ਕਾਂਡ ਕੀਤੇ, ਬੇਅੰਤ ਸਰਕਾਰ ਨੇ

[ਸਰਦਾਰ ਇੰਦਰਜੀਤ ਸਿੰਘ ਜ਼ੀਰਾ]

ਭਾਰੀ ਟੈਕਸ ਲਗਾਏ, ਬੇਅੰਤ ਸਰਕਾਰ ਨੇ ਬੇਅੰਤ ਹੀ ਭ੍ਰਿਸ਼ਟਾਚਾਰ ਫੈਲਾਇਆ । ਬੇਅੰਤ ਸਰਕਾਰ ਦੇ ਲੋਕ ਸੋਹਲੇ ਗਾਉਂਦੇ ਹਨ :

"ਲੂਟ ਲੇ ਲੂਟ, ਨਹੀਂ ਤੋ ਸਰਕਾਰ ਜਾਏਗੀ ਛੂਟ ।"

ਇਹ ਹਨ ਸਰਕਾਰ ਦੇ ਕਾਰਨਾਮੇ । ਇਹ ਜੋ ਗਵਰਨਰ ਐਡਰੈਸ ਪੇਸ਼ ਕੀਤਾ ਹੈ, ਇਸ ਵਿਚ ਖੇਤੀਬਾੜੀ ਦੀ ਗੱਲ ਕੀਤੀ ਗਈ ਹੈ । ਸਪੀਕਰ ਸਾਹਿਬ, ਅੱਜ ਇੱਥੇ ਮੇਰੇ ਵੀਰਾਂ ਨੇ ਮਸਲਾ ਉਠਾਇਆ ਸੀ ਕਿ 380/-ਰੁਪਏ ਸਰਕਾਰ ਨੇ ਝੋਨੇ ਦਾ ਰੇਟ ਮਿਥਿਆ ਹੈ ਪਰ ਸਰਕਾਰ ਨੇ ਕਿਸਾਨਾਂ ਨੂੰ ਲੁੱਟਿਆ । ਸਿਰਫ ਦੋ ਜ਼ਿਲ੍ਹਿਆਂ ਫਿਰੋਜ਼ਪੁਰ ਅਤੇ ਫਰੀਦਕੋਟ ਨੂੰ ਛੱਡ ਕੇ ਬਾਕੀ ਸਾਰੇ ਪੰਜਾਬ ਵਿਚ 360/-ਰੁਪਏ ਝੋਨੇ ਦਾ ਰੇਟ ਦਿੱਤਾ ਗਿਆ । ਅੱਜ ਜੋ ਇਸ ਝੋਨੇ ਦਾ ਹਾਲ ਹੈ, ਉਹ ਪਹਿਲਾਂ ਕਦੀ ਨਹੀਂ ਹੋਇਆ । ਅੱਜ ਤੁਸੀਂ ਦੇਖ ਸਕਦੇ ਹੋ ਕਿ ਪੰਜਾਬ ਦੇ ਸ਼ੈਲਰਾਂ ਵਿੱਚ ਝੋਨਾ ਰੁਲ ਰਿਹਾ ਹੈ ਤੇ ਇਸ ਨੂੰ ਲੈਣ ਲਈ ਕੋਈ ਤਿਆਰ ਨਹੀਂ । ਫਿਰੋਜ਼ਪੁਰ ਦਾ ਝੋਨਾ ਹਰਿਆਣੇ ਨੂੰ ਭੇਜਿਆ ਗਿਆ, ਰਾਜਸਥਾਨ ਨੂੰ ਭੇਜਿਆ ਗਿਆ ਪਰ ਉਨ੍ਹਾਂ ਨੇ ਲੈਣ ਤੋਂ ਇਨਕਾਰ ਕਰ ਦਿੱਤਾ ਕਿਉਂਕਿ ਭ੍ਰਿਸ਼ਟਾਚਾਰ ਦਾ ਮਸਲਾ ਸੀ । ਝੋਨੇ ਨੂੰ ਖਰੀਦਣ ਲਈ 5-5 ਰੁਪਏ ਬੋਰੀ ਲਈ ਗਈ । ਪੰਜ ਰੁਪਏ ਤੋਂ ਘੱਟ ਨਹੀਂ ਲਿਆ ਗਿਆ । ਜੋ ਗਿੱਲਾ-ਸੁੱਕਾ ਗਲਿਆ-ਸੜਿਆ ਝੋਨਾ ਸੀ, ਉਹ ਬੋਰੀ ਵਿਚ ਪਾ ਕੇ ਬੰਦ ਕਰ ਦਿੱਤਾ ਗਿਆ । ਕਿਸਾਨਾਂ ਨੂੰ ਇਸ ਗੱਲ ਦਾ ਤੌਖਲਾ ਹੈ ਕਿ ਅਗਲੇ ਸਾਲ ਕਿਵੇਂ ਝੋਨਾ ਖਰੀਦਿਆ ਜਾਵੇਗਾ ਜਦ ਕਿ ਅੱਜ ਝੋਨਾ ਸ਼ੈਲਰਾਂ ਵਿਚ ਰੁਲ ਰਿਹਾ ਹੈ । ਅੱਗੇ ਗੱਲ ਆਈ ਹੈ ਝੋਨੇ ਦੇ ਬੋਨਸ ਦੀ । ਸਰਦਾਰ ਬੇਅੰਤ ਸਿੰਘ ਨੇ ਕਿਹਾ ਕਿ ਕਿਸਾਨਾਂ ਨੂੰ ਝੋਨੇ ਦਾ ਬੋਨਸ ਦਿੱਤਾ ਜਾਵੇਗਾ ਪਰ ਉਹ ਕਦੋਂ ਆਵੇਗਾ । ਗੱਲ ਆਈ ਹੈ ਸਿੰਜਾਈ ਦੀ ਜਿਸ ਦੀ ਕਿ ਬੜੀ ਵੱਡੀ ਲੋੜ ਹੈ । ਪੰਜਾਬ ਖੇਤੀ ਪ੍ਰਧਾਨ ਸੂਬਾ ਹੋਣ ਕਾਰਨ ਸਿੰਜਾਈ ਦੀ ਬੜੀ ਲੋੜ ਹੈ । ਪਿੱਛੇ ਜਿਹੇ ਮੈਂ ਦੇਖਿਆ ਕਿ ਜਦੋਂ ਝੋਨਾ ਲਗਾਇਆ ਗਿਆ ਤਾਂ ਇਹ ਕਹਿੰਦੇ ਸੀ ਕਿ ਬਿਜਲੀ 24 ਘੰਟੇ ਦਿੱਤੀ ਜਾਵੇਗੀ ਪਰ ਬਿਜਲੀ ਛੇ ਘੰਟੇ ਤੋਂ ਵੀ ਘੱਟ ਰਹੀ । ਇਹ ਅੱਜ ਦੀ ਗੱਲ ਨਹੀਂ । ਅੱਜ ਤੋਂ 8-10 ਸਾਲ ਪੁਰਾਣੀਆਂ ਜੋ ਲੋਕਾਂ ਨੇ ਮੋਟਰਾਂ ਦੀਆਂ ਦਰਖਾਸਤਾਂ ਦਿੱਤੀਆਂ, ਉਨ੍ਹਾਂ ਤੇ ਅਮਲ ਨਹੀਂ ਕੀਤਾ ਗਿਆ । ਸਪੀਕਰ ਸਾਹਿਬ, ਇਹ ਕਿਹਾ ਗਿਆ ਕਿ ਮੋਟਰਾਂ ਦੇ ਕੁਨੈਕਸ਼ਨ ਛੇਤੀ ਦਿੱਤੇ ਜਾਣਗੇ ਪਰ ਜਿਹੜੇ ਟਰਾਂਸਫਾਰਮਰ

ਲਿਆਏ ਉਹ ਦੂਸਰੇ ਦਿਨ ਹੀ ਸੜ ਗਏ ਅਤੇ ਐਸ.ਡੀ.ਓ. ਵਗੈਰਾ ਕਿਸਾਨਾਂ ਨੂੰ ਲੁੱਟੀ ਜਾਂਦੇ ਰਹੇ । ਉਹ ਕਹਿੰਦੇ ਸਨ ਕਿ ਤੁਸੀਂ ਦੋ-ਤਿੰਨ ਹਜ਼ਾਰ ਰੁਪਿਆ ਦਿਓ ਤਾਂ ਅਸੀਂ ਠੀਕ ਕਰਵਾ ਦਿਆਂਗੇ । ਕਈ ਐਸੇ ਕੇਸ ਹੋਏ, ਅਸੀ ਉਨ੍ਹਾਂ ਦੇ ਖਿਲਾਫ ਆਵਾਜ਼ ਉਠਾਈ । ਤੁਹਾਨੂੰ ਯਾਦ ਹੋਵੇਗਾ, ਸਪੀਕਰ ਸਾਹਿਬ, ਜਦੋਂ ਤੁਸੀ ਜ਼ਿਲ੍ਹਾ ਸ਼ਿਕਾਇਤ ਕਮੇਟੀ ਦੇ ਚੇਅਰਮੈਨ ਸੀ ਤਾਂ ਉਸ ਵਕਤ ਇੱਕ ਮਸਲਾ ਉਠਾਇਆ ਗਿਆ ਸੀ ਔਰ ਤੁਸੀਂ ਆਰਡਰ ਕੀਤਾ ਸੀ ਕਿ ਉਸ ਸੁਪਰਡੈਂਟ ਤੇ ਪਰਚਾ ਦਰਜ ਕੀਤਾ ਜਾਏ ਕਿ ਉਸ ਨੇ ਚੋਰੀ ਕਰਾਈ ਹੈ । ਕਿਸਾਨ ਨੇ ਸ਼ਿਕਾਇਤ ਕੀਤੀ ਸੀ ਕਿ ਮੇਰੀ ਮੋਟਰ ਨਹੀਂ ਲਾਈ ਜਾਂਦੀ ਨਤੀਜਾ ਕੀ ਹੋਇਆ ਕਿ ਉਸ ਕਿਸਾਨ ਦੀ ਮੋਟਰ ਅਜੇ ਤੱਕ ਨਹੀਂ ਲਾਈ ਗਈ । ਲਾਈਨ ਸੁਪਰਡੈਂਟ ਤੇ ਪਰਚਾ ਦਰਜ ਕਰਨ ਦੇ ਤਿੰਨ ਵਾਰੀ ਹੁਕਮ ਹੋਏ । ਹੁਣ ਸਰਦਾਰ ਲਖਮੀਰ ਸਿੰਘ ਰੰਧਾਵਾ ਸ਼ਿਕਾਇਤ ਕਮੇਟੀ ਦੀ ਮੀਟਿੰਗ ਵਿਚ ਫੈਸਲਾ ਕਰਕੇ ਆਏ ਹਨ ਕਿ ਉਹ ਹੋਰ ਚੋਰ ਸੀ, ਉਸ ਤੇ ਪਰਚਾ ਹੋਇਆ ਹੈ । ਸੰਨ 1992 ਤੋਂ ਦਰਖਾਸਤ ਚਲੀ ਆ ਰਹੀ ਹੈ ਔਰ ਅਜੇ ਤੱਕ ਕੋਈ ਕਾਰਵਾਈ ਨਹੀਂ ਹੋਈ । ਨਹਿਰਾਂ ਦਾ ਮਾਮਲਾ ਹੈ, ਕੁਝ ਨਹਿਰਾਂ ਪੱਕੀਆਂ ਕੀਤੀਆਂ ਗਈਆਂ ਹਨ, ਬਾਕੀ ਉਸੇ ਤਰ੍ਹਾਂ ਪਈਆਂ ਹਨ । ਮੋਘੇ ਛੋਟੇ ਕਰ ਦਿੱਤੇ ਗਏ ਔਰ ਜੋ ਮੁਆਮਲਾ ਸੀ, ਉਹ ਦੁੱਗਣਾ-ਤਿੱਗਣਾ ਚਾਰ-ਪੰਜ ਗੁਣਾਂ ਵਧਾ ਦਿੱਤਾ ਗਿਆ ਹੈ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਉਦਯੋਗ ਦੀ ਗੱਲ ਆਉਂਦੀ ਹੈ ਕਿ ਪੰਜਾਬ ਦੇ ਵਿਚ ਵਧੱ ਤੋਂ ਵਧੱ ਉਦਯੋਗ ਲਾਇਆ ਜਾਵੇ । ਸਬਸਿਡੀ ਦੀ ਗੱਲ ਕੀਤੀ ਗਈ ਹੈ ਕਿ ਅਸੀਂ ਸਬਸਿਡੀ ਦੇ ਰਹੇ ਹਾਂ, ਖਾਸ ਕਰਕੇ ਬਾਰਡਰ ਏਰੀਏ ਨੂੰ ਇਹ ਸਬਸਿਡੀ ਦੂਜਿਆਂ ਇਲਾਕਿਆਂ ਨਾਲੋਂ ਵਧੱ ਦਿੱਤੀ ਜਾਣੀ ਹੈ । ਮੈਂ ਦੂਰ ਨਾ ਜਾਵਾਂ, ਸਪੀਕਰ ਸਾਹਿਬ, ਮੈਂ ਅੱਜ ਦੀ ਗੱਲ ਦੱਸਣਾ ਚਾਹੁੰਦਾ ਹਾਂ ਕਿ ਸੰਨ 1992 ਵਿਚ ਮੈਂ ਹੀਰਾ ਇੰਡਸਟਰੀਅਲ ਕਾਰਪੋਰੇਸ਼ਨ ਲਾਈ। 1992 ਵਿਚ ਚਾਲੂ ਕੀਤੀ ਸੀ । ਪਰ ਅਜੇ ਤੱਕ ਸਬਸਿਡੀ ਨਹੀਂ ਦਿੱਤੀ ਗਈ । ਸਾਨੂੰ ਕਾਨੂੰਨ ਵਿਚ ਐਸੀ ਸੋਧ ਕਰਨੀ ਚਾਹੀਦੀ ਹੈ ਕਿ ਪ੍ਰਾਜੈਕਟ ਚੱਲਣ ਤੋਂ ਪਹਿਲਾਂ ਜਿਥੇ ਲੋਨ ਦੇਣਾ ਹੈ, ਲੋਨ ਦੇ ਨਾਲ ਹੀ ਸਬਸਿਡੀ ਦਿੱਤੀ ਜਾਵੇ ਕਿਉਂਕਿ ਉਸ ਪ੍ਰਾਜੈਕਟ ਨੂੰ ਚਲਾਉਣ ਲਈ ਸਬਸਿਡੀ ਕੰਮ ਦੇ ਸਕਦੀ ਹੈ ਪਰ ਸਬਸਿਡੀ ਓਦੋਂ ਦਿੱਤੀ ਜਾਂਦੀ ਹੈ ਜਦੋਂ ਉਸ ਤੋਂ ਦੁੱਗਣਾ ਵਿਆਜ ਪੈ ਜਾਂਦਾ ਹੈ । ਫਿਰ ਸਬਸਿਡੀ ਦੀ ਕੋਈ ਕੀਮਤ ਨਹੀਂ ਰਹਿ ਜਾਂਦੀ । ਦੋ-ਦੋ, ਤਿੰਨ-ਤਿੰਨ ਸਾਲ ਪ੍ਰਾਜੈਕਟ ਲੱਗੇ ਨੂੰ ਹੋ ਜਾਂਦੇ ਹਨ ਪਰ

[ਸਰਦਾਰ ਇੰਦਰਜੀਤ ਸਿੰਘ ਜ਼ੀਰਾ]

ਸਬਸਿਡੀ ਨਹੀਂ ਦਿੱਤੀ ਜਾਂਦੀ । ਭਾਸ਼ਣ ਵਿਚ ਇਸ ਬਾਰੇ ਕੋਈ ਗੱਲ ਨਹੀਂ ਕੀਤੀ ਗਈ, ਇਸ ਲਈ ਇਸ ਨੂੰ ਜ਼ਿਆਦਾ ਕਹਿਣਾ ਠੀਕ ਨਹੀਂ ।

ਏਸੇ ਤਰ੍ਹਾਂ ਹੀ ਸਿਹਤ ਮਹਿਕਮੇ ਦੀ ਗੱਲ ਹੈ । ਸਪੀਕਰ ਸਾਹਿਬ, ਅੱਜ ਹਸਪਤਾਲਾਂ ਵਿੱਚ ਦੇਖੋ ਕਿ ਕੀ ਹੋ ਰਿਹਾ ਹੈ । ਲੋਕ ਕਹਿ ਰਹੇ ਹਨ ਕਿ ਇਹ ਹਸਪਤਾਲ ਨਹੀਂ ਬੁੱਚੜਖਾਨੇ ਹਨ । ਜਦੋਂ ਕਿਸੇ ਨੂੰ ਇਲਾਜ ਕਰਾਉਣ ਲਈ ਸਰਕਾਰੀ ਹਸਪਤਾਲ ਜਾਣ ਲਈ ਕਿਹਾ ਜਾਂਦਾ ਹੈ ਤਾਂ ਕੋਈ ਜਾਣ ਨੂੰ ਤਿਆਰ ਨਹੀਂ । ਇਕ ਗੱਲ ਇਥੇ ਜ਼ਰੂਰ ਕਹਿਣਾ ਚਾਹੁੰਦਾ ਹਾਂ । ਆਪਾਂ ਸਾਰੇ ਸਮਾਜ ਵਿੱਚ ਵਿਚਰ ਕੇ ਆਏ ਹਾਂ । ਜੇ ਕਿਸੇ ਦਾ ਝਗੜਾ ਹੋ ਜਾਂਦਾ ਹੈ ਅਤੇ ਝਗੜੇ ਵਾਲੇ ਹਸਪਤਾਲ ਚਲੇ ਜਾਂਦੇ ਹਨ ਤਾਂ ਉਥੇ ਡਾਕਟਰ ਕਹਿੰਦੇ ਹਨ ਕਿ 26 ਬਣਾਉਣੀ ਹੈ ਕਿ 307 ਬਣਾਉਣੀ ਹੈ । ਜੇਕਰ 26 ਬਣਾਉਣੀ ਹੈ ਤਾਂ 15 ਹਜ਼ਾਰ ਰੁਪਿਆ ਲੱਗੇਗਾ, ਜੇ 307 ਬਣਾਉਣੀ ਹੈ ਤਾਂ 20 ਹਜ਼ਾਰ ਰੁਪਿਆ ਲੱਗੇਗਾ । ਉਹ ਅਜਿਹੀਆਂ ਗੱਲਾਂ ਆਪ ਲੋਕਾਂ ਨੂੰ ਕਹਿੰਦੇ ਹਨ । ਜੇ ਕਿਸੇ ਦੀ ਉਂਗਲੀ ਕੱਟ ਕੇ ਡਾਕਟਰ 26 ਬਣਾ ਰਿਹਾ ਹੈ ਤਾਂ ਕੀ ਇਹ ਭ੍ਰਿਸ਼ਟਾਚਾਰ ਨਹੀਂ ਹੈ ? ਜੇਕਰ ਭ੍ਰਿਸ਼ਟਾਚਾਰ ਨਹੀਂ ਹੈ ਤਾਂ ਹੋਰ ਕੀ ਹੈ ? ਹਸਪਤਾਲਾਂ ਵਿੱਚ ਅੱਜ ਪੋਸਟਾਂ ਖਾਲੀ ਪਈਆਂ ਹਨ ਜਿਹੜੇ ਕਿ ਬੁੱਚੜਖਾਨੇ ਬਣ ਚੁੱਕੇ ਹਨ । ਇਨ੍ਹਾਂ ਨੂੰ ਵਿਚਾਰਨ ਵਾਸਤੇ ਕੋਈ ਖਾਸ ਗੱਲ ਨਹੀਂ ਕੀਤੀ ਗਈ ।

ਖੁਰਾਕ ਤੇ ਸਪਲਾਈ ਮਹਿਕਮੇ ਬਾਰੇ ਮੈਂ ਪਹਿਲਾਂ ਦੱਸ ਹੀ ਚੁੱਕਿਆ ਹਾਂ ਕਿ ਸਾਡੀ ਖੁਰਾਕ ਦਾ ਕੀ ਹਾਲ ਹੈ । ਉਹ ਰੁਲ਼ ਰਹੀ ਹੈ, ਝੋਨਾ ਰੁਲ ਰਿਹਾ ਹੈ, ਉਸ ਨੂੰ ਪੁੱਛਿਆ ਨਹੀਂ ਜਾ ਰਿਹਾ ।

ਸ਼੍ਰੀ ਸਪੀਕਰ : ਰਿਪੀਟ ਨਾ ਕਰੋ ।

ਸਰਦਾਰ ਇੰਦਰਜੀਤ ਸਿੰਘ ਜ਼ੀਰਾ : ਇਥੇ ਗੱਲ ਕੀਤੀ ਗਈ ਹੈ ਕਿ ਜਿਹੜੇ ਡਿਪੂ ਹਨ, ਉਨ੍ਹਾਂ ਦੇ ਅੰਦਰ ਤੇਲ ਦਿੱਤਾ ਜਾਂਦਾ ਹੈ, ਕਪੜਾ ਦਿੱਤਾ ਜਾਂਦਾ ਹੈ, ਖੰਡ ਦਿੱਤੀ ਜਾਂਦੀ ਹੈ, ਅਨੇਕ ਚੀਜ਼ਾਂ ਹਨ ਪਰ ਅਸਲੀਅਤ ਕੀ ਹੈ । ਪਿੰਡਾਂ ਵਿਚ ਜਾ ਕੇ ਪੁੱਛੋ, ਸਪੀਕਰ ਸਾਹਿਬ, ਕਿ ਕੀ ਉਹ ਚੀਜ਼ਾਂ ਲੋਕਾਂ ਨੂੰ ਪਹੁੰਚਦੀਆਂ ਹਨ ? ਉਹ ਜਿਥੇ ਆਉਂਦੀਆਂ ਹਨ ਉਥੇ ਦਾ ਉਥੇ ਹੀ ਉਨ੍ਹਾਂ ਦਾ ਕੰਮ ਹੋ ਜਾਂਦਾ ਹੈ ।

ਇੱਕ ਗੱਲ ਸਥਾਨਕ ਸਰਕਾਰ ਦੀ । ਸਪੀਕਰ ਸਾਹਿਬ, ਠੀਕ ਹੈ ਜੋ ਸਰਕਾਰ ਨੇ ਚੰਗਾ ਕੰਮ ਕੀਤਾ ਹੈ, ਚੰਗਾ ਹੀ ਕਹਿਣਾ ਚਾਹੀਦਾ ਹੈ । ਇਨ੍ਹਾਂ ਨੇ ਸ਼ਹਿਰਾਂ ਨੂੰ ਫੰਡ ਦਿਤੇ ਕਿ ਸ਼ਹਿਰਾਂ ਦੀ ਜੋ ਸੁੰਦਰਤਾ ਹੈ, ਉਸ ਨੂੰ ਬਹਾਲ ਕੀਤਾ ਜਾਵੇ ਪਰ ਹੋਇਆ ਕੀ ? ਉਹ ਫੰਡ ਜਿਹੜੇ ਹਨ, ਉਸ ਬਾਰੇ ਕਿਸੇ ਨੇ ਪੁੱਛਿਆ ਤੱਕ ਨਹੀਂ ਕਿ ਤੁਸੀਂ ਕਿਥੇ ਲਾਏ ਹਨ । ਉਹ ਉਥੇ ਦੇ ਉਥੇ ਖਾਧੇ ਗਏ । ਇਸ ਤੋਂ ਇਲਾਵਾ, ਪਿਛਲੇ ਸਮੇਂ ਵਿੱਚ ਬਹੁਤ ਭਾਰੀ ਬਰਬਾਦੀ ਹੋਈ । ਲੋਕੀ ਪਿੰਡਾਂ ਵਿਚੋਂ ਉਠ ਕੇ ਸ਼ਹਿਰਾਂ ਨੂੰ ਆਏ । ਉਥੇ ਦੇ ਆਮ ਗਰੀਬਾਂ ਨੂੰ, ਆਮ ਗਰੀਬ ਲੋਕ ਜੋ ਬਾਹਰ ਬਸਤੀਆਂ ਵਿੱਚ ਰਹਿੰਦੇ ਹਨ, ਉਨ੍ਹਾਂ ਨੂੰ ਪੀਣ ਦਾ ਪਾਣੀ ਨਹੀਂ ਮਿਲਦਾ । ਸਪੀਕਰ ਸਾਹਿਬ, ਹਰ ਕੋਈ ਆਦਮੀ ਨਲਕਾ ਨਹੀਂ ਲੁਆ ਸਕਦਾ । ਇਸ ਲਈ ਇਨ੍ਹਾਂ ਗੱਲਾਂ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ।

ਇਥੇ ਗੱਲ ਚੱਲੀ, ਸਪੀਕਰ ਸਾਹਿਬ, ਅਸ਼ਟਾਮਾਂ ਦੀ ਅਤੇ ਕਿਹਾ ਗਿਆ ਕਿ ਇਸ ਸਬੰਧ ਵਿੱਚ ਸੋਧ ਕੀਤੀ ਜਾ ਰਹੀ ਹੈ ਪਰ ਕੀ ਸੋਧ ਕੀਤੀ ਜਾ ਰਹੀ ਹੈ ? ਅੱਜ ਜਿਹੜੇ ਅਸ਼ਟਾਮ ਹਨ, ਸਪੀਕਰ ਸਾਹਿਬ, ਤੁਸੀਂ ਆਪਣਾ ਕੋਈ ਬੰਦਾ ਭੇਜ ਕੇ ਉਸ ਨੂੰ ਇਹ ਕਹੋ ਕਿ 3/-ਰੁਪਏ ਦਾ ਅਸ਼ਟਾਮ ਲਿਆ ਕੇ ਦਿਖਾਵੇ । ਕਚਹਿਰੀਆਂ ਵਿੱਚ 3/-ਰੁਪਏ ਦਾ ਅਸ਼ਟਾਮ ਨਹੀਂ ਮਿਲਦਾ । ਜੇ ਕਿਸੇ ਗਰੀਬ ਆਦਮੀ ਨੇ ਕੋਈ ਇਕਰਾਰਨਾਮਾ ਕਰਨਾ ਹੈ ਤਾਂ ਉਸ ਦੇ ਵਾਸਤੇ ਉਸ ਨੂੰ 3/-ਰੁਪਏ ਅਸ਼ਟਾਮ ਚਾਹੀਦਾ ਹੈ ਪਰ ਉਸ ਨੂੰ 3/-ਰੁਪਏ ਦਾ ਅਸ਼ਟਾਮ ਨਹੀਂ ਮਿਲਦਾ । ਉਸ ਨੂੰ 3/-ਰੁਪਏ ਦਾ ਅਸ਼ਟਾਮ ਕਿਤਨੇ ਨੂੰ ਮਿਲਦਾ ਹੈ ? ਉਸ ਨੂੰ 3/-ਰੁਪਏ ਦਾ ਅਸ਼ਟਾਮ 40/- ਜਾਂ 45/-ਰੁਪਏ ਦਾ ਬਲੈਕ ਵਿੱਚ ਮਿਲਦਾ ਹੈ । ਇਸ ਦੇ ਲਈ ਸਰਕਾਰ ਨੂੰ ਯਤਨ ਕਰਨਾ ਚਾਹੀਦਾ ਹੈ ਅਤੇ ਕਦਮ ਚੁੱਕਣਾ ਚਾਹੀਦਾ ਹੈ ਕਿ ਲੋਕਾਂ ਨੂੰ ਇਸ ਦੀ ਦਿੱਕਤ ਨਾ ਹੋਵੇ ।

**ਸ੍ਰੀ ਸਪੀਕਰ :** ਜ਼ੀਰਾ ਸਾਹਿਬ, ਤੁਸੀਂ ਹੋਰ ਕਿਤਨਾ ਟਾਈਮ ਲਵੋਗੇ ?

**ਸਰਦਾਰ ਇੰਦਰਜੀਤ ਸਿੰਘ ਜ਼ੀਰਾ :** ਬਸ ਜੀ, 10 ਮਿੰਟ ਮੈਂ ਹੋਰ ਲਵਾਂਗਾ ।

**ਸ੍ਰੀ ਸਪੀਕਰ :** 10 ਮਿੰਟ ਨਹੀਂ, ਤੁਸੀਂ 5 ਮਿੰਟ ਵਿਚ ਹੀ ਕਨਕਲੂਡ ਕਰੋ ।

ਸਰਦਾਰ ਇੰਦਰਜੀਤ ਸਿੰਘ ਜ਼ੀਰਾ : ਸਪੀਕਰ ਸਾਹਿਬ, ਇਥੇ ਸਕੂਲਾਂ ਦੀ ਗੱਲ ਕੀਤੀ ਗਈ । ਕਿਹਾ ਗਿਆ ਕਿ ਇਤਨੇ ਸਕੂਲ ਅੱਪਗਰੇਡ ਕੀਤੇ ਗਏ ਹਨ । ਸਕੂਲਾਂ ਨੂੰ ਅੱਪਗਰੇਡ ਤਾਂ ਕਰ ਦਿੱਤਾ ਪਰ ਤਿੰਨ ਤਿੰਨ ਸਾਲ ਹੋ ਗਏ ਹਨ ਉਨ੍ਹਾਂ ਸਕੂਲਾਂ ਵਿੱਚ ਮਾਸਟਰ ਨਹੀਂ, ਕੋਈ ਹੈਡਮਾਸਟਰ ਨਹੀਂ । ਕਾਲਜਾਂ ਦੇ ਵਿਚ ਪ੍ਰਿੰਸੀਪਲ ਨਹੀਂ, ਸਕੂਲਾਂ ਦੇ ਵਿਚ ਟੀਚਰਜ਼ ਨਹੀਂ । ਪਿਛਲੇ 3 ਸਾਲ ਤੋਂ ਸਕੂਲਾਂ ਦੇ ਵਿੱਚ ਟੀਚਰਜ਼ ਦੀਆਂ ਪੋਸਟਾਂ ਖਾਲੀ ਪਈਆਂ ਹਨ ਪਰ ਉਥੇ ਟੀਚਰਜ਼ ਲਾਉਣ ਦਾ ਕੋਈ ਉਪਰਾਲਾ ਨਹੀਂ ਕੀਤਾ ਗਿਆ । ਅੱਜ ਵਿਦਿਆ ਦਾ ਯੁਗ ਹੋਣ ਦੇ ਬਾਵਜੂਦ ਸਰਕਾਰ ਦਾ ਰਸਤਾ ਇਸ ਪਾਸੇ ਤੋਂ ਕੋਸਾਂ ਦੂਰ ਹੈ ।

ਗੱਲ ਇਥੇ ਆਈ ਹੈ, ਸਪੀਕਰ ਸਾਹਿਬ, ਦਰਿਆਵਾਂ ਦੀ, ਹੜ੍ਹਾਂ ਦੀ । ਹੜ੍ਹ ਆਏ ਤਾਂ ਐਲਾਨ ਕਰ ਦਿੱਤਾ ਕਿ ਇਥੇ 10 ਲੱਖ ਰੁਪਏ ਦਾ ਪੱਥਰ ਪਾਇਆ ਜਾਵੇ । ਲੱਖ ਦੋ ਲੱਖ ਦਾ ਪੱਥਰ ਪਾ ਕੇ ਕਿਹਾ ਜਾਂਦਾ ਹੈ ਕਿ ਬਾਕੀ ਦਾ ਪਾਣੀ ਦੇ ਵਿਚ ਰੁੜ੍ਹ ਗਿਆ । 6-7 ਮਹੀਨੇ ਹੋ ਗਏ ਹਨ, ਅੱਗੋਂ ਹੜ੍ਹ ਨੂੰ ਰੋਕਣ ਲਈ ਕੋਈ ਉਪਰਾਲਾ ਨਹੀਂ ਕੀਤਾ ਗਿਆ । ਪਿਛਲੇ ਸਮੇਂ ਵਿੱਚ ਫਿਰੋਜ਼ਪੁਰ ਦੇ ਵਿਚ ਪਾਣੀ ਜਾ ਚੜ੍ਹਿਆ । ਉਥੇ ਦੇ ਦਫਤਰਾਂ ਵਿੱਚ ਅਤੇ ਘਰਾਂ ਵਿੱਚ ਪਾਣੀ ਹੀ ਪਾਣੀ ਹੋ ਗਿਆ ਜਿਸ ਦੇ ਨਾਲ ਬਹੁਤ ਨੁਕਸਾਨ ਹੋਇਆ । ਉਥੇ ਮੇਰੇ ਇਲਾਕੇ ਵਿਚ ਗਟਾ ਬਾਦਸ਼ਾਹ ਪਿੰਡ ਹੈ, ਉਥੇ ਹੜ੍ਹ ਆਉਣ ਦੀ ਸੰਭਾਵਨਾ ਹੈ । ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਕ ਕਮੇਟੀ ਬਣਾਈ ਹੈ, ਉਹ ਗੌਰ ਕਰੇਗੀ। ਕੀ ਗੌਰ ਕਰੇਗੀ ? ਕਦੋਂ ਗੌਰ ਕਰੇਗੀ, ਜਦੋਂ ਲੋਕ ਡੁੱਬ ਜਾਣਗੇ ? ਇਸ ਪਾਸੇ ਫੌਰੀ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ ।

ਗੱਲ ਆਈ, ਸਪੀਕਰ ਸਾਹਿਬ, ਚੋਣਾਂ ਦੀ, ਕਿ ਸਰਕਾਰ ਨੇ ਚੋਣਾਂ ਕਰਵਾਈਆਂ ਹਨ, ਪੰਚਾਇਤਾਂ ਦੀਆਂ ਚੋਣਾਂ ਕਰਵਾਈਆਂ ਹਨ, ਬਲਾਕ ਸੰਮਿਤੀਆਂ ਦੀਆਂ, ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ ਕਰਵਾਈਆਂ ਹਨ । ਪੰਚਾਇਤਾਂ ਦੀਆਂ ਚੋਣਾਂ ਵਿੱਚ ਇਹ ਆਮ ਵੇਖਿਆ ਗਿਆ ਕਿ ਜਿਥੇ ਸਰਪੰਚ ਕੋਈ ਵਿਰੋਧੀ ਪਾਰਟੀ ਦਾ ਖੜ੍ਹਦਾ ਸੀ ਤਾਂ ਉਸ ਨੂੰ ਚੁੱਕ ਕੇ ਹੀ ਲੈ ਜਾਂਦੇ ਸਨ । ਪੰਡੋਰੀ ਪਿੰਡ ਦੀ ਮੈਂ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਉਥੇ ਜੋ ਸਰਪੰਚੀ ਵਾਸਤੇ ਖੜ੍ਹਾ ਹੋਇਆ, ਉਸ ਨੂੰ ਪੁਲਿਸ ਚੁੱਕ ਕੇ ਹੀ ਲੈ ਗਈ ਔਰ ਅੱਜ ਤਕ ਉਸ ਦਾ ਪਤਾ ਨਹੀਂ ਲੱਗ ਸਕਿਆ । ਇਹ ਕਹਿੰਦੇ ਹਨ ਕਿ ਲੋਕਤੰਤਰ ਬਹਾਲ ਕੀਤਾ ਹੈ, ਇਹ ਲੋਕਤੰਤਰ ਹੈ ਜਾਂ

ਲੂਟਤੰਤਰ ਹੈ । ਸ਼ੂਗਰ ਮਿਲਾਂ ਦੇ ਬਾਰੇ, ਸਪੀਕਰ ਸਾਹਿਬ, ਸਰਕਾਰ ਵੱਲੋਂ ਹੁਕਮ ਕੀਤਾ ਗਿਆ ਕਿ 31 ਮਾਰਚ ਤੱਕ ਸਾਰੀਆਂ ਚੋਣਾਂ ਮੁਕੰਮਲ ਕਰਵਾ ਦਿੱਤੀਆਂ ਜਾਣਗੀਆਂ । ਸਪੀਕਰ ਸਾਹਿਬ, ਮੈਂ ਪਿਛਲੇ ਸੈਸ਼ਨ ਵਿੱਚ ਇਕ ਸਵਾਲ ਜ਼ੀਰਾ ਸ਼ੂਗਰ ਮਿਲ ਦੇ ਬਾਰੇ ਕੀਤਾ ਸੀ ਕਿ ਉਥੇ ਚੋਣਾਂ ਕਦੋਂ ਤੱਕ ਕਰਵਾ ਦਿੱਤੀਆਂ ਜਾਣਗੀਆਂ, ਜਿਸ ਦਾ ਜਵਾਬ ਮਨਿਸਟਰ ਸਾਹਿਬ ਨੇ ਦਿਤਾ ਕਿ ਜਲਦੀ ਤੋਂ ਜਲਦੀ ਕਰਵਾ ਦਿੱਤੀਆਂ ਜਾਣਗੀਆਂ ਪਰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ 'ਜਲਦੀ' ਦਾ ਮੈਨੂੰ ਹਾਲੇ ਤੱਕ ਨਹੀਂ ਪਤਾ ਲਗ ਸਕਿਆ । ਹੁਣੇ ਪਿਛੇ ਜਿਹੇ ਅਖਬਾਰਾਂ ਵਿੱਚ ਆਇਆ ਸੀ ਕਿ 13 ਤਾਰੀਖ ਨੂੰ ਸ਼ੂਗਰ ਮਿਲ ਦੀਆਂ ਚੋਣਾਂ ਵਾਸਤੇ ਨੋਮੀਨੇਸ਼ਨਾਂ ਕੀਤੀਆਂ ਜਾਣਗੀਆਂ ਅਤੇ 18 ਤਾਰੀਖ ਨੂੰ ਵੋਟਾਂ ਪਾਈਆਂ ਜਾ ਰਹੀਆਂ ਹਨ ਪਰ ਕੱਲ੍ਹ ਫਿਰ ਇਕ ਹੁਕਮ ਚਲਾ ਗਿਆ । ਲੋਕ ਉਸ ਵੇਲੇ ਭੱਜ ਨੱਠ ਕਰ ਰਹੇ ਸਨ ਪਰ ਉਸ ਵੇਲੇ ਚੋਣਾਂ ਕੈਂਸਲ ਕਰ ਦਿੱਤੀਆਂ ਗਈਆਂ । ਜਿਥੇ ਇਹ ਵੇਖਦੇ ਹਨ ਕਿ ਸਾਡਾ ਬੰਦਾ ਜਿੱਤਦਾ ਹੈ, ਉਥੇ ਤਾਂ ਚੋਣਾਂ ਕਰਵਾ ਦਿੰਦੇ ਹਨ ਪਰ ਜਿਥੇ ਅਪੋਜ਼ੀਸ਼ਨ ਦਾ ਬੰਦਾ ਜਿੱਤਦਾ ਨਜ਼ਰ ਆਉਂਦਾ ਹੈ, ਉਥੇ ਚੋਣਾਂ ਨੂੰ ਕੈਂਸਲ ਕਰ ਦਿੱਤਾ ਜਾਂਦਾ ਹੈ ।

ਫਿਰ ਬੇਰੁਜ਼ਗਾਰੀ ਦਾ ਮਸਲਾ ਹੈ । ਤੁਹਾਨੂੰ ਸਭ ਨੂੰ ਪਤਾ ਹੈ ਕਿ ਅੱਜ ਨਿਯੁਕਤੀਆਂ ਕਿਸ ਤਰ੍ਹਾਂ ਨਾਲ ਕੀਤੀਆਂ ਜਾਂਦੀਆਂ ਹਨ । ਪਿੱਛੇ ਜਿਹੇ ਪਟਵਾਰੀਆਂ ਵਾਸਤੇ ਐਪਲੀਕੇਸ਼ਨਾਂ ਮੰਗੀਆਂ ਸਨ ਤਾਂ ਲੋਕਾਂ ਨੇ 50-50 ਰੁਪਏ ਲਾ ਕੇ ਐਪਲੀਕੇਸ਼ਨਾਂ ਭੇਜੀਆਂ ਪਰ ਇਨ੍ਹਾਂ ਨੇ ਉਹ ਕੈਂਸਲ ਕਰ ਦਿੱਤੀਆਂ । ਫਿਰ ਦੋਬਾਰਾ ਐਪਲੀਕੇਸ਼ਨਾਂ ਮੰਗੀਆਂ, ਉਹ ਵੀ ਕੈਂਸਲ ਕੀਤੀਆਂ ਗਈਆਂ ਪਤਾ ਨਹੀਂ ਇਹ ਵੀ ਕੋਈ ਉਨ੍ਹਾਂ ਤੇ ਟੈਕਸ ਲਾਇਆ ਗਿਆ ਹੈ । ਫਿਰ ਉਸ ਤੋਂ ਬਾਅਦ ਜਿਹੜੇ ਰੱਖੇ ਗਏ, ਉਹ ਠੀਕ ਨਹੀਂ ਰੱਖੇ ਗਏ । ਉਨ੍ਹਾਂ ਨਿਯੁਕਤੀਆਂ ਨੂੰ ਹਾਈ ਕੋਰਟ ਵਿਚ ਚੈਲੰਜ ਕੀਤਾ ਗਿਆ ਤਾਂ ਹਾਈਕੋਰਟ ਨੇ ਉਹ ਨਿਯੁਕਤੀਆਂ ਰੱਦ ਕਰ ਦਿੱਤੀਆਂ । ਕਈ ਹੋਰ ਵੀ ਸਰਕਾਰ ਵਲੋਂ ਕੀਤੀਆਂ ਗਈਆਂ ਨਿਯੁਕਤੀਆਂ ਕੈਂਸਲ ਕੀਤੀਆਂ ਗਈਆਂ ਹਨ । ਇਸ ਲਈ ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਇਨ੍ਹਾਂ ਕੁਰਸੀਆਂ ਤੇ ਬੈਠਣ ਦਾ ਕੋਈ ਹੱਕ ਨਹੀਂ । ਜਦੋਂ ਸਰਕਾਰ ਦੇ ਫੈਸਲਿਆਂ ਦੇ ਉਲਟ ਹਾਈਕੋਰਟ ਫੈਸਲੇ ਦੇ ਰਹੀ ਹੈ ਤਾਂ ਇਹ ਸਰਕਾਰ ਚਲਦੇ ਰਹਿਣ ਕਰਕੇ ਲੋਕਾਂ ਨਾਲ ਸਿੱਧੀ ਬੇਇਨਸਾਫੀ ਕੀਤੀ ਜਾ ਰਹੀ ਹੈ ।

[ਸਰਦਾਰ ਇੰਦਰਜੀਤ ਸਿੰਘ ਜ਼ੀਰਾ]

ਫਿਰ ਸੜਕਾਂ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਸੜਕਾਂ ਦਾ ਬੁਰਾ ਹਾਲ ਹੈ । ਇਕ ਸੜਕ ਜਿਹੜੀ ਕਿ ਜਲੰਧਰ ਤੋਂ ਮੋਗੇ ਹੋ ਕੇ ਅਬੋਹਰ ਅਤੇ ਫਿਰੋਜ਼ਪੁਰ ਨੂੰ ਗਈ ਹੈ, ਉਸ ਸੜਕ ਦਾ ਬਹੁਤ ਬੁਰਾ ਹਾਲ ਹੈ । ਤੁਹਾਨੂੰ ਸਭ ਨੂੰ ਪਤਾ ਵੀ ਹੋਣਾ ਹੈ । ਪਰ ਕੋਈ ਧਿਆਨ ਨਹੀਂ ਦਿੱਤਾ ਜਾਂਦਾ । ਪਿੰਡਾਂ ਦੇ ਵਿਚ ਜਿੰਨੀਆਂ ਵੀ ਸੜਕਾਂ ਹਨ, ਉਨ੍ਹਾਂ ਦਾ ਬੁਰਾ ਹਾਲ ਹੈ ਪਰ ਇਨ੍ਹਾਂ ਵੱਲ ਕੋਈ ਧਿਆਨ ਨਹੀਂ ਦਿੱਤਾ ਜਾਂਦਾ । ਲੱਖਾਂ ਕਰੋੜਾਂ ਰੁਪਏ ਪਿਛਲੇ ਦਿਨਾਂ ਵਿਚ ਅਖਬਾਰਾਂ ਵਿਚ ਇਸ਼ਤਿਹਾਰਾਂ ਤੇ ਖਰਚੇ ਗਏ ਹਨ । ਇਸ ਤਰ੍ਹਾਂ ਨਾਲ ਲੋਕਾਂ ਦੇ ਪੈਸੇ ਨੂੰ ਨਜਾਇਜ਼ ਲੁੱਟਿਆ ਜਾ ਰਿਹਾ ਹੈ ।

ਇਸੇ ਤਰ੍ਹਾਂ ਮੁਲਾਜ਼ਮਾਂ ਦੀਆਂ ਕੁਝ ਮੰਗਾਂ ਹਨ । ਪਿਛਲੇ 3 ਸਾਲਾਂ ਤੋਂ ਉਹ ਮੰਗ ਕਰ ਰਹੇ ਹਨ ਪਰ ਕੋਈ ਸੁਣਵਾਈ ਨਹੀਂ । ਪਹਿਲੀ ਤਾਰੀਖ ਨੂੰ ਉਨ੍ਹਾਂ ਨੇ ਧਰਨਾ ਦਿੱਤਾ । ਉਥੇ ਬੋਲਦੇ ਹੋਏ ਗੱਲਾਂ ਵਿਚੋਂ ਗੱਲ ਨਿਕਲ ਗਈ ਕਿ ਪੰਜਾਬੀ ਦੀ ਅਖਾਣ ਹੈ ਕਿ ਬਗੈਰ ਰੋਏ ਮਾਂ ਵੀ ਦੁੱਧ ਨਹੀਂ ਦਿੰਦੀ ਪਰ ਉਸ ਤੇ ਕਿਹਾ ਗਿਆ ਕਿ ਜਦ ਇਸ ਮਾਂ ਦੇ ਵਿਚ ਦੁੱਧ ਹੈ ਹੀ ਨਹੀਂ ਤਾਂ ਇਹ ਕਿਥੋਂ ਦੁੱਧ ਦੇਵੇਗੀ । ਇਸ ਮਾਂ ਨੂੰ ਹੀ ਬਦਲਣਾ ਪਵੇਗਾ । (ਵਿਘਨ)

ਸ੍ਰੀ ਸਪੀਕਰ : ਮਾਂ ਕਦੇ ਨਹੀਂ ਬਦਲੀ ਜਾਂਦੀ ।

ਸਰਦਾਰ ਇੰਦਰਜੀਤ ਸਿੰਘ ਜ਼ੀਰਾ : ਸਪੀਕਰ ਸਾਹਿਬ, ਇਕ ਹੋਰ ਬਹੁਤ ਵੱਡੀ ਗੱਲ ਹੋਈ ਹੈ ਕਿ ਅੱਗੇ ਤਾਂ ਪ੍ਰਾਪਰਟੀ ਡੀਲਰ ਦਾ ਕੰਮ ਪ੍ਰਾਈਵੇਟ ਲੋਕ ਕਰਦੇ ਸਨ ਪਰ ਹੁਣ ਤਾਂ ਸਰਕਾਰ ਆਪ ਇਹ ਕੰਮ ਕਰ ਰਹੀ ਹੈ । ਸਰਕਾਰ ਨੇ ਆਪ ਹੀ ਪੈਰਵੀ ਕਰਕੇ ਲਾਲੜੂ ਨੇੜੇ ਉਸਵਾਲ ਗਰੁੱਪ ਨੂੰ ਜ਼ਮੀਨ ਲੈ ਕੇ ਦਿੱਤੀ ਹੈ ਕਿਉਂਕਿ ਉਨ੍ਹਾਂ ਨੇ ਚੀਫ ਮਨਿਸਟਰ ਸਾਹਿਬ ਨੂੰ ਇਕ ਵੱਡੀ ਗੱਡੀ ਦਿੱਤੀ ਜਿਹੜੀ ਕਿ ਇਹ ਲਈ ਫਿਰਦੇ ਹਨ । ਇਸ ਵੇਲੇ ਉਹ ਬੈਠੇ ਨਹੀਂ ਹਨ, ਨਹੀਂ ਤਾਂ ਉਹ ਕੋਈ ਜਵਾਬ ਦਿੰਦੇ........

ਮੁੱਖ ਸੰਸਦੀ ਸਕੱਤਰ : ਸਪੀਕਰ ਸਾਹਿਬ, ਇਹ ਗਵਰਨਰ ਸਾਹਿਬ ਦੇ ਐਡਰੈਸ ਤੇ ਨਹੀਂ ਬੋਲ ਰਹੇ । ਇਨ੍ਹਾਂ ਨੂੰ ਕਹੋ ਕਿ ਇਹ ਗਵਰਨਰ ਐਡਰੈਸ ਤੇ ਹੀ ਬੋਲਣ । (ਵਿਘਨ)

Mr. Speaker : Please wind up. You have spoken what you wanted to speak.

ਸਰਦਾਰ ਇੰਦਰਜੀਤ ਸਿੰਘ ਜ਼ੀਰਾ : ਸਪੀਕਰ ਸਾਹਿਬ, ਇਥੋਂ ਸਹਿਕਾਰਤਾ ਮੰਤਰੀ ਸਾਹਿਬ ਚਲੇ ਗਏ ਹਨ । ਕਿਸਾਨਾਂ ਦੀ ਉਹ ਗੱਲ ਕਰਦੇ ਹਨ, ਉਹ ਮੇਰੇ ਹੀ ਜ਼ਿਲ੍ਹੇ ਦੇ ਹਨ । ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਸੀ ਕਿ ਇਸ ਵਾਰ ਕਿਸਾਨਾਂ ਨੂੰ ਖਾਦ ਨਹੀਂ ਦਿੱਤੀ ਗਈ । ਜਿਹੜੀ ਖਾਦ ਆਈ ਹੈ, ਉਹ ਪ੍ਰਾਈਵੇਟ ਡੀਲਰਾਂ ਨੂੰ ਦਿੱਤੀ ਗਈ ਹੈ ।

ਸ੍ਰੀ ਸਪੀਕਰ : ਹੁਣ ਖਤਮ ਕਰੋ ਜੀ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ :** ਬਸ ਜੀ, ਇਕ ਅਹਿਮ ਮਸਲਾ ਹੈ ਜਿਹੜਾ ਕਿ ਮੈਂ ਦੱਸਣਾ ਚਾਹੁੰਦਾ ਹਾਂ । ਜਿਹੜੀ ਸ਼ਰਾਬ ਦੀ ਗੱਲ ਕੀਤੀ ਗਈ ਹੈ, ਉਸ ਸਬੰਧ ਵਿਚ ਇਥੇ ਦੱਸਿਆ ਗਿਆ ਕਿ ਨਸ਼ਾਬੰਦੀ ਕੀਤੀ ਗਈ ਹੈ। ਪਰ,

** ** ** **

ਪਰ ਦੂਜੇ ਪਾਸੇ ਸਰਕਾਰ ਵਲੋਂ ਨਸ਼ਾਬੰਦੀ ਨਹੀਂ ਕੀਤੀ ਜਾ ਰਹੀ ਹੈ ਅਤੇ ਇਹ ਸ਼ਰਾਬ ਦੇ ਠੇਕੇ ਵੇਚ ਰਹੀ ਹੈ । ਸਰਕਾਰ ਮਾਲੀ ਸਾਧਨ ਇਕੱਠਾ ਕਰਨ ਲਈ ਸ਼ਰਾਬ ਦੇ ਠੇਕਿਆਂ ਦੀ ਨਿਲਾਮੀ ਕਰਦੀ ਹੈ ਅਤੇ ਇਸ ਦੇ ਨਾਲ ਪੰਜਾਬ ਦੇ ਨੌਜਵਾਨਾਂ ਵਿਚ ਨਸ਼ੇ ਦੀ ਆਦਤ ਵੱਧ ਰਹੀ ਹੈ । ਸਰਕਾਰ ਨੂੰ ਆਪਣੇ ਮਾਲੀ ਸਾਧਨ ਵਧਾਉਣ ਲਈ ਕੋਈ ਹੋਰ ਰਸਤਾ ਅਖਤਿਆਰ ਕਰਨਾ ਚਾਹੀਦਾ ਹੈ । ਇਸ ਗਵਰਨਰ ਸਾਹਿਬ ਦੇ ਐਡਰੈਸ ਵਿਚ ਕੋਈ ਐਸੀ ਗੱਲ ਨਹੀਂ ਹੈ ਜਿਸ ਕਰਕੇ ਇਸ ਦਾ ਸਮੱਰਥਨ ਕੀਤਾ ਜਾਵੇ । ਇਸ ਲਈ ਮੈਂ ਇਸ ਐਡਰੈਸ ਦੇ ਨਾਲ ਆਪਣੀ ਅਸਹਿਮਤੀ ਪ੍ਰਗਟ ਕਰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਇਸ ਨੂੰ ਪ੍ਰਵਾਨ ਨਾ ਕੀਤਾ ਜਾਵੇ । ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

Mr. Speaker : What is said by name, that is expunged.

---

** Expunged as ordered by the Chair.

ਸ੍ਰੀ ਰਮੇਸ਼ ਦੱਤ ਸ਼ਰਮਾ : ** ** **

Mr. Speaker : No. Point of Order.

ਸਰਦਾਰ ਇੰਦਰਜੀਤ ਸਿੰਘ ਜ਼ੀਰਾ : ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਮੇਰੇ ਤੇ ਪਰਸਨਲ ਅਟੈਕ ਕੀਤਾ ਗਿਆ ਹੈ। ਮੈਂ ਜ਼ਿੰਦਗੀ ਵਿਚ ਕਦੇ ਸ਼ਰਾਬ ਨਹੀਂ ਪੀਤੀ। ਇਸ ਦੀ ਇਨਕੁਆਇਰੀ ਕੀਤੀ ਜਾਵੇ।

Mr. Speaker : I have already expunged that. Please resume your seat.

ਸਰਦਾਰ ਇੰਦਰਜੀਤ ਸਿੰਘ ਜ਼ੀਰਾ : ** ** **

Mr. Speaker : Zira Ji, Please sit down. What is being spoken without my permission should not be recorded.

ਸਰਦਾਰ ਹਰਗੋਪਾਲ ਸਿੰਘ (ਬਲਾਚੌਰ) : ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਜਿਹੜਾ ਐਡਰੈਸ ਇਸ ਹਾਊਸ ਵਿਚ ਦਿੱਤਾ, ਉਸ ਦੇ ਨਾਲ ਮੈਂ ਆਪਣੀ ਅਸਹਿਮਤੀ ਪ੍ਰਗਟ ਕਰਦਾ ਹਾਂ। ਇਸ ਐਡਰੈਸ ਵਿਚ ਸਰਕਾਰ ਦੀਆਂ ਪਿਛਲੇ 3 ਸਾਲਾਂ ਵਿਚ ਪ੍ਰਾਪਤੀਆਂ ਦੱਸੀਆਂ ਗਈਆਂ ਹਨ ਅਤੇ 3 ਸਾਲਾਂ ਵਿਚ ਕੀਤੇ ਗਏ ਕੰਮਾਂ ਦਾ ਵਿਵਰਣ ਦਿੱਤਾ ਗਿਆ ਹੈ। ਜਿਸ ਤਰੀਕੇ ਨਾਲ ਵਿਧਾਨ ਸਭਾ ਵਿਚ ਇਸ ਐਡਰੈਸ ਵਿਚ ਹਰ ਵਿਸ਼ੇ ਨੂੰ ਟੱਚ ਕੀਤਾ ਗਿਆ ਹੈ, ਉਸ ਦੇ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਅੰਦਰ ਕੋਈ ਵੀ ਡਿਵੈਲਪਮੈਂਟ ਚੰਗੀ ਤਰ੍ਹਾਂ ਨਹੀਂ ਹੋਈ। ਇਥੇ ਵੱਖ ਵੱਖ ਬੁਲਾਰਿਆਂ ਨੇ, ਖਾਸ ਤੌਰ ਤੇ ਰੂਲਿੰਗ ਪਾਰਟੀ ਦੇ ਮੈਂਬਰਾਂ ਨੇ ਇਸ ਗੱਲ ਉਤੇ ਜ਼ੋਰ ਦਿੱਤਾ ਕਿ ਸਾਡੀ ਸਰਕਾਰ ਨੇ 57 ਮਹੀਨਿਆਂ ਦੇ ਗਵਰਨਰੀ ਰਾਜ ਦਾ ਅੰਤ ਕਰਕੇ ਪਿਛਲੇ 3 ਸਾਲਾਂ ਵਿਚ ਪੰਜਾਬ ਦੀ ਬਹੁਤ ਤਰੱਕੀ ਕੀਤੀ ਹੈ। ਇਹ ਠੀਕ ਹੈ ਕਿ ਗਵਰਨਰੀ ਰਾਜ ਦੇ ਬਾਅਦ ਕਾਂਗਰਸ ਪਾਰਟੀ ਨੇ ਸਰਕਾਰ ਦੀ ਵਾਗਡੋਰ ਸੰਭਾਲੀ। 1992 ਦੀਆਂ ਇਲੈਕਸ਼ਨਾਂ ਦੇ ਵਿਚ ਕਾਂਗਰਸ

---

** Expunged/Not recorded as ordered by the Chair.

ਪਾਰਟੀ ਅਤੇ ਵਿਰੋਧੀ ਪਾਰਟੀਆਂ ਜਿਨ੍ਹਾਂ ਵਿਚ ਬੀ .ਐਸ .ਪੀ . ਅਤੇ ਹੋਰ ਪਾਰਟੀਆਂ ਵੀ ਸ਼ਾਮਲ ਹਨ, ਨੇ ਇਲੈਕਸ਼ਨਾਂ ਦੇ ਵਿਚ ਹਿੱਸਾ ਲਿਆ ਅਤੇ ਰਿਸਕ ਲੈ ਕੇ ਆਪਣੇ ਆਪਣੇ ਉਮੀਦਵਾਰ ਖੜ੍ਹੇ ਕੀਤੇ । ਕਈਆਂ ਨੇ ਇਸ ਦੇ ਲਈ ਆਪਣੀ ਕੁਰਬਾਨੀ ਦਿੱਤੀ, ਸ਼ਹੀਦ ਵੀ ਹੋਏ ਅਤੇ ਅੱਤਵਾਦ ਨੂੰ ਸਰਕਾਰ ਨੇ ਖਤਮ ਕੀਤਾ । ਅਗਰ ਅਪੋਜ਼ੀਸ਼ਨ ਪਾਰਟੀਆਂ ਇਲੈਕਸ਼ਨਾਂ ਵਿਚ ਹਿੱਸਾ ਨਾ ਲੈਂਦੀਆਂ ਤਾਂ ਕਾਂਗਰਸ ਪਾਰਟੀ ਦੀ ਸਰਕਾਰ ਨਹੀਂ ਬਣ ਸਕਦੀ ਸੀ ਅਤੇ ਅੱਤਵਾਦ ਵੀ ਖਤਮ ਨਹੀਂ ਹੋ ਸਕਦਾ ਸੀ । ਇਸ ਲਈ ਕੇਵਲ ਕਾਂਗਰਸ ਪਾਰਟੀ ਨੂੰ ਹੀ ਇਹ ਕਰੈਡਿਟ ਨਹੀਂ ਜਾਣਾ ਚਾਹੀਦਾ ਬਲਕਿ ਦੂਜੀਆਂ ਪਾਰਟੀਆਂ ਜਿਨ੍ਹਾਂ ਨੇ ਇਲੈਕਸ਼ਨਾਂ ਦੇ ਵਿਚ ਹਿੱਸਾ ਲਿਆ, ਉਨ੍ਹਾਂ ਨੂੰ ਵੀ ਕਰੈਡਿਟ ਜਾਂਦਾ ਹੈ । ਸਰਕਾਰ ਬਣਨ ਤੋਂ ਬਾਅਦ ਅਪੋਜ਼ੀਸ਼ਨ ਪਾਰਟੀਆਂ ਨੇ ਸਰਕਾਰ ਦਾ ਪੂਰਾ ਸਾਥ ਦਿੱਤਾ ਤਾਕਿ ਪੰਜਾਬ ਵਿਚੋਂ ਅੱਤਵਾਦ ਨੂੰ ਖਤਮ ਕੀਤਾ ਜਾ ਸਕੇ । ਅਗਰ ਅਪੋਜ਼ੀਸ਼ਨ ਪਾਰਟੀਆਂ 1992 ਵਿੱਚ ਇਲੈਕਸ਼ਨਾਂ ਵਿਚ ਹਿੱਸਾ ਨਾ ਲੈਂਦੀਆਂ ਤਾਂ ਅੱਜ ਕਾਂਗਰਸ ਪਾਰਟੀ ਦੀ ਸਰਕਾਰ ਰੂਲਿੰਗ ਪਾਰਟੀ ਦੇ ਬੈਂਚਾਂ ਤੇ ਨਾ ਬੈਠੀ ਹੁੰਦੀ । ਸਪੀਕਰ ਸਾਹਿਬ, ਮੈਂ ਇਹ ਇਸ ਕਰਕੇ ਕਿਹਾ ਹੈ ਕਿਉਂਕਿ ਪੰਜਾਬ ਵਿਚ ਪੰਜਾਬ ਦੇ ਲੋਕਾਂ ਨੇ ਇਸ ਗੱਲ ਨੂੰ ਮਹਿਸੂਸ ਕੀਤਾ ਹੈ, ਪੰਜਾਬ ਦੇ ਨੌਜਵਾਨਾਂ ਨੇ ਮਹਿਸੂਸ ਕੀਤਾ ਹੈ ਅਤੇ ਪੰਜਾਬ ਦੇ ਕਿਸਾਨਾਂ ਨੇ ਮਹਿਸੂਸ ਕੀਤਾ ਹੈ । ਇਹ ਜ਼ਰੂਰੀ ਹੈ ਕਿ ਪੰਜਾਬ ਦੇ ਲੋਕਾਂ ਨੂੰ ਵਿਸ਼ਵਾਸ ਵਿਚ ਰੱਖਿਆ ਜਾਵੇ । ਜਿਸ ਦੇਸ਼ ਦੇ ਅੰਦਰ ਲੋਕਤੰਤਰ ਬਹਾਲ ਨਾ ਹੋਵੇ, ਸੈਕੂਲੇਰਿਜ਼ਮ ਬਹਾਲ ਨਾ ਹੋਵੇ, ਉਹ ਦੇਸ਼ ਤਰੱਕੀ ਨਹੀਂ ਕਰ ਸਕਦਾ । ਇਨ੍ਹਾਂ ਦੋ ਨੀਤੀਆਂ ਤੇ ਹੀ ਤਰੱਕੀ ਡਿਪੈਂਡ ਕਰਦੀ ਹੈ । ਧਰਮ ਨਿਰਪੱਖਤਾ ਅਤੇ ਲੋਕਤੰਤਰ ਇਹ ਦੋ ਚੀਜ਼ਾਂ ਹਨ । ਲੋਕਤੰਤਰ ਵਿਚ ਹੀ ਹਰ ਇਕ ਨੁਮਾਇੰਦੇ ਨੂੰ ਬੋਲਣ ਦਾ ਅਧਿਕਾਰ ਹੁੰਦਾ ਹੈ । ਪਰ ਤੁਸੀਂ ਦੇਖਿਆ ਹੋਣਾ ਹੈ ਕਿ ਪਿਛਲੇ ਤਿੰਨ ਸਾਲਾਂ ਦੇ ਅੰਦਰ ਪੰਜਾਬ ਦੇ ਲੋਕਾਂ ਨੂੰ ਜੋ ਆਸ ਸੀ, ਉਸ ਤੇ ਸਰਕਾਰ ਪੂਰੀ ਨਹੀਂ ਉਤਰੀ । ਖਾਸ ਕਰਕੇ ਰੂਲਿੰਗ ਪਾਰਟੀ ਦੇ ਨੁਮਾਇੰਦਿਆਂ ਨੂੰ ਪੰਜਾਬ ਦੇ ਲੋਕਾਂ ਦਾ ਖਿਆਲ ਰੱਖਣਾ ਚਾਹੀਦਾ ਹੈ । ਪਰ ਪੰਜਾਬ ਦੇ ਨੁਮਾਇੰਦਿਆਂ ਨੇ ਲੋਕਾਂ ਦੇ ਨਾਲ ਘੱਟ ਨਹੀਂ ਕੀਤੀ । ਲੁਧਿਆਣੇ ਦੇ ਅੰਦਰ ਇਕ ਬਹੁਤ ਵੱਡੇ ਮੰਤਰੀ ਨੇ ਟੈਲੀਫੂਨ ਓਪਰੇਟਰ ਨੂੰ ਗਾਲ੍ਹਾਂ ਕਢੀਆਂ । ਇਸੇ ਤਰ੍ਹਾਂ ਹੀ ਰੂਲਿੰਗ ਪਾਰਟੀ ਦੇ ਐਮ.ਐਲ.ਏ.ਨੇ ਇਕ ਐਮ.ਬੀ.ਬੀ.ਐਸ. ਡਾਕਟਰ ਜੋ ਮੁਲਾਜ਼ਮ ਸੀ, ਉਸ ਨੂੰ ਕੁੱਟਿਆ । ਲੁਧਿਆਣਾ ਸਰਕਟ ਹਾਊਸ ਵਿਚ, ਸਪੀਕਰ ਸਾਹਿਬ, ਜੋ ਕੁਝ ਹੋਇਆ ਹੈ, ਉਸ ਬਾਰੇ ਅਖਬਾਰਾਂ ਵਿਚ ਵੀ ਪੜ੍ਹਨ ਨੂੰ ਮਿਲਦਾ

[ਸਰਦਾਰ ਹਰਗੋਪਾਲ ਸਿੰਘ]

ਹੈ । ਲੁਧਿਆਣਾ ਸਰਕਟ ਹਾਊਸ ਵਿਚ ਅਜਿਹੇ ਬੰਦੇ ਬੈਠੇ ਹਨ ਅਤੇ ਉਹ ਜਿਸ ਤਰ੍ਹਾਂ ਚਾਹੁੰਦੇ ਹਨ, ਉਸੇ ਤਰ੍ਹਾਂ ਹੀ ਕਰਦੇ ਹਨ । ਮੇਰਾ ਕਹਿਣ ਦਾ ਮਤਲਬ ਹੈ ਕਿ ਲੋਕਤੰਤਰ ਵਿਚ ਲੋਕਾਂ ਨੂੰ ਸਰਕਾਰ ਤੇ ਵਿਸ਼ਵਾਸ ਹੋਣਾ ਚਾਹੀਦਾ ਹੈ । ਪੰਜਾਬ ਦੇ ਲੋਕਾਂ ਨੇ ਪਿਛੇ 10 ਸਾਲ ਸੰਤਾਪ ਭੋਗਿਆ ਪਰ ਜਿਹੜੀ ਸਰਕਾਰ ਹੋਂਦ ਵਿਚ ਆਈ, ਉਹ ਆਪਣੇ ਆਪ ਨੂੰ ਠੀਕ ਤਰੀਕੇ ਦੇ ਨਾਲ ਨਹੀਂ ਦਿਖਾ ਰਹੀ । ਜੋ ਲੋਕ ਚਾਹੁੰਦੇ ਸੀ, ਉਹ ਨਹੀਂ ਹੋ ਰਿਹਾ । ਦੂਸਰੇ ਪਾਸੇ ਪੰਜਾਬ ਦੇ ਲੋਕਾਂ ਨੂੰ, ਪੰਜਾਬ ਦੇ ਨੌਜਵਾਨਾਂ ਨੂੰ, ਸਰਕਾਰ ਨੇ ਤਬਾਹ ਕੀਤਾ । ਕੋਈ ਵੀ ਸਰਕਾਰ ਇਕ ਧਰਮ ਦੀ ਜਾਂ ਕਿਸੇ ਇਕ ਸੰਸਥਾ ਦੀ ਨਹੀਂ ਕਹੀਂ ਜਾ ਸਕਦੀ। ਸਪੀਕਰ ਸਾਹਿਬ, ਮੈਂ ਪੰਜਾਬ ਦੇ ਪਿਛਲੇ ਪਿਛੋਕੜ ਵੱਲ ਨਹੀਂ ਜਾਣਾ ਚਾਹੁੰਦਾ ਕਿ ਜਿਨ੍ਹਾਂ ਨੇ ਅਤਿਵਾਦ ਨੂੰ ਪੈਦਾ ਕੀਤਾ ਅਤੇ ਆਪਣੇ ਘਰਾਂ ਵਿਚ ਏ.ਕੇ. 47 ਰੱਖ ਕੇ ਲੋਕਾਂ ਨੂੰ ਡਰਾ ਧਮਕਾ ਕੇ ਆਪਣੀ ਜ਼ਿਦ ਪੂਰੀ ਕੀਤੀ । ਪੰਜਾਬ ਵਿਚ ਲੋਕਾਂ ਦੇ ਪਰਿਵਾਰਾਂ ਨੂੰ ਤਬਾਹ ਕੀਤਾ ਪੰਜਾਬ ਵਿਚ ਸਰਮਾਏਦਾਰਾਂ ਦਾ ਪੱਖ ਲੈ ਕੇ ਅਤੇ ਧਰਮ ਦੇ ਆਧਾਰ ਤੇ ਕੁਝ ਕਹਿਣਾ ਗਲਤ ਹੈ । ਪਿਛਲੇ 10 ਸਾਲਾਂ ਦੇ ਅੰਦਰ ਜਦੋਂ ਸੈਂਟਰ ਵਿਚ ਵੀ ਕਾਂਗਰਸ ਸਰਕਾਰ ਸੀ ਅਤੇ ਪੰਜਾਬ ਵਿਚ ਵੀ ਗਵਰਨਰ ਦਾ ਰਾਜ ਸੀ ਤਾਂ ਉਸ ਵੇਲੇ ਅਤਿਵਾਦ ਖਤਮ ਕਿਉਂ ਨਹੀਂ ਹੋਇਆ । ਜੋ ਅੱਜ ਤਿੰਨ ਸਾਲਾਂ ਵਿਚ ਸਰਕਾਰ ਨੇ ਕੀਤਾ, ਉਹ ਪਿਛੇ ਕਿਉਂ ਨਹੀਂ ਕੀਤਾ ? ਇਸ ਗੱਲ ਦੀ ਪਰਖ ਕਰਨਾ ਪੰਜਾਬ ਦੇ ਲੋਕਾਂ ਦਾ ਹੱਕ ਹੈ । ਸਪੀਕਰ ਸਾਹਿਬ, ਇਸ ਗੱਲ ਨੂੰ ਕਸੌਟੀ ਉਤੇ ਪਰਖਣ ਦੀ ਲੋੜ ਹੈ । ਪਹਿਲਾਂ 57 ਮਹੀਨੇ ਗਵਰਨਰੀ ਰਾਜ ਰਿਹਾ । ਜਿਹੜੇ ਅੱਜ ਅਫਸਰ ਹਨ, ਉਸ ਵੇਲੇ ਵੀ ਉਹੀ ਅਫਸਰ ਸਨ ਅਤੇ ਸੈਂਟਰ ਵਿਚ ਵੀ ਕਾਂਗਰਸ ਦੀ ਸਰਕਾਰ ਸੀ ਤਾਂ ਉਸ ਵੇਲੇ ਅਤਿਵਾਦ ਖਤਮ ਕਿਉਂ ਨਹੀਂ ਹੋਇਆ ? ਤਿੰਨ ਸਾਲ ਬਾਅਦ ਅਤਿਵਾਦ ਕਿਵੇਂ ਖਤਮ ਹੋ ਰਿਹਾ ਹੈ ? (ਵਿਘਨ) ਸਪੀਕਰ ਸਾਹਿਬ, ਇਹ ਸ਼ਾਂਤੀ ਬਹਾਲ ਕਰਨ ਦੀ ਗੱਲ ਕਰਦੇ ਹਨ.......

ਸਰਦਾਰ ਸ਼ਮਸ਼ੇਰ ਸਿੰਘ ਰਾਏ : ** ** **

ਸ਼੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਹਾਂ ਜੀ ਹਰਗੋਪਾਲ ਜੀ, ਤੁਸੀਂ ਬੋਲੋ ।

** Expunged as ordered by the Chair.

**ਸਰਦਾਰ ਹਰਗੋਪਾਲ ਸਿੰਘ :** ਸਪੀਕਰ ਸਾਹਿਬ, ਪੰਜਾਬ ਵਿਚ ਸ਼ਾਂਤੀ ਆਈ ਹੈ । ਇਸ ਗੱਲ ਨਾਲ ਮੈਂ ਸਹਿਮਤ ਹਾਂ । ਪਰ ਮੈਂ ਇਹ ਕਹਿ ਰਿਹਾ ਹਾਂ ਕਿ ਏਨੇ ਸਾਲ ਪੰਜਾਬ ਵਿਚ ਸ਼ਾਂਤੀ ਨਾ ਆਉਣ ਦੇ ਕੀ ਕਾਰਨ ਸਨ ਅਤੇ ਉਸ ਦੇ ਲਈ ਕੌਣ ਜ਼ਿੰਮੇਵਾਰ ਸੀ, ਇਸ ਗੱਲ ਦੀ ਇਨਕੁਆਇਰੀ ਸੁਪਰੀਮ ਕੋਰਟ ਦੇ ਜੱਜ ਤੋਂ ਕਰਾ ਲਈ ਜਾਵੇ । ਇਸ ਗੱਲ ਦੀ ਇਨਕੁਆਇਰੀ ਹੋਵੇ ਕਿ ਪੰਜਾਬ ਦੇ ਪਿਛਲੇ ਮਾਹੌਲ ਲਈ ਕੌਣ ਲੋਕ ਜ਼ਿੰਮੇਵਾਰ ਸਨ, ਕਿਨ੍ਹਾਂ ਦਾ ਹੱਥ ਰਿਹਾ, ਕਿਨ੍ਹਾਂ ਦੀ ਸ਼ਹਿ ਤੇ ਇਹ ਸਭ ਹੁੰਦਾ ਰਿਹਾ ਅਤੇ ਕਿਸ ਦੇ ਇਸ਼ਾਰੇ ਤੇ ਅੱਤਵਾਦ ਪੰਜਾਬ ਵਿਚ ਰਿਹਾ । ਇਹ ਸਭ ਇਨਕੁਆਇਰੀ ਤੋਂ ਸਾਹਮਣੇ ਪਤਾ ਲਗੇ, ਉਸ ਗੱਲ ਨਾਲ ਅਸੀਂ ਵੀ ਸਹਿਮਤ ਹੋਵਾਂਗੇ ਅਤੇ ਲੋਕ ਵੀ ਸਹਿਮਤ ਹੋਣਗੇ । ਫੇਰ ਜਿਹੜਾ ਕਸੂਰਵਾਰ ਹੋਵੇਗਾ, ਉਸ ਨੂੰ ਲੋਕਾਂ ਦੀ ਕਚਹਿਰੀ ਵਿਚ ਆਪੇ ਸਜ਼ਾ ਮਿਲ ਜਾਵੇਗੀ, ਲੋਕ ਉਸ ਨੂੰ ਸਜ਼ਾ ਦੇ ਲੈਣਗੇ । ਇਸ ਗੱਲ ਨਾਲ ਤਾਂ ਅਸੀਂ ਵੀ ਸਹਿਮਤ ਹਾਂ ਕਿ ਪੰਜਾਬ ਵਿਚ ਸ਼ਾਂਤੀ ਬਹਾਲ ਹੋਈ ਹੈ, ਪਰ ਪਹਿਲਾਂ ਨਾ ਬਹਾਲ ਹੋਣ ਲਈ ਪਰਦੇ ਪਿਛੇ ਕਿਨ੍ਹਾਂ ਲੋਕਾਂ ਦਾ ਹੱਥ ਰਿਹਾ, ਜਦ ਤੱਕ ਇਸ ਗੱਲ ਦੀ ਜਾਂਚ ਨਹੀਂ ਹੁੰਦੀ, ਉਦੋਂ ਤੱਕ ਲੋਕ ਸਹਿਮਤ ਨਹੀਂ ਹੋ ਸਕਦੇ । ਮੈਂ ਇਹ ਸਾਰੀ ਗੱਲ ਕਾਂਗਰਸ ਦੇ ਸਿਰ ਤੇ ਵੀ ਨਹੀਂ ਦੇ ਰਿਹਾ, ਮੈਂ ਕਾਂਗਰਸ ਨੂੰ ਇਸ ਲਈ ਦੋਸ਼ੀ ਨਹੀਂ ਠਹਿਰਾ ਰਿਹਾ । ਮੈਂ ਤਾਂ ਇਹ ਕਹਿ ਰਿਹਾ ਹਾਂ ਕਿ ਉਹ ਕਿਹੜੀ ਬਿਮਾਰੀ ਸੀ ਜਿਸ ਨੇ ਪੰਜਾਬ ਦੇ ਇਸ ਦੁਖਾਂਤ ਵਿਚ ਰੋਲ ਅਦਾ ਕੀਤਾ । ਜੇ ਅਸੀਂ ਅੱਜ ਵੀ ਉਸ ਬਿਮਾਰੀ ਨੂੰ ਨਾ ਪਛਾਣਿਆ ਤਾਂ ਪੰਜਾਬ ਦਾ ਦੁਖਾਂਤ ਅੱਗੋਂ ਹੋਰ ਵੱਧ ਸਕਦਾ ਹੈ । ਕੇ.ਪੀ.ਐਸ.ਗਿੱਲ ਨੇ ਬਿਆਨ ਦਿੱਤੇ ਹਨ । ਉਸ ਦੀਆਂ ਦੋਬਾਰਾ ਸਟੇਟਮੈਂਟਾਂ ਆਉਣੀਆਂ ਸ਼ੁਰੂ ਹੋਈਆਂ ਹਨ । ਸਰਕਾਰ ਦਾ ਬਿਊਰੋਕਰੇਸੀ ਪ੍ਰਤੀ ਕੀ ਨਜ਼ਰੀਆ ਹੈ, ਕੀ ਕਿਸੇ ਨੇ ਗੌਰ ਕੀਤੀ ਹੈ ?

**ਸ਼੍ਰੀ ਵਿਜੇ ਕੁਮਾਰ ਸਾਥੀ :** ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ । ਹਰਗੋਪਾਲ ਜੀ ਠੀਕ ਕਹਿ ਰਹੇ ਹਨ । ਤੁਸੀਂ ਆਪ ਦੇਖ ਲਉ ਸਰਕਾਰ ਦਾ ਕਿੰਨਾ ਕੁ ਰੋਅਬ ਹੈ । ਅਫ਼ਸਰ ਸ਼ਾਹੀ ਦਾ ਕੀ ਹਾਲ ਹੈ ।

**Mr. Speaker :** Please resume your seat. You are un-necessarily interrupting. You have no right to do so. I am here to regulate the proceedings.

*12.17
(ਬਾਅਦ ਦੁਪਹਿਰ)

(ਇਸ ਸਮੇਂ* ਸ਼੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

ਸਰਦਾਰ ਹਰਗੋਪਾਲ ਸਿੰਘ : ਮੈਂ ਵੀ ਇਸ ਗੱਲ ਨੂੰ ਮੰਨਦਾ ਹਾਂ ਕਿ ਸਰਕਾਰ ਬਣਨ ਤੋਂ ਬਾਅਦ ਪੰਜਾਬ ਵਿਚ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਇਲੈਕਸ਼ਨਾਂ ਹੋਈਆਂ, ਬਲਾਕ ਸੰਮਿਤੀਆਂ ਦੀਆਂ ਇਲੈਕਸ਼ਨਾਂ ਹੋਈਆਂ । ਪਰ ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਜੇ ਸਹੀ ਤਰੀਕੇ ਨਾਲ ਡੈਮੋਕਰੇਸੀ ਨੂੰ ਬਹਾਲ ਕਰਨਾ ਚਾਹੁੰਦੇ ਸੀ ਤਾਂ ਅੱਜ 6 ਮਹੀਨੇ ਬਾਅਦ ਵੀ ਮਲੋਟ ਵਿਚ ਪ੍ਰਧਾਨ ਕਿਉਂ ਨਹੀਂ ਬਣਾਇਆ ਗਿਆ ? ਉਹ ਇਸ ਲਈ ਕਿਉਂਕਿ ਉਥੇ ਕਾਂਗਰਸ ਦਾ ਪ੍ਰਧਾਨ ਨਹੀਂ ਬਣਦਾ । ਏਸੇ ਤਰ੍ਹਾਂ ਦਸੂਹੇ ਅੰਦਰ ਵੀ ਚੋਣ ਹੋਈ ਨੂੰ 6 ਮਹੀਨੇ ਹੋ ਗਏ ਹਨ, ਪਰ ਉਥੇ ਵੀ ਲੋਕਤੰਤਰ ਦੀਆਂ ਧੱਜੀਆਂ ਉਡਾ ਕੇ ਹਾਲੇ ਤੱਕ ਪ੍ਰਧਾਨ ਨਹੀਂ ਬਣਾਇਆ ਗਿਆ । ਇਕ ਪਾਸੇ ਤਾਂ ਜਿਹੜੀ ਸਰਕਾਰ ਰਾਜ ਕਰੇ ਉਸ ਦਾ ਇਹ ਹਾਲ ਹੋਵੇ ਅਤੇ ਦੂਜੇ ਪਾਸੇ ਦਾਅਵੇ ਕੀਤੇ ਜਾਣ ਕਿ ਅਸੀਂ ਡੈਮੋਕਰੇਸੀ ਨੂੰ ਬਹਾਲ ਕੀਤਾ ਹੈ, ਸ਼ਾਂਤੀ ਨੂੰ ਬਹਾਲ ਕੀਤਾ ਹੈ । ਲੋਕ ਇਕੱਲੀ ਸ਼ਾਂਤੀ ਨਾਲ ਸਹਿਮਤ ਨਹੀਂ ਹੋਣਗੇ । ਇਸ ਗੱਲ ਨਾਲ ਸਾਰਾ ਪੰਜਾਬ ਸਹਿਮਤ ਹੈ ਕਿ ਸ਼ਾਂਤੀ ਅਫਸਰਸ਼ਾਹੀ ਦੇ ਸਹਿਯੋਗ ਨਾਲ, ਦੂਜੀਆਂ ਪਾਰਟੀਆਂ ਦੇ ਸਹਿਯੋਗ ਨਾਲ ਪੰਜਾਬ ਅੰਦਰ ਬਹਾਲ ਹੋਈ ਹੈ । ਪਰ ਸ਼ਾਂਤੀ ਦੇ ਨਾਂ ਨਾਲ ਸਾਰੀਆਂ ਕੁਰੀਤੀਆਂ ਨੂੰ ਢੱਕ ਲੈਣਾ ਠੀਕ ਨਹੀਂ । ਮਲੋਟ ਦੇ ਅੰਦਰ ਨਗਰਪਾਲਕਾ ਦੀਆਂ ਚੋਣਾਂ ਹੋ ਗਈਆਂ ਪਰ ਪ੍ਰਧਾਨ ਕਿਉਂ ਨਹੀਂ ਬਣਾਇਆ ਗਿਆ ? ਦਸੂਹੇ ਵਿਚ ਬਲਾਕ ਸੰਮਿਤੀ ਦੀਆਂ ਚੋਣਾਂ ਹੋ ਗਈਆਂ ਪਰ ਪ੍ਰਧਾਨ ਕਿਉਂ ਨਹੀਂ ਬਣਾਇਆ ਗਿਆ ? ਕਿਉਂਕਿ ਪਤਾ ਹੈ ਕਿ ਉਥੇ ਕਾਂਗਰਸ ਦੇ ਚੇਅਰਮੈਨ ਨਹੀਂ ਬਣ ਸਕਦੇ । ਕਾਨੂੰਨ ਨੂੰ ਛਿੱਕੇ ਟੰਗ ਕੇ ਰਾਤੋ-ਰਾਤ ਰਿਜ਼ਰਵ ਸੀਟਾਂ ਨੂੰ ਵੀ ਬਦਲ ਦਿੱਤਾ ਗਿਆ । ਮੈਂ ਪੰਜਾਬ ਦੇ ਲੋਕਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੇ ਇਹ ਗੱਲ ਸਰਕਾਰ ਆਪ ਨਹੀਂ ਮੰਨਦੀ ਤਾਂ ਸਰਕਾਰ ਨੂੰ ਵੀ ਲੋਕਾਂ ਦੀ ਕਚਹਿਰੀ ਵਿਚ ਪੇਸ਼ ਹੋਣਾ ਪਵੇਗਾ ਅਤੇ ਉਨ੍ਹਾਂ ਦਾ ਫਤਵਾ ਐਕਸੈਪਟ ਕਰਨਾ ਪਵੇਗਾ । ਮੈਂ ਸਮੁੱਚੇ ਪੰਜਾਬ ਵਾਸੀਆਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਅਗਰ ਤੁਸੀਂ ਲੋਕਤੰਤਰ ਵਿਚ ਵਿਸ਼ਵਾਸ ਰਖਦੇ ਹੋ ਤਾਂ ਜੇ ਤੁਸੀਂ ਆਪ ਹੀ ਲੋਕਤੰਤਰ ਨੂੰ ਨਹੀਂ ਬਚਾ ਸਕੋਗੇ ਤਾਂ ਸਰਕਾਰ ਵੀ ਇਸ ਨੂੰ ਨਹੀਂ ਬਚਾ ਸਕਦੀ । ਸਰਕਾਰ ਆਪ ਦੇਖ ਲਵੇ ਕਿ ਜਿੰਨੀਆਂ ਵੀ ਐਪੁਆਇੰਟਮੈਂਟਾਂ ਕੀਤੀਆਂ ਹਨ, ਟੀਚਰਾਂ

ਦੀਆਂ, ਏ.ਡੀ.ਟੀ.ਓਜ਼. ਦੀਆਂ, ਐਕਸਾਈਜ਼ ਇੰਸਪੈਕਟਰਾਂ ਦੀਆਂ ਸਭ ਕੋਰਟ ਨੇ ਰੱਦ ਕਿਉਂ ਕੀਤੀਆਂ ਹਨ । ਕਿਉਂਕਿ ਕਾਇਦੇ ਕਾਨੂੰਨ ਨੂੰ ਪੰਜਾਬ ਦੀ ਸਰਕਾਰ ਨੇ ਛਿੱਕੇ ਟੰਗ ਕੇ ਇਹ ਐਪੁਆਇੰਟਮੈਂਟਸ ਕੀਤੀਆਂ । ਭੋਲੇ ਭਾਲੇ ਬੇਰੋਜ਼ਗਾਰ ਲੋਕਾਂ ਨੂੰ ਇਲੈਕਸ਼ਨਾਂ ਦੇ ਮੌਕੇ ਤੇ ਸਰਕਾਰ ਨੇ ਵਾਇਦਾ ਕੀਤਾ ਸੀ ਕਿ ਨੌਕਰੀਆਂ ਦਿੱਤੀਆਂ ਜਾਣਗੀਆਂ ਪਰ ਜਦੋਂ ਉਨ੍ਹਾਂ ਲੋਕਾਂ ਨੂੰ ਨੌਕਰੀਆਂ ਨਹੀਂ ਮਿਲੀਆਂ ਤਾਂ ਉਨ੍ਹਾਂ ਨੇ ਹਾਈ ਕੋਰਟ ਦਾ ਦਰਵਾਜ਼ਾ ਖਟਖਟਾਇਆ । ਸਰਕਾਰ ਦੀਆਂ ਕੁਰੀਤੀਆਂ ਅਖਬਾਰਾਂ ਦੇ ਅੰਦਰ ਅਤੇ ਟੀ.ਵੀ. ਦੇ ਅੰਦਰ ਆਈਆਂ ਕਿ ਇਹ ਸਰਕਾਰ ਲੋਕਾਂ ਨੂੰ ਫਾਇਦਾ ਨਹੀਂ ਦੇ ਸਕਦੀ, ਸਹੀ ਸਹੂਲਤਾਂ ਨਹੀਂ ਦੇ ਸਕਦੀ । ਇਹ ਲੋਕਾਂ ਦੇ ਸਾਹਮਣੇ ਹੈ ਕਿ ਸਰਕਾਰ ਆਪਣੀ ਮਨ ਮਰਜ਼ੀ ਕਰਦੀ ਹੈ । ਦੇਸ਼ ਨੂੰ ਬਚਾਉਣ ਵਾਸਤੇ ਕਾਨੂੰਨ ਦੀ ਵਿਵਸਥਾ ਹੈ ਅਤੇ ਕਾਨੂੰਨ ਦੀ ਰਾਖੀ ਕਰਨਾ ਹਰ ਸਰਕਾਰ ਦਾ ਫਰਜ਼ ਹੈ ਪਰ ਜੇ ਸਰਕਾਰ ਕਾਨੂੰਨ ਦੀ ਰਾਖੀ ਨਹੀਂ ਕਰ ਸਕਦੀ ਤਾਂ ਲੋਕਾਂ ਨੂੰ ਇਕੱਠੇ ਹੋ ਕੇ ਇਸ ਦਾ ਜਵਾਬ ਦੇਣਾ ਚਾਹੀਦਾ ਹੈ ਕਿਉਂਕਿ ਅਗਲੇ ਇਲੈਕਸ਼ਨਾਂ ਵਿਚ ਹੁਣ 2 ਸਾਲ ਹੀ ਰਹਿ ਗਏ ਹਨ । ਉਨ੍ਹਾਂ ਸਾਰੀਆਂ ਪਾਰਟੀਆਂ ਨੂੰ ਇਕਠੇ ਹੋ ਜਾਣਾ ਚਾਹੀਦਾ ਹੈ ਜਿਹੜੀਆਂ ਡੈਮੋਕਰੇਸੀ ਵਿਚ ਵਿਸ਼ਵਾਸ ਰੱਖਦੀਆਂ ਹਨ । ਅੱਜ ਪੰਜਾਬ ਅਤੇ ਦੇਸ਼ ਅੰਦਰ ਡੈਮੋਕਰੇਸੀ ਖਤਮ ਹੋ ਚੁਕੀ ਹੈ, ਧਰਮ ਨਿਰਪੱਖਤਾ ਖਤਮ ਹੋ ਚੁਕੀ ਹੈ । ਹਰਿਮੰਦਰ ਸਾਹਿਬ ਤੇ ਹਮਲਾ ਕੀਤਾ ਗਿਆ ਹੋਵੇ ਅਤੇ ਯੂ.ਪੀ. ਦੇ ਅੰਦਰ ਬਾਬਰੀ ਮਸਜਿਦ ਢਾਹੀ ਗਈ ਹੋਵੇ ਤਾਂ ਕੀ ਇਸ ਨੂੰ ਡੈਮੋਕਰੇਸੀ ਅਤੇ ਧਰਮ ਨਿਰਪੱਖਤਾ ਆਖਿਆ ਜਾ ਸਕਦਾ ਹੈ ? ਹਰ ਤਰ੍ਹਾਂ ਦੇ ਕਸੂਰ ਲਈ ਕਾਨੂੰਨ ਬਣਿਆ ਹੋਇਆ ਹੈ ਅਤੇ ਕਸੂਰਵਾਰ ਦੇ ਵਿਰੁਧ ਮੁਕੱਦਮਾ ਚਲਾਇਆ ਜਾ ਸਕਦਾ ਹੈ ਲੇਕਿਨ ਅੱਜ ਕਾਨੂੰਨ ਦੀ ਕੋਈ ਪ੍ਰਵਾਹ ਨਹੀਂ ਕੀਤੀ ਜਾ ਰਹੀ ਕਿਉਂਕਿ ਹਿੰਦੁਸਤਾਨ ਬਹੁਤ ਜ਼ਿਆਦਾ ਅਨਪੜ੍ਹਤਾ ਵਾਲਾ ਦੇਸ਼ ਹੈ । ਇਥੇ ਕੇਵਲ 35% ਲੋਕ ਹੀ ਪੜ੍ਹੇ ਲਿਖੇ ਹਨ, ਬਾਕੀ 65% ਲੋਕ ਅਨਪੜ੍ਹ ਹੀ ਹਨ । ਅਨਪੜ੍ਹ ਲੋਕ ਆਪਣੇ ਹੱਕਾਂ ਦੀ ਰਾਖੀ ਨਹੀਂ ਕਰ ਸਕਦੇ ਲੇਕਿਨ ਜਿਹੜੀ ਸਰਕਾਰ ਕਾਨੂੰਨ ਨੂੰ ਛਿੱਕੇ ਤੇ ਟੰਗ ਕੇ ਕੰਮ ਕਰਦੀ ਹੋਵੇ, ਚਾਹੇ ਉਹ ਕਿਸੇ ਵੀ ਪਾਰਟੀ ਦੀ ਸਰਕਾਰ ਹੋਵੇ, ਉਹ ਲੋਕਾਂ ਦਾ ਭਲਾ ਨਹੀਂ ਕਰ ਸਕਦੀ । ਇਹ ਸਰਕਾਰ ਜੋ ਲੋਕਾਂ ਦੇ ਵਿਸ਼ਵਾਸ ਨਾਲ ਬਣੀ ਹੁੰਦੀ ਤਾਂ ਇਥੇ ਅਨਿਆਂ ਨਾ ਹੁੰਦਾ । ਇਥੇ ਕਾਨੂੰਨ ਨੂੰ ਛਿੱਕੇ ਟੰਗ ਕੇ ਅਤੇ ਭਾਈ ਭਤੀਜਾਵਾਦ ਨੂੰ ਸਾਹਮਣੇ ਰੱਖ ਕੇ ਭਰਤੀ ਕੀਤੀ ਗਈ । ਚਾਹੇ ਸਟੇਟ ਦੀ ਸਰਕਾਰ ਹੋਵੇ ਅਤੇ ਚਾਹੇ ਸੈਂਟਰ ਦੀ ਸਰਕਾਰ ਹੋਵੇ, ਜੇ ਉਹ ਕਾਇਦੇ ਕਾਨੂੰਨ ਵਿਚ.

[ਸਰਦਾਰ ਹਰਗੋਪਾਲ ਸਿੰਘ]

ਰਹਿ ਕੇ ਕੰਮ ਕਰੇ ਅਤੇ ਕੋਈ ਗਲਤ ਕੰਮ ਨਾ ਕਰਕੇ ਡੈਮੋਕਰੇਸੀ ਦੀ ਰਾਖੀ ਕਰੇ, ਤਾਂ ਹੀ ਉਸ ਸਰਕਾਰ ਵਿਚ ਲੋਕਾਂ ਦਾ ਵਿਸ਼ਵਾਸ ਬੱਝ ਸਕਦਾ ਹੈ ਪਰ ਜੇ ਕਿਸੇ ਸਰਕਾਰ ਵਿਚ ਲੋਕਾਂ ਦਾ ਵਿਸ਼ਵਾਸ ਨਾ ਰਹੇ ਤਾਂ ਉਸ ਸਰਕਾਰ ਨੂੰ ਕੁਰਸੀ ਤੇ ਰਹਿਣ ਦਾ ਕੋਈ ਹੱਕ ਨਹੀਂ ਰਹਿ ਜਾਂਦਾ । ਇਥੇ ਕਈ ਇਲੈਕਸ਼ਨਾਂ ਹੋਈਆਂ ਲੇਕਿਨ ਐਸਾ ਕੋਈ ਵੀ ਇਲੈਕਸ਼ਨ ਨਹੀਂ ਹੈ ਜਿਥੇ ਸ਼ੱਕ ਨਾ ਕੀਤਾ ਗਿਆ ਹੋਵੇ । ਜਿਥੋਂ ਤੱਕ ਸਟੇਟ ਦੀ ਡਿਵੈਲਪਮੈਂਟ ਦੀ ਗੱਲ ਹੈ, ਬੇਸ਼ਕ ਸਰਕਾਰ ਦੇ ਬਣਨ ਤੋਂ ਬਾਅਦ ਪਿੰਡਾਂ ਵਿਚ ਮੰਤਰੀਆਂ ਦੇ ਦੌਰੇ ਵੱਧ ਗਏ ਹੋਣ, ਪਿਛਲੀਆਂ ਸਰਕਾਰਾਂ ਨਾਲੋਂ 10 ਗੁਣਾ ਦੌਰੇ ਜ਼ਿਆਦਾ ਹੋ ਗਏ ਹੋਣ ਲੇਕਿਨ ਉਥੇ ਜਿੰਨੀਆਂ ਵੀ ਅਨਾਊਂਸਮੈਂਟ ਕੀਤੀਆਂ ਗਈਆਂ, ਉਨ੍ਹਾਂ ਵਿਚੋਂ ਸਿਰਫ 5-10% ਹੀ ਪੂਰੀਆਂ ਕੀਤੀਆਂ ਗਈਆਂ । ਸਰਕਾਰ ਲੋਕਾਂ ਨੂੰ ਗੁੰਮਰਾਹ ਕਰ ਰਹੀ ਹੈ । ਲੋਕ ਸੰਤਾਪ ਭੋਗ ਰਹੇ ਹਨ । ਚਾਹੇ ਕਿਸੇ ਵੀ ਪਾਰਟੀ ਦੀ ਸਰਕਾਰ ਹੋਵੇ, ਉਸ ਦਾ ਫਰਜ਼ ਬਣਦਾ ਹੈ ਕਿ ਉਹ ਸਟੇਟ ਦੀ ਡਿਵੈਲਪਮੈਂਟ ਕਰੇ ਅਤੇ ਆਪਣੇ ਬਜਟ ਅੰਦਰ ਰਹਿ ਕੇ ਜਿਸ ਜਿਸ ਚੀਜ਼ ਦੀ ਲੋਕਾਂ ਨੂੰ ਜ਼ਰੂਰਤ ਹੈ, ਉਹ ਮੁਹੱਈਆ ਕਰੇ ।

ਇਹ ਜਿਹੜਾ ਐਜੂਕੇਸ਼ਨ ਦਾ ਅਦਾਰਾ ਹੈ, ਇਸ ਬਾਰੇ ਸਰਕਾਰ ਠੀਕ ਤਰੀਕੇ ਦੇ ਨਾਲ ਖਿਚ ਨਹੀਂ ਰਹੀ । ਇਹ ਐਜੂਕੇਸ਼ਨ ਸਿਸਟਮ ਹੀ ਹੈ ਜਿਹੜਾ ਕਿਸੇ ਵੀ ਦੇਸ਼ ਨੂੰ ਅੱਗੇ ਜਾਂ ਪਿੱਛੇ ਲੈ ਜਾਂਦਾ ਹੈ। ਸਰਕਾਰ ਦੀ ਐਜੂਕੇਸ਼ਨ ਪਾਲਿਸੀ ਠੀਕ ਨਹੀਂ ਹੈ । ਮੈਂ ਪਿਛਲੇ ਸੈਸ਼ਨ ਵਿਚ ਵੀ ਕਿਹਾ ਸੀ ਕਿ ਇਕ ਪਾਸੇ ਪ੍ਰਾਇਮਰੀ ਸਕੂਲ ਹਨ ਜਿੱਥੇ ਪੜ੍ਹਾਉਣ ਵਾਸਤੇ ਕੋਈ ਟੀਚਰ ਨਹੀਂ ਹਨ ਅਤੇ ਦੂਸਰੇ ਪਾਸੇ ਮਾਡਲ ਸਕੂਲ ਹਨ । ਸਰਕਾਰੀ ਪ੍ਰਾਇਮਰੀ ਸਕੂਲਾਂ ਵਿਚ ਆਮ ਲੋਕਾਂ ਦੇ ਬੱਚੇ ਪੜ੍ਹਦੇ ਹਨ ਲੇਕਿਨ ਉਥੇ ਕੋਈ ਪੜ੍ਹਾਉਣ ਵਾਲਾ ਨਹੀਂ ਹੈ । ਦੂਸਰੇ ਪਾਸੇ ਮਾਡਲ ਸਕੂਲਾਂ ਵਿਚ ਅਤੇ ਪਬਲਿਕ ਸਕੂਲਾਂ ਵਿਚ ਸਰਮਾਏਦਾਰਾਂ ਦੇ ਬੱਚੇ ਪੜ੍ਹਦੇ ਹਨ । ਇਹ ਮਾਡਲ ਸਕੂਲ ਬਣਾ ਕੇ ਸਰਕਾਰ ਨੇ ਯੂਨੀਫਾਰਮਿਟੀ ਨਹੀਂ ਰੱਖੀ । ਸਰਕਾਰ ਇਸ ਤਰ੍ਹਾਂ ਕਰਕੇ ਗਰੀਬ ਲੋਕਾਂ ਨਾਲ ਗਦਾਰੀ ਕਰਦੀ ਹੈ। । ਅਮੀਰ ਲੋਕ ਆਪਣੇ ਬੱਚਿਆਂ ਨੂੰ ਮਸੂਰੀ ਅਤੇ ਦੇਹਰਾਦੂਨ ਵੀ ਪੜ੍ਹਾ ਸਕਦੇ ਹਨ । ਪ੍ਰਾਇਮਰੀ ਸਕੂਲਾਂ ਵਿਚ ਟੀਚਰ ਨਹੀਂ ਹੁੰਦੇ, ਬਿਜਲੀ ਨਹੀਂ ਹੁੰਦੀ । ਮੈਂ ਸਰਕਾਰ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਗਰੀਬ ਲੋਕਾਂ ਦਾ ਕਸੂਰ ਕੀ ਹੈ ? ਉਹ ਸਮਝਦੇ ਹਨ ਕਿ ਉਨ੍ਹਾਂ ਨੇ ਭਾਰਤ ਅੰਦਰ ਜੰਮ ਕੇ ਬੜੀ ਬੇਵਕੂਫੀ ਕੀਤੀ ਹੈ । ਜੇ ਸਰਕਾਰ ਗਰੀਬ ਲੋਕਾਂ ਦੇ ਭਲੇ ਦਾ ਕੰਮ

ਕਰੇਗੀ, ਤਾਂ ਹੀ ਸਰਕਾਰ ਵਿਚ ਲੋਕਾਂ ਦਾ ਵਿਸ਼ਵਾਸ ਕਾਇਮ ਹੋਵੇਗਾ । ਮੰਤਰੀ ਅਨਾਊਂਸਮੈਂਟ ਕਰਨ ਆਉਂਦਾ ਹੈ ਲੇਕਿਨ ਇਕ ਸਾਲ ਬਾਅਦ ਲੋਕੀ ਪੁੱਛਦੇ ਹਨ ਕਿ ਪਿਛਲੇ ਸਾਲ ਅਨਾਊਂਸ ਕੀਤੀ ਗ੍ਰਾਂਟ ਹਾਲੇ ਤੱਕ ਵੀ ਕਿਉਂ ਨਹੀਂ ਆਈ ਤਾਂ ਮੰਤਰੀ ਕਹਿੰਦੇ ਹਨ ਕਿ ਹੁਣ ਬਜਟ ਮੁੱਕ ਗਿਆ ਹੈ, ਅਗਲੇ ਸਾਲ ਵਿਚ ਦੇਖ ਲਵਾਂਗੇ । ਮੈਂ ਕਹਿੰਦਾ ਹਾਂ ਕਿ ਜਿਹੜੀਆਂ ਪਿਛਲੇ ਤਿੰਨ ਸਾਲਾਂ ਦੇ ਵਿਚ ਅਨਾਊਂਸਮੈਂਟਾਂ ਕੀਤੀਆਂ ਗਈਆਂ ਹਨ ਉਨ੍ਹਾਂ ਨੂੰ ਬਾਕੀ ਰਹਿੰਦੇ ਦੋ ਸਾਲਾਂ ਦੇ ਵਿਚ ਸਰਕਾਰ ਨੂੰ ਪੂਰਾ ਕਰਨਾ ਚਾਹੀਦਾ ਹੈ । ਜੇਕਰ ਪੰਜਾਬ ਦੇ ਮਾਹੌਲ ਨੂੰ ਸਹੀ ਰੱਖਣਾ ਹੈ ਜਿਹੜੀ ਸਰਕਾਰ ਪੁਲਿਸ ਦੇ ਸਹਾਰੇ ਬਣੀ ਹੋਵੇ, ਅੱਜ ਵੀ ਲੋਕ ਜਾਣਦੇ ਹਨ ਕਿ ਪੰਜਾਬ ਦੇ ਲੋਕਾਂ ਨੂੰ ਡਰਾ, ਧਮਕਾ ਕੇ ਵੋਟਾਂ ਪੁਆਈਆਂ ਗਈਆਂ ਔਰ ਬਾਕੀ ਰਹਿੰਦਾ ਆਉਣ ਵਾਲਾ ਸਮਾਂ ਵੀ ਏਸੇ ਤਰ੍ਹਾਂ ਹੀ ਪੂਰਾ ਕੀਤਾ ਜਾਣਾ ਹੈ । ਜੇਕਰ ਸਰਕਾਰ ਇਹ ਸਮਝੇ ਕਿ ਉਹ ਏਸੇ ਤਰ੍ਹਾਂ ਹੀ ਆਉਣ ਵਾਲੇ ਪੰਜਾਂ ਸਾਲਾਂ ਵਿਚ ਰਹੇਗੀ ਤਾਂ ਇਹ ਉਸ ਦੀ ਭੁੱਲ ਹੋਵੇਗੀ ਕਿਉਂਕਿ ਪੰਜਾਬ ਦੇ ਲੋਕ ਹੁਣ ਇਹ ਸਾਰਾ ਕੁਝ ਚੰਗੀ ਤਰ੍ਹਾਂ ਜਾਣਦੇ ਹਨ ਅਤੇ ਉਹ ਹੁਣ ਉਸ ਪੁਲਿਸ ਤੋਂ ਡਰਨ ਵਾਲੇ ਨਹੀਂ ਹਨ ਜਿਸ ਨੇ ਪੰਜਾਬ ਦੇ ਲੋਕਾਂ ਨੂੰ ਡਰਾਇਆ ਧਮਕਾਇਆ ਹੋਵੇ, ਪੰਜਾਬ ਦੇ ਨੌਜਵਾਨਾਂ ਨੂੰ ਅੱਤਵਾਦੀ ਬਣਾ ਬਣਾ ਕੇ ਮਾਰਿਆ ਹੋਵੇ । ਜਿਹੜੇ ਸਹੀ ਤੌਰ ਤੇ ਅੱਤਵਾਦੀ ਸਨ, ਉਹ ਤਾਂ ਏ.ਕੇ.47 ਅਤੇ ਏ.ਕੇ.74 ਦੇ ਨਾਲ ਲੋਕਾਂ ਦੇ ਕੋਲੋਂ ਪੈਸੇ ਲੁੱਟਦੇ ਸਨ, 50-50 ਹਜ਼ਾਰ ਰੁਪਏ ਦੀ ਮੰਗ ਕਰਦੇ ਸਨ । ** **

ਸ਼੍ਰੀ ਡਿਪਟੀ ਸਪੀਕਰ : ਇਹ ਐਕਸਪੰਜ ਕੀਤਾ ਜਾਂਦਾ ਹੈ ।

ਸਰਦਾਰ ਹਰਗੋਪਾਲ ਸਿੰਘ : ਇਹ ਡੈਮੋਕ੍ਰੇਸੀ ਦਾ ਸਿਸਟਮ ਹੈ? ਇਸ ਦੇ ਵਿਚ ਪੰਜਾਬ ਦੇ ਲੋਕਾਂ ਦਾ ਕੀ ਕਸੂਰ ਹੈ ਜਿਨ੍ਹਾਂ ਨੇ ਇਸ ਨੂੰ ਵੋਟਾਂ ਪਾਈਆਂ ? ਇਸ ਦੇ ਵਿਚ ਪੰਜਾਬ ਦੀ ਪੁਲਿਸ ਦਾ ਕਸੂਰ ਹੈ ਜਿਸ ਨੇ ਲੋਕਾਂ ਨੂੰ ਡਰਾ, ਧਮਕਾ ਕੇ ਵੋਟਾਂ ਪਵਾਈਆਂ । ਇਹ 10% ਵੋਟਾਂ ਨਾਲ ਚੁਣੀ ਹੋਈ ਸਰਕਾਰ ਹੈ ਔਰ ਸ਼ਾਇਦ ਇਹ ਲੋਕ ਭੁੱਲ ਚੁੱਕੇ ਹਨ ਕਿ ਇਹ ਪੁਲਿਸ ਦੇ ਸਹਾਰੇ ਤੇ ਚੱਲ ਰਹੇ ਹਨ । ਪਿਛਲੇ ਦਿਨਾਂ ਵਿਚ ਹੀ ਪੰਜਾਬ ਪੁਲਿਸ ਦੇ ਡੀ.ਜੀ.ਪੀ. ਸ਼੍ਰੀ ਕੇ.ਪੀ.ਐਸ. ਗਿੱਲ ਨੇ ਬਿਆਨ ਦਿੱਤਾ ਹੈ ਜੋ ਕਿ ਪੰਜਾਬ ਦੀ ਪੁਲਿਸ ਨੂੰ ਕੰਟਰੋਲ ਕਰਦਾ ਹੈ, ਜੋ ਪੰਜਾਬ ਪੁਲਿਸ ਦਾ ਕੰਟਰੋਲਰ ਹੈ, ਉਸ ਦਾ ਬਿਆਨ ਹੈ ਕਿ ਹਾਲੇ ਪੰਜਾਬ ਦੇ ਵਿਚ

** Expunged as ordered by the Chair.

[ਸਰਦਾਰ ਹਰਗੋਪਾਲ ਸਿੰਘ]

ਅੱਤਵਾਦ ਖਤਮ ਨਹੀਂ ਹੋਇਆ । ਜੇਕਰ ਪੁਲਿਸ ਦਾ ਡਾਇਰੈਕਟਰ ਹੀ ਇਹ ਗੱਲ ਕਹਿ ਰਿਹਾ ਹੋਵੇ ਤਾਂ ਸਰਕਾਰ ਨੂੰ ਚੌਕੰਨੇ ਹੋ ਜਾਣਾ ਚਾਹੀਦਾ ਹੈ । ਦੂਜੇ ਪਾਸੇ ਸਰਕਾਰ ਇਹ ਦਾਅਵਾ ਕਰੀ ਜਾਵੇ ਕਿ ਅੱਤਵਾਦ ਖਤਮ ਹੋ ਗਿਆ ਹੈ ਔਰ ਇਸੇ ਆਧਾਰ ਤੇ ਬਾਕੀ ਰਹਿੰਦੇ ਦੋ ਸਾਲ ਵੀ ਪੂਰੇ ਕਰ ਲਵੇ ਤਾਂ ਇਹ ਪੰਜਾਬ ਦੇ ਲੋਕਾਂ ਨਾਲ ਧੋਖਾ ਹੋਵੇਗਾ । ਡੀ.ਜੀ.ਪੀ. ਪੁਲਿਸ ਦਾ ਇਕ ਜ਼ਿੰਮੇਵਾਰ ਅਧਿਕਾਰੀ ਹੈ, ਉਹ ਕਹਿ ਰਹੇ ਹਨ ਕਿ ਅੱਤਵਾਦ ਹਾਲੇ ਖਤਮ ਨਹੀਂ ਹੋਇਆ । ਮੈਂ ਕਹਿਣਾ ਚਾਹੁੰਦਾ ਹਾਂ ਕਿ ਆਉਣ ਵਾਲੇ ਦੋ ਸਾਲਾਂ ਵਿੱਚ ਪੰਜਾਬ ਦੇ ਲੋਕਾਂ ਵਿੱਚ ਵਿਸ਼ਵਾਸ ਪੈਦਾ ਕੀਤਾ ਜਾਣਾ ਚਾਹੀਦਾ ਹੈ ਤਾਂ ਕਿ ਲੋਕਾਂ ਨੂੰ ਇਸ ਗੱਲ ਦਾ ਅਹਿਸਾਸ ਹੋਵੇ ਕਿ ਸੱਚੀਮੁੱਚੀ ਅੱਤਵਾਦ ਖਤਮ ਹੋ ਗਿਆ ਹੈ ਔਰ ਲੋਕਾਂ ਦੇ ਸਹਿਯੋਗ ਦੇ ਨਾਲ ਖਤਮ ਹੋਇਆ ਹੈ । ਇਹ ਅੱਤਵਾਦ ਆਉਣ ਵਾਲੇ ਸਮੇਂ ਦੇ ਅੰਦਰ ਪੈਦਾ ਨਾ ਹੋਣ ਦਿੱਤਾ ਜਾਵੇ । ਅੱਤਵਾਦ ਇਕੱਲੀਆਂ ਸਟੇਟਮੈਂਟਾਂ ਦੇਣ ਦੇ ਨਾਲ ਖਤਮ ਨਹੀਂ ਹੁੰਦਾ ।

ਇਸ ਤੋਂ ਇਲਾਵਾ ਜੋ ਸਾਡਾ ਪੰਜਾਬ ਦਾ ਆਰਥਕ ਢਾਂਚਾ ਹੈ, ਉਹ ਵੀ ਮਜ਼ਬੂਤ ਹੋਣਾ ਚਾਹੀਦਾ ਹੈ । ਜੋ ਸਾਡੇ ਮੰਤਰੀ ਬਣੇ ਹਨ, ਉਹ ਪੰਜਾਬ ਦੀ ਬਿਹਤਰੀ ਲਈ ਕੰਮ ਕਰਨ ਔਰ ਆਪਣੇ ਸਵਾਰਥਪੁਣੇ ਨੂੰ ਛੱਡਣ । ਏਥੇ ਕਿਹਾ ਜਾਂਦਾ ਹੈ ਕਿ ਜਦੋਂ ਦੀ ਪੰਜਾਬ ਦੇ ਵਿੱਚ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਆਈ ਹੈ, ਉਦੋਂ ਤੋਂ ਹੀ ਇਸ ਨੇ ਪੰਜਾਬ ਦੀ ਔਰ ਪਿੰਡਾਂ ਦੀ ਡਿਵੈਲਪਮੈਂਟ ਵਾਸਤੇ ਗੱਲ ਸ਼ੁਰੂ ਕੀਤੀ ਹੋਈ ਹੈ । ਇਹ ਬਹੁਤ ਚੰਗੀ ਗੱਲ ਹੈ, ਪਿੰਡਾਂ ਦੀ ਡਿਵੈਲਪਮੈਂਟ ਹੋਣੀ ਚਾਹੀਦੀ ਹੈ । ਇਨ੍ਹਾਂ ਨੇ ਬੜੇ ਜ਼ੋਰ ਸ਼ੋਰ ਦੇ ਨਾਲ ਪੰਜਾਬ ਦੀ ਆਰਥਕ ਪੁਜ਼ੀਸ਼ਨ ਨੂੰ ਬੇਟਰ ਕਰਨ ਲਈ ਉੱਨਤ ਗ੍ਰਾਮ ਸਕੀਮ ਲਿਆਂਦੀ ਹੈ । ਜਿਹੜੇ ਪੰਜਾਬ ਦੇ ਲੋਕ, ਪਿੰਡਾਂ ਦੇ ਲੋਕ ਸੰਤਾਪ ਭੋਗ ਰਹੇ ਸਨ, ਉਨ੍ਹਾਂ ਦੀ ਤਰੱਕੀ ਵਾਸਤੇ ਇਹ ਸਕੀਮ ਅੱਛੀ ਹੈ ਪਰ ਪਲਾਨਿੰਗ ਬੋਰਡਾਂ ਦੇ ਵਿੱਚ ਜਿਹੜੇ ਮੈਂਬਰ ਲਏ ਗਏ ਹਨ, ਉਹ ਸੰਵਿਧਾਨਕ ਢੰਗ ਨਾਲ ਨਹੀਂ ਲਏ ਗਏ । ਇਹ ਆਪਣੀਆਂ ਮਨਮਾਨੀਆਂ ਕਰਦੇ ਹਨ । ਕਿਸੇ ਵੀ ਅਪੋਜ਼ੀਸ਼ਨ ਦੇ ਐਮ.ਐਲ.ਏ. ਨੂੰ ਪੁੱਛਿਆ ਤੱਕ ਨਹੀਂ ਗਿਆ । ਜੇਕਰ ਇਹ ਕਾਨੂੰਨੀ ਤੌਰ ਤੇ ਡੈਮੋਕ੍ਰੇਸੀ ਨੂੰ ਮੰਨਦੇ ਹਨ ਤਾਂ ਇਨ੍ਹਾਂ ਨੂੰ ਹਰ ਇਕ ਐਮ.ਐਲ.ਏ. ਨੂੰ ਅਧਿਕਾਰ ਦੇਣਾ ਚਾਹੀਦਾ ਹੈ । ਚੇਅਰਮੈਨਾਂ ਦੀਆਂ ਨਿਯੁਕਤੀਆਂ ਅਤੇ ਇਨ੍ਹਾਂ ਬੋਰਡਾਂ ਦੇ ਮੈਂਬਰ ਰੂਲਜ਼ ਦੇ ਮੁਤਾਬਿਕ ਨਿਯੁਕਤ ਹੋਣੇ ਚਾਹੀਦੇ

ਸਨ । ਸਰਕਾਰ ਨੂੰ ਹਰ ਇਕ ਪਾਰਟੀ ਦੇ ਐਮ.ਐਲ.ਏ. ਨੂੰ ਬਰਾਬਰ ਦਾ ਅਧਿਕਾਰ ਦੇਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਜਿੱਥੇ ਤੱਕ ਹਸਪਤਾਲਾਂ ਦੀ ਗੱਲ ਹੈ, ਪੰਜਾਬ ਦੇ ਵਿੱਚ ਹਸਪਤਾਲ ਬਣਾਉਣ ਲਈ ਥਾਂ ਥਾਂ ਤੇ ਨੀਂਹ ਪੱਥਰ ਰੱਖੇ ਜਾ ਰਹੇ ਹਨ ਪਰ ਜਿਹੜੇ ਪਹਿਲਾਂ ਹਸਪਤਾਲ ਹਨ, ਉਨ੍ਹਾਂ ਦੇ ਵਿੱਚ ਨਾ ਤਾਂ ਡਾਕਟਰ ਹਨ ਅਤੇ ਨਾ ਹੀ ਦਵਾਈਆਂ ਮਿਲਦੀਆਂ ਹਨ । ਕਿਸੇ ਵੀ ਮਰੀਜ਼ ਨੂੰ ਕੋਈ ਦਵਾਈ ਨਹੀਂ ਦਿੱਤੀ ਜਾਂਦੀ ਹੈ । ਮੈਂ ਵੀ ਆਪਣੇ ਹਲਕੇ ਦੀ ਇਕ ਡਿਸਪੈਂਸਰੀ ਵਿੱਚ ਇਕ ਵਾਰੀ ਦਵਾਈ ਲੈਣ ਲਈ ਗਿਆ, ਡਾਕਟਰ ਨੇ ਪਰਚੀ ਤੇ ਦਵਾਈ ਤਾਂ ਲਿਖ ਦਿੱਤੀ ਪਰ ਹਸਪਤਾਲ ਦੇ ਵਿੱਚ ਦਵਾਈ ਮਿਲੀ ਨਹੀਂ । ਮੈਂ ਵੀ ਜਾਣ. ਕੇ ਦਵਾਈ ਦੀ ਮੰਗ ਨਹੀਂ ਕੀਤੀ ਕਿਉਂਕਿ ਮੈਂ ਆਪਣੇ ਆਪ ਦੇ ਐਮ.ਐਲ.ਏ. ਹੋਣ ਬਾਰੇ ਜ਼ਿਕਰ ਨਹੀਂ ਕੀਤਾ ਸੀ । ਸੋ ਇਹ ਹਾਲ ਹੈ ਪੰਜਾਬ ਦੇ ਵਿੱਚ ਡਿਸਪੈਂਸਰੀਆਂ ਦਾ, ਸਰਕਾਰ ਕਹਿੰਦੀ ਹੈ ਕਿ ਅਸੀਂ ਲੋਕਾਂ ਵਾਸਤੇ, ਦਵਾਈਆਂ ਵਾਸਤੇ ਲੱਖਾਂ ਰੁਪਏ ਬਜਟ ਵਿੱਚ ਰੱਖੇ ਹਨ ਪਰ ਕਿਸੇ ਨੂੰ ਕੋਈ ਦਵਾਈ ਨਹੀਂ ਮਿਲ ਰਹੀ । ਇਹ ਜਿਹੜਾ ਮਾੜੀ ਮੋਟੀ ਦਵਾਈ ਦੇਣ ਦਾ ਸਿਸਟਮ ਹੈ, ਇਹ ਸੌਖਾ ਕੀਤਾ ਜਾਵੇ ਤਾਂ ਕਿ ਆਮ ਮਰੀਜ਼ ਨੂੰ ਹਸਪਤਾਲ ਦੇ ਵਿਚੋਂ ਹੀ ਦਵਾਈ ਮਿਲ ਸਕੇ, ਨਾ ਕਿ ਉਸ ਨੂੰ ਕੈਮਿਸਟ ਸ਼ਾਪ ਤੇ ਦਵਾਈ ਲੈਣ ਲਈ ਜਾਣਾ ਪਵੇ । ਜਿਹੜੇ ਉਥੋਂ ਦੇ ਏਰੀਏ ਦੇ ਲੋਕ ਹਨ, ਚਾਹੇ ਉਹ ਮਜ਼ਦੂਰ ਹਨ, ਚਾਹੇ ਕਿਸਾਨ ਹਨ ਜਾਂ ਅਫਸਰ ਹਨ, ਉਨ੍ਹਾਂ ਨੂੰ ਉਥੋਂ ਦਵਾਈਆਂ ਮਿਲਣੀਆਂ ਚਾਹੀਦੀਆਂ ਹਨ । ਜਦੋਂ ਸਰਕਾਰ ਫੰਡਾਂ ਦੀ ਅਲਾਟਮੈਂਟ ਕਰਦੀ ਹੈ ਤਾਂ ਅਧਿਕਾਰੀਆਂ ਨੂੰ ਚਾਹੀਦਾ ਹੈ ਕਿ ਸਰਕਾਰ ਦੇ ਉਸ ਪੈਸੇ ਨੂੰ ਸਹੀ ਤਰੀਕੇ ਦੇ ਨਾਲ ਖਰਚਿਆ ਜਾਵੇ ਅਤੇ ਉਹ ਲੋਕਾਂ ਵਾਸਤੇ ਇਸਤੇਮਾਲ ਹੋਵੇ ।

ਡਿਪਟੀ ਸਪੀਕਰ ਸਾਹਿਬ, ਅੱਗੇ ਗੱਲ ਟਰਾਂਸਪੋਰਟ ਦੀ ਆਉਂਦੀ ਹੈ । ਟਰਾਂਸਪੋਰਟ ਦੇ ਰੂਟਾਂ ਦੇ ਵਿੱਚ ਕੋਈ ਵੀ ਰਿਜ਼ਰਵੇਸ਼ਨ ਨਹੀਂ ਦਿੱਤੀ ਜਾਂਦੀ । ਪੋਸਟਾਂ ਵਿਚ ਰਿਜ਼ਰਵੇਸ਼ਨ ਦਿੱਤੀ ਜਾਂਦੀ ਹੈ, ਇਹ ਵੱਖਰੀ ਗੱਲ ਹੈ ਕਿ ਉਹ ਪੂਰੀ ਨਹੀਂ ਹੋ ਸਕੀ । ਮੈਂ ਇਹ ਮੰਗ ਕਰਦਾ ਹਾਂ ਕਿ ਟਰਾਂਸਪੋਰਟ ਦੇ ਰੂਟਾਂ ਦੇ ਵਿਚ ਵੀ ਰਿਜ਼ਰਵੇਸ਼ਨ ਹੋਣੀ ਚਾਹੀਦੀ ਹੈ । ਇਹ ਸਰਕਾਰ ਬਣੀ ਨੂੰ ਤਿੰਨ ਸਾਲ ਹੋ ਗਏ ਹਨ । ਉਦੋਂ ਸਰਕਾਰ ਨੇ ਇਹ ਵਾਅਦਾ ਕੀਤਾ ਸੀ ਕਿ ਅਸੀਂ ਰਿਜ਼ਰਵੇਸ਼ਨ ਐਕਟ ਬਣਾਵਾਂਗੇ, ਲੋਕਾਂ ਦੇ ਕਰਜ਼ੇ ਮੁਆਫ ਕਰਾਂਗੇ, ਸਬਸਿਡੀ ਦਿਆਂਗੇ ਅਤੇ

[ਸਰਦਾਰ ਹਰਗੋਪਾਲ ਸਿੰਘ]

ਰਿਜ਼ਰਵੇਸ਼ਨ ਦਾ ਏਜੰਡਾ ਪੂਰਾ ਕਰਦਿਆਂ ਪਰ ਤਿੰਨ ਸਾਲ ਹੋ ਗਏ ਹਨ, ਇਹ ਕੇਵਲ ਬਿਆਨਬਾਜ਼ੀਆਂ ਹੀ ਹਨ, ਹੋਣ ਵਾਲਾ ਕੁਝ ਨਹੀਂ । ਜੇਕਰ ਇਹ ਰਿਜ਼ਰਵੇਸ਼ਨ ਐਕਟ ਲਿਆਉਣਾ ਚਾਹੁੰਦੇ ਤਾਂ ਹੁਣ ਤੱਕ ਲਿਆ ਸਕਦੇ ਸਨ ।

Mr. Deputy Speaker : Please try to wind up.

ਸਰਦਾਰ ਹਰਗੋਪਾਲ ਸਿੰਘ : ਬਰਨਾਲਾ ਸਰਕਾਰ ਵੀ ਨਹੀਂ ਸੀ ਚਾਹੁੰਦੀ ਕਿ ਰਿਜ਼ਰਵੇਸ਼ਨ ਐਕਟ ਲਿਆਂਦਾ ਜਾਵੇ । ਪਰ ਉਨ੍ਹਾਂ ਦੀ ਵਜ਼ਾਰਤ ਦੇ ਇਕ ਮੰਤਰੀ ਸਰਦਾਰ ਦਲੀਪ ਸਿੰਘ ਪਾਂਧੀ ਜੀ ਨੇ ਇਹ ਜ਼ਰੂਰ ਕੀਤਾ ਕਿ ਰਿਜ਼ਰਵੇਸ਼ਨ ਐਕਟ ਪਾਸ ਹੋਵੇ ਜਾਂ ਨਾ, ਪਰ ਇਸ ਨੂੰ ਸਦਨ ਦੀ ਟੇਬਲ ਤੇ ਜ਼ਰੂਰ ਲਿਆ ਦਿੱਤਾ ਸੀ । ਕਾਂਗਰਸ ਸਰਕਾਰ ਤਾਂ ਇਸ ਨੂੰ ਸਦਨ ਦੀ ਟੇਬਲ ਤੇ ਵੀ ਨਹੀਂ ਲਿਆ ਸਕੀ, ਪਾਸ ਕਰਨ ਦੀ ਤਾਂ ਗੱਲ ਹੀ ਛੱਡੋ । ਜਿਹੜੇ ਸਰਕਾਰ ਨੇ ਵਾਅਦੇ ਕੀਤੇ ਕਿ ਕਰਜ਼ੇ ਮੁਆਫ ਕੀਤੇ ਜਾਣਗੇ ਅਤੇ ਏਜੰਡਾ ਪੂਰਾ ਕੀਤਾ ਜਾਵੇਗਾ, ਉਹ ਉਸੇ ਤਰ੍ਹਾਂ ਹੀ ਅਧੂਰੇ ਪਏ ਹਨ । ਇਸ ਦੇ ਨਾਲ ਹੀ ਜਿਹੜੇ ਇਲਾਕਾਈ ਮਸਲੇ ਹਨ, ਚੰਡੀਗੜ੍ਹ ਦਾ ਮਸਲਾ ਹੈ, ਪਾਣੀ ਦਾ ਮਸਲਾ ਹੈ, ਉਨ੍ਹਾਂ ਸਾਰੇ ਹੀ ਸਰਕਾਰ ਨੂੰ ਠੀਕ ਤਰੀਕੇ ਨਾਲ ਕੰਮ ਕਰਨਾ ਚਾਹੀਦਾ ਹੈ । ਜਿਥੇ ਸਰਦਾਰ ਬੇਅੰਤ ਸਿੰਘ ਜੀ ਸਹੀ ਤਰੀਕੇ ਨਾਲ ਸਾਲੀਡ ਕਰਨ ਦੀ ਕੋਸ਼ਿਸ਼ ਕਰ ਰਹੇ ਹਨ, ਉਥੇ ਉਨ੍ਹਾਂ ਨੂੰ ਇਹ ਵੀ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਸਾਡੇ ਦੇਸ਼ ਦੇ ਪ੍ਰਾਈਮ ਮਨਿਸਟਰ ਇਥੇ ਆਉਣ । ਸਾਡੇ ਕਈ ਮੰਤਰੀ ਸਾਹਿਬਾਨ ਅਤੇ ਮੁੱਖ ਮੰਤਰੀ ਸਾਹਿਬ ਵੀ ਕਹਿੰਦੇ ਹਨ ਕਿ ਪ੍ਰਾਈਮ ਮਨਿਸਟਰ ਪੰਜਾਬ ਆ ਰਹੇ ਹਨ । ਪਰ ਇਹ ਬੜੇ ਸ਼ਰਮ ਦੀ ਗੱਲ ਹੈ ਕਿ ਉਹ ਪੰਜਾਬ ਜਿਸ ਨੇ ਪੂਰੇ 10-15 ਸਾਲ ਤੱਕ ਸੰਤਾਪ ਭੋਗਿਆ, ਜਿਥੇ ਪੁਲਿਸ ਦੇ ਸਹਾਰੇ ਨਾਲ ਸਰਕਾਰ ਬਣੀ ਅਤੇ ਜਿਥੇ ਲੋਕਾਂ ਨੂੰ ਸਰਕਾਰ ਤੇ ਵਿਸ਼ਵਾਸ ਹੋਵੇ, ਉਥੇ ਦੇਸ਼ ਦਾ ਪ੍ਰਾਈਮ ਮਨਿਸਟਰ ਨਾ ਆਵੇ । ਇਸ ਤੋਂ ਵੱਡੀ ਸ਼ਰਮ ਦੀ ਹੋਰ ਕਿਹੜੀ ਗੱਲ ਹੋ ਸਕਦੀ ਹੈ । ਪ੍ਰਾਈਮ ਮਨਿਸਟਰ ਇਥੇ ਕਿਉਂ ਨਹੀਂ ਆਉਂਦੇ ? ਕੀ ਉਹ ਪੰਜਾਬ ਦੀ ਸਟੇਟ ਨੂੰ ਸਟੇਟ ਨਹੀਂ ਸਮਝਦੇ ਜਾਂ ਡਰਦੇ ਹਨ ਕਿ ਇਥੇ ਅੱਤਵਾਦ ਦਾ ਹਾਲੇ ਵੀ ਡਰ ਹੈ... (ਵਿਘਨ) ।

Mr. Deputy Speaker : Hargopal Ji, please wind up.

ਸਰਦਾਰ ਹਰਗੋਪਾਲ ਸਿੰਘ : ਸਰਕਾਰ ਜਿਹੜੀਆਂ ਵੀ ਸਕੀਮਾਂ ਚਲਾਉਂਦੀ ਹੈ, ਉਨ੍ਹਾਂ ਸਾਰੀਆਂ ਨੂੰ ਠੀਕ ਤਰੀਕੇ ਨਾਲ ਇੰਪਲੀਮੈਂਟ ਕਰਨਾ ਚਾਹੀਦਾ ਹੈ ਅਤੇ ਇਮਾਨਦਾਰੀ ਨਾਲ ਇੰਪਲੀਮੈਂਟ ਕਰਨਾ ਚਾਹੀਦਾ ਹੈ । ਜਿਹੜਾ ਵੀ ਪੈਸਾ ਇਨ੍ਹਾਂ ਸਕੀਮਾਂ ਤੇ ਖਰਚਣ ਵਾਸਤੇ ਦਿੱਤਾ ਜਾਂਦਾ ਹੈ, ਅਫਸਰਾਂ ਨੂੰ ਉਹ ਪੈਸਾ ਠੀਕ ਤਰੀਕੇ ਨਾਲ ਖਰਚ ਕਰਨਾ ਚਾਹੀਦਾ ਹੈ ਤਾਂ ਜੋ ਲੋਕ ਸਹੀ ਲਾਭ ਉਠਾ ਸਕਣ । ਜਿਥੋਂ ਤੱਕ ਹਸਪਤਾਲਾਂ ਦੀ ਗੱਲ ਹੈ, ਸਾਡੇ ਹਲਕੇ ਵਿੱਚ ਜਦੋਂ ਸੀ. ਐਮ. ਸਾਹਿਬ ਗਏ ਸਨ ਤਾਂ ਉਨ੍ਹਾਂ ਉਥੇ ਇਕ ਹਸਪਤਾਲ ਅਨਾਊਂਸ ਕੀਤਾ ਸੀ ਅਤੇ ਇਕ ਆਈ. ਟੀ. ਆਈ. ਅਨਾਊਂਸ ਕੀਤੀ ਸੀ । ਹਸਪਤਾਲ ਵਾਸਤੇ ਜਗ੍ਹਾ ਵੀ ਐਕਵਾਇਰ ਕੀਤੀ ਸੀ ਪ੍ਰੰਤੂ ਅਧਿਕਾਰੀਆਂ ਦੇ ਕਹਿਣ ਤੇ ਉਹ ਮਸਲਾ ਉਥੇ ਹੀ ਛੱਡ ਦਿੱਤਾ ਗਿਆ । ਅਖਬਾਰਾਂ ਵਿੱਚ ਵੀ ਜਗ੍ਹਾ ਐਕਵਾਇਰ ਕਰਨ ਬਾਰੇ ਆਇਆ ਸੀ । ਮੈਂ ਕਹਿਣਾ ਚਾਹੁੰਦਾ ਹਾਂ ਕਿ ਉਥੇ ਹਸਪਤਾਲ ਬਣਾਉਣ ਦਾ ਮਸਲਾ ਇਸ ਕਰਕੇ ਇਗਨੋਰ ਕੀਤਾ ਜਾ ਰਿਹਾ ਹੈ ਕਿਉਂਕਿ ਉਥੋਂ ਦਾ ਐਮ. ਐਲ. ਏ. ਵਿਰੋਧੀ ਪਾਰਟੀ ਦਾ ਹੈ ਅਤੇ ਇਸ ਦਾ ਸਿਹਰਾ ਕਿਤੇ ਉਹ ਨਾ ਲੈ ਜਾਵੇ ।

Mr. Deputy Speaker : Hargopal Ji, please wind up. I am going to call next speaker, Shri Madan Mohan Mittal.

ਸਰਦਾਰ ਹਰਗੋਪਾਲ ਸਿੰਘ : ਡਿਪਟੀ ਸਪੀਕਰ ਸਾਹਿਬ, ਮੈਂ ਮੰਗ ਕਰਦਾ ਹਾਂ ਕਿ ਉਥੇ ਹਸਪਤਾਲ ਬਣਾਇਆ ਜਾਵੇ ਅਤੇ ਆਈ. ਟੀ. ਆਈ. ਵੀ ਚਾਲੂ ਕੀਤੀ ਜਾਵੇ । ਇਸ ਦੇ ਨਾਲ ਹੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਡਾਕਟਰ ਅੰਬੇਦਕਰ, ਜਿਨ੍ਹਾਂ ਨੇ ਸੰਵਿਧਾਨ ਦਾ ਨਿਰਮਾਣ ਕੀਤਾ ਜਿਸ ਦੇ ਤਹਿਤ ਸਾਡੀ ਸਰਕਾਰ ਕੰਮ ਕਰ ਰਹੀ ਹੈ, ਉਨ੍ਹਾਂ ਦੀ ਫੋਟੋ ਅਸੈਂਬਲੀ ਵਿੱਚ ਲੱਗਣੀ ਚਾਹੀਦੀ ਹੈ । ਜੇਕਰ ਮਹਾਤਮਾ ਗਾਂਧੀ ਦੀ ਫੋਟੋ ਲਗ ਸਕਦੀ ਹੈ ਜਿਨ੍ਹਾਂ ਨੇ ਦੇਸ਼ ਦੀ ਅਜ਼ਾਦੀ ਲਈ ਲੜਾਈ ਲੜੀ ਅਤੇ ਕੁਰਬਾਨੀ ਦਿੱਤੀ ਤਾਂ ਕੀ ਜਿਨ੍ਹਾਂ ਨੇ ਦੇਸ਼ ਦਾ ਸੰਵਿਧਾਨ ਘੜ੍ਹ ਕੇ ਦਿੱਤਾ, ਜਿਸ ਦੇ ਅਧੀਨ ਸਾਡਾ ਦੇਸ਼ ਕੰਮ ਕਰਦਾ ਹੈ, ਉਨ੍ਹਾਂ ਦੀ ਫੋਟੋ ਅਸੈਂਬਲੀ ਵਿੱਚ ਕਿਉਂ ਨਹੀਂ ਲਗ ਸਕਦੀ ? ਇਹ ਜ਼ਰੂਰ ਲਗਾਉਣੀ ਚਾਹੀਦੀ ਹੈ । ਜਿਥੇ ਡਾਕਟਰ ਅੰਬੇਦਕਰ ਦੇ ਨਾਮ ਤੇ ਭਵਨ ਉਸਾਰੇ ਜਾ ਰਹੇ ਹਨ, ਉਥੇ ਉਨ੍ਹਾਂ ਦੀ ਫੋਟੋ ਵੀ ਇਥੇ ਜ਼ਰੂਰ ਲੱਗਣੀ ਚਾਹੀਦੀ ਹੈ । ਇਸ ਦੇ ਨਾਲ ਹੀ ਮੈਂ ਬੈਠਦਾ ਹਾਂ । ਜੈ ਭੀਮ, ਜੈ ਭਾਰਤ ।

**ਸ਼੍ਰੀ ਮਦਨ ਮੋਹਨ ਮਿੱਤਲ (ਨੰਗਲ)** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਐਡਰੈਸ ਤੇ ਬੋਲਣ ਦਾ ਸਮਾਂ ਦਿੱਤਾ ਹੈ । ਮੈਂ ਸਭ ਤੋਂ ਪਹਿਲਾਂ ਗਵਰਨਰ ਸਾਹਿਬ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਇਸ ਹਾਊਸ ਵਿੱਚ ਆ ਕੇ ਸਦਨ ਨੂੰ ਆਪਣਾ ਐਡਰੈਸ ਦੇ ਕੇ ਸਨਮਾਨਿਤ ਕੀਤਾ ਲੇਕਿਨ ਇਸ ਐਡਰੈਸ ਵਿੱਚ ਜੋ ਨੀਤੀਆਂ ਨਿਰਧਾਰਿਤ ਕੀਤੀਆਂ ਗਈਆਂ ਹਨ, ਉਨ੍ਹਾਂ ਨਾਲ ਮੈਂ ਅਤੇ ਮੇਰੀ ਪਾਰਟੀ ਸਹਿਮਤ ਨਹੀਂ ਹੈ । ਪੰਜਾਬ ਵਿੱਚ ਜੋ ਗੱਲਾਂ ਹੋ ਰਹੀਆਂ ਹਨ ਔਰ ਸਰਕਾਰ ਨੇ ਜੋ ਕੁਝ ਲਿਖਿਆ ਹੈ ਪਰ ਵਾਸਤਵਿਕ ਰੂਪ ਵਿੱਚ ਜੋ ਕੁਝ ਹੋ ਰਿਹਾ ਹੈ, ਉਸ ਵਿਚ ਜ਼ਮੀਨ-ਆਸਮਾਨ ਦਾ ਫਰਕ ਹੈ । ਸਰਕਾਰ ਦੀਆਂ ਨੀਤੀਆਂ ਵਿਚ ਕਰਨ ਅਤੇ ਕਹਿਣ ਵਿੱਚ ਬੜਾ ਅੰਤਰ ਹੈ । ਇਸ ਐਡਰੈਸ ਵਿਚ ਪਸ਼ੂ ਧਨ ਦੀ ਰੱਖਿਆ ਕਰਨ ਦਾ ਜ਼ਿਕਰ ਕੀਤਾ ਗਿਆ ਹੈ ਔਰ ਐਨੀਮਲ ਹਸਬੈਂਡਰੀ ਦੀਆਂ ਡਿਸਪੈਂਸਰੀਆਂ ਔਰ ਸੈਂਟਰ ਖੋਲ੍ਹਣ ਦਾ ਜ਼ਿਕਰ ਕੀਤਾ ਗਿਆ ਹੈ । ਲੇਕਿਨ ਬਹੁਤ ਵੱਡੀ ਕੰਟਰਾਡਿਕਸ਼ਨ ਹੈ ਕਿਉਂਕਿ ਡੇਰਾਬੱਸੀ ਕੋਲ ਬੁੱਚੜਖਾਨਾ ਖੋਲ੍ਹਿਆ ਜਾ ਰਿਹਾ ਹੈ ਜਿੱਥੇ ਕਾਫੀ ਤਾਦਾਦ ਵਿੱਚ ਪਸ਼ੂ ਕੱਟੇ ਜਾਣਗੇ । ਇਸ ਕਰਕੇ ਇਹ ਬੜੀ ਕੰਟਰਾਡਿਕਟਰੀ ਗੱਲ ਹੈ ।

ਡਿਪਟੀ ਸਪੀਕਰ ਸਾਹਿਬ, ਫਾਰੈਸਟ ਡਿਪਾਰਟਮੈਂਟ ਬਾਰੇ ਲਿਖਿਆ ਹੈ ਕਿ ਸਰਕਾਰ ਜੰਗਲਾਂ ਦੀ ਰੱਖਿਆ ਕਰ ਰਹੀ ਹੈ ਪਰ ਤੁਸੀਂ ਐਡਰੈਸ ਵਿੱਚ ਦੇਖੋਗੇ ਕਿ ਜੰਗਲਾਂ ਦੀ ਰੱਖਿਆ ਕਰਨ ਦੀ ਗੱਲ ਕੇਵਲ ਦਿਖਾਵਾ ਹੈ ਔਰ ਮੈਂ ਤੁਹਾਡੇ ਰਾਹੀਂ ਸਰਕਾਰ ਦੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਬਹੁਤ ਜੰਗਲ ਕੱਟ ਦਿੱਤੇ ਗਏ ਹਨ ਜਿਸ ਨਾਲ ਫਲੱਡ ਆਉਣ ਦਾ ਖਤਰਾ ਹੈ । ਮੰਤਰੀ ਜੀ ਸਾਹਮਣੇ ਬੈਠੇ ਹਨ । ਮੈਂ ਇਨ੍ਹਾਂ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਨੂਰਪੁਰ ਬੇਦੀ ਬਲਾਕ ਵਿੱਚ ਬੜੀ ਤਾਦਾਦ ਵਿੱਚ ਜੰਗਲ ਕੱਟ ਦਿੱਤੇ ਗਏ ਹਨ ਔਰ ਇਨ੍ਹਾਂ ਜੰਗਲਾਂ ਨੂੰ ਕੱਟਣ ਵਿੱਚ ਕਾਂਗਰਸ ਦੇ ਨੇਤਾ ਅਤੇ ਉਪ ਨੇਤਾ ਸ਼ਾਮਲ ਹਨ । ਇਸ ਬਾਰੇ ਕਈ ਵਾਰ ਰਿਪੋਰਟ ਕੀਤੀ ਗਈ ਹੈ ਪਰ ਕੋਈ ਕਾਰਵਾਈ ਨਹੀਂ ਕੀਤੀ ਗਈ । ਇਸ ਬਾਰੇ ਇਨਕੁਆਇਰੀ ਉਪਰੰਤ ਇੰਟੇਰਿਮ ਰਿਪੋਰਟ ਵੀ ਆ ਚੁਕੀ ਹੈ। ਤੀਸਰੀ ਗੱਲ, ਡਿਪਟੀ ਸਪੀਕਰ ਸਾਹਿਬ, ਇੱਥੇ ਬੜਾ ਵਿਖਿਆਨ ਕੀਤਾ ਗਿਆ ਕਿ 1992 ਵਿੱਚ ਇਲੈਕਸ਼ਨ ਹੋਏ ਅਤੇ ਪਬਲਿਕ ਨੇ ਸਰਕਾਰ ਨੂੰ ਚੁਣ ਕੇ ਭੇਜਿਆ । ਮੈਂ ਉਨ੍ਹਾਂ ਪੰਜਾਬ ਦੇ ਲੋਕਾਂ ਨੂੰ ਵਧਾਈ ਦਿੰਦਾ ਹਾਂ ਕਿਉਂਕਿ ਉਹ ਬਾਈਕਾਟ ਦੇ ਐਲਾਨ

ਤੋਂ ਨਹੀਂ ਡਰੇ ਅਤੇ ਉਨ੍ਹਾਂ ਨੇ ਵੋਟਾਂ ਪਾ ਕੇ ਸਰਕਾਰ ਨੂੰ ਚੁਣ ਕੇ ਭੇਜਿਆ । ਸਰਕਾਰ ਨੂੰ ਉਨ੍ਹਾਂ ਲੋਕਾਂ ਨੂੰ ਇਨਾਮ ਦੇਣੇ ਚਾਹੀਦੇ ਹਨ । ਉਨ੍ਹਾਂ ਨੇ ਬਾਈਕਾਟ ਨੂੰ ਨਹੀਂ ਮੰਨਿਆ ਅਤੇ ਉਨ੍ਹਾਂ ਨੇ ਵੋਟਾਂ ਪਾਈਆਂ ਲੇਕਿਨ ਅੱਜ ਉਨ੍ਹਾਂ ਲੋਕਾਂ ਨੂੰ ਸਰਕਾਰ ** ਰਹੀ ਹੈ । ਮੁੱਖ ਮੰਤਰੀ ਸਾਹਿਬ ਕਹਿ ਰਹੇ ਹਨ ਕਿ ਅਸੀਂ ਸੇਲਜ਼ ਟੈਕਸ ਬੈਰੀਅਰ ਉਠਾ ਰਹੇ ਹਾਂ ਲੇਕਿਨ ਸਬੰਧਤ ਮੰਤਰੀ ਜੀ ਕਹਿੰਦੇ ਹਨ ਕਿ ਇਸ ਮਾਮਲੇ ਤੇ ਵਿਚਾਰ ਕਰਾਂਗੇ । ਜਿਨ੍ਹਾਂ ਲੋਕਾਂ ਨੇ ਬਾਈਕਾਟ ਦਾ ਐਲਾਨ ਹੋਣ ਦੇ ਬਾਵਜੂਦ ਵੋਟਾਂ ਪਾ ਕੇ ਇਲੈਕਸ਼ਨਾਂ ਵਿਚ ਹਿੱਸਾ ਲਿਆ ਅਤੇ ਡੈਮੋਕਰੇਟਿਕ ਪ੍ਰਾਸੈਸ ਨੂੰ ਐਸਟੈਬਲਿਸ਼ ਕਰਨ ਵਾਸਤੇ ਵਧ-ਚੜ੍ਹ ਕੇ ਹਿੱਸਾ ਲਿਆ, ਉਨ੍ਹਾਂ ਤੇ ਇੰਸਪੈਕਟਰੀ ਰਾਜ ਲਾਗੂ ਕੀਤਾ ਜਾ ਰਿਹਾ ਹੈ ।

**Mr. Deputy Speaker** : ** word is unparliamentry. This should be deleted.

**ਸ੍ਰੀ ਮਦਨ ਮੋਹਨ ਮਿੱਤਲ** : ਪੈਸੇ ਲੈ ਕੇ ਉਨ੍ਹਾਂ ਨੂੰ ਨਜਾਇਜ਼ ਤੰਗ ਕੀਤਾ ਜਾਂਦਾ ਹੈ । ਡਿਪਟੀ ਸਪੀਕਰ ਸਾਹਿਬ, ਜਿਹੜੇ ਬੈਰੀਅਰ ਹਨ, ਉਥੇ ਕੋਟਾ ਨਿਸ਼ਚਿਤ ਕੀਤਾ ਗਿਆ ਹੈ ਕਿ ਇੰਨਾ ਪੈਸਾ ਇਕੱਠਾ ਕਰਕੇ ਹਰ ਮਹੀਨੇ ਦੇਣਾ ਹੈ । ਜੈਨੂਅਨ ਕੇਸ ਨੂੰ ਰੋਕਿਆ ਜਾ ਰਿਹਾ ਹੈ । ਜਿਸ ਦਾ ਇੱਕ ਨੰਬਰ ਦਾ ਮਾਲ ਹੁੰਦਾ ਹੈ, ਉਨ੍ਹਾਂ ਦਾ ਜੋ ਬਿੱਲ ਹੈ, ਟੈਕਸ ਪੇਡ ਦਾ ਬਿਲ ਹੈ, ਉਸ ਵਿੱਚ ਭਾਵੇਂ ਕੰਪਿਊਟਰ ਕਾਰਨ ਨੰਬਰ ਲਿਖਣਾ ਰਹਿ ਗਿਆ ਹੋਵੇ, ਉਸ ਨੂੰ ਰੋਕ ਲਿਆ ਜਾਂਦਾ ਹੈ ਪਰ ਦੋ ਨੰਬਰ ਵਾਲੇ ਟਰੱਕ ਨੂੰ ਮਿਲੀ-ਭੁਗਤ ਨਾਲ ਨਿਕਲਣ ਦਿੱਤਾ ਜਾਂਦਾ ਹੈ । ਸਰਕਾਰ ਨੂੰ ਚਾਹੀਦਾ ਹੈ ਕਿ 15 ਮਾਰਚ ਤੋਂ ਪਹਿਲਾਂ ਬੈਰੀਅਰ ਉਠਾ ਲਏ ਜਾਣ । ਚੌਥੀ ਗੱਲ ਇੱਥੇ ਕੀਤੀ ਜਾ ਰਹੀ ਹੈ ਕਿ ਸਰਕਾਰ ਕਿਸਾਨਾਂ ਦੇ ਪਕਸ਼ ਦੀ ਹੈ । ਪੰਜਾਬ ਦੇ ਕਿਸਾਨ ਨੇ ਬੜੀ ਮਿਕਦਾਰ ਵਿੱਚ ਅਨਾਜ ਪੈਦਾ ਕੀਤਾ । ਮੈਂ ਉਸ ਨੂੰ ਵਧਾਈ ਦੇਂਦਾ ਹਾਂ । ਨੈਸ਼ਨਲ ਪੂਲ ਵਿੱਚ ਵੀ ਉਸ ਨੇ ਵੱਧ ਤੋਂ ਵੱਧ ਅਨਾਜ ਦਿੱਤਾ ਪਰ ਸਰਕਾਰ ਕੋਲ ਸਟੋਰੇਜ ਦੀ ਵਿਵਸਥਾ ਨਹੀਂ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਖੇਤੀਬਾੜੀ ਵਿਚ ਡਾਈਵਰਸੀਫਿਕੇਸ਼ਨ ਦੀ ਵਿਵਸਥਾ ਹੋਣੀ ਚਾਹੀਦੀ ਹੈ । ਕਿਸਾਨ ਨੂੰ ਉਤਸ਼ਾਹਿਤ ਕਰਨ ਵਾਸਤੇ ਐਗਰੋ ਬੇਸਡ ਇੰਡਸਟਰੀ ਲਗਾਈ ਜਾਵੇ । ਮੈਂ ਨਿਵੇਦਨ ਕਰਦਾ ਹਾਂ ਕਿ ਕਿਸਾਨ ਦੀ ਇਹ ਫਿਕਰੀ ਜ਼ਰੂਰ ਹੋਵੇ ਕਿ ਉਹ ਨੈਸ਼ਨਲ

** Expunged as ordered by the Chair.

[ਸ੍ਰੀ ਮਦਨ ਮੋਹਨ ਮਿੱਤਲ]

ਪੂਲ ਵਿਚ ਜਾ ਸਕੇ ਪਰ ਕਿਸਾਨਾਂ ਨੂੰ ਉਤਸ਼ਾਹਿਤ ਕਰਨ ਵਾਸਤੇ ਐਗਰੋ ਬੇਸਡ ਇੰਡਸਟਰੀ ਵੀ ਲਗਾਈ ਜਾਵੇ ਤਾਂ ਕਿ ਉਨ੍ਹਾਂ ਨੂੰ ਉਤਸ਼ਾਹ ਮਿਲ ਸਕੇ ।

ਅਗਲੀ ਗੱਲ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਪੈਟਰੋ ਕੈਮੀਕਲ ਪਲਾਂਟ ਲਗਾਉਣ ਦਾ ਬੜੇ ਜ਼ੋਰ ਨਾਲ ਵਿਰੋਧ ਹੋ ਰਿਹਾ ਹੈ ਜੋ ਲੁਧਿਆਣੇ ਜ਼ਿਲ੍ਹੇ ਵਿੱਚ ਲੱਗ ਰਿਹਾ ਹੈ ਔਰ ਉਸ ਦੇ ਵਾਸਤੇ ਬੜੀ ਉਪਜਾਊ ਜ਼ਮੀਨ ਐਕੁਆਇਰ ਕੀਤੀ ਜਾ ਰਹੀ ਹੈ । ਇਹ ਕਿਸਾਨਾਂ ਦੇ ਹਿਤਾਂ ਦੀ ਗੱਲ ਨਹੀਂ ਹੈ । ਕਿਸਾਨਾਂ ਨੇ 15 ਮਾਰਚ ਤੱਕ ਸਰਕਾਰ ਨੂੰ ਅਲਟੀਮੇਟਮ ਦਿੱਤਾ ਹੈ । ਬੜੀ ਚੰਗੀ ਗੱਲ ਹੈ ਕਿ ਮੁੱਖ ਮੰਤਰੀ ਜੀ ਨੇ ਕਿਹਾ ਕਿ ਮੈਂ ਇਸ ਬਾਰੇ ਵਿਚਾਰ ਕਰਾਂਗਾ ਕਿ ਇਸ ਨੂੰ ਇਥੇ ਨਾ ਲਗਾਇਆ ਜਾਏ ਔਰ ਇਸ ਨੂੰ ਇਸ ਜ਼ਿਲ੍ਹੇ ਵਿੱਚ ਕਿਤੇ ਹੋਰ ਸ਼ਿਫਟ ਕਰ ਦਿੱਤਾ ਜਾਏਗਾ । ਜਦੋਂ ਵਿਰੋਧੀ ਧਿਰ ਨੇ, ਇੱਕ ਇੱਕ ਨੇ ਖੜ੍ਹੇ ਹੋ ਕੇ ਇਸ ਗੱਲ ਦਾ ਬਿਆਨ ਇਸ ਹਾਊਸ ਵਿੱਚ ਕਰਾਉਣਾ ਚਾਹਿਆ ਕਿ ਮੁੱਖ ਮੰਤਰੀ ਜੀ, ਤੁਸੀਂ ਜੋ ਗੱਲ ਬਾਹਰ ਕਹੀ ਹੈ, ਉਹ ਇਥੇ ਹਾਊਸ ਵਿੱਚ ਕਹੋ ਕਿ ਉਹ ਪੈਟਰੋ ਕੈਮੀਕਲ ਪਲਾਂਟ ਉਥੋਂ ਸ਼ਿਫਟ ਕਰ ਦਿੱਤਾ ਜਾਏਗਾ ਔਰ ਹੋਰ ਕਿਤੇ ਲਗਾਇਆ ਜਾਏਗਾ ਤਾਂ ਮੁੱਖ ਮੰਤਰੀ ਜੀ ਇਥੇ ਬਿਆਨ ਦੇਣ ਨੂੰ ਤਿਆਰ ਨਹੀਂ ਹਨ । ਸ਼ਾਇਦ ਉਨ੍ਹਾਂ ਨੂੰ ਬਿਆਨ ਦੇਣ ਬਾਰੇ ਕੋਈ ਸੰਕੋਚ ਸੀ । ਹਾਲੇ ਉਨ੍ਹਾਂ ਨੇ ਗਵਰਨਰ ਐਡਰੇਸ ਉਤੇ ਬੋਲਣਾ ਹੈ, ਉਸ ਦਿਨ ਉਹ ਇਹ ਗੱਲ ਜ਼ਰੂਰ ਕਰਨ । ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਲੋਕਾਂ ਨੂੰ, ਪੰਜਾਬ ਦੇ ਕਿਸਾਨਾਂ ਨੂੰ ਉਹ ਇਸ ਗੱਲ ਦਾ ਭਰੋਸਾ ਦੇਣ ਕਿ ਇਹ ਇਥੇ ਨਹੀਂ ਲਗਾਇਆ ਜਾਏਗਾ । ਸੇਲਜ਼ ਟੈਕਸ ਬੈਰੀਅਰਜ਼ ਬਾਰੇ ਲੋਕਾਂ ਨੇ 15 ਮਾਰਚ ਨੂੰ ਐਜੀਟੇਸ਼ਨ ਦਾ ਅਲਟੀਮੇਟਮ ਦਿੱਤਾ ਹੈ ਅਤੇ ਉਸ ਬਾਰੇ ਮੁੱਖ ਮੰਤਰੀ ਜੀ ਬਾਹਰ ਕਹੀ ਜਾਂਦੇ ਹਨ, ਜਿਸ ਤਰੀਕੇ ਨਾਲ ਇਨ੍ਹਾਂ ਲੋਕਾਂ ਨੇ ਡੈਮੋਕ੍ਰੇਟਿਕ ਪ੍ਰੋਸੈਸ ਵਿੱਚ ਸਹਿਯੋਗ ਦਿੱਤਾ, ਉਸ ਦਾ ਸਤਿਕਾਰ ਕਰਦੇ ਹੋਏ ਬਿਹਤਰ ਇਹ ਹੈ ਕਿ ਮੁੱਖ ਮੰਤਰੀ ਜੀ ਇਸ ਸਦਨ ਦੇ ਵਿੱਚ ਕਹਿਣ ਤਾਂ ਕਿ ਉਨ੍ਹਾਂ ਦੇ ਬਾਹਰ ਕਹੇ ਵਿੱਚ ਲੈਜਿਟੀਮੇਸੀ ਬਣੇ । ਮੁੱਖ ਮੰਤਰੀ ਜੀ ਹੁਣ ਇਥੇ ਹੈ ਨਹੀਂ, ਮੈਂ ਚਾਹਾਂਗਾ ਕਿ ਇਸ ਗੱਲ ਦੇ ਬਾਰੇ ਉਹ ਜ਼ਰੂਰ ਸਪੱਸ਼ਟ ਕਰਨ ।

ਡਿਪਟੀ ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਹੈ ਕਿ ਇਸ ਐਡਰੈਸ ਦੇ ਵਿੱਚ ਇਸ ਗੱਲ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ ਕਿ ਪੰਜਾਬ ਦਾ

ਚੰਡੀਗੜ੍ਹ ਉਤੇ ਅਧਿਕਾਰ ਹੈ । ਜੋ ਪਾਣੀਆਂ ਦਾ ਅਧਿਕਾਰ ਸੀ, ਜੋ ਟੈਰੀਟੋਰੀਅਲ ਡਿਸਪਿਊਟ ਸੀ, ਉਸ ਬਾਰੇ ਵੀ ਕੁਝ ਨਹੀਂ ਕਿਹਾ ਗਿਆ । ਨਵੇਂ ਚੰਡੀਗੜ੍ਹ ਦੇ ਬਣਾਉਣ ਨਾਲ ਕੀ ਸਰਕਾਰ ਆਪਣਾ ਚੰਡੀਗੜ੍ਹ ਉਤੇ ਜੋ ਕਲੇਮ ਸੀ, ਉਹ ਛੱਡ ਰਹੀ ਹੈ, ਕੀ ਆਪਣਾ ਪਾਣੀਆਂ ਦਾ ਕਲੇਮ ਛੱਡ ਦਿੱਤਾ ਹੈ, ਇਸ ਬਾਰੇ ਗਵਰਨਰ ਦੇ ਭਾਸ਼ਣ ਵਿੱਚ ਕੋਈ ਜ਼ਿਕਰ ਨਹੀਂ ਹੈ । ਪੰਜਾਬੀ ਬੋਲਦਿਆਂ ਇਲਾਕਿਆਂ ਬਾਰੇ ਕੋਈ ਗੱਲ ਨਹੀਂ ਹੈ ।

(ਇਸ ਸਮੇਂ ਖੇਤੀਬਾੜੀ ਤੇ ਜੰਗਲਾਤ ਮੰਤਰੀ ਸਰਦਾਰ ਦਿਲਬਾਗ ਸਿੰਘ ਨਵਾਂ ਸ਼ਹਿਰ ਬੈਠੇ ਬੈਠੇ ਕੁਝ ਬੋਲ ਰਹੇ ਸਨ ।)

**ਸ੍ਰੀ ਜਗਦੀਸ਼ ਸਾਹਨੀ :** ਡਿਪਟੀ ਸਪੀਕਰ ਸਾਹਿਬ, ਜਦੋਂ ਫੈਸਲਾ ਹੋ ਚੁਕਿਆ ਹੈ ਕਿ ਜਦੋਂ ਵੀ ਕੋਈ ਮੈਂਬਰ ਬੋਲ ਰਿਹਾ ਹੈ ਤਾਂ ਟੋਕਾ-ਟਾਕੀ ਨਹੀਂ ਕਰਨੀ । ਸੀ.ਐਮ. ਸਾਹਿਬ ਨੇ ਇਹ ਕਿਹਾ ਸੀ । ਜਦੋਂ ਕੋਈ ਮੈਂਬਰ ਐਡਰੈਸ ਕਰ ਰਿਹਾ ਹੈ ਤਾਂ ਉਸ ਨੂੰ ਟੋਕਣਾ ਜਾਇਜ਼ ਨਹੀਂ ਹੈ ! ਹੁਣ ਇਹ ਹੋ ਰਿਹਾ ਹੈ, ਤੁਸੀਂ ਆਪ ਦੇਖ ਲਵੋ ।

**ਖੇਤੀਬਾੜੀ ਤੇ ਜੰਗਲਾਤ ਮੰਤਰੀ :** ਮੈਂ ਟੋਕਾ ਟੋਕੀ ਨਹੀਂ ਕੀਤੀ, ਮੈਂ ਤਾਂ ਦੱਸਿਆ ਹੈ ।

**Mr. Deputy Speaker :** Minister Sahib, you should address me. Please address me here. Do not address the Members. Address the Chair.

**ਸ੍ਰੀ ਮਦਨ ਮੋਹਨ ਮਿੱਤਲ :** ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਚੰਡੀਗੜ੍ਹ ਬਾਰੇ ਅਤੇ ਪਾਣੀਆਂ ਦੇ ਮਸਲੇ ਬਾਰੇ ਇਸ ਐਡਰੈਸ ਵਿੱਚ ਕੋਈ ਗੱਲ ਨਹੀਂ ਕੀਤੀ ਗਈ । ਇਥੇ ਇਨ੍ਹਾਂ ਗੱਲਾਂ ਬਾਰੇ ਜ਼ਿਕਰ ਹੋਣਾ ਚਾਹੀਦਾ ਸੀ ਤਾਂ ਕਿ ਸਾਡਾ ਕਲੇਮ ਬਣਿਆ ਰਹੇ । ਸ਼ਾਇਦ ਇਸ ਕਰਕੇ ਤਾਂ ਜ਼ਿਕਰ ਨਹੀਂ ਕੀਤਾ ਕਿ ਪ੍ਰਧਾਨ ਮੰਤਰੀ ਪੰਜਾਬ ਆਉਣ ਵਾਲੇ ਹਨ । ਪ੍ਰਧਾਨ ਮੰਤਰੀ ਆਉਣ ਦਾ ਮਤਲਬ ਹੈ ਕਿ he is bound to make some declaration. ਜਦੋਂ 1992 ਵਿੱਚ ਚੋਣ ਹੋਈ ਤਾਂ ਕਿਹਾ ਗਿਆ ਕਿ ਪ੍ਰਧਾਨ ਮੰਤਰੀ ਪੈਕੇਜ ਦਾ ਅਨਾਊਂਸ ਕਰਨਗੇ । ਗ੍ਰਹਿ ਮੰਤਰੀ ਵੀ 1992 ਵਿੱਚ ਆਏ ਤਾਂ

[ਸ਼੍ਰੀ ਮਦਨ ਮੋਹਨ ਮਿੱਤਲ]

ਉਨ੍ਹਾਂ ਨੇ ਕਿਹਾ ਸੀ ਕਿ ਪ੍ਰਧਾਨ ਮੰਤਰੀ ਬਹੁਤ ਛੇਤੀ ਪੈਕੇਜ ਅਨਾਊਂਸ ਕਰ ਰਹੇ ਹਨ । ਕੀ ਇਹ ਇਸ ਕਰਕੇ ਜ਼ਿਕਰ ਨਹੀਂ ਕੀਤਾ ਗਿਆ ਕਿ ਪ੍ਰਧਾਨ ਮੰਤਰੀ ਇਥੇ ਆ ਕੇ ਅਨਾਊਂਸ ਕਰਨਗੇ ? ਮੈਨੂੰ ਤਾਂ ਇਹ ਲਗਦਾ ਹੈ ਕਿ ਪ੍ਰਧਾਨ ਮੰਤਰੀ ਦੇ ਏਜੰਡੇ ਤੇ ਪੰਜਾਬ ਦਾ ਮਸਲਾ ਹੈ ਹੀ ਨਹੀਂ ਹੈ । ਪੰਜਾਬ ਵਿੱਚ ਆਉਂਦਿਆਂ ਨੂੰ ਉਨ੍ਹਾਂ ਨੂੰ ਤਿੰਨ ਸਾਲ ਹੋ ਗਏ ਹਨ, ਤਿੰਨ ਸਾਲ ਤੋਂ ਸੁਣਦੇ ਆ ਰਹੇ ਹਾਂ ਕਿ ਪ੍ਰਧਾਨ ਮੰਤਰੀ ਪੰਜਾਬ ਆ ਰਹੇ ਹਨ । ਡਿਪਟੀ ਸਪੀਕਰ ਸਾਹਿਬ, ਜਿਨ੍ਹਾਂ ਲੋਕਾਂ ਨੇ ਅੱਤਵਾਦ ਦੇ ਖਿਲਾਫ ਲੜਾਈ ਕੀਤੀ ਔਰ ਲੋਕ ਰਾਜ ਐਸਟੈਬਲਿਸ਼ ਕਰਨ ਵਿੱਚ ਹਿੱਸਾ ਪਾਇਆ, ਉਹ ਤਿੰਨ-ਚਾਰ ਸਾਲ ਤੋਂ ਸੁਣ ਰਹੇ ਹਾਂ, ਕਿ ਪ੍ਰਧਾਨ ਮੰਤਰੀ ਪੰਜਾਬ ਆ ਰਹੇ ਹਨ । ਮੇਰੇ ਦੋਸਤ ਮਾਸਟਰ ਸ਼ਰਮਾ ਕੱਲ੍ਹ ਰੈਜ਼ੋਲਿਊਸ਼ਨ ਨੂੰ ਮੂਵ ਕਰਦੇ ਹੋਏ ਪ੍ਰਧਾਨ ਮੰਤਰੀ ਦੀ ਬੜੀ ਤਾਰੀਫ ਕਰ ਰਹੇ ਸੀ । ਉਹ ਕਹਿ ਰਹੇ ਸੀ ਕਿ ਜਿਸ ਦਿਨ ਪ੍ਰਧਾਨ ਮੰਤਰੀ ਤਾਕਤ ਵਿੱਚ ਆਏ ਤਾਂ ਉਨ੍ਹਾਂ ਦੀ ਮਿਨਾਰਟੀ ਗੌਰਮਿੰਟ ਸੀ । ਕੀ ਉਹ ਕਹਿਣਾ ਚਾਹੁੰਦਾ ਸੀ ਕਿ ਪ੍ਰਧਾਨ ਮੰਤਰੀ ਐਂਟੀ-ਡਿਫੈਕਸ਼ਨ ਬਿੱਲ ਨੂੰ ਤੋੜ ਮਰੋੜ ਕੇ ਕਰ ਰਹੇ ਹਨ ? ਦੂਸਰੀ ਗੱਲ ਕਹਿ ਰਹੇ ਸੀ ਕਿ ਸੋਨਾ ਗਿਰਵੀ ਰੱਖਿਆ ਹੋਇਆ ਸੀ । ਮੈਂ ਨਿਵੇਦਨ ਕਰਨਾ ਚਾਹੁੰਦਾ ਹਾਂ ਕਿ ਸੋਨਾ ਗਿਰਵੀ ਜਿਸ ਸਰਕਾਰ ਨੇ ਰੱਖਿਆ ਸੀ, ਉਹ ਸ਼੍ਰੀ ਚੰਦਰ ਸ਼ੇਖਰ ਦੀ ਸਰਕਾਰ ਸੀ ਔਰ ਉਹ ਕਾਂਗਰਸ ਪਾਰਟੀ ਦੇ ਸਮੱਰਥਨ ਨਾਲ ਚਲਦੀ ਸੀ । ਇਥੇ ਇਕ ਮੈਂਬਰ ਸਾਹਿਬ ਨੇ ਇਹ ਕਿਹਾ ਕਿ ਫਾਰੇਨ ਐਕਸਚੇਂਜ ਬਹੁਤ ਇਕੱਠੀ ਹੋ ਗਈ ਸ਼ਾਇਦ ਮੈਂਬਰ ਸਾਹਿਬ ਨੂੰ ਇਸ ਗੱਲ ਦਾ ਇਲਮ ਨਹੀਂ ਕਿ ਫਾਰੇਨ ਐਕਸਚੇਂਜ ਇਕੱਠੀ ਸਰਕਾਰ ਦੀ ਕਿਸੇ ਅੱਛੀ ਨੀਤੀ ਕਾਰਨ ਨਹੀਂ ਹੋਈ ਬਲਕਿ ਫਾਰੇਨ ਐਕਸਚੇਂਜ ਸਾਨੂੰ ਇਸ ਕਰਕੇ ਮਿਲੀ ਹੈ ਕਿ ਜਿਨ੍ਹਾਂ ਫਾਰੇਨ ਕੰਪਨੀਆਂ ਤੋਂ ਅਸੀਂ ਮਾਲ ਇਮਪੋਰਟ ਕਰਦੇ ਸੀ, ਉਹ ਕੰਪਨੀਆਂ ਹੁਣ ਇਥੇ ਹਿੰਦੁਸਤਾਨ ਵਿੱਚ ਆਪਣੇ ਦਫਤਰ ਖੋਲ੍ਹੀ ਬੈਠੀਆਂ ਹਨ । ਇਸ ਸਰਕਾਰ ਨੇ ਇਹ ਕੀਤਾ ਹੈ ਕਿ ਬਾਹਰ ਦੀ ਇਮਪੋਰਟ ਡਿਊਟੀ ਜੋ ਹੈ, ਉਹ ਘਟਾ ਦਿੱਤੀ ਹੈ ਔਰ ਜੋ ਐਕਸਾਈਜ਼ ਡਿਊਟੀ ਹੈ, ਉਸ ਨੂੰ ਵਧਾ ਦਿੱਤਾ ਹੈ । ਇਸ ਦੇ ਨਾਲ ਕਿਹਾ ਜਾ ਰਿਹਾ ਹੈ ਕਿ ਅਸੀਂ ਬਹੁਤ ਵੱਡਾ ਕੰਮ ਕਰ ਦਿੱਤਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਸਰਕਾਰ ਨਾ ਇੰਡਸਟਰੀਆਲਿਸਟਸ ਨੂੰ ਖੁਸ਼ ਰੱਖ ਸਕੀ ਹੈ, ਨਾ ਕਿਸਾਨਾਂ ਨੂੰ ਖੁਸ਼ ਰੱਖ ਸਕੀ ਹੈ ਅਤੇ ਨਾ ਆਮ ਲੋਕਾਂ ਨੂੰ ਖੁਸ਼ ਰੱਖ ਸਕੀ ਹੈ,

ਜਿਨ੍ਹਾਂ ਨੇ ਲੋਕਤੰਤਰ ਨੂੰ ਬਹਾਲ ਕਰਨ ਵਾਸਤੇ ਆਪਣਾ ਪੂਰਾ ਸਹਿਯੋਗ ਦਿੱਤਾ ਹੈ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਫਿਰ ਇਸ ਇਰਾਦੇ ਨੂੰ ਦੁਹਰਾਇਆ ਹੈ ਕਿ ਆਤੰਕਵਾਦ ਦੇ ਖਿਲਾਫ ਇਹ ਸਰਕਾਰ ਲੜਦੀ ਰਹੇਗੀ। ਕਿਸੇ ਇਕ ਪਾਰਟੀ ਨੇ ਇਸ ਦੇ ਖਿਲਾਫ ਲੜਾਈ ਨਹੀਂ ਲੜੀ। ਜੇ ਅਸੀਂ ਇਹ ਕਹੀਏ ਕਿ ਕਿਸੇ ਇਕ ਪਾਰਟੀ ਨੇ ਵੀ ਇਸ ਦੇ ਖ਼ਿਲਾਫ਼ ਲੜਾਈ ਲੜੀ ਤਾਂ ਇਹ ਉਸ ਦੀ ਗਲਤ ਸੋਚ ਹੈ। ਆਤੰਕਵਾਦ ਦੇ ਖਿਲਾਫ ਪ੍ਰੈਸ ਨੇ ਵੀ ਲੜਾਈ ਲੜੀ ਹੈ, ਕਿਸਾਨਾਂ ਨੇ ਵੀ ਲੜਾਈ ਲੜੀ ਹੈ, ਪ੍ਰਸ਼ਾਸਨ ਨੇ ਵੀ ਲੜਾਈ ਲੜੀ ਹੈ, ਸਿਕਿਉਰਿਟੀ ਫੋਰਸਿਜ਼ ਨੇ ਵੀ ਲੜਾਈ ਲੜੀ ਹੈ ਔਰ ਆਮ ਜਨਤਾ ਨੇ ਵੀ ਲੜਾਈ ਲੜੀ ਹੈ। ਕਿਸੇ ਇਕ ਪਾਰਟੀ ਨੇ ਹੀ ਇਸ ਦੇ ਖਿਲਾਫ ਲੜਾਈ ਨਹੀਂ ਲੜੀ, ਬਲਕਿ ਸਾਰੀਆਂ ਸਿਆਸੀ ਪਾਰਟੀਆਂ ਨੇ ਲੜਾਈ ਲੜੀ ਹੈ। ਇਹ ਕਹਿਣਾ ਗਲਤ ਹੈ ਕਿ ਸਿਰਫ ਇਕ ਪਾਰਟੀ ਨੇ ਹੀ ਇਸ ਦੇ ਖਿਲਾਫ ਲੜਾਈ ਲੜੀ ਹੈ ਔਰ ਇਹੀ ਪਾਰਟੀ ਨਿਪੁੰਨ ਹੈ। ਜੇ ਇਹ ਪਾਰਟੀ ਇਤਨੀ ਹੀ ਨਿਪੁੰਨ ਹੈ ਤਾਂ ਕੀ ਵਜ੍ਹਾ ਹੈ ਕਿ ਕਸ਼ਮੀਰ ਵਿੱਚ ਸ਼ਾਂਤੀ ਨਹੀਂ ਹੁੰਦੀ ? ਅਸੀਂ ਡਿਪਟੀ ਸਪੀਕਰ ਸਾਹਿਬ, ਤਿੰਨ ਪੁਆਇੰਟ ਫਾਰਮੂਲਾ ਦਿੱਤਾ ਸੀ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਪੰਜਾਬ ਸਰਕਾਰ ਨੇ ਉਹ ਥਰੀ ਪੁਆਇੰਟ ਫਾਰਮੂਲਾ ਲਾਗੂ ਕੀਤਾ। ਪਹਿਲਾ ਫਾਰਮੂਲਾ ਹੈ Border should be sealed. ਦੂਸਰਾ, ਸਿਕਿਉਰਿਟੀ ਫੋਰਸਿਜ਼ ਨੂੰ ਫਰੀ ਹੈਂਡ ਦਿੱਤਾ ਜਾਵੇ। And the third is, there should be no dialogue with the terrorists. ਮੈਂ ਸਮਝਦਾ ਹਾਂ ਕਿ ਇਨ੍ਹਾਂ ਤਿੰਨੇ ਗੱਲਾਂ ਤੇ ਪੰਜਾਬ ਸਰਕਾਰ ਨੇ ਅਮਲ ਕੀਤਾ ਜਿਸ ਦੇ ਨਤੀਜੇ ਵਜੋਂ ਪੰਜਾਬ ਦੇ ਵਿੱਚ ਆਤੰਕਵਾਦ ਦਾ ਜੋ ਬੋਲਬਾਲਾ ਸੀ, ਉਹ ਘਟਿਆ ਹੈ। ਹਾਲੇ ਵੀ ਇਸ ਆਤੰਕਵਾਦ ਦਾ ਬੋਲਬਾਲਾ ਦੂਸਰਿਆਂ ਸੂਬਿਆਂ ਵਿੱਚ ਹੈ। ਅੱਜ ਵੀ ਆਤੰਕਵਾਦੀ ਇਥੇ ਇਕੱਠੇ ਹੋ ਕੇ ਹਿੰਦੁਸਤਾਨ ਨੂੰ ਤੋੜਨਾ ਚਾਹੁੰਦੇ ਹਨ। ਜੇ ਇਹ ਕਿਹਾ ਜਾਵੇ ਕਿ ਇਹ ਰਾਜਨੀਤਕ ਮਸਲਾ ਹੈ ਤਾਂ ਇਸ ਗੱਲ ਦੇ ਨਾਲ ਮੈਂ ਸਹਿਮਤ ਨਹੀਂ। ਖਾਲਿਸਤਾਨ ਦੀ ਡੀਮਾਂਡ ਜਾਂ ਹਿੰਦੁਸਤਾਨ ਦੇ ਟੁਕੜੇ ਟੁਕੜੇ ਕਰਨ ਦੀ ਗੱਲ ਰਾਜਨੀਤਕ ਡੀਮਾਂਡ ਨਹੀਂ ਹੋ ਸਕਦੀ। ਇਹ ਕੋਈ ਰਾਜਨੀਤਕ ਮਸਲਾ ਨਹੀਂ ਹੈ ਜਿਸ ਤਰੀਕੇ ਨਾਲ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਆਤੰਕਵਾਦ ਦੇ ਬਾਰੇ ਜ਼ਿਕਰ ਕੀਤਾ ਹੈ ਜਾਂ ਜੋ ਕੁਝ ਗਵਰਨਰ ਐਡਰੈਸ ਵਿੱਚ ਇਸ ਬਾਰੇ ਲਿਖਿਆ ਹੈ, ਇਹ ਲਿਖਿਆ ਹੀ ਨਾ ਰਹਿ ਜਾਵੇ, ਇਸ ਤੇ ਮਜ਼ਬੂਤੀ ਨਾਲ ਅਮਲ

[ਸ਼੍ਰੀ ਮਦਨ ਮੋਹਨ ਮਿੱਤਲ]

ਕਰਕੇ ਆਤੰਕਵਾਦ ਦੇ ਖਿਲਾਫ ਲੜਾਈ ਲੜੀ ਜਾਵੇ । ਮੈਂ ਇਸ ਗੱਲ ਨਾਲ ਸਹਿਮਤ ਹਾਂ, ਮੇਰੀ ਪਾਰਟੀ ਇਸ ਗੱਲ ਦੇ ਨਾਲ ਸਹਿਮਤ ਹੈ । ਦੂਸਰੇ ਸੂਬਿਆਂ ਦੇ ਵਿੱਚ ਇਸ ਤਰ੍ਹਾਂ ਆਤੰਕਵਾਦ ਹੈ । ਮਨੀਪੁਰ ਦੇ ਵਿੱਚ ਟੈਰੋਰਿਸਟਸ ਐਕਟਿਵਿਟੀਜ਼ ਹਨ, ਮਹਾਂਰਾਸ਼ਟਰਾ ਵਿੱਚ ਹਨ, ਆਂਧਰਾ ਪ੍ਰਦੇਸ਼ ਵਿੱਚ ਹਨ । ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਇਸ ਆਤੰਕਵਾਦ ਨੂੰ ਖਤਮ ਕਰਨ ਲਈ ਸਰਕਾਰ ਦਾ ਇਰਾਦਾ ਹੈ । ਇਸ ਆਤੰਕਵਾਦ ਦੇ ਖਿਲਾਫ ਅਸੀਂ ਸਾਰੇ ਲੜਾਈ ਲੜੀਏ ਤਾਂ ਕਿ ਜੋ ਆਤੰਕਵਾਦੀ ਪੰਜਾਬ ਤੋਂ ਬਾਹਰ ਹਨ, ਉਨ੍ਹਾਂ ਨੂੰ ਵੀ ਆਈਸੋਲੇਟ ਕਰੀਏ । ਜਿਥੇ ਆਤੰਕਵਾਦ ਨੂੰ ਖਤਮ ਕਰਨ ਦਾ ਇਰਾਦਾ ਰੱਖਿਆ ਗਿਆ ਹੈ, ਉਥੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ ਭ੍ਰਿਸ਼ਟਾਚਾਰ ਨੂੰ ਖਤਮ ਕਰਨ ਦਾ ਇਰਾਦਾ ਨਹੀਂ ਰੱਖਿਆ । ਇਸ ਗੱਲ ਦਾ ਇਰਾਦਾ ਦੱਸਣ ਲਈ ਇਸ ਐਡਰੈਸ ਦੇ ਵਿੱਚ ਕੋਈ ਜ਼ਿਕਰ ਨਹੀਂ ਕੀਤਾ ਗਿਆ । ਹਾਈਕੋਰਟ ਨੇ ਜੋ ਜੱਜਮੈਂਟਸ ਦਿੱਤੀਆਂ, ਉਨ੍ਹਾਂ ਜੱਜਮੈਂਟਸ ਤੇ ਅਮਲ ਕਰਨ ਦੇ ਬਾਰੇ ਇਸ ਦੇ ਵਿੱਚ ਕੋਈ ਜ਼ਿਕਰ ਨਹੀਂ ਕੀਤਾ ਗਿਆ । ਉਥੇ ਰੂਲ ਆਫ਼ ਲਾਅ ਦਾ ਬੜਾ ਚਰਚਾ ਹੋਇਆ ਔਰ ਸਰਦਾਰ ਬੇਅੰਤ ਸਿੰਘ ਜੀ ਦੀ ਬੜੀ ਤਾਰੀਫ਼ ਕੀਤੀ ਗਈ । ਕਈ ਮੈਂਬਰਜ਼ ਨੇ ਇਸ ਕਰਕੇ ਤਾਰੀਫ਼ ਕੀਤੀ ਕਿ ਸ਼ਾਇਦ ਕੋਈ ਪ੍ਰੋਮੋਸ਼ਨ ਹੋ ਜਾਵੇ । ਮੰਤਰੀ, ਉਪ ਮੰਤਰੀ ਜਾਂ ਚੇਅਰਮੈਨ ਕਿਧਰੇ ਬਣ ਜਾਈਏ । ਜੇ ਕੋਈ ਗੱਲ ਸਰਕਾਰ ਨੇ ਠੀਕ ਕੀਤੀ ਹੈ ਤਾਂ ਮੈਂ ਵੀ ਉਸ ਦੀ ਤਾਰੀਫ਼ ਕੀਤੀ ਹੈ । ਮੇਰੇ ਮਿੱਤਰ ਸਾਹਿਬਾਨ ਇਸ ਗੱਲ ਤੇ ਖੁਸ਼ ਹੋ ਰਹੇ ਹਨ ਕਿ ਮਿੱਤਲ ਸਾਹਿਬ ਨੇ ਵੀ ਤਾਰੀਫ਼ ਕੀਤੀ ਹੈ । We believe in constructive criticism but at the same time I want to say that there should have been same lines in this Address to the effect that in future this government will not repeat its folly of taking bribes, of doing favouritism in the matter of recruitments, in the matter of postings, in the matter of transfers and in the matter of selections of the candidates for admission to the Engineering and Medical Colleges. ਮੈਂ, ਡਿਪਟੀ ਸਪੀਕਰ ਸਾਹਿਬ, ਇਤਨਾ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਤੇ ਹਰਿਆਣਾ ਦੀ ਹਾਈਕੋਰਟ ਨੇ ਇਸ ਸਰਕਾਰ ਦੇ ਬਾਰੇ ਕਿਹਾ ਹੈ ਕਿ ਕੀ ਡਿਊਟੀਜ਼ ਹੋਣੀਆਂ ਚਾਹੀਦੀਆਂ ਹਨ, ਇਲੈਕਟਿਡ ਗੌਰਮਿੰਟ ਦੀਆਂ । ਚੀਫ਼ ਮਨਿਸਟਰ ਸਾਹਿਬ ਨੇ ਜੋ ਰਿਕੁਮੈਂਡੇਸ਼ਨਜ਼ ਕੀਤੀਆਂ ਸਨ, ਕਿਉਂਕਿ ਉਹ ਠੀਕ ਨਹੀਂ ਸਨ, ਇਸ ਕਰਕੇ ਹਾਈ ਕੋਰਟ ਨੇ ਜੋ ਉਸ ਤੇ ਆਪਣੀਆਂ ਫਾਈਂਡਿੰਗਜ਼ ਦਿੱਤੀਆਂ ਹਨ, ਉਹ ਮੈਂ ਇਥੇ ਪੜ੍ਹ ਕੇ ਸੁਣਾਉਂਦਾ ਹਾਂ :

In the 13th century, Bracton in his treatise wrote that the king should not be under man but under God and law. He is still 'under God and the law'. By his oath, the Chief Minister, owes "true faith and allegiance to the Constitution of India" and is bound to "do right to all manner of people in accordance with the Constitution and the law without fear or favour, affection or ill-will". He can not show a favour without violating the oath. It may be expendient for the Chief Minister to be popular. Truely, he is not expected to isolate himself from the multitude of masses. But in his effort to be popular, the Chief Minister cannot yield to unreasonable expectations and say goodbye to the principles. He cannot allow the sweet seducing charm of popularity to cloud his judgment. He is sworn to do right to all manner of people. This oath is not a mere ritual. Whatever the price, the Chief Minister must live by his oath."

12.51*P.M. (At this stage', hon. Speaker occupied the Chair)

Speaker Sahib, in the judgment it is further said ; "In our country, people are poor even illiterate. Every one may not have the means or connections so as to be able to reach the Chief Minister or his Political Secretary. When the Chief Minister endorses applications of a few candidates, the interests of those who are unable to approach him, are likely to be jeopardised. This, if allowed to happen, would negate the Constitutional guarantee enshrined in Articles 14 and 16 of the Constitution. It would result in manifest mis-carriage of justice. We cannot up-hold it."

Regarding the functioning of the Chief Minister the Judges observed, "We are of the view that the Chief Minister can not direct the Deputy Commissioner or any competent authority to accommodate or appoint the persons who merely submit representations seeking appointments. This would not be legally permissible or morally desirable. We can not put our seal of approval on such an action. We, consequently, record our dis-approval of the Chief Minister."

Speaker Sahib, the judges further observed -

"This Court cannot be oblivious that there has been a steady decline of public standards or public morals and public morale. It is necessary to cleanse public life in this country alongwigh or even

[ਸ੍ਰੀ ਮਦਨ ਮੋਹਨ ਮਿੱਤਲ]

before cleaning the physical atmosphere. The pollution in our values and standards is an equally grave menace as the pollution of the environment. Where such situations cry out the courts should not and cannot remain mute and dumb." ਸੋ ਮੈਂ ਨਿਵੇਦਨ ਕਰਾਂਗਾ ਕਿ ਇਸ ਤਰ੍ਹਾਂ ਦਾ ਸਰਟੀਫਿਕੇਟ ਸਰਕਾਰ ਨੂੰ ਹਾਈਕੋਰਟ ਵਲੋਂ ਦਿੱਤਾ ਗਿਆ ਹੈ ਪਰ ਇਸ ਦਾ ਗਵਰਨਰ ਸਾਹਿਬ ਦੇ ਐਡਰੈਸ ਵਿਚ ਕੋਈ ਜ਼ਿਕਰ ਨਹੀਂ । ਮੈਂ ਸਮਝਦਾ ਹਾਂ ਕਿ ਇਸ ਦਾ ਜ਼ਿਕਰ ਇਸ ਐਡਰੈਸ ਵਿਚ ਜ਼ਰੂਰ ਆਉਣਾ ਚਾਹੀਦਾ ਸੀ ਕਿ ਅੱਗੇ ਨੂੰ ਇਹ ਗੱਲਾਂ ਰਿਪੀਟ ਨਹੀਂ ਕੀਤੀਆਂ ਜਾਣਗੀਆਂ । ਫਿਰ, ਸਪੀਕਰ ਸਾਹਿਬ, ਇਹ ਇਕ ਹੀ ਜਜਮੈਂਟ ਨਹੀਂ, ਹੋਰ ਵੀ ਕਈ ਜਜਮੈਂਟਸ ਹਨ । ਅੱਜ ਵੀ ਮੈਨੂੰ ਪਤਾ ਲਗਾ ਹੈ ਕਿ ਸਿੱਖਿਆ ਵਿਭਾਗ ਵਿਚ ਹਾਲੇ ਵੀ ਹਾਈ ਕੋਰਟ ਦੀਆਂ ਹਦਾਇਤਾਂ ਦੀ ਉਲੰਘਣਾ ਕੀਤੀ ਜਾ ਰਹੀ ਹੈ । ਮੈਨੂੰ ਪਤਾ ਲਗਾ ਹੈ ਕਿ ਬਟਾਲੇ ਵਿਚ ਸਾਈਕਲੋਸਟਾਈਲਡ ਐਪੁਆਇੰਟਮੈਂਟ ਕੀਤੀਆਂ ਜਾ ਰਹੀਆਂ ਹਨ ਅਤੇ ਚੰਡੀਗੜ੍ਹ ਆ ਕੇ ਰੈਗੂਲਰਾਈਜ਼ ਕਰ ਦਿੱਤੀਆਂ ਜਾਂਦੀਆਂ ਹਨ ਇਹ ਰੂਲਜ਼ ਦੀ ਖਿਲਾਫ਼ ਵਰਜ਼ੀ ਹੈ । (ਵਿਘਨ)

ਸਰਦਾਰ ਜਗਤਾਰ ਸਿੰਘ ਮੁਲਤਾਨੀ : ** ** **

**Mr. Speaker** : I over-rule it. You must give specific instances.

ਸ੍ਰੀ ਮਦਨ ਮੋਹਨ ਮਿੱਤਲ : ਸਪੀਕਰ ਸਾਹਿਬ, ਮੈਂ ਕੇਵਲ ਅਖਬਾਰਾਂ ਦੇ ਵਿਚ ਆਪਣਾ ਨਾਮ ਦੇਣ ਦੀ ਖਾਤਰ ਨਹੀਂ ਕਹਿ ਰਿਹਾ । ਮੈਂ ਇਥੇ ਨਾਂ ਦੱਸ ਸਕਦਾ ਹਾਂ ਅਤੇ ਮੇਰੇ ਕੋਲ ਲਿਸਟ ਹੈ । ਚੂੰਕਿ ਇਥੇ ਰੂਲਜ਼ ਪਰਮਿਟ ਨਹੀਂ ਕਰਦੇ ਔਰ ਚੂੰਕਿ ਉਹ ਇਸ ਹਾਊਸ ਦੇ ਮੈਂਬਰ ਨਹੀਂ ਹਨ, ਇਸ ਕਰਕੇ ਮੈਂ ਉਨ੍ਹਾਂ ਦਾ ਨਾਂ ਨਹੀਂ ਲੈ ਸਕਦਾ । I have not given specific names because they are not the Member of this House. I cannot name them.

ਸਪੀਕਰ ਸਾਹਿਬ, ਸਰਕਾਰ ਨੇ ਗਵਰਨਰ ਐਡਰੈਸ ਵਿਚ ਜ਼ਿਕਰ ਕੀਤਾ ਹੈ ਕਿ ਲੋਕ ਆਯੁਕਤ ਅਪੁਆਇੰਟ ਕੀਤਾ ਜਾਵੇਗਾ । ਮੈਂ ਪਿਛਲੇ ਸੈਸ਼ਨ ਵਿਚ ਇਸ ਬਾਰੇ ਸਵਾਲ ਕੀਤਾ ਸੀ ਅਤੇ ਮੁੱਖ ਮੰਤਰੀ ਸਾਹਿਬ ਨੇ ਉਸ ਸਵਾਲ ਦੇ ਜਵਾਬ ਵਿਚ

** Expunged as ordered by the Chair.

ਕਿਹਾ ਸੀ ਕਿ ਸਰਕਾਰ ਪੰਜਾਬ ਵਿਚ ਲੋਕ ਆਯੁਕਤ ਅਪੁਆਇੰਟ ਕਰੇਗੀ । ਪਰ ਮੈਂ ਕਹਿੰਦਾ ਹਾਂ ਕਿ ਕਦ ਇਹ ਬਿੱਲ ਸਰਕਾਰ ਲਿਆਵੇਗੀ, ਕਦ ਡਰਾਫਟ ਕਰਨ ਤੋਂ ਬਾਅਦ ਇਸ ਨੂੰ ਹਾਊਸ ਵਿਚੋਂ ਪਾਸ ਕਰਵਾਏਗੀ ਅਤੇ ਫੇਰ ਇਸ ਨੂੰ ਲਾਗੂ ਕਰਵਾਉਣ ਲਈ ਸੈਂਟਰਲ ਗੌਰਮਿੰਟ ਕੋਲ ਭੇਜੇਗੀ ; ਉਤਨੀ ਦੇਰ ਤੱਕ ਤਾਂ ਇਸ ਅਸੈਂਬਲੀ ਦੀ ਟਰਮ ਖਤਮ ਹੋ ਜਾਏਗੀ There are many ifs and buts. I doubt if it would be through in this very session. ਹਾਈ ਕੋਰਟ ਵਿਚ ਵੀਕ ਸਟੇਟ ਗੌਰਮਿੰਟ ਦੀ ਮੋਰੇਲ ਅਤੇ ਮਾਰੈਲਟੀ ਦੇ ਬਾਰੇ ਗੱਲ ਕੀਤੀ ਗਈ ਸੀ । ਸਪੀਕਰ ਸਾਹਿਬ, ਤੁਸੀਂ ਕੋਈ ਇਨੀਸ਼ੀਏਟਿਵ ਲਵੋ ਤਾਕਿ ਕੋਈ ਵੀ ਇਲੈਕਟਿਡ ਪਰਸਨ ਜਾਂ ਆਫਿਸ ਆਫ ਪ੍ਰਾਫਿਟ ਤੇ ਕੰਮ ਕਰਨ ਵਾਲਾ ਵਿਅਕਤੀ, ਚਾਹੇ ਉਹ ਐਮ.ਐਲ.ਏ./ਐਮ.ਐਲ.ਸੀ./ ਐਮ.ਪੀ.ਜਾਂ ਕੋਈ ਚੇਅਰਮੈਨ ਹੋਵੇ, he may be anything, even the bureaucrat, he should give details of his property when he takes the oath of office. ਇਥੇ ਇਕ ਮੈਂਬਰ ਨੇ ਬੋਲਦੇ ਹੋਏ ਕਿਹਾ ਕਿ ਸਾਨੂੰ ਸਾਡੇ ਪੈਸੇ ਦਿੱਤੇ ਜਾਣ ਅਤੇ ਸਾਡਾ ਹਿੱਸਾ ਮਨਿਸਟਰ ਸਾਹਿਬ ਦੇਣ । ਕੀ ਉਹ ਆਪਣੇ ਲਈ ਪੈਸੇ ਮੰਗ ਰਹੇ ਸਨ ਜਾਂ ਆਪਣੇ ਹਲਕੇ ਲਈ ਮੰਗ ਰਹੇ ਸਨ ? ਸਰਕਾਰ ਨੂੰ ਮਾਰਲ ਵੈਲਿਊਜ਼ ਨੂੰ ਵਧਾਉਣਾ ਪਵੇਗਾ ਅਤੇ ਰਾਜਨੀਤਕ ਭ੍ਰਿਸ਼ਟਾਚਾਰ ਨੂੰ ਖਤਮ ਕਰਨਾ ਪਵੇਗਾ । ਇਕ ਬੜੀ ਖਤਰਨਾਕ ਬਿਮਾਰੀ ਹੈ ਅਤੇ ਕਾਫੀ ਵੱਡਾ ਮਸਲਾ ਹੈ । ਮਾਂਟੇਸਕੋ ਨੇ 3 ਸਿਧਾਂਤ ਕਾਇਮ ਕੀਤੇ ਸਨ ਅਤੇ ਜੁਡੀਸ਼ਰੀ, ਐਗਜ਼ੇਕਟਿਵ ਅਤੇ ਲੈਜਿਸਲੇਚਰ ਨੂੰ ਅਲੱਗ ਅਲੱਗ ਕਰਕੇ ਰਖਿਆ ਸੀ ਤਾਕਿ ਇਕ ਦੂਜੇ ਨੂੰ ਚੈਕ ਕੀਤਾ ਜਾ ਸਕੇ । If the legislative and Executive wing both join hands where the things will go. There will be no end. ਜਦੋਂ ਮੁੱਖ ਮੰਤਰੀ ਸਾਹਿਬ ਦਿੱਲੀ ਵਿਚ ਡਸਿਪਲਨਰੀ ਐਕਸ਼ਨ ਕਮੇਟੀ ਦੀ ਮੀਟਿੰਗ ਨੂੰ ਅਟੈਂਡ ਕਰਨ ਲਈ ਗਏ ਹੋਏ ਸਨ ਤਾਂ ਚੀਫ ਸੈਕਟਰੀ ਸਾਹਿਬ ਨੇ ਰਿਟਾਇਰ ਹੋਣ ਤੋਂ ਇਕ ਦਿਨ ਪਹਿਲਾਂ ਇੰਡਸਟਰੀਅਲ ਰੈਜ਼ੋਲਿਊਸ਼ਨ ਰਾਹੀਂ ਕਿਸ ਤਰੀਕੇ ਨਾਲ ਇੰਡਸਟਰੀਅਲ ਹਾਉਸਿਜ਼ ਨੂੰ ਜ਼ਮੀਨਾਂ ਅਲਾਟ ਕੀਤੀਆਂ ; ਇਤਨੀ ਕਿਸ ਗੱਲ ਦੀ ਜਲਦਬਾਜ਼ੀ ਸੀ, ਇਹ ਅਗਲੇ ਦਿਨ ਵੀ ਅਲਾਟ ਹੋ ਸਕਦੀਆਂ ਸਨ । ਜਿਸ ਤਰੀਕੇ

[ਸ਼੍ਰੀ ਮਦਨ ਮੋਹਨ ਮਿੱਤਲ]

ਨਾਲ ਇਹ ਜ਼ਮੀਨਾਂ ਬਿਜ਼ਨੈਸ ਹਾਊਸਿਜ਼ ਨੂੰ ਅਲਾਟ ਕੀਤੀਆਂ ਗਈਆਂ, ਇਸ ਦੇ ਵਿਚ ਬਹੁਤ ਵੱਡੀ ਕਿੱਕ ਬੈਕ ਵਾਲੀ ਗੱਲ ਨਜ਼ਰ ਆਉਂਦੀ ਹੈ । ਇਹ ਠੀਕ ਹੈ ਕਿ ਪੰਜਾਬ ਵਿਚ ਇੰਡਸਟਰੀ ਦਾ ਫੈਲਾਓ ਕਰਨ ਦਾ ਬੜਾ ਸਕੋਪ ਹੈ ਅਤੇ ਇਹ ਕਾਫੀ ਵੱਧ ਸਕਦੀ ਹੈ ਕਿਉਂਕਿ ਪੰਜਾਬ ਦਾ ਪੰਜਾਬੀ ਬੜਾ ਮਿਹਨਤੀ ਹੈ ਅਤੇ ਲਗਨ ਨਾਲ ਕੰਮ ਕਰਨ ਵਾਲਾ ਹੈ ਅਤੇ ਇਥੇ ਬਿਜਲੀ ਦਾ ਉਤਪਾਦਨ ਵੀ ਕਾਫੀ ਹੈ ਪਰ ਜਿਸ ਤਰੀਕੇ ਨਾਲ ਇਨ੍ਹਾਂ ਬਿਜ਼ਨੈਸ ਹਾਊਸਿਜ਼ ਨੂੰ ਜ਼ਮੀਨ ਅਲਾਟ ਕੀਤੀ ਗਈ ਹੈ, ਉਸ ਨਾਲ ਇਨ੍ਹਾਂ ਨੇ ਪਿਛਲੇ ਸਮੇਂ ਦੇ ਫਿਊਡਲ ਲਾਰਡਜ਼ ਦੀ ਗੱਲ ਯਾਦ ਕਰਵਾ ਦਿੱਤੀ ਹੈ ਕਿ ਜਿੰਨੀ ਦੂਰੀ ਤੱਕ ਤੂੰ ਆਪਣਾ ਘੋੜਾ ਦੋੜਾ ਲਵੇਂਗਾ, ਉਤਨੀ ਤੇਰੀ ਜ਼ਮੀਨ ਹੋਵੇਗੀ । ਉਸ ਦੀ ਜਗੀਰਦਾਰੀ ਹੋ ਜਾਂਦੀ ਸੀ । ਇਸ ਤਰੀਕੇ ਨਾਲ ਇਨ੍ਹਾਂ ਨੇ ਜਗੀਰਦਾਰੀ ਸਿਸਟਮ ਦੀ ਯਾਦ ਦਿਲਾ ਦਿੱਤੀ ਹੈ। ਲੈਂਡ ਰੀਫਾਰਮਜ਼ ਐਕਟ ਵਿਚ ਲੈਂਡ ਦੇ ਉਤੇ ਪਰਟੀਕੁਲਰ ਲਿਮਿਟ ਫਿਕਸ ਕੀਤੀ ਹੋਈ ਹੈ ਪਰ ਇਨ੍ਹਾਂ ਨੇ ਬਿਜ਼ਨੈਸ ਹਾਊਸਿਜ਼ ਨੂੰ 2500-2500 ਏਕੜ ਦੇ ਪਲਾਟ ਅਲਾਟ ਕੀਤੇ ਹਨ । ਕਲ੍ਹ ਅਖਬਾਰਾਂ ਦੇ ਵਿਚ ਆਇਆ ਹੈ.......।

ਸਰਦਾਰ ਜਗਤਾਰ ਸਿੰਘ ਮੁਲਤਾਨੀ : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ਸਰ, ਮੇਰੇ ਇਹ ਦੋਸਤ ਇਕ ਐਡਵੋਕੇਟ ਹਨ, ਇਸ ਲਈ ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਸ ਐਕਟ ਦੀ ਸੀਲਿੰਗ ਇੰਡਸਟਰੀ ਤੇ ਲਾਗੂ ਨਹੀਂ ਹੁੰਦੀ ਹੈ । ਉਸ ਉਤੇ ਛੋਟ ਹੁੰਦੀ ਹੈ । ਇਹ ਪੁਲੀਟੀਕਲ ਮਾਈਲੇਜ ਲੈਣ ਲਈ ਇਹ ਗੱਲਾਂ ਇਥੇ ਕਰ ਰਹੇ ਹਨ ਤਾਕਿ ਇੰਡਸਟਰੀ ਦਾ ਵਿਸਥਾਰ ਨਾ ਹੋਵੇ ।

ਸ਼੍ਰੀ ਮਦਨ ਮੋਹਨ ਮਿੱਤਲ : ਸਪੀਕਰ ਸਾਹਿਬ, ਮੈਂ ਇੰਡਸਟਰੀ ਦੇ ਫੈਲਾਓ ਦੇ ਹੱਕ ਵਿਚ ਹਾਂ ਅਤੇ ਇਸ ਦਾ ਮੈਂ ਵੈੱਲਕਮ ਕਰਦਾ ਹਾਂ ਲੇਕਿਨ ਜਿਸ ਤਰੀਕੇ ਨਾਲ ਇੰਡਸਟਰੀਅਲ ਪਾਰਕ ਬਣਾਏ ਜਾ ਰਹੇ ਹਨ ਅਤੇ ਜ਼ਮੀਨਾਂ ਅਲਾਟ ਕੀਤੀਆਂ ਜਾ ਰਹੀਆਂ ਹਨ, ਇਸ ਦੇ ਵਿਚ ਸਰਕਾਰ ਨੂੰ ਕਿੱਕ ਬੈਕ ਨਜ਼ਰ ਆ ਰਹੀ ਹੈ । ਇਸ ਦੀ ਨਿਰਪੱਖਤਾ ਨਾਲ ਜਾਂਚ ਕੀਤੀ ਜਾਵੇ । ਐਸੀ ਕਿਹੜੀ ਗੱਲ ਸੀ ਜਿਹੜੀ ਚੀਫ ਸੈਕਟਰੀ ਸਾਹਿਬ ਨੂੰ ਰਿਟਾਇਰ ਹੋਣ ਤੋਂ ਇਕ ਦਿਨ ਪਹਿਲਾਂ ਕਰਨ ਦੀ ਲੋੜ ਪੈ ਗਈ ਅਤੇ ਜ਼ਮੀਨਾਂ ਅਲਾਟ ਕਰ ਦਿੱਤੀਆਂ ? ਸਪੀਕਰ ਸਾਹਿਬ, ਅਸੀਂ ਕਹਿੰਦੇ ਰਹੇ ਪਰ ਇਕ ਦਿਨ ਵਿਚ ਹੀ ਸੱਭ

ਕੁਝ ਪਾਸ ਕਰ ਦਿਤਾ । ਮੈਂ ਸਮਝਦਾ ਹਾਂ ਕਿ ਇੰਡਸਟਰੀ ਲਗਾਉਣ ਵਾਸਤੇ ਅਸੀਂ ਲੜਦੇ ਰਹੇ ਪਰ ਕਲ੍ਹ ਜਦੋਂ ਲਿਸਟ ਛਾਇਆ ਕੀਤੀ ਤਾਂ 100-100 ਅਤੇ 500-500 ਏਕੜ ਜ਼ਮੀਨ ਇੰਡਸਟਰੀਅਲ ਹਾਊਸਿਜ਼ ਨੂੰ ਦੇ ਦਿਤੀ ਹੈ । ਇਸ ਨਾਲ ਛੋਟੀ ਇੰਡਸਟਰੀ ਨੂੰ ਨੁਕਸ਼ਾਨ ਹੋਵੇਗਾ । ਜਿਸ ਤਰੀਕੇ ਦੇ ਨਾਲ ਇਹ ਸਰਕਾਰ ਇੰਡਸਟਰੀ ਲਗਾ ਰਹੀ ਹੈ, ਉਸ ਦੀ ਮੈਂ ਨਿੰਦਾ ਕਰਦਾ ਹਾਂ । ਇਸ ਵਿਚ ਜੋ ਲੈਣ ਦੇਣ ਹੋਇਆ ਹੈ, ਉਸ ਦੀ ਪੜਤਾਲ ਹੋਣੀ ਚਾਹੀਦੀ ਹੈ । ਇੰਡਸਟਰੀਅਲ ਪਾਰਕ ਸਬੰਧੀ ਪਿਛਲੇ ਚੀਫ਼ ਸੈਕਟਰੀ ਦੇ ਰਿਟਾਇਰ ਹੋਣ ਵੇਲੇ ਇਕ ਦਿਨ ਵਿਚ ਹੀ ਫੈਸਲਾ ਕਰ ਦਿਤਾ । ਇਸ ਤਰ੍ਹਾਂ ਕਰਕੇ ਪੰਜਾਬ ਵਿਚ ਜਿਹੜੀ ਛੋਟੀ ਇੰਡਸਟਰੀ ਲੱਗੀ ਹੋਈ ਹੈ, ਉਸ ਨੂੰ ਤਬਾਹ ਕਰ ਦਿਤਾ । ਇਸ ਤਰ੍ਹਾਂ ਨਾ ਵਿਧਾਨ ਅੰਦਰ ਅਤੇ ਨਾ ਹੀ ਹਿੰਦੁਸਤਾਨ ਦੇ ਕਾਨੂੰਨ ਅੰਦਰ ਹੋ ਸਕਦਾ ਹੈ ।

ਸਪੀਕਰ ਸਾਹਿਬ, ਪੰਜਾਬ ਸਰਕਾਰ ਪੀ .ਐਮ .ਟੀ .ਅਤੇ ਸੀ .ਈ .ਟੀ . ਦਾ ਐਂਟਰੈਂਸ ਟੈਸਟ ਬੰਦ ਕਰਾਉਣ ਲਈ ਵਿਚਾਰ ਕਰ ਰਹੀ ਹੈ । ਇਹ ਇਸ ਕਰਕੇ ਕੀਤਾ ਜਾ ਰਿਹਾ ਹੈ ਕਿਉਂਕਿ ਅਫ਼ਸਰਾਂ ਦੇ ਬੱਚੇ ਅਤੇ ਲੀਡਰਾਂ ਦੇ ਬੱਚੇ ਨਕਲ ਮਾਰ ਕੇ ਨੰਬਰ ਵੱਧ ਲੈ ਜਾਂਦੇ ਸਨ ਪਰ ਮੈਰਿਟ ਦੇ ਹਿਸਾਬ ਨਾਲ ਪੀ .ਐਮ .ਟੀ . ਅਤੇ ਸੀ.ਈ.ਟੀ. ਵਿਚ ਫੇਲ੍ਹ ਹੋ ਜਾਂਦੇ ਸਨ । This was considered the only best system. ਮੈਂ ਸਮਝਦਾ ਹਾਂ ਕਿ ਖਾਸ ਲੋਕਾਂ ਦੇ ਬੱਚਿਆਂ ਨੂੰ ਐਡਜਸਟ ਕਰਨ ਦੀ ਖਾਤਰ ਇਹ ਐਂਟਰੈਂਸ ਟੈਸਟ ਬੰਦ ਕੀਤਾ ਜਾ ਰਿਹਾ ਹੈ । ਪੰਜਾਬ ਸਰਕਾਰ ਨੇ ਜੋ ਵੱਡੇ ਅਧਿਕਾਰੀਆਂ ਦੇ ਬੱਚਿਆਂ ਅਤੇ ਹੋਰ ਲੀਡਰਾਂ ਦੇ ਬੱਚਿਆਂ ਨੂੰ ਡਾਕਟਰੀ ਅਤੇ ਇੰਜੀਨੀਅਰਿੰਗ ਕੋਰਸਾਂ ਵਿਚ ਨਾਮੀਨੇਸ਼ਨਾਂ ਕੀਤੀਆਂ ਸਨ, ਉਹ ਕੋਰਟ ਨੇ ਰੱਦ ਕਰ ਦਿੱਤੀਆਂ ਸਨ । ਸਰਕਾਰ ਉਨ੍ਹਾਂ ਲੋਕਾਂ ਲਈ ਇਹ ਬੈਕ ਡੋਰ ਖੋਲ੍ਹਣਾ ਚਾਹੁੰਦੀ ਹੈ । ਕੀ ਅਸੀਂ ਨਹੀਂ ਚਾਹੁੰਦੇ ਕਿ ਪੰਜਾਬ ਦੇ ਹਸਪਤਾਲਾਂ ਵਿਚ ਕੈਲੀਬਰ ਦੇ ਡਾਕਟਰ ਹੋਣ ? ਮੈਂ ਪੰਜਾਬ ਦੇ ਮੁੱਖ ਮੰਤਰੀ ਜੀ ਨੂੰ ਕਹਾਂਗਾ ਕਿ ਉਹ ਇਸ ਗੱਲ ਉਤੇ ਦੋਬਾਰਾ ਗੌਰ ਕਰਨ ਅਤੇ ਇਸ ਤਰ੍ਹਾਂ ਕਰਕੇ ਬੈਕ ਡੋਰ ਨਾ ਖੋਲ੍ਹਣ । ਐਂਟਰੈਂਸ ਟੈਸਟ ਬੰਦ ਕਰਨ ਨਾਲ ਲੋਕਾਂ ਵਿਚ ਫਰੱਸਟ੍ਰੇਸ਼ਨ ਆਏਗੀ ਅਤੇ ਇਸ ਨਾਲ ਪੰਜਾਬ ਦੇ ਹਾਲਾਤ ਖਰਾਬ ਹੋ ਸਕਦੇ ਹਨ ।

ਸ੍ਰੀ ਸਭਾਪਤੀ : ਸਿੰਘ ਸਾਹਿਬ, ਤੁਸੀਂ ਬੋਲਣ ਲਈ ਹੋਰ ਕਿਤਨਾ ਟਾਈਮ ਲਓਗੇ ?

ਸ਼੍ਰੀ ਮਦਨ ਮੋਹਨ ਮਿੱਤਲ : ਸਪੀਕਰ ਸਾਹਿਬ, ਮੈਂ 15 ਮਿੰਟ ਹੋਰ ਲਵਾਂਗਾ ।

ਸ਼੍ਰੀ ਸਪੀਕਰ : ਮਿੱਤਲ ਸਾਹਿਬ, ਤੁਸੀਂ 10 ਮਿੰਟ ਵਿਚ ਹੀ ਮੁਕਾ ਦਿਓ ।

ਸ਼੍ਰੀ ਮਦਨ ਮੋਹਨ ਮਿੱਤਲ : ਠੀਕ ਹੈ ਜੀ । 10 ਮਿੰਟਾਂ ਵਿਚ ਹੀ ਮੁਕਾ ਦਿਆਂਗਾ । ਸਪੀਕਰ ਸਾਹਿਬ, ਮੈਂ ਇਰੀਗੇਸ਼ਨ ਅਤੇ ਡਰੇਨੇਜ ਮਹਿਕਮੇ ਦੇ ਬਾਰੇ ਨਿਵੇਦਨ ਕਰਨਾ ਚਾਹੁੰਦਾ ਹਾਂ ਕਿ ਥੀਨ ਡੈਮ ਤੇ ਕੰਮ ਸਪੀਡ ਨਾਲ ਨਹੀਂ ਚਲ ਰਿਹਾ ਹੈ । ਕਿਉਂਕਿ ਸ਼ਾਹਪੁਰ ਡੈਮ ਤੇ ਅਜੇ ਕੰਮ ਸ਼ੁਰੂ ਨਹੀਂ ਹੋਇਆ । ਪੰਜਾਬ ਸਰਕਾਰ ਨੇ ਉਥੇ ਨਾਲ ਦੀ ਨਾਲ ਕੰਮ ਸ਼ੁਰੂ ਨਹੀਂ ਕੀਤਾ । 13-14 ਹਜ਼ਾਰ ਮੁਲਾਜ਼ਮ ਥੀਨ ਡੈਮ ਤੇ ਕੰਮ ਕਰਦੇ ਹਨ । ਜਦ ਤੱਕ ਉਨ੍ਹਾਂ ਮੁਲਾਜ਼ਮਾਂ ਨੂੰ ਨਵੀਂ ਥਾਂ ਤੇ ਕੰਮ ਨਹੀਂ ਮਿਲੇਗਾ, ਤਦ ਤੱਕ ਉਹ ਆਪਣਾ ਕੰਮ ਸਮਾਪਤ ਨਹੀਂ ਕਰਨਗੇ । ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਸ਼ਾਹਪੁਰ ਕੰਡੀ ਡੈਮ ਤੇ ਕੰਮ ਸ਼ੁਰੂ ਕੀਤਾ ਜਾਵੇ । ਐਕਵਾਇਰ ਕੀਤੀ ਜ਼ਮੀਨ ਦੀ ਕੰਪਨਸੇਸ਼ਨ ਦੇ ਮਾਮਲੇ ਵਿਚ ਵੀ ਪੰਜਾਬ ਦੇ ਕਿਸਾਨਾਂ ਦੇ ਨਾਲ ਧੱਕਾ ਹੋ ਰਿਹਾ ਹੈ । ਇਕ ਏਕੜ ਜ਼ਮੀਨ ਮਗਰ ਉਨ੍ਹਾਂ ਨੂੰ 10,000-15,000 ਰੁਪਏ ਕੀਮਤ ਮਿਲਦੀ ਹੈ ਜਦੋਂ ਕਿ ਜੰਮੂ ਐਂਡ ਕਸ਼ਮੀਰ ਵਿਚ ਸੇਮ ਪ੍ਰਾਜੈਕਟ ਵਿਚ 1 ਲੱਖ 28 ਹਜ਼ਾਰ ਰੁਪਏ ਮਿਲਦੇ ਹਨ । ਮੁੱਖ ਮੰਤਰੀ ਸਾਹਿਬ ਉਥੇ ਐਲਾਨ ਕਰਕੇ ਵੀ ਆਏ ਸਨ ਕਿ ਪੰਜਾਬ ਦੇ ਕਿਸਾਨਾਂ ਨੂੰ ਵੀ ਉਹੀ ਕੀਮਤ ਦੇਵਾਂਗੇ ਜਿਹੜੀ ਕਿ ਜੰਮੂ ਅਤੇ ਕਸ਼ਮੀਰ ਦੇ ਕਿਸਾਨਾਂ ਨੂੰ ਮਿਲਦੀ ਹੈ । ਸਪੀਕਰ ਸਾਹਿਬ, ਪੰਜਾਬ ਦੇ ਕਿਸਾਨਾਂ ਨੂੰ ਵੀ ਉਹੀ ਕੀਮਤ ਮਿਲਣੀ ਚਾਹੀਦੀ ਹੈ, Not by way of appeasement but as a matter of right. ਫੇਰ ਸੇਮ ਪ੍ਰਾਜੈਕਟ ਵਾਸਤੇ ਜ਼ਮੀਨ ਐਕੁਆਇਰ ਕੀਤੀ ਜਾ ਰਹੀ ਹੈ ਮੈਨੂੰ ਯਾਦ ਹੈ, ਐਸ .ਵਾਈ .ਐਲ . ਕੈਨਾਲ ਵਾਸਤੇ ਜਦੋਂ ਜ਼ਮੀਨ ਐਕੁਆਇਰ ਹੋਈ ਸੀ, ਉਦੋਂ ਵੀ ਬੜਾ ਐਜੀਟੇਸ਼ਨ ਹੋਇਆ ਸੀ । ਉਸ ਵੇਲੇ ਜੋ ਵੀ ਲੀਡਰ ਆਫ ਦੀ ਹਾਊਸ ਸੀ, ਉਸ ਨੇ ਇਹੋ ਕਿਹਾ ਸੀ ਕਿ ਕਿਸੇ ਕਿਸਾਨ ਦੀ ਵੀ ਜ਼ਮੀਨ ਹੋਵੇਗੀ, ਸੱਭ ਨੂੰ ਇਕੋ ਜਿਹੀ ਕੀਮਤ ਦਿੱਤੀ ਜਾਵੇਗੀ । ਉਦੋਂ ਵੀ ਇਕ ਐਗਰੀਮੈਂਟ ਕਰਕੇ ਜ਼ਮੀਨ ਦੀ ਕੀਮਤ ਦਿੱਤੀ ਗਈ ਸੀ । ਮੈਂ ਚਾਹੁੰਦਾ ਹਾਂ ਕਿ ਹੁਣ ਵੀ ਜਿਨ੍ਹਾਂ ਦੀ ਜ਼ਮੀਨ ਸ਼ਾਹਪੁਰ ਕੰਡੀ ਕੈਨਾਲ ਵਾਸਤੇ ਐਕੁਆਇਰ ਕੀਤੀ ਗਈ ਹੈ, ਉਨ੍ਹਾਂ ਨੂੰ ਇਕੋ ਜਿਹੀ ਕੀਮਤ ਦਿੱਤੀ ਜਾਵੇ । ਥੀਨ ਡੈਮ ਪ੍ਰਾਜੈਕਟ ਪੂਰਾ ਹੋਣ ਲਈ

ਫੰਡਜ਼ ਦੀ ਸ਼ਾਰਟੇਜ ਹੈ । ਉਨ੍ਹਾਂ ਦੀ 200-300 ਕਰੋੜ ਦੀ ਮੰਗ ਹੈ । ਏਨਾ ਪੈਸਾ ਮਿਲਣ ਤੋਂ ਬਾਅਦ ਹੀ ਉਹ ਟਾਰਗੈੱਟ ਪੂਰਾ ਕਰ ਸਕਦੇ ਹਨ । ਠੀਕ ਹੈ ਕਿ ਇਸ ਐਡਰੈਸ ਵਿਚ ਕਿਹਾ ਗਿਆ ਹੈ ਕਿ ਸਰਕਾਰ ਥੀਨ ਡੈਮ ਦਾ ਕੰਮ ਪੂਰਾ ਕਰ ਦੇਵੇਗੀ ਪਰ ਇਹ ਪੈਸਾ ਕਿਥੋਂ ਆਵੇਗਾ ਅਤੇ ਫੰਡਜ਼ ਉਨ੍ਹਾਂ ਨੂੰ ਕਿਥੋਂ ਉਪਲਬਧ ਕੀਤੇ ਜਾਣਗੇ, ਇਸ ਗੱਲ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ ।

. ਅੱਗੇ, ਸਪੀਕਰ ਸਾਹਿਬ, ਮੈਂ ਡਰੇਨੇਜ ਡਿਪਾਰਟਮੈਂਟ ਬਾਰੇ ਗੱਲ ਕਹਿਣੀ ਚਾਹੁੰਦਾ ਹਾਂ । ਏਥੇ ਅੱਜ ਸਵੇਰੇ ਮੇਰੇ ਦੋਸਤ ਨੇ ਇਸ ਸਬੰਧੀ ਸਵਾਲ ਵੀ ਅਸੈਂਬਲੀ ਵਿਚ ਉਠਾਇਆ ਸੀ ਪਰ ਉਦੋਂ ਵਕਤ ਘੱਟ ਹੋਣ ਕਰਕੇ ਜ਼ਿਆਦਾ ਕੁਝ ਕਿਹਾ ਨਾ ਜਾ ਸਕਿਆ । ਐਸ.ਵਾਈ.ਐਲ. ਕੈਨਾਲ ਨੂੰ ਕਿਸ ਤਰ੍ਹਾਂ ਟੇਮ ਕੀਤਾ ਜਾਵੇ, ਕੀ ਇਸ ਸਬੰਧੀ ਸਰਕਾਰ ਕੋਲ ਕੋਈ ਪਰਮਾਨੈਂਟ ਪ੍ਰੋਗਰਾਮ ਹੈ, ਇਹ ਗੱਲ ਡਿਟੇਲ ਵਿਚ ਨਹੀਂ ਆ ਸਕੀ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੋ ਵੀ ਡਰੇਨੇਜ ਡਿਪਾਰਟਮੈਂਟ ਦਾ ਕੰਮ ਹੁੰਦਾ ਹੈ, ਉਸ ਸਬੰਧੀ ਕੋਈ ਨੀਤੀ ਨਿਰਧਾਰਤ ਕੀਤੀ ਜਾਵੇ ਕਿ ਕੋਈ ਵੀ ਕੰਮ ਜੂਨ ਦੇ ਮਹੀਨੇ ਵਿਚ ਨਹੀਂ ਹੋਵੇਗਾ । ਪਰੀਵੈਨਟਿਵ ਕੰਮ ਤਾਂ ਠੀਕ ਹੈ, ਹੋ ਸਕਦੇ ਹਨ ਪਰ ਰੈਗੂਲਰ ਕੰਮ ਜੂਨ ਦੇ ਮਹੀਨੇ ਵਿਚ ਨਹੀਂ ਸ਼ੁਰੂ ਹੋਣੇ ਚਾਹੀਦੇ । ਰੈਗੂਲਰ ਕੰਮ ਸ਼ੁਰੂ ਕਰਨ ਲਈ ਠੇਕੇਦਾਰਾਂ ਨੂੰ ਹਦਾਇਤ ਕੀਤੀ ਜਾਵੇ ਕਿ ਅਕਤੂਬਰ ਤੋਂ ਮਈ ਤੱਕ ਦੇ ਮਹੀਨਿਆਂ ਵਿਚ ਹੀ ਕਰਨ । ਅਸਲ ਵਿਚ ਹੁੰਦਾ ਕੀ ਹੈ ਕਿ ਜੂਨ ਦੇ ਪਹਿਲੇ ਹਫਤੇ ਵਿਚ ਕੰਮ ਸ਼ੁਰੂ ਹੁੰਦਾ ਹੈ ਅਤੇ ਜੁਲਾਈ ਵਿਚ ਬਰਸਾਤ ਆ ਜਾਂਦੀ ਹੈ । ਉਦੋਂ ਤੱਕ ਹਾਫ ਡਨ ਕੰਮ ਹੁੰਦਾ ਹੈ ਅਤੇ ਉਹ ਵੀ ਹੜ੍ਹ ਜਾਂਦਾ ਹੈ । ਜਿਸ ਕਰਕੇ ਡਿਪਾਰਟਮੈਂਟ ਦਾ ਪੈਸਾ ਵੀ ਨਾਲ ਦੀ ਨਾਲ ਚਲਾ ਜਾਂਦਾ ਹੈ । ਮੇਰੀ ਆਪਣੀ ਜਾਣਕਾਰੀ ਵਿਚ ਇਹ ਗੱਲ ਹੈ ਕਿ ਠੇਕੇਦਾਰ ਅਤੇ ਅਫਸਰ ਮਿਲ ਕੇ ਇਹ ਕੰਮ ਕਰਦੇ ਹਨ । ਅਫਸਰਾਂ ਦੇ ਨੀਯਤ ਕੀਤੇ ਹੋਏ ਠੇਕੇਦਾਰ ਹਨ ਅਤੇ ਕੋਈ ਨਵਾਂ ਠੇਕੇਦਾਰ ਉਥੇ ਇੰਟਰੋਡਿਉਸ ਨਹੀਂ ਹੋ ਸਕਦਾ । ਜਾਅਲੀ ਬਿੱਲ ਬਣਾ ਕੇ ਟੋਟਲ ਐਸਟੀਮੇਟ ਦਾ 10% ਹਿੱਸਾ ਠੇਕੇਦਾਰਾਂ ਨੂੰ ਦੇ ਦਿੱਤਾ ਜਾਂਦਾ ਹੈ ਅਤੇ ਬਾਕੀ ਦਾ ਅਫਸਰਾਂ ਵਿਚ ਵੰਡ ਲਿਆ ਜਾਂਦਾ ਹੈ । ਪਿੱਛੇ ਠੇਕੇਦਾਰਾਂ ਨੇ ਕਿਹਾ ਸੀ ਕਿ ਅਸੀਂ ਕੰਮ ਕਰਕੇ ਪੈਸੇ ਲਵਾਂਗੇ, ਜਾਅਲੀ ਬਿੱਲਾਂ ਨਾਲ ਨਹੀਂ । ਮੈ ਦੱਸਣਾ ਚਾਹਵਾਂਗਾ ਕਿ ਫਿਰ ਸਮਝੌਤਾ 15% ਤੇ ਹੋ ਗਿਆ । ਇਹ ਮਹਿਕਮਾ ਮੁੱਖ-ਮੰਤਰੀ ਜੀ ਕੋਲ ਹੈ । ਮੈਂ ਉਨ੍ਹਾਂ ਨੂੰ ਵੀ ਅਤੇ ਜਿਹੜੇ ਮੰਤਰੀ ਇਸ ਮਹਿਕਮੇ ਦੇ ਨਾਲ ਜੁੜੇ ਹੋਏ ਹਨ, ਉਨ੍ਹਾਂ ਨੂੰ ਵੀ ਕਹਾਂਗਾ ਕਿ ਉਹ ਇਸ ਗੱਲ ਦੀ ਪੜਤਾਲ ਕਰਾ ਲੈਣ । ਇਹ ਗੱਲਾਂ ਗਲਤ

[ਸ਼੍ਰੀ ਮਦਨ ਮੋਹਨ ਮਿੱਤਲ]

ਨਹੀਂ ਹਨ, ਆਮ ਪ੍ਰਚਲਤ ਹਨ । ਇਨ੍ਹਾਂ ਤੇ ਰੋਕ ਲੱਗਣੀ ਚਾਹੀਦੀ ਹੈ ਅਤੇ ਸਰਕਾਰ ਨੂੰ ਵੀ ਇਨ੍ਹਾਂ ਗੱਲਾਂ ਦੀ ਜਾਣਕਾਰੀ ਹੋਣੀ ਚਾਹੀਦੀ ਹੈ ਤਾਂ ਜੋ ਏਨੀ ਮਿਹਨਤ ਨਾਲ ਕਮਾਇਆ ਗਿਆ ਪੰਜਾਬ ਦੇ ਮਜ਼ਦੂਰ ਦਾ, ਕਿਸਾਨ ਦਾ ਅਤੇ ਗਰੀਬਾਂ ਦਾ ਪੈਸਾ ਬੇਕਾਰ ਨਾ ਜਾਵੇ । ਉਸ ਦੀ ਯੂਟੀਲਾਈਜ਼ੇਸ਼ਨ ਠੀਕ ਹੋਣੀ ਚਾਹੀਦੀ ਹੈ । ਇਸ ਗੱਲ ਦੀ ਗਾਰੰਟੀ ਹੋਣੀ ਚਾਹੀਦੀ ਹੈ ਕਿ ਪੈਸੇ ਦੀ ਦੁਰਵਰਤੋਂ ਨਹੀਂ ਹੋਵੇਗੀ ।

ਐਸੇ ਜ਼ਿਕਰ ਕੀਤਾ ਗਿਆ ਹੈ ਕਿ ਟਰਾਂਸਪੋਰਟ ਡਿਪਾਰਟਮੈਂਟ ਪ੍ਰਾਫਿਟ ਵਿਚ ਗਿਆ ਹੈ । ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਪੀ.ਆਰ.ਟੀ.ਸੀ. ਅਤੇ ਪੰਜਾਬ ਰੋਡਵੇਜ਼ ਨੇ ਪ੍ਰੌਫਿਟ ਵਿਖਾਇਆ ਹੈ । ਮੈਂ ਇਸ ਗੱਲ ਤੇ ਖੁਸ਼ੀ ਪ੍ਰਗਟ ਕਰਦਾ ਹਾਂ ਕਿ ਪਹਿਲੀ ਵਾਰ ਇਨ੍ਹਾਂ ਨੇ ਵੀ ਪ੍ਰਾਫਿਟ ਵਿਖਾਇਆ ਹੈ ਪਰ ਇਸ ਦੇ ਨਾਲ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਇਨ੍ਹਾਂ ਮਹਿਕਮਿਆਂ ਨੇ ਪ੍ਰਾਫਿਟ ਵਿਖਾਇਆ ਹੈ ਤਾਂ ਫੇਰ ਪੰਜਾਬ ਦੀ ਜਨਤਾ ਤੇ ਬੋਝ ਪਾ ਕੇ ਬੱਸਾਂ ਦੇ ਕਿਰਾਏ ਕਿਉਂ ਵਧਾ ਦਿੱਤੇ ਗਏ ? ਵਧਾਏ ਹੀ ਨਹੀਂ, ਐਗਜ਼ਾਰਬੀਟੈਂਟਲੀ ਵਧਾਏ ਗਏ । ਇਸ ਦੇ ਨਾਲ ਨਾਲ ਕੋਈ ਬੱਸ ਸਰਵਿਸ ਇੰਪਰੂਵ ਨਹੀਂ ਹੋਈ, ਕੋਈ ਬੱਸਾਂ ਦੀ ਹਾਲਤ ਵਿਚ ਸੁਧਾਰ ਨਹੀਂ ਆਇਆ । ਇਕ ਪਾਸੇ ਅਸੀਂ ਪ੍ਰਾਫਿਟ ਕਲੇਮ ਕਰ ਰਹੇ ਹਾਂ ।

(ਇਸ ਸਮੇਂ ਸ਼੍ਰੀ ਵਿਜੇ ਕੁਮਾਰ ਸਾਥੀ ਬੈਠੇ ਬੈਠੇ ਬੋਲ ਰਹੇ ਸਨ ਜੋ ਕਿ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ ।)

ਰਾਜ ਮੰਤਰੀ, [illegible] : ਸਪੀਕਰ ਸਾਹਿਬ, ਸਾਥੀ ਸਾਹਿਬ ਮੇਰਾ ਨਾਂ ਲਈ ਜਾਂਦੇ ਹਨ । ਟਰਾਂਸਪੋਰਟ ਦੀ ਗੱਲ ਹੋ ਰਹੀ ਹੈ । ਅੱਗੇ ਵੀ [illegible] ਜੀ ਨੇ ਮੇਰਾ ਨਾਂ ਲਿਆ ਹੈ । 20-30 ਸਾਲ ਬਾਅਦ ਮਹਿਕਮਾ ਪ੍ਰਾਫਿਟ ਵਿਚ ਗਿਆ ਹੈ । ਅਸੀਂ ਤਾਂ ਚਾਹੁੰਦੇ ਹਾਂ ਕਿ ਇਹ ਹੋਰ ਪ੍ਰਾਫਿਟ ਵਿਚ ਜਾਵੇ । ਬਾਕੀ ਪਿੱਛੇ ਸ਼ਾਰਟੇਜ ਆਫ਼ ਫੰਡਜ਼ ਵੀ ਰਹੇ......

ਸ਼੍ਰੀ ਸਪੀਕਰ : ਤੁਸੀਂ ਬੈਠੋ ਮਾਸਟਰ ਜੀ । ਇਹ ਤੁਹਾਡੇ ਨਾਲ ਪਿਆਰ ਕਰਦੇ ਹਨ । Don't waste his time. Let him speak.

ਸ਼੍ਰੀ ਮਦਨ ਮੋਹਨ ਮਿੱਤਲ : ਮੈਂ ਤਾਂ ਇਸ ਗੱਲ ਦੀ ਖੁਸ਼ੀ ਜ਼ਾਹਿਰ ਕੀਤੀ ਹੈ ਕਿ ਇਨ੍ਹਾਂ ਨੇ ਬੜਾ ਚੰਗਾ ਕੰਮ ਕੀਤਾ ਹੈ, ਪ੍ਰਸ਼ੰਸਾ ਕੀਤੀ ਹੈ । ਇਸ ਦੇ ਨਾਲ ਨਾਲ

ਸਰਵਿਸ ਵੀ ਅੱਛੀ ਕੀਤੀ ਜਾਵੇ, ਉਹ ਵੀ ਇੰਪਰੂਵ ਕੀਤੀ ਜਾਵੇ । ਬਾਕੀ ਬੱਸਾਂ ਦੇ ਕਿਰਾਏ ਜਿਹੜੇ ਵਧੇ ਹਨ, ਉਹ ਘਟਾਏ ਜਾਣ, ਉਨ੍ਹਾਂ ਨੂੰ ਕਮ ਕੀਤਾ ਜਾਵੇ ।

ਸਪੀਕਰ ਸਾਹਿਬ, ਪੰਜਾਬ ਵਿਚ ਕਿਹਾ ਜਾ ਰਿਹਾ ਹੈ ਕਿ ਮਿਉਂਸਿਪਲ ਚੋਣਾਂ ਹੋ ਗਈਆਂ । ਕਾਰਪੋਰੇਸ਼ਨ ਦੀਆਂ ਚੋਣਾਂ ਤਾਂ ਬਹੁਤ ਪਹਿਲਾਂ ਹੋ ਗਈਆਂ ਸਨ । ਬੜੀ ਚੰਗੀ ਗੱਲ ਹੈ । ਪੰਚਾਇਤਾਂ ਦੇ ਇਲੈਕਸ਼ਨ ਵੀ ਹੋਏ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਅਤੇ ਬਲਾਕ ਸੰਮਤੀਆਂ ਵੀ ਬਣੀਆਂ । ਡੈਮੋਕਰੇਸੀ ਨੂੰ ਗਰਾਸ ਰੂਟ ਲੈਵਲ ਤੱਕ ਲਿਜਾਣ ਲਈ ਇਹ ਇਲੈਕਸ਼ਨਜ਼ ਜ਼ਰੂਰੀ ਸਨ ਲੇਕਿਨ ਇਨ੍ਹਾਂ ਚੋਣਾਂ ਵਿਚ ਪ੍ਰਸ਼ਾਸਨ ਦੇ ਸਾਧਨਾਂ ਦਾ ਜੋ ਦੁਰਉਪਯੋਗ ਕੀਤਾ ਗਿਆ, ਉਸ ਦੇ ਨਾਲ ਲੋਕਾਂ ਦੇ ਮਨਾਂ ਵਿਚ ਸਰਕਾਰ ਦੇ ਕੰਮ ਕਾਜ ਕਰਨ ਦੇ ਢੰਗ ਬਾਰੇ ਸ਼ੱਕ ਪੈਦਾ ਹੁੰਦੇ ਹਨ । ਰਾਤੋ ਰਾਤ ਫੈਸਲੇ ਬਦਲਦੇ ਰਹੇ ਕਿ ਰਿਜ਼ਰਵ ਹਲਕਾ ਕਿਹੜਾ ਹੋਵੇਗਾ ਅਤੇ ਜਨਰਲ ਹਲਕਾ ਕਿਹੜਾ ਹੋਵੇਗਾ, ਕਿਥੇ ਇਸਤਰੀ ਚੇਅਰਮੈਨ ਹੋਵੇਗੀ ਅਤੇ ਕਿਥੇ ਆਦਮੀ ਚੇਅਰਮੈਨ ਹੋਵੇਗਾ । ਚੇਅਰਮੈਨ ਦੀ ਇਲੈਕਸ਼ਨ ਹੋਣੀ ਹੈ ਤਾਂ ਐਸ. ਡੀ .ਐਮ . ਨੂੰ ਕਿਹਾ ਜਾਂਦਾ ਹੈ ਕਿ ਤੂੰ ਛੁੱਟੀ ਲੈ ਕੇ ਤੁਰ ਜਾ । ਉਸ ਨੂੰ ਬਿਮਾਰ ਕਰ ਦਿੱਤਾ ਜਾਂਦਾ ਹੈ । ਕਈ ਥਾਵਾਂ ਤੇ ਹਾਲੇ ਤੱਕ ਵੀ ਚੇਅਰਮੈਨ ਦੇ ਇਲੈਕਸ਼ਨ ਨਹੀਂ ਹੋਏ । ਆਨੰਦਪੁਰ ਸਾਹਿਬ ਬਲਾਕ ਦੇ ਵਿਚ ਕਈ ਚੇਅਰਮੈਨ ਇਲੈਕਟ ਨਹੀਂ ਹੋਏ । ਮੇਰੇ ਕਹਿਣ ਦਾ ਮਤਲਬ ਹੈ ਕਿ ਅਗਰ ਅਸੀਂ ਸੱਚਮੁੱਚ ਚਾਹੁੰਦੇ ਹਾਂ ਕਿ ਡੈਮੋਕਰੇਸੀ ਪਰਫੁੱਲਤ ਹੋਵੇ, ਇਹ ਗਰਾਸ ਰੂਟ ਲੈਵਲ ਤੇ ਪਨਪੇ ਅਤੇ ਅਗਰ ਅਸੀਂ ਪਾਰਲੀਮੈਂਟਰੀ ਸਿਸਟਮ ਨੂੰ ਮਜ਼ਬੂਤ ਕਰਨਾ ਚਾਹੁੰਦੇ ਹਾਂ ਤਾਂ ਇਨ੍ਹਾਂ ਇਲੈਕਸ਼ਨਾਂ ਨੂੰ ਫੇਅਰ ਬਣਾਉਣਾ ਚਾਹੀਦਾ ਹੈ ਕਿਉਂਕਿ ਪਾਰਲੀਮੈਂਟਰੀ ਸਿਸਟਮ ਦਾ ਪੰਚਾਇਤ ਹੀ ਪ੍ਰਾਈਮਰੀ ਯੂਨਿਟ ਹੈ । ਇਸ ਕਰਕੇ ਪੰਚਾਇਤਾਂ ਨੂੰ ਬਿਨਾ ਕਿਸੇ ਰੋਕ ਟੋਕ ਦੇ, ਬਿਨਾਂ ਕਿਸੇ ਪਰੇਸ਼ਾਨੀ ਦੇ ਕੰਮ ਕਰਨ ਦਾ ਅਧਿਕਾਰ ਹੋਣਾ ਚਾਹੀਦਾ ਹੈ ਅਤੇ ਉਸ ਦੇ ਕੰਮ ਕਾਜ ਵਿਚ ਬਾਹਰ ਤੋਂ ਅਫ਼ਸਰ ਦਖ਼ਲਅੰਦਾਜ਼ੀ ਨਹੀਂ ਚਾਹੀਦੀ ਹੈ । ਇਹ ਨਹੀਂ ਕਿ ਅਗਰ ਕੋਈ ਸਰਪੰਚ ਪਸੰਦ ਨਹੀਂ ਕਰਦਾ ਤਾਂ ਉਸ ਨੂੰ ਸਸਪੈਂਡ ਕਰ ਦਿਓ । ਇਹ ਗੱਲਾਂ ਅਲਟੀਮੇਟਲੀ ਪਾਰਟੀ ਸਿਸਟਮ ਤੇ ਅਸਰ ਕਰਦੀਆਂ ਹਨ । ਇਸ ਕਰਕੇ ਇਸ ਸਿਸਟਮ ਨੂੰ ਇੰਪਰੂਵ ਕਰਨ ਦੀ ਜ਼ਰੂਰਤ ਹੈ ।

ਸ਼੍ਰੀ ਸਪੀਕਰ : ਵਾਈਂਡ ਅਪ ਕਰੋ ਜੀ ।

ਸ਼੍ਰੀ ਮਦਨ ਮੋਹਨ ਮਿੱਤਲ : ਸਪੀਕਰ ਸਾਹਿਬ, ਫੂਡ ਐਂਡ ਸਿਵਲ ਸਪਲਾਈਜ਼ ਡਿਪਾਰਟਮੈਂਟ ਬਾਰੇ ਇਥੇ ਕਿਹਾ ਗਿਆ ਹੈ ਕਿ ਪ੍ਰੋਟੈਕਸ਼ਨ ਆਫ ਕਨਜ਼ਿਊਮਰ ਫੋਰਮ ਲਾਗੂ ਕਰਕੇ ਇਸ ਦੇ ਚੇਅਰਮੈਨ ਨਿਯੁਕਤ ਕਰ ਰਹੇ ਹਾਂ ਲੇਕਿਨ ਇਹ ਜੋ ਚੇਅਰਮੈਨ ਹਨ, ਇਹ ਹਾਲੇ ਤੱਕ ਪੰਜਾਬ ਵਿਚ ਨਿਯੁਕਤ ਨਹੀਂ ਹੋਏ । ਉਨ੍ਹਾਂ ਦੀਆਂ ਨਿਯੁਕਤੀਆਂ ਬੜੀ ਦੇਰ ਤੋਂ ਪੈਂਡਿੰਗ ਪਈਆਂ ਹਨ । ਸੀ.ਐਮ. ਸਾਹਿਬ ਹਾਊਸ ਵਿਚ ਆ ਗਏ ਹਨ । ਮੈਂ ਉਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਇਸ ਤਰ੍ਹਾਂ ਦੀਆਂ ਨਿਯੁਕਤੀਆਂ ਦੀਆਂ ਫਾਈਲਾਂ ਤੁਰੰਤ ਕਢਿਆ ਕਰੋ । ਉਨ੍ਹਾਂ ਦੀ ਨਿਯੁਕਤੀ ਤੋਂ ਬਾਦ ਲੋਕਾਂ ਨੂੰ ਬੜਾ ਰਿਲੀਫ ਮਿਲੇਗਾ । ਅਦਾਲਤ ਵਿਚ ਜਸਟਿਸ ਬੜੀ ਡਿਲੇਅਡ ਮਿਲਦੀ ਹੈ ਅਤੇ ਉਸ ਦੀ ਕੀਮਤ ਵੀ ਜ਼ਿਆਦਾ ਲਗਦੀ ਹੈ । ਡਿਲੇਅਡ ਜਸਟਿਸ ਮਿਲਣ ਨਾਲ ਜੁਡੀਸ਼ਲ ਸਿਸਟਮ ਵਿਚੋਂ ਲੋਕਾਂ ਦਾ ਫੇਥ ਖਤਮ ਹੋ ਜਾਂਦਾ ਹੈ । ਇਸ ਕਰਕੇ ਮੇਰੀ ਬੇਨਤੀ ਹੈ ਕਿ ਚੇਅਰਮੈਨਾਂ ਦੀ ਨਿਯੁਕਤੀ ਜਲਦੀ ਤੋਂ ਜਲਦੀ ਕੀਤੀ ਜਾਵੇ ਅਤੇ ਇਨ੍ਹਾਂ ਫੋਰਮਾਂ ਨੂੰ ਜਲਦੀ ਕੰਸਟੀਚਿਊਟ ਕੀਤਾ ਜਾਵੇ । ਇਸ ਦੇ ਨਾਲ ਸਰਕਾਰ ਦੀ ਵੀ ਸ਼ਲਾਘਾ ਹੋਵੇਗੀ ਅਤੇ ਲੋਕਾਂ ਨੂੰ ਜਲਦੀ ਰਿਲੀਫ ਵੀ ਮਿਲੇਗਾ ।

ਸਪੀਕਰ ਸਾਹਿਬ, ਇਥੇ ਉਨੱਤ ਗ੍ਰਾਮ ਸਕੀਮ ਦੀ ਬੜੀ ਸ਼ਲਾਘਾ ਕੀਤੀ ਗਈ ਹੈ । ਮੈਂ ਸਮਝਦਾ ਹਾਂ ਕਿ ਇਸ ਸਬੰਧ ਵਿਚ ਮੈਂ ਆਪਣੀ ਜ਼ਿੰਮੇਵਾਰੀ ਪੂਰੀ ਨਹੀਂ ਕਰਾਂਗਾ ਅਗਰ ਮੈਂ ਇਥੋਂ ਦੇ ਇਕ ਪਹਿਲੇ ਗਵਰਨਰ ਦਾ ਨਾਂ ਮੈਨਸ਼ਨ ਨਹੀਂ ਕਰਦਾ । ਜਦੋਂ ਸ੍ਰੀ ਨਿਰਮਲ ਮੁਕਰਜੀ ਇਥੇ ਗਵਰਨਰ ਆਏ ਤਾਂ ਉਸ ਵਕਤ ਆਤੰਕਵਾਦ ਦਾ ਇਥੇ ਬੜਾ ਬੋਲਬਾਲਾ ਸੀ । ਇਹ ਉਨ੍ਹਾਂ ਦੀ ਹੀ ਸੋਚ ਸੀ ਕਿ ਪੰਜਾਬ ਦੇ ਲੋਕਾਂ ਵਾਸਤੇ ਜਿਹੜਾ ਡਿਵੈਲਪਮੈਂਟ ਫੰਡ ਹੈ, ਉਸ ਨੂੰ ਡੀਸੈਂਟਰੇਲਾਈਜ਼ ਕੀਤਾ ਜਾਵੇ । ਉਨ੍ਹਾਂ ਦੀ ਸੋਚ ਸਦਕਾ ਹੀ ਉਨੱਤ ਗ੍ਰਾਮ ਸਕੀਮ ਤਹਿਤ ਡਿਸਟ੍ਰਿਕਟ ਡਿਵੈਲਪਮੈਂਟ ਬੋਰਡ ਬਣੇ ਅਤੇ ਸਰਪੰਚਾਂ ਅਤੇ ਉਨ੍ਹਾਂ ਦੇ ਨੁਮਾਇੰਦਿਆਂ ਨੂੰ ਇਸ ਵਿਚ ਸ਼ਾਮਲ ਕੀਤਾ ਗਿਆ । ਹਰ ਪਾਰਟੀ ਦੇ 2-2 ਨੁਮਾਇੰਦੇ ਇਸ ਵਿਚ ਨਿਯੁਕਤ ਕੀਤੇ ਗਏ ਤਾਂ ਜੋ ਇਸ ਫੰਡ ਦੀ ਵਰਤੋਂ ਅਤੇ ਡਿਸਟਰੀਬਿਊਸ਼ਨ ਵਿਚ ਉਨ੍ਹਾਂ ਦਾ ਰੋਲ ਹੋਵੇ । ਇਸ ਤਰ੍ਹਾਂ ਕਰਨ ਨਾਲ ਪਿੰਡਾਂ ਦੇ ਲੋਕ ਸਰਕਾਰ ਦੇ ਨਾਲ ਜੁੜੇ ਅਤੇ ਪ੍ਰਸ਼ਾਸਨ ਨੂੰ ਜਨਤਾ ਵਿਚ ਜਾਣ ਦਾ ਮੌਕਾ ਮਿਲਿਆ । ਇਹ ਇਕ ਚੰਗਾ ਕਦਮ ਹੈ ਅਤੇ ਇਸ ਨੂੰ ਜਾਰੀ ਰੱਖਿਆ ਜਾਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਹੁਣ ਮੈਂ ਇਕ ਆਖਰੀ ਗੱਲ ਕਹਿ ਕੇ ਖਤਮ ਕਰਾਂਗਾ । ਇਥੇ ਕਿਹਾ ਗਿਆ ਕਿ ਲਾਅ ਐਂਡ ਆਰਡਰ ਦੇ ਜੋ ਮਸਲੇ ਹਨ, ਉਨ੍ਹਾਂ ਦੇ ਵਾਸਤੇ

ਸਰਕਾਰ ਲੜ ਰਹੀ ਹੈ, ਆਤੰਕਵਾਦ ਦੇ ਖਿਲਾਫ ਸਰਕਾਰ ਲੜ ਰਹੀ ਹੈ ਲੇਕਿਨ ਜੇ ਅਸੀਂ 1993-94 ਦੇ ਅੰਕੜੇ ਵੇਖੀਏ ਤਾਂ ਬੜਾ ਅਫਸੋਸ ਹੁੰਦਾ ਹੈ ਕਿ ਕਰਾਈਮ ਸਿਚੂਏਸ਼ਨ ਅੱਗੇ ਨਾਲੋਂ ਵੀ ਵਿਗੜ ਗਈ ਹੈ । ਰੇਪ ਕੇਸਿਜ਼ ਅੱਗੇ ਨਾਲੋਂ ਜ਼ਿਆਦਾ ਦਰਜ ਕੀਤੇ ਗਏ ਹਨ । ਕਿਉਂ ? ਇਸ ਦਾ ਮਤਲਬ ਤਾਂ ਇਹ ਹੋਇਆ ਕਿ ਪੰਜਾਬ ਪੁਲਿਸ ਪ੍ਰੋਟੈਕਟਿਵ ਅਤੇ ਪ੍ਰੀਵੈਨਟਿਵ ਮਈਅਰਜ਼ ਨਹੀਂ ਲੈ ਰਹੀ . ਹਾਲਾਂ ਕਿ ਆਤੰਕਵਾਦ ਤੋਂ ਵਿਹਲੇ ਹੋ ਕੇ ਉਸ ਕੋਲ ਜ਼ਿਆਦਾ ਟਾਈਮ ਸੀ । 1993-94 ਵਿੱਚ ਆਈ.ਪੀ.ਸੀ. ਦੇ ਜ਼ਿਆਦਾ ਕੇਸ ਰਜਿਸਟਰ ਹੋਏ । ਇਸ ਵੱਲ ਸਰਕਾਰ ਨੂੰ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ ਔਰ ਇਹ ਕੇਸਾਂ ਦੀ ਗਿਣਤੀ ਅੱਗੇ ਵਾਸਤੇ ਘਟਣੀ ਚਾਹੀਦੀ ਹੈ ।

**ਸ਼੍ਰੀ ਸਪੀਕਰ :** ਮਿੱਤਲ ਜੀ, ਹੁਣ ਸਪੀਚ ਬੰਦ ਕਰੋ ।

**ਸ਼੍ਰੀ ਮਦਨ ਮੋਹਨ ਮਿੱਤਲ :** ਮੈਂ ਇਕ ਗੱਲ ਕਿਸਾਨਾਂ ਦੀ ਵੀ ਕਰਨੀ ਚਾਹੁੰਦਾ ਹਾਂ ਕਿ ਪੰਜ ਹਾਰਸ ਪਾਵਰ ਦੀ ਮੋਟਰ ਕਿਸਾਨਾਂ ਨੂੰ ਲਾਜ਼ਮੀ ਕਰ ਦਿੱਤੀ ਗਈ ਹੈ । ਅਗਰ ਕੋਈ ਕਿਸਾਨ ਤਿੰਨ ਹਾਰਸ ਪਾਵਰ ਦੀ ਮੋਟਰ ਨਾਲ ਕੰਮ ਚਲਾ ਸਕਦਾ ਹੈ ਤਾਂ ਤਿੰਨ ਹਾਰਸ ਪਾਵਰ ਦੀ ਮੋਟਰ ਅਲਾਓ ਕਰ ਦੇਣੀ ਚਾਹੀਦੀ ਹੈ । ਇਸ ਤਰ੍ਹਾਂ ਪੰਜ ਹਾਰਸ ਪਾਵਰ ਦੀ ਮੋਟਰ ਲਾਜ਼ਮੀ ਕਰਨ ਨਾਲ ਉਨ੍ਹਾਂ ਨੂੰ ਜ਼ਿਆਦਾ ਪੈਸੇ ਦੇਣੇ ਪੈਂਦੇ ਹਨ । ਇਸ ਤੋਂ ਇਲਾਵਾ ਸਰਕਾਰ ਨੂੰ ਇਹ ਵੀ ਐਸ਼ੋਰੈਂਸ' ਦੇਣੀ ਚਾਹੀਦੀ ਹੈ ਕਿ ਅੱਗੇ ਵਾਸਤੇ ਰੀਕਰੂਟਮੈਂਟ ਵਿੱਚ, ਭਰਤੀ ਦੇ ਵਿੱਚ, ਨਾਮਜ਼ਦਗੀਆਂ ਦੇ ਵਿੱਚ ਕੋਈ ਭਾਈ-ਭਤੀਜਾਵਾਦ ਨਹੀਂ ਹੋਵੇਗਾ ਅਤੇ ਜਿਸ ਤਰੀਕੇ ਦੇ ਨਾਲ ਪਹਿਲਾਂ ਨਿਯੁਕਤੀਆਂ ਕੀਤੀਆਂ ਗਈਆਂ, ਫਿਰ ਰੱਦ ਕੀਤੀਆਂ ਗਈਆਂ, ਨਵੀਂ ਭਰਤੀ ਕਰਦੇ ਸਮੇਂ ਇਹ ਚੀਜ਼ ਦੁਬਾਰਾ ਨਹੀਂ ਹੋਵੇਗੀ ਤਾਂ ਕਿ ਪੰਜਾਬ ਦੇ ਲੋਕਾਂ ਨੂੰ ਰਾਹਤ ਮਿਲੇ । ਇੰਨਾ ਕਹਿੰਦਾ ਹੋਇਆ ਮੈਂ ਗਵਰਨਰ ਸਾਹਿਬ ਦੇ ਐਡਰੈਸ ਤੇ ਜੋ ਧੰਨਵਾਦ ਦਾ ਮਤਾ ਪੇਸ਼ ਹੋਇਆ ਹੈ, ਉਸ ਦੀ ਵਿਰੋਧਤਾ ਕਰਦਾ ਹਾਂ ਅਤੇ ਅੰਤ ਵਿੱਚ ਮੈਂ ਤੁਹਾਡਾ ਧੰਨਵਾਦ ਵੀ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਤੇ ਬੋਲਣ ਦਾ ਮੌਕਾ ਦਿੱਤਾ ।

**ਸ਼੍ਰੀ ਬਲਦੇਵ ਸਿੰਘ ਬਲਮਗੜ੍ਹ (ਮਲੋਟ ਐਸ. ਸੀ.) :** ਸਪੀਕਰ ਸਾਹਿਬ, ਮੈਂ ਤੁਹਾਡਾ ਸ਼ੁਕਰਗੁਜ਼ਾਰ ਹਾਂ ਕਿ ਗਵਰਨਰ ਸਾਹਿਬ ਦੇ ਐਡਰੈਸ ਤੇ ਧੰਨਵਾਦ ਦਾ ਜਿਹੜਾ ਮਤਾ ਮੇਰੇ ਪਰਮ-ਪਿਆਰੇ ਮਿੱਤਰ ਸ਼੍ਰੀ ਉਪਿੰਦਰ ਸ਼ਰਮਾ ਜੀ ਨੇ ਰੱਖਿਆ

[ਸ਼੍ਰੀ ਬਲਦੇਵ ਸਿੰਘ ਬਲਾਮਗੜ੍ਹ]

ਹੈ, ਉਸਦੇ ਉਤੇ ਬੋਲਣ ਦਾ ਤੁਸੀਂ ਮੈਨੂੰ ਟਾਈਮ ਦਿੱਤਾ ਹੈ । ਸਪੀਕਰ ਸਾਹਿਬ, ਇਹ ਜੋ ਐਡਰੈਸ ਉਨ੍ਹਾਂ ਨੇ ਇਸ ਪਵਿੱਤਰ ਸਦਨ ਦੇ ਵਿੱਚ ਦਿੱਤਾ ਹੈ, ਜੇਕਰ ਇਸ ਨੂੰ ਦੇਖਿਆ ਜਾਵੇ ਤਾਂ ਇਸ ਦਾ ਇਕ-ਇਕ ਅੱਖਰ ਜਿਹੜਾ ਹੈ, ਇਹ ਬਿਲਕੁਲ ਇਕ ਇਤਿਹਾਸਕ ਦਸਤਾਵੇਜ਼ ਹੋ ਨਿਬੜਦਾ ਹੈ ਕਿਉਂਕਿ ਇਸ ਭਾਸ਼ਣ ਦੇ ਵਿਚ ਇਹ ਸਾਰਾ ਕੁਝ ਦਰਸਾਇਆ ਗਿਆ ਹੈ ਕਿ ਜਦੋਂ ਪੰਜਾਬ ਸਰਕਾਰ 1992 ਵਿਚ ਹੋਂਦ ਵਿਚ ਆਈ ਉਸ ਸਮੇਂ ਜਿਹੜੇ ਹਾਲਾਤ ਸੀ, ਕਿਸ ਤਰੀਕੇ ਦੇ ਨਾਲ ਅੱਤਵਾਦੀ/ਵੱਖਵਾਦੀ ਪੰਜਾਬ ਦੇ ਵਿੱਚ ਦਨਦਨਾਉਂਦੇ ਫਿਰਦੇ ਸਨ ਔਰ ਕਿਸ ਤਰ੍ਹਾਂ ਲੋਕਾਂ ਦੇ ਮਨਾਂ ਤੇ ਡਰ ਅਤੇ ਸਹਿਮ ਛਾਇਆ ਹੋਇਆ ਸੀ । ਅੱਤਵਾਦੀਆਂ ਨੇ ਲੋਕਾਂ ਨੂੰ ਇਹ ਕਿਹਾ ਹੋਇਆ ਸੀ ਕਿ ਜਿਹੜਾ ਵੀ ਕੋਈ ਵੋਟਾਂ ਪਾਵੇਗਾ, ਉਸ ਨੂੰ ਮਾਰ ਦਿੱਤਾ ਜਾਵੇਗਾ। ਪਰ ਅਸ਼ਕੇ ਜਾਈਏ ਪੰਜਾਬ ਦੇ ਲੋਕਾਂ ਦੇ ਜਿਨ੍ਹਾਂ ਨੇ ਬਿਨਾਂ ਡਰ ਭੁੱਕਰ ਤੋਂ ਵੋਟਾਂ ਪਾਈਆਂ ਔਰ ਉਹ ਪਾਰਟੀਆਂ ਜਿਹੜੀਆਂ ਅੱਤਵਾਦ ਦੇ ਖਿਲਾਫ ਉਸ ਸਮੇਂ ਵੀ ਲੜੀਆਂ ਸਨ ਔਰ ਅੱਜ ਵੀ ਅੱਤਵਾਦ ਦੇ ਖਿਲਾਫ ਪੰਜਾਬ ਸਰਕਾਰ ਦੀ ਹਾਂ ਵਿੱਚ ਹਾਂ ਮਿਲਾਉਂਦੀਆਂ ਹਨ, ਉਨ੍ਹਾਂ ਨੇ ਇਲੈਕਸ਼ਨ ਲੜੀ ਔਰ ਇਲੈਕਸ਼ਨ ਤੋਂ ਬਾਅਦ ਸਰਦਾਰ ਬੇਅੰਤ ਸਿੰਘ ਜੀ ਦੀ ਮੌਜੂਦਾ ਸਰਕਾਰ ਹੋਂਦ ਵਿੱਚ ਆਈ । ਜਦੋਂ ਇਹ ਸਰਕਾਰ ਬਣੀ, ਉਸ ਸਮੇਂ ਸਰਦਾਰ ਬੇਅੰਤ ਸਿੰਘ ਜੀ ਨੇ ਇਹ ਗੱਲ ਕਹੀ ਸੀ ਕਿ ਮੈਂ ਰਹਾਂ ਜਾਂ ਨਾ ਰਹਾਂ, ਮੇਰਾ ਪਰਵਾਰ ਰਹੇ ਜਾਂ ਨਾ ਰਹੇ ਪਰ ਅੱਤਵਾਦ ਨੂੰ ਹਰ ਹਾਲਤ ਦੇ ਵਿੱਚ ਨੱਥ ਪਾਵਾਂਗੇ ਔਰ, ਸਪੀਕਰ ਸਾਹਿਬ, ਵਾਕਿਆ ਹੀ ਸਰਦਾਰ ਬੇਅੰਤ ਸਿੰਘ, ਬੇਅੰਤ ਹੈ ਔਰ ਤੁਸੀਂ ਦੇਖੋ ਕਿ ਕਿਸ ਤਰੀਕੇ ਦੇ ਨਾਲ ਇਕ ਸਾਲ ਦੇ ਅੰਦਰ ਅੰਦਰ ਇਨ੍ਹਾਂ ਨੇ ਅੱਤਵਾਦ ਨੂੰ ਠੱਲ੍ਹ ਪਾਈ । ਕੁਝ ਪਾਰਟੀਆਂ ਅੱਤਵਾਦੀਆਂ ਤੋਂ ਡਰਦੀਆਂ ਹੋਈਆਂ ਉਨ੍ਹਾਂ ਨੂੰ ਖਾੜਕੂ ਕਹਿੰਦੀਆਂ ਸਨ, ਅੱਤਵਾਦੀਆਂ ਨੂੰ ਅੱਤਵਾਦੀ ਨਹੀਂ ਕਹਿੰਦੀਆਂ ਸਨ ਅਤੇ ਅੱਤਵਾਦੀਆਂ ਤੋਂ ਡਰਦੀਆਂ ਹੋਈਆਂ ਉਨ੍ਹਾਂ ਨੂੰ 'ਭਾਈ ਸਾਹਿਬ' ਅਤੇ ਹੋਰ ਖਿਤਾਬ ਦਿੰਦੀਆਂ ਸਨ । ਸਾਡੇ ਗਵਾਂਢੀ ਦੇਸ਼ ਪਾਕਿਸਤਾਨ ਦੀ ਸ਼ਹਿ ਤੇ 15-15, 16-16 ਸਾਲਾਂ ਦੀ ਉਮਰ ਦੇ ਮੁੰਡੇ ਜਿਹੜੇ ਕਿ ਸਾਡੇ ਦੇਸ਼ ਦੇ ਫਿਰਕੂ ਅਮਨ ਨੂੰ ਅੱਗ ਲਾਉਣਾ ਚਾਹੁੰਦੇ ਸੀ, ਉਨ੍ਹਾਂ ਨੂੰ ਇਹ ਪਾਰਟੀਆਂ 'ਸਾਡੇ ਕਾਕੇ' ਔਰ 'ਭਾਈ ਸਾਹਿਬ' ਦੇ ਖਿਤਾਬ ਦਿੰਦੀਆਂ ਰਹੀਆਂ ਔਰ ਉਨ੍ਹਾਂ ਪਾਰਟੀਆਂ ਨੇ ਹੀ ਉਸ ਸਮੇਂ ਇਨ੍ਹਾਂ ਇਲੈਕਸ਼ਨਾਂ ਦਾ ਬਾਈਕਾਟ ਕੀਤਾ ਸੀ । ਸਪੀਕਰ ਸਾਹਿਬ, ਮੈਂ ਅੱਗੇ ਵੀ ਇਕ ਵਾਰ ਕਿਹਾ ਸੀ ਕਿ ਅੱਤਵਾਦ ਜਿਹੜਾ ਹੈ, ਇਹ ਇਕ [illegible] ਫੋੜਾ [illegible] ਹੈ ਔਰ [illegible] ਫੋੜਾ [illegible] ਨੂੰ

ਬਖਸ਼ਦਾ ਹੈ ਔਰ ਨਾ ਹੀ ਗਵਾਂਢੀ ਨੂੰ ਪਰ ਇਹ ਲੋਕ ਅੱਤਵਾਦ ਨੂੰ ਪੱਠੇ ਪਾਉਂਦੇ ਰਹੇ ਅਤੇ ਉਨ੍ਹਾਂ ਕਾਕਿਆਂ ਨੂੰ 'ਭਾਈ ਸਾਹਿਬ' ਦਾ ਖਿਤਾਬ ਦਿੰਦੇ ਰਹੇ । ਜਦੋਂ ਇਸ ਅੱਤਵਾਦ ਨੇ ਇਨ੍ਹਾਂ ਦੇ ਆਪਣੇ ਲੀਡਰਾਂ ਨੂੰ ਗੋਲੀਆਂ ਮਾਰੀਆਂ, ਉਸ ਸਮੇਂ ਵੀ ਇਨ੍ਹਾਂ ਦੇ ਵੱਡੇ-ਵੱਡੇ ਲੀਡਰਾਂ ਨੇ ਕੁਝ ਕਹਿਣ ਦੀ ਜੁਰਅੱਤ ਨਹੀਂ ਕੀਤੀ ਕਿ ਅਸੀਂ ਅੱਤਵਾਦ ਨੂੰ ਨਿੰਦ ਦੇਈਏ ਕਿ ਇਨ੍ਹਾਂ ਨੇ ਮਾੜਾ ਕਾਰਾ ਕੀਤਾ ਹੈ ਜਾਂ ਇਨ੍ਹਾਂ ਨੂੰ 'ਦੁਰ ਫਿੱਟੇ ਮੂੰਹ' ਹੀ ਕਹਿ ਦੇਈਏ, ਸਗੋਂ ਇਹ ਤਾਂ ਅਫਸੋਸਨਾਕ ਹਾਦਸਾ ਹੀ ਕਹਿੰਦੇ ਰਹੇ । ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਦੋਂ ਕੋਈ ਟੀਮ ਚੰਗਾ ਕੰਮ ਕਰਦੀ ਹੈ, ਕੋਈ ਫੌਜ ਚੰਗਾ ਕੰਮ ਕਰਦੀ ਹੈ ਤਾਂ ਉਸ ਦੇ ਲੀਡਰ ਦਾ, ਆਗੂ ਦਾ, ਰਹਿਨੁਮਾ ਦਾ ਚੰਗਾ ਕੰਮ ਵੇਖ ਕੇ ਉਸ ਨੂੰ ਸ਼ਾਬਾਸ਼ ਮਿਲਣੀ ਹੀ ਚਾਹੀਦੀ ਹੈ । ਮੈਂ ਅਸ਼ਕੇ ਜਾਂਦਾ ਹਾਂ ਪੰਜਾਬ ਦੇ ਲੋਕਾਂ ਤੇ ਜਿਨ੍ਹਾਂ ਨੇ ਪਿਛਲੇ ਤਿੰਨ ਸਾਲਾਂ ਵਿੱਚ ਜੋ ਪੰਜਾਬ ਦੀ ਸਰਕਾਰ ਨੇ, ਸਰਦਾਰ ਬੇਅੰਤ ਸਿੰਘ ਜੀ ਦੀ ਅਗਵਾਈ ਵਿੱਚ ਕੰਮ ਕੀਤੇ ਹਨ, ਉਨ੍ਹਾਂ ਦੀ ਸ਼ਲਾਘਾ ਕੀਤੀ ਹੈ ਔਰ ਕਰਦੇ ਰਹਿਣਗੇ (ਥੰਪਿੰਗ) । ਪਿਛਲੇ ਤਿੰਨ ਸਾਲਾਂ ਵਿੱਚ ਪੰਜਾਬ ਦੀ ਸਰਕਾਰ ਨੇ ਜਿਹੜੇ ਕੰਮ ਕੀਤੇ ਹਨ, ਉਨ੍ਹਾਂ ਦਾ ਇਤਿਹਾਸ ਸੁਨਹਿਰੀ ਅੱਖਰਾਂ ਵਿੱਚ ਲਿਖਿਆ ਜਾਵੇਗਾ ।

ਸਪੀਕਰ ਸਾਹਿਬ, ਅਨ-ਇੰਪਲਾਇਮੈਂਟ ਦੇ ਮਸਲੇ ਬਾਰੇ ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਜੋ ਗੱਲਾਂ ਕਹੀਆਂ ਗਈਆਂ ਹਨ, ਅੱਤਵਾਦ ਦੇ ਮਸਲੇ ਤੋਂ ਬਾਅਦ ਮੈਂ ਉਨ੍ਹਾਂ ਗੱਲਾਂ ਵੱਲ ਆਉਣਾ ਚਾਹੁੰਦਾ ਹਾਂ । ਉਸ ਸਮੇਂ ਜਿਹੜੇ ਲੋਕ ਅੱਤਵਾਦ ਤੋਂ ਡਰਦੇ ਸਨ, ਉਹ ਅੱਜ ਵੀ ਉਨ੍ਹਾਂ ਨੂੰ ਉਸ ਤਰੀਕੇ ਦੇ ਨਾਲ ਹੀ ਪੱਠੇ ਪਾਉਂਦੇ ਹਨ । ਉਹ ਇਹ ਗੱਲ ਕਹਿੰਦੇ ਹਨ ਕਿ ਜਿਹੜਾ ਆਮਨ ਆਇਆ ਹੈ, ਇਹ ਸਥਾਈ ਆਮਨ ਨਹੀਂ ਹੈ । ਮੈਨੂੰ ਸਮਝ ਨਹੀਂ ਆਉਂਦੀ ਇਹ ਆਮਨ ਸਥਾਈ ਕਿਉਂ ਨਹੀਂ ? ਜੇਕਰ ਇਹ ਇਸ ਆਮਨ ਨੂੰ ਅਸਥਾਈ ਸਮਝਦੇ ਹਨ ਤਾਂ ਇਨ੍ਹਾਂ ਨੂੰ ਚਾਹੀਦਾ ਹੈ ਕਿ ਇਹ ਪੰਜਾਬ ਸਰਕਾਰ ਦੀ ਮਦਦ ਕਰਨ ਤਾਂ ਕਿ ਇਹ ਆਮਨ ਸਥਾਈ ਹੋ ਸਕੇ । ਇਹ ਲੋਕ ਗਲਤ ਢੰਗ ਨਾਲ ਗਲਤ ਨੁਕਤਾਚੀਨੀ ਕਰਕੇ ਅਖਬਾਰਾਂ ਵਿੱਚ ਆਪਣਾ ਨਾਂ ਲਿਆਉਣਾ ਚਾਹੁੰਦੇ ਹਨ, ਲੋਕਾਂ ਨੂੰ ਗੁਮਰਾਹ ਕਰਨਾ ਚਾਹੁੰਦੇ ਹਨ । ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਲੋਕ ਇਨ੍ਹਾਂ ਨੂੰ ਪੱਠੇ ਨਹੀਂ ਪਾਉਣਗੇ । ਉਨ੍ਹਾਂ ਨੇ ਪਹਿਲਾਂ ਵੀ ਇਨ੍ਹਾਂ ਲੋਕਾਂ ਨੂੰ ਪੱਠੇ ਨਹੀਂ ਪਾਏ ਅਤੇ ਹੁਣ ਵੀ ਨਹੀਂ ਪਾਉਣਗੇ ।.....(ਵਿਘਨ)

**ਸ੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਜਦੋਂ ਮਿੱਤਲ ਸਾਹਿਬ ਸਪੀਚ ਦੇ ਰਹੇ ਸਨ ਤਾਂ ਇਨ੍ਹਾਂ ਨੇ ਕਿਹਾ ਸੀ ਕਿ 'ਝੂਠ ਤੇ ਫਰੇਬ' ਲਫਜ਼ ਜਿਹੜੇ ਹਨ, ਇਹ ਅਨਪਾਰਲੀਮੈਂਟਰੀ ਹਨ ਤੇ ਇਨ੍ਹਾਂ ਨੂੰ ਡਿਲੀਟ ਕੀਤਾ ਜਾਵੇ । ਹੁਣ, ਸਪੀਕਰ ਸਾਹਿਬ, ਤੁਸੀਂ ਦੱਸੋ ਕਿ ਇਹ 'ਪੁੱਠੇ ਪਾਉਣਾ' ਸ਼ਬਦ ਪਾਰਲੀਮੈਂਟਰੀ ਹੈ ਜਾਂ ਅਨਪਾਰਲੀਮੈਂਟਰੀ ਹੈ ?

**ਸ੍ਰੀ ਸਪੀਕਰ :** 'ਪੁੱਠੇ ਪਾਉਣ' ਦਾ ਮਤਲਬ ਹੈ ਜ਼ਹਿਰ ਦੇਣਾ । ਪਲੀਜ਼, ਬੈਠ ਜਾਓ ।

**ਸ੍ਰੀ ਬਲਦੇਵ ਸਿੰਘ ਬਲਾਲਗੜ੍ਹ :** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਦੋਂ ਅੱਤਵਾਦ ਸ਼ੁਰੂ ਹੋਇਆ ਸੀ, ਉਸ ਸਮੇਂ ਤੋਂ ਪੰਜਾਬ ਵਿੱਚ ਗਵਰਨਰਾਂ ਦੀਆਂ ਸਰਕਾਰਾਂ ਹੀ ਆਉਂਦੀਆਂ ਰਹੀਆਂ ਅਤੇ ਪਾਪੂਲਰ ਸਰਕਾਰਾਂ ਘੱਟ ਆਈਆਂ । ਜਦੋਂ 1992 ਵਿੱਚ ਪਾਪੂਲਰ ਸਰਕਾਰ ਆਈ ਤਾਂ ਉਸ ਨੇ ਵੇਖਿਆ ਕਿ ਪੰਜਾਬ ਦੇ ਬਹੁਤ ਸਾਰੇ ਨੌਜਵਾਨ ਬੇਰੁਜ਼ਗਾਰ ਹਨ । ਇਕ ਪਾਸੇ ਟੀਚਰ ਵਿਹਲੇ ਤੁਰੇ ਫਿਰਦੇ ਹਨ ਅਤੇ ਦੂਸਰੇ ਪਾਸੇ ਸਕੂਲਾਂ ਵਿੱਚ ਮਾਸਟਰਾਂ ਦੀ ਭਾਰੀ ਘਾਟ ਹੈ । ਸਾਇੰਸ, ਕਾਮਰਸ ਤੇ ਮੈਥ ਭਾਵ ਹਰ ਸਬਜੈਕਟ ਦੇ ਟੀਚਰਾਂ ਦੀ ਘਾਟ ਸੀ । ਪੰਜਾਬ ਸਰਕਾਰ ਨੇ ਇਹ ਮਹਿਸੂਸ ਕੀਤਾ ਕਿ ਅਸੀਂ ਲੋਕਾਂ ਨੂੰ ਚੰਗੀ ਐਜੂਕੇਸ਼ਨ ਦੇਣੀ ਹੈ, ਸਾਡੇ ਬੱਚਿਆਂ ਨੂੰ ਵਧੀਆ ਐਜੂਕੇਸ਼ਨ ਦੇਣੀ ਹੈ ਔਰ ਬੇਰੁਜ਼ਗਾਰੀ ਦੂਰ ਕਰਨੀ ਹੈ, ਇਸ ਕਰਕੇ ਬਹੁਤ ਸਾਰੇ ਟੀਚਰ ਲਗਾਏ ਗਏ ਅਤੇ ਆਉਣ ਵਾਲੇ ਸਾਲ ਵਿੱਚ ਗਿਆਰਾਂ ਹਜ਼ਾਰ ਟੀਚਰ ਭਰਤੀ ਕਰਨ ਦਾ ਪੰਜਾਬ ਸਰਕਾਰ ਦਾ ਟੀਚਾ ਹੈ । (ਥੰਪਿੰਗ) ਇਸ ਤਰ੍ਹਾਂ ਅਨਇੰਪਲਾਇਮੈਂਟ ਨੂੰ ਦੂਰ ਕਰਨ ਦਾ ਇਹ ਇੱਕ ਵੱਡਾ ਕਦਮ ਹੈ । ਪਿਛਲੇ ਸਮੇਂ ਵਿੱਚ ਕਿਸੇ ਵੀ ਸਰਕਾਰ ਨੇ ਗਿਆਰਾਂ ਹਜ਼ਾਰ ਟੀਚਰ ਇੱਕ ਸਾਲ ਵਿੱਚ ਨਹੀਂ ਲਗਾਏ । ਕਿਸੀ ਵੀ ਸਰਕਾਰ ਦਾ ਰਿਕਾਰਡ ਕੱਢ ਕੇ ਦੇਖ ਲਓ । ਇਸ ਗੱਲ ਦਾ ਸਿਹਰਾ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਦਾ ਬਣਦਾ ਹੈ ਔਰ ਪੰਜਾਬ ਦੇ ਲੋਕ ਇਸ ਕਰਕੇ ਉਨ੍ਹਾਂ ਦੇ ਰਿਣੀ ਹਨ । (ਥੰਪਿੰਗ)

(ਇਸ ਸਮੇਂ ਮਾਨਯੋਗ ਮੈਂਬਰ ਸ੍ਰੀ ਜਗਦੀਸ਼ ਸਾਹਨੀ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ।)

ਸ੍ਰੀ ਸਪੀਕਰ : ਉਨ੍ਹਾਂ ਨੇ ਕੋਈ ਗੱਲ ਐਸੀ ਨਹੀਂ ਕੀਤੀ ।

(ਇਸ ਸਮੇਂ ਸ੍ਰੀ ਜਗਦੀਸ਼ ਸਾਹਨੀ ਕੁਝ ਬੋਲ ਰਹੇ ਸਨ ਪਰ ਮਾਈਕ ਬੰਦ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ ।)

**ਸ੍ਰੀ ਜਗਦੀਸ਼ ਸਾਹਨੀ :** ਸਾਡੇ ਸਕੂਲਾਂ ਵਿੱਚ ਸਾਇੰਸ ਟੀਚਰ ਨਹੀਂ ਹਨ ਔਰ 1985 ਤੋਂ ਲੈ ਕੇ ਹੁਣ ਤੱਕ ਨਹੀਂ ਲੱਗ ਸਕੇ ਜਦ ਕਿ ਇਹ ਕਹਿੰਦੇ ਹਨ ਕਿ ਅਸਾਮੀਆਂ ਭਰ ਦਿੱਤੀਆਂ ਹਨ ।

Mr. Speaker : No controversy at all. Education Minister has told that he is making arrangement. ਸਕੂਲਾਂ ਵਿਚ ਟੀਚਰ ਜਲਦੀ ਲਗਾ ਦਿੱਤੇ ਜਾਣਗੇ, ਉਨ੍ਹਾਂ ਨੇ ਆਪਣੇ ਜਵਾਬ ਵਿੱਚ ਕਹਿ ਦਿੱਤਾ ਹੈ ।

**ਸ੍ਰੀ ਬਲਦੇਵ ਸਿੰਘ ਬਲਮਗੜ੍ਹ :** ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਕਿਹਾ ਗਿਆ ਹੈ ਕਿ ਆਉਣ ਵਾਲੇ ਸਾਲ ਵਿੱਚ ਗਿਆਰਾਂ ਹਜ਼ਾਰ ਟੀਚਰ ਪੰਜਾਬ ਸਰਕਾਰ ਨੇ ਲਗਾਉਣੇ ਹਨ । ਇਹ ਠੀਕ ਗੱਲ ਕਹੀ ਹੈ । ਇਸ ਗੱਲ ਨੂੰ ਅਸੀਂ ਨੋਟ ਕੀਤਾ ਹੈ । (ਥੰਪਿੰਗ) ਅਗਲੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਇਹ ਗੱਲ ਕਹੀ ਗਈ ਹੈ ਕਿ ਜਿੱਥੇ ਪੰਜਾਬ ਸਰਕਾਰ ਨੇ ਟੀਚਰ ਲਗਾਉਣੇ ਹਨ, ਉਥੇ ਵੱਖ-ਵੱਖ ਮਹਿਕਮਿਆਂ ਵਿਚ ਮੁਲਾਜ਼ਮ ਭਰਤੀ ਕਰਨ ਵਾਸਤੇ ਪੰਜਾਬ ਸਰਕਾਰ ਨੇ ਸੁਬਾਰਡੀਨੇਟ ਸਰਵਿਸਿਜ਼ ਸਿਲੈਕਸ਼ਨ ਬੋਰਡ ਵੀ ਬਣਾ ਦਿੱਤਾ ਹੈ । (ਥੰਪਿੰਗ) ਇਸ ਨਾਲ ਇਹ ਹੋਵੇਗਾ ਕਿ ਵਾਰ ਵਾਰ ਮੇਰੇ ਫਾਜ਼ਲ ਸਾਥੀਆਂ ਵਲੋਂ ਜੋ ਨੁਕਤਾਚੀਨੀ ਆਉਂਦੀ ਹੈ, ਉਹ ਦੂਰ ਹੋਵੇਗੀ । ਵੀਹ ਹਜ਼ਾਰ ਫੈਸਲੇ ਪੰਜਾਬ ਸਰਕਾਰ ਨੇ ਪਿਛਲੇ ਤਿੰਨ ਸਾਲ ਦੌਰਾਨ ਕੀਤੇ ਹੋਣਗੇ, ਉਨ੍ਹਾਂ ਦੀ ਗੱਲ ਮੇਰੇ ਸਾਥੀ ਨਹੀਂ ਕਰਦੇ, ਸਿਰਫ ਮਾਨਯੋਗ ਹਾਈ ਕੋਰਟ ਨੇ ਵੀਹ ਫੈਸਲਿਆਂ ਬਾਰੇ ਕੋਈ ਇਧਰ-ਉਧਰ ਗੱਲ ਕੀਤੀ, ਕੋਈ ਮਾੜੀ-ਮੋਟੀ ਗੱਲ ਹੋ ਗਈ, ਉਹ ਜ਼ਰੂਰ ਕਰਦੇ ਹਨ । (ਥੰਪਿੰਗ) ਇਹ ਉਨ੍ਹਾਂ ਵੀਹ ਹਜ਼ਾਰ ਫੈਸਲਿਆਂ ਦੀ ਵੀ ਗੱਲ ਕਰਨ, ਉਸ ਤੇ ਪਰਦਾ ਨਾ ਪਾਉਣ, ਬਾਕੀ ਗੱਲਾਂ ਕਰਨ । ਸੋ, ਸਰਕਾਰ ਨੇ ਸੁਬਾਰਡੀਨੇਟ ਸਰਵਿਸਿਜ਼ ਸਿਲੈਕਸ਼ਨ ਬੋਰਡ ਬਣਾਇਆ ਹੈ ਤਾਂ ਕਿ

[ਸ਼੍ਰੀ ਬਲਦੇਵ ਸਿੰਘ ਬਲਮਗੜ੍ਹ]

ਵੱਖ-ਵੱਖ ਮਹਿਕਮਿਆਂ ਵਿੱਚ ਅਨ-ਇੰਪਲਾਇਮੈਂਟ ਦੂਰ ਹੋ ਸਕੇ । ਸਰਕਾਰ ਨੇ ਇਸ ਪਾਸੇ ਵਧਣਾ ਹੈ ।

ਇਸ ਤੋਂ ਅੱਗੇ ਪੇਂਡੂ ਵਿਕਾਸ ਦਾ ਸਵਾਲ ਹੈ ਔਰ ਇਸ ਭਾਸ਼ਣ ਵਿੱਚ ਪੇਂਡੂ ਵਿਕਾਸ ਤੇ ਜ਼ੋਰ ਦਿੱਤਾ ਗਿਆ ਹੈ । ਸਪੀਕਰ ਸਾਹਿਬ, ਪਿਛਲੇ ਤਿੰਨ ਸਾਲਾਂ ਵਿਚ 300 ਕਰੋੜ ਰੁਪਿਆ ਪੇਂਡੂ ਵਿਕਾਸ ਤੇ ਖਰਚਿਆ ਗਿਆ ਸੀ ਔਰ ਇਸ ਸਾਲ ਫਿਰ 100 ਕਰੋੜ ਰੁਪਿਆ ਪੰਜਾਬ ਸਰਕਾਰ ਨੇ ਪੇਂਡੂ ਵਿਕਾਸ ਤੇ ਖਰਚ ਕਰਨ ਵਾਸਤੇ ਰੱਖਿਆ ਹੈ । (ਥੰਪਿੰਗ) ਮੇਰੇ ਸਾਥੀ ਦੱਸਦੇ ਸੀ ਕਿ ਬਹੁਤ ਸਾਲ ਪਹਿਲਾਂ ਜਦ 500/- ਰੁਪਏ ਦੀ ਗਰਾਂਟ ਪੰਚਾਇਤਾਂ ਨੂੰ ਗਈ ਤਾਂ ਅਸੀਂ ਬੜੇ ਖੁਸ਼ ਹੋਏ ਕਿ ਸਰਕਾਰ ਨੇ ਪੰਜ ਸੌ ਰੁਪਏ ਦੀ ਗਰਾਂਟ ਦਿੱਤੀ ਹੈ । ਸਪੀਕਰ ਸਾਹਿਬ, ਪਿਛਲੀਆਂ ਸਰਕਾਰਾਂ ਇਸ ਤਰੀਕੇ ਨਾਲ ਗਰਾਂਟ ਦਿੰਦੀਆਂ ਰਹੀਆਂ ਪਰ ਇਹ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਹੈ ਜਿਸ ਨੇ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਜਿਹੜੇ ਸਾਡੇ ਮੁੱਖ ਮੰਤਰੀ ਰਹੇ ਹਨ, ਦੇ ਹਲਕੇ ਲੰਬੀ ਜਿਸ ਦੀ ਨੁਮਾਇੰਦਗੀ ਹੁਣ ਸਰਦਾਰ ਗੁਰਨਾਮ ਸਿੰਘ ਜੀ ਕਰ ਰਹੇ ਹਨ, ਨੂੰ 52 ਲੱਖ ਰੁਪਿਆ ਸੀ.ਐਮ. ਸਾਹਿਬ ਨੇ ਵਿਕਾਸ ਵਾਸਤੇ ਦਿੱਤਾ ਹੈ । (ਥੰਪਿੰਗ) ਇਸੇ ਤਰੀਕੇ ਨਾਲ ਹੋਰਨਾਂ ਪਿੰਡਾਂ ਨੂੰ ਹੁਣ ਗਰਾਂਟ ਆਉਂਦੀ ਹੈ : ਪੰਜ ਲੱਖ, ਦਸ ਲੱਖ, ਪੰਦਰਾਂ ਲੱਖ, ਸਤਾਰਾਂ ਲੱਖ । ਇਹ ਸਰਦਾਰ ਬੇਅੰਤ ਸਿੰਘ ਦੀ ਗੌਰਮਿੰਟ ਦੇ ਵਿਕਾਸ ਦੇ ਕੰਮਾਂ ਦਾ ਸਿੱਟਾ ਹੈ । (ਥੰਪਿੰਗ) ਇਸ ਨੂੰ ਨੋਟ ਕੀਤਾ ਜਾਣਾ ਚਾਹੀਦਾ ਹੈ । ਸਪੀਕਰ ਸਾਹਿਬ, ਇਸ ਤਰੀਕੇ ਨਾਲ ਪੇਂਡੂ ਵਿਕਾਸ ਵਿਚ ਪੰਜ ਕੰਪੋਨੈਂਟ ਪੰਜਾਬ ਸਰਕਾਰ ਨੇ ਬਣਾ ਕੇ ਦੇਣੇ ਹਨ । ਗਲੀਆਂ ਨਾਲੀਆਂ ਨੂੰ ਪੱਕਾ ਕਰਨਾ ਹੈ । ਪਿੰਡਾਂ ਵਿਚ ਗੰਦੇ ਪਾਣੀ ਦਾ ਨਿਕਾਸ ਹੈ....... ।

Mr. Speaker : Shri Baldev Singh Balamgarh, you will continue on Thursday. The House stands adjourned till 9.00 A.M. on Thursday, the 9th March, 1995.

*1.30 P.M.

*(The Sabha then adjourned* till 9.00 A.M. on Thursday, the 9th March, 1995.)*

APPENDIX

To

PANJAB VIDHAN SABHA DEBATES

The 7th March, 1995

Vol. IX--No. 4

UNSTARRED QUESTION AND ANSWER

## ਰਾਜ ਵਿਚ ਧਰਮ-ਵਾਰ ਆਬਾਦੀ

346. ਸ੍ਰੀਮਤੀ ਵਿਮਲਾ ਡਾਂਗ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ 1991 ਦੀ ਮਰਦਮ-ਸ਼ੁਮਾਰੀ ਅਨੁਸਾਰ ਰਾਜ ਦੀ ਆਬਾਦੀ ਦੇ ਧਰਮ-ਵਾਰ ਵੇਰਵੇ ਕੀ ਕੀ ਹਨ ?

ਡਾਕਟਰ ਕੇਵਲ ਕ੍ਰਿਸ਼ਨ (ਵਿੱਤ ਮੰਤਰੀ) : ਸਵਾਲ ਵਿੱਚ ਪੁੱਛੀ ਗਈ ਸੂਚਨਾ ਡਾਇਰੈਕਟਰ, ਮਰਦਮ-ਸ਼ੁਮਾਰੀ, ਪੰਜਾਬ (ਭਾਰਤ ਸਰਕਾਰ) ਵੱਲੋਂ ਅਜੇ ਤੱਕ ਜਾਰੀ ਨਹੀਂ ਕੀਤੀ ਗਈ ।

---

## ਡਿਪਟੀ ਕਮਿਸ਼ਨਰਾਂ ਦੇ ਟੈਲੀਫੋਨਾਂ ਦਾ ਖਰਚਾ

382. ਕਾਮਰੇਡ ਹਰਦੇਵ ਅਰਸ਼ੀ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) 1 ਜੁਲਾਈ, 1993 ਤੋਂ ਲੈ ਕੇ 31 ਦਸੰਬਰ, 1994 ਤੱਕ ਰਾਜ ਵਿੱਚ ਡਿਪਟੀ ਕਮਿਸ਼ਨਰਾਂ ਦੇ ਦਫਤਰਾਂ ਅਤੇ ਰਿਹਾਇਸ਼ੀ ਸਥਾਨਾਂ ਤੇ ਸਥਿਤ ਵੱਖ-ਵੱਖ ਟੈਲੀਫੋਨਾਂ ਦਾ ਜ਼ਿਲ੍ਹੇਵਾਰ ਕਿਤਨਾ ਖ਼ਰਚਾ ਆਇਆ ;

(ਅ) ਕੀ ਉਕੱਤ ਭਾਗ (ੳ) ਵਿੱਚ ਦਰਸਾਏ ਟੈਲੀਫੋਨਾਂ ਉਪੱਰ ਐਸ.ਟੀ.ਡੀ. ਦੀ ਸਹੂਲਤ ਉਪਲਬਧ ਹੈ ?

ਮਾਸਟਰ ਜਗੀਰ ਸਿੰਘ (ਰਾਜ ਮੰਤਰੀ, ਮਾਲ ਅਤੇ ਪੁਨਰਵਾਸ) : (ੳ) ਸੂਚਨਾ ਅਨੁਲੱਗ ਵਿਚ ਦਿੱਤੀ ਗਈ ਹੈ ਜੀ ।

(ਅ) ਹਾਂ ਜੀ ।

ਅਨੁਲੱਗ

ਜੁਲਾਈ, 1993 ਤੋਂ ਦਸੰਬਰ, 1994 ਤੱਕ ਡਿਪਟੀ ਕਮਿਸ਼ਨਰਾਂ ਦੇ ਟੈਲੀਫੋਨਾਂ ਤੇ ਆਏ ਖਰਚ ਸਬੰਧੀ ਸੂਚਨਾ ।

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਡਿਪਟੀ ਕਮਿਸ਼ਨਰਾਂ ਦੇ ਟੈਲੀਫੋਨਾਂ ਤੇ ਜੁਲਾਈ, 1993 ਤੋਂ ਦਸੰਬਰ, 1994 ਤੱਕ ਹੋਇਆ ਖਰਚ | |
|---|---|---|---|
| | | ਦਫਤਰ | ਰਿਹਾਇਸ਼ |
| | | (ਰੁ: ਵਿਚ) | |
| 1. | ਕਪੂਰਥਲਾ | 75,777 | 1,30,079 |
| 2. | ਹੁਸ਼ਿਆਰਪੁਰ | 70,510 | 72,528 |
| 3. | ਫਤਹਿਗੜ੍ਹ ਸਾਹਿਬ | 1,26,030 | 14,365 |
| 4. | ਪਟਿਆਲਾ | 1,21,764 | 1,98,498 |
| 5. | ਬਠਿੰਡਾ | 55,424 | 1,45,491 |
| 6. | ਜਲੰਧਰ | 1,21,955 | 1,08,033 |
| 7. | ਅੰਮ੍ਰਿਤਸਰ | 70,509 | 1,46,510 |
| 8. | ਗੁਰਦਾਸਪੁਰ | 63,508 | 1,63,589 |
| 9. | ਫਿਰੋਜ਼ਪੁਰ | 51,270 | 1,43,112 |
| 10. | ਸੰਗਰੂਰ | 95,581 | 1,51,486 |
| 11. | ਲੁਧਿਆਣਾ | 3,22,894 | 1,10,513 |
| 12. | ਰੋਪੜ | 79,675 | 2,03,768 |
| 13. | ਫਰੀਦਕੋਟ | 74,937 | 1,65,659 |
| 14. | ਮਾਨਸਾ | 23,369 | 74,664 |

11974 PVS--Govt. Press, U.T., Chd.

# Punjab Vidhan Sabha

## Debates

*9th March, 1995*

*(Morning Sitting)*

**Vol. IX—No. 5**

OFFICIAL REPORT

CONTENTS

*Thursday, the 9th March, 1995*

*(Morning Sitting)*



Punjab Vidhan Sabha Secretariat, Chandigarh.

Price : Rs. 166-00

# PUNJAB VIDHAN SABHA

*Thursday, the 9th March, 1995*

(Morning Sitting)

---

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 9·00 A.M. Mr. Speaker (Shri Harnan Das Johar) in the Chair.*

---

## STARRED QUESTIONS AND ANSWERS

**Mr. Speaker :** Questions. Sardar Sadhu Singh.

ਨਿਸ਼ਾਨਵਾਲਾ ਪ੍ਰਸ਼ਨ ਨੰ: 2385

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

**ਨਿਸ਼ਾਨਵਾਲਾ ਪ੍ਰਸ਼ਨ ਨੰਬਰ 2289, 2409 ਅਤੇ 2243****

**ਸ੍ਰੀ ਸਪੀਕਰ :** ਸਵਾਲ ਨੰ: 2289, 2409 ਅਤੇ 2243 ਦੀ ਐਕਸਟੈਂਸ਼ਨ ਮੰਗੀ ਗਈ ਹੈ।

**ਕਾਮਰੇਡ ਤਰਸੇਮ ਜੋਧਾਂ :** ਸਪੀਕਰ ਸਾਹਿਬ, ਮੇਰੇ ਸਵਾਲ 2289 ਦੀ ਕਿੰਨੇ ਚਿਰ ਦੀ ਐਕਸਟੈਨਸ਼ਨ ਹੈ?

**ਸ੍ਰੀ ਸਪੀਕਰ :** ਇਕ ਹਫ਼ਤੇ ਦੀ ਹੈ।

**Shrimati Vimla Dang :** No reply has been received by me to my Question No. 2243. I rang up Secretary and I have been asking.

**ਸ੍ਰੀ ਸਪੀਕਰ :** ਮੈਡਮ, ਤੁਹਾਡੇ ਸਵਾਲ ਦੀ ਐਕਸਟੈਂਸ਼ਨ ਮੰਗੀ ਗਈ ਹੈ।

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਇਹ ਦਸੋ ਕਿ ਕਿੰਨੇ ਚਿਰ ਵਾਸਤੇ ਐਕਸਟੈਨਸ਼ਨ ਮੰਗੀ ਹੈ? ਕੀ ਇਸੇ ਸੈਸ਼ਨ ਵਿਚ ਲੱਗ ਜਾਵੇਗਾ?

**ਸ੍ਰੀ ਸਪੀਕਰ :** ਇਕ ਹਫ਼ਤੇ ਦੀ ਐਕਸਟੈਂਸ਼ਨ ਮੰਗੀ ਹੈ।

---

**For Starred Question Nos. 2289, 2409 and 2243 and replies thereto please see P.V.S. Debates dated 21st March, 1995 (M. S.)

ਅੰਬੇਦਕਰ ਇੰਸਟੀਚਿਊਟ ਆਫ ਕੇਰੀਅਰ ਐਂਡ ਕੋਰਸਿਜ਼

*2291. (1) ਕਾਮਰੇਡ ਅਜੈਬ ਸਿੰਘ ਰੋੜਾ
(2) ਸ਼੍ਰੀਮਤੀ ਵਿਮਲਾ ਡਾਂਗ } : ਕੀ ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਅਤੇ ਬੱਚਿਆਂ ਦੇ ਵਿਕਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ:—

(ੳ) ਅੰਬੇਦਕਰ ਇੰਸਟੀਚਿਊਟ ਆਫ ਕੇਰੀਅਰਜ਼ ਐਂਡ ਕੋਰਸਿਜ਼, ਐਸ.ਏ.ਐਸ. ਨਗਰ (ਮੁਹਾਲੀ) ਵਿਚ 23 ਦਸੰਬਰ, 1994 ਨੂੰ ਵਿਦਿਆਰਥੀਆਂ ਦੀ ਗਿਣਤੀ ਕਿੰਨੀ ਸੀ :

(ਅ) ਕੀ ਕੇਂਦਰ ਸਰਕਾਰ ਇਸ ਇੰਸਟੀਚਿਊਟ ਨੂੰ ਪ੍ਰਤੀ ਵਿਦਿਆਰਥੀ ਕੋਈ ਮਹੀਨਾਵਾਰ ਗਰਾਂਟ ਦਿੰਦੀ ਹੈ; ਜੇਕਰ ਹੈ, ਤਾਂ ਉਸ ਦੀ ਦਰ (ਦਰਾਂ) ਕੀ ਕੀ ਹਨ;

(ੲ) ਕੀ ਦਾਖਲੇ ਲਈ ਸਾਲਾਨਾ ਪਰਿਵਾਰਕ ਆਮਦਨੀ ਦੀ ਕੋਈ ਹੱਦ ਨਿਸ਼ਚਿਤ ਕੀਤੀ ਗਈ ਹੈ; ਜੇਕਰ ਅਜਿਹਾ ਹੈ, ਤਾਂ ਉਸ ਦੀ ਦਰ ਕੀ ਹੈ, ਅਤੇ ਕੀ ਸਰਕਾਰ ਇਸ ਨੂੰ ਵਧਾਉਣ ਦਾ ਵਿਚਾਰ ਰੱਖਦੀ ਹੈ;

(ਸ) ਕੀ ਉਕਤ ਇੰਸਟੀਚਿਊਟ ਵਿਚ ਦੂਜੀਆਂ ਪਛੜੀਆਂ ਸ਼੍ਰੇਣੀਆਂ ਨਾਲ ਸਬੰਧਤ ਵਿਦਿਆਰਥੀਆਂ ਨੂੰ ਵੀ ਦਾਖਲਾ ਦੇਣ ਦੀ ਕੋਈ ਤਜਵੀਜ਼ ਹੈ ?

**Chaudhary Jagjit Singh :** (a) There were 26 students on 23rd December, 1994 on roll in the Ambedker Institute of Careers and Courses, Mohali. Out of these 23 students were receiving coaching for IAS (preliminary) and 3 for IAS (Main).

(b) This is a Centrally Sponsored Scheme, funded on 50:50 basis over and above the committed Liability of Rs. 7·24 lac of the State. Diet money at the rate of 400 per month for IAS/PCS and other allied services and Rs. 200 per month for PMT/CET candidates is given per student.

(c) Yes, Rs. 24,000 P. A. A proposal to enhance this limit from Rs. 24,000 to Rs. 40,000 has already been submitted by the Punjab Government to the Government of India.

(d) Yes, a proposal has already been sent to the Government for admission of other backward classes to this Institute.

**ਕਾਮਰੇਡ ਅਜੈਬ ਸਿੰਘ ਰੋੜਾ:** ਸਪੀਕਰ ਸਾਹਿਬ, ਮੈਂ ਆਪ ਜੀ ਦੁਆਰਾ ਮਾਨਯੋਗ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਦਸਿਆ ਹੈ ਕਿ ਇਸ ਇਿਸਟੀਚਿਊਟ ਵਿਚ 26 ਸਿਖਿਆਰਥੀ ਹਨ, ਇਸ ਇਿਸਟੀਚਿਊਟ ਵਿਚ ਵੱਧ ਤੋਂ ਵੱਧ ਕਿੰਨੇ ਬੱਚੇ ਦਾਖਲ ਹੋ ਸਕਦੇ ਹਨ? ਇਸ ਦੇ ਨਾਲ ਹੀ ਕਿ ਪੀ.ਐਮ.ਟੀ. ਵਿਚ ਦੋ ਸੋ ਕੈਂਡੀਡੇਟ ਹਨ ਔਰ ਉਨ੍ਹਾਂ ਨੂੰ ਦੋ ਸੌ ਰੁਪਏ ਗਰਾਂਟ ਦਿਤੀ ਹੈ ਅਤੇ ਆਈ.ਏ.ਐਸ. ਨੂੰ ਚਾਰ ਸੋ ਰੁਪਏ। ਮਹਿੰਗਾਈ ਨੂੰ ਮੱਦੇ ਨਜ਼ਰ ਰੱਖਦੇ ਹੋਏ ਕੀ ਇਸ ਪੈਸੇ ਨੂੰ ਵਧਾਇਆ ਨਹੀਂ ਜਾ ਸਕਦਾ?

**ਰਾਜ ਮੰਤਰੀ:** ਸਪੀਕਰ ਸਾਹਿਬ, ਇਹ ਪੰਜਾਬ ਸਰਕਾਰ ਦੇ ਗੌਰ ਅਧੀਨ ਹੈ। ਜਿਹੜੀ ਇਨ੍ਹਾਂ ਨੇ ਦੋ ਸੌ ਅਤੇ ਚਾਰ ਸੋ ਦੀ ਗੱਲ ਕਹੀ ਹੈ, ਅਸੀਂ ਉਸ ਬਾਰੇ ਗੌਰ ਕਰ ਰਹੇ ਹਾਂ।

**ਕਾਮਰੇਡ ਅਜੈਬ ਸਿੰਘ ਰੋੜਾ:** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਆਪਣੇ ਜਵਾਬ ਵਿਚ ਕਿਹਾ ਹੈ ਕਿ ਜਿਹੜੇ ਬੱਚੇ ਦਾਖਲ ਕੀਤੇ ਜਾਂਦੇ ਹਨ ਉਨ੍ਹਾਂ ਦੀ ਪਰਿਵਾਰਕ ਸਾਲਾਨਾ ਆਮਦਨ 24 ਹਜ਼ਾਰ ਰੁਪਏ ਦੀ ਹੱਦ ਕੀਤੀ ਗਈ ਹੈ ਜਿਹੜੀ ਕਿ ਬਹੁਤ ਘੱਟ ਹੈ ਅਤੇ ਨਾਲ ਹੀ ਕਿਹਾ ਹੈ ਇਹ ਸਲਾਨਾ ਆਮਦਨ 24 ਹਜ਼ਾਰ ਰੁਪਏ ਤੋਂ ਵਧਾ ਕੇ 40 ਹਜ਼ਾਰ ਰੁਪਏ ਕਰਨ ਲਈ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ। ਮੈਂ ਮਨਿਸਟਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਹ ਜਿਹੜਾ 24 ਹਜ਼ਾਰ ਰੁਪਏ ਤੋਂ 40 ਹਜ਼ਾਰ ਰੁਪਏ ਕਰਨ ਦਾ ਉਪਰਾਲਾ ਕਰ ਰਹੇ ਹਨ ਇਹ ਉਪਰਾਲਾ ਇਨ੍ਹਾਂ ਦਾ ਕਦੋਂ ਤੱਕ ਸਿਰੇ ਚੜ੍ਹ ਜਾਵੇਗਾ?

**ਰਾਜ ਮੰਤਰੀ:** ਸਪੀਕਰ ਸਾਹਿਬ, 24 ਹਜ਼ਾਰ ਰੁਪਏ ਤੋਂ ਹੱਦ 40 ਹਜ਼ਾਰ ਰੁਪਏ ਕਰਨ ਵਾਸਤੇ ਗੌਰਮਿੰਟ ਆਫ਼ ਇੰਡੀਆ ਨਾਲ ਅਸੀਂ ਗੱਲ ਬਾਤ ਕਰ ਰਹੇ ਹਾਂ। ਅਸੀਂ ਉਨ੍ਹਾਂ ਨੂੰ ਬੇਨਤੀ ਕੀਤੀ ਹੈ ਕਿਉਂਕਿ ਇਹ ਸਾਂਝੀ ਸਕੀਮ ਹੈ 50-50 ਫੀਸਦੀ ਦੀ, ਇਸ ਕਰਕੇ ਅਸੀਂ ਉਨ੍ਹਾਂ ਨੂੰ ਕੇਸ ਭੇਜਿਆ ਹੈ, ਜਦੋਂ ਆ ਜਾਵੇਗਾ ਤਾਂ ਜ਼ਰੂਰ ਕਰਾਂਗੇ।

---

## ਸ਼ਿਕਾਇਤ ਨਿਵਾਰਨ ਕਮੇਟੀਆਂ ਦੀ ਸਥਾਪਨਾ

2256. **ਕਾਮਰੇਡ ਹਰਦੇਵ ਅਰਸ਼ੀ:** ਕੀ ਸ਼ਿਕਾਇਤ ਨਿਵਾਰਨ ਅਤੇ ਪੈਨਸ਼ਨਰਾਂ ਦੀ ਭਲਾਈ ਅਤੇ ਸੁਤੰਤਰਤਾ ਸੰਗਰਾਮੀਆਂ ਦੀ ਭਲਾਈ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਰਾਜ ਵਿਚ ਨਵੀਆਂ ਜ਼ਿਲ੍ਹਾ ਪੱਧਰ ਦੀਆਂ ਸ਼ਿਕਾਇਤ ਨਿਵਾਰਨ ਕਮੇਟੀਆਂ ਦੀ ਸਥਾਪਨਾ ਕਿਸ ਤਰੀਕ ਨੂੰ ਕੀਤੀ ਗਈ ਸੀ;

(ਅ) ਉਕਤ ਕਮੇਟੀਆਂ ਦੀਆਂ ਜ਼ਿਲ੍ਹਾਵਾਰ ਹੁਣ ਤੱਕ ਕਿੰਨੀਆਂ ਮੀਟਿੰਗਾਂ ਹੋ ਚੁੱਕੀਆਂ ਹਨ?

**ਸ੍ਰੀ ਧਰਮਪਾਲ ਸਭਰਵਾਲ:** (ੳ) ਰਾਜ ਵਿਚ ਨਵੀਆਂ ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀਆਂ ਮਿਤੀ 4 ਫਰਵਰੀ, 1994 ਨੂੰ ਬਣਾਈਆਂ ਗਈਆਂ।

[ਰਾਜ ਮੰਤਰੀ, ਸ਼ਿਕਾਇਤ ਨਿਵਾਰਨ ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ]

(ਅ) ਇਨ੍ਹਾਂ ਕਮੇਟੀਆਂ ਦੀਆਂ ਮੀਟਿੰਗਾਂ ਦਾ ਜ਼ਿਲ੍ਹਾਵਾਰ ਵੇਰਵਾ ਨਿਮਨਲਿਖਤ ਸੂਚੀ ਵਿਚ ਦਿੱਤਾ ਗਿਆ ਹੈ।

ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀਆਂ ਦੀ ਜ਼ਿਲ੍ਹਾਵਾਰ ਮਿਤੀ 31 ਦਸੰਬਰ, 1994 ਤੱਕ ਹੋਈਆਂ ਮੀਟਿੰਗਾਂ ਦੀ ਮਿਤੀਆਂ ਦੀ ਸੂਚੀ।

| | | | |
|---|---|---|---|
| 1. | ਅੰਮ੍ਰਿਤਸਰ : | 27-6-94, 21-7-94, 28-8-94, ਅਤੇ 11-11-94 | 4 ਮੀਟਿੰਗਾਂ |
| 2. | ਬਠਿੰਡਾ : | 25-4-94, 5-7-94, 11-8-94 ਅਤੇ 12-12-94 | 4 ਮੀਟਿੰਗਾਂ |
| 3. | ਫਤਿਹਗੜ੍ਹ ਸਾਹਿਬ : | 15-2-94, 29-4-94, 4-7-94; 19-8-94 ਅਤੇ 25-10-94 | 5 ਮੀਟਿੰਗਾਂ |
| 4. | ਫਰੀਦਕੋਟ : | 25-4-94 ਅਤੇ 25-8-94 | 2 ਮੀਟਿੰਗਾਂ |
| 5. | ਫਿਰੋਜ਼ਪੁਰ : | 8-4-94, 24-6-94, 25-7-94, 25-8-94 ਅਤੇ 15-11-94 | 5 ਮੀਟਿੰਗਾਂ |
| 6. | ਗੁਰਦਾਸਪੁਰ : | 22-4-94, 16-6-94, 21-7-94, 30-8-94 28-10-94 ਅਤੇ 28-11-94 | 6 ਮੀਟਿੰਗਾਂ |
| 7. | ਹੁਸ਼ਿਆਰਪੁਰ: | 12-4-94, 23-6-94, 26-7-94, 30-8-94 ਅਤੇ 27-11-94 | 5 ਮੀਟਿੰਗਾਂ |
| 8. | ਜਲੰਧਰ : | 18-4-94, 18-6-94, 8-8-94, ਅਤੇ 28-10-94 | 4 ਮੀਟਿੰਗਾਂ |
| 9. | ਕਪੂਰਥਲਾ: | 12-3-94, 21-4-94, 18-7-94 ਅਤੇ 25-11-94 | 4 ਮੀਟਿੰਗਾਂ |
| 10. | ਲੁਧਿਆਣਾ : | 21-2-94, 18-4-94, 20-6-94, 18-7-94, 18-10-94 ਅਤੇ 28-11-94 | 6 ਮੀਟਿੰਗਾਂ |
| 11. | ਮਾਨਸਾ : | 27-6-94 ਅਤੇ 1-9-94 | 2 ਮੀਟਿੰਗਾਂ |
| 12. | ਪਟਿਆਲਾ | 18-7-94 ਅਤੇ 8-11-94 | 2 ਮੀਟਿੰਗਾਂ |
| 13. | ਰੋਪੜ : | 12-3-94, 22-4-94, 17-6-94, 19-8-94, ਅਤੇ 25-11-94 | 5 ਮੀਟਿੰਗਾਂ |
| 14. | ਸੰਗਰੂਰ : | 3-3-94, 14-6-94 ਅਤੇ 27-10-94 | 3 ਮੀਟਿੰਗਾਂ |

ਕਾਮਰੇਡ ਹਰਦੇਵ ਅਰਸ਼ੀ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਆਪਣੇ ਉੱਤਰ ਵਿੱਚ ਲਿਖਿਆ ਹੈ ਕਿ ਰਾਜ ਵਿੱਚ ਨਵੀਆਂ ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀਆਂ 4 ਫਰਵਰੀ, 1994 ਨੂੰ ਬਣਾਈਆਂ ਗਈਆਂ ਅਤੇ 31 ਦਸੰਬਰ, 1994 ਤੱਕ ਹੋਈਆਂ ਮੀਟਿੰਗਾਂ ਦੀ ਡੀਟੇਲ ਇਨ੍ਹਾਂ ਨੇ ਦੱਸੀ ਹੈ, ਜਿਸ ਦੇ ਮੁਤਾਬਿਕ ਇਕ ਜ਼ਿਲ੍ਹੇ ਵਿੱਚ ਹੀ ਵੱਧ ਤੋਂ ਵੱਧ 6 ਮੀਟਿੰਗਾਂ ਹੋਈਆਂ ਬਾਕੀ ਦੇ ਕਿਸੇ ਡਿਸਟ੍ਰਿਕਟ ਵਿੱਚ ਚਾਰ-ਚਾਰ, ਕਿਸੇ ਵਿੱਚ ਦੋ-ਦੋ ਅਤੇ ਕਿਸੇ ਵਿੱਚ ਪੰਜ ਵੀ ਹੋਈਆਂ ਹਨ ਪਰ ਵੱਧ ਤੋਂ ਵੱਧ ਇਕ ਜ਼ਿਲ੍ਹੇ ਵਿੱਚ 6 ਮੀਟਿੰਗਾਂ ਹੋਈਆਂ ਹਨ। ਅਗਰ ਸਾਰੇ ਸਾਲ ਦੀ ਔਸਤ ਕਢੀਏ ਤਾਂ ਬਹੁਤ ਘੱਟ ਬਣਦੀ ਹੈ ਜਦ ਕਿ ਹਰ ਜ਼ਿਲ੍ਹੇ ਵਿੱਚ ਹਰ ਮਹੀਨੇ ਇਕ ਮੀਟਿੰਗ ਹੋਣੀ ਜ਼ਰੂਰੀ ਹੈ, ਜੇ ਮਹੀਨੇ ਵਿੱਚ ਇਕ ਮੀਟਿੰਗ ਨਹੀਂ ਕਰਨੀ ਤਾਂ ਇਨ੍ਹਾਂ ਸ਼ਿਕਾਇਤ ਨਿਵਾਰਨ ਕਮੇਟੀਆਂ ਦੀ ਬਣਾਉਣ ਦੀ ਕੀ ਜ਼ਰੂਰਤ ਹੈ।

ਸ਼੍ਰੀ ਸਪੀਕਰ : ਤੁਸੀਂ ਸਵਾਲ ਪੁੱਛੋ।

ਕਾਮਰੇਡ ਹਰਦੇਵ ਅਰਸ਼ੀ : ਸਪੀਕਰ ਸਾਹਿਬ, ਮੈਂ ਸਵਾਲ ਪੁਛਿਆ ਹੈ ਕਿ ਜੇ ਇਕ ਮਹੀਨੇ ਵਿੱਚ ਇਕ ਮੀਟਿੰਗ ਨਹੀਂ ਕਰਨੀ ਤਾਂ ਇਨ੍ਹਾਂ ਸ਼ਿਕਾਇਤ ਨਿਵਾਰਨ ਕਮੇਟੀਆਂ ਦੇ ਬਣਾਉਣ ਦੀ ਕੀ ਜ਼ਰੂਰਤ ਹੈ ?

ਸ਼੍ਰੀ ਸਪੀਕਰ : ਤੁਸੀਂ ਇਹ ਪੁਛੋ ਕਿ ਕੀ ਅਗੇਂ ਤੋਂ ਮੀਟਿੰਗਾਂ ਰੈਗੂਲਰ ਕੀਤੀਆਂ ਜਾਣਗੀਆਂ ?

ਮੁੱਖ ਮੰਤਰੀ : ਸਪੀਕਰ ਸਾਹਿਬ, ਇਹ ਤਾਂ ਮੀਟਿੰਗ ਹਰ ਮਹੀਨੇ ਹੋਈ ਹੈ, ਇਹ ਵੀ ਜਾਣਦੇ ਹਨ ਕਿ ਹਰ ਮਹੀਨੇ ਇਹ ਮੀਟਿੰਗ ਹੋਈ ਹੈ ਔਰ ਸਾਡੇ ਮਨਿਸਟਰ ਸਾਹਿਬ ਅਤੇ ਸਟੇਟ ਮਨਿਸਟਰ ਸਾਹਿਬ ਦੋਨੋਂ ਜਾਂਦੇ ਹਨ।

ਸ਼੍ਰੀ ਸਪੀਕਰ : ਤੁਸੀਂ ਤਾਂ ਮੁਕੱਰਰ ਕੀਤੀ ਹੈ ਪਰ ਜੋ ਡੀਟੇਲ ਦਿੱਤੀ ਹੈ ਉਸ ਦੇ ਮੁਤਾਬਿਕ ਘੱਟ ਲਿਖੀਆਂ ਹਨ।

ਕਾਮਰੇਡ ਹਰਦੇਵ ਅਰਸ਼ੀ : ਸਪੀਕਰ ਸਾਹਿਬ, ਮੈਨੂੰ ਪ੍ਰਸਨਲੀ ਵੀ ਪਤਾ ਹੈ ਕਿ ਸਾਡੇ ਮਾਨਸਾ ਜ਼ਿਲ੍ਹੇ ਵਿੱਚ ਕੇਵਲ 2 ਮੀਟਿੰਗਾਂ ਹੋਈਆਂ ਹਨ ਔਰ ਜੋ ਇਨ੍ਹਾਂ ਨੇ ਡੀਟੇਲ ਦਿੱਤੀ ਹੈ ਉਸ ਦੇ ਮੁਤਾਬਕ ਵੀ ਇਕ ਡਿਸਟ੍ਰਿਕਟ ਵਿੱਚ ਵੱਧ ਤੋਂ ਵੱਧ 6 ਮੀਟਿੰਗਾਂ ਹੋਈਆਂ ਹਨ ਬਾਕੀ ਕਿਸੇ ਜ਼ਿਲ੍ਹੇ ਵਿੱਚ 5 ਕਿਸੇ ਜ਼ਿਲ੍ਹੇ ਵਿੱਚ 4, ਕਿਸੇ ਵਿੱਚ 3 ਅਤੇ ਕਿਸੇ ਜ਼ਿਲ੍ਹੇ ਵਿੱਚ 2 ਮੀਟਿੰਗਾਂ ਹੋਈਆਂ ਹਨ। ਮੈਂ ਮਨਿਸਟਰ ਸਾਹਿਬ ਨੂੰ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਮੀਟਿੰਗਾਂ ਰੈਗੂਲਰ ਕਿਉਂ ਨਹੀਂ ਕੀਤੀਆਂ ਜਾ ਰਹੀਆਂ ?

ਰਾਜ ਮੰਤਰੀ : ਸਪੀਕਰ ਸਾਹਿਬ, ਜਿਹੜੀ ਇਨਫਰਮੇਸ਼ਨ ਦਿੱਤੀ ਹੈ ਇਹ ਬਿਲਕੁਲ ਸਹੀ ਹੈ। ਇਸ ਸਮੇਂ ਦੇ ਦੌਰਾਨ ਪੰਚਾਇਤ ਸੰਮਤੀਆਂ ਦੀਆਂ ਚੋਣਾਂ ਹੋਈਆਂ ਹਨ ਔਰ ਨਰੋਦਰ ਅਤੇ ਅਸੰਨਾਲਾ ਵਿੱਚ ਚੁਣਾਓ ਹੋਏ। ਜ਼ਿਲ੍ਹਾ ਪ੍ਰੀਸ਼ਦ ਦੇ ਚੁਣਾਓ ਹੋਏ ਹਨ ਅਤੇ ਪੰਚਾਇਤਾਂ ਦੇ ਚੁਣਾਓ

[ ਰਾਜ ਮੰਤਰੀ, ਸ਼ਿਕਾਇਤ ਨਵਾਰਨ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ]

ਹੋਏ ਹਨ। ਅਸੀਂ ਮੁੱਢਲੇ ਸਤਰ ਤੱਕ ਡੈਮੋਕਰੇਸੀ ਨੂੰ ਬਹਾਲ ਕਰਨ ਵਾਸਤੇ ਲਗੇ ਹੋਏ ਸੀ, ਇਸ ਕਾਰਨ ਇਸ ਦੌਰਾਨ ਮੀਟਿੰਗਾਂ ਘੱਟ ਹੋਈਆਂ ਹਨ।

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਪਿਛਲੇ ਸੈਸ਼ਨ ਵਿੱਚ ਵੀ ਇਸ ਮਾਮਲੇ ਤੇ ਵਿਚਾਰ ਹੋਇਆ ਸੀ ਔਰ ਇਸ ਦੇ ਬਾਰੇ ਸਹਿਮਤੀ ਸੀ ਕਿ ਫੈਸਲਾ ਕੀਤਾ ਕੋਈ ਮਨਿਸਟਰ ਸਾਹਿਬ ਜ਼ਰੂਰੀ ਰੁਝੇਂਵੇ ਕਰਕੇ ਕਿਧਰੇ ਨਹੀਂ ਜਾ ਸਕਦੇ ਜੋ ਚੇਅਰਮੈਨ ਹਨ, ਪਰ ਹਰ ਮਹੀਨੇ ਮੀਟਿੰਗ ਹੋਵੇ ਅਤੇ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਦੀ ਪ੍ਰਧਾਨਗੀ ਥੱਲੇ ਮੀਟਿੰਗ ਹੋਵੇ। ਪਿਛਲੇ ਸਾਲ ਦਾ ਕੀਤਾ ਫੈਸਲਾ ਕਿਉਂ ਲਾਗੂ ਨਹੀਂ ਹੋਇਆ ? ਕੀ ਹੁਣ ਇਸ ਗੱਲ ਨੂੰ ਐਸ਼ੋਅਰ ਕਰਾਉਣਗੇ ਕਿ ਜਿਥੇ ਮਨਿਸਟਰ ਸਾਹਿਬ ਨਹੀਂ ਜਾ ਸਕਦੇ ਡਿਪਟੀ ਕਮਿਸ਼ਨਰ ਜ਼ਿਲ੍ਹੇ ਦਾ ਜੋ ਹੈ ਉਸ ਦੀ ਪ੍ਰਧਾਨਗੀ ਥੱਲੇ ਮਹੀਨੇ ਵਿੱਚ ਘਟੋ ਘੱਟ ਇਕ ਮੀਟਿੰਗ ਜ਼ਰੂਰ ਕਰਿਆ ਕਰਨਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਇਨ੍ਹਾਂ ਨੂੰ ਕਿਧਰੇ ਮੁਗਾਲਤਾ ਲਗਿਆ ਹੈ। ਇਹ ਆ ਕੇ ਮੈਨੂੰ ਮਿਲ ਲੈਣ, ਜੇ ਕੋਈ ਇਨ੍ਹਾਂ ਦਾ ਮੁਗਾਲਤਾ ਹੈ ਤਾਂ ਉਹ ਦੂਰ ਕਰ ਦੇਵਾਂਗੇ ਕਿਉਂਕਿ ਮੈਂ ਹਰ ਮਹੀਨੇ ਮਨਿਸਟਰ ਸਾਹਿਬਾਨ ਨੂੰ ਭੇਜਦਾ ਹਾਂ ਅਤੇ ਉਹ ਹਰ ਮਹੀਨੇ ਜਾਂਦੇ ਹਨ। ਅਰਸ਼ੀ ਸਾਹਿਬ ਨੂੰ ਕੋਈ ਮੁਗਾਲਤਾ ਹੈ ਤਾਂ ਨਾਲ ਆ ਕੇ ਗੱਲ ਬਾਤ ਕਰ ਲੈਣ ਔਰ ਅਸੀਂ ਬੈਠ ਕੇ ਵਿਚਾਰ ਕਰ ਲਵਾਂਗੇ ਤਾਂ ਕਿ ਅਗੇ ਵਾਸਤੇ ਗਲਤੀ ਨਾ ਰਹੇ।

**ਸ਼੍ਰੀ ਸਪੀਕਰ :** ਮੁੱਖ ਮੰਤਰੀ ਸਾਹਿਬ, ਜੋ ਮਨਿਸਟਰ ਸਾਹਿਬ ਨੇ ਡੀਟੇਲ ਦਿੱਤੀ ਹੈ ਉਹ ਤਾਂ ਇਹੀ ਹੈ।

**ਮੁੱਖ ਮੰਤਰੀ :** ਤਦ, ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਮੇਰੇ ਨਾਲ ਗੱਲ ਬਾਤ ਕਰ ਲੈਣ ਅਤੇ ਮੈਂ ਵੇਰੀਫਾਈ ਕਰ ਲਵਾਂਗਾਂ ਅਤੇ ਅਗੇ ਵਾਸਤੇ ਐਸ਼ੋਅਰ ਕਰਾਂਗਾ ਕਿ ਰੈਗੂਲਰ ਹੋਵੇ।

**Mr. Speaker :** He has assured. (Interruption) The Chief Minister has assured that there will be a regular meeting in future and after that there is no need for any supplementary.

Next Question.

---

ਨਿਸ਼ਾਨਾਂ ਵਾਲੇ ਪ੍ਰਸ਼ਨ ਨੰ: 2408 ਅਤੇ 2327

(ਸਬੰਧਤ ਮਾਨਯੋਗ ਮੈਂਬਰਾਂ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਏ)

---

### ਗੰਨਾ ਵਿਕਾਸ ਸਕੀਮ

*2343. **ਸ਼੍ਰੀ ਵਿਜੇ ਕੁਮਾਰ ਸਾਥੀ :** ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਪਹਿਲੀ ਜਨਵਰੀ, 1993 ਤੋਂ ਬਾਅਦ ਰਾਜ ਵਿਚ ਕੋਈ ਨਵੀਂ ਗੰਨਾ ਵਿਕਾਸ ਸਕੀਮ ਸ਼ੁਰੂ ਕੀਤੀ ਹੈ ?

ਸਰਦਾਰ ਦਿਲ ਬਾਗ ਸਿੰਘ ਨਵਾਂ ਸ਼ਹਿਰ : ਨਹੀਂ ਜੀ ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ. ਮਹਿਕਮੇ ਦਾ ਜਵਾਬ ਮੈਨੂੰ 2 ਮਿੰਟ ਪਹਿਲਾਂ ਮਿਲਿਆ ਹੈ ਔਰ ਉਹ ਵੀ ਜਵਾਬ ਨਾਂਹ ਵਿਚ ਮਿਲਿਆ ਹੈ। ਲਗਦਾ ਹੈ ਕਿ ਮਹਿਕਮੇ ਨੇ ਇਨ੍ਹਾਂ ਨੂੰ ਪੂਰੀ ਜਾਣਕਾਰੀ ਨਹੀਂ ਦਿੱਤੀ। ਇਨ੍ਹਾਂ ਨੇ ਸ਼ੂਗਰਕੇਨ ਦੀ ਡਿਵੈਲਪਮੈਂਟ ਵਾਸਤੇ ਸਕੀਮ ਚਾਲੂ ਕੀਤੀ ਸੀ ਜਿਹੜੀ ਵਿਕਾਸ ਦਾ ਕੰਮ ਕਰਦੀ ਸੀ। ਇਹ ਸਕੀਮ ਲਾਗੂ ਹੋ ਚੁੱਕੀ ਹੈ। ਸ਼ੂਗਰ ਕੇਨ ਅਫਸਰ ਅਤੇ 5-6 ਹੋਰ ਅਫ਼ਸਰ ਹਨ .. ..

**ਸ੍ਰੀ ਸਪੀਕਰ** : ਤੁਸੀਂ ਲੈਕਚਰ ਕਰ ਰਹੇ ਹੋ ਜਾਂ ਸਵਾਲ ਕਰ ਰਹੇ ਹੋ? (ਵਿਘਨ) ਤੁਸੀਂ ਸਵਾਲ ਕੀਤਾ ਹੈ ਕਿ 1 ਜਨਵਰੀ, 1993 ਤੋਂ ਬਾਦ ਕੀ ਕੋਈ ਸਕੀਮ ਲਾਗੂ ਕੀਤੀ ਹੈ ? ਮਹਿਕਮੇ ਵਾਲੇ ਕਹਿੰਦੇ ਹਨ ਕਿ ਨਹੀਂ ਕੀਤੀ। ਹੁਣ ਕੋਈ ਸਵਾਲ ਹੈ ਤਾਂ ਕਰੋ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਇਕ ਪੁਰਾਣੀ ਸਕੀਮ ਚਲਦੀ ਸੀ। ਜੇ ਨਵੀਂ ਚਾਲੂ ਨਹੀਂ ਕੀਤੀ ਤਾਂ ਪੁਰਾਣੀ ਸਕੀਮ ਚਲਦੀ ਹੈ।.. ..

**ਸ੍ਰੀ ਸਪੀਕਰ** : ਉਹ ਕਹਿੰਦੇ ਹਨ ਕਿ ਨਵੀਂ ਸਕੀਮ ਚਾਲੂ ਨਹੀਂ ਕੀਤੀ । The matter is over. What else do you want?

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਗੰਨੇ ਦੇ ਵਿਕਾਸ ਲਈ ਇਕ ਵੱਖਰੀ ਸਕੀਮ ਚਲਦੀ ਸੀ ਜਿਹੜੀ ਕਿ ਬੰਦ ਕਰ ਦਿੱਤੀ ਹੈ। ਸਿਰਫ ਕਾਗਜ਼ਾਂ ਵਿਚ ਉਹ ਸਕੀਮ ਹੈ ਅਮਲੀ ਰੂਪ ਵਿਚ ਉਹ ਸਕੀਮ ਬੰਦ ਹੈ। ਉਸ ਸਕੀਮ ਦੇ ਤਹਿਤ ਇਕ ਅਫਸਰ ਔਰ ਕੁਝ ਕਰਮਚਾਰੀ ਗੰਨੇ ਦੀ ਪਰੋਡੱਕਸ਼ਨ ਨੂੰ ਉਤਸਾਹਿਤ ਕਰਨ ਵਾਸਤੇ ਕੰਮ ਕਰਦੇ ਸਨ।.. ..

**Mr. Speaker** ; You are wasting the time of the House. You are only delivering lecture. You can only put supplementries.

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਮੈਂ ਪੁਛਿਆ ਹੈ ਕਿ ਪੁਰਾਣੀ ਸਕੀਮ ਅਧੀਨ ਜਿਹੜਾ ਸ਼ੂਗਰ ਦੀ ਡਿਵੈਲਪਮੈਂਟ ਵਾਸਤੇ ਕੰਮ ਚਲਦਾ ਸੀ, ਉਹ ਦੱਸਦੇ ਸਨ ਕਿ ਕਿਹੜੀ ਗੰਨੇ ਦੀ ਕਿਸਮ ਕਿਸ ਥਾਂ ਉਗਾਉਣੀ ਹੈ, ਉਹ ਸਿਰਫ਼ ਕਾਗਜ਼ਾਂ ਵਿਚ ਚਲਦੀ ਹੈ। ਕੀ ਉਸ ਸਕੀਮ ਨੂੰ ਜਾਂ ਨਵੀਂ ਸਕੀਮ ਨੂੰ ਲਾਗੂ ਕਰਨਗੇ ?

**Mr. Speaker** : When you do not want to ask supplementary what can I do. You ask what you want.

**ਮੰਤਰੀ** : ਸਪੀਕਰ ਸਾਹਿਬ, ਇਕ ਸਕੀਮ ਜਿਸ ਦੁਆਰਾ ਕੇਨ ਕਮਿਸ਼ਨਰ ਗੰਨੇ ਦੀ ਡਿਵੈਲਪ-ਮੈਂਟ ਲਈ ਕੰਮ ਕਰਦਾ ਸੀ ਪਰ ਇਹ ਕੰਮ ਸ਼ੂਗਰ ਮਿੱਲਾਂ ਨੂੰ ਉਨ੍ਹਾਂ ਦੇ ਏਰੀਏ ਦੇ ਮੁਤਾਬਿਕ ਦੇ ਦਿੱਤਾ ਹੈ। ਇਸ ਵਿਚ ਗੌਰਮਿੰਟ ਆਫ ਇੰਡੀਆਂ ਵੀ ਏਡ ਦਿੰਦੀ ਹੈ ਔਰ ਮਿੱਲਾਂ ਵਾਲੇ ਵੀ ਆਪਣੇ ਏਰੀਆ ਵਿਚ ਗੰਨੇ ਦੀ ਡਿਵੈਲਪਮੈਂਟ ਦਾ ਧਿਆਨ ਰੱਖਦੇ ਹਨ। ਪਹਿਲਾਂ ਇਹ ਕੰਮ ਕੇਨ ਕਮਿਸ਼ਨਰ ਚੈਕ ਕਰਦਾ ਸੀ

[ ਖੇਤੀਬਾੜੀ ਅਤੇ ਵਣ ਮੰਤਰੀ ]

ਹੁਣ ਜਿਥੇ ਮਿੱਲਾਂ ਵਾਲਿਆਂ ਨੇ ਦਿਲਚਸਪੀ ਲਈ ਹੈ ਉਥੇ ਤਾਂ ਗੰਨੇ ਦਾ ਉਤਪਾਦਨ ਚੰਗਾ ਹੋਇਆ ਹੈ। ਮਿੱਲਾਂ ਵਾਲਿਆਂ ਨੂੰ ਇਹ ਅਖ਼ਤਿਆਰ ਇਸ ਕਰਕੇ ਦਿੱਤਾ ਸੀ ਕਿ ਗੰਨੇ ਦਾ ਉਤਪਾਦਨ ਵੱਧ ਸਕੇ। ਪਹਿਲੇ ਗੰਨਾ ਘੱਟਦਾ ਸੀ। 1993-94 ਵਿਚ ਇਹ 97 ਹਜ਼ਾਰ ਹੈਕਟਰ ਵਿਚ ਪੈਦਾ ਹੋਇਆ, ਫਿਰ 1994-95 ਵਿਚ 1.19 ਲੱਖ ਹੈਕਟਰ ਵਿਚ ਹੋਇਆ ਅਤੇ ਫਿਰ 1.80 ਲੱਖ ਹੈਕਟਰ ਵਿਚ ਹੋਇਆ ਹੈ ਪਰ ਸਾਡਾ ਕੰਮ 2.35 ਲੱਖ ਹੈਕਟਰ ਨਾਲ ਚਲ ਸਕਦਾ ਹੈ।

**ਸ੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮੰਤਰੀ ਸਾਹਿਬ ਕਹਿੰਦੇ ਹਨ ਕਿ ਇਹ ਕੰਮ ਮਿੱਲਾਂ ਵਾਲਿਆਂ ਨੂੰ ਦਿੱਤਾ ਹੈ ਪਰ ਮਿਲਾਂ ਦਾ ਕੰਮ ਗੰਨੇ ਦੀ ਡਿਵੈਲਪਮੈਂਟ ਨੂੰ ਵੇਖਣਾ ਨਹੀਂ, ਉਨ੍ਹਾਂ ਦਾ ਕੰਮ ਤਾਂ ਪਿੜਾਈ ਦਾ ਹੈ। ਉਨ੍ਹਾਂ ਦੀ ਇਹ ਜ਼ਿਮੇਵਾਰੀ ਨਹੀਂ। ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਵੇਲੇ ਮਿਲਾਂ ਦੇ ਵਿਚ 3 ਮਹੀਨੇ ਗੰਨਾ ਆਉਂਦਾ ਹੈ ਅਤੇ 6 ਮਹੀਨੇ ਮਿਲਾਂ ਗੰਨਾ ਪੀੜਨ ਵਿਚ ਲਗਾ ਦਿੰਦੀਆਂ ਹਨ। ਜਿਸ ਗੰਨੇ ਵਿਚ ਜ਼ਿਆਦਾ ਝਾੜ ਨਿਕਲਦਾ ਹੈ ਉਸ ਨੂੰ ਇਹ ਮਿਲਾਂ ਵਾਲੇ ਲੈਂਦੇ ਨਹੀਂ ਹਨ। ਖੰਡ ਦਾ ਉਤਪਾਦਨ ਵਧਾਉਣ ਲਈ ਕੀ ਸਰਕਾਰ ਵਲੋਂ ਇਨ੍ਹਾਂ ਨੂੰ ਕੋਈ ਉਤਸ਼ਾਹ ਦਿੱਤਾ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਅਸੀਂ ਪਿਛਲੇ ਸਾਲ ਰੂਰਲ ਡਿਵੈਲਪਮੈਂਟ ਦੇ ਵਿਕਾਸ ਲਈ ਇਕ ਕਰੋੜ ਰੁਪਿਆ ਸ਼ੂਗਰ ਦੀ ਡਿਵੈਪਲਪਮੈਂਟ ਵਾਸਤੇ ਦਿੱਤਾ ਸੀ ਔਰ ਸਾਡਾ ਇਹ ਹੀ ਮਕਸਦ ਸੀ ਤਾਂ ਕਿ ਗੰਨੇ ਨੂੰ ਕੋਈ ਬਿਮਾਰੀ ਨਾ ਲਗੇ। ਜਿਹੜਾ ਕੇਨ ਕਮਿਸ਼ਨਰ ਹੁੰਦਾ ਹੈ ਇਸ ਨੂੰ ਵੇਖਣਾ ਉਸ ਦਾ ਕੰਮ ਹੈ ਬਾਕੀ ਜੋ ਸਾਥੀ ਸਾਹਿਬ ਨੇ ਕਿਹਾ ਹੈ ਅਸੀਂ ਇਨ੍ਹਾਂ ਦੇ ਨਾਲੋਂ ਜ਼ਿਆਦਾ ਫਿਕਰਮੰਦ ਹਾਂ।

---

### ਸਫੈਦੇ ਦੀ ਅੱਧੀ ਮਾਲਕੀ ਕਿਸਾਨਾਂ ਨੂੰ ਦੇਣੀ

*2257. **ਕਾਮਰੇਡ ਹਰਦੇਵ ਅਰਸ਼ੀ :** ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) ਕੀ ਸੜਕਾਂ ਦੇ ਕਿਨਾਰਿਆਂ ਉਪਰ ਲਾਏ ਦਰੱਖਤਾਂ, ਵਿਸ਼ੇਸ਼ ਕਰਕੇ ਸਫੈਦੇ ਦੀ ਅੱਧੀ ਮਾਲਕੀ, ਨਾਲ ਲਗਦੀ ਜ਼ਮੀਨ ਦੇ ਮਾਲਕ ਕਿਸਾਨ ਨੂੰ ਦਿੱਤੇ ਜਾਣੇ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੈ, ਤਾਂ ਇਸ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ;

(ਅ) ਜੇਕਰ ਨਹੀਂ ਤਾਂ ਇਸ ਦੇ ਕੀ ਕਾਰਣ ਹਨ ?

**ਸਰਦਾਰ ਦਿਲਬਾਗ ਸਿੰਘ ਨਵਾਂਸ਼ਹਿਰ :** (ੳ) ਨਹੀਂ, ਸ੍ਰੀ ਮਾਨ ਜੀ।

(ਅ) ਜੇਕਰ ਸੜਕਾਂ ਦੇ ਨਾਲ ਲਗਦੀ ਜ਼ਮੀਨ ਦੇ ਮਾਲਕਾਂ ਨੂੰ ਸਫੈਦੇ ਦੇ ਦਰੱਖਤਾਂ ਦੇ Half proprietory rights ਦੇ ਦਿੱਤੇ ਜਾਂਦੇ ਹਨ, ਤਾਂ ਵਣ ਵਿਭਾਗ ਦੀ ਦਰੱਖਤਾਂ ਤੋਂ ਪ੍ਰਾਪਤ ਹੋਣ ਵਾਲੀ ਆਮਦਨ ਘੱਟ ਜਾਵੇਗੀ।

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਦੀ ਇਹ ਗੱਲ ਸਹੀ ਹੈ ਕਿ ਅਗਰ 50 ਪ੍ਰਤੀਸ਼ਤ ਆਮਦਨ ਕਿਸਾਨਾਂ ਨੂੰ ਦੇ ਦਿੱਤੀ ਤਾਂ ਇਸ ਦੇ ਨਾਲ ਜੰਗਲਾਤ ਮਹਿਕਮੇ ਦੀ ਆਮਦਨੀ ਘੱਟ ਜਾਵੇਗੀ ਪਰ ਜਿਹੜਾ ਸਫੈਦਾ ਕਿਸਾਨਾਂ ਦੀ ਜ਼ਮੀਨ ਦੇ ਨਾਲ ਲਗਦਾ ਹੈ ਉਸ ਦੇ ਨਾਲ ਕਿਸਾਨਾਂ ਨੂੰ ਨੁਕਸਾਨ ਹੁੰਦਾ ਹੈ ਕਿਉਂਕਿ ਜ਼ਮੀਨ ਵਿਚੋਂ ਪਾਣੀ ਖਿੱਚ ਲੈਂਦਾ ਹੈ, ਇਸ ਲਈ ਕਿਸਾਨ ਦੀ ਜ਼ਮੀਨ ਨੂੰ ਨੁਕਸਾਨ ਹੁੰਦਾ ਹੈ, ਜਿਹੜੇ ਸਫੈਦੇ ਸੜਕਾਂ ਦੇ ਕਿਨਾਰੇ ਲਗੇ ਹੋਏ ਹਨ ਉਥੇ ਸਰਕਾਰ ਨੂੰ ਫਾਇਦਾ ਹੁੰਦਾ ਹੈ। ਕੀ ਇਹ ਉਨ੍ਹਾਂ ਕਿਸਾਨਾਂ ਨੂੰ ਕੰਨਪਨਸੇਟ ਕਰਨ ਲਈ ਤਿਆਰ ਹਨ ਜਿਨ੍ਹਾਂ ਦੀਆਂ ਜ਼ਮੀਨਾਂ ਦੇ ਨਾਲ ਸਫੈਦਾ ਲੱਗਾ ਹੋਇਆ ਹੈ ? ਕੀ ਭਵਿੱਖ ਵਿਚ ਉਨ੍ਹਾਂ ਨੂੰ ਕੰਪਨਸੇਟ ਕਰਨ ਲਈ ਸਰਕਾਰ ਵਿਚਾਰ ਰੱਖਦੀ ਹੈ ?

**ਮੰਤਰੀ :** ਸਪੀਕਰ ਸਾਹਿਬ, ਇਹ ਬਿਲਕੁਲ ਠੀਕ ਹੈ ਕਿ ਜਿਥੇ ਸਫੈਦਾ ਲੱਗਾ ਹੋਇਆ ਹੈ ਉਥੇ ਕਿਸਾਨਾਂ ਦੀ ਜ਼ਮੀਨ ਨੂੰ ਨੁਕਸਾਨ ਹੁੰਦਾ ਹੈ। ਇਸ ਦੀ ਛਾਂ ਨਾਲ ਅਤੇ ਜ਼ਮੀਨ ਦੇ ਪਾਣੀ ਨੂੰ ਖਿੱਚਣ ਨਾਲ ਕਿਸਾਨਾਂ ਦੀ ਜ਼ਮੀਨ ਨੂੰ ਨੁਕਸਾਨ ਹੁੰਦਾ ਹੈ। ਬਹੁਤ ਸਾਰੀ ਸਰਕਾਰੀ ਜ਼ਮੀਨ ਉਤੇ ਇਨਕਰੋਚਮੈਂਟ ਹੋਈ ਹੈ ਉਥੇ ਤਾਂ ਕੋਈ ਕੰਪਨਸੇਸ਼ਨ ਨਹੀਂ ਦਿੱਤਾ ਜਾਵੇਗਾ ਪਰ ਜਿਥੇ ਕੋਈ ਇਨਕਰੋਚਮੈਂਟ ਨਹੀਂ ਹੈ ਉਥੇ ਅਗਰ ਕਿਸਾਨ ਦਾ ਨੁਕਸਾਨ ਹੁੰਦਾ ਹੈ ਤਾਂ ਉਥੇ ਅਸੀਂ ਕੰਪਨਸੇਟ ਕਰਾਂਗੇ।

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ ਇਨ੍ਹਾਂ ਨੇ ਵਿਸ਼ਵਾਸ ਦਿਵਾਇਆ ਹੈ। ਹਰਿਆਣਾ ਵਿੱਚ ਇਹ ਪਹਿਲਾਂ ਹੀ ਲਾਗੂ ਹੈ। ਇਥੇ ਇਹ ਕਦੋਂ ਤੱਕ ਲਾਗੂ ਕਰ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਕੇਸਿਜ਼ ਸਾਡੇ ਨੋਟਿਸ ਵਿਚ ਲਿਆਉਣ, ਜਿਥੇ ਇਨਕਰੋਚਮੈਂਟ ਨਹੀਂ ਹੋਵੇਗੀ ਅਤੇ ਕਿਸਾਨਾਂ ਦਾ ਨੁਕਸਾਨ ਹੋਇਆ ਹੋਵੇਗਾ ਉਥੇ ਅਸੀਂ ਨਵੇਂ ਸਾਲ ਤੋਂ ਲਾਗੂ ਕਰ ਦੇਵਾਂਗੇ।

---

## ਸਰਕਾਰੀ ਅਦਾਰਿਆਂ ਦਾ ਨਿੱਜੀਕਰਨ

*2540. (1) **ਸ੍ਰੀ ਜਗਦੀਸ਼ ਸਾਹਨੀ**
(2) **ਸ੍ਰੀ ਸੱਤਪਾਲ ਗੋਸਾਈਂ** : ਕੀ ਵਿੱਤ ਮੰਤਰੀ ਕਿਰਪਾ
(3) **ਸ੍ਰੀ ਮਦਨ ਮੋਹਨ ਮਿੱਤਲ**

ਕਰਕੇ ਦੱਸਣਗੇ ਕਿ —

(ੳ) ਕੀ ਸਰਕਾਰ ਨੇ 1 ਅਪਰੈਲ 1993 ਤੋਂ ਬਾਅਦ ਹੁਣ ਤੱਕ ਕਿਸੇ ਸਰਕਾਰੀ ਅਦਾਰੇ ਦਾ ਨਿੱਜੀਕਰਨ ਕੀਤਾ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਕਾਰਣ ਕੀ ਹਨ ਅਤੇ ਨਿੱਜੀਕਰਨ ਲਈ ਕੀ ਕਸੌਟੀ ਅਪਣਾਈ ਗਈ ;

[ ਸ਼੍ਰੀ ਜਗਦੀਸ਼ ਸਾਹਨੀ ]

(ਅ) ਅਜਿਹੇ ਠੇਕੇਦਾਰਾਂ ਦੇ ਨਾਂ ਕੀ ਹਨ ਜਿਨ੍ਹਾਂ ਨੇ ਉਕਤ ਪ੍ਰਾਜੈਕਟਾਂ ਨੂੰ ਖਰੀਦਣ ਲਈ ਅਰਜ਼ੀਆਂ ਦਿੱਤੀਆਂ ਅਤੇ ਸਫਲ ਖਰੀਦਦਾਰਾਂ ਦੇ ਨਾਂ ਕੀ ਹਨ ਅਤੇ ਉਕਤ ਅਦਾਰਿਆਂ ਦਾ ਨਿਪਟਾਰਾ ਇਕਰਾਰਨਾਮੇ ਦੀਆਂ ਕਿਨ੍ਹਾਂ ਸ਼ਰਤਾਂ ਅਧੀਨ ਕੀਤਾ ਗਿਆ ?

**ਡਾਕਟਰ ਕੇਵਲ ਕ੍ਰਿਸ਼ਨ** : (ੳ) ਨਹੀਂ ਜੀ, ਅਜੇ ਨਹੀਂ।

(ਅ) 'ੳ' ਅਨੁਸਾਰ ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮੈਨੂੰ ਹਾਲੇ ਤੱਕ ਕੋਈ ਜਵਾਬ ਨਹੀ ਭੇਜਿਆ।

**Mr. Speaker** : We will check up.

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਜਵਾਬ ਨਹੀਂ ਹੈ ਜੀ। ਖੁਲ੍ਹ ਕੇ ਜਵਾਬ ਦੇਣਾ ਚਾਹੀਦਾ ਹੈ। ਹੁਣ ਤੱਕ ਨਹੀਂ ਦਿੱਤਾ ਜੀ।

**Mr. Speaker** ; It is already lying on your table. I have been told.

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦੀ ਹਾਂ ਕਿ ਜਵਾਬ ਇਨ੍ਹਾਂ ਨੇ ਦਿੱਤਾ ਹੈ ਕਿ No, not yet, ਕੀ ਭਵਿੱਖ ਵਿਚ ਐਸਾ ਕਰਨ ਦਾ ਸਰਕਾਰ ਦਾ ਕੋਈ ਵਿਚਾਰ ਹੈ ?

**ਮੰਤਰੀ** : ਸਪੀਕਰ ਸਾਹਿਬ, ਪ੍ਰਾਈਵੇਟ ਅੰਡਰਟੇਕਿੰਗਜ਼ ਨੇ ਸਰਦਾਰ ਬੇਅੰਤ ਸਿੰਘ ਦੀ ਅਗਵਾਈ ਹੇਠ ਇੰਪਰੂਵਮੈਂਟ ਕੀਤੀ ਹੈ ਅਤੇ ਪਬਲਿਕ ਅੰਡਰਟੇਕਿੰਗਜ਼ ਨੇ ਆਪਣੇ ਆਪ ਨੂੰ ਬਿਹਤਰ ਬਣਾਇਆ ਹੈ । ਇਨ੍ਹਾਂ ਨੂੰ ਪ੍ਰਾਈਵੇਟਾਈਜ਼ ਕਰਨ ਦੀ ਕੋਈ ਲੋੜ ਨਹੀਂ ਹੈ । ਮਿਸਾਲ ਦੇ ਤੌਰ ਤੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਪੀ.ਆਰ.ਟੀ.ਸੀ., ਪੰਜਾਬ ਰੋਡਵੇਜ਼ ਮੁਨਾਫੇ ਵਿਚ ਆਉਣ ਲੱਗ ਪਏ ਹਨ। ਇਲੈਕਟ੍ਰੀਸਿਟੀ ਬੋਰਡ ਨੇ ਵੀ ਤਰੱਕੀ ਕੀਤੀ ਹੈ। ਇਸ ਕਰਕੇ ਪ੍ਰਾਈਵੇਟਾਈਜ਼ੇਸ਼ਨ ਦੀ ਲੋੜ ਨਹੀਂ ਹੈ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਇਹੋ ਜਿਹੇ ਬਹੁਤ ਸਾਰੇ ਅਦਾਰੇ ਹਨ ਜਿਹੜੇ ਕਿ ਪਹਿਲਾਂ ਘਾਟੇ ਵਿੱਚ ਚਲ ਰਹੇ ਸਨ ਅਤੇ ਹੁਣ ਉਹ ਮੁਨਾਫੇ ਵਿਚ ਜਾ ਰਹੇ ਹਨ। ਸਪੀਕਰ ਸਾਹਿਬ, ਕੀ ਮੰਤਰੀ ਜੀ ਵਿਸ਼ਵਾਸ਼ ਦਿਵਾਉਣਗੇ ਕਿ ਕਿਸੇ ਵੀ ਅਦਾਰੇ ਨੂੰ ਪ੍ਰਾਈਵੇਟ ਹੱਥਾਂ ਵਿੱਚ ਨਹੀਂ ਦਿੱਤਾ ਜਾਏਗਾ ?

**ਮੰਤਰੀ** : ਸਪੀਕਰ ਸਾਹਿਬ, ਇਹ ਵਿਸ਼ਵਾਸ ਤਾਂ ਨਹੀਂ ਦਿਵਾਇਆ ਜਾ ਸਕਦਾ ਕਿਉਂਕਿ ਸ਼ੇਅਰ ਕੇਪੀਟਲ ਹੀ ਜੇ ਕੋਈ ਖਾ ਜਾਵੇ ਜਾਂ ਕਿਧਰੇ ਗੜਬੜ ਹੋ ਜਾਵੇ , ਨੁਕਸਾਨ ਹੋਵੇ ਔਰ ਪਬਲਿਕ ਅੰਡਰ-ਟੇਕਿੰਗ ਖਸਾਰੇ ਵਿਚ ਜਾਣ ਤਾਂ ਫਿਰ ਚਿੰਤਾ ਤਾਂ ਹੁੰਦੀ ਹੈ, ਉਸ ਦੀ ਹਾਲਤ ਦੇਖਕੇ ਵਿਚਾਰ ਕੀਤਾ ਜਾਵੇਗਾ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਪਹਿਲਾਂ ਸ਼ੂਗਰ ਮਿੱਲ ਦੀ ਗੱਲ ਹੋਈ ਸੀ ਜਿਹੜੀ ਕਿ 60 ਕਰੋੜ ਰੁਪਏ ਦੀ ਸੀ ਅਤੇ ਉਸ ਦੀ ਆਫਰ 11 ਲੱਖ ਰੁਪਏ ਦੀ ਆਈ ਹੈ। ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਇਹ ਓਪਨ ਆਕਸ਼ਨ ਕਰਕੇ ਦਿਤੀ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਸ਼ੂਗਰ ਮਿੱਲਾਂ ਕੋਆਪਰੇਟਿਵ ਅਦਾਰੇ ਹਨ, ਉਹ ਪਬਲਿਕ ਅੰਡਰਟੇਕਿੰਗਜ਼ ਵਿਚ ਨਹੀਂ ਆਉਂਦੀਆਂ, ਇਸ ਕਰਕੇ ਸ਼ੂਗਰ ਮਿੱਲਾਂ ਬਾਰੇ ਜੋ ਫੈਸਲਾ ਡਿਪਾਰਟਮੈਂਟ ਕਰਦਾ ਹੈ ਉਹ ਠੀਕ ਕਰਦਾ ਹੈ ਔਰ ਉਹ ਸੋਚ ਸਮਝਕੇ ਕਰਦਾ ਹੈ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਸ਼ੂਗਰ ਮਿੱਲ ਪੰਜਾਬ ਗੌਰਮਿੰਟ ਦੀ ਵੀ ਹੁੰਦੀ ਹੈ ਅਤੇ ਕੋਆਪਰੇਟਿਵ ਡਿਪਾਰਟਮੈਂਟ ਦੀ ਵੀ ਹੁੰਦੀ ਹੈ। ਇਕ ਟੈਂਡਰ 11 ਲੱਖ ਰੁਪਏ ਦਾ ਆਇਆ ਹੈ 60 ਕਰੋੜ ਰੁਪਏ ਦੀ ਸ਼ੂਗਰ ਮਿਲ ਨੂੰ 11 ਲੱਖ ਰੁਪਏ ਵਿਚ ਦੇਣਾ ਤਾਂ ਬਹੁਤ ਫਰਕ ਹੈ। ਕੀ ਮੰਤਰੀ ਜੀ ਓਪਨ ਆਕਸ਼ਨ ਕਰਨਗੇ ?

**ਸ਼੍ਰੀ ਸਪੀਕਰ** : ਸਾਹਨੀ ਸਾਹਿਬ, ਤੁਸੀਂ ਬੜੇ ਸਿਆਣੇ ਐਮ.ਐਲ.ਏ. ਹੋ। ਇਹ ਕੋਆਪਰੇਟਿਵ ਅਦਾਰਾ ਹੈ। These are quite two different cases. Inspite of that he has given the reply. ਤੁਸੀਂ ਸਵਾਲ ਪਬਲਿਕ ਅੰਡਰਟੇਕਿੰਗਜ਼ ਬਾਰੇ ਪੁਛੋ।

**ਸ਼੍ਰੀ ਜਗਦੀਸ਼ ਸਾਹਨੀ** : ਪਬਲਿਕ ਅੰਡਰਟੇਕਿੰਗ ਹੈ ਜਾਂ ਕੋਆਪਰੇਟਿਵ ਅਦਾਰਾ ਹੈ।

those also come under the Government. He is the Finance Minister, and permission should be taken from him. It should be seen whether they are going in profit or loss?

**Mr. Speaker** : Anyway, any other supplementary. Next Question.

---

## ਚੁੰਗੀ ਦੀ ਵਸੂਲੀ ਦੇ ਕੰਮ ਨੂੰ ਪ੍ਰਾਈਵੇਟ ਹੱਥਾਂ ਵਿਚ ਸੌਂਪਣਾ

*2292. (1) ਕਾਮਰੇਡ ਅਜੈਬ ਸਿੰਘ ਰੌਂਤਾ
(2) ਸ਼੍ਰੀਮਤੀ ਵਿਮਲਾ ਡਾਂਗ } : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਉਨ੍ਹਾਂ ਮਿਉਂਸਪਲ ਕਮੇਟੀਆਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਨੇ ਚੁੰਗੀ ਦੀ ਵਸੂਲੀ ਨੂੰ ਨਿੱਜੀ ਹੱਥਾਂ ਵਿੱਚ ਦੇ ਦਿੱਤਾ ਹੈ;

[ਕਾਮਰੇਡ ਅਜੈਬ ਸਿੰਘ ਰੌਂਤਾ]

(ੲ) ਕੀ ਰਾਜ ਸਰਕਾਰ ਦੁਆਰਾ ਰਾਜ ਵਿਚ ਨਗਰ ਪਾਲਿਕਾਵਾਂ ਨੂੰ ਚੁੰਗੀ ਦੇ ਨਿੱਜੀ ਕਰਣ ਸਬੰਧੀ ਕੋਈ ਲਾਜ਼ਮੀ ਹਦਾਇਤਾਂ/ਸੋਧਾਂ ਜਾਰੀ ਕੀਤੀਆਂ ਗਈਆਂ ਹਨ; ਜੇਕਰ ਅਜਿਹਾ ਹੈ, ਤਾਂ ਉਨ੍ਹਾਂ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ?

ਡਾਕਟਰ ਕੇਵਲ ਕ੍ਰਿਸ਼ਨ : (ੳ) ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਜੀ ਹਾਂ ।

ਇਸ ਸਬੰਧੀ ਜਾਰੀ ਕੀਤੀਆਂ ਲੀਹਾਂ ਦੀ ਕਾਪੀ ਅਨੁਲੱਗ 1 ਤੇ ਹੈ ।

**STATEMENT**

**List of the Committees which have privatised Collection of Octroi**

1. Bareta
2. Kotfatta
3. Jaitu
4. Raman
5. Muktsar
6. Fazilka
7. Kotkapura
8. Malout
9. Dharamkot
10. Goniana
11. Talwandi Bhai
12. Nabha
13. Dera Bassi
14. Tappa
15. Sanaur
16. Barnala
17. Samana
18. Malerkotla
19. Dhanaula
20. Kurali
21. Morinda
22. Samrala
23. Raikot
24. Doraha
25. Payal
26. Jagroan
27. Anandpur Sahib
28. Nawan Shahar
29. Shahkot
30. Mukerian
31. Adampur
32. Banga
33. Jandiala Guru
34. Bhikhiwind

35. Tarn Taran
36. Pathankot
37. Fatehgarh Churian
38. Khem Karan
39. Rayya
40. Dhariwal
41. Quadian
42. Dera Baba Nanak

## ANNEXURE– I

## GOVERNMENT OF PUNJAB

## DEPARTMENT OF LOCAL GOVERNMENT (LOCAL GOVT. III BRANCH)

To

All Commissioners, Municipal Corporation,
All Regional Deputy Directors, Local Govt. Pb.,

Memo No. 2/13/95-3LG /2263

The 10th February, 1995

*Subject* ;—Guidelines regarding auctioning of Octroi Collection.

Based on the experience obtained regarding contracting out of collection of octroi, the following guidelines may be adhered to :—

1. SCHEME

The Municipal Corporation/Municipal Councils/Nagar Panchayats would appoint an agent for collection of octroi for a period upto one year. All Local bodies whose auction has already been done for different periods upto 31st March, 1995 may new hold auction for a period of one year beginning first of April, 1995.

2. PARTIES TO CONTRACT:

The parties to the contract are the agent and the Municipal Council/Corporation/Nagar Panchayat.

Notice of any other auction to be taken on behalf of the Council/Corporation/ Nagar Panchayat may be given/taken by the Executive Officer/Commissioner of any other office, duly authorised for the purpose on his behalf.

3. RESERVE PRICE:

Reserve Price at auctions for Octroi collection would be fixed reasonably which would be atleast 25% more than the highest income earned by local body during the last three years.

4. CALL DEPOSIT ;

The agent will have to furnish a call deposit of a minimum of Rs. 5.00 lacs in respect of Municipal Corporation, Rs. 2 lac for Municipal Council of Class-I Category, Rs. 1 lacs for Municipal Council of Class-II and III category and Rs. 50,000 for Nagar Panchayat as earnest money by a crossed demand draft or a pay order drawn in favour of the Council/Corporation/Nagar Panchayat, issued by any Nationalised or Scheduled Bank alongwith the Tender. If the agent whose offer is accepted fails

[Finance Minister]

to enter into 'CONTRACT' which term is hereinafter referred to as the 'SAID AGREEMENT' or remit the amount of Security Deposit in the form of Bank Guarantees the amount of earnes/money deposited by him in the form of call deposit, shall stand forfeited. The call deposit in the form of earnest money, which will not carry any interest, will remain with Council till the decision regarding acceptance of the tender or 30 days from the date of opening of the tenders, which ever is earliar.

5. ACCEPTANCE OF OFFER :

The leasing out of the contract can be done either through auctions or by inviting tenders subject to the approval of DDLG.

Offer may not be accepted, if the following conditions are not fulfilled by the offerer while giving the offer—

(i) The offerer shall furnish the stipulated call deposit earnest money along with the offer.

(ii) Every offerer should submit his offer in the prescribed form and should not stipulate any different or additional terms and conditions, and if any different or additional terms or conditions are stipulated in the offer, they shall be ignored and the offerer shall also have no right at any time to claim that they should be taken into account in the context of any dispute or for any purpose.

(iii) Form of offerer should be filled in by the offerer clearly and accurately. Any alteration, enasure or over-writing in the form of offer will render the offer invalid, unless the alteration etc. are neatly carried out and are duly attested by the full signatures of the offerer.

(iv) The offer should be quoted in words as well as in figures.

(v) Offer of 'CONTRACT AMOUNT' should not be less than reserve offer price ;

(vi) The offerer shall not submit more than one offer. If he submits more than one offer only the highest offer will be considered.

(*vii*) A person or persons *signing* the offer shall state *in* what capec*i*ty he/they/ is/are signing the offer viz. as the sole Proprietor of the Firm/Concern or as a Secretary/Manager/Director etc., of a Limited Company. In all cases of parties other than individuals or properietory concerns, the names of the partners should be disclosed and attested copy of the deed should be furnished along with the offer, the names of all the Directors Partners etc. should be mentioned and the offer should be accompanied by a certificate certifying that the person signing the offer empowered to do so on behalf of the Company and also accompained by *is* copy of the Memoerandum and Articles of the Association of the Company.

The Chief Officer, with the approval the Council/Corporation/Nagar Panchayat may reject or accept any offer without assigning any reason. The offerer shall not entitled to claim any right or any amount on the ground that he has submitted his tender.

6. RATE OR OCTROI AND PROCEDURE FOR COLLECTION OF OCTROI :

(a) The agent will collect entire octroi as per existing rates/rules/Govt./M.C's order for a period of one year from the Ist of April to 31st day of March by appointing his own employess.

(b) The agent should strictly follow the procedure and rates for levy, assessment and collection of octroi as specified in the existing provisions under the Act and Rules and matters incidental thereto.

(c) The Agent shall work within the frame work of and be bound by all the provisions of the following Act, Rules and Resolutions for the purpose of levy, assessment and collection of the Octroi:

(i) Punjab Municipal Act, 1911.

(ii) Punjab Municipal Corporation Act, 1976 and Rules framed thereunder.

(iii) Any other rules or bye-law in respect of imposit levy, assessment and recovery of octroi and matters incidental thereto ; as applicable.

(d) The officer shall abide by the instructions and order of Commissioner Executive Officer.

However, the rates of octroi will not be either increased or reduced by any authority any time during the year of contract.

7. **Mode of Remittance of Octroi Collection to the Municipal Council**

During the period of contract of one year, the agent shall remit 2% of the amount of contract every week to the council for 50 weeks irrespective of the amount of octroi collections. No concession or deferment of payment of 2% of the total contract amount shall be permissible on any account including shortfall in collections, strike, 'BANDH' Natural calamity etc. during any week.

8. **Remittence of Daily Octroi Collections :**

The Agent shall remit every day from the first day of every week the entire amount of octroi collection to the Municipal Council untill the amount of 2% of the total amount of Contract amount is remitted but shall be in case ensure that the entire amount of 2% of the contract remit on the succedding working day following the 1st day of the week. The agent shall be entitled to retain with him the amount in excees of the weeks contract amount

If in any week the amount of octroi collected by the agent falls short of the amount of instalment specified, then the agent shall forthwith remit to the Council, alongwith the amount of octroi collected by him, the shortfall in the collection of octroi relating to that week, so as to make the amount of remittance of collection of octroi in the week equal to the amount of contract for the week.

9 **Sub Letting:**

The agent shall not enter into partnership of sub-let, transfer, assign the contract or any part the of in any manner whatsoever. In the event of the agent contravaning this condition, the Council, Corporation, Nagar Panchayat shall be entitled to terminate the contract, and forefeit the entire amount of security depsoit.

10. **Relationship with third parties:**

All transactions between the agent and third parties shall be carried out as between the two principals without any referenee or committing or purporting to commit the council/coroporation/Nagar Panchayat in any manner. The agent

[Finance Minister]

undertakes to make such third parties fully aware, that the agent has no authority to bind the council/Municipal Corporation/Nagar Panchayat in any manner.

**11. Refund:**

The Agent shall refund the amount of Octroi to the extend it is refundable, under the provisions of Punjab Municipal Act, 1911 and the Punjab Municipal Corporation Act, 1976 and Rules framed thereunder immediately on demand by the importer of goods and shall not keep the matter of refund pending. Till the entire amount of octroi is refunded to the importors of the goods the Bank Guarantee to the extent of the Octroi amount due to be refunded, shall not be released to the Agent.

That the entire responsbility of refunding the Octroi collected during the period from........to ......will be that the agent. In the event of failure of the agent to refund the amount, the importer shall be entitled to recover the amount of refund for the said period from the agent through proeess of law. The Council/ Corporation/Nagar Panchayat shall not be liable to refund the amount to the importer.

**12. Services of employees of the Council:**

In case the agent takes the services of any employees of the Council Corporation Nagar Panchayat for any purpose for the levy, assessment and collection of Octroi for performance of the contract then for the services so rendered by the employees the agent shall pay in advance every month to the council Corporation Nagar Panchayat the amount at the rate of Rs. 1000 for each clerk equal to the salary of such employee and Rs. 700 for each grade IV staff employed by him and Rs. 2,000 including all the allowances emoulments etc. for each Inspector. Photo identity cards counter signed by the Executive Officer of the Corporation shall be issued to these engaged in collection of octroi and they private employed by him would be provided uniforme by the contractor

**13. Prosecutions:**

The Executive Offieer/Commissioner shall file proseuction against the importer of goods for evasion of octroi only in his satisfaction that *prima facie* care of evasion has been made out on the basis of the reports made by the agent or his officers.

Out of the amount of fine or penalty deposited in the Court by the accused as per the orders of the Court, the octroi & penalty amount will be paid to the agent as and when received by the Council from the Court and the amount of penalty will be received by the o Cuncil/Corporation/Nagar Panchayat, Similarly the compounding fee in cases of octroi, evasion would to go contractor. Disputes regarding compounding fee shall be referred to the Executive Officer for final decision.

**14. Check Post Electricity Charges and Telephone Bills:**

The agent shall be entitled to increase the number of check posts at his cost with the permission of the E.O./Commissioner. The agent shall be entitlted to make use of the existing enterance and exit Nakas including the Central Naka. However, the ownership of the same shall always be that the Counsil Corporation/Nagar Panchayat. The charges of telephones, electricity bills etc. installed at the said Nakas shall be paid and borne by the agent every month. The agent shall be entitled to make use of the existing telephones and existing electric connections at all the check posts. All the prinited stationery

including receipt book required for collection of Octroi for the said period shall be supplied by the Counsil/Corporation /Nagar Panchayat free of cost to the agent at the time of entering into the agreement.

15. **Supervision Inspection And Accounts :**

The E.O./Commissioner or any officers appointed in this behalf shall have the over-all right, authority, control and supervision over the work of collection of octroi, carried on by the agent with a view to ensure that the work of collection of octroi is carried out smoothly and efficiently and without any hindrence to of harrasment to the importers of goods. The said officers of he Council/Corporation/Nagar Panchayat shall also have the right and authority to inspect and check the goods, receipt books, registers and accounts maintained by the Agent. The instructions/order given by the E.O./Commissioner or the authorised officer from time to time in this regard or in any regard, shall be promptly complied with by the agent. However, the Council/Corporation/Nagar Panchayat or any of its employees shall not interferee with the working of the agent for collection of the octroi. The agent will be at liberty to appoint his own employees for collection of octroi, who shall be entitled to perform all the duties and functions of octroi officers and superintendent of octroi for collection of octroi but shall not use any of their statutory powers.

The agent will keep daily accounts of the octroi so collected and submit a copy thereof on the next day to the E.O./Commissioner or any officer appointed on his behalf.

16. Rebate:

The agent shall not be entitled to any compensation, rebate or reduction in the amount quoted by the agent in his ofter what so over on the count that there is closer of the market or the strike by the merchants or for anyother such reasons or decrease in intensity or potentiality of business or collection of octroi for any reason what so ever.

17. Security Deposit :

(i) Agent shall furnish a Bank Guarantee equivalent to 1/6th of the Contract Amount of any Nationalised Bank by way of Security Deposit within 15 days of the acceptance of his offer, faling which the acceptance of his offer shall be liable to be cancelled at the risk and cost of the agent and subject to such other rights and remidies as may be open to the Council/Corporation/Nagar Panchayat under the terms of contract. The said security deposit will not carry any interest what so ever.

(ii) The Council/Corporation/Nagar Panchayat shall have the security deposit in the form of Bank Guarantee furnished bythe agent, not only for the period of one year but also thereafter will the entired of the octroi amount refundable under the provisions of the said Act and Rules is refunded to the importers of goods and said Bank Guarantee in the form of Security Deposit shall be held as Security for due performance of all the terms of the contract, conditions and provisions of the contract and that in case of the default on the part of the agent to perform and observe any of the said Convenants, conditions or provisions or in the event of termination of the contract on any ground under any clause, it shall be lawful for the Council/Corporation/Nagar Panchayat in its absolute direction to forefeit the whole or any part of the Security deposit without prejudice, to any remady they may have against the agent under the contract for such breach and they shall be entitled to encash the Bank Guarantee and to appropriate the security deposit

[C.P.I. (M),] Shri Vijay Kumar Sathi (Janta Dal), Dr. Rattan Singh (Independent) walked out of the House while raising slogans** ** **)

(Interruptions and noise in the House)

**Mr. Speaker** : Whatever is being said without my permission, nothing is to be recorded. Slogans are not to be recorded.

DISCUSSION ON GOVERNOR'S ADDRESS (*Resumption*)

ਸ੍ਰੀ ਬਲਦੇਵ ਸਿੰਘ ਬਲਮਗੜ੍ਹ (ਮਲੋਟ, ਐਸ.ਸੀ.) : ਸਪੀਕਰ ਸਾਹਿਬ, ਇਸ ਸਰਕਾਰ ਨੇ ਡੈਮੋਕਰੇਸੀ ਨੂੰ ਗਰਾਸ ਰੂਟਸ ਤੇ ਪਹੁੰਚਾਇਆ । ਪੰਚਾਇਤਾਂ ਦੀਆਂ ਚੋਣਾਂ ਇਸ ਸਰਕਾਰ ਨੇ ਕਰਵਾਈਆਂ । ਫਿਰ ਬਲਾਕ ਸੰਮਤੀਆਂ ਦੀਆਂ ਚੋਣਾਂ ਇਸ ਸਰਕਾਰ ਨੇ ਕਰਵਾਈਆਂ ਔਰ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ ਹੁਣੇ ਜਿਹੇ ਹੋ ਕੇ ਹਟੀਆਂ ਹਨ । (ਵਿਘਨ) ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਅਗੇ ਕਿਸ ਤਰੀਕੇ ਨਾਲ ਪੰਚਾਇਤਾਂ ਨੂੰ, ਕਮੇਟੀਆਂ ਨੂੰ, ਜ਼ਿਲ੍ਹਾ ਪ੍ਰੀਸ਼ਦਾਂ ਨੂੰ ਅੱਛੇ ਤਰੀਕੇ ਨਾਲ ਫਾਈਨਾਂਸ ਕਰਨ ਲਈ ਸਾਡੀ ਸਰਕਾਰ ਨੇ ਇਕ ਵਿੱਤ ਕਮਿਸ਼ਨ ਕਾਇਮ ਕੀਤਾ ਹੈ ਔਰ ਇਸ ਵਿੱਤ ਕਮਿਸ਼ਨ ਨੂੰ ਕਾਇਮ ਕਰਕੇ ਸਰਕਾਰ ਨੇ ਇਕ ਬਹੁਤ ਹੀ ਵਧੀਆ ਕੰਮ ਕੀਤਾ ਹੈ । ਸਪੀਕਰ ਸਾਹਿਬ, ਪਿਛੇ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਇਹ ਠੀਕ ਢੰਗ ਨਾਲ ਨੋਟ ਕੀਤਾ ਗਿਆ ਹੈ ਕਿ ਮੰਤਰੀ ਮੰਡਲ ਨੇ ਫੈਸਲਾ ਕੀਤਾ ਹੈ ਕਿ ਜ਼ਿਲ੍ਹਾ ਪ੍ਰੀਸ਼ਦਾਂ ਅਤੇ ਪੰਚਾਇਤਾਂ ਨੂੰ ਵੱਧ ਅਧਿਕਾਰ ਦੇਣੇ ਹਨ ਔਰ ਦਿੱਤੇ ਵੀ ਜਾ ਰਹੇ ਹਨ ਤਾਂਕਿ ਆਮ ਲੋਕਾਂ ਨੂੰ, ਜਨ ਸਾਧਾਰਣ ਨੂੰ ਆਪਣੇ ਪਿੰਡ ਦੇ ਵਿਕਾਸ ਦੇ ਕੰਮ ਵਿੱਚ ਹਿੱਸਾ ਪਾਉਣ ਦਾ ਮੌਕਾ ਮਿਲੇ । ਉਹ ਵਿਕਾਸ ਦੇ ਕੰਮਾਂ ਵਿਚ ਸ਼ਾਮਲ ਹੋ ਸਕਣ । ਇਸ ਤਰੀਕੇ ਨਾਲ ਜਿਵੇਂ ਪਹਿਲਾਂ ਬੇਨਤੀ ਕੀਤੀ ਸੀ ਜਦੋਂ ਦੀ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਆਈ ਹੈ ਇਸ ਨੇ ਸਾਰੇ ਪੰਜਾਬ ਵਿਚ ਅਮਨ ਅਤੇ ਸ਼ਾਂਤੀ ਲਿਆਂਦੀ ਹੈ ਅਤੇ ਪੰਜਾਬ ਵਿਚ ਵਿਕਾਸ ਦੇ ਕੰਮ ਸ਼ੁਰੂ ਹੋ ਗਏ ਹਨ। ਪਿੰਡਾਂ ਦੇ ਅੰਦਰ ਪੇਂਡੂ ਵਿਕਾਸ ਦੀਆਂ ਨਵੀਆਂ ਨਵੀਆਂ ਸਕੀਮਾਂ ਚਲ ਰਹੀਆਂ ਹਨ ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਸਾਡਾ ਟੈਕਸ ਦਾ ਢਾਂਚਾ ਹੈ ਇਸ ਨੂੰ ਵੀ ਸਾਡੇ ਮਹਾਨ ਲੀਡਰ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਨਵੀਆਂ ਲੀਹਾਂ ਤੇ ਚਲਾਉਣ ਦੀ ਕੋਸ਼ਿਸ਼ ਕੀਤੀ ਹੈ । ਉਨ੍ਹਾਂ ਦੀਆਂ ਕੋਸ਼ਿਸ਼ਾਂ ਕਰਕੇ ਆਬਕਾਰੀ ਅਤੇ ਕਰ ਵਿਭਾਗ ਨਾਲ ਸਬੰਧਤ ਜਿਹੜੇ ਕਰ ਹਨ ਉਨ੍ਹਾਂ ਦੀ ਉਗਰਾਹੀ ਦਾ ਕੰਮ ਸੌਖਾ ਹੋ ਗਿਆ ਹੈ । ਸਾਰੀ ਟੈਕਸ ਪ੍ਰਣਾਲੀ ਨੂੰ ਸਮੁੱਚੇ ਢੰਗ ਨਾਲ ਅੱਗੇ ਚਲਾਇਆ ਹੈ ਔਰ ਇਸ ਕਾਰਨ ਜਿਹੜਾ ਉਗਰਾਹੀ ਦਾ ਕੰਮ ਹੈ ਉਹ ਵੀ ਵੱਧ ਗਿਆ ਹੈ । ਇਸ ਤਰ੍ਹਾਂ ਨਾਲ ਇਕ ਪਾਸੇ ਤਾਂ ਲੋਕਾਂ ਨੂੰ ਇੰਸਪੈਕਟਰੀ ਰਾਜ ਤੋਂ ਛੁਟਕਾਰਾ ਦਿਵਾਇਆ ਹੈ ਅਤੇ ਦੂਜੇ ਪਾਸੇ ਪੰਜਾਬ ਦੇ ਖਜ਼ਾਨੇ ਵਿਚ ਵੀ 303 ਕਰੋੜ ਰੁਪਏ ਦਾ ਸਿਰਫ ਐਕਸਾਈਜ਼ ਡਿਪਾਰਟਮੈਂਟ ਵਿਚ ਵਾਧਾ ਕੀਤਾ ਹੈ । ਅਸੀਂ ਸਮਝਦੇ ਹਾਂ ਕਿ ਇਹ ਸਰਕਾਰ ਦੀ ਬੜੀ ਸ਼ਲਾਘਾ ਯੋਗ ਗੱਲ ਹੈ ।

ਸਪੀਕਰ ਸਾਹਿਬ, ਇਸ ਤੋਂ ਅੱਗੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਦੋ ਹੋਰ ਅਦਾਰੇ ਬਹੁਤ ਵੱਡੇ ਅਦਾਰੇ ਹਨ ਇਕ ਤਾਂ ਪੰਜਾਬ ਰੋਡਵੇਜ਼ ਅਤੇ ਦੂਜਾ ਪੀ.ਆਰ.ਟੀ.ਸੀ। ਇਹ ਅਦਾਰੇ

** Not recorded as ordered by the Chair.

[ਸ੍ਰੀ ਬਲਦੇਵ ਸਿੰਘ ਬਲਮਗੜ੍ਹ]
ਬਹੁਤ ਵਡੇ ਪੱਧਰ ਤੇ ਲੋਕਾਂ ਨੂੰ ਰੋਜ਼ਗਾਰ ਵੀ ਮੁਹੱਈਆ ਕਰਦੇ ਹਨ ਅਤੇ ਨਾਲ ਦੇ ਨਾਲ ਲੋਕਾਂ ਨੂੰ ਸ਼ਹਿਰਾਂ ਅਤੇ ਪਿੰਡਾਂ ਵਿਚ ਸਹੂਲਤਾਂ ਵੀ ਦਿੰਦੇ ਹਨ। ਸਾਡੀ ਸਰਕਾਰ ਆਉਣ ਤੋਂ ਪਹਿਲਾਂ ਇਹ ਦੋਨੋਂ ਅਦਾਰੇ ਘਾਟੇ ਵਿਚ ਜਾ ਰਹੇ ਸਨ ਲੇਕਿਨ ਇਹ ਪੰਜਾਬ ਸਰਕਾਰ, ਜਦੋਂ ਦੀ ਆਈ ਹੈ, ਲਗਾਤਾਰ ਘਟਾਉਣ ਦੀ ਹੀ ਕੋਸ਼ਿਸ਼ ਕਰਦੀ ਰਹੀ ਹੈ ਔਰ ਹੁਣ ਇਹ ਘਾਟਾ ਬਹੁਤ ਘੱਟ ਗਿਆ ਹੈ। ਆਸ ਹੈ ਕਿ ਆਉਣ ਵਾਲੇ ਸਮੇਂ ਵਿਚ ਇਹ ਘਾਟਾ ਮੁਨਾਫੇ ਵਿਚ ਬਦਲ ਜਾਵੇਗਾ।

ਇਸ ਤੋਂ ਅੱਗੇ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਸਾਡੀ ਪੰਜਾਬ ਸਰਕਾਰ ਨੇ ਪਿੰਡਾਂ ਦੀ ਡਿਵੈਲਪਮੈਂਟ ਦੇ ਨਾਲ ਨਾਲ ਸ਼ਹਿਰਾਂ ਦੇ ਵਿਕਾਸ ਵੱਲ ਵੀ ਬਹੁਤ ਧਿਆਨ ਦਿੱਤਾ ਹੈ। ਸ਼ਹਿਰਾਂ ਵਿਚ ਹਾਊਸਿੰਗ ਬੋਰਡ ਦੁਆਰਾ ਮਕਾਨ ਬਣਵਾ ਕੇ ਲੋਕਾਂ ਨੂੰ ਮਕਾਨ ਦਿੱਤੇ ਹਨ ਅਤੇ ਹੋਰ ਵੀ ਵਿਕਾਸ ਦੇ ਕੰਮ ਕਰ ਰਹੀ ਹੈ। ਸ਼ਹਿਰਾਂ ਵਿਚ ਕਮੇਟੀਆਂ ਦੀ ਆਮਦਨ ਵਧਾਈ ਹੈ ਤਾਂ ਕਿ ਲੋਕਾਂ ਨੂੰ ਹੋਰ ਜ਼ਿਆਦਾ ਸਹੂਲਤਾਂ ਮਿਲ ਸਕਣ। ਪੰਜਾਬ ਸਰਕਾਰ ਨੇ ਜੋ ਸ਼ਹਿਰਾਂ ਦੇ ਵਿਕਾਸ ਲਈ ਕਦਮ ਚੁੱਕੇ ਹਨ ਉਸ ਦੀ ਇਕ ਮਿਸਾਲ ਮੈਂ ਆਪਣੇ ਮਲੋਟ ਸ਼ਹਿਰ ਦੀ ਦੱਸਣਾ ਚਾਹੁੰਦਾ ਹਾਂ। ਇਹ ਸਰਕਾਰ ਆਉਣ ਤੋਂ ਪਹਿਲਾਂ ਉਥੇ ਸਾਰੇ ਸ਼ਹਿਰ ਵਿਚ ਸੀਵਰੇਜ ਦਾ ਗੰਦਾ ਪਾਣੀ ਚਲਦਾ ਸੀ, ਸਾਰਾ ਸੀਵਰੇਜ ਟੁੱਟਿਆ ਪਿਆ ਸੀ। ਸਾਡੀ ਪੰਜਾਬ ਸਰਕਾਰ ਨੇ ਆਉਂਦੇ ਹੀ ਉਸ ਸ਼ਹਿਰ ਲਈ ਸੀਵਰੇਜ ਦੇ ਕੰਮ ਲਈ ਸਾਢੇ 12 ਕਰੋੜ ਰੁਪਏ ਦੀ ਇਕ ਯੋਜਨਾ ਬਣਾਈ। 1.50 ਕਰੋੜ ਰੁਪਏ ਸੀਵਰੇਜ ਸਿਸਟਮ ਵਾਸਤੇ ਮੇਰੇ ਹਲਕੇ ਵਿਚ ਦਿੱਤੇ ਤਾਂ ਕਿ ਉਥੇ ਸੀਵਰੇਜ ਦਾ ਕੰਮ ਸ਼ੁਰੂ ਹੋ ਸਕੇ ਅਤੇ ਗੰਦੇ ਪਾਣੀ ਦਾ ਨਿਕਾਸ ਹੋ ਸਕੇ। ਔਰ ਜਿਹੜਾ ਗੰਦਾ ਪਾਣੀ ਗਲੀਆਂ ਵਿਚ ਫਿਰਦਾ ਸੀ ਉਸ ਨੂੰ ਸੀਵਰੇਜ ਦੇ ਨਾਲੇ ਵਿਚ ਸੁਟਿਆ ਜਾ ਸਕੇ। ਉਥੇ ਸੜਕਾਂ ਉਤੇ ਪ੍ਰੀਮਿਕਸ ਪਾਇਆ ਗਿਆ। ਮੇਰੇ ਸ਼ਹਿਰ ਦੀ ਮਿਸਾਲ ਤੋਂ ਇਹ ਗੱਲ ਸਾਬਿਤ ਹੁੰਦੀ ਹੈ ਕਿ ਪੰਜਾਬ ਦੇ ਬਾਕੀ ਸ਼ਹਿਰਾਂ ਦੇ ਵਿਚ ਵੀ ਜਿਸ ਦੀ ਆਬਾਦੀ 20 ਲੱਖ ਤੋਂ ਘੱਟ ਹੈ ਉਥੇ ਪੰਜਾਬ ਦੀ ਸਰਕਾਰ ਨੇ ਕਾਫੀ ਕੰਮ ਕੀਤਾ ਹੈ, ਇਨ੍ਹਾਂ ਦੇ ਵਿਕਾਸ ਲਈ ਨਵੀਆਂ ਸਕੀਮਾਂ ਬਣਾਈਆਂ ਹਨ ਔਰ ਸਰਕਾਰ ਸੀਵਰੇਜ ਸਿਸਟਮ ਨੂੰ ਹੋਰ ਠੀਕ ਕਰ ਰਹੀ ਹੈ। ਇਸ ਦੇ ਨਾਲ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਮੁਕਤਸਰ ਨੂੰ ਇਕ ਪਵਿੱਤਰ ਸ਼ਹਿਰ ਦਾ ਦਰਜਾ ਪੰਜਾਬ ਸਰਕਾਰ ਨੇ ਦਿੱਤਾ ਹੈ ਅਤੇ ਇਸ ਦੀ ਗੰਦੇ ਪਾਣੀ ਦੀ ਡਿਸਪੋਜ਼ਲ ਲਈ ਸਕੀਮਾਂ ਬਣਾਈਆਂ ਹਨ ਤਾਂ ਕਿ ਇਸ ਸ਼ਹਿਰ ਨੂੰ ਨਵੀਆਂ ਲੀਹਾਂ ਤੇ ਲਿਜਾਇਆ ਜਾ ਸਕੇ। ਮੁਕਤਸਰ ਸ਼ਹਿਰ ਵੱਲ ਸਰਕਾਰ ਵਲੋਂ ਖਾਸ ਧਿਆਨ ਦਿੱਤਾ ਜਾ ਰਿਹਾ ਹੈ ਇਹ ਮਹਾਂ ਪੁਰਸ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਇਕ ਬਹੁਤ ਵੱਡੀ ਸ਼ਰਧਾਂਜਲੀ ਹੈ ਅਤੇ ਗੁਰੂ ਸਾਹਿਬ ਦੇ ਨਾਲ ਸਬੰਧਤ ਸਥਾਨ ਦੀ ਮਹਾਨਤਾ ਨੂੰ ਵੇਖਦੇ ਹੋਏ ਉਥੇ ਸਰਕਾਰ ਵਲੋਂ ਕਾਫੀ ਕੰਮ ਕੀਤਾ ਜਾ ਰਿਹਾ ਹੈ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੇ ਇਤਿਹਾਸਕ ਸਥਾਨਾਂ ਦੀ ਡਿਵੈਲਪਮੈਂਟ ਲਈ ਸਰਕਾਰ ਵਲੋਂ ਇਕ ਵੱਖਰਾ ਵਿਕਾਸ ਬੋਰਡ ਬਣਾਇਆ ਗਿਆ ਹੈ ਤਾਂ ਕਿ ਇਨ੍ਹਾਂ ਦੀ ਡਿਵੈਲਪਮੈਂਟ ਵੱਖਰੇ ਤੌਰ ਤੇ ਹੋ ਸਕੇ। ਇਹ ਬੜੀ ਸ਼ਲਾਘਾਯੋਗ ਗੱਲ ਹੈ। ਪੰਜਾਬ ਦੀ ਸਰਕਾਰ ਨੇ ਪਹਿਲੇ ਪੰਜਾਬ ਦੇ 3 ਸ਼ਹਿਰਾਂ ਨੂੰ ਪਵਿੱਤਰ ਕਰਾਰ ਦਿੱਤਾ ਸੀ ਅਤੇ ਹੁਣ ਮੁਕਤਸਰ ਨੂੰ ਵੀ ਪਵਿੱਤਰ ਸ਼ਹਿਰ ਦਾ ਦਰਜਾ ਦੇ ਦਿੱਤਾ ਹੈ। ਜੋ ਮਹਿਕਮੇ ਵਿਚ ਸਰਕਾਰ ਨੇ ਅੱਛੇ ਕਦਮ ਚੁੱਕੇ ਹਨ, ਮੈਂ ਇਥੇ ਕਿਸ ਕਿਸ ਦਾ ਜ਼ਿਕਰ ਕਰਾਂ।

ਇਸੇ ਤਰ੍ਹਾਂ ਸਪੀਕਰ ਸਾਹਿਬ, ਜੇਲ੍ਹ ਸੁਧਾਰ ਲਿਆਂਦੇ ਗਏ ਹਨ ਜਿਸ ਦਾ ਜ਼ਿਕਰ ਗਵਰਨਰ ਸਾਹਿਬ ਦੇ ਐਡਰੈਸ ਵਿਚ ਕੀਤਾ ਗਿਆ ਹੈ। ਜੇਲਾਂ ਦੇ ਵਿਚ ਕੰਮ ਕਰਨ ਦੀਆਂ ਉਜਰਤਾਂ ਪਹਿਲਾਂ ਬਹੁਤ ਘੱਟ ਸਨ, ਹੁਣ ਉਨ੍ਹਾਂ ਵਿਚ ਸਰਕਾਰ ਨੇ ਵਾਧਾ ਕੀਤਾ ਹੈ ਅਤੇ ਇਸ ਵਿਚ ਕਾਫੀ ਸੁਧਾਰ ਲਿਆਂਦੇ ਹਨ ਤਾਂ ਕਿ ਉਹ ਕੈਦੀ ਜਿਹੜੇ ਕਿਸੇ ਨਾ ਕਿਸੇ ਕਾਰਨ ਜੇਲਾਂ ਦੇ ਵਿਚ ਆਪਣੀਆਂ ਸਜ਼ਾਵਾਂ ਕੱਟ ਰਹੇ ਹਨ, ਉਹ ਉਥੇ ਰਹਿ ਕੇ, ਮਿਹਨਤ ਕਰਕੇ ਉਜਰਤਾਂ ਕਮਾ ਕੇ ਆਪਣੇ ਘਰਾਂ ਵਿਚ ਆਪਣੇ ਬਾਲ ਬੱਚਿਆਂ ਦੇ ਲਈ ਭੇਜ ਸਕਣ। ਇਸ ਤਰੀਕੇ ਨਾਲ ਉਹ ਆਪਣੇ ਆਪ ਨੂੰ ਆਪਣੇ ਪਰਿਵਾਰ ਨਾਲੋਂ ਅਲੱਗ ਨਹੀਂ ਸਮਝਣਗੇ ਅਤੇ ਜੇਲਾਂ ਦੇ ਵਿਚ ਰਹਿ ਕੇ ਉਹ ਕੰਮ ਕਾਰ ਸਿੱਖ ਕੇ ਆਪਣੀ ਉਜਰਤਾਂ ਵਿਚ ਵਾਧਾ ਕਰ ਸਕਦੇ ਹਨ। ਜੇਲ ਸੁਧਾਰ ਕੋਡ ਵਿਚ ਸੁਧਾਰ ਲਿਆ ਕੇ ਸਰਕਾਰ ਨੇ ਇਕ ਬਹੁਤ ਵੱਡਾ ਕੰਮ ਕੀਤਾ ਹੈ। ਇਸ ਦੇ ਨਾਲ ਜਿਹੜੇ ਗਰੀਬ ਲੋਕ ਚਾਹੇ ਕਿਸੇ ਗਲਤੀ ਦੇ ਨਾਲ ਸਜ਼ਾ ਭੁਗਤ ਰਹੇ ਸਨ ਅਤੇ ਪਰਿਵਾਰ ਦੇ ਨਾਲ ਮੁਲਾਕਾਤ ਨਹੀਂ ਕਰ ਸਕਦੇ ਸਨ ਹੁਣ ਮਿਹਨਤ ਕਰਕੇ, ਉਜਰਤਾਂ ਕਮਾ ਕੇ ਆਪਣੇ ਪਰਿਵਾਰ ਦੇ ਖਰਚੇ ਲਈ ਪੈਸੇ ਭੇਜ ਸਕਦੇ ਹਨ ਅਤੇ ਇਸ ਦੇ ਨਾਲ ਉਨ੍ਹਾਂ ਇਕ ਵਿੱਚ ਨਵਾਂ ਉਤਸ਼ਾਹ ਵੀ ਪੈਦਾ ਹੋਵੇਗਾ। ਸਪੀਕਰ ਸਾਹਿਬ, ਅਨੁਸੂਚਿਤ ਜਾਤੀਆਂ ਦੇ ਲਈ ਅਤੇ ਲੇਡੀਜ਼ ਦੇ ਲਈ ਖਾਸ ਤੌਰ ਤੇ ਸਾਡੀ ਸਰਕਾਰ ਨੇ ਧਿਆਨ ਦਿੱਤਾ ਹੈ। ਇਹ ਸਮਾਜ ਦੇ ਦੋ ਐਸੇ ਤਬਕੇ ਹਨ ਜੋ ਸਮਾਜ ਵਿਚ ਬਹੁਤ ਪੱਛੜੇ ਹੋਏ ਤਬਕੇ ਰਹੇ ਹਨ, ਇਨ੍ਹਾਂ ਨੂੰ ਉਪਰ ਚੁੱਕਣ ਲਈ ਸਰਕਾਰ ਨੇ ਪੰਚਾਇਤੀ ਰਾਜ ਐਕਟ ਵਿਚ ਅਤੇ ਮਿਊਂਸਪਲ ਕਮੇਟੀਜ਼ ਦੀਆਂ ਇਲੈਕਸ਼ਨਾਂ ਵਿਚ 1/3 ਹਿੱਸਾ ਦਿੱਤਾ ਹੈ ਅਤੇ ਇਨ੍ਹਾਂ ਨੂੰ 1/3 ਹਿੱਸਾ ਚੇਅਰਮੈਨ ਦੀ ਪੋਸਟ ਵਿਚ ਵੀ ਦਿੱਤਾ ਗਿਆ ਹੈ। ਮੈਂਬਰਸ਼ਿਪ ਵਿਚ ਅਨੁਸੂਚਿਤ ਜਾਤੀਆਂ ਨੂੰ ਅਤੇ ਲੇਡੀਜ਼ ਨੂੰ ਵੀ 1/3 ਹਿੱਸਾ ਰਿਜ਼ਰਵੇਸ਼ਨ ਦਿੱਤੀ ਗਈ ਹੈ ਤਾਂ ਕਿ ਇਹ ਲੋਕ ਵੀ ਉਪਰ ਉਠ ਸਕਣ। ਇਨ੍ਹਾਂ ਵੱਲ ਪੰਜਾਬ ਸਰਕਾਰ ਨੇ ਕਾਫੀ ਧਿਆਨ ਦਿੱਤਾ ਹੈ। ਇਸ ਦੇ ਨਾਲ ਹੀ ਪੰਜਾਬ ਸਰਕਾਰ ਨੇ ਅਨੁ-ਸੂਚਿਤ ਜਾਤੀਆਂ ਦੇ ਲੋਕਾਂ ਲਈ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਲੋਕਾਂ ਲਈ ਅਨੁਸੂਚਿਤ ਜਾਤੀਆਂ ਡਿਵੈਲਪਮੈਂਟ ਫਾਈਨੈਂਸ ਕਾਰਪੋਰੇਸ਼ਨ ਅਤੇ ਬੈਕਫਿਨਕੋ ਰਾਹੀਂ ਇਨ੍ਹਾਂ ਜਾਤੀ ਦੇ ਲੋਕਾਂ ਲਈ ਕਰਜ਼ੇ ਦੇਣ ਦਾ ਪ੍ਰਬੰਧ ਕੀਤਾ ਹੈ ਤਾਂ ਕਿ ਉਹ ਕਰਜ਼ਾ ਲੈ ਕੇ ਆਪਣਾ ਕੰਮ ਕਾਰ ਕਰ ਸਕਣ ਅਤੇ ਇਸ ਤਰ੍ਹਾਂ ਸਮਾਜ ਵਿਚ ਉਨ੍ਹਾਂ ਨੂੰ ਉਪਰ ਚੁਕਿਆ ਜਾ ਸਕੇ। ਇਹ ਪੰਜਾਬ ਸਰਕਾਰ ਦੀ ਇਨ੍ਹਾਂ ਨੂੰ ਬੜੀ ਵੱਡੀ ਦੇਣ ਹੈ। ਬੜੇ ਆਸਾਨ ਤਰੀਕੇ ਨਾਲ ਇਨ੍ਹਾਂ ਨੂੰ ਕਰਜੇ ਦਿੱਤੇ ਜਾ ਰਹੇ ਹਨ।

ਸਪੀਕਰ ਸਾਹਿਬ, ਪੰਜਾਬ ਸਰਕਾਰ ਬਣਨ ਤੋਂ ਬਾਅਦ ਪੰਜਾਬ ਨੇ ਤਰੱਕੀ ਕੀਤੀ ਹੈ ਅਤੇ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਸਹੀ ਤੌਰ ਤੇ ਸਾਰੀਆਂ ਗੱਲਾਂ ਸਹੀ ਦਰਜ ਕੀਤੀਆਂ ਗਈਆਂ ਹਨ। ਪਹਿਲਾਂ ਕੁਝ ਮੇਰੇ ਸਾਥੀਆਂ ਨੇ ਇਥੇ ਹਾਊਸ ਵਿਚ, ਸੈਕੂਲੇਰਿਜ਼ਮ ਦੀ ਗੱਲ ਕੀਤੀ ਹੈ। ਜਮਹੂਰੀਅਤ ਅਤੇ ਸੈਕੂਲੇਰਿਜ਼ਮ ਦੀਆਂ ਗੱਲਾਂ ਕਿਸ ਢੰਗ ਨਾਲ ਇਥੇ ਕਰ ਸਕਦੇ ਹਨ। ਮੈਨੂੰ ਬੜੇ ਦੁਖ ਨਾਲ ਇਹ ਗੱਲ ਕਹਿਣੀ ਪੈਂਦੀ ਹੈ ਕਿ ਇਹ ਉਹ ਪਾਰਟੀਆਂ, ਉਹ ਸੰਸਥਾਵਾਂ ਸੈਕੂਲੇਰਿਜ਼ਮ ਦੀ ਗੱਲ ਕਰਦੀਆਂ ਹਨ ਜਿਨ੍ਹਾਂ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ :

॥ ਮਾਣਸ ਖਾਣੇ ਕਰਹਿ ਨਿਵਾਜ। ਛੁਰੀ ਵਗਾਇਨਿ ਤਿਨ ਗਲਿ ਤਾਗੁ ॥

[ ਸ੍ਰੀ ਬਲਦੇਵ ਸਿੰਘ ਬਲਮਗੜ੍ਹ ]

ਸਪੀਕਰ ਸਾਹਿਬ, ਧਰਮ ਨੂੰ ਕੁਰਾਹੇ ਪਾਉਣ ਦੀਆਂ ਗੱਲਾਂ ਕਰਨਾ ਅਤੇ ਜ਼ਾਤ ਅਤੇ ਮਜ਼ਹਬ ਦੇ ਨਾਂ ਤੇ ਗੱਲਾਂ ਕਰਨੀਆਂ ਠੀਕ ਨਹੀਂ ਹਨ। ਕਾਂਗਰਸ ਪਾਰਟੀ ਇਕ ਸੈਕੂਲਰ ਪਾਰਟੀ ਹੈ ਅਤੇ ਕਾਂਗਰਸ ਸਰਕਾਰ ਸੈਕੂਲਰ ਨੀਤੀਆਂ ਤੇ ਚਲਦੀ ਹੈ ਔਰ ਇਹ ਕਹਿ ਕੇ ਅਤੇ ਇਸ ਤਰ੍ਹਾਂ ਦੀਆਂ ਗੱਲਾਂ ਕਰਕੇ ਨੁਕਤਾਚੀਨੀ ਕਰਨੀ ਠੀਕ ਨਹੀਂ ਹੈ। ਜਿਹੜੇ ਧਰਮ ਅਤੇ ਜ਼ਾਤ ਦੇ ਨਾਂ ਤੇ ਲੋਕਾਂ ਨੂੰ ਆਪਸ ਵਿਚ ਲੜਾਉਂਦੇ ਹਨ ਉਹ ਜਾਣ ਬੁਝ ਕੇ ਧਰਮ ਅਤੇ ਜ਼ਾਤਪਾਤ ਦੀ ਖਾਤਰ ਗੱਲਾਂ ਛੇੜਦੇ ਹਨ। ਇਹ ਉਨ੍ਹਾਂ ਪਾਰਟੀਆਂ ਦੀ ਬਦਕਿਸਮਤੀ ਹੈ, ਸਪੀਕਰ ਸਾਹਿਬ। ਉਨ੍ਹਾਂ ਪਾਰਟੀਆਂ ਦੀ ਬਦਕਿਸਮਤੀ ਨਾ ਕਹੀਏ ਤਾਂ ਹੋਰ ਕੀ ਕਹੀਏ। ਉਹ ਲੋਕ ਜੋ ਹਾਊਸ ਵਿਚ ਇਥੇ ਸੈਕੂਲੇਰਿਜ਼ਮ ਦੀ ਗੱਲ ਕਰਦੇ ਹਨ, ਜਿਹੜੀਆਂ ਪਾਰਟੀਆਂ ਇਹੋ ਜਿਹੀਆਂ ਗੱਲਾਂ ਕਰਦੀਆਂ ਹਨ ਉਨ੍ਹਾਂ ਨੂੰ ਪਹਿਲਾਂ, ਸਪੀਕਰ ਸਾਹਿਬ, ਆਪਣੀ ਪੀੜ੍ਹੀ ਥੱਲੇ ਸੋਟਾ ਜ਼ਰੂਰ ਮਾਰਨਾ ਚਾਹੀਦਾ ਹੈ। ਜਿਹੜਾ ਸੈਕੂਲੇਰਿਜ਼ਮ ਦੇ ਬਾਰੇ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਕਿਹਾ ਗਿਆ ਹੈ, ਉਹ ਠੀਕ ਕਿਹਾ ਗਿਆ ਹੈ। ਉਨ੍ਹਾਂ ਪਾਰਟੀਆਂ ਨੂੰ ਇਸ ਗਵਰਨਰ ਸਾਹਿਬ ਦੇ ਭਾਸ਼ਣ ਦੀ ਸਪੋਰਟ ਕਰਨੀ ਚਾਹੀਦੀ ਸੀ।

ਅਗਲੇ ਸਾਲ, ਸਪੀਕਰ ਸਾਹਿਬ, ਪੰਜਾਬ ਨੇ ਹੋਰ ਤਰੱਕੀ ਕਰਨੀ ਹੈ। ਪੰਜਾਬ ਨੇ ਐਜੂਕੇਸ਼ਨ ਵਿਚ ਬਹੁਤ ਤਰੱਕੀ ਕਰਨੀ ਹੈ। ਆਉਣ ਵਾਲੇ ਸਮੇਂ ਵਿਚ ਪੜ੍ਹਾਈ ਠੀਕ ਸੇਧ ਦੇਣ ਵਾਲੀ ਹੋਵੇਗੀ। ਐਜੂਕੇਸ਼ਨ ਦਾ ਮਤਲਬ, ਸਪੀਕਰ ਸਾਹਿਬ, ਸਿਰਫ ਜਮਾਤਾਂ ਪਾਸ ਕਰਨਾ ਹੀ ਨਹੀਂ ਹੁੰਦਾ ਬਲਕਿ ਮੈਂ ਸਮਝਦਾ ਹਾਂ ਕਿ ਐਜੂਕੇਸ਼ਨ ਦਾ ਮਤਲਬ ਡਿਵੈਲਪਮੈਂਟ ਆਫ ਮਾਈਂਡ ਨਾਲ ਹੈ। ਡਿਵੈਲਪਮੈਂਟ ਆਫ ਮਾਈਂਡ ਤਾਂ ਹੋ ਸਕਦੀ ਹੈ ਜੇ ਵੱਧ ਤੋਂ ਵੱਧ ਐਜੂਕੇਸ਼ਨ ਸਕੂਲਾਂ, ਕਾਲਜਾਂ ਅਤੇ ਹੋਰ ਅਦਾਰਿਆਂ ਵਿੱਚ ਸਥਾਪਤ ਕਰਾਂਗੇ। ਐਜੂਕੇਸ਼ਨ ਬਾਰੇ ਮੈਂ ਦਾਅਵੇ ਦੇ ਨਾਲ ਕਹਿ ਸਕਦਾ ਹਾਂ ਕਿ ਉਤਨੀ ਪਹਿਲਾਂ ਪੁਰਾਣੀਆਂ ਸਰਕਾਰਾਂ ਨੇ ਤਰੱਕੀ ਨਹੀਂ ਕੀਤੀ ਜਿਤਨੀ ਕਿ ਕਾਂਗਰਸ ਸਰਕਾਰ ਨੇ ਪਿਛਲੇ ਦੋ ਸਾਲਾਂ ਵਿਚ ਕੀਤੀ ਹੈ। 1,000 ਪ੍ਰਾਇਮਰੀ ਸਕੂਲਾਂ ਨੂੰ ਮਿਡਲ, 120 ਮਿਡਲ ਸਕੂਲਾਂ ਨੂੰ ਹਾਈ ਸਕੂਲ ਅਤੇ 120 ਹਾਈ ਸਕੂਲਾਂ ਨੂੰ ਹਾਇਰ ਸਕੈਂਡਰੀ ਸਕੂਲ ਬਣਾਉਣ ਦਾ ਫੈਸਲਾ ਕੀਤਾ ਹੈ। (ਥੰਪਿੰਗ) 11,000 ਟੀਚਰ ਨਵੇਂ ਭਰਤੀ ਕਰਨੇ ਹਨ। ਮੈਂ ਦਾਅਵੇ ਦੇ ਨਾਲ ਕਹਿ ਸਕਦਾ ਹਾਂ ਕਿ ਐਨੇ ਸਕੂਲ ਅਪਗ੍ਰੇਡ ਪਿਛਲੀਆਂ ਸਰਕਾਰਾਂ ਨੇ ਰਲ ਕੇ ਵੀ ਨਹੀਂ ਕੀਤੇ ਜਿਤਨੇ ਕਿ ਸਰਦਾਰ ਬੇਅੰਤ ਸਿੰਘ ਮੁੱਖ ਮੰਤਰੀ ਦੀ ਸਰਕਾਰ ਨੇ ਦੋ ਸਾਲਾਂ ਵਿਚ ਸਕੂਲ ਅਪਗ੍ਰੇਡ ਕੀਤੇ ਹਨ। ਪਿੰਡਾਂ ਅਤੇ ਸ਼ਹਿਰਾਂ ਵਿਚ ਤਰੱਕੀ ਹੋਈ ਹੈ। ਗਵਰਨਰ ਸਾਹਿਬ ਦੇ ਭਾਸ਼ਣ ਵਿਚ ਠੀਕ ਤਰੀਕੇ ਦੇ ਨਾਲ ਨੋਟ ਕੀਤਾ ਹੈ ਅਤੇ ਇਸ ਨੂੰ ਜਿਉਂ ਦਾ ਤਿਉਂ ਪਾਸ ਕਰਨਾ ਚਾਹੀਦਾ ਹੈ। ਬਹੁਤ ਸਾਰੇ ਮੈਂਬਰ ਇਥੇ ਹਾਊਸ ਵਿਚ ਗਲਾਂ ਕਰਦੇ ਹਨ ਅਤੇ ਇਥੇ ਕਿੰਤੂ ਪ੍ਰੰਤੂ ਹੁੰਦਾ ਹੈ। ਪਰ, ਸਪੀਕਰ ਸਾਹਿਬ, ਦੇਖਣ ਵਾਲੀ ਗੱਲ ਇਹ ਹੈ ਕਿ ਪਿਛਲੇ ਲੰਬੇ ਸਮੇਂ ਦੇ ਦੌਰਾਨ ਵਿਚ ਜਦੋਂ ਪੰਜਾਬ ਦੇ ਸਾਰੇ ਬਹਾਦੁਰ ਲੋਕਾਂ ਨੇ ਪੰਜਾਬ ਸਰਕਾਰ ਦੀ ਅਗਵਾਈ ਵਿਚ ਇਥੇ ਸ਼ਾਂਤੀ ਅਤੇ ਅਮਨ ਸਥਾਪਿਤ ਕਰਨ ਵਾਸਤੇ ਕੁਰਬਾਨੀਆਂ ਕੀਤੀਆਂ ਔਰ ਸਰਕਾਰ ਬਣਨ ਤੋਂ ਪਹਿਲਾਂ ਵੀ ਕੁਰਬਾਨੀਆਂ ਕੀਤੀਆਂ, ਉਸੇ ਤਰੀਕੇ ਨਾਲ ਪੁਲਿਸ ਵਾਲਿਆਂ ਨੇ ਵੀ ਬੜੀਆਂ ਕੁਰਬਾਨੀਆਂ ਕੀਤੀਆਂ ਅਤੇ ਆਪਣੇ ਪਰਿਵਾਰਾਂ ਦੇ ਪਰਿਵਾਰ ਗੁਆਏ ਹਨ। ਸਾਨੂੰ ਇਸ ਗੱਲ ਦੀ ਵੀ ਜ਼ਰੂਰ ਸ਼ਲਾਘਾ

ਕਰਨੀ ਚਾਹੀਦੀ ਹੈ। ਮੈਂ ਕਿਸ ਕਿਸ ਦਾ ਨਾਂ ਲਾਵਾਂ। ਇਸ ਵਿਚ ਬਹੁਤ ਸਾਰੇ ਸਿੱਖ ਅਫਸਰ ਵੀ ਹਨ ਬਹੁਤ ਸਾਰੇ ਹਿੰਦੂ ਅਫਸਰ ਵੀ ਹਨ, ਮੁਸਲਮਾਨ ਅਫਸਰ ਵੀ ਹਨ ਜਿਨ੍ਹਾਂ ਨੇ ਪੰਜਾਬ ਵਿਚ ਅੱਤਵਾਦ ਔਰ ਵੱਖਵਾਦ ਦੇ ਖਿਲਾਫ ਰੇਕਲੇਸਲੀ ਫਾਈਟ ਕੀਤਾ ਔਰ ਪੰਜਾਬ ਸਰਕਾਰ ਦੇ ਮੋਢੇ ਨਾਲ ਮੋਢਾ ਲਾ ਕੇ ਪੰਜਾਬ ਦੀ ਲੀਡਰਸ਼ਿਪ ਦੇ ਮੋਢੇ ਨਾਲ ਮੋਢਾ ਲਾ ਕੇ ਅੱਤਵਾਦ ਦੇ ਖਾਤਮੇ ਲਈ ਕੰਮ ਕੀਤਾ। ਬਾਕੀ ਵਿਹਲੇ ਕੋਲੋਂ ਗਲਤੀ ਵੀ ਕੀ ਹੋਣੀ ਹੈ। ਹਲ੍ਹ ਵਾਹੁਣ ਵਾਲੇ ਦੇ ਹੀ ਫਾਲਾ ਵਜਦਾ ਹੈ। ਇਸ ਗੱਲ ਦਾ ਗਵਰਨਰ ਐਡਰੇਸ ਵਿਚ ਖਜਾਹ ਤੌਰ ਤੇ ਜ਼ਿਕਰ ਕੀਤਾ ਗਿਆ ਹੈ ਕਿ ਅਗਰ ਕਿਸੇ ਪੁਲਿਸ ਅਫ਼ਸਰ ਨੇ ਜਾਂ ਮੁਲਾਜ਼ਮਾਂ ਨੇ ਕੋਈ ਗਲਤ ਕੰਮ ਕੀਤਾ ਹੈ ਤਾਂ ਉਸ ਨੂੰ ਬਖਸ਼ਿਆਵੀ ਨਹੀਂ ਜਾਵੇਗਾ ਅਤੇ ਜੇ ਚੰਗੇ ਕੰਮ ਕੀਤੇ ਹਨ ਤਾਂ ਉਨ੍ਹਾਂ ਦੀ ਸ਼ਾਲਾਘਾ ਕਰਨੀ ਵੀ ਬਣਦੀ ਹੈ।ਇਸ ਗੱਲ ਦਾ ਗਵਰਨਰ ਐਡਰੇਸ ਵਿਚ ਠੀਕ ਤਰ੍ਹਾਂ ਨੋਟ ਕੀਤਾ ਗਿਆ ਹੈ। ਇਸੇ ਤਰੀਕੇ ਨਾਲ, ਸਪੀਕਰ ਸਾਹਿਬ, ਨਿਆਂ ਨੂੰ.. ..

**ਸ਼੍ਰੀ ਵਿਜੇ ਕੁਮਾਰ ਸਾਥੀ :** ** ** **

**ਸ਼੍ਰੀ ਸਪੀਕਰ :** ਇਹ ਕੋਈ ਤੁਹਾਡਾ ਪੁਆਇੰਟ ਆਫ ਆਰਡਰ ਨਹੀਂ ਹੈ। ਬਾਕੀ ਇਹ ਆਪਣਾ ਕੰਮ ਕਰਦੇ ਰਹਿੰਦੇ ਹਨ। ਥੋੜ੍ਹਾਂ ਜਿਹਾ ਹਾਸਾ ਮਖੌਲ ਵੀ ਹੋਣਾ ਚਾਹੀਦਾ ਹੈ।

**ਸ਼੍ਰੀ ਬਲਦੇਵ ਸਿੰਘ ਬਲਮਗੜ੍ਹ :** ਸਪੀਕਰ ਸਾਹਿਬ, ਮੈਂ ਤਾਂ ਸਾਥੀ ਸਾਹਿਬ ਨੂੰ ਇਹੀ ਕਿਹਾ ਹੈ ਕਿ ਅਗਰ ਕੋਈ ਮਾੜਾ ਕੰਮ ਹੈ ਤਾਂ ਉਸ ਦੇ ਖਿਲਾਫ ਲੜਨਾ ਚਾਹੀਦਾ ਹੈ ਅਤੇ ਅਗਰ ਚੰਗਾ ਹੈ ਤਾਂ ਉਸ ਦੀ ਸ਼ਲਾਘਾ ਵੀ ਕਰਨੀ ਚਾਹੀਦੀ ਹੈ। ਪਰ ਸਪੀਕਰ ਸਾਹਿਬ ਅਗਰ ਕੋਈ ਸਾਵਣ ਵਿਚ ਅੰਨ੍ਹਾ ਹੋ ਜਾਵੇ ਤਾਂ ਉਸ ਨੂੰ ਹਰਾ ਹਰਾ ਹੀ ਦਿਖਦਾ ਹੈ। ਸਾਥੀ ਜੀ ਵੀ ਮਾੜਾ ਹੀ ਮਾੜਾ ਦੇਖਦੇ ਰਹਿੰਦੇ ਹਨ। ਬਾਹਰ ਤਾਂ ਬੜਾ ਕਹਿੰਦੇ ਹਨ ਕਿ ਠੀਕ ਹੈ ਪਰ ਅੰਦਰ ਆ ਕੇ ਇਹੋ ਜਿਹੀਆਂ ਗੱਲਾਂ ਹੀ ਕਰਦੇ ਹਨ। ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਸਰਕਾਰ ਵਲੋਂ ਨਵੇਂ ਜ਼ਿਲ੍ਹੇ ਅਤੇ ਸਬ-ਡਿਵੀਜ਼ਨਾਂ ਬਣਾਈਆਂ ਗਈਆਂ। ਗਵਰਨਰ ਸਾਹਿਬ ਦੇ ਐਡਰੇਸ ਵਿਚ ਇਹ ਗੱਲ ਨੋਟ ਕੀਤੀ ਗਈ ਹੈ ਕਿ ਸਰਕਾਰ ਨੇ ਜਿਹੜੇ ਨਵੇਂ ਜ਼ਿਲ੍ਹੇ ਅਤੇ ਸਬ-ਡਵੀਜ਼ਨਾਂ ਬਣਾਈਆਂ ਹਨ, ਉਹ ਇਸ ਕਰਕੇ ਬਣਾਈਆਂ ਹਨ ਤਾਂ ਕਿ ਲੋਕਾਂ ਨੂੰ ਸੌਖਾ ਨਿਆਂ ਮਿਲ ਸਕੇ ਅਤੇ ਲੋਕ ਤੇ ਐਡਮਿਨਸਟਰੇਸ਼ਨ ਦੋਵੇਂ ਇਕ ਦੂਜੇ ਦੇ ਹੋਰ ਨੇੜੇ ਹੋ ਸਕਣ। ਜੇ ਕੋਈ ਅੱਗੇ ਡੀ.ਸੀ. ਅਤੇ ਐਸ.ਡੀ.ਐਮ. ਨੂੰ ਮਿਲਣ ਲਈ 100 ਕਿਲੋਮੀਟਰ ਤੇ ਜਾਂਦਾ ਹੈ ਤਾਂ ਅੱਜ ਇਹ ਦੂਰੀ ਸਰਕਾਰ ਨੇ 50 ਕਿਲੋਮੀਟਰ ਤੋਂ 30 ਕਿਲੋਮੀਟਰ ਕਰ ਦਿੱਤੀ ਹੈ। ਇਸ ਦੇ ਨਾਲ ਸਪੀਕਰ ਸਾਹਿਬ, ਸਰਕਾਰ ਨੇ ਐਡਮਨਿਸਟਰੇਟਿਵ ਤੌਰ ਤੇ ਵੀ ਜ਼ਿਲ੍ਹਿਆਂ ਦਾ ਕੰਮ ਹੋਰ ਸੌਖਾ ਕਰ ਦਿੱਤਾ ਹੈ। ਜਿਸ ਤਰ੍ਹਾਂ ਸਾਡੀ ਮਲੋਟ ਸਬ-ਡਿਵੀਜ਼ਨ ਹੈ। ਉਸ ਤੋਂ ਅੱਧੇ ਘੰਟੇ ਦੇ ਵਿਚ ਕਿਸੇ ਵੀ ਪਿੰਡ ਵਿਚ ਪਹੁੰਚਿਆ ਜਾ ਸਕਦਾ ਹੈ ਅਤੇ ਇਸ ਤਰੀਕੇ ਨਾਲ ਹੋਰ ਨਵੇਂ ਜ਼ਿਲ੍ਹੇ ਵੀ ਵਧਾਏ ਗਏ ਹਨ। ਸਾਡੇ ਸੀ.ਐਮ ਸਾਹਿਬ ਨੇ ਕਿਹਾ ਹੈ ਕਿ ਹੋਰ ਵੀ ਨਵੇਂ ਜ਼ਿਲ੍ਹੇ ਬਣਾਉਣੇ ਹਨ। ਇਸ ਨਾਲ ਇਹ ਫਾਇਦਾ ਹੋਇਆ ਹੈ ਕਿ ਲੋਕ ਜਿਹੜੇ ਹਨ, ਉਹ ਐਡਮਨਿਸਟ੍ਰੇਸ਼ਨ ਦੇ ਹੋਰ ਨੇੜੇ ਆਏ ਹਨ ਅਤੇ ਜਿਵੇਂ ਮੈਂ ਅੱਗੇ ਵੀ ਕਿਹਾ ਹੈ ਕਿ ਜਿਹੜੇ ਸਾਡੇ ਇਤਿਹਾਸਕ ਸ਼ਹਿਰ ਹਨ, ਜਿਹੜੇ ਸਾਡੇ ਗੁਰੂਆਂ ਨਾਲ ਸਬੰਧ

**Expunged as ordered by the Chair.

[ਸ੍ਰੀ ਬਲਦੇਵ ਸਿੰਘ ਬਲਮਗੜ੍ਹ ]
ਰੱਖਦੇ ਹਨ, ਜਿਵੇਂ ਫਤਿਹਗੜ੍ਹ ਸਾਹਿਬ ਹੈ ਜੋ ਮਾਤਾ ਗੁਜਰੀ ਜੀ ਅੌਰ ਛੋਟੇ ਸਾਹਿਬਜਾਦਿਆਂ ਨਾਲ ਸਬੰਧਤ ਹੈ, ਉਸ ਨੂੰ ਜ਼ਿਲ੍ਹਾ ਬਣਾਇਆ ਗਿਆ ਹੈ। ਦੂਜਾ ਮਾਨਸਾ ਹੈ ਜਿਹੜਾ ਕਿ ਐਡਮਿਨਸਟਰੇਸ਼ਨ ਤੋਂ ਪਹਿਲਾਂ ਬਹੁਤ ਦੂਰ ਚਲਾ ਜਾਂਦਾ ਸੀ ਕਿਉਂਕਿ ਸਾਡਾ ਸਰਦੂਲਗੜ੍ਹ ਦਾ ਇਲਾਕਾ ਬਠਿੰਡਾ ਤੋਂ ਬਹੁਤ ਦੂਰ ਸੀ। ਉਸ ਨੂੰ ਵੀ ਲੋਕਾਂ ਦੀ ਸੌਖ ਵਾਸਤੇ ਜ਼ਿਲੇ ਬਣਾ ਦਿੱਤਾ ਗਿਆ ਹੈ। ਇਸੇ ਤਰੀਕੇ ਨਾਲ ਮਲੋਟ, ਗਿੱਦੜਬਾਹਾ ਅਤੇ ਹੋਰ ਵੀ ਕਈ ਸਬ-ਡਵੀਜਨਾਂ ਬਣਾਈਆਂ ਗਈਆਂ ਹਨ। ਜਿਨ੍ਹਾਂ ਦੇ ਨਾਲ, ਸਪੀਕਰ ਸਾਹਿਬ, ਲੋਕਾਂ ਦਾ ਬਹੁਤ ਫਾਇਦਾ ਹੋਇਆ ਹੈ। ਇਥੇ ਕਈ ਵਾਰੀ ਅਕਾਲੀਆਂ ਦਾ ਰਾਜ ਰਿਹਾ ਹੈ ਲੇਕਿਨ ਉਨ੍ਹਾਂ ਨੂੰ ਨਾ ਕਦੇ ਮੁਕਤਸਰ ਦਿੱਸਿਆ ਹੈ ਅਤੇ ਨਾ ਕਦੇ ਫਤਿਹਗੜ੍ਹ ਸਾਹਿਬ ਦਿੱਸਿਆ ਹੈ। ਇਕ ਅਕਾਲੀ ਮੁੱਖ ਮੰਤਰੀ ਮੇਰੇ ਮਿੱਤਰ ਸਨ। ਇਕ ਵਾਰ ਮੈਂ ਉਨ੍ਹਾਂ ਨੂੰ ਪੱਛਿਆ, ਜਥੇਦਾਰ ਜੀ ਕੀ ਹਾਲ ਹੈ ਤਾਂ ਉਨ੍ਹਾਂ ਨੇ ਜਵਾਬ ਦਿੱਤਾ ਕਿ ਹਾਲ ਕੀ ਹੋਣਾ ਹੈ, ਇਕ ਹੱਥ ਆਪਣੀ ਪੱਗ ਨੂੰ ਪਾਇਆ ਹੋਇਆ ਹੈ, ਪਤਾ ਨਹੀਂ ਕਿਹੜੇ ਵੇਲੇ ਇਹ ਲਾਹ ਦੇਣ ਅਤੇ ਦੂਸਰਾ ਹੱਥ ਕੁਰਸੀ ਨੂੰ ਪਾਇਆ ਹੋਇਆ ਹੈ, ਪਤਾ ਨਹੀਂ ਕਿਹੜੇ ਵੇਲੇ ਇਹ ਕੁਰਸੀ ਖਿੱਚ ਲੈਣ। ਰਾਜ ਭਾਗ ਦਾ ਇਹ ਹਾਲ ਹੋਵੇ ਤਾਂ ਇਹ ਪੰਜਾਬ ਦੇ ਲੋਕਾਂ ਦੀ ਬਦਕਿਸਮਤੀ ਹੀ ਹੈ। ਸਪੀਕਰ ਸਾਹਿਬ, ਜਦੋਂ ਇਹ ਹਾਲਤ ਹੋਵੇ ਤਾਂ ਵਿਕਾਸ ਦੇ ਕੰਮ ਕਿਸ ਤਰੀਕੇ ਦੇ ਨਾਲ ਹੋ ਸਕਦੇ ਹਨ। ਇਹ ਬੜੇ ਅਫਸੋਸ ਵਾਲੀ ਗੱਲ ਹੈ ਲੇਕਿਨ ਜਿਥੋਂ ਤੱਕ ਸਾਡੀ ਹੁਣ ਦੀ ਸਰਕਾਰ ਦਾ ਸਬੰਧ ਹੈ, ਸਾਡਾ ਹੁਣ ਇਕੋ ਹੀ ਲੀਡਰ ਹੈ—ਪੰਜਾਬ ਵਿਚ ਸਰਦਾਰ ਬੇਅੰਤ ਸਿੰਘ ਅਤੇ ਸੈਂਟਰ ਵਿਚ ਪ੍ਰਧਾਨ ਮੰਤਰੀ ਸ੍ਰੀ ਪੀ.ਵੀ. ਨਰਸਿਮ੍ਹਾ ਰਾਓ। ਜਦੋਂ ਸਾਰੀ ਸਰਕਾਰ ਅਤੇ ਸਾਰੀ ਲੈਜਿਸਲੇਚਰ ਪਾਰਟੀ ਇਕ ਮੁੱਠ ਹੋਵੇ ਤਾਂ ਫਿਰ ਨਾ ਕੋਈ ਪੱਗ ਨੂੰ ਖਤਰਾ ਰਹਿ ਜਾਂਦਾ ਹੈ ਅਤੇ ਨਾ ਹੀ ਕੁਰਸੀ ਨੂੰ। ਸਰਦਾਰ ਬੇਅੰਤ ਸਿੰਘ ਜੀ ਦੇ ਮਨ ਵਿਚ ਇਕੋ ਖਿਆਲ ਹੈ ਕਿ ਲੋਕਾਂ ਦੇ ਭਲੇ ਦੀ ਖਾਤਰ ਵੱਧ ਤੋਂ ਵੱਧ ਕੰਮ ਕਰਨਾ ਹੈ। ਇਸੇ ਕਰਕੇ ਵਿਕਾਸ ਦੇ ਵੱਧ ਤੋਂ ਵੱਧ ਕੰਮ ਹੋਏ ਹਨ ਜਿਨ੍ਹਾਂ ਨੂੰ ਵਾਹਿਦ ਤਰੀਕੇ ਦੇ ਨਾਲ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਨੋਟ ਕੀਤਾ ਗਿਆ ਹੈ।

ਡਾਕਟਰ ਰਤਨ ਸਿੰਘ : ** ** **

ਸ੍ਰੀ ਸਪੀਕਰ : ਉਸ ਨੂੰ ਤਾਂ ਇਨ੍ਹਾਂ ਨੇ ਕੱਢ ਦਿੱਤਾ ਹੈ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਬਲਦੇਵ ਸਿੰਘ ਬਲਮਗੜ੍ਹ :** ਅਖੀਰ ਵਿਚ ਮੈਂ ਇਹੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਗਵਰਨਰ ਸਾਹਿਬ ਦਾ ਜਿਹੜਾ ਭਾਸ਼ਣ ਹੈ, ਇਹ ਇਕ ਇਤਿਹਾਸਕ ਦਸਤਾਵੇਜ਼ ਹੈ ਅਸੀਂ ਇਸ ਵਿਚ ਉਹ ਸਾਰੀਆਂ ਗੱਲਾਂ ਵਾਹਿਦ ਢੰਗ ਨਾਲ ਨੋਟ ਕੀਤੀਆਂ ਗਈਆਂ ਹਨ ਜਿਹੜੀਆਂ ਮੈਂ ਇਥੇ ਕਹੀਆਂ ਹਨ। ਇਸ ਵਿਚ ਪਿਛਲੇ ਤਿੰਨ ਸਾਲਾਂ ਦੀ ਸਰਕਾਰ ਦੀ ਕਾਰਕਰਦਗੀ ਤੇ ਵੀ ਨਜ਼ਰ ਮਾਰੀ ਗਈ ਹੈ ਅਤੇ ਨਵੀਆਂ ਆ ਰਹੀਆਂ ਸਕੀਮਾਂ ਬਾਰੇ ਵੀ ਜ਼ਿਕਰ ਕੀਤਾ ਗਿਆ ਹੈ। ਇਸ ਦਸਤਾਵੇਜ਼ ਵਿਚ ਬਿਲਕੁਲ ਠੀਕ ਗੱਲਾਂ ਕਹੀਆਂ ਗਈਆਂ ਹਨ ਕਿਉਂਕਿ ਸਰਦਾਰ ਬੇਅੰਤ ਸਿੰਘ ਵਾਕਿਆਈ ਬੇਅੰਤ ਹੈ।

* Explunged as ordered by the Chair.

ਉਨ੍ਹਾਂ ਨੇ ਬੇਅੰਤ ਲੋਕਾਂ ਨੂੰ ਨੌਕਰੀਆਂ ਦਿੱਤੀਆਂ, ਬੇਅੰਤ ਸਕੂਲ ਅਪਗਰੇਡ ਕੀਤੇ, ਟੈਕਸ ਪ੍ਰਣਾਲੀ ਵਿਚ ਬੇਅੰਤ ਸੁਧਾਰ ਕੀਤਾ ਅਤੇ ਸਰਕਾਰ ਦੇ ਖਜ਼ਾਨੇ ਵਿਚ ਬੇਅੰਤ ਵਾਧਾ ਕੀਤਾ। ਇਸ ਕਰਕੇ ਮੈਂ ਇਸ ਹਾਊਸ ਅੱਗੇ ਅਪੀਲ ਕਰਾਂਗਾ ਕਿ ਇਸ ਇਤਿਹਾਸਕ ਦਸਤਾਵੇਜ਼ ਨੂੰ ਪਾਸ ਕੀਤਾ ਜਾਵੇ। ਇਸ ਦੇ ਨਾਲ ਮੈਂ, ਸਪੀਕਰ ਸਾਹਿਬ, ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ।

**ਸ੍ਰੀਮਤੀ ਵਿਮਲਾ ਡਾਂਗ (ਅੰਮ੍ਰਿਤਸਰ ਪੱਛਮੀ):** ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਇਹ ਕਹਿਣਾ ਚਾਹੁੰਦੀ ਹਾਂ ਕਿ ਜੋ ਕੁਝ ਮੈਂ ਕਹਿਣਾ ਚਾਹੁੰਦੀ ਹਾਂ, ਉਸ ਨੂੰ ਸ਼ਾਂਤੀ ਨਾਲ ਸੁਣਿਆ ਜਾਵੇ ਅਤੇ ਉਸ ਵਿਚ ਕੋਈ ਇੰਟਰੱਪਸ਼ਨ ਨਾ ਕੀਤੀ ਜਾਵੇ ਕਿਉਂਕਿ ਮੈਨੂੰ ਕੁਝ ਹੀਅਰਿੰਗ ਪ੍ਰਾਬਲਮ ਵੀ ਹੈ।

ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ ਰਾਜਪਾਲ ਦਾ ਭਾਸ਼ਣ ਬਹੁਤ ਨਿਰਾਸ਼ਾ ਜਨਕ ਹੈ। ਇਸ ਵਿਚ ਬੀਤੇ ਸਮੇਂ ਦੇ ਕੰਮਾਂ ਦੀ ਕੋਈ ਠੀਕ ਅਸੈੱਸਮੈਂਟ ਨਹੀਂ ਹੈ ਅਤੇ ਨਾ ਹੀ ਅਗਾਂਹ ਲਈ ਕੋਈ ਸੇਧ ਇਸ ਵਿਚ ਹੈ। ਭਾਸ਼ਣ ਦੇ ਪਹਿਲੇ ਹੀ ਪੇਜ ਤੇ ਇਹ ਕਿਹਾ ਗਿਆ ਹੈ ਕਿ ਮੇਰੀ ਸਰਕਾਰ ਰਾਜ ਦੇ ਲੋਕਾਂ ਦੀਆਂ ਆਸ਼ਾਵਾਂ ਉਤੇ ਪੂਰਾ ਉਤਰੀ ਹੈ। ਰਾਜ ਵਿਚ ਇਸ ਸਮੇਂ ਅਮਨ ਅਤੇ ਖੁਸ਼ਹਾਲੀ ਦਾ ਬੋਲ ਬਾਲਾ ਹੈ। ਮੈਂ ਇਸ ਗੱਲ ਨੂੰ ਕਨਸੀਡ ਕਰਦੀ ਹਾਂ ਕਿ ਜਿਥੋਂ ਤੱਕ ਅਮਨ ਦੀ ਸਥਾਪਤੀ ਦਾ ਸਵਾਲ ਹੈ, ਉਸ ਦੇ ਲਈ ਪੰਜਾਬ ਸਰਕਾਰ ਨੂੰ ਅਤੇ ਇਥੋਂ ਦੇ ਲੋਕਾਂ ਨੂੰ ਕਰੈਡਿਟ ਦਿੱਤਾ ਜਾ ਸਕਦਾ ਹੈ ਕਿ ਉਨ੍ਹਾਂ ਨੇ ਇਸ ਮਾਮਲੇ ਵਿਚ ਬੜੀ ਵੱਡੀ ਸਫਲਤਾ ਹਾਸਲ ਕੀਤੀ ਹੈ। ਲੋਕਾਂ ਨੇ, ਸਰਕਾਰ ਤੇ ਸਿਕਿਉਰਿਟੀ ਫੋਰਸਿਜ਼ ਨੇ ਜਿਸ ਤਰੀਕੇ ਨਾਲ ਪਿਛਲੇ ਅਰਸੇ ਵਿਚ ਸ਼ਾਂਤੀ ਸਥਾਪਤ ਕੀਤੀ ਹੈ, ਉਹ ਬਹੁਤ ਹੀ ਸ਼ਲਾਘਾਯੋਗ ਹੈ। ਪਰ ਇਹ ਗੱਲ ਕਹਿਣਾ ਕਿ ਪੰਜਾਬ ਦੇ ਅੰਦਰ ਖੁਸ਼ਹਾਲੀ ਦਾ ਬੋਲ ਬਾਲਾ ਹੈ ਇਹ ਹਕੀਕਤ ਤੋਂ ਬਿਲਕੁਲ ਉਕਾ ਹੀ ਉਲਟ ਹੈ ਔਰ ਮੈਂ ਬੇਨਤੀ ਕਰਾਂਗੀ ਕਿ ਜਦੋਂ ਤੋਂ ਸ੍ਰੀ ਨਰਸਿਮ੍ਹਾ ਜੀ ਦੀ ਆਰਥਿਕ ਨੀਤੀ ਆਰੰਭ ਹੋਈ ਜਿਸ ਤੇ ਪੰਜਾਬ ਸਰਕਾਰ ਵੀ ਚਲਦੀ ਹੈ ਅਤੇ ਜਿਹੜੇ ਚੰਗੇ ਚੰਗੇ ਇਕਨਾਮਿਸਟ ਹਨ ਉਹ ਇਨ੍ਹਾਂ ਦੇ ਬਾਰੇ ਮਜ਼ਮੂਨ ਲਿਖ ਰਹੇ ਹਨ ਔਰ ਅੰਕੜੇ ਦਿੱਤੇ ਗਏ ਹਨ ਕਿ ਕੌਮੀ ਪੈਮਾਨੇ ਤੇ ਗਰੀਬੀ ਦੀ ਰੇਖਾ ਵਿੱਚ ਹੇਠਲੇ ਪੱਧਰ ਤੇ ਲੋਕਾਂ ਦੀ ਗਿਣਤੀ ਵਿੱਚ ਪਿਛਲੇ ਅਰਸੇ ਵਿੱਚ ਵਾਧਾ ਹੋਇਆ ਹੈ। ਨੈਸ਼ਨਲ ਲੈਵਲ ਤੇ ਵੀ ਵਾਧਾ ਹੋਇਆ ਹੈ ਔਰ ਪੰਜਾਬ ਦੇ ਪੈਮਾਨੇ ਤੇ ਵੀ ਵਾਧਾ ਹੋਇਆ ਹੈ। ਪਿੱਛੇ ਜਿਹੇ ਇਕ ਪ੍ਰੈਸ ਰਲੀਜ਼ ਪੰਜਾਬ ਗੌਰਮਿੰਟ ਨੇ ਵੀ ਸ਼ਾਇਆ ਕੀਤਾ ਔਰ ਉਨ੍ਹਾਂ ਨੇ ਇਹ ਗੱਲ ਕਹੀ ਕਿ 1994-95 ਵਿੱਚ 915 ਕਰੋੜ ਰੁਪਏ ਔਰ 1995-96 ਵਿੱਚ 977 ਕਰੋੜ ਰੁਪਏ ਜਿਹੜੇ ਕਿ ਸੈਂਟਰ ਦੀ ਗੌਰਮਿੰਟ ਤੋਂ ਲਏ ਸੀ ਸਪੈਸ਼ਲ ਲੋਨ ਵਜੋਂ ਉਹ ਵਾਪਸ ਕਰ ਦੇਵਾਂਗੇ ਔਰ ਨਾਲ ਹੀ ਅਗਲੇ ਪੈਰੇ ਵਿਚ ਇਹ ਕਿਹਾ ਸੀ ਕਿ ਸਰਕਾਰ ਨੇ ਜਿਹੜਾ ਇਹ ਸਾਰਾ ਪੈਸਾ ਹੈ ਇਹ ਕਿਸ ਤਰੀਕੇ ਦੇ ਨਾਲ ਹਾਸਲ ਕੀਤਾ। ਬਿਜਲੀ, ਸੀਵਰੇਜ, ਡਰੇਨੇਜ, ਪੈਸੰਜਰ ਟੈਕਸ, ਟਰਾਂਸ-ਪੋਰਟ ਵਗੈਰਾ, ਬੱਸਾਂ ਦੇ ਭਾੜੇ ਵਧਾ ਕੇ ਇਹ ਰਕਮ ਅਦਾ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ। ਜਦੋਂ ਤੋਂ ਵਿਧਾਨ ਸਭਾ ਦਾ ਸਮਾਗਮ ਆਰੰਭ ਹੋਇਆ ਹੈ ਕਿਸਾਨ, ਖੇਤ ਮਜ਼ਦੂਰ, ਸਰਕਾਰ ਦੇ ਮੁਲਾਜ਼ਮ ਹਜ਼ਾਰਾਂ

[ਸ੍ਰੀਮਤੀ ਵਿਮਲਾ ਡਾਂਗ]

ਦੀ ਗਿਣਤੀ ਦੇ ਵਿੱਚ ਔਰ ਲੱਖਾਂ ਪ੍ਰਤੀਨਿਧਤਾ ਕਰਦੇ ਵਿਧਾਨ ਸਭਾ ਦੇ ਬਾਹਰ ਆ ਕੇ ਆਪਣੀਆਂ ਮੰਗਾਂ ਦੇ ਹੱਕ ਵਿੱਚ ਅਵਾਜ਼ ਚੁੱਕ ਰਹੇ ਹਨ, ਪਰਦਸ਼ਨ ਕਰ ਰਹੇ ਹਨ। ਸਰਕਾਰ ਦਾ ਇਹ ਦਾਅਵਾ ਹਕੀਕਤ ਤੋਂ ਖਿਲਕੁਲ ਉਲਟ ਹੈ ਕਿ ਗਰੀਬੀ ਘੱਟ ਰਹੀ ਹੈ, ਸਗੋਂ ਗਰੀਬੀ ਵੱਧ ਰਹੀ ਹੈ, ਮਹਿੰਗਾਈ ਵੱਧ ਰਹੀ ਹੈ। ਗਵਰਨਰ ਐਡਰੈਸ ਦੇ ਪਹਿਲੇ ਪੇਜ ਤੇ ਇਹ ਗੱਲ ਕਹਿ ਦੇਣਾ ਕਿ ਪੰਜਾਬ ਦੇ ਵਿੱਚ ਖੁਸ਼ਹਾਲੀ ਦਾ ਬੋਲਬਾਲਾ ਹੈ ਇਸ ਦੇ ਨਾਲ ਸਾਡਾ ਸੀ.ਪੀ.ਆਈ ਦਾ ਗਰੁੱਪ ਬਿਲਕੁਲ ਵੀ ਸਹਿਮਤ ਨਹੀਂ।

ਅਗਲੀ ਬੇਨਤੀ ਮੈਂ ਪੰਜਾਬ ਦੀ ਮੌਜੂਦਾ ਪ੍ਰਸਥਿਤੀ ਜੋ ਹੈ ਉਸ ਦੇ ਬਾਰੇ ਕਹਿਣੀ ਚਾਹਾਂਗੀ। ਮੈਨੂੰ ਆਸ ਸੀ ਕਿ ਸਾਡੇ ਅਕਾਲੀ ਵੀਰ ਵੀ ਏਥੇ ਹੁੰਦੇ ਤਾਂ ਸਾਡੀ ਗੱਲ ਉਹ ਧਿਆਨ ਦੇ ਨਾਲ ਸੁਣਦੇ ਕਿ ਇਸ ਵਕਤ ਜੋ ਪੰਜਾਬ ਦੀ ਮੌਜੂਦਾ ਪ੍ਰਸਥਿੱਤੀ ਹੈ ਉਸ ਦੇ ਬਾਰੇ ਸਾਡੀ ਪਾਰਟੀ ਦੀ ਕੀ ਰਾਏ ਹੈ। ਇਕ ਸਵਾਲ ਤੇ ਵਾਦ-ਵਿਵਾਦ ਉਠਦਾ ਹੈ ਕਿ ਅੱਤਵਾਦ ਦਾ ਖਤਰਾ ਹੈ ਕਿ ਨਹੀਂ, ਕੀ ਸਾਡੀ ਜਿਹੜੀ ਸਰਕਾਰ ਹੈ ਉਹ ਐਵੇਂ ਹੀ ਟੈਰਾਰਿਜ਼ਮ ਦਾ ਹਊਆ ਕਰੀਏਟ ਕਰਨ ਦੀ ਕੋਸ਼ਿਸ਼ ਕਰ ਰਹੀ ਹੈ। ਸਾਡੀ ਪਾਰਟੀ ਇਸ ਨਾਲ ਸਹਿਮਤ ਹੈ ਕਿ ਪੰਜਾਬ ਦੇ ਵਿੱਚ ਅੱਤਵਾਦ ਦਾ ਖਤਰਾ ਹੈ। ਦਵਿੰਦਰ ਸਿੰਘ ਖਾਲਿਸਤਾਨੀ ਦੀ ਗਿਫਤਾਰੀ, ਮਿਰਧਾ ਸਾਹਿਬ ਦੇ ਲੜਕੇ ਦਾ ਅਗਵਾ ਕਰਨਾ, ਭਾਰੀ ਸੰਖਿਆ ਦੇ ਵਿੱਚ ਜਿਹੜੇ ਹਥਿਆਰ ਪਕੜੇ ਜਾ ਰਹੇ ਹਨ, ਪਾਕਿਸਤਾਨ ਦੀ ਖੁਫੀਆ ਆਈ.ਐਸ.ਆਈ. ਏਜੰਸੀ ਔਰ ਉਨ੍ਹਾਂ ਦੀਆਂ ਜੰਮੂ-ਕਸ਼ਮੀਰ ਦੇ ਵਿੱਚ ਕੀਤੀਆਂ ਜਾ ਰਹੀਆਂ ਸਰਗਰਮੀਆਂ ਇਹ ਸਭ ਸਾਬਤ ਕਰਦੀਆਂ ਹਨ ਕਿ ਅੱਤਵਾਦ ਦਾ ਖਤਰਾ ਹੈ। ਲੇਕਿਨ ਅਸੀਂ ਇਹ ਸਮਝਦੇ ਹਾਂ ਕਿ ਜਿਸ ਤਰ੍ਹਾਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਪਹਿਲੇ ਦਿਨੋਂ ਹੀ ਇਹ ਗੱਲ ਕਹਿੰਦੀ ਹੈ ਕਿ ਅੱਤਵਾਦ ਦਾ ਜਿਹੜਾ ਸਵਾਲ ਹੈ, ਕੇਵਲ ਲਾਅ ਐਂਡ ਆਰਡਰ ਦਾ ਹੀ ਸਵਾਲ ਹੈ ਅਸੀਂ ਇਸ ਰਾਏ ਦੇ ਨਾਲ ਸਹਿਮਤ ਨਹੀਂ, ਅਸੀਂ ਸਮਝਦੇ ਹਾਂ ਕਿ ਅੱਤਵਾਦ ਦਬਾਇਆ ਗਿਆ ਹੈ ਲੇਕਿਨ ਬੁਨਿਆਦੀ ਕਾਰਨ ਜਦੋਂ ਤੱਕ ਹਟਾਏ ਨਹੀਂ ਜਾਂਦੇ, ਪੰਜਾਬ ਰਾਜਨੀਤਿਕ ਮਸਲਾ ਹੱਲ ਨਹੀਂ ਕੀਤਾ ਜਾਂਦਾ, 1984 ਦੇ ਦੰਗਿਆ ਦੇ ਜਿਹੜੇ ਲੋਕ ਜ਼ਿੰਮੇਵਾਰ ਹਨ ਉਨ੍ਹਾਂ ਨੂੰ ਸਜ਼ਾਵਾਂ ਨਹੀਂ ਦਿੱਤੀਆਂ ਜਾਂਦੀਆਂ, ਪਾਣੀਆਂ ਅਤੇ ਇਲਾਕਾਈ ਮਸਲੇ ਨਿਬੇੜਨ ਦਾ ਮਸਲਾ ਹੈ, ਚੰਡੀਗੜ੍ਹ ਦਾ ਮਸਲਾ ਹੈ, ਪ੍ਰਾਂਤਾਂ ਨੂੰ ਵੱਧ-ਅਧਿਕਾਰ ਦੇਣ ਦਾ ਮਸਲਾ ਹੈ ਜਦ ਤੱਕ ਇਹ ਅਹਿਮ ਪਰਾਬਲੱਮਜ਼ ਜੋ ਇਹ ਹਲ ਨਹੀਂ ਕੀਤੀਆਂ ਜਾਂਦੀਆਂ ਤਦ ਤੱਕ ਅੱਤਵਾਦ ਦਾ ਖਤਰਾ ਕਾਇਮ ਰਹੇਗਾ ਔਰ ਮੁੜ ਮੁੜ ਕੇ ਅੱਤਵਾਦ ਨੂੰ ਉਭਾਰਨ ਦਾ ਮੌਕਾ ਮਿਲੇਗਾ। ਮੈਨੂੰ ਸਮਝ ਨਹੀ ਆਉਦੀ ਕਿ ਪ੍ਰਾਈਮ ਮਨਿਸਟਰ ਸਾਹਿਬ ਨੂੰ ਅੱਜ ਤੱਕ ਵੀ ਪੰਜਾਬ ਦੇ ਵਿੱਚ ਦਰਸ਼ਨ ਦੇਣ ਦਾ ਟਾਈਮ ਕਿਉਂ ਨਹੀਂ ਮਿਲਿਆ ਪੰਜਾਬ ਦੀ ਧਰਤੀ ਦੇ ਉਪਰ ਇਤਨਾ ਲਹੂ ਡੁਲ੍ਹਿਆ ਕਿ ਸਾਰੀ ਦੁਨੀਆਂ ਦੰਗ ਸੀ, ਔਰ ਜੇਕਰ ਸੈਂਟਰ ਦੀ ਸਰਕਾਰ ਨੂੰ ਪੰਜਾਬ ਦੇ ਨਾਲ ਕੋਈ ਹਮਦਰਦੀ ਸੀ ਤਾਂ ਉਹ ਕਿਉਂ ਨਹੀਂ ਆਏ? ਮੁੱਖ ਮੰਤਰੀ ਸਾਹਿਬ ਨੇ ਇਹ ਗੱਲ ਕਹੀ ਹੈ ਕਿ ਪ੍ਰਾਈਮ ਮਨਿਸਟਰ ਸਾਹਿਬ ਇਕ ਦਿਨ ਦੇ ਲਈ ਏਥੇ ਆਉਣਗੇ ਜੇ ਚੰਡੀਗੜ੍ਹ ਦੇ ਵਿੱਚ ਆ ਕੇ ਉਨ੍ਹਾਂ ਨੇ ਵਾਪਸ ਚਲੇ ਜਾਣਾ ਹੈ ਤਾਂ ਇਸ ਦਾ ਕੋਈ ਫਇਦਾ ਨਹੀਂ। ਪ੍ਰਾਈਮ ਮਨਿਸਟਰ ਸਾਹਿਬ ਨੂੰ ਆਉਣਾ ਚਾਹੁੰਦਾ ਹੈ ਅਤੇ ਪੰਜਾਬ ਦੀਆਂ ਮੁਖਤਲਿਫ ਪਾਰਟੀਆਂ

ਸਾਰੀਆਂ ਅਪੋਜ਼ੀਸ਼ਨ ਪਾਰਟੀਆਂ ਨਾਲ ਮਿਲ ਕੇ ਜਿਹੜੀਆਂ ਪੰਜਾਬ ਦੀਆਂ ਪ੍ਰਾਬਲਮਜ਼ ਹਨ, ਉਨ੍ਹਾਂ ਨੂੰ ਸਮਝਣ ਦਾ ਦੇ ਯਤਨ ਕਰਨੇ ਚਾਹੀਦੇ ਹਨ। ਮੈਂ ਬੇਨਤੀ ਕਰਾਂਗੀ, ਸਾਡੀ ਪਾਰਟੀ ਦੀ ਇਹ ਰਾਏ ਹੈ ਕਿ ਜਿਥੋਂ ਤੱਕ ਅੱਤਵਾਦ ਦਾ ਸਵਾਲ ਹੈ, ਪੰਜਾਬ ਦੀਆਂ ਦੋ ਮੇਜਰ ਪੋਲੀਟੀਕਲ ਪਾਰਟੀਆਂ, ਕਾਂਗਰਸ ਅਤੇ ਅਕਾਲੀ ਪਾਰਟੀ ਆਪੋ-ਆਪਣੇ ਵੋਟ ਬੈਂਕ ਬਣਾਉਣ ਵਾਸਤੇ ਇਸ ਮਸਲੇ ਨੂੰ ਵਰਤਦੇ ਹਨ। ਜੇਕਰ ਅੱਤਵਾਦ ਤੋਂ ਖ਼ਤਰਾ ਹੈ ਤਾਂ ਸਰਕਾਰ ਨੂੰ ਸੰਜੀਦਾ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਅੱਤਵਾਦ ਨੂੰ ਉਭਰਨ ਨਾ ਦਿੱਤਾ ਜਾਵੇ। ਜਿਥੋਂ ਖ਼ਤਰਾ ਪੈਦਾ ਹੁਦਾ ਹੈ, ਉਹ ਅਨੁਸਾਰ ਤੇ ਐਲੀਮੈਂਟਸ ਪਕੜੇ ਜਾਣ ਔਰ ਅੱਤਵਾਦ ਨੂੰ ਸਹੀ ਮਾਅਨਿਆਂ ਵਿੱਚ ਜੜ੍ਹੋਂ ਪੁੱਟਣ ਦਾ ਯਤਨ ਕੀਤਾ ਜਵੇ। ਮੈਂ ਬੇਨਤੀ ਕਰਾਂਗੀ ਕਿ ਸੀ.ਪੀ.ਐਮ. ਦੇ ਸ੍ਰੀ ਤਰਸੇਮ ਜੋਧਾਂ ਨੇ ਇਸ ਸੈਸ਼ਨ ਵਿੱਚ ਇਹ ਗੱਲ ਕਹੀ ਹੈ ਕਿ ਕਾਂਗਰਸ ਦੇ ਵੱਡੇ ਵੱਡੇ ਫੰਕਸ਼ਨ ਜਿਹੜੇ ਹੁੰਦੇ ਹਨ ਚਾਹੇ ਉਹ ਪੰਚਾਇਤੀ ਰਾਜ ਦੀਆਂ ਚੋਣਾਂ ਦੌਰਾਨ ਹੋਣ, ਭਾਵੇਂ ਉਨ੍ਹਾਂ ਉਨ੍ਹਾਂ ਦੀਆਂ ਆਪਣੀ ਮੁਹਿੰਮਾਂ ਹੋਣ, ਜਾਂ ਸਰਕਾਰ ਦੇ ਹੋਰ ਫੰਕਸ਼ਨ ਹੋਣ, ਉਨ੍ਹਾਂ ਫੰਕਸ਼ਨਾਂ ਦੇ ਵਿੱਚ ਸਟੇਜ ਦੇ ਉਤੇ ਕਈ ਪਰੋ-ਟੈਰੋਰਿਸਟ ਬਕਾਇਦਾ ਤੌਰ ਤੇ ਬਿਰਾਜਮਾਨ ਹੁੰਦੇ ਹਨ। ਇਨ੍ਹਾਂ ਪਰੋ-ਟੈਰੋਰਿਸਟਾਂ ਨੇ ਆਪਣੀਆਂ ਪੱਗਾਂ ਦੇ ਰੰਗ ਬਦਲ ਲਏ ਹਨ। ਉਨ੍ਹਾਂ ਨੂੰ ਇੰਨਾ ਸਨਮਾਨ ਕਿਉਂ ਦਿੱਤਾ ਜਾਂਦਾ ਹੈ? ਸਾਨੂੰ ਤਾਂ ਇਹ ਗੱਲ ਸਮਝ ਨਹੀਂ ਆਉਂਦੀ। ਦੂਸਰੀ ਗੱਲ ਜਿਹੜੇ ਕਈ ਟੈਰੋ-ਰਿਸਟ ਖੁਲੀ ਗੁੰਡਾਗਰਦੀ ਕਰ ਰਹੇ ਹਨ, ਅਪਰਾਧ ਕਰਦੇ ਹਨ, ਉਨ੍ਹਾਂ ਨੂੰ ਪਕੜਣ। ਉਨ੍ਹਾਂ ਦੇ ਖਿਲਾਫ ਸਖ਼ਤ ਕਰਵਾਂਈ ਕਰਨ ਦੇ ਯਤਨ ਨਹੀਂ ਹੁੰਦੇ। ਇਕ ਬਾਬੇ ਦੇ ਡੇਰੇ ਖਾਸ ਕਰਕੇ ਪਿੰਡ ਠੱਠਾ ਵਿੱਚ ਜੋ ਹੋਇਆ, ਅਖਬਾਰਾਂ ਵਿਚ ਵੀ ਆਇਆ। ਇੰਦਰਜੀਤ ਸਿੰਘ ਔਰ ਜਗੀਰ ਸਿੰਘ ਦਾ ਝਗੜਾ ਸੀ। ਇਹ ਦੋਵੇਂ ਪੁਰਾਣੇ ਪਰੋ-ਟੈਰੋਰਿਸਟ ਹਨ। ਜਗੀਰ ਸਿੰਘ ਅਤੇ ਉਸ ਦੇ ਬੰਦੇ ਇੰਦਰਜੀਤ ਸਿੰਘ ਦੀ ਪਤਨੀ ਪਰੇਮ ਕੌਰ ਨੂੰ ਪਕੜ ਕੇ ਡੇਰੇ ਲੈ ਆਏ। ਸਾਡੀ ਪਾਰਟੀ ਨੇ ਉਥੇ ਪੂਰੀ ਇਨਕੁਆਇਰੀ ਕੀਤੀ। ਉਥੇ ਉਸ ਦੀ ਬਹੁਤ ਜ਼ਿਆਦਾ ਬੇਇਜ਼ਤੀ ਕੀਤੀ ਗਈ। ਉਸ ਦੀਆਂ ਅੱਖਾਂ ਨੱਕ, ਕੰਨਾਂ, ਗਲੇ ਵਿੱਚ ਅਤੇ ਗੁਪਤ ਅੰਗਾਂ ਵਿੱਚ ਮਿਰਚਾਂ ਪਾਈਆਂ ਗਈਆਂ ਅਤੇ ਉਸ ਦਾ ਗੈਂਗ ਰੇਪ ਕੀਤਾ ਗਿਆ। ਮੁਜ਼ਰਮ ਪਕੜੇ ਗਏ। ਕਈ ਸਿੱਖ ਨੌਜਵਾਨ ਉਥੇ ਸਾਡੇ ਕੋਲ ਸ਼ਹਿਰ ਵਿੱਚ ਆਏ ਅਤੇ ਦੂਸਰੇ ਐਮ.ਐਲ.ਏ. ਸਾਹਿਬਾਨ ਕੋਲ ਵੀ ਗਏ। ਉਨ੍ਹਾਂ ਨੇ ਕਿਹਾ ਕਿ ਬੜਾ ਬੁਰਾ ਕੰਮ ਹੋਇਆ ਹੈ, ਇਸ ਦੇ ਖ਼ਿਲਾਫ ਅਵਾਜ਼ ਉਠਾਓ। ਦੋਸ਼ੀ ਜਿਹੜੇ ਕਿ ਜਗੀਰ ਸਿੰਘ ਦੇ ਬੰਦੇ ਸਨ, ਉਹ ਪਕੜੇ ਗਏ ਪਰ ਜਗੀਰ ਸਿੰਘ ਨੂੰ ਨਹੀਂ ਪਕੜਿਆ ਗਿਆ ਸਗੋਂ ਉਹ ਲਾਲ ਬੱਤੀ ਵਾਲੀ ਗੱਡੀ ਜਿਹੜੀ ਕਿ ਵੀ.ਆਈ.ਪੀ ਅਤੇ ਐਮ.ਐਲ.ਏ. ਇਸਤੇਮਾਲ ਕਰਦੇ ਹਨ, ਤੇ ਫਿਰਦਾ ਹੈ। ਇਸ ਗੱਲ ਦਾ ਖੁਲ੍ਹਾ ਚਰਚਾ ਹੈ ਕਿ ਉਸ ਨੂੰ ਵੀ.ਆਈ.ਪੀ ਵਾਲੀ ਗੱਡੀ ਕਿਸ ਨੇ ਦਿੱਤੀ? ਇਹ ਉਸ ਨੂੰ ਰੂਲਿੰਗ ਪਾਰਟੀ ਦੀ ਸ਼ਹਿ ਤੇ ਹੀ ਦਿੱਤੀ ਗਈ ਹੈ। ਜਦੋਂ ਸਾਰੇ ਜਣੇ ਉਂਗਲਾ ਉਠਾ ਕੇ ਇਹ ਕਹਿਣ ਕਿ ਫਲਾਣਾ ਅਨੁਸਾਰ ਪਰੋ-ਟੈਰੋਰਿਸਟ ਹੈ ਪਹਿਲਾਂ ਵੀ ਰਿਹਾ ਹੈ ਅਤੇ ਹੁਣ ਵੀ ਗੁੰਡਾਗਰਦੀ ਕਰਦਾ ਹੈ, ਅੱਤ ਚੁੱਕੀ ਫਿਰਦਾ ਹੈ, ਇਸ ਕਿਸਮ ਦੀਆਂ ਗੱਲਾਂ ਨੂੰ ਦਬਾਇਆ ਨਾ ਜਾਵੇ ਤਾਂ ਲੋਕ ਸੋਚਦੇ ਹਨ ਕਿ ਸਰਕਾਰ ਅੱਤਵਾਦ ਦੇ ਖਤਰੇ ਨੂੰ ਜਿਸ ਤਰੀਕੇ ਨਾਲ ਇਹ ਉਭਾਰ ਰਿਹਾ ਹੈ, ਉਸ ਨੂੰ ਦਬਾਉਣ ਦਾ ਪੂਰਾ ਯਤਨ ਨਹੀਂ ਕਰ ਰਹੀ। ਜੇਕਰ ਇਹ ਯਤਨ ਨਹੀਂ ਕਰਦੀ ਤਾਂ ਇਸ ਦੇ ਕਾਰਨ ਸਰਕਾਰ ਹੀ ਨੂੰ ਪਤਾ ਹੋਣਗੇ। ਜਿਥੋਂ ਤੱਕ ਸਾਡੇ ਅਕਾਲੀ ਵੀਰਾਂ ਦੀ ਗੱਲ ਹੈ। ਜੇਕਰ ਉਹ ਇਥੇ ਹੁੰਦੇ ਤਾਂ ਮੇਰੀ ਗੱਲ ਸੁਣਦੇ, ਚਲੋ ਅਖ਼ਬਾਰਾਂ

[ ਸ਼੍ਰੀਮਤੀ ਵਿਮਲਾ ਡਾਂਗ ]

ਵਿੱਚ ਪੜ੍ਹ ਲੈਣਗੇ। ਸਾਡੀ ਪਾਰਟੀ ਦੀ ਇਹ ਰਾਏ ਹੈ ਕਿ ਟੌਹੜਾ ਸਾਹਿਬ, ਸਿਮਰਨਜੀਤ ਸਿੰਘ ਮਾਨ ਅਤੇ ਜਗਮੀਤ ਬਰਾੜ ਇਨ੍ਹਾਂ ਦਾ ਇੱਕੋ ਹੀ ਸਟੈਂਡ ਹੈ ਪਰੋ-ਖਾਲਿਸਤਾਨ ਦਾ। ਉਨ੍ਹਾਂ ਦਾ ਅੰਮ੍ਰਿਤਸਰ ਰੇਜ਼ੋਲਿਊਸ਼ਨ ਹੈ ਅਤੇ ਉਸ ਵਿੱਚ ਜਿਹੜੀਆਂ ਗੱਲਾਂ ਆਖੀਆਂ ਗਈਆਂ ਹਨ, ਉਹ ਬਿਲਕੁਲ ਵੱਖਵਾਦ ਵਾਲੀਆਂ ਕੀਤੀਆਂ ਗਈਆਂ ਹਨ। ਸਾਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਬਾਦਲ ਸਾਹਿਬ ਨੇ ਆਪਣਾ ਸਟੈਂਡ ਬਦਲਿਆ ਹੈ ਅਤੇ ਉਨ੍ਹਾਂ ਨੇ ਅੰਮ੍ਰਿਤਸਰ ਰੇਜ਼ੋਲਿਊਸ਼ਨ ਨੂੰ ਰੱਦ ਕੀਤਾ ਹੈ। ਪਰ ਉਹ ਅਨੰਦਪੁਰ ਸਾਹਿਬ ਦਾ ਜਿਹੜਾ ਮਤਾ ਹੈ ਉਸ ਦੇ ਆਧਾਰ ਤੇ ਗੱਲ ਕਰਦੇ ਹਨ । ਇਸ ਸਬੰਧ ਵਿੱਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਆਨੰਦਪੁਰ ਸਾਹਿਬ ਦੇ ਮਤੇ ਵਿੱਚ ਵੀ ਵੱਖਵਾਦ ਦੇ ਬੀਜ ਹਨ ਅਤੇ ਇਹ ਮਤਾ ਥਿਓਰੋਕਰੇਟਿਕ ਰਾਜ ਇਕ ਧਰਮ ਆਧਾਰਿਤ ਰਾਜ ਦੀ ਮੰਗ ਕਰਦਾ ਹੈ। ਮੈਂ ਫਿਰ ਇਹ ਗੱਲ ਕਹਿਣੀ ਚਾਹੁੰਦੀ ਹਾਂ ਕਿ ਇਸ ਦਾ ਰੀਵਾਈਜ਼ਡ ਵਰਜ਼ਨ ਜੋ ਲੁਧਿਆਣੇ ਵਿੱਚ ਇੰਦਰਾ ਗਾਂਧੀ ਨੂੰ ਪੇਸ਼ ਕੀਤਾ ਗਿਆ ਸੀ, ਉਸ ਦੇ ਆਰੰਭ ਵਿੱਚ ਕਿਹਾ ਗਿਆ ਹੈ ਕਿ ਇਹੀ ਇਨ ਕੰਟੀਨਿਊਏਸ਼ਨ ਆਫ ਆਨੰਦਪੁਰ ਸਾਹਿਬ ਦਾ ਰੇਜ਼ੋਲਿਊਸ਼ਨ ਹੈ। ਇਸ ਕਰਕੇ ਸਾਡੀ ਰਾਏ ਹੈ ਕਿ ਅਕਾਲੀ ਦਲ ਬਾਦਲ ਜਿਸ ਤਰ੍ਹਾਂ ਆਪਣੀ ਲਾਈਨ ਬਦਲ ਰਿਹਾ ਹੈ, ਉਸ ਨੂੰ ਹੋਰ ਅੱਗੇ ਵੱਧਣਾ ਚਾਹੀਦਾ ਹੈ। ਆਨੰਦਪੁਰ ਸਾਹਿਬ ਦਾ ਮਤਾ ਥਿਓਰੋਕਰੇਟਿਕ ਰਾਜ ਦੀ ਮੰਗ ਕਰਦਾ ਹੈ ਜਿਸ ਵਿੱਚ ਖਾਲਸੇ ਦਾ ਬੋਲ ਬਾਲਾ ਹੋਵੇਗਾ। ਅਕਾਲੀ ਦਲ ਬਾਦਲ ਇਸ ਗੱਲ ਨੂੰ ਭੀ ਛੱਡਣ। ਪ੍ਰਾਂਤਾਂ ਨੂੰ ਵੱਧ ਅਧਿਕਾਰ ਦਿੱਤੇ ਜਾਣ, ਫੈਡਰਲ ਸਟਰਕੱਚਰ ਹੋਵੇ ਲੇਕਿਨ ਫੈਡਰਲ ਸਟਰਕੱਚਰ ਐਸਾ ਹੋਵੇ ਜਿਸ ਵਿੱਚ ਸੈਂਟਰ ਨਿਪੁੰਸਕ ਨਾ ਹੋਵੇ ਬਲਕਿ ਸਟਰੋਂਗ ਹੋਵੇ। ਇਹ ਬਾਦਲ ਨੂੰ ਸਟੈਂਡ ਲੈਣਾ ਚਾਹੀਦਾ ਹੈ। ਇਸੇ ਤਰ੍ਹਾਂ ਮੈਂ ਬੇਨਤੀ ਕਰਦੀ ਹਾਂ ਕਿ ਹਿੰਦੂ ਫਿਰਕੂ ਸ਼ਕਤੀਆਂ ਮੁੜ ਕੇ ਬਾਬਰੀ ਮਸਜਿਦ ਤੋਂ ਬਾਅਦ ਕਾਂਸ਼ੀ ਔਰ ਮਥੁਰਾ ਵਿੱਚ ਵੀ ਮਸਜਿਦਾਂ ਢਾਹੁਣ ਦੀਆਂ ਗੱਲਾਂ ਕਰਦੀਆਂ ਹਨ। ਮੈਨੂੰ ਖੁਸ਼ੀ ਹੈ ਕਿ ਬੀ.ਜੇ. ਪੀ. ਦੇ ਪ੍ਰਮੁੱਖ ਲੀਡਰ ਸ੍ਰੀ ਵਾਜਪਾਈ ਨੇ ਆਪਣਾ ਡਿਫਰੈਂਟ ਬਿਆਨ ਦਿੱਤਾ ਹੈ। ਪੰਜਾਬ ਵਿੱਚ ਸੈਕੂਲਰ ਸ਼ਕਤੀਆਂ ਹਿੰਦੂ, ਸਿੱਖ, ਮੁਸਲਮਾਨ ਔਰ ਈਸਾਈ ਸੈਕੂਲਰ ਆਧਾਰ ਉਪਰ ਲਗਾਤਾਰ ਇੱਕ ਸਟੈਂਡ ਲੈਣ ਔਰ ਇਲੈਕਸ਼ਨਾਂ ਸਮੇਂ ਵੋਟ ਬੈਂਕ ਬਣਾਉਣ ਖਾਤਰ ਇਹ ਨਹੀਂ ਕਹਿਣਾ ਚਾਹੀਦਾ ਕਿ ਹਿੰਦੂਆਂ ਨੂੰ ਆਪਣੇ ਮਗਰ ਲਾਈਏ ਜਾਂ ਸਿੱਖਾਂ ਨੂੰ ਆਪਣੇ ਮਗਰ ਲਾਈਏ। ਜਿਹੜਾ ਵੀ ਸਟੈਂਡ ਲੈਣਾ ਹੈ, ਉਹ ਬਿਲਕੁਲ ਸਪੱਸ਼ਟ ਔਰ ਸੈਕੂਲਰ ਹੋਣਾ ਚਾਹੀਦਾ ਹੈ ਤਾਂ ਹੀ ਅਸੀਂ ਪੰਜਾਬ ਨੂੰ ਬਚਾ ਸਕਾਂਗੇ।

ਅਗਲੀ ਬੇਨਤੀ ਮੈਂ ਇੰਡਸਟਰੀ ਬਾਰੇ ਕਰਨੀ ਚਾਹੁੰਦੀ ਹਾਂ। ਅਸੀਂ ਫਾਰਨ ਕੇਪੀਟਲ ਦੇ ਖਿਲਾਫ ਨਹੀਂ ਪਰ ਇਸ ਦੀਆਂ ਟਰਮਜ਼ ਐਂਡ ਕੰਡੀਸ਼ਨਜ਼ ਐਸੀਆਂ ਹੋਣੀਆਂ ਚਾਹੀਦੀਆਂ ਹਨ ਜਿਸ ਨਾਲ ਹਿੰਦੁਸਤਾਨ ਦੀ ਸਨਅਤ, ਹਿੰਦੁਸਤਾਨ ਦੀ ਇਕਾਨਮੀ ਔਰ ਸਾਡੀ ਆਤਮ-ਨਿਰਭਰ ਅਰਥ ਵਿਵਸਥਾ ਵਿੱਚ ਕੋਈ ਹਰਜਾ ਨਾ ਹੋਵੇ, ਉਸ ਦੀ ਹਾਨੀ ਨਾ ਹੋਵੇ। ਪੈਟਰੋ ਕੇਮੀਕਲ ਪਲਾਂਟ ਲਗਾਉਣ ਲਈ ਕਿਸਾਨਾਂ ਦੀ ਜੋ ਜ਼ਮੀਨ ਉਨ੍ਹਾਂ ਦਾ ਉਜਾੜਾ ਕਰਕੇ ਐਕੁਆਇਰ ਕੀਤੀ ਗਈ ਹੈ, ਉਸ ਦੇ ਵਿਰੁਧ ਬੜੀ ਵੱਡੀ ਐਜੀਟੇਸ਼ਨ ਚੱਲ ਰਹੀ ਹੈ। ਇਸ ਸਬੰਧ ਵਿੱਚ ਇੱਕ ਬੜੀ ਵੱਡੀ ਕਾਨਫਰੰਸ ਹੋਈ ਜਿਸ

ਵਿੱਚ ਸਾਰੀਆਂ ਆਪੋਜ਼ੀਸ਼ਨ ਪਾਰਟੀਆਂ ਸ਼ਾਮਲ ਸਨ। ਸਨੱਅਤ ਬਾਰੇ ਮੈਂ ਜ਼ਿਆਦਾ ਗੱਲ ਨਹੀਂ ਕਰਨੀ ਚਾਹੁੰਦੀ। ਸਾਡੇ ਸਾਥੀ ਹਰਦੇਵ ਅਰਸ਼ੀ ਜੀ ਨੇ ਪ੍ਰਾਈਵੇਟਾਈਜ਼ੇਸ਼ਨ ਬਾਰੇ ਆਪਣੀ ਰਾਏ ਰੱਖੀ ਹੈ।

ਇਸ ਤਰ੍ਹਾਂ ਅਗਲਾ ਮਹਿਕਮਾ ਜਿਹੜਾ ਲੋਕਾਂ ਨਾਲ ਲਿੰਕਡ ਹੈ, ਉਹ ਹੈ ਫੂਡ ਐਂਡ ਸਪਲਾਈ ਦਾ ਡਿਪਾਰਟਮੈਂਟ। ਉਸ ਦਾ ਤਾਂ ਬਿਲਕੁਲ ਹੀ ਭੱਠਾ ਬਹਿ ਗਿਆ ਹੈ। ਕੋਈ ਰਾਹਤ ਲੋਕਾਂ ਨੂੰ ਨਹੀਂ ਮਿਲ ਰਹੀ। ਆਟਾ, ਮਿੱਟੀ ਦਾ ਤੇਲ, ਕਣਕ ਆਦਿ ਜ਼ਰੂਰੀ ਚੀਜ਼ਾਂ ਜਿਨ੍ਹਾਂ ਬਗੈਰ ਜਨਤਾ ਦਾ ਗੁਜ਼ਾਰਾ ਨਹੀਂ ਹੋ ਸਕਦਾ, ਉਹ ਡਿਪੂਆਂ ਉਤੇ ਥੋੜ੍ਹੀਆਂ ਬਹੁਤੀਆਂ ਹੀ ਮਿਲਦੀਆਂ ਹਨ। ਖੰਡ ਦਾ ਵੱਡਾ ਸਕੈਮ ਹੋਇਆ। ਡਿਪੂਆਂ ਵਿੱਚ ਕੀਮਤਾਂ ਵਧਾਈਆਂ ਗਈਆਂ। ਅਸੀਂ ਮਿੱਟੀ ਦੇ ਤੇਲ ਦਾ ਮਸਲਾ ਲਗਾਤਰ ਰੱਖਦੇ ਰਹੇ ਹਾਂ। ਅਖ਼ਬਾਰਾਂ ਵਿੱਚ ਖ਼ਬਰਾਂ ਵੀ ਆ ਰਹੀਆਂ ਹਨ। ਅੰਮ੍ਰਿਤਸਰ, ਫਿਲੌਰ, ਜਲੰਧਰ ਆਦਿ ਵਿੱਚ ਲਾਈਨਾਂ ਦੀਆਂ ਲਾਈਨਾਂ ਲੱਗੀਆਂ ਹੋਈਆਂ ਹਨ ਔਰ ਜਿਹੜਾ ਕੋਟਾ ਮਿਲਣਾ ਚਾਹੀਦਾ ਸੀ, ਉਹ ਨਹੀਂ ਮਿਲ ਰਿਹਾ। ਇੱਕ ਇੱਕ ਬੋਤਲ ਅੱਠ-ਅੱਠ ਰੁਪਏ ਬਲੈਕ ਵਿੱਚ ਵਿੱਕ ਰਹੀ ਹੈ। ਇਸ ਮਸਲੇ ਬਾਰੇ ਮੈਂ ਦੋ ਵਾਰੀ ਐਡਜਰਨਮੈਂਟ ਮੋਸ਼ਨ ਦਿੱਤੀ ਸੀ। ਉਹ ਪਹਿਲਾਂ ਵਾਪਸ ਕਰ ਦਿੱਤੀ ਗਈ। ਫਿਰ ਸਪੀਕਰ ਸਾਹਿਬ ਨੂੰ ਟੈਲੀਫੂਨ ਤੇ ਬੇਨਤੀ ਕੀਤੀ।.. .. ..

**Mr. Speaker** : That is not to be discussed here.

**ਸ਼੍ਰੀਮਤੀ ਵਿਮਲਾ ਡਾਂਗ :** ਸਪੀਕਰ ਸਾਹਿਬ, ਮੈਂ ਬੇਨਤੀ ਕਰਦੀ ਹਾਂ ਕਿ ਡਿਪੂ ਸਿਸਟਮ ਬਿਲਕੁਲ ਬਦਲਣਾ ਚਾਹੀਦਾ ਹੈ ਔਰ ਪਨਸਪ ਦੀ ਰਿਪੋਰਟ ਦੇ ਵਿੱਚ ਡਿਸਕਸ਼ਨ ਹੋਈ ਪਬਲਿਕ ਅੰਡਰ ਟੇਕਿੰਗ ਕਮੇਟੀ ਵਿੱਚ ਅਤੇ ਉਥੋਂ ਪਤਾ ਲੱਗਿਆ ਹੈ ਕਿ ਆਂਧਰਾ, ਤਾਮਿਲਨਾਡੂ, ਕੇਰਲਾ, ਕਰਨਾਟਕਾ ਆਦਿ ਪਰਾਂਤਾਂ ਦੀਆਂ ਸਰਕਾਰਾਂ ਪਬਲਿਕ ਡਿਸਟ੍ਰੀਬਿਊਸ਼ਨ ਸਿਸਟਮ ਨੂੰ ਸਬਸਿਡੀ ਦਿੰਦੀਆਂ ਹਨ। ਪੰਜਾਬ ਵਿੱਚ ਵੀ ਇਸ ਤਰ੍ਹਾਂ ਹੋਣਾ ਚਾਹੀਦਾ ਹੈ।

ਪੀ. ਡਬਲਿਯੂ.ਡੀ. ਦੇ ਬਾਰੇ ਇੱਕ ਗੱਲ ਕਹਿਣੀ ਹੈ। ਇਸ ਵਿੱਚ ਦੱਸਿਆ ਹੈ ਕਿ 61 ਕਰੋੜ ਰੁਪਿਆ ਸੜਕਾਂ ਦੀ ਮੇਨਟੇਨੈਂਸ ਵਿੱਚ ਇਸਤੇਮਾਲ ਹੋਵੇਗਾ। ਮੈਂ ਬੇਨਤੀ ਕਰਾਂਗੀ ਕਿ ਕਈ ਸੜਕਾਂ ਉਤੇ ਸਬ-ਸਟੈਂਡਰਡ ਮੈਟੀਰੀਅਲ ਯੂਜ਼ ਹੋ ਜਾਂਦਾ ਹੈ। ਇਸ ਤਰ੍ਹਾਂ ਇੱਕ ਸਾਲ ਬਾਅਦ ਬਣੀਆਂ ਹੋਈਆਂ ਸੜਕਾਂ ਖਰਾਬ ਹੋ ਜਾਂਦੀਆਂ ਹਨ। ਜਦੋਂ ਅੰਮ੍ਰਿਤਸਰ ਗੇਟ-ਵੇਅ ਆਫ਼ ਇੰਡੀਆਂ ਦਾ ਸੀ.ਐਮ. ਸਾਹਿਬ ਨੇ ਉਦਘਾਟਨ ਕਰਨਾ ਸੀ ਤਾਂ ਟੋਇਆ ਤੇ ਟਾਕੀਆਂ ਲੱਗ ਗਈਆਂ। ਜਿਹੜੀ ਸੜਕ ਰੇਲਵੇ ਸਟੇਸ਼ਨ ਤੋਂ ਵਾਘਾ ਬਾਰਡਰ ਤੱਕ ਜਾਂਦੀ ਹੈ, ਉਸ ਦੀ ਬਹੁਤ ਬੁਰੀ ਹਾਲਤ ਹੈ। ਚੰਡੀਗੜ੍ਹ ਵਗੈਰਾ ਵਿੱਚ ਕਈ ਸਾਲ ਸੜਕਾਂ ਖ਼ਰਾਬ ਨਹੀਂ ਹੁੰਦੀਆਂ ਪਰ ਸਾਡੇ ਸ਼ਹਿਰ ਵਿੱਚ ਕੰਸਟ੍ਰਕਸ਼ਨ ਤੋਂ ਇੱਕ ਸਾਲ ਬਾਅਦ ਹੀ ਇਹੋ ਜਿਹੀ ਹਾਲਤ ਹੋ ਜਾਵੇ, ਇਸ ਗੱਲ ਵੱਲ ਧਿਆਨ ਦੇਣਾ ਚਾਹੀਦਾ ਹੈ। ਮਿਸਿਜ਼ ਰਾਜਿੰਦਰ ਕੌਰ ਭੱਠਲ ਨਾਲ ਇਹ ਮਸਲਾ ਡਿਸਕਸ ਕੀਤਾ ਹੈ।

ਫਲੱਡਾਂ ਤੋਂ ਬਾਅਦ 10 ਕਰੋੜ ਰੁਪਿਆ ਜਿਹੜਾ ਸਪੈਂਡ ਹੋਇਆ ਹੈ, ਮੈਂ ਸਵਾਲ ਉਠਾਇਆ ਸੀ ਕਿ ਬਾਸਰਕੇ ਵਿੱਚ ਇੱਕ ਗੰਦਾ ਨਾਲਾ ਹੈ। ਕੰਗ ਸਾਹਿਬ ਜਦੋਂ ਜਵਾਬ ਦੇ ਰਹੇ ਸੀ ਤਾਂ ਮੁੱਖ ਮੰਤਰੀ

[ ਸ਼੍ਰੀਮਤੀ ਵਿਮਲਾ ਡਾਂਗ ]

ਜੀ ਨੇ ਇੰਟਰਵੀਨ ਕਰਕੇ ਇਸ ਗੱਲ ਦੀ ਅਸ਼ੋਰੈਂਸ ਦਿੱਤੀ ਸੀ ਕਿ ਜੁਲਾਈ, 1994 ਤੱਕ ਗੰਦਾ ਨਾਲਾ ਠੀਕ ਹੋ ਜਾਵੇਗਾ ਜਿਹੜਾ ਕਿ ਸੱਤ ਪਿੰਡਾਂ ਨੂੰ ਇਫੈਕਟ ਕਰਦਾ ਹੈ। ਗੁਮਾਨਪੁਰਾ ਦੇ ਗੁਰਮੇਜ਼ ਸਿੰਘ ਮਨਿਸਟਰ ਹਨ, ਉਨ੍ਹਾਂ ਦਾ ਵੀ ਇਹ ਹਲਕਾ ਹੈ ਪਰ ਅੱਜ ਤੱਕ ਗੰਦੇ ਨਾਲੇ ਦੇ ਪੁਲ ਦੀ ਕੋਈ ਕੰਸਟ੍ਰਕਸ਼ਨ ਸ਼ੁਰੂ ਨਹੀਂ ਹੋਈ। ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਾਂਗੇ, ਇਸ ਦੇ ਬਾਰੇ ਲਗਾਤਾਰ ਰਿਪ੍ਰੈਜ਼ੈਂਟੇਸ਼ਨਜ਼ ਵੀ ਆਈਆਂ ਹਨ, ਇਸ ਦੇ ਬਾਰੇ ਕੋਈ ਸਪੀਡੀ ਇੰਪਲੀਮੈਂਟੇਸ਼ਨ ਹੋਣੀ ਚਾਹੀਦੀ ਹੈ, ਐਸਟੀਮੇਟ ਵਗੈਰਾ ਤਿਆਰ ਹਨ।

ਅਗਲੀ ਗੱਲ ਮੈਂ ਪੁਲਿਸ ਦੇ ਬਾਰੇ ਕਰਨੀ ਹੈ। ਜ਼ਿਆਦਾ ਗੱਲ ਮੈਂ ਰਿਪੀਟ ਨਹੀਂ ਕਰਨੀ। ਸਾਡੀ ਪਾਰਟੀ ਦੀ ਮੰਗ ਹੈ ਕਿ ਸਾਡੇ ਰਾਜ ਵਿੱਚ ਸਟੇਟ ਹਿਊਮੈਨ ਰਾਈਟਸ ਕਮਿਸ਼ਨ ਬਣਾਉਣਾ ਚਾਹੀਦਾ ਹੈ। ਥਰਡ ਡਿਗਰੀ ਟਾਰਚਰ ਅੱਜ ਵੀ ਪੁਲਿਸ ਵੱਲੋਂ ਇਸਤੇਮਾਲ ਹੋ ਰਹੇ ਹਨ।

ਸਾਡੀ ਪਾਰਟੀ ਦੀ ਰਾਇ ਹੈ ਕਿ ਹੋਮਗਾਰਡ, ਐਸ.ਪੀ.ਓਜ਼ ਜੋ ਹਨ, ਇਨ੍ਹਾਂ ਨੂੰ ਸਮੇਂ ਸਿਰ ਤਨਖਾਹ ਨਹੀਂ ਮਿਲਦੀ। ਮੇਰੇ ਜ਼ਿਲ੍ਹੇ ਅੰਮ੍ਰਿਤਸਰ ਵਿੱਚ ਤਿੰਨ ਮਹੀਨੇ ਹੋ ਗਏ ਹਨ, ਅਜੇ ਤੱਕ ਐਸ.ਪੀ.ਓਜ਼ ਨੂੰ ਤਨਖਾਹ ਨਹੀਂ ਮਿਲੀ। ਕੋਈ ਇਸ ਦੀ ਜਸਟੀਫਿਕੇਸ਼ਨ ਨਹੀਂ ਹੈ ਜਦੋਂ ਕਿ ਐਮ.ਐਲ.ਏ. ਨੂੰ, ਵਜ਼ੀਰ ਸਾਹਿਬਾਨ ਨੂੰ ਪੂਰੀ ਤਨਖਾਹ ਮਿਲਦੀ ਹੈ। ਇਹ ਮਸਲਾ ਅਖਬਾਰਾਂ ਵਿੱਚ ਉਠਦਾ ਰਿਹਾ ਹੈ, ਅਸੀਂ ਵੀ ਰਿਪ੍ਰੈਜ਼ੈਂਟੇਸ਼ਨ ਦਿੰਦੇ ਰਹੇ ਹਾਂ। ਹੁਣ ਇਸ ਦੇ ਬਾਰੇ ਫੌਰੀ ਕਾਰਵਾਈ ਹੋਣੀ ਚਾਹੀਦੀ ਹੈ।

ਮੈਂ ਗੱਲ ਕਹਿਣੀ ਚਾਹਾਂਗੀ ਕਿ ਪਿਛੇ ਪੁਲਿਸ ਵਲੋਂ ਜੋ ਜਨ ਸੰਪਰਕ ਮੁਹਿੰਮ ਚਲਾਈ ਗਈ, ਉਸ ਦਾ ਕੋਈ ਫਾਇਦਾ ਨਹੀਂ ਹੈ। ਪੁਲਿਸ ਔਰ ਲੋਕਾਂ ਦੇ ਰਿਲੇਸ਼ਨ ਇੰਪਰੂਵ ਕਰਨ ਲਈ ਕਲਚਰਲ ਪਰੋਗਰਾਮ, ਜਿਸ ਵਿੱਚ ਕਈ ਵਾਰ ਲਚਰ ਕਿਸਮ ਦੇ ਗੀਤ ਹੁੰਦੇ ਹਨ, ਕਾਫੀ ਨਹੀਂ। ਇੱਕ ਜਨ ਸੰਪਰਕ ਮੁਹਿੰਮ ਵਿੱਚ, ਭਿੱਖੀਵਿੰਡ ਵਿੱਚ ਕੀ ਹੋਇਆ, ਸਾਡੇ ਕੋਲ ਰਿਪਰੈਜ਼ੈਂਟੇਟਿਵ ਆਏ, ਸਬੰਧਤ ਮਨਿਸਟਰ ਸਾਹਿਬ ਕੋਲ ਵੀ ਗਏ ਹੋਣਗੇ ਕਿ ਹਰ ਵਾਰੀ ਉਥੇ ਕੋਈ ਫੰਕਸ਼ਨ ਹੁੰਦਾ ਹੈ। ਪੁਲਿਸ ਵਾਲੇ ਉਨ੍ਹਾਂ ਦੀਅ ਕੁਰਸੀਆਂ ਅਤੇ ਟੈਂਟ ਵਾਲਿਆਂ ਦਾ ਸਾਰਾ ਫਰਨੀਚਰ ਲੈ ਜਾਂਦੇ ਹਨ ਇੱਕ ਪਾਸੇ ਤਾਂ ਉਨ੍ਹਾਂ ਦਾਂ ਕਿਰਾਇਆ ਨਹੀਂ ਦਿੱਤਾ ਜਾਂਦਾ ਦੂਜੇ ਪਾਸੇ ਸਮਾਨ ਲੈ ਜਾਂਦੇ ਹਨ, ਇਹ ਬਹੁਤ ਵੱਡੀ ਬੇਇਨਸਾਫ਼ੀ ਹੈ। ਇਸ ਤਰ੍ਹਾਂ ਨਾਲ ਜਨ ਸੰਪਰਕ ਮੁਹਿੰਮ ਚਲਣੀ ਠੀਕ ਨਹੀਂ। ਜਿਹੜੇ ਪੁਲੀਟੀਕਲ ਪਾਰਟੀ ਦੇ ਆਗੂ ਪੁਲਿਸ ਦਾ ਕ੍ਰਿਟੀਸਿਜ਼ਮ ਕਰਦੇ ਹਨ, ਉਨ੍ਹਾਂ ਨੂੰ ਨਹੀਂ ਬੁਲਾਇਆ ਜਾਂਦਾ। ਮੈਂ ਜ਼ੋਰਦਾਰ ਤਰੀਕੇ ਨਾਲ ਇਹ ਗੱਲ ਕਹਿਣੀ ਚਾਹਾਂਗੀ ਕਿ ਕੇਵਲ ਉਹ ਲੋਕ ਬੁਲਾਏ ਜਾਣਗੇ ਜਿਹੜੇ ਗਿੱਲ ਸਾਹਿਬ ਦੀ ਪ੍ਰਸ਼ੰਸਾ ਕਰਦੇ ਹਨ, ਆਈ.ਜੀ. ਭੱਟੀ ਦੀ ਪ੍ਰਸ਼ੰਸਾ ਕਰਦੇ ਹਨ, ਸਾਡੇ ਜਿਲ੍ਹੇ ਦਾ ਇਹ ਤਰੀਕਾ ਬਣਾਇਆ ਗਿਆ ਹੈ।

ਫਿਰ ਪੁਲਿਸ ਵੱਲੋਂ ਅਨੰਤ ਵਧੀਕੀਆਂ ਕੀਤੀਆਂ ਜਾਂਦੀਆਂ ਹਨ, ਨੇਤਰਹੀਨਾਂ ਦੀ ਐਜੀਟੇਸ਼ਨ ਵਿਚ ਕੀ ਹੋਇਆ। ਜਿਨ੍ਹਾਂ ਦੀਆਂ ਅੱਖਾਂ ਨਹੀਂ ਸਨ, ਉਨ੍ਹਾਂ ਨਾਲ ਜੋ ਡੀਲਿੰਗ ਹੋਈ, ਉਨ੍ਹਾਂ ਤੇ ਡੰਡੇ ਵਰਾਏ ਗਏ, ਲਾਠੀਆਂ ਮਾਰੀਆਂ ਗਈਆਂ ਔਰ ਬਾਅਦ ਵਿੱਚ ਜੇਲ੍ਹ ਭੇਜ ਦਿੱਤਾ ਗਿਆ। ਉਨ੍ਹਾਂ ਵਿਚੋਂ ਕੁਝ ਦਾ

ਮੈਟ੍ਰਿਕ ਦਾ ਇਮਤਿਹਾਨ ਸੀ, ਉਨ੍ਹਾਂ ਦਾ ਸਾਰਾ ਸਾਲ ਖਰਾਬ ਹੋ ਗਿਆ। ਇਸੇ ਤਰੀਕੇ ਨਾਲ ਕਿਸਾਨ ਸਤਿਆਗ੍ਰਹਿ ਦੌਰਾਨ ਵੀ ਹੋਇਆ। ਉਸ ਮਸਲੇ ਤੇ ਸਾਰੀਆਂ ਪਾਰਟੀਆਂ ਨੇ ਪਰੋਟੈਸਟ ਕੀਤਾ; ਵਾਕ ਆਊਟ ਕੀਤਾ। ਸਾਡੇ ਅੰਮ੍ਰਿਤਸਰ ਦਾ ਇੱਕ ਮੁਲਾਜ਼ਮ ਲੀਡਰ ਕਾਮਰੇਡ ਮੁਲਖ ਰਾਜ, ਪਿਛੇ ਸਤਿਆਗ੍ਰਹਿ ਵਿੱਚ, ਜਿਸ ਵਿੱਚ ਮੈਂ ਵੀ ਸ਼ਾਮਲ ਸੀ, ਸੱਭ ਤੋਂ ਅੱਗੇ ਸੀ। ਔਰਤਾਂ ਤੇ ਜਦੋਂ ਪੁਲਿਸ ਨੇ ਵਾਰ ਕੀਤਾ ਤਾਂ ਇਹ ਮੁਲਖ ਰਾਜ ਔਰਤਾਂ ਨੂੰ ਬਚਾਉਣ ਵਾਸਤੇ ਅਗੇ ਹੋਇਆ ਤਾਂ ਪੁਲਿਸ ਨੇ ਮੁਲਖ ਰਾਜ ਨੂੰ ਇਸ ਤਰ੍ਹਾਂ ਮਾਰਿਆ ਕਿ ਉਸ ਦੀ ਅੱਖ ਫੋੜ ਦਿੱਤੀ ਅਤੇ ਉਹ ਸਾਰੀ ਉਮਰ ਲਈ ਆਪਣੀਆਂ ਅੱਖਾਂ ਦਾ ਨੂਰ ਖੋਹ ਬੈਠਿਆ। ਕਾਮਰੇਡ ਤਰਸੇਮ ਜੋਧਾਂ ਜੀ ਸਾਡੇ ਮਾਨਯੋਗ ਐਮ.ਐਲ.ਏ. ਹਨ, ਉਨ੍ਹਾਂ ਨਾਲ ਵੀ ਇਸ ਤਰ੍ਹਾਂ ਨਾਲ ਵਿਵਹਾਰ ਕੀਤਾ ਗਿਆ ਜੋ ਕਿ ਅੱਛੀ ਗੱਲ ਨਹੀਂ ਹੈ। ਜਦੋਂ ਵੀ ਉਨ੍ਹਾਂ ਦੇ ਇਲਾਕੇ ਦਾ ਕੋਈ ਕੇਸ ਹੁੰਦਾ ਹੈ ਤਾਂ ਉਹ ਆਪਣੇ ਲੋਕਾਂ ਦੇ ਹਿੱਤਾਂ ਦੀ ਰਾਖੀ ਲਈ ਅਗੇ ਹੋ ਕੇ ਲੜਾਈ ਕਰਦੇ ਹਨ ਅਤੇ ਉਨ੍ਹਾਂ ਨਾਲ ਪੁਲਿਸ ਵਲੋਂ ਇਸ ਤਰ੍ਹਾਂ ਦਾ ਵਤੀਰਾ ਕਰਨਾ ਠੀਕ ਨਹੀਂ, ਚੰਗਾ ਨਹੀਂ।

ਅਗਲੀ ਗੱਲ ਮੈਂ ਕੁਰੱਪਸ਼ਨ ਦੇ ਬਾਰੇ ਕਹਿਣਾ ਚਾਹੁੰਦੀ ਹਾਂ ਕਿ ਇਥੇ ਬਹੁਤ ਸਾਰੀਆਂ ਗੱਲਾਂ ਕੁਰੱਪਸ਼ਨ ਦੇ ਬਾਰੇ ਵਿੱਚ ਕੀਤੀਆਂ ਗਈਆਂ ਹਨ। ਅੱਜ ਕੁਣਬਾਪਰਵਰੀ ਅਤੇ ਭ੍ਰਿਸ਼ਟਾਚਾਰ ਦਾ ਜ਼ੋਰ ਹੈ। ਜ਼ਮੀਨਾਂ ਨੂੰ ਹੜੱਪਣ ਦੇ ਲਈ ਬਹੁਤ ਕੁਝ ਹੋ ਰਿਹਾ ਹੈ ਔਰ ਪੰਜਾਬ ਗੌਰਮਿੰਟ ਪੈਰਾਂ ਤੋਂ ਲੈ ਕੇ ਸਿਰ ਤੱਕ ਭ੍ਰਿਸ਼ਟਾਚਾਰ ਵਿੱਚ ਡੁਬੀ ਹੋਈ ਹੈ। (ਅਪੋਜ਼ੀਸ਼ਨ ਬੈਂਚਾਂ ਵਲੋਂ ਥੰਪਿੰਗ)। ਚੀਫ਼ ਮਨਿਸਟਰ ਸਾਹਿਬ ਨੇ ਆਪਣੀ ਪਹਿਲੀ ਤਕਰੀਰ ਵਿੱਚ ਇਥੇ 1992 ਵਿੱਚ ਕਿਹਾ ਸੀ ਅਤੇ ਇਸ ਗੱਲ ਦੀ ਐਸ਼ੋਰੇਂਸ ਦਿੱਤੀ ਸੀ ਕਿ ਲੋਕ ਆਯੁਕਤ ਐਪੁਆਇੰਟ ਕੀਤਾ ਜਾਵੇਗਾ ਪਰ ਇਸ ਦੇ ਲਈ ਕੋਈ ਸੀਰੀਅਸ ਐਫਰਟਸ ਨਹੀਂ ਕੀਤੀਆਂ ਗਈਆਂ। ਇਹ ਕਹਿੰਦੇ ਹਨ ਕਿ ਐਫੀਡੇਵਿਟ ਦਿਓ, ਅਸੀਂ ਐਫੀਡੇਵਿਟ ਦੇਣ ਵਾਸਤੇ ਤਿਆਰ ਹਾਂ ਬਸ਼ਰਤੇ ਕਿ ਕੋਈ ਹਾਈ ਕੋਰਟ ਜਾਂ ਸੁਪਰੀਮ ਕੋਰਟ ਦਾ ਜੱਜ ਮੁੱਕਰਰ ਕੀਤਾ ਜਾਵੇ ਜੋ ਕੁੱਰਪਸ਼ਨ ਦੇ ਚਾਰਜਿਜ਼ ਦੇਖੇ। ਅੰਮ੍ਰਿਤਸਰ ਦੇ ਡੈਂਟਲ ਹਸਪਤਾਲ ਦੇ ਬਾਰੇ ਮੈਂ ਦੱਸਣਾ ਚਾਹੁੰਦੀ ਹਾਂ ਕਿ ਇਕ ਔਰਤ ਨੂੰ ਕੈਂਸਰ ਸੀ ਅਤੇ ਉਸ ਕੋਲੋਂ ਪ੍ਰਿੰਸੀਪਲ ਨੇ 25,000 ਰੁਪਿਆ ਰਿਸ਼ਵਤ ਮੰਗੀ ਉਸ ਨੇ ਉਸ ਨੂੰ 16,000 ਦਿੱਤਾ। ਡਾਇਰੈਕਟਰ, ਖੋਜ ਅਤੇ ਮੈਡੀਕਲ ਸਿਖਿਆ ਨੂੰ ਇਸ ਦੇ ਬਾਰੇ ਵਿੱਚ ਰਿਪ੍ਰੈਜ਼ੈਂਟ ਕੀਤਾ ਗਿਆ। ਉਸ ਦੀ ਰਿਪ੍ਰੈਜ਼ੈਂਟੇਸ਼ਨ ਤੇ ਇਨਕੁਆਇਰੀ 23 ਫਰਵਰੀ ਨੂੰ ਰੱਖੀ ਗਈ ਅਤੇ 23 ਫਰਵਰੀ ਨੂੰ ਜਦੋਂ ਇਨਕੁਆਇਰੀ ਹੋਣੀ ਸੀ ਤਾਂ ਹਸਪਤਾਲ ਦੇ ਵਿੱਚ ਪ੍ਰਿੰਸੀਪਲ ਸਾਹਿਬ ਦੇ ਹਥਿਆਰਬੰਦ ਗੁੰਡੇ ਉਥੇ ਪਹੁੰਚ ਗਏ ਜੋ ਉਥੇ ਪਹਿਲਾਂ ਹੀ ਬਿਰਾਜਮਾਨ ਸਨ। ਉਸ ਨੇ ਨਾਲ ਐਫੀਡੇਵਿਟ ਵੀ ਲਾਇਆ ਸੀ। ਅਗਰ ਉਹ ਐਫੀਡੇਵਿਟ ਦੇਖਣਾ ਚਾਹੋ ਤਾਂ ਲੈ ਲਓ। ਇਸ ਤਰੀਕੇ ਨਾਲ, ਸਪੀਕਰ ਸਾਹਿਬ, ਇਨਸਾਫ ਨਹੀਂ ਹੋ ਸਕਦਾ। ਇਸ ਕਰਕੇ ਉਨ੍ਹਾਂ ਨੇ ਸੀ.ਬੀ.ਆਈ. ਦੀ ਇਨਕੁਆਇਰੀ ਦੀ ਮੰਗ ਕੀਤੀ ਹੈ। ਚੱਠਾ ਸਾਹਿਬ ਨੂੰ ਮੁੜ ਕੇ ਐਡਵਾਈਜ਼ਰ ਬਣਾਇਆ ਗਿਆ ਹੈ। ਜੇ ਕੋਈ ਗੱਲ ਕੀਤੀ ਤਾਂ ਸੀ.ਐਮ. ਨੇ ਕਿਹਾ ਕਿ ਇਹ ਸਾਡਾ ਰਾਈਟ ਹੈ। ਠੀਕ ਹੈ, ਤੁਹਾਡਾ ਰਾਈਟ ਹੈ ਪਰ ਜਿਸ ਦੇ ਖ਼ਿਲਾਫ ਸੀਰੀਅਸ ਐਲੀਗੇਸ਼ਨ ਹੋਣ ਔਰ ਉਸ ਨੂੰ ਐਡਵਾਈਜ਼ਰ ਬਣਾਇਆ ਜਾਵੇ ਤਾਂ ਇਸ ਤਰੀਕੇ ਦੇ ਨਾਲ ਪੰਜਾਬ ਦੀ ਜਨਤਾ ਦਾ ਵਿਸ਼ਵਾਸ ਹਾਸਲ ਕਰਨਾ ਮੁਸ਼ਕਲ ਹੈ। ਇਸ ਤਰੀਕੇ

[ਸ੍ਰੀਮਤੀ ਵਿਮਲਾ ਡਾਂਗ]
ਨਾਲ ਹੋਰ ਬਹੁਤ ਇਰਰੈਗੂਲਰ ਗੱਲਾਂ ਹੁੰਦੀਆਂ ਹਨ। ਮੈਂ ਪੁਰਜ਼ੋਰ ਬੇਨਤੀ ਕਰਾਂਗੀ ਕਿ ਕੁਰੱਪਸ਼ਨ ਨੂੰ ਕਰਬ ਕਰਨ ਦੇ ਲਈ ਗੌਰਮਿੰਟ ਨੂੰ ਸੀਰੀਅਸ ਕਦਮ ਚੁੱਕਣੇ ਚਾਹੀਦੇ ਹਨ ਔਰ ਮੈਂ ਹਾਈਕੋਰਟ ਨੂੰ ਵੀ ਅਪੀਲ ਕਰਾਂਗੀ ਕਿ ਕੇਵਲ ਸਟਰਿਕਚਰ ਹੀ ਜਜਮੈਂਟ ਵਿੱਚ ਨਹੀਂ ਹੋਣਾ ਚਾਹੀਦਾ ਸਗੋਂ ਜਿਹੜੇ ਸੀਰੀਅਸ ਇਰਰੈਗੂਲੇਰਿਟੀਜ਼ ਕਰਦੇ ਹਨ, ਉਨ੍ਹਾਂ ਨੂੰ ਜੇਲ੍ਹਾਂ ਵਿੱਚ ਵੀ ਭੇਜਣਾ ਚਾਹੀਦਾ ਹੈ, ਉਨ੍ਹਾਂ ਨੂੰ ਕਿਸੇ ਕਿਸਮ ਦੀ ਸਜ਼ਾ ਹੋਣੀ ਚਾਹੀਦੀ ਹੈ।

ਸਪੀਕਰ ਸਾਹਿਬ, ਰੂਰਲ ਡਿਵੈਲਪਮੈਂਟ ਦੇ ਬਾਰੇ ਮੇਰੇ ਕੁਝ ਸਾਥੀਆਂ ਨੇ ਪਹਿਲਾਂ ਹੀ ਕਾਫੀ ਕੁਝ ਕਿਹਾ ਹੈ ਔਰ ਸ਼ਡਿਊਲਡ ਕਾਸਟਸ ਦੇ ਲਈ ਪੈਨਸ਼ਨਾਂ ਵੀ ਰਿਵਾਈਜ਼ ਨਹੀਂ ਕੀਤੀਆਂ ਗਈਆਂ। ਇਸ ਦੇ ਬਾਰੇ ਵੀ ਮੇਰੇ ਬੀ.ਐਸ.ਪੀ. ਦੇ ਵੀਰ ਬੋਲ ਚੁੱਕੇ ਹਨ। ਬਹੁਤ ਜ਼ਿਆਦਾ ਭ੍ਰਿਸ਼ਟਾਚਾਰ ਇਸ ਡਿਪਾਰਟਮੈਂਟ ਦੇ ਵਿੱਚ ਹੋ ਰਿਹਾ ਹੈ।

ਲੇਬਰ ਦੇ ਸਬੰਧ ਵਿੱਚ ਮੈਂ ਬੇਨਤੀ ਕਰਾਂਗੀ ਕਿ ਜਿਹੜੀਆਂ ਟਰੇਡ ਯੂਨੀਅਨਜ ਹਨ, ਉਨ੍ਹਾਂ ਵਿੱਚ ਬੜੀ ਰਿਜ਼ੈਂਟਮੈਂਟ ਹੈ। ਸਰਕਾਰ ਜਿਹੜੇ ਲੇਬਰ ਦੇ ਹੱਕ ਵਿੱਚ ਕਾਨੂੰਨ ਬਣਾਉਂਦੀ ਹੈ, ਉਸ ਦੀ ਇੰਪਲੀਮੈਂਟੇਸ਼ਨ ਨਹੀਂ ਕੀਤੀ ਜਾ ਰਹੀ, ਸਰਕਾਰ ਲੇਬਰ ਦੀ ਕੋਈ ਸਹਾਇਤਾ ਨਹੀਂ ਕਰਦੀ। ਸਰਕਾਰ ਲੇਬਰ ਦੇ ਹੱਕਾਂ ਦੀ ਰਾਖੀ ਲਈ ਇੰਟਰ ਵੀ ਨਹੀਂ ਕਰਦੀ, ਇਸ ਕਰਕੇ ਐਂਟੀ ਲੇਬਰ ਪਾਲਿਸੀ ਚਲ ਰਹੀ ਹੈ। ਜਿਸ ਦੇ ਲਈ ਲੇਬਰ ਕਲਾਸ ਦੇ ਵਿੱਚ ਬੜੀ ਰਿਜ਼ੈਂਟਮੈਂਟ ਹੈ। ਗੋਇੰਦਵਾਲ ਸਾਹਿਬ ਦੀ ਇਸ ਵੇਲੇ ਮੈਂ ਗੱਲ ਨਹੀਂ ਕਰਨਾ ਚਾਹੁੰਦੀ ਕਿਉਂਕਿ ਦੁਪਹਿਰ ਤੋਂ ਬਾਅਦ ਦੀ ਸਿਟਿੰਗ ਵਿੱਚ ਕਾਲ ਅਟੈਨਸ਼ਨ ਮੋਸ਼ਨ ਆ ਰਹੀ ਹੈ ਪਰ ਮਿਨੀਮਮ ਵੇਜਿਜ਼ ਦੇ ਬਾਰੇ ਮੈਂ ਗੱਲ ਕਰਨਾ ਚਾਹੁੰਦੀ ਹਾਂ ਕਿ ਤਿੰਨ ਸਾਲ ਹੋ ਗਏ ਹਨ, ਮਿਨੀਮਮ ਵੇਜਿਜ਼ ਰਿਵਾਈਜ਼ ਨਹੀਂ ਹੋਏ। ਸਪੀਕਰ ਸਾਹਿਬ, ਜੇ ਮਿਨੀਮਮ ਵੇਜਿਜ਼ ਵਧਾਏ ਗਏ ਹਨ, ਤਾਂ ਇਸ ਕਾਸਟ ਆਫ਼ ਪਰੋਡਕਸ਼ਨ ਨਾਲ ਲਿੰਕ ਨਹੀਂ ਕੀਤਾ ਗਿਆ। ਦਿੱਲੀ ਵਿਚ ਬੀ.ਜੇ.ਪੀ. ਦੀ ਸਰਕਾਰ ਹੈ। ਉਥੇ ਮਿਨੀਮਮ ਵੇਜਿਜ਼ 1400 ਰੁਪਏ ਰੱਖੀ ਹੈ। ਸਾਡੀ ਮੰਗ ਹੈ ਕਿ 1350 ਰੁਪਏ ਘੱਟ ਹੈ। ਇਹ ਘੱਟ ਤੋਂ ਘੱਟ 2000 ਰੁਪਏ ਜ਼ਰੂਰ ਕਰਨੇ ਚਾਹੀਦੇ ਹਨ ਔਰ ਇਸ ਦੀ ਇੰਪਲੀਮੈਂਟੇਸ਼ਨ ਵੀ ਹੋਣੀ ਚਾਹੀਦੀ ਹੈ। ਇਸ ਸਰਕਾਰ ਨੇ ਜਿਹੜੇ ਮਿਨੀਮਮ ਵੇਜਿਜ਼ ਵਧਾਏ ਵੀ ਹਨ ਤਾਂ ਉਨ੍ਹਾਂ ਦੀ ਮਿੱਲ ਮਾਲਕਾਂ ਨੂੰ ਖੁਸ਼ ਕਰਨ ਖਾਤਰ ਅਜੇ ਤੱਕ ਨੋਟੀਫਿਕੇਸ਼ਨ ਨਹੀਂ ਕੀਤੀ ਗਈ। ਸਾਡੀ ਇਹ ਵੀ ਮੰਗ ਹੈ ਕਿ ਨੋਟੀਫਿਕੇਸ਼ਨ ਜ਼ਰੂਰ ਤੁਰੰਤ ਕੀਤੀ ਜਾਵੇ।

ਇਕ ਗੱਲ ਮੈਂ ਗਰੀਵੈਂਸਿਜ਼ ਕਮੇਟੀਆਂ ਦੇ ਬਾਰੇ ਕਹਿਣਾ ਚਾਹੁੰਦੀ ਹਾਂ। ਇਹ ਅੱਛੀ ਗੱਲ ਹੈ, ਅੱਜ ਇਥੇ ਸਾਡੇ ਚੀਫ ਮਨਿਸਟਰ ਸਾਹਿਬ ਨੇ ਇਹ ਐਸ਼ੋਰੈਂਸ ਦਿੱਤੀ ਹੈ ਕਿ ਗਰੀਵੈਂਸਿਜ਼ ਕਮੇਟੀ ਦੀ ਮਹੀਨੇ ਵਿਚ ਇਕ ਮੀਟਿੰਗ ਜ਼ਰੂਰ ਹੋਇਆ ਕਰੇਗੀ। ਅਸੀਂ ਇਸ ਦੇ ਲਈ ਉਨ੍ਹਾਂ ਦਾ ਧੰਨਵਾਦ ਕਰਦੇ ਹਾਂ। ਮੇਰੇ ਹਲਕੇ ਵਿਚ ਜਿਹੜੀ ਗਰੀਵੈਂਸਿਜ਼ ਕਮੇਟੀ ਦੀ ਮੀਟਿੰਗ ਹੁੰਦੀ ਹੈ, ਉਸ ਵਿਚ ਅਕਸਰ 50 ਪ੍ਰਤਿਸ਼ਤ ਤੋਂ ਵੱਧ ਮੇਰੇ ਵਲੋਂ ਹੀ ਸ਼ਿਕਾਇਤਾਂ ਹੁੰਦੀਆਂ ਹਨ ਪਰ ਉਸੇ ਦਿਨ ਹੀ ਇਥੇ ਚੰਡੀਗੜ੍ਹ ਵੀ

ਪਬਲਿਕ ਅੰਡਰਟੇਕਿੰਗ ਕਮੇਟੀ ਦੀ ਮੀਟਿੰਗ ਰੱਖੀ ਹੁੰਦੀ ਹੈ, ਇਸ ਲਈ ਮੈਂ ਅਟੈਂਡ ਨਹੀਂ ਕਰ ਸਕਦੀ। ਇਸ ਪਾਸੇ ਵੀ ਧਿਆਨ ਰੱਖਣਾ ਚਾਹੀਦਾ ਹੈ ਕਿ ਤਾਰੀਖਾਂ ਹੋਰ ਮੀਟਿੰਗਾਂ ਨਾਲ ਕਲੈਸ਼ ਨਾ ਕਰਨ।

ਇਸ ਤੋਂ ਅੱਗੇ ਮੈਂ ਔਰਤਾਂ ਦੇ ਬਾਰੇ ਅਰਜ਼ ਕਰਨੀ ਹੈ। ਸਾਡੀ ਮੰਗ ਸੀ ਕਿ ਮਹਾਰਾਸ਼ਟਰਾ ਪੈਟਰਨ ਤੇ ਸਾਡੀ ਸਰਕਾਰ ਪਾਲਿਸੀ ਬਣਾਏਗੀ। ਜਿਹੜਾ ਕੁਰੂਕਸ਼ੇਤਰ ਵਿਚ ਆਲ ਇੰਡੀਆ ਔਰਤਾਂ ਦਾ ਸੰਮੇਲਨ ਹੋਇਆ, ਉਸ ਵਿੱਚ ਇਹ ਗੱਲ ਕਹੀ ਗਈ ਕਿ ਹਰ ਰਾਜ ਵਿੱਚ ਮਹਾਰਾਸ਼ਟਰਾ ਪੈਟਰਨ ਤੇ ਸਟੇਟ ਇਸਤਰੀ ਕਮਿਸ਼ਨ ਬਣਾਏ ਜਾਣ ਤੇ ਉਨ੍ਹਾਂ ਨੂੰ ਸਟੇਚੂਟਰੀ ਪਾਵਰਜ਼ ਦਿੱਤੀਆਂ ਜਾਣ। ਸਪੈਸ਼ਲ ਕੋਰਟਸ ਦੀ ਵੀ ਉਸ ਵਿਚ ਮੰਗ ਕੀਤੀ ਗਈ ਸੀ। ਇਸ ਲਈ ਮੈਂ ਇਥੇ ਮੰਗ ਕਰਦੀ ਹਾਂ ਕਿ ਮਹਾਰਾਸ਼ਟਰਾ ਪੈਟਰਨ ਤੇ ਜਿਹੜੀਆਂ ਡੈਸਟੀਚਿਊਟ ਵਿਮੈਨ ਹਨ, ਉਨ੍ਹਾਂ ਨੂੰ ਪਿੰਡਾਂ ਵਿਚ ਜ਼ਮੀਨ ਦਿੱਤ ਜਾਵੇ। ਹੁਣ ਔਰਤਾਂ ਦੀ ਇਕ ਸੰਸਾਰ ਕਾਨਫਰੰਸ ਬੀਜ਼ਿੰਗ ਵਿਚ ਹੋ ਰਹੀ ਹੈ, ਮੈਂ ਕਹਿਣਾ ਚਾਹੁੰਦੀ ਹਾਂ ਕਿ ਉਸ ਸਬੰਧ ਵਿਚ ਜਿਹੜਾ ਮੈਟੀਰੀਅਲ ਪੇਸ਼ ਕੀਤਾ ਜਾ ਰਿਹਾ ਹੈ, ਉਸ ਨੂੰ ਮੰਗਵਾ ਕੇ ਸਰਕਾਰ ਨੂੰ ਪੜ੍ਹਨਾ ਚਾਹੀਦਾ ਹੈ ਔਰ ਉਸ ਮੁਤਾਬਿਕ ਫੈਸਲੇ ਲੈਣੇ ਚਾਹੀਦੇ ਹਨ।

ਇਸ ਤੋਂ ਅੱਗੇ ਲੈਂਗੂਏਜ ਦੇ ਸਬੰਧ ਵਿੱਚ ਮੈਂ ਕਹਿਣਾ ਹੈ ਕਿ ਪੰਜਾਬੀ ਦੇ ਪਿਤਾਮਾ ਸਰਦਾਰ ਗੁਰਬਖਸ਼ ਸਿੰਘ ਪ੍ਰੀਤਲੜੀ ਨੂੰ ਸਨਮਾਨ ਦੇਣ ਲਈ ਜਿਹੜਾ ਇਹ ਸਾਲ ਮਨਾਉਣਾ ਹੈ, ਇਹ ਚੰਗੀ ਗੱਲ ਹੈ। ਮੈਂ ਸਮਝਦੀ ਹਾਂ ਕਿ ਪ੍ਰੀਤਲੜੀ ਨੇ ਪੰਜਾਬੀ ਦੀ ਉਸਾਰੀ ਵਿਚ ਬਹੁਤ ਵੱਡਾ ਯੋਗਦਾਨ ਦਿਤਾ ਹੈ। ਇਸ ਸਬੰਧ ਵਿਚ ਜਿਹੜਾ ਟਰੱਸਟ ਬਣਾਇਆ ਗਿਆ ਹੈ ਉਸ ਦੇ ਸਾਬਕ ਚੀਫ਼ ਸੈਕਟਰੀ ਸ਼੍ਰੀ ਵੈਸ਼ਨਵ ਚੇਅਰਮੈਨ ਹਨ ਅਤੇ ਡਾਕਟਰ ਨਿਰੰਕਾਰੀ ਮੈਂਬਰ ਹਨ, ਮੈਂ ਸਮਝਦੀ ਹਾਂ ਕਿ ਇਸ ਟਰੱਸਟ ਦੀ ਸਰਕਾਰ ਨੂੰ ਪ੍ਰੀਤਲੜੀ ਦੀ ਮਦਦ ਕਰਨੀ ਚਾਹੀਦੀ ਹੈ।

ਇਸ ਤੋਂ ਅੱਗੇ ਜਿਹੜਾ ਸਰਕਾਰ ਨੇ ਪੀ.ਐਮ.ਟੀ. ਖ਼ਤਮ ਕਰਨ ਦਾ ਫੈਸਲਾ ਕੀਤਾ ਹੈ ਅਸੀਂ ਇਸ ਦੇ ਹੱਕ ਵਿਚ ਨਹੀਂ ਹਾਂ।........

**ਸ਼੍ਰੀ ਸਪੀਕਰ :** ਤੁਸੀਂ ਕਿੰਨਾ ਸਮਾਂ ਹੋਰ ਲਵੋਗੇ? 5 ਮਿੰਟਾਂ ਵਿਚ ਹੀ ਖ਼ਤਮ ਕਰ ਦੇਣਾ।

**ਸ਼੍ਰੀਮਤੀ ਵਿਮਲਾ ਡਾਂਗ :** ਤੁਸੀਂ ਮੈਨੂੰ 10 ਮਿੰਟ ਦੇ ਦਿਓ। ਨਰਸਿਜ਼ ਬਾਰੇ ਮੈਂ ਇਹ ਕਹਿਣਾ ਹੈ ਕਿ ਜਿਹੜਾ ਪ੍ਰਾਈਵੇਟ ਇਨਸਟੀਚਿਊਸ਼ਨ ਵਿਚ ਨਰਸਿਜ਼ ਦੀ ਐਡਮਿਸ਼ਨ ਕਰਨ ਦਾ ਨਵਾਂ ਸਿਲ-ਸਿਲਾ ਚਲਾਇਆ ਹੈ, ਇਸ ਨਾਲ ਨਰਸਿਜ਼ ਨੂੰ ਇਨਸਾਫ਼ ਨਹੀ ਮਿਲ ਰਿਹਾ। ਸਾਡੀ ਮੰਗ ਹੈ ਕਿ ਜਿਹੜਾ ਪੁਰਾਣਾ ਸਿਸਟਮ ਹੈ, ਉਸੇ ਨੂੰ ਹੀ ਰੀਵਾਈਵ ਕੀਤਾ ਜਾਵੇ, ਨਵੇਂ ਸਿਸਟਮ ਨੂੰ ਕੈਂਸਲ ਕਰਨਾ ਚਾਹੀਦਾ ਹੈ।

ਇਕ ਛੋਟੀ ਜਿਹੀ ਗੱਲ ਮੈਂ ਆਈਡੈਂਟਿਟੀ ਕਾਰਡਜ਼ ਦੇ ਬਾਰੇ ਕਹਿਣੀ ਹੈ ਜਿਹੜੇ ਆਈਡੈਂਟਿਟੀ ਕਾਰਡਜ਼ ਬਣ ਰਹੇ ਹਨ, ਉਹ ਪਰੈਜ਼ੈਂਟ ਵੋਟਰਜ਼ ਲਿਸਟਸ ਦੇ ਆਧਾਰ ਤੇ ਬਣ ਰਹੇ ਹਨ। ਹਾਊਸ ਵਿਚ ਸਰਕਾਰ ਐਸ਼ੋਰੈਂਸ ਦੇਵੇ ਕਿ ਜਿਹੜੀਆਂ ਵੋਟਰ ਲਿਸਟਾਂ ਹਨ ਇਨ੍ਹਾਂ ਵਿਚ ਸੋਧ ਕੀਤੀ ਜਾਵੇਗੀ

[ਸ੍ਰੀਮਤੀ ਵਿਮਲਾ ਡਾਂਗ]

ਅਤੇ ਸਾਰਿਆਂ ਦੇ ਆਈਡੈਂਟਿਟੀ ਕਾਰਡ ਬਣਾਏ ਜਾਣਗੇ। ਅੰਮ੍ਰਿਤਸਰ ਸ਼ਹਿਰ ਵਿਚ ਮੇਰੇ ਹਲਕੇ ਦੀ ਮੈਂ ਗੱਲ ਕਰਦੀ ਹਾਂ ਕਿ ਉਥੇ ਹਜ਼ਾਰਾਂ ਦੀ ਗਿਣਤੀ ਵਿਚ ਵੋਟਰ ਐਸੇ ਹਨ ਜਿਨ੍ਹਾਂ ਦਾ ਨਾਂ ਵੋਟਰ ਲਿਸਟ ਵਿਚ ਨਹੀਂ ਹੈ ਅਤੇ ਉਨ੍ਹਾਂ ਦੇ ਆਈਡੈਂਟਿਟੀ ਕਾਰਡ ਨਹੀਂ ਬਣੇ। ਉਨ੍ਹਾਂ ਸਾਰਿਆਂ ਦੇ ਕਾਰਡ ਬਣਾਏ ਜਾਣੇ ਚਾਹੀਦੇ ਹਨ।

ਇਸ ਤੋਂ ਇਲਾਵਾ ਸਰਕਾਰ 15 ਕਰੋੜ ਰੁਪਿਆ ਵਜ਼ੀਰਾਂ ਦੀਆਂ ਕੋਠੀਆਂ ਉਤੇ ਖਰਚ ਕਰ ਰਹੀ ਹੈ ਪਰ ਐਸ.ਪੀ.ਓਜ਼ ਨੂੰ ਤਨਖਾਹ ਇਹ ਸਰਕਾਰ ਨਹੀਂ ਦੇ ਸਕਦੀ। ਪਨਵੇਕ ਦੇ ਮੁਲਾਜ਼ਮਾਂ ਨੂੰ ਵੀ ਪਿਛਲੇ 3 ਮਹੀਨਿਆਂ ਤੋਂ ਤਨਖਾਹਾਂ ਨਹੀਂ ਮਿਲੀਆਂ ਹਨ। ਸਰਕਾਰ ਉਨ੍ਹਾਂ ਨੂੰ ਬਹੁਤ ਥੋੜੇ ਪੈਸੇ ਦੇ ਕੇ ਗੋਲਡਨਸ਼ੇਕ ਲੈਣ ਤੇ ਮਜਬੂਰ ਕਰ ਰਹੀ ਹੈ। ਇਨ੍ਹਾਂ ਪਨਵੇਕ ਦੀਆਂ ਭੈਣਾਂ ਦੇ ਨਾਲ ਇਨਸਾਫ ਹੋਣਾ ਚਾਹੀਦਾ ਹੈ, ਉਨ੍ਹਾਂ ਨੂੰ ਤਨਖਾਹਾਂ ਮਿਲਣੀਆਂ ਚਾਹੀਦੀਆਂ ਹਨ ਅਤੇ ਉਨ੍ਹਾਂ ਦੀ ਐਡਜਸਟਮੈਂਟ ਹੋਣੀ ਚਾਹੀਦੀ ਹੈ। ਇਹ ਮੁਨਾਸਿਬ ਤਰੀਕੇ ਨਾਲ ਹੋਣੀ ਚਾਹੀਦੀ ਹੈ ਅਤੇ ਇਨ੍ਹਾਂ ਦੇ ਨਾਲ ਬੇਇਨਸਾਫੀ ਨਹੀਂ ਹੋਣੀ ਚਾਹੀਦੀ। ਇਸ ਦੇ ਨਾਲ ਜਿਹੜੀ ਸਰਕਾਰ ਨੇ ਪੀ.ਐਮ.ਟੀ./ਸੀ.ਈ.ਟੀ. ਦੇ ਐਗਜ਼ਾਮ ਨੂੰ ਖਤਮ ਕਰਨ ਦਾ ਫੈਸਲਾ ਕੀਤਾ ਹੈ ਇਸ ਦਾ ਮੇਰੀ ਪਾਰਟੀ ਸਖ਼ਤੀ ਨਾਲ ਵਿਰੋਧ ਕਰਦੀ ਹੈ। ਸਾਨੂੰ ਪਤਾ ਹੈ ਕਿ ਬੋਰਡ ਦੇ ਐਗਜ਼ਾਮ ਵਿਚ ਭਾਈ-ਭਤੀਜਾਵਾਦ ਕਿਸ ਤਰ੍ਹਾਂ ਚਲਦਾ ਹੈ ਅਤੇ ਮਨਿਸਟਰਜ਼ ਤੇ ਅਫਸਰ ਆਪਣੇ ਬਚਿਆਂ ਦੇ ਨੰਬਰ ਕਿਸ ਤਰ੍ਹਾਂ ਲਗਵਾ ਲੈਂਦੇ ਹਨ। ਹੁਣ ਪੀ.ਐਮ.ਟੀ. ਅਤੇ ਸੀ.ਈ.ਟੀ. ਟੈਸਟ ਖਤਮ ਕਰਨ ਦਾ ਫੈਸਲਾ ਅਫਸਰਾਂ ਅਤੇ ਮਨਿਸਟਰਾਂ ਦੇ ਬਚਿਆਂ ਨੂੰ ਐਡਜਸਟ ਕਰਨ ਲਈ ਕੀਤਾ ਗਿਆ ਹੈ। ਇਸ ਫੈਸਲੇ ਨੂੰ ਦੁਬਾਰਾ ਵਿਚਾਰ ਕਰਕੇ ਵਾਪਸ ਲਿਆ ਜਾਵੇ। ਇਹ ਫੈਸਲਾ ਸਰਕਾਰ ਆਪਣਾ ਵਾਪਸ ਲਵੇ ਅਤੇ ਇਹ ਟੈਸਟ ਚਾਲੂ ਕੀਤੇ ਜਾਣੇ ਚਾਹੀਦੇ ਹਨ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਤੁਹਾਡਾ ਧੰਨਵਾਦ ਕਰਦੀ ਹਾਂ ਕਿ ਤੁਸੀਂ ਮੈਨੂੰ ਇਸ ਐਡਰੈਸ ਉਤੇ ਬੋਲਣ ਲਈ ਸਮਾਂ ਦਿੱਤਾ ਹੈ ਅਤੇ ਇਸ ਗਵਰਨਰ ਐਡਰੈਸ ਦਾ ਮੈਂ ਵਿਰੋਧ ਕਰਦੀ ਹਾਂ।

**ਸ੍ਰੀ ਵਿਜੇ ਕੁਮਾਰ ਸਾਥੀ** (ਬਾਘਾ ਪੁਰਾਣਾ) : ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਗਵਰਨਰ ਸਾਹਿਬ ਦੇ ਐਡਰੈਸ ਉਤੇ ਬੋਲਣ ਲਈ ਸਮਾਂ ਦਿੱਤਾ ਹੈ। ਸਾਡੇ ਗਵਰਨਰ ਸਾਹਿਬ ਥੋੜ੍ਹਾ ਸਮਾਂ ਪਹਿਲੇ ਪੰਜਾਬ ਦੇ ਗਵਰਨਰ ਬਣੇ। ਮੈਨੂੰ ਇਹ ਮਹਿਸੂਸ ਹੁੰਦਾ ਹੈ ਕਿ ਉਨ੍ਹਾਂ ਨੇ ਇਸ ਐਡਰੈਸ ਨੂੰ ਚੰਗੀ ਤਰ੍ਹਾਂ ਪਹਿਲਾਂ ਪੜ੍ਹਿਆ ਨਹੀਂ ਹੋਵੇਗਾ ਅਤੇ ਉਨ੍ਹਾਂ ਨੇ ਪਿਛਲੇ ਗਵਰਨਰ ਸਾਹਿਬ ਦੇ ਐਡਰੈਸ ਨੂੰ ਵੇਖਿਆ ਨਹੀਂ ਹੋਵੇਗਾ। ਇਸ ਗਵਰਨਰ ਐਡਰੈਸ ਵਿਚ ਐਸੀ ਕੋਈ ਗੱਲ ਨਹੀਂ ਹੈ ਜਿਸ ਦਾ ਜ਼ਿਕਰ ਆਉਣਾ ਬੜਾ ਲਾਜ਼ਮੀ ਸੀ। ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਗਵਰਨਰ ਸਾਹਿਬ ਇਕ ਫੌਜੀ ਜਰਨੈਲ ਰਹੇ ਹਨ ਅਤੇ ਲੈਫਟੀਨੈਂਟ ਜਨਰਲ ਰਹੇ ਹਨ, ਉਨ੍ਹਾਂ ਨੇ ਫੌਜ ਵਿਚ ਅਨੁਸ਼ਾਸ਼ਨਤਾ ਹੀ ਦੇਖੀ ਹੈ ਪਰ ਇਸ ਐਡਰੈਸ ਵਿਚ ਅਨੁਸ਼ਾਸਨਹੀਣਤਾ ਉਨ੍ਹਾਂ ਨੇ ਕਿਸ ਤਰ੍ਹਾਂ ਵਿਖਾ ਦਿੱਤੀ? ਆਪਣੇ ਐਡਰੈਸ ਵਿਚ ਉਨ੍ਹਾਂ ਨੇ ਨਾ ਕੋਈ ਕੁਰਪੱਸ਼ਨ ਦਾ ਜ਼ਿਕਰ ਕੀਤਾ ਹੈ ਅਤੇ ਨਾ ਭਾਈ-ਭਤੀਜਾਵਾਦ ਦਾ ਕੋਈ ਜ਼ਿਕਰ ਕੀਤਾ ਹੈ। ਇਸ ਗਵਰਨਰ ਐਡਰੈਸ ਨੂੰ ਪਾਸ ਕਰਨ ਦੀ ਬਜਾਏ ਇਸ ਨੂੰ ਵਾਪਿਸ ਭੇਜਿਆ ਜਾਣਾ ਚਾਹੀਦਾ ਹੈ ਤਾਂ ਕਿ ਉਹ ਦੁਬਾਰਾ ਇਸ ਐਡਰੈਸ ਨੂੰ ਬਣਾ ਕੇ ਵਿਧਾਨ ਸਭਾ ਵਿਚ ਪੇਸ਼ ਕਰਨ।

**Mr Speaker** : You are discussing his Excellency the Governor. Please don't do it. The Governor's Address is a normal practice. ਇਸ ਵਿਚ ਸਰਕਾਰ ਦੀ ਪਾਲਿਸੀ ਹੁੰਦੀ ਹੈ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਸਰਕਾਰ ਵਲੋਂ ਇਹ ਗਵਰਨਰ ਐਡਰੇਸ ਤਿਆਰ ਕੀਤਾ ਜਾਂਦਾ ਹੈ। ਸਰਕਾਰ ਦੀ ਬੋਲੀ ਹੀ ਬੋਲਣੀ ਚਾਹੀਦੀ ਹੈ।

**Mr. Speaker** : You are to speek on the policy of the Government.

**ਸ੍ਰੀ ਵਿਜੇ ਕੁਮਾਰ ਸਾਥੀ** : ਠੀਕ ਹੈ ਜੀ, ਹੁਣ ਮੈਂ ਖੇਤੀਬਾੜੀ ਦੀ ਗੱਲ ਕਰਦਾ ਹਾਂ। ਇਸ ਵੇਲੇ ਸਰਕਾਰ ਨੇ ਗੈਟ ਐਗਰੀਮੈਂਟ ਕਰ ਲਿਆ ਹੈ ਅਤੇ ਡੰਕਲ ਤਜਵੀਜ਼ਾਂ ਆ ਗਈਆਂ ਹਨ। ਇਸ ਦੇ ਨਾਲ ਉਨ੍ਹਾਂ ਦੀਆਂ ਅੱਖਾਂ ਸਾਡੇ ਹਿੰਦੁਸਤਾਨ ਉਤੇ ਅਤੇ ਪੰਜਾਬ ਦੀ ਧਰਤੀ ਉਤੇ ਹਨ। ਬਿਜਲੀ ਦੇ ਬਿਲ ਕਿਧਰ ਨੂੰ ਚਲੇ ਗਏ ਹਨ, ਪਾਣੀ ਕਿੱਥੇ ਚਲਾ ਗਿਆ ਹੈ ਅਤੇ ਖਾਦਾਂ ਦੇ ਭਾਅ ਕਿੰਨੇ ਵੱਧ ਗਏ ਹਨ ਪਰ ਉਸ ਦੇ ਮੁਕਾਬਲੇ ਵਿੱਚ ਕਣਕ ਦੇ ਭਾਅ ਕਿਧਰ ਚਲੇ ਗਏ ਹਨ ਅਤੇ ਝੋਨੇ ਦੇ ਭਾਅ ਕਿਧਰ ਨੂੰ ਚਲੇ ਗਏ ਹਨ। 300 ਕਰੋੜ ਰੁਪਏ ਦਾ ਝੋਨਾ ਸੁਟਿਆ ਹੋਇਆ ਹੈ। ਕਿਸੇ ਨੂੰ ਫਾਈਨ ਦਾ ਨਾਂ ਦੇ ਦਿੱਤਾ, ਕਿਸੇ ਨੂੰ ਸੁਪਰਫਾਈਨ ਦਾ ਨਾਂ ਦੇ ਦਿੱਤਾ ਅਤੇ ਕਿਸੇ ਨੂੰ ਫੂਸਾ 44 ਦਾ ਨਾਂ ਦਿੱਤਾ। ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਇਥੇ ਬੈਠੇ ਹਨ। ਫੂਸਾ 44 ਬੀ ਸਪਲਾਈਜ਼ ਕਰਦੀ ਹੈ ਅਤੇ ਉਸ ਨੇ ਸਾਰੀ ਜ਼ਮੀਨ ਚੁੱਕ ਲਈ। ਸਿਰਫ 5 ਪ੍ਰਤਿਸ਼ਤ ਬੀਜ ਐਗਰੀਕਲਚਰਲ ਯੂਨੀਵਰਸਿਟੀ ਨੂੰ ਦਿੱਤਾ ਜਾਣਾ ਹੈ ਅਤੇ 95 ਪ੍ਰਤੀਸ਼ਤ ਬੀਜ ਪ੍ਰਾਈਵੇਟ ਨੂੰ ਦਿੱਤਾ ਜਾਂਦਾ ਹੈ ਜਿਸ ਦਾ ਭਾਅ ਬਹੁਤ ਜ਼ਿਆਦਾ ਹੈ। ਪੰਜਾਬ ਸਕਰਾਰ ਕਿਸਾਨਾਂ ਦੀ ਗੱਲ ਕਰਦੀ ਹੈ। ਪੰਜਾਬ ਵਿਚ ਕਿਸਾਨ ਰੀੜ੍ਹ ਦੀ ਹੱਡੀ ਹਨ। ਚਿੱਟਾ ਅਤੇ ਹਰਾ ਇਨਕਲਾਬ ਪੰਜਾਬ ਵਿਚ ਆ ਗਿਆ ਹੈ। (ਵਿਘਨ) ਮੋਗੇ ਦੇ ਨੇੜੇ ਕੋਕਾਕੋਲਾ ਤੇ ਪੈਪਸੀ ਦੀ ਫ਼ੈਕਟਰੀ ਹੈ। ਇਹ ਦੋ ਫੈਕਟਰੀਆਂ ਹਨ। ਪਿੰਡਾਂ ਵਿਚ ਪਾਣੀ ਲੋਕਾਂ ਨੂੰ ਪੀਣ ਨੂੰ ਨਹੀਂ ਮਿਲਦਾ। ਪੰਜਾਬ ਸਰਕਾਰ ਪਿੰਡਾਂ ਦੇ ਲੋਕਾਂ ਨੂੰ ਪੀਣ ਲਈ ਪਾਣੀ ਮੁਹੱਈਆ ਨਹੀਂ ਕਰ ਸਕਦੀ ਪਰ ਪੈਪਸੀ ਪੀ ਸਕਦੇ ਹਾਂ। ਕਿਸਾਨਾਂ ਨੂੰ ਪੈਪਸੀ 5 ਰੁਪਏ 50 ਪੈਸੇ ਦਾ ਮਿਲਦਾ ਹੈ ਜਦੋਂ ਕਿ ਕੀਨੂੰ 8/- ਰੁਪਏ ਦੇ ਦਰਜਨ ਮਿਲਦੇ ਹਨ। ਸਾਡੇ ਲਈ ਤਾਂ ਕੀਨੂੰ ਚੰਗੇ ਹਨ ਅਤੇ ਦੋ ਕੀਨੂੰਆਂ ਵਿਚੋਂ ਇਕ ਗਿਲਾਸ ਰੱਸ ਨਿਕਲ ਆਉਂਦਾ ਹੈ। 80 ਪੈਸੇ ਕਿਲੋ ਟੌਮੈਟੋ ਮਿਲਦੇ ਹਨ ਅਤੇ 80 ਪੈਸਿਆਂ ਨਾਲ ਟੌਮੈਟੋ ਦੇ ਰੱਸ ਦੀ ਬੋਤਲ ਭਰ ਜਾਂਦੀ ਹੈ। ਦੂਜੇ ਪਾਸੇ ਪੰਜਾਬ ਵਿਚ ਜੋ ਫੈਕਟਰੀਆਂ ਲਗੀਆਂ ਹੋਈਆਂ ਹਨ ਉਹ ਸਾਰੇ ਪੰਜਾਬ ਦੇ ਦੁੱਧ ਨੂੰ ਸੋਕ ਗਈਆਂ ਹਨ। ਅੱਜ ਕਿਸਾਨਾਂ ਦੇ ਘਰਾਂ ਵਿਚ ਦੁੱਧ ਨਹੀਂ ਮਿਲਦਾ ਅਤੇ ਉਹ ਘਰਾਂ ਵਿਚ ਦੁੱਧ ਨਹੀਂ ਰੱਖਦੇ। ਉਹ ਲੋਕ ਦੁੱਧ ਵੇਚਣ ਲਈ ਮਜਬੂਰ ਹਨ। ਸਪੀਕਰ ਸਾਹਿਬ ਦੁੱਧ ਦੀ ਸਪਲਾਈ ਬਾਹਰ ਹੋਣ ਲੱਗ ਪਈ ਹੈ। ਮਲਟੀਨੇਸ਼ਨਲ ਕੰਪਨੀਆਂ ਦੇ ਸ਼ੇਅਰਾਂ ਦਾ ਕੀ ਰੇਟ ਹੈ? ਪੈਪਸੀ ਕੋਲਾ 800 ਕਰੋੜ ਰੁਪਏ ਦਾ ਮੁਨਾਫਾ ਕਮਾ ਰਹੀ ਹੈ। ਸਾਡਾ ਪਾਣੀ, ਸਾਡੀ ਬੋਤਲ ਸਿਰਫ ਚੂਰਨ ਪਾ ਕੇ ਪੈਪਸੀ ਕੋਲਾ ਲੋਕਾਂ ਨੂੰ ਪਿਲਾ ਰਹੇ ਹਨ। (ਵਿਘਨ) (ਅਵਾਜ਼ਾਂ: ਇਹ ਖੁੱਦ ਪੀਂਦੇ ਹਨ।) (ਹਾਸਾ)

**ਸ੍ਰੀ ਸਪੀਕਰ** : ਇਹ ਜੋ ਪੀਂਦਾ ਹੈ, ਉਹ ਪੈਪਸੀ ਨਹੀਂ ਬਣਾਉਂਦੀ। (ਹਾਸਾ)

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਹੁਣ ਮੈਂ ਸਹਿਕਾਰਤਾ ਵਿਭਾਗ ਬਾਰੇ ਕਹਿਣਾ ਚਾਹੁੰਦਾ ਹਾਂ। ਮੰਤਰੀ ਜੀ ਨੂੰ ਵੀ ਪਤਾ ਹੈ। ਮੈਂ ਸੈਂਟਰਲ ਕੋਆਪਰੇਟਿਵ ਬੈਂਕ ਦੀ ਗੱਲ ਕਰਦਾ ਹਾਂ। ਸਰਕਾਰ ਬਿਨ੍ਹਾਂ ਗੱਲ ਤੋਂ ਆਪਣੇ ਚਹੇਤਿਆਂ ਨੂੰ ਗੱਡੀਆਂ ਦੇ ਦਿੰਦੇ ਹਨ। ਉਹ ਪ੍ਰਾਈਵੇਟ ਗੱਡੀਆਂ ਦਾ ਇਸਤੇਮਾਲ ਕਰਦੇ ਹਨ ਜਦੋਂ ਕਿ ਮੁਲਾਜ਼ਮਾਂ ਨੂੰ ਪੰਜ, ਪੰਜ ਮਹੀਨੇ ਤਨਖਾਹਾਂ ਨਹੀਂ ਮਿਲਦੀਆਂ। ਸਪੀਕਰ ਸਾਹਿਬ, ਇਹ ਗੱਲਾਂ ਰਾਜਪਾਲ ਜੀ ਦੇ ਭਾਸ਼ਣ ਵਿਚ ਆਉਣੀਆਂ ਚਾਹੀਦੀਆਂ ਸਨ। ਸੀ.ਐਮ. ਸਾਹਿਬ ਨੂੰ ਕਾਰ ਦੀ ਜ਼ਰੂਰਤ ਹੈ। ਉਹ ਕਾਰ ਸੀ.ਐਮ. ਸਾਹਿਬ ਨੂੰ ਜ਼ਰੂਰ ਮੁਹੱਈਆ ਕਰਾਉਣੀ ਚਾਹੀਦੀ ਹੈ। ਪ੍ਰਾਈਵੇਟ ਅਦਾਰਿਆਂ ਦੀ ਕਾਰ ਰੱਖਣ ਦੀ ਕੀ ਜ਼ਰੂਰਤ ਹੈ ? ਸਪੀਕਰ ਸਾਹਿਬ, ਸਾਨੂੰ ਸੀ.ਐਮ. ਸਾਹਿਬ ਦੀ ਸਿਹਤ ਦੀ ਜ਼ਰੂਰਤ ਹੈ। ਮੈਂ ਆਪਣੀ ਗੱਲ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿਚ ਇਕ ਪਿੰਡ ਗਿਲਾ ਹੈ। (ਵਿਘਨ) ਪ੍ਰੀਤਮ ਸਿੰਘ ਉਸ ਮੈਨੇਜਰ ਦਾ ਨਾਂ ਹੈ। ਉਸ ਮੈਨੇਜਰ ਨੇ ਬਹੁਤ ਬਦਸਲੂਕੀ ਕੀਤੀ। ਗਾਲਾਂ ਕੱਢੀਆਂ, ਬਾਘਾਪੁਰਾਣਾ ਥਾਣੇ ਵਿਚ ਉਸ ਨੂੰ ਸੁਟਿਆ। ਮੈਂ ਖੁਦ ਸੈਂਟਰਲ ਕੋਆਪਰੇਟਿਵ ਬੈਂਕ ਦੇ ਮੈਨੇਜਰ ਕੋਲ ਗਿਆ ਤੇ ਕਿਹਾ ਕਿ ਚੀਫ ਮਨਿਸਟਰ ਦੀ ਚਿੱਠੀ ਆਈ ਹੈ ਕਿ ਐਮ.ਐਲ.ਏ. ਨੂੰ ਪੂਰੀ ਰਿਸਪੈਕਟ ਦਿਉ। ਤੁਸੀਂ ਮੇਰੇ ਹਲਕੇ ਦੇ ਕਿਸਾਨ ਦੀ ਪੱਗ ਲਾਹੀ ਹੈ। ਉਸ ਨੂੰ ਤੁਸੀਂ ਜੇਲ੍ਹ ਵਿਚ ਸੁੱਟ ਦਿਤਾ ਹੈ। ਮੈਂ ਉਸ ਦੇ ਵਰੰਟ ਨੋਟਿਸ ਦੇਖ ਕੇ ਜ਼ਮਾਨਤ ਦੇ ਕੇ ਛੁੜਾ ਕੇ ਲਿਆਇਆ ਹਾਂ। ਇਹ ਤਾਂ ਤੁਸੀਂ ਮੇਰੀ ਬੇਇਜ਼ਤੀ ਕੀਤੀ ਹੈ। ਉਪਰੋਂ ਹੁਕਮ ਹੋ ਗਿਆ। (ਵਿਘਨ) ਭੁੱਲਰ ਸਾਹਿਬ, ਮੈਂ ਤੁਹਾਨੂੰ ਦੱਸਦਾ ਹਾਂ ਅਤੇ ਤੁਸੀਂ ਸਾਨੂੰ ਸੁਣਨ ਕੀ ਖੇਚਲ ਕਰੋ। ਸਪੀਕਰ ਸਾਹਿਬ, ਮੇਰਾ ਨਿਵੇਦਨ ਹੈ ਕਿ 2 ਦਿਨ ਪਹਿਲਾਂ ਤੁਸੀਂ ਮੇਰਾ ਅਤੇ ਇਕ ਹੋਰ ਐਮ.ਐਲ.ਏ. ਸਾਥੀ ਦਾ ਨਾਂ ਲੈ ਕੇ ਕਿਹਾ ਸੀ ਕਿ ਬੋਲ ਬੰਦ। ਮੈਂ ਤੁਹਾਨੂੰ ਕਿਹਾ ਸੀ, ਸਪੀਕਰ ਸਾਹਿਬ, ਕਿ ਐਨਕਾਂ ਇਕ ਹੀ ਰਖੋ। ਤੁਸੀਂ ਕਿਹਾ ਕਿ ਐਨਕ ਇਕ ਹੀ ਹੈ। ਹੁਣ ਤੁਸੀਂ ਉਧਰ ਦੇ ਨਾਂ ਕਿਉਂ ਨਹੀਂ ਲੈਂਦੇ ਜਿਹੜੇ ਵਾਰ ਵਾਰ ਬੋਲਦੇ ਹਨ।

**ਸ਼੍ਰੀ ਸਪੀਕਰ :** ਇਹ ਪਿਆਰ ਦੀਆਂ ਗੱਲਾਂ ਆਪਸ ਵਿਚ ਕਰਦੇ ਹਨ।

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮੇਰਾ ਟਾਈਮ ਖਰਾਬ ਹੁੰਦਾ ਹੈ। ਫੇਰ ਤੁਸੀਂ ਕਹਿ ਦੇਣਾ ਹੈ ਕਿ ਬੈਠ ਜਾਉ। ਤੁਸੀਂ ਥੋੜ੍ਹਾ ਜਿਹਾ ਧਿਆਨ ਦਿਉ। ਜਦੋਂ ਉਸ ਮੈਨੇਜਰ ਨੇ ਮੇਰੀ ਗੱਲ ਨਾ ਮੰਨੀ ਤਾਂ ਆਖਿਰ ਵਿਚ, ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜਾਖੜ ਸਾਹਿਬ ਇਥੇ ਬੈਠੇ ਨਹੀਂ, ਉਸ ਵਲੋਂ ਏਡੀ ਬਦਤਮੀਜ਼ੀ ਹੋਈ ਕਿ ਉਸਨੇ ਮੈਨੂੰ ਕਿਹਾ ਕਿ ਤੇਰੇ ਵਰਗੇ 15 ਐਮ.ਐਲ.ਏ. ਦੇਖੇ ਹਨ। ਮੈਂ ਕਿਹਾ ਕਿ ਹਾਲੇ ਤਾਂ ਮੈਂ ਇਕੱਲਾ ਹੀ ਹਾਂ, ਜਿਸ ਦਿਨ 15 ਹੋਏ, ਚਿੱਬ ਕੱਢ ਦਿਆਂਗੇ। ਅਗੋਂ ਜਾਖੜ ਸਾਹਿਬ ਨੇ ਕਿਹਾ ਕਿ ਸਾਥੀ ਭਾਈ, ਆਪ ਕੋ ਨਹੀਂ, ਮੇਰੇ ਕੋ ਬੋਲਾ ਹੈ।

ਅੱਗੇ, ਸਪੀਕਰ ਸਾਹਿਬ, ਹੈਲਥ ਦੀ ਗੱਲ ਆਉਂਦੀ ਹੈ। ਮੈਂ ਪੁੱਛਦਾ ਹਾਂ ਕਿ ਪੰਜਾਬ ਸਰਕਾਰ ਨੇ ਪਿਛਲੇ ਸਾਲਾਂ ਵਿਚ ਕਿੰਨੇ ਪਰਸੈਂਟ ਟੋਟਲ ਬਜਟ ਦਾ ਹੈਲਥ ਤੇ ਖਰਚ ਕੀਤਾ। ਪੰਜਾਬ ਦੀ ਪਰ-ਕੈਪੀਟਾ ਇਨਕਮ ਸੱਭ ਤੋਂ ਜ਼ਿਆਦਾ ਹੈ। ਹੈਲਥ ਲਈ ਪਰੋਵੀਜ਼ਨ 1·02 ਪ੍ਰਤੀਸ਼ਤ ਹੈ ਤਾਂ ਮੈਂ ਪੁੱਛਦਾ ਹਾਂ ਕਿ ਕਿੰਨੇ ਪੈਸੇ ਇਕ ਪੰਜਾਬੀ ਦੇ ਹਿੱਸੇ ਆਏ, ਸਿਰਫ 30 ਪੈਸੇ। 30 ਪੈਸੇ ਨਾਲ ਤਾਂ ਇਕ ਏ.ਪੀ.ਸੀ. ਦੀ ਗੋਲੀ ਵੀ ਨਹੀਂ ਆਉਂਦੀ। ਅੱਜ ਪੰਜਾਬ ਦੇ ਹਸਪਤਾਲਾਂ ਅਤੇ ਡਿਸਪੈਂਸਰੀਆਂ ਦੀ ਹਾਲਤ ਕੀ ਹੈ।

ਕੋਈ ਐਕਸਰੇ ਪਲਾਂਟ ਨਹੀਂ, ਕੋਈ ਰੇਹੜੀ ਨਹੀਂ, ਕੋਈ ਟਾਂਕੇ ਲਾਉਣ ਲਈ ਧਾਗਾ ਨਹੀਂ, ਕੋਈ ਸੂਈ ਨਹੀਂ। ਡਾਕਟਰ ਕੇਵਲ ਕ੍ਰਿਸ਼ਨ ਬੈਠੇ ਨਹੀਂ, ਮੈਂ ਮੁੱਖ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਹੈਲਥ ਦੇ ਮਹਿਕਮੇ ਨੂੰ ਇਗਨੋਰ ਨਾ ਕਰੋ, ਵੱਧ ਤੋਂ ਵੱਧ ਖ਼ਰਚਾ ਦਿਉ। ਪੰਜਾਬ ਦੇ ਲੋਕਾਂ ਦੀ ਸਿਹਤ ਦਾ ਖਿਆਲ ਕਰੋ ਅਤੇ ਜਿਹੜੀ ਨੌਜਵਾਨੀ ਦਵਾਈਆਂ ਅਤੇ ਨਸ਼ਿਆਂ ਵੱਲ ਜਾ ਰਹੀ ਹੈ, ਉਨ੍ਹਾਂ ਦਾ ਖਿਆਲ ਕਰੋ, ਕੋਈ ਇਹੋ ਜਿਹਾ ਕਾਨੂੰਨ ਬਣਾਉ ਜਿਸ ਨਾਲ ਉਨ੍ਹਾਂ ਦੀ ਸਿਹਤ ਦੀ ਸੰਭਾਲ ਹੋ ਸਕੇ।

ਇਥੇ ਐਜੂਕੇਸ਼ਨ ਦੀਆਂ ਗੱਲਾਂ ਹੋਈਆਂ। ਜਿਵੇਂ ਮੇਰੇ ਕਈ ਸਾਥੀ ਅਤੇ ਹੁਣੇ ਬਲਮਗੜ੍ਹ ਜੀ ਨੇ ਕਿਹਾ ਹੈ ਕਿ ਸਰਕਾਰ ਨੇ ਕਈ ਸਕੂਲ ਮਿਡਲ ਤੋਂ ਹਾਈ ਅਤੇ ਪ੍ਰਾਇਮਰੀ ਤੋਂ ਮਿਡਲ ਕਰ ਦਿੱਤੇ, ਪਰ ਉਨ੍ਹਾਂ ਸਕੂਲਾਂ ਵਿਚ ਹੈ ਕੀ, ਟੀਚਰ ਕੋਈ ਵੀ ਨਹੀਂ। ਕੰਧਾਂ ਨਾਲ ਹੀ ਸਕੂਲ ਨਹੀਂ ਬਣ ਜਾਂਦੇ। ਕੋਈ ਕਮਰੇ ਨਹੀਂ, ਬੈਠਣ ਨੂੰ ਟਾਟ ਨਹੀਂ। ਕਿਤਾਬਾਂ ਦੀ ਗੱਲ ਲੈ ਲਓ। ਇਹ ਕਹਿੰਦੇ ਹਨ ਕਿ ਸਿੱਖਿਆ ਫਰੀ ਕਰ ਦਿੱਤੀ ਹੈ। ਮੈਂ ਕਹਿੰਦਾ ਹਾਂ ਕਿ ਸਟੂਡੈਂਟ ਹੀ ਫਰੀ ਕਰ ਦਿੱਤੇ ਹਨ। ਉਨ੍ਹਾਂ ਬਾਰੇ ਦੱਸਦਾ ਹਾਂ ਕਿ ਅੱਜ ਛੇਵੀਂ ਦੀ ਕਿਤਾਬ 28/- ਰੁਪਏ ਦੀ ਵਿਕ ਰਹੀ ਹੈ। ਉਹ ਲਏਗਾ ਕਿਹੜਾ? ਅੱਗੇ ਨਕਲ ਦੀ ਗੱਲ ਚਲੀ। ਰੰਧਾਵਾ ਸਾਹਿਬ ਉਠ ਗਏ ਹਨ। ਮੈਂ ਦੱਸਦਾ ਹਾਂ ਕਿ ਇਹ ਕਿੰਨੀ ਸ਼ਰਮਨਾਕ ਗੱਲ ਹੈ ਕਿ ਪਿਛਲੀ ਵਿਧਾਨ ਸਭਾ ਵਿਚ ਵੀ ਇਕ ਕੇਸ ਆਇਆ ਸੀ ਕਿ 2 ਬੱਚੀਆਂ ਨਾਲ ਬਿਲਾਸਪੁਰ ਵਿਚ ਜ਼ਿਆਦਤੀ ਕੀਤੀ ਗਈ ਸੀ, ਉਥੇ ਹੀ ਹੁਣ ਫੇਰ ਸੈਂਟਰ ਬਣਾ ਦਿੱਤਾ ਗਿਆ ਹੈ। ਉਹ ਦੋ ਟੀਚਰ ਹਾਲੇ ਵੀ ਸਜ਼ਾ ਭੁਗਤ ਰਹੇ ਹਨ ਪਰ ਸੈਂਟਰ ਉਸੇ ਅਕੈਡਮੀ ਵਿਚ ਫੇਰ ਬਣ ਗਿਆ ਹੈ।

ਅੱਗੇ ਮੈਂ ਪੈਨਸ਼ਨ ਦੀ ਗੱਲ ਤੇ ਆ ਜਾਂਦਾ ਹਾਂ। ਟੀਚਰਾਂ ਨੂੰ ਪੈਨਸ਼ਨ ਦੇ ਦਿੱਤੀ ਗਈ ਹੈ ਜਿਹੜੇ ਪ੍ਰਾਈਵੇਟ ਏਡਿਡ ਸਕੂਲਾਂ ਵਿਚ ਵੀ ਕੰਮ ਕਰਦੇ ਸਨ। ਮੈਂ ਕਹਿੰਦਾ ਹਾਂ ਕਿ ਗੁਰੂਆਂ ਦੀ ਪੂਰੀ ਇੱਜ਼ਤ ਕਰਨੀ ਚਾਹੀਦੀ ਹੈ। ਮੇਰੇ ਕੋਲ ਕੇਸ ਹਨ, ਸਪੀਕਰ ਸਾਹਿਬ, । ਇਕ ਮਿਸਿਜ਼ ਤਿਆਗੀ ਦਾ ਕੇਸ ਹੈ, ਉਸ ਨੂੰ ਹਾਲੇ ਤੱਕ ਪੈਨਸ਼ਨ ਨਹੀਂ ਲੱਗੀ। ਦੂਜਾ ਕੇਸ ਸ੍ਰੀ ਕ੍ਰਿਸ਼ਨ ਲਾਲ ਮਹਿਤਾ ਦਾ ਹੈ, ਇਨ੍ਹਾਂ ਕੋਲੋਂ ਮੈਂ ਵੀ ਪੜ੍ਹਿਆ ਹਾਂ, ਉਨ੍ਹਾਂ ਦਾ ਕੇਸ ਹਾਲੇ ਤੱਕ ਪੈਂਡਿੰਗ ਪਿਆ ਹੈ ਅਤੇ ਤੀਜਾ ਮਿਸਿਜ਼ ਅਰੁਣਾ ਦਾ ਹੈ। ਉਹ ਹਾਈਕੋਰਟ ਵਿਚ ਚਲੇ ਗਏ ਹਨ ਅਤੇ ਹਾਈਕੋਰਟ ਵਲੋਂ ਐਜੂਕੇਸ਼ਨ ਦੇ ਮਹਿਕਮੇ ਨੂੰ 500/- ਰੁਪਏ ਜਰਮਾਨਾ ਹੋਇਆ ਹੈ। ਅੱਜ ਸਾਡੀ ਝਾਕ ਹਾਈਕੋਰਟ ਅਤੇ ਪ੍ਰੈਸ ਤੇ ਹੀ ਹੈ। ਸੀ.ਐਮ. ਸਾਹਿਬ ਸਾਨੂੰ ਕਹਿੰਦੇ ਹਨ ਕਿ ਸਪੈਸਿਫਿਕ ਗੱਲ ਕਰੋ। ਪਰ ਜਿਹੜੀਆਂ ਗੱਲਾਂ ਦਾ ਪ੍ਰੈਸ ਵਾਲੇ ਜ਼ਿਕਰ ਕਰਦੇ ਹਨ, ਜੋ ਪ੍ਰੈਸ ਵਿਚ ਰੋਜ਼ ਇੰਨੇ ਸਕੈਂਡਲ ਆਉਂਦੇ ਹਨ, ਇਥੇ ਵਿਸਥਾਰ ਵਿਚ ਦਿੱਤਾ ਜਾਂਦਾ ਹੈ ਕਿ ਇਨ੍ਹਾਂ ਵਲੋਂ ਕੋਈ ਪ੍ਰੈਸ ਵਾਲੇ ਤੇ ਮੁਕੱਦਮਾ ਚਲਾਇਆ ਗਿਆ ਹੈ ਕਿ ਤੁਸੀਂ ਇਹ ਕੀ ਕਹਿੰਦੇ ਹੋ? ਪਿਛਲੇ ਤਿੰਨ ਦਿਨਾਂ ਦਾ ਅਖਬਾਰ ਦੇਖ ਲਓ ਕਿ ਕੀ ਕੁਝ ਹੋ ਰਿਹਾ ਹੈ। ਤੁਸੀਂ ਜਾਣ-ਬੁੱਝ ਕੇ ਅੱਖਾਂ ਬੰਦ ਨਾ ਕਰੋ। ਇਹ ਗੱਲਾਂ ਆਉਣ ਵਾਲੇ ਸਮੇਂ ਵਿਚ ਤੁਹਾਨੂੰ ਮਹਿੰਗੀਆਂ ਪੈਣਗੀਆਂ।

[ਸ੍ਰੀ ਵਿਜੇ ਕੁਮਾਰ ਸਾਥੀ]

ਇਸ ਤੋਂ ਅੱਗੇ ਬਿਜਲੀ ਦੀ ਗੱਲ ਹੈ। ਇਹ ਵੀ ਤੁਹਾਨੂੰ ਪਤਾ ਹੈ ਕਿ ਪਿਛਲੇ ਸਮੇਂ ਵਿਚ ਬਿਜਲੀ ਕਿੰਨੀ ਵਾਰੀ ਮਹਿੰਗੀ ਕੀਤੀ ਹੈ। ਸਪੀਕਰ ਸਾਹਿਬ, ਮੈਨੂੰ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਬਠਿੰਡੇ ਦੇ ਥਰਮਲ ਪਲਾਂਟ ਨੂੰ ਜੇਕਰ ਇਕ ਵਾਰ ਬੰਦ ਕੀਤਾ ਜਾਂਦਾ ਹੈ ਤਾਂ ਉਸ ਨੂੰ ਦੁਬਾਰਾ ਚਲਾਉਣ ਵਾਸਤੇ ਇਕ ਲੱਖ ਦਾ ਕੋਲਾ ਵਾਧੂ ਖ਼ਰਚ ਹੁੰਦਾ ਹੈ। ਪਟਿਆਲੇ ਤੋਂ ਹੁਕਮ ਆਇਆ ਕਿ ਪਲਾਂਟ ਬੰਦ ਕਰ ਦਿਓ ਪਰ ਇਕ ਅਫਸਰ ਨੇ ਕਿਹਾ ਕਿ ਨਹੀਂ, ਮੈਂ ਨਹੀਂ ਬੰਦ ਕਰਨਾ, ਮੈਂ ਤਾਂ ਚਾਲੂ ਹੀ ਰੱਖਣਾ ਹੈ। ਮੁੱਖ ਮੰਤਰੀ ਸਾਹਿਬ, ਤੁਸੀਂ ਇਸ ਦੀ ਘੋਖ ਕਰਵਾ ਲਓ, ਫਾਈਲਾਂ ਬੋਲਦੀਆਂ ਹਨ। ਤੁਸੀਂ ਹੋਰ ਸਨੱਅਤਾਂ ਲਾ ਰਹੇ ਹੋ। ਉਸ ਨੂੰ ਸਸਤੀ ਬਿਜਲੀ ਦੇਣੀ ਜ਼ਰੂਰੀ ਹੋ ਜਾਂਦੀ ਹੈ ਜਦ ਕਿ ਤੁਸੀਂ ਮਹਿੰਗੀ ਕਰੀ ਜਾ ਰਹੇ ਹੋ।

ਇਸੇ ਤਰ੍ਹਾਂ ਹੀ ਸੜਕਾਂ ਦਾ ਹਾਲ ਹੈ। ਜਲੰਧਰ ਵਾਲੀ ਸੜਕ ਪਿੱਛੇ ਜਿਹੇ ਬਣੀ ਸੀ। ਸੀ.ਐਮ. ਸਾਹਿਬ, ਤੁਹਾਡੇ ਕੋਲ ਤਾਂ ਵਧੀਆ ਕਾਰ ਹੈ, ਤੁਹਾਨੂੰ ਭਾਵੇਂ ਪਤਾ ਨਾ ਲੱਗੇ ਲੇਕਿਨ ਉਸ ਸੜਕ ਤੇ ਆਮ ਗੱਡੀਆਂ ਹੁਣ ਫੇਰ ਹਿਚਕੋਲੇ ਖਾਣ ਲੱਗ ਪਈਆਂ ਹਨ। ਪਤਾ ਨਹੀਂ, ਸੜਕਾਂ ਦਾ ਮਾਲ ਕਿਧਰ ਜਾਂਦਾ ਹੈ। ਪਤਾ ਨਹੀਂ, ਉਥੇ ਲੁੱਕ ਪਾਉਂਦੇ ਹਨ ਜਾਂ ਕੀ ਪਾਉਂਦੇ ਹਨ। ਸੜਕਾਂ ਰਾਤ ਨੂੰ ਬਣਦੀਆਂ ਹਨ, ਸਵੇਰੇ ਨੂੰ ਟੁੱਟ ਜਾਂਦੀਆਂ ਹਨ। ਇਹ ਹਾਲਤ ਹੈ ਇਨ੍ਹਾਂ ਦੀਆਂ ਸੜਕਾਂ ਦੀ।

ਇਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ ਅਸੀਂ ਇਲੈਕਸ਼ਨ ਕਰਾ ਦਿੱਤੇ। ਪੰਚਾਇਤਾਂ ਦੇ ਇਲੈਕਸ਼ਨ ਕਰਾ ਦਿੱਤੇ, ਬਲਾਕ ਸੰਮਤੀਆਂ ਦੇ ਇਲੈਕਸ਼ਨ ਕਰਾ ਦਿੱਤੇ, ਜ਼ਿਲ੍ਹਾ ਪ੍ਰੀਸ਼ਦਾਂ ਦੇ ਇਲੈਕਸ਼ਨ ਕਰਾ ਦਿੱਤੇ। ਠੀਕ ਹੈ, ਇਨ੍ਹਾਂ ਨੇ ਇਲੈਕਸ਼ਨ ਕਰਾ ਦਿੱਤੇ ਲੇਕਿਨ ਹਾਈ ਕੋਰਟ ਉਨ੍ਹਾਂ ਨੂੰ ਰੱਦ ਕਰੀ ਜਾਂਦੀ ਹੈ। ਧੱਕੇ ਨਾਲ ਇਹ ਜੋੜ ਤੋੜ ਕਰੀ ਜਾਂਦੇ ਹਨ। ਕਦੀ 95 ਪ੍ਰਤੀਸ਼ਤ ਵੋਟਾਂ ਵੀ ਪੈਂਦੀਆਂ ਹਨ? ਬਿਲਕੁਲ ਨਹੀਂ ਪੈਂਦੀਆਂ। ਇਹ ਇਨ੍ਹਾਂ ਦੀ ਚਲਾਕੀ ਅਤੇ ਜਾਲਸਾਜ਼ੀ ਦੀ ਗੱਲ ਹੈ। ਇਥੇ ਅਸ਼ਟਾਮਾਂ ਦੀ ਗੱਲ ਆਈ।

**ਸੰਸਦੀ ਸਕੱਤਰ, ਲੋਕ ਨਿਰਮਾਣ ਵਿਭਾਗ :** ਸਪੀਕਰ ਸਾਹਿਬ, ਮੈਂਬਰ ਸਾਹਿਬ ਨੂੰ ਚਾਹੀਦਾ ਹੈ ਕਿ ਉਹ ਸਪੈਸੇਫਿਕ ਗੱਲ ਕਰਨ। ਗਵਰਨਰ ਭਾਸ਼ਣ ਵਿਚ ਜਿਹੜੀਆਂ ਗੱਲਾਂ ਹਨ, ਉਨ੍ਹਾਂ ਬਾਰੇ ਹੀ ਬੋਲਣ।

**ਸਰਦਾਰ ਨਿਰਮਲ ਸਿੰਘ ਨਿੰਮਾ ;** ਸਪੀਕਰ ਸਾਹਿਬ, ਜੇ ਕੋਈ ਓਬਜੈਕਸ਼ਨ ਵਾਲੀ ਗੱਲ ਹੈ ਤਾਂ ਉਸ ਦੇ ਵਾਸਤੇ ਇਥੇ ਮੁੱਖ ਸੰਸਦੀ ਸਕੱਤਰ ਬੈਠੇ ਹਨ, ਉਹ ਗੱਲ ਕਰ ਸਕਦੇ ਹਨ। ਇਨ੍ਹਾਂ ਨੂੰ ਕੀ ਤਕਲੀਫ ਹੋਈ ਹੈ?

**ਸ੍ਰੀ ਵਿਜੇ ਕੁਮਾਰ ਸਾਥੀ ;** ਸਪੀਕਰ ਸਾਹਿਬ, ਇਹ ਮੇਰਾ ਟਾਈਮ ਖਰਾਬ ਕਰ ਰਹੇ ਹਨ, ਹੋਰ ਕੋਈ ਗੱਲ ਨਹੀਂ ਹੈ। ਇਥੇ ਨਵੇਂ ਚੰਡੀਗੜ੍ਹ ਦੀ ਗੱਲ ਵੀ ਚਲੀ ਹੈ। ਇਸ ਦਾ ਮਤਲਬ ਤਾਂ ਇਹ ਹੋਇਆ ਕਿ ਮੁੱਖ ਮੰਤਰੀ ਜੀ ਨੇ, ਪੰਜਾਬ ਸਰਕਾਰ ਨੇ ਚੰਡੀਗੜ੍ਹ ਦੇ ਮਸਲੇ ਨੂੰ ਛੱਡ ਦਿੱਤਾ ਹੈ। ਇਹ ਕਹਿੰਦੇ ਹਨ ਕਿ ਪੰਜਾਬ ਦੀ ਸਮੱਸਿਆ ਕੇਵਲ ਲਾਅ ਐਂਡ ਆਰਡਰ ਦੀ ਸਮੱਸਿਆ ਹੀ ਹੈ। ਜਾਪਦਾ

ਹੈ ਕਿ ਇਨ੍ਹਾਂ ਨੇ ਚੰਡੀਗੜ੍ਹ ਦਾ ਮਸਲਾ ਛੱਡ ਦਿੱਤਾ ਹੈ, ਪਾਣੀਆਂ ਦਾ ਮਸਲਾ ਛੱਡ ਦਿੱਤਾ ਹੈ, ਪੰਜਾਬੀ ਬੋਲਦੇ ਇਲਾਕਿਆਂ ਦਾ ਮਸਲਾ ਛੱਡ ਦਿੱਤਾ ਹੈ, ਤਿਆਗ ਦਿੱਤਾ ਹੈ। ਮੈਂ ਕਹਿੰਦਾ ਹਾਂ ਕਿ ਇਹ ਗੱਲ ਨਹੀਂ ਹੋਣੀ ਚਾਹੀਦੀ। ਇਸ ਦੇ ਨਾਲ ਲੋਕਾਂ ਵਿਚ ਖਦਸ਼ਾ ਜ਼ਾਹਿਰ ਹੁੰਦਾ ਹੈ। ਮੁੱਖ ਮੰਤਰੀ ਜੀ ਦਾ ਬਿਆਨ ਅਸੀਂ ਪੜ੍ਹਿਆ ਸੀ ਕਿ ਪੰਜਾਬ ਸਮੱਸਿਆ ਹੈ ਹੀ ਨਹੀਂ, ਇਹ ਕੇਵਲ ਲਾਅ ਐਂਡ ਆਰਡਰ ਦੀ ਸਮੱਸਿਆ ਹੀ ਹੈ। ਜੇ ਹਰਿਆਣੇ ਦਾ ਗਵਰਨਰ ਬਿਆਨ ਕਰਦਾ ਹੈ ਕਿ ਅਸੀਂ ਐਸ.ਵਾਈ.ਐਲ. ਚਾਲੂ ਕਰਵਾਉਣੀ ਹੈ ਤਾਂ ਫਿਰ ਪੰਜਾਬ ਦਾ ਗਵਰਨਰ ਪੰਜਾਬ ਦੀਆਂ ਮੰਗਾਂ ਦੀ ਗੱਲ ਕਿਉਂ ਨਹੀਂ ਕਰਦਾ? ਮੈਨੂੰ ਇਸ ਗੱਲ ਦਾ ਬਹੁਤ ਦੁੱਖ ਹੈ।

ਇਸ ਸਰਕਾਰ ਨੇ ਵਾਇਦਾ ਕੀਤਾ ਸੀ ਕਿ ਅਸੀਂ ਮੰਡਲ ਕਮਿਸ਼ਨ ਦੀਆਂ ਸਿਫਾਰਿਸ਼ਾਂ ਪੰਜਾਬ ਵਿਚ ਲਾਗੂ ਕਰਾਂਗੇ ਲੇਕਿਨ ਉਹ ਹਾਲੇ ਤੱਕ ਵੀ ਲਾਗੂ ਨਹੀਂ ਕੀਤੀਆਂ ਗਈਆਂ। ਹਾਲਾਂ ਕਿ ਸਾਰੇ ਹਿੰਦੁਸਤਾਨ ਵਿਚ ਉਹ ਲਾਗੂ ਹੋ ਰਹੀਆਂ ਹਨ।

**ਸ੍ਰੀ ਸਪੀਕਰ :** ਸਾਥੀ ਜੀ, ਗਵਰਨਰ ਐਡਰੈਸ ਵਿਚ ਜੋ ਲਿਖਿਆ ਹੈ, ਉਸ ਦੇ ਰੈਫਰੈਂਸ ਵਿਚ ਹੀ ਗੱਲ ਕਰੋ। ਇਹ ਕੋਈ ਪਬਲਿਕ ਸਟੇਜ ਨਹੀਂ ਹੈ।

**ਸ੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮੰਡਲ ਕਮਿਸ਼ਨ ਦੀਆਂ ਸਿਫਾਰਸ਼ਾਂ ਲਾਗੂ ਕਰਨ ਬਾਰੇ ਇਸ ਭਾਸ਼ਣ ਵਿਚ ਕੋਈ ਜ਼ਿਕਰ ਹੀ ਨਹੀਂ ਹੈ। ਇਹ ਪੰਜਾਬ ਸਰਕਾਰ ਦੀਆਂ ਪ੍ਰਾਪਤੀਆਂ ਦੀ ਗੱਲ ਕਰਦੇ ਹਨ। ਮੈਨੂੰ ਇਕ ਕਾਂਗਰਸੀ ਐਮ.ਐਲ.ਏ. ਮਿਲ ਗਿਆ। ਮੈਂ ਉਸ ਨੂੰ ਕਿਹਾ ਕਿ ਤੁਹਾਡੀ ਸਰਕਾਰ ਕਹਿੰਦੀ ਹੈ ਕਿ ਬੜੀਆਂ ਪ੍ਰਾਪਤੀਆਂ ਕੀਤੀਆਂ ਹਨ, ਤੁਸੀਂ ਦੱਸੋ ਕਿ ਕਿਹੜੀਆਂ ਪ੍ਰਾਪਤੀਆਂ ਕੀਤੀਆਂ ਹਨ। ਉਹ ਐਮ.ਐਲ.ਏ. ਥੋੜ੍ਹਾ ਸ਼ਰੀਫ ਹੈ। ਕਹਿਣ ਲੱਗਾ ਕਿ ਮੈਂ ਤਾਂ ਕੋਈ ਪ੍ਰਾਪਰਟੀ ਬਣਾਈ ਹੀ ਨਹੀਂ। ਉਸ ਨੂੰ ਪ੍ਰਾਪਰਟੀ ਅਤੇ ਪ੍ਰਾਪਤੀ ਵਿਚ ਫਰਕ ਹੀ ਨਹੀਂ ਸਮਝ ਆਇਆ (ਹਾਸਾ)। ਸਰਕਾਰ ਨੇ ਮੰਡਲ ਕਮਿਸ਼ਨ ਦੀਆਂ ਸਿਫਾਰਿਸ਼ਾਂ ਲਾਗੂ ਨਹੀਂ ਕੀਤੀਆਂ। ਇਸੇ ਤਰ੍ਹਾਂ ਲੋਕਪਾਲ ਜਿਹੜਾ ਕਿ ਨਿਆਂ ਦੀ ਗੱਲ ਕਰ ਸਕੇ, ਉਸ ਦੀ ਨਿਯੁਕਤੀ ਨੂੰ ਵੀ ਇਨ੍ਹਾਂ ਨੇ ਦੂਰ ਹੀ ਰੱਖਿਆ ਹੈ। ਤਿੰਨ ਸਾਲ ਹੋ ਗਏ ਹਨ। ਪਤਾ ਨਹੀਂ ਉਹ ਨਿਯੁਕਤ ਹੋਣਾ ਵੀ ਹੈ ਜਾਂ ਨਹੀਂ। ਉਹ ਹਾਲੇ ਤੱਕ ਵੀ ਨਿਯੁਕਤ ਨਹੀਂ ਕੀਤਾ ਗਿਆ।

ਇਥੇ ਸੋਸ਼ਲ ਵੈਲਫੇਅਰ ਦੀ ਗੱਲ ਕੀਤੀ ਗਈ ਹੈ। ਦਲਿਤ ਪਰਿਵਾਰਾਂ ਨੂੰ ਕੋਠੇ ਪਾਉਣ ਵਾਸਤੇ 7500/- ਰੁਪਏ ਦਿੱਤੇ ਲੇਕਿਨ ਮੋਗੇ ਅਤੇ ਫਰੀਦਕੋਟ ਵਿਚ ਜਿਹੜੇ ਅਫਸਰ ਬੈਠੇ ਹਨ, ਉਹ ਕਹਿੰਦੇ ਹਨ ਕਿ ਪਹਿਲਾਂ ਇਕ ਹਜ਼ਾਰ ਰੁਪਿਆ ਮੇਰੇ ਕੋਲ ਰੱਖ, ਫਿਰ ਤੇਰਾ ਕੇਸ ਪਾਸ ਕਰਾਵਾਂਗੇ। ਮੈਂ ਐਫੀਡੇਵਿਟ ਵੀ ਦਿੱਤੇ ਹੋਏ ਹਨ। ਸੀ.ਐਮ. ਸਾਹਿਬ, ਬੇਸ਼ੱਕ ਘੋਖ ਕਰਾ ਲਓ। ਤੁਹਾਡੇ ਕੋਲ ਹੀ ਸ਼ਿਕਾਇਤਾਂ ਦਿੱਤੀਆਂ ਹੋਈਆਂ ਹਨ। ਦੇਖ ਲਓ, ਪੰਜ ਹਜ਼ਾਰ ਰੁਪਏ ਦੇ ਕਰਜ਼ੇ ਅੱਜ ਤੱਕ ਮੁਆਫ ਨਹੀਂ ਹੋਏ, ਗਰੀਬਾਂ ਨੂੰ ਝੰਜੋੜਿਆ ਜਾ ਰਿਹਾ ਹੈ। ਦਲਿਤ ਪਰਿਵਾਰਾਂ ਨੂੰ ਖਾਸ ਕਰਕੇ, ਜੋ ਸਰਕਾਰ ਇਹ ਕਹਿੰਦੀ ਹੈ ਕਿ ਦਲਿਤਾਂ ਅਤੇ ਪਛੜੇ ਹੋਏ ਲੋਕਾਂ ਦਾ ਉਦਾਰ ਕਰ ਰਹੀ ਹੈ, ਇਹ ਤਾਂ ਸਗੋਂ ਮਾਰਨ ਵਾਲੀ ਗੱਲ ਹੈ। ਅੱਜ ਤੱਕ ਬੈਕਲਾਗ ਵੀ ਪੂਰਾ ਨਹੀਂ ਕੀਤਾ ਗਿਆ।

[ਸ੍ਰੀ ਵਿਜੇ ਕੁਮਾਰ ਸਾਥੀ]

ਓਲਡ ਏਜ ਪੈਨਸ਼ਨਾਂ ਦੀ ਮੈਂ ਗੱਲ ਕਰਨਾ ਚਾਹੁੰਦਾ ਹਾਂ। ਮੇਰੇ ਫਰੀਦਕੋਟ ਜ਼ਿਲ੍ਹੇ ਦੇ ਵਿੱਚ 9 ਮਹੀਨੇ ਹੋ ਗਏ ਹਨ, ਮੰਤਰੀ ਜੀ ਸੁਣ ਲਓ, ਸਾਢੇ ਤਿੰਨ ਕਰੋੜ ਰੁਪਿਆ ਜਮ੍ਹਾਂ ਪਿਆ ਹੈ, ਕੀ ਤੁਸੀਂ ਜਾਂ ਤੁਹਾਡੇ ਮਹਿਕਮੇ ਨੇ ਕਦੇ ਇਸ ਚੀਜ਼ ਦੀ ਘੋਖ ਕੀਤੀ ਹੈ ਕਿ ਮਹੀਨੇ ਮਗਰੋਂ ਕਿੰਨੀ ਪੈਨਸ਼ਨ ਦਿੱਤੀ ਗਈ, ਕਿੰਨਾ ਖਰਚਾ ਹੋਇਆ, ਕਿੰਨਾ ਬਕਾਇਆ ਪਿਆ ਹੈ ? ਮੇਰਾ ਇਸ ਵਿਸ਼ੇ ਤੇ ਸਵਾਲ ਵੀ ਲੱਗਿਆ ਹੋਇਆ ਹੈ, ਉਸ ਦੇ ਵਿੱਚ ਵੀ ਇਹ ਮੈਂ ਪੁੱਛਾਂਗਾ।

**Mr. Speaker** : Try to wind up.

**ਸ੍ਰੀ ਵਿਜੇ ਕੁਮਾਰ ਸਾਥੀ** ; ਸਪੀਕਰ ਸਾਹਿਬ, ਮੈਂ 10 ਮਿੰਟ ਹੋਰ ਲੈਣੇ ਹਨ। ਕਿੰਨੀ ਵਾਰ ਤਾਂ ਜਦੋਂ ਮੈਂ ਬੋਲ ਰਿਹਾ ਸੀ, ਉਸ ਵਿੱਚ ਇੰਟਰਪਸ਼ਨ ਹੋਈ ਹੈ।

(ਇਸ ਸਮੇਂ ਹਾਊਸ ਵਿੱਚ ਅਚਾਨਕ ਬਿਜਲੀ ਚਲੀ ਗਈ ਤੇ ਝੱਟ ਹੀ ਆ ਗਈ)

ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਹ ਚੰਡੀਗੜ੍ਹ ਦੀ ਬਿਜਲੀ ਹੈ, ਪੰਜਾਬ ਦੀ ਨਹੀਂ.....

ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਹਰਿਆਣਾ ਪੈਟਰਨ ਤੇ ਹੀ ਪੈਨਸ਼ਨ ਕਰ ਦਿਓ, ਸਾਡੇ ਗਰੀਬ, ਮਜ਼ਲੂਮ ਪਰਿਵਾਰ ਵਿਚਾਰੇ ਮਰਨ ਤਾਂ ਨਾ।

ਹੁਣ ਮੈਂ ਸਰਕਾਰ ਦੀਆਂ ਗੱਲਾਂ ਤੇ ਆਉਂਦਾ ਹਾਂ। ਕਿਹਾ ਜਾਂਦਾ ਹੈ ਕਿ ਸਰਕਾਰ ਤਾਂ ਸਾਫ ਹੈ ਕੋਈ ਮਾੜਾ ਚੰਗਾ ਕੰਮ ਨਹੀਂ ਕਰਦੀ। ਮੇਰੇ ਕੋਲ ਇਹ ਦੇਖ ਲਓ.........

(ਇਸ ਸਮੇਂ ਸਬੰਧਤ ਮਾਨਯੋਗ ਮੈਂਬਰ ਸਾਹਿਬ ਆਪਣੇ ਹੱਥ ਵਿੱਚ ਕੁਝ ਕਾਗਜ਼ ਪਕੜ ਕੇ ਹਾਊਸ ਦੇ ਅੰਦਰ ਦਿਖਾ ਰਹੇ ਸਨ)।

**Mr. Speaker** : You are repeating things. Please speak on the.. (*Interruption*).

** ** **

**ਸ੍ਰੀ ਸਤਨਾਮ ਸਿੰਘ ਕੈਂਥ** :

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਵਿਜੇ ਕੁਮਾਰ ਸਾਥੀ** ; ਸਪੀਕਰ ਸਾਹਿਬ, ਹੋਰ ਨਵੀਂ ਗੱਲ ਲੈ ਲਓ। ਤਿੰਨ ਕਾਂਗਰਸ ਦੇ ਲੀਡਰ ਹਨ। ਕੋਈ ਮਨਿਸਟਰ ਹੈ, ਕੋਈ ਮਨਿਸਟਰ ਦਾ ਮਨਿਸਟਰ ਹੈ, ਕੋਈ ਐਮ.ਪੀ. ਹੈ।

** ** **

**ਮੁੱਖ ਸੰਸਦੀ ਸਕੱਤਰ, ਸੰਸਦੀ ਮਾਮਲੇ** : ਆਨ ਏ ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ਸਪੀਕਰ ਸਾਹਿਬ ਰੂਲ 93 ਦੇ ਤਹਿਤ ਕੋਈ ਵੀ ਹਾਈ ਅਥਾਰਟੀ ਦਾ ਜੋ ਆਦਮੀ ਹੈ ਉਸ ਨੂੰ

**Expunged as ordered by the Chair.

ਇਨਫਲੂਐਂਸ ਕਰਨ ਵਾਸਤੇ ਉਤੇ ਨੂੰ ਕੋਟ ਨਹੀਂ ਕੀਤਾ ਜਾ ਸਕਦਾ। ਇਹ ਬਾਰ ਬਾਰ ਸਰਦਾਰ ਬੂਟਾ ਸਿੰਘ ਹੋਰਾਂ ਦਾ ਨਾਂ ਲੈਂਦੇ ਹਨ। ਇਨ੍ਹਾਂ ਨੂੰ ਰੋਕਿਆ ਜਾਵੇ ਅਤੇ ਇਸ ਨੂੰ ਐਕਸਪੰਜ ਕੀਤਾ ਜਾਵੇ।

**ਸ੍ਰੀ ਸਪੀਕਰ :** ਇਹ ਬਿਲਕੁਲ ਕੁਰੈਕਟ ਗੱਲ ਤੁਸੀਂ ਕੀਤੀ ਹੈ ਅਤੇ ਇਨ੍ਹਾਂ ਮੈਂਬਰ ਸਾਹਿਬਾਨ ਨੂੰ ਬੋਲਦੇ ਸਮੇਂ ਇਸ ਗੱਲ ਦਾ ਧਿਆਨ ਰੱਖਣਾ ਚਾਹੀਦਾ ਹੈ।

**ਸ੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਅੱਜ ਹੀ ਖਬਰ ਪੜ੍ਹੀ ਹੈ ਕਿ ਅਧਿਆਪਕਾਂ ਦੀਆਂ ਕਿੰਨੀਆਂ ਆਸਾਮੀਆਂ ਭਰੀਆਂ ਜਾਣਗੀਆਂ। ਮੈਂ ਇਸ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਰਕਟ ਹਾਊਸ, ਲੁਧਿਆਣਾ ਦੇ ਰੂਮ ਨੰਬਰ 3 ਦੇ ਵਿੱਚ ਇਕ ਵਿੰਡੋ ਖੁੱਲ ਚੁੱਕੀ ਹੈ ਕਿ ਆਪਣੇ ਆਪਣੇ ਭੱਤੇ ਜਾ ਕੇ ਜਮ੍ਹਾਂ ਕਰਵਾਓ ਅਤੇ ਨੌਕਰੀਆਂ ਲੈ ਲਓ।

ਸਪੀਕਰ ਸਾਹਿਬ, ਬਾਜਵਾ ਸਾਹਿਬ, ਸਾਡੇ ਲੋਕ ਸੰਪਰਕ ਦੇ ਮਨਿਸਟਰ ਹਨ। ਮੈਂ ਉਥੇ ਸਰਕਟ ਹਾਊਸ ਗਿਆ। ਉਥੇ ਇਕ ਮਾਜਦ ਖਾਨ ਨਾਂ ਦਾ ਮੁੰਡਾ ਹੈ, ਉਹ ਮੇਰੇ ਬਾਪੂ ਵੇਲੇ ਦਾ ਉਥੇ ਸੇਵਾ ਕਰਦਾ ਹੈ। ਸਰਕਟ ਹਾਊਸ ਦੇ ਵਿੱਚ ਇਹ 20 ਨੰਬਰ ਕਮਰੇ ਦੇ ਵਿੱਚ ਆਪ ਨਹੀਂ ਸੁੱਤੇ। ਇਨ੍ਹਾਂ ਨੇ ਅਪਣਾ ਐਸਕੋਰਟ ਦਾ ਸਟਾਫ ਉਥੇ ਡਾਈਨਿੰਗ ਹਾਲ ਦੇ ਵਿੱਚ ਸੁਆਇਆ ਅਤੇ ਸਵੇਰੇ ਆ ਕੇ ਉਸ ਭਲੇਮਾਣਸ ਦੀ ਪਿਟਾਈ ਕੀਤੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਲੋਕ ਸੰਪਰਕ ਇਸ ਤਰ੍ਹਾਂ ਦਾ ਕੰਮ ਕਰਦਾ ਹੈ। ਇਨ੍ਹਾਂ ਨੂੰ ਅਜਿਹੀਆਂ ਗੱਲਾਂ ਤੋਂ ਪਰਹੇਜ਼ ਕਰਨਾ ਚਾਹੀਦਾ ਹੈ। (ਵਿਘਨ) ਸਪੀਕਰ ਸਾਹਿਬ, ਪੰਜਾਬ ਦੇ ਵਿੱਚ ਆਲ ਇੰਡੀਆ ਦਾ ਹਿਊਮਨ ਰਾਈਟਸ ਕਮਿਸ਼ਨ ਆਇਆ। ਇਸ ਕਮਿਸ਼ਨ ਦੇ ਅੱਗੇ ਬਹੁਤ ਲੋਕ ਪੇਸ਼ ਹੋਏ। ਲੁਧਿਆਣੇ, ਜਲੰਧਰ, ਅੰਮ੍ਰਿਤਸਰ ਦੇ ਅੰਦਰ ਲੋਕਾਂ ਨੇ ਜਿਹੜੇ ਆਪਣੇ ਮੁਕੱਦਮੇ ਇਸ ਕਮਿਸ਼ਨ ਦੇ ਕੋਲ ਪੇਸ਼ ਕੀਤੇ ਅੱਜ ਵੀ ਇਸ ਸਰਕਾਰ ਨੂੰ ਉਸ ਨੇ ਦਾਗੀ ਕੀਤਾ ਹੈ। ਮੁੱਖ ਮੰਤਰੀ ਜੀ ਕਹਿੰਦੇ ਹਨ ਕਿ ਟਾਡਾ ਰਹੇਗਾ ਮਗਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਦੀ ਇਹ ਅਜਿਹੀ ਨੀਤੀ ਹੈ ਕਿ ਇਸ ਟਾਡੇ ਦੇ ਤਹਿਤ ਇਕ ਐਕਟਰ ਨੂੰ ਵੀ ਅੰਦਰ ਕੀਤਾ ਪਿਆ ਹੈ।

**ਰਾਜ ਮੰਤਰੀ, ਸੂਚਨਾ ਅਤੇ ਲੋਕ ਸੰਪਰਕ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਇਹ (ਸਾਥੀ ਜੀ ਵੱਲ ਇਸ਼ਾਰਾ ਕਰਦੇ ਹੋਏ) ਬਿਲਕੁਲ ਬੇ-ਬੁਨਿਆਦ ਗੱਲ ਕਰ ਰਹੇ ਹਨ। ਮੈਂ ਗੁਜ਼ਾਰਿਸ਼ ਕਰਦਾ ਹਾਂ ਕਿ ਇਨ੍ਹਾਂ ਨੂੰ ਜਲਦੀ ਹੀ ਕਿਸੇ ਬੜੇ ਅੱਛੇ ਹਸਪਤਾਲ ਜਿਵੇਂ ਆਗਰੇ ਹੈ, ਉਥੇ ਭੇਜ ਦੇਣਾ ਚਾਹੀਦਾ ਹੈ ਕਿਉਂਕਿ ਇਹ ਬਹੁਤ ਹੀ ਬੇ-ਬੁਨਿਆਦ ਗੱਲਾਂ ਕਰ ਰਹੇ ਹਨ। ਇਸ ਕਿਸਮ ਦੀ ਕੋਈ ਵੀ ਗੱਲ ਸਰਕਟ ਹਾਊਸ ਦੇ ਵਿੱਚ ਨਹੀਂ ਹੋਈ। ਇਹ ਤਾਂ ਐਵੇਂ ਹੀ ਸੁਣੀ-ਸੁਣਾਈ ਅਖਬਾਰਾਂ ਦੀ ਗੱਲ ਕਰ ਰਹੇ ਹਨ। ਇਨ੍ਹਾਂ ਨੂੰ ਜਲਦੀ ਬਾਹਰ ਚੰਗੇ ਹਸਪਤਾਲ ਦੇ ਵਿੱਚ ਟਰੀਟਮੈਂਟ ਦੇ ਲਈ ਘੱਲਿਆ ਜਾਵੇ ਤਾਂ ਠੀਕ ਹੈ। ਇਹ ਬਿਲਕੁਲ ਬੇ-ਬੁਨਿਆਦ ਐਲੀਗੇਸ਼ਨ ਲਾਇਆ ਹੈ।

**ਸ੍ਰੀ ਸਪੀਕਰ :** ਪੰਜਾਬ ਦੇ ਵਿੱਚ ਸਾਰੀਆਂ ਸਹੂਲਤਾਂ ਹਨ।

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ, ਮੇਰਾ ਟਾਈਮ ਖ਼ਰਾਬ ਕਰਦੇ ਹਨ। ਹਿਊਮਨ ਰਾਈਟਸ ਦੀ ਗੱਲ ਚਲਦੀ ਸੀ। ਕਈ ਮੁਕੱਦਮੇ ਸਰਕਾਰ ਦੇ ਖਿਲਾਫ ਉਸ ਕੋਲ ਪੇਸ਼ ਹੋਏ। ਇਹ ਕਦੇ ਕਹਿੰਦੇ ਹਨ ਕਿ ਅੱਤਵਾਦ ਖਤਮ ਹੋ ਗਿਆ ਹੈ ਅਤੇ ਕਦੇ ਕਹਿੰਦੇ ਹਨ ਕਿ ਅੱਤਵਾਦ ਦਾ ਖਤਰਾ ਹੈ। ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਮੈਂ ਪੁਲਿਸ ਦਾ ਗੁਣ ਗਾਉਣ ਨਹੀਂ ਕਰਦਾ ਪਰ ਸਾਰੀ ਪੁਲਿਸ ਮਾੜੀ ਵੀ ਨਹੀਂ ਹੁੰਦੀ। ਢੂਲੋ ਸਾਹਿਬ ਇਥੇ ਬੈਠੇ ਹਨ। ਇਕ ਮੌਕੇ ਤੇ ਮੈਨੂੰ ਇਹ ਕਹਿੰਦੇ ਕਿ ਤੁਸੀਂ ਵੀ ਐਸ.ਐਸ.ਪੀ. ਦੀ ਸਿਫ਼ਤ ਕਰਦੇ ਹੋ। ਮੈਂ ਕਿਹਾ ਕਿ ਜਿਹੜਾ ਚੰਗਾ ਹੈ, ਉਸ ਦੀ ਸਿਫ਼ਤ ਕਰਨੀ ਬਣਦੀ ਹੈ। ਮੇਰੇ ਹਲਕੇ ਵਿੱਚ ਇਕ ਮਾਣਕ ਕਾਂਸਟੇਬਲ ਹੈ। ਉਸ ਨੇ ਘੱਟੋ ਘੱਟ 10 ਅਫ਼ਸਰਾਂ ਦੇ ਨਾਂ ਲਏ ਹਨ ਕਿ ਉਨ੍ਹਾਂ ਨੇ ਥਾਣਿਆਂ ਵਿੱਚ ਮੇਰੇ ਸਾਹਮਣੇ ਕਈ ਬੰਦੇ ਮਾਰੇ ਅਤੇ ਉਹ ਹਾਈ ਕੋਰਟ ਵਿੱਚ ਪੇਸ਼ ਹੋਇਆ। ਕੀ ਸਰਕਾਰ ਨੂੰ ਇਨ੍ਹਾਂ ਗੱਲਾਂ ਦਾ ਪਤਾ ਨਹੀਂ ਉਨ੍ਹਾਂ ਅਫ਼ਸਰਾਂ ਬਾਰੇ ਅਤੇ ਪੁਲਿਸ ਤਸ਼ੱਦਦ ਬਾਰੇ। ਭ੍ਰਿਸ਼ਟਾਚਾਰ ਦੀ ਗੱਲ ਆਉਂਦੀ ਹੈ। ਕਿਸੇ ਸਮੇਂ ਬੀ.ਐਮ.ਸੀ. ਕੰਪਨੀ ਹੁੰਦੀ ਸੀ। ਹੁਣ ਬੀ. ਅਤੇ ਸੀ ਤਾਂ ਉਡ ਗਿਆ ਹੈ ਕੇਵਲ ਐਮ ਰਹਿ ਗਿਆ ਹੈ। ਐਮ ਦੀ ਗੱਲ ਸੁਣ ਲਓ। ਉਨ੍ਹਾਂ ਨੇ ਅਪਰੋਚ ਨਾਲ ਇਕ ਆਈ.ਏ.ਐਸ. ਦੀ ਜਗ੍ਹਾ ਇਕ ਬੰਦਾ ਲਿਆ ਕੇ ਪੀ.ਏ.ਸੀ.ਐਲ. ਦਾ ਐਮ.ਡੀ. ਲਗਾ ਦਿੱਤਾ। ਉਸ ਨੇ 1225/- ਰੁਪਏ ਦੇ ਹਿਸਾਬ ਨਾਲ ਸਾਲਟ ਖਰੀਦਿਆ ਜਦੋਂ ਕਿ ਪੀ.ਐਨ.ਐਫ.ਸੀ. ਨੂੰ ਰਾਜ ਖੁਰਾਣਾ ਜੀ 850/- ਰੁਪਏ ਟਨ ਦੇ ਹਿਸਾਬ ਨਾਲ ਦੇ ਰਹੇ ਹਨ। ਪਰ ਉਸ ਐਮ.ਡੀ. ਨੇ ਬਿਨਾਂ ਕੋਈ ਟੈਂਡਰ ਕਾਲ ਕੀਤਿਆਂ ਹੀ 1225/- ਰੁਪਏ ਦੇ ਹਿਸਾਬ ਨਾਲ ਖਰੀਦਿਆ। ਮੈਨੂੰ ਤਾਂ ਇਸ ਗੱਲ ਦੀ ਸਮਝ ਨਹੀਂ ਪੈਂਦੀ। ਉਸ ਨੇ 150 ਤੋਂ 200/-ਕਰੋੜ ਰੁਪਏ ਪੀ.ਏ.ਸੀ. ਐਲ. ਵਿਚੋਂ ਪੈਸੇ ਲਏ ਹਨ। ਸਾਰੇ ਨਾਰਮਜ਼ ਨੂੰ ਛਿੱਕੇ ਟੰਗ ਦਿੱਤਾ ਗਿਆ ਹੈ। ਬਿਓਰੋਕਰੇਸੀ ਅੱਜ ਹਾਵੀ ਹੋਈ ਪਈ ਹੈ। ਕਈ ਵਾਰੀ ਮੁੱਖ ਮੰਤਰੀ ਸਾਹਿਬ ਇਕ ਗੱਲ ਕਹਿ ਦਿੰਦੇ ਹਨ। ਪਿਛੇ ਜਿਹੇ ਕਿਸੇ ਨੇ ਕਿਹਾ ਹੈ ਕਿ ਸਰਦਾਰ ਬੇਅੰਤ ਸਿੰਘ ਘੁੱਗੂ ਹੈ (ਸ਼ੋਰ) (ਵਿਘਨ)

**ਮੁੱਖ ਸੰਸਦੀ ਸਕੱਤਰ :** ਸਪੀਕਰ ਸਾਹਿਬ, ਇਹ ਅਨਪਾਰਲੀਮੈਂਟਰੀ ਸ਼ਬਦ ਬੋਲੇ ਗਏ ਹਨ। ਇਹ ਵਿਦਡਰਾਅ ਹੋਣੇ ਚਾਹੀਦੇ ਹਨ।

**Finance Minister** : He should withdraw these words. These are unparliamentary derogatory and intolerable.

**Mr. Speaker** : I request hon'ble Member to withdraw what he has said about the C.M. and the Leader of the House. Please withdraw it. Have you withdrawn?

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮੈਂ ਵਿਦਡਰਾਅ ਕਰਦਾ ਹਾਂ। ਪਰ ਮੈਂ ਤਾਂ ਇਹ ਅਖ਼ਬਾਰ ਵਿਚੋਂ ਪੜ੍ਹਿਆ ਹੈ।

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ :** ਸਪੀਕਰ ਸਾਹਿਬ, ਮੈਂਬਰ ਸਾਹਿਬ ਕੋਲੋਂ ਮੁਆਫੀ ਮੰਗਾਈ ਜਾਵੇ। (ਸ਼ੋਰ)

**ਸ਼੍ਰੀ ਵਿਜੇ ਕੁਮਾਰ ਸਾਥੀ :** ਜਾਹ, ਵੱਡਾ ਮਾਫੀ ਮੰਗਵਾਉਣ ਵਾਲਾ। (ਵਿਘਨ)

**ਸ੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੈਂ ਇਕ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜਾ ਹੁਣ ਹਾਊਸ ਵਿੱਚ ਹੱਲਾ-ਗੁੱਲਾ ਹੋਇਆ ਹੈ। ਇਸ ਨੂੰ ਸਾਰੀ ਰੂਲਿੰਗ ਪਾਰਟੀ ਨੇ ਅਫਸੋਸਨਾਕ ਕਿਹਾ ਹੈ ਅਤੇ ਕਿਹਾ ਹੈ ਇਹ ਬੜੀ ਗਲਤ ਗੱਲ ਹੋਈ ਹੈ। ਸਪੀਕਰ ਸਾਹਿਬ, ਇਹ ਗੱਲ ਪਿਛਲੀ ਵਾਰ ਸਦਨ ਵਿੱਚ ਲੀਡਰ ਆਫ ਦੀ ਹਾਊਸ, ਸਰਦਾਰ ਬੇਅੰਤ ਸਿੰਘ ਜੀ ਨੇ ਵੀ ਕਹੀ ਸੀ। ਉਨ੍ਹਾਂ ਨੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਘੁੱਗੂ ਕਿਹਾ ਸੀ। ਉਦੋਂ ਰੂਲਿੰਗ ਆਈ ਸੀ ਕਿ ਇਹ ਸ਼ਬਦ ਅਨ-ਪਾਰੀਮੈਂਟਰੀ ਨਹੀਂ ਹੈ ਅਤੇ ਕਿਸੇ ਰੂਲਿੰਗ ਪਾਰਟੀ ਵਾਲੇ ਨੇ ਬੁਰਾ ਨਹੀਂ ਸੀ ਮਨਾਇਆ। ਉਦੋਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਾਹਨਾ ਕੀਤੀ ਕਈ ਸੀ ਅਤੇ ਅੱਜ ਉਹੀ ਸ਼ਬਦ ਜਦੋਂ ਦੂਸਰੇ ਮੈਂਬਰ ਸਾਹਿਬ ਨੇ ਕਹੇ ਹਨ ਤਾਂ ਉਸ ਨੂੰ ਦੁਰਕਾਰਦੇ ਹੋ। ਕਾਨੂੰਨ ਨੂੰ ਦੋਹਾਂ ਥਾਵਾਂ ਤੇ ਇਕੋ ਜਿਹਾ ਰੱਖੋ।(ਵਿਘਨ) (ਸ਼ੋਰ)

**Mr. Speaker :** Resume your seat. hon'ble Member has withdrawn his words. He himself has withdrawn his words. Resume your seat.

**ਸ੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮੈਂ ਫਿਰ ਵੀ ਹਾਊਸ ਦੀ ਸ਼ਾਨ ਦੇ ਲਈ ਇਹ ਲਫਜ਼ ਵਾਪਸ ਲੈਂਦਾ ਹਾਂ। ਇਹ ਗੱਲ ਮੇਰੇ ਅੰਦਰੋਂ ਨਹੀਂ ਨਿਕਲੀ, ਮੈਂ ਤਾਂ ਅਖਬਾਰਾਂ ਵਿੱਚ ਪੜ੍ਹੀ ਹੈ। ਕਿਰਪਾ ਕਰਕੇ ਮੈਨੂੰ ਇੰਟਰੱਪਟ ਨਾ ਕਰੋ, ਮੈਨੂੰ ਬੋਲ ਲੈਣ ਦਿਓ.. ..

**ਸ੍ਰੀ ਸਪੀਕਰ :** ਅਗਲਾ ਸਪੀਕਰ, ਸ੍ਰੀ ਹੰਸ ਰਾਜ ਜੋਸ਼ਨ।

(ਇਸ ਸਮੇਂ ਸ੍ਰੀ ਵਿਜੇ ਕੁਮਾਰ ਸਾਥੀ ਜੀ ਦਾ ਮਾਈਕ ਬੰਦ ਸੀ ਅਤੇ ਉਹ ਆਪਣੀ ਸੀਟ ਤੇ ਖੜੇ ਹੋ ਕੇ ਭਾਸ਼ਣ ਦੇ ਰਹੇ ਸਨ ਪਰ ਕੁਝ ਵੀ ਸੁਣਾਈ ਨਹੀਂ ਸੀ ਦੇ ਰਿਹਾ)

**ਮੁੱਖ ਸੰਸਦੀ ਸਕੱਤਰ :** ਸਪੀਕਰ ਸਾਹਿਬ, ਤੁਸੀਂ ਨੇਕਸਟ ਸਪੀਕਰ ਨੂੰ ਬੋਲਣ ਵਾਸਤੇ ਕਿਹਾ ਹੈ। (ਸ਼ੋਰ) (ਵਿਘਨ)

**ਸ੍ਰੀ ਸਪੀਕਰ :** ਸਾਥੀ ਜੀ, ਬੈਠ ਜਾਉ।

**ਸ੍ਰੀ ਹੰਸ ਰਾਜ ਜੋਸਨ (ਜਲਾਲਾਬਾਦ) :** ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ 28 ਫਰਵਰੀ, 1995 ਨੂੰ ਗਵਰਨਰ ਸਾਹਿਬ ਨੇ ਹਾਊਸ ਨੂੰ ਜੋ ਐਡਰੈਸ ਕੀਤਾ, ਉਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਅੱਜ ਆਪੋਜੀਸ਼ਨ ਵਾਲੇ ਬੜੀਆਂ ਗੱਲਾਂ ਕਰਦੇ ਹਨ, ਖਾਸ ਕਰਕੇ ਸਾਥੀ ਜੀ, ਇਨ੍ਹਾਂ ਨੂੰ ਇਹ ਗੱਲਾਂ ਹਾਊਸ ਵਿੱਚ ਨਹੀਂ ਕਰਨੀਆਂ ਚਾਹੀਦੀਆਂ। (ਵਿਘਨ) ਅੱਜ ਤੋਂ ਜੇ ਪਿਛਲੇ ਤਿੰਨ ਸਾਲ ਦਾ ਸਮਾਂ ਦੇਖੀਏ ਤਾਂ ਇਉਂ ਲੱਗਦਾ ਸੀ ਕਿ ਪੰਜਾਬ ਵੱਸੇਗਾ ਵੀ ਜਾਂ ਨਹੀਂ; ਪੰਜਾਬ ਦਾ ਕੀ ਹਸ਼ਰ ਹੋਵੇਗਾ? ਪੰਜਾਬ ਉਤੇ ਜਿਹੜਾ ਕੁਐਸਚਨ ਚਿੰਨ੍ਹ ਲੱਗਿਆ ਸੀ ਕਿ ਪੰਜਾਬ-ਵਾਸੀਆਂ ਲਈ ਸਵੇਰ ਦੀ ਜ਼ਿੰਦਗੀ ਕਿਹੋ ਜਿਹੀ ਹੋਵੇਗੀ, ਉਸ ਵਕਤ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਬਣੀ ਔਰ ਸਰਦਾਰ ਬੇਅੰਤ ਸਿੰਘ ਨੇ ਇੱਕ ਇਹੋ ਜਿਹਾ ਕ੍ਰਿਸ਼ਮਾ ਕੀਤਾ ਜੋ

[ਸ੍ਰੀ ਹੰਸ ਰਾਜ ਜੋਸਨ ]

ਲੋਕ ਆਪਣੀ ਜ਼ਿੰਦਗੀ ਵਿਚ ਸੋਚ ਵੀ ਨਹੀਂ ਸਕਦੇ ਸਨ। ਦੱਸ ਸਾਲ ਪਹਿਲਾਂ ਦੇ ਪੰਜਾਬ ਨੂੰ ਵੇਖ ਕੇ ਲੋਕ ਸੋਚਦੇ ਸਨ ਕਿ ਕੀ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਕੁਝ ਕਰਕੇ ਵਿਖਾਏਗੀ ? ਕੀ ਪੰਜਾਬ ਵਿੱਚ ਅੱਤਵਾਦ ਨੂੰ ਨੱਲ ਪਾਏਗੀ ? ਉਸ ਵੇਲੇ ਪੇਂਡੂ ਉੱਠ ਕੇ ਸ਼ਹਿਰਾਂ ਵਿੱਚ ਚਲੇ ਗਏ ਸਨ, ਛੋਟੇ ਸ਼ਹਿਰਾਂ ਵਾਲੇ ਉੱਠ ਕੇ ਵੱਡੇ ਸ਼ਹਿਰਾਂ ਨੂੰ ਚਲੇ ਗਏ ਸਨ ਔਰ ਵੱਡੇ ਸਰਮਾਏਦਾਰ ਬਾਹਰਲੇ ਸੂਬਿਆਂ ਵਿੱਚ ਚਲੇ ਗਏ ਸਨ ਪਰ ਸਰਦਾਰ ਬੇਅੰਤ ਸਿੰਘ ਦੀ ਰਹਿਨੁਮਾਈ ਹੇਠ ਬਣੀ ਸਰਕਾਰ ਨੇ ਐਸਾ ਕ੍ਰਿਸ਼ਮਾ ਦਿਖਾਇਆ ਕਿ ਉਸ ਵਾਸਤੇ ਪੰਜਾਬ-ਵਾਸੀ, ਪੰਜਾਬ ਦੇ ਨਾਗਰਿਕ ਚਾਰ ਪੁਸ਼ਤਾਂ ਤੱਕ ਸਰਦਾਰ ਬੇਅੰਤ ਸਿੰਘ ਨੂੰ ਯਾਦ ਰੱਖਣਗੇ। (ਥੰਪਿੰਗ)। ਸਰਦਾਰ ਬੇਅੰਤ ਸਿੰਘ ਨੇ ਪੰਜਾਬ ਵਿੱਚ ਅੱਤਵਾਦ ਨੂੰ ਨੱਥ ਪਾਈ। ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਐਡਰੈਸ ਵਿੱਚ ਕਾਫੀ ਗੱਲਾਂ ਦਾ ਵਰਣਨ ਕੀਤਾ ਗਿਆ ਹੈ। ਜਿਸ ਵੇਲੇ ਪੰਜਾਬ ਸਰਕਾਰ ਬਣੀ ਤਾਂ ਉਸ ਵੇਲੇ ਸਰਕਾਰ ਦੇ ਸਾਹਮਣੇ ਚੈਲੰਜ ਸੀ ਕਿ ਉਹ ਲਗਾਤਾਰ ਦਸ ਸਾਲ ਰੁਕੀ ਰਹੀ ਡਿਵੈਲਪਮੈਂਟ ਨੂੰ ਚਾਲੂ ਕਰਵਾ ਸਕੇਗੀ ਜਾਂ ਨਹੀਂ ? ਹਜ਼ਾਰਾਂ ਗੱਲਾਂ ਹੋਰ ਸਨ ਕਿਉਂਕਿ ਅੱਜ ਤੋਂ ਤਕਰੀਬਨ 15—16 ਸਾਲ ਪਹਿਲਾਂ ਜਿਹੜੀਆਂ ਸਰਕਾਰਾਂ ਬਣੀਆਂ, ਉਸ ਵੇਲੇ ਬਹੁਤ ਹੀ ਥੋੜ੍ਹੇ ਜਿਹੇ ਸਕੂਲ ਅਪਗਰੇਡ ਕੀਤੇ ਗਏ ਪਰ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਪਿਛਲੇ ਦੋ ਸਾਲਾਂ ਵਿੱਚ ਡਿਵੈਲਪਮੈਂਟ ਦੇ ਬੜੇ ਕੰਮ ਕੀਤੇ ਅਤੇ ਖਾਸ ਕਰਕੇ ਐਜੂਕੇਸ਼ਨ ਮਹਿਕਮੇ ਵਿੱਚ ਬੜੀਆਂ ਵੱਡੀਆਂ ਵੱਡੀਆਂ ਪੁਲਾਂਘਾਂ ਪੁੱਟੀਆਂ। ਪਹਿਲਾਂ ਪੰਜਾਬ ਵਿਚ 1328 ਮਿਡਲ ਸਕੂਲ ਅਪਗਰੇਡ ਕੀਤੇ ਗਏ ਔਰ ਪਿਛਲੇ ਸਾਲ 450 ਸਕੂਲ ਅਪਗਰੇਡ ਕੀਤੇ ਗਏ। (ਥੰਪਿੰਗ) ਇਸ ਵੇਲੇ ਗਵਰਨਰ ਐਡਰੈਸ ਵਿੱਚ ਇੱਕ ਹਜ਼ਾਰ ਸਕੂਲਾਂ ਨੂੰ ਹੋਰ ਮਿਡਲ ਵਿੱਚ ਅਪਗਰੇਡ ਕੀਤੇ ਜਾਣ ਬਾਰੇ ਲਿਖਿਆ ਹੈ। ਇਸੇ ਤਰ੍ਹਾਂ 120 ਸਕੂਲਾਂ ਨੂੰ ਦਸਵੀਂ ਦਾ ਦਰਜਾ ਦੇਣਾ ਹੈ ਔਰ 120 ਸਕੂਲਾਂ ਨੂੰ ਹੀ ਦਸਵੀਂ ਤੋਂ +2 ਦਾ ਦਰਜਾ ਦੇਣਾ ਹੈ। ਇਹ ਸਾਡੇ ਇਤਿਹਾਸ ਵਿੱਚ ਬੜੀ ਵੱਡੀ ਘਟਨਾ ਹੈ। ਅੱਜ ਪੰਜਾਬ ਵਿੱਚ ਤਰੱਕੀ ਹੋ ਰਹੀ ਹੈ।

ਸਪੀਕਰ ਸਾਹਿਬ, ਪੰਜਾਬ ਵਿੱਚ ਅੱਤਵਾਦ ਹੋਣ ਕਰਕੇ ਪੰਜਾਬ ਬੜਾ ਪਿੱਛੇ ਚਲਾ ਗਿਆ ਸੀ। ਸੰਨ 1947 ਤੋਂ ਬਾਅਦ ਜੇ ਇਤਿਹਾਸ ਦੇਖੀਏ ਤਾਂ ਪਤਾ ਲੱਗਦਾ ਹੈ ਕਿ ਹੁਣ ਪਿੰਡਾਂ ਵਿੱਚ ਬੜੀ ਤਰੱਕੀ ਹੋਈ ਹੈ। ਸਰਦਾਰ ਬੇਅੰਤ ਸਿੰਘ ਜੀ ਇਹੋ ਜਿਹੇ ਲੀਡਰ ਹਨ, ਜਿਹੜੇ ਪਿੰਡ ਦੇ ਸਰਪੰਚ ਤੋਂ ਲੈਕੇ ਮੁੱਖ ਮੰਤਰੀ ਬਣੇ ਔਰ ਉਨ੍ਹਾਂ ਨੇ ਪਿੰਡਾਂ ਦੀ ਡਿਵੈਲਪਮੈਂਟ ਵਾਸਤੇ ਕਈ ਸਕੀਮਾਂ ਲਾਗੂ ਕੀਤੀਆਂ। ਪਿੰਡਾਂ ਨੂੰ ਸ਼ਹਿਰਾਂ ਦਾ ਦਰਜਾ ਦਿੱਤਾ। ਪਿੰਡਾਂ ਨੂੰ ਉਨਤ ਗਰਾਮ ਸਕੀਮ ਅਧੀਨ ਲਿਆਂਦਾ ਤਾਂ ਕਿ ਇੱਥੇ ਵੀ ਸ਼ਹਿਰਾਂ ਵਾਂਗ ਸੜਕਾਂ ਬਣਨ ਅਤੇ ਵਾਟਰ ਸਿਸਟਮ ਠੀਕ ਹੋਵੇ। ਪੰਜ ਕੰਪੋਨੈਂਟ ਜਿਹੜੇ ਸ਼ਹਿਰਾਂ ਵਿੱਚ ਲੋਕਾਂ ਨੂੰ ਮਿਲਦੇ ਸਨ, ਉਹ ਪਿੰਡਾਂ ਵਿਚ ਵੀ ਚਾਲੂ ਕੀਤੇ ਗਏ ਔਰ ਪਿਛਲੇ ਤਿੰਨ ਸਾਲਾਂ ਵਿੱਚ ਸਾਢੇ ਨੌ ਹਜ਼ਾਰ ਪਿੰਡ ਉਨਤ ਗਰਾਮ ਸਕੀਮ ਵਿੱਚ ਲਿਆਂਦੇ ਗਏ ਔਰ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਵਾਇਦਾ ਕੀਤਾ ਹੈ ਕਿ ਦੂਜੇ ਪਿੰਡਾਂ ਨੂੰ ਵੀ ਉਨਤ ਗਰਾਮ ਸਕੀਮ ਅਧੀਨ ਲਿਆਂਦਾ ਜਾਵੇਗਾ। ਸਪੀਕਰ ਸਾਹਿਬ, ਅੱਜ ਤੋਂ ਤਿੰਨ ਸਾਲ ਪਹਿਲਾਂ ਪੰਜਾਬ ਵਿੱਚ ਡੈਮੋਕਰੇਸੀ ਖ਼ਤਮ ਹੋ ਚੁੱਕੀ ਸੀ ਪਰ ਜਦੋਂ ਪੰਜਾਬ ਅਸੈਂਬਲੀ ਬਣੀ ਤਾਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਪੰਚਾਇਤ ਇਲੈਕਸ਼ਨਾਂ ਕਰਵਾਈਆਂ, ਮਿਊਂਸਪੈਲਟੀਆਂ

ਦੇ ਇਲੈਕਸ਼ਨ ਕਰਵਾਏ। ਇਥੇ ਹੀ ਬੱਸ ਨਹੀਂ, ਬਲਾਕ ਸੰਮਤੀਆਂ ਦੇ ਇਲੈਕਸ਼ਨ ਕਰਵਾਏ, ਜ਼ਿਲ੍ਹਾ ਪ੍ਰੀਸ਼ਦਾਂ ਦੇ ਇਲੈਕਸ਼ਨ ਕਰਵਾਏ ਔਰ ਇਸੇ ਤਰ੍ਹਾਂ ਪਿਛਲੇ 10 ਸਾਲਾਂ ਵਿੱਚ ਪਿੰਡਾਂ ਦੀਆਂ ਪੰਚਾਇਤਾਂ ਦੇ ਇਲੈਕਸ਼ਨ ਨਹੀਂ ਕਰਵਾਏ ਗਏ ਸਨ, ਪੰਜਾਬ ਦੇ ਪਿੰਡਾਂ ਦੇ ਇਲੈਕਸ਼ਨ ਕਰਵਾਏ ਔਰ ਗਰਾਸ ਰੂਟ ਤੱਕ ਲੋਕਾਂ ਵਿੱਚ ਤਾਕਤ ਲਿਆਂਦੀ। ਇਸੇ ਹੀ ਬੱਸ ਨਹੀਂ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ 33 ਪ੍ਰਤੀਸ਼ਤ ਔਰਤਾਂ ਲਈ ਰਿਜ਼ਰਵੇਸ਼ਨ ਕੀਤੀ ਜਿਹੜੀਆਂ ਕਿ ਸਾਡੀ ਆਬਾਦੀ ਦਾ ਤਕਰੀਬਨ ਅੱਧਾ ਹਿੱਸਾ ਹਨ। ਜਿਥੇ ਔਰਤਾਂ ਵਾਸਤੇ 33 ਪ੍ਰਤੀਸ਼ਤ ਰਿਜ਼ਰਵੇਸ਼ਨ ਕੀਤੀ ਉਥੇ ਸ਼ਡਿਊਲਡ ਕਾਸਟਸ ਵਾਸਤੇ ਵੀ ਰਿਜ਼ਰਵੇਸ਼ਨ ਕੀਤੀ ਗਈ। ਸਾਨੂੰ ਖੁਸ਼ੀ ਹੁੰਦੀ ਹੈ ਕਿ ਜਦੋਂ ਅਸੀਂ ਆਪਣੇ ਆਪਣੇ ਇਲਾਕੇ ਵਿੱਚ ਜਾਂਦੇ ਹਾਂ ਅਤੇ ਦੇਖਦੇ ਹਾਂ ਕਿ ਮੇਰੇ ਸ਼ਡਿਊਲਡ ਕਾਸਟ ਵੀਰ ਬਲਾਕ ਸੰਮਤੀਆਂ ਦੇ ਚੇਅਰਮੈਨ ਹਨ, ਸ਼ਡਿਊਲਡ ਕਾਸਟ ਜ਼ਿਲ੍ਹਾ ਪ੍ਰੀਸ਼ਦਾਂ ਦੇ ਚੇਅਰਮੈਨ ਹਨ। ਮੇਰੀਆਂ ਭੈਣਾਂ ਬਲਾਕ ਸੰਮਤੀਆਂ ਦੀਆਂ ਚੇਅਰਮੈਨ ਹਨ, ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੇਅਰਮੈਨ ਹਨ।

ਸਪੀਕਰ ਸਾਹਿਬ, ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿਉਂਕਿ ਉਦੋਂ ਤੋਂ ਪੰਜਾਬ ਵਿਚ ਬੜਾ ਵਿਕਾਸ ਹੋਇਆ ਹੈ ਜਦੋਂ ਤੋਂ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਆਈ ਹੈ। ਸਰਦਾਰ ਬੇਅੰਤ ਸਿੰਘ ਦੀ ਸਰਕਾਰ ਵਿੱਚ ਉਨ੍ਹਾਂ ਕੋਲ ਯੋਗ ਫਾਈਨੈਂਸ ਮਨਿਸਟਰ ਹਨ, ਔਰ ਵਜ਼ੀਰ ਹਨ, ਇਨ੍ਹਾਂ ਸਾਰਿਆਂ ਦੇ ਸਹਿਯੋਗ ਨਾਲ ਇਹੋ ਜਿਹੇ ਸਾਧਨ ਉਤਪਨ ਕਰਕੇ ਉਨ੍ਹਾਂ ਨੇ ਪੰਜਾਬ ਵਿੱਚ ਦੋ ਨਵੇਂ ਜ਼ਿਲ੍ਹੇ ਬਣਾਏ, 9 ਨਵੀਆਂ ਸਬ-ਡਿਵੀਜ਼ਨਾ ਬਣਾਈਆਂ, 7 ਸਬ-ਤਹਿਸੀਲਾਂ ਬਣਾਈਆਂ ਤਾਂ ਕਿ ਲੋਕਾਂ ਨੂੰ ਆਪਣੇ ਕੰਮ ਕਰਾਉਣ ਵਾਸਤੇ ਪ੍ਰਸ਼ਾਸਨ ਕੋਲ ਦੂਰ ਨਾ ਜਾਣਾ ਪਵੇ। ਇਸ ਸਰਕਾਰ ਨੇ ਇਹੋ ਜਿਹੇ ਕੰਮ ਕੀਤੇ ਹਨ ਜਿਨ੍ਹਾਂ ਦਾ ਜਿੰਨੀ ਵੀ ਸ਼ਲਾਘਾ ਕਰੀਏ, ਉਤਨੀ ਹੀ ਥੋੜ੍ਹੀ ਹੈ।

ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿਉਂ ਕਿ ਇਹ ਵੀ ਇੱਕ ਇਤਿਹਾਸ ਹੈ ਕਿ ਪਿਛਲੇ 47 ਸਾਲਾਂ ਵਿੱਚ ਇਹ ਨਹੀਂ ਹੋਇਆ, ਫਤਿਹਗੜ੍ਹ ਸਾਹਿਬ ਇੱਕ ਧਾਰਮਿਕ ਸ਼ਹਿਰ ਹੈ, ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਸਰਦਾਰ ਬੇਅੰਤ ਸਿੰਘ ਦੀ ਮਿਹਰਬਾਨੀ ਦੇ ਸਦਕਾ ਉਸ ਨੂੰ ਜ਼ਿਲ੍ਹੇ ਦਾ ਦਰਜਾ ਦਿੱਤਾ ਗਿਆ। ਸਪੀਕਰ ਸਾਹਿਬ, ਮੈਂ ਸੀ.ਐਮ. ਸਾਹਿਬ ਦਾ ਖਾਸ ਤੌਰ ਤੇ ਧੰਨਵਾਦੀ ਹਾਂ ਕਿ ਅੱਜ ਤੋਂ ਤਕਰੀਬਨ ਤਿੰਨ ਮਹੀਨੇ ਪਹਿਲਾਂ ਇਹ ਮੇਰੇ ਹਲਕੇ ਵਿੱਚ ਗਏ। ਫਿਰੋਜ਼ਪੁਰ ਤੋਂ ਲੈ ਕੇ ਫਾਜ਼ਿਲਕਾ ਦਾ ਤਕਰੀਬਨ 100 ਕਿਲੋਮੀਟਰ ਪੈਂਡਾ ਪੈਂਦਾ ਹੈ ਔਰ ਉਸ ਪੈਂਡੇ ਵਿੱਚ ਕੋਈ ਵੀ ਸਬ-ਡਿਵੀਜ਼ਨ ਨਹੀਂ ਸੀ। ਸਰਦਾਰ ਬੇਅੰਤ ਸਿੰਘ ਜੀ ਮੇਰੇ ਜਲਾਲਾਬਾਦ ਸ਼ਹਿਰ ਨੂੰ ਸਬ-ਡਿਵੀਜ਼ਨ ਦਾ ਦਰਜਾ ਦੇ ਕੇ ਆਏ। (ਥੰਪਿੰਗ)

ਇਸ ਤਰ੍ਹਾਂ ਸਪੀਕਰ ਸਾਹਿਬ, ਇਸ ਗੌਰਮਿੰਟ ਨੇ ਬੜੇ ਵੱਡੇ-ਵੱਡੇ ਕੰਮ ਕੀਤੇ ਹਨ। ਅਸੀਂ ਜਿੰਨੀ ਸ਼ਲਾਘਾ ਕਰਦੇ ਰਹੀਏ, ਥੋੜ੍ਹੀ ਹੈ।

ਸਪੀਕਰ ਸਾਹਿਬ, ਗਵਰਨਰ ਐਡਰਸ ਦੇ ਵਿੱਚ ਅਨੁਸੂਚਿਤ ਜਾਤੀਆਂ ਦੇ ਵਾਰੇ ਪਛੜੀਆਂ ਸ਼੍ਰੇਣੀਆਂ ਦੇ ਬਾਰੇ ਕਾਫੀ ਬਜਟ ਦਾ ਪ੍ਰਬੰਧ ਕੀਤਾ ਗਿਆ ਹੈ ਔਰ ਮੈਂ ਕਹਾਂਗਾ ਕਿ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਅਨੁਸੂਚਿਤ ਜਾਤੀਆਂ ਵਾਸਤੇ ਇਨ੍ਹਾਂ ਤਿੰਨ ਸਾਲਾਂ ਦੇ ਵਿੱਚ, ਅਗਲੇ ਆਉਣ ਵਾਲੇ ਸਮੇਂ

[ਸ੍ਰੀ ਹੰਸ ਰਾਜ ਜੋਸਨ]
ਵਿੱਚ ਏਨੇ ਫੰਡਾਂ ਦਾ ਪ੍ਰਬੰਧ ਕੀਤਾ ਹੈ ਕਿ ਉਸ ਦੇ ਵਿੱਚ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਨੇ ਲੋਕਾਂ ਨੂੰ ਇੰਪਲਾਇਮੈਂਟ ਦੇਣ ਵਾਸਤੇ ਬਹੁਤ ਕਰਜ਼ੇ ਦਿੱਤੇ ਹਨ ਤਾਂ ਕਿ ਲੋਕ ਆਪਣਾ ਕਿੱਤਾ ਚਲਾ ਸਕਣ। ਇਸੇ ਤਰ੍ਹਾਂ ਅਗਾਂਹ ਵੀ 10 ਕਰੋੜ ਰੁਪਏ ਗਰੀਬਾਂ ਨੂੰ ਖਾਸ ਤੌਰ ਤੇ ਅਨੁਸੂਚਿਤ ਜਾਤੀਆਂ ਦੇ ਲੋਕਾਂ ਨੂੰ ਕਰਜ਼ੇ ਦਿੱਤੇ ਜਾਣਗੇ ਤਾਂ ਜੋ ਉਹ ਆਪਣਾ ਰੁਜ਼ਗਾਰ, ਆਪਣੀ ਰੋਜ਼ੀ ਰੋਟੀ ਦਾ ਕੰਮ ਚਲਾ ਸਕਣ। ਇਸੇ ਤਰ੍ਹਾਂ ਬੈਕਫਿੰਕੋ ਜਿਹੜੀ ਬੈਕਵਰਡ ਕਲਾਸਿਜ ਵਾਸਤੇ ਆਰੰਭ ਕੀਤੀ ਗਈ, ਜੋ ਮਿਨਾਰਟੀ ਕੌਮਾਂ ਹਨ, ਉਨ੍ਹਾਂ ਦੇ ਵਾਸਤੇ ਇਹ ਕਾਰਪੋਰੇਸ਼ਨ ਬਣਾਈ ਗਈ। ਉਸ ਦੇ ਵਿੱਚ ਪਿਛਲੇ ਸਾਲ ਸਾਢੇ 4 ਕਰੋੜ ਰੁਪਏ ਦੇ ਕਰਜ਼ੇ ਲੋਕਾਂ ਨੂੰ ਦਿੱਤੇ ਗਏ ਤਾਂ ਜੋ ਇਹ ਲੋਕ ਆਪਣਾ ਕੋਈ ਧੰਦਾ ਚਾਲੂ ਕਰ ਸਕਣ। ਅੌਰ ਅਗਲੇ ਸਾਲ ਵੀ ਇਨ੍ਹਾਂ ਨੂੰ ਕਰਜ਼ੇ ਦੇਣ ਦਾ ਫੈਸਲਾ ਕੀਤਾ ਗਿਆ ਹੈ ਤਾਂ ਕਿ ਇਹ ਮਿਨਾਰਟੀ ਦੇ ਲੋਕ ਆਪਣਾ ਕੋਈ ਰੁਜ਼ਗਾਰ ਚਾਲੂ ਕਰ ਸਕਣ।

ਸਪੀਕਰ ਸਾਹਿਬ, ਇਸ ਦੇ ਨਾਲ ਹੀ ਇਰੀਗੇਸ਼ਨ ਅਤੇ ਪਾਵਰ ਦਾ ਸਿਸਟਮ ਜਿਹੜਾ ਕਿ ਸਾਡੇ ਪੰਜਾਬ ਵਿੱਚ ਪਿਛਲੇ 10-12 ਸਾਲਾਂ ਤੋਂ ਤਬਾਹ ਪਿਆ ਸੀ, ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਇਰੀਗੇਸ਼ਨ ਵਿੱਚ ਗਰਾਂਟਾਂ ਦੇ ਕੇ, ਜਿਹੜੇ ਲੋਕ ਪਿਛਲੇ 20--22 ਸਾਲਾਂ ਤੋਂ ਨਹਿਰਾਂ ਦੇ ਪਾਣੀ ਆਪਣੇ ਖੇਤਾਂ ਵਾਸਤੇ ਪ੍ਰਾਪਤ ਨਹੀਂ ਕਰ ਸਕੇ। ਸਰਦਾਰ ਬੇਅੰਤ ਸਿੰਘ ਨੇ ਦੋ ਸਾਲਾਂ ਦੇ ਵਿੱਚ-ਵਿੱਚ ਖਾਸ ਤੌਰ ਤੇ ਫਿਰੋਜ਼ਪੁਰ ਜ਼ਿਲ੍ਹਾ ਜਿਹੜਾ ਕਿ ਈਸਟਰਨ ਡਿਵੀਜ਼ਨ ਅਧੀਨ ਹੈ ਵਿੱਚ ਨਹਿਰਾਂ ਪੱਕੀਆਂ ਕਰਵਾਈਆਂ, ਖਾਸ ਤੌਰ ਤੇ ਮੇਰੇ ਹਲਕੇ ਵਿੱਚ 40-50 ਪਿੰਡ ਹਨ, ਜਿਨ੍ਹਾਂ ਨੇ ਨਹਿਰ ਦੇ ਪਾਣੀ ਦੇ ਦਰਸ਼ਨ ਨਹੀਂ ਕੀਤੇ ਸਨ, ਉਨ੍ਹਾਂ ਨੂੰ ਪਾਣੀ ਪਹੁੰਚਾਇਆ। ਸਾਡੇ ਪੰਜਾਬ ਵਿੱਚ ਜਿਸ ਤਰ੍ਹਾਂ ਕਿ ਯੂਰਪ ਵਿੱਚ ਹੈ, ਉਸੇ ਤਰ੍ਹਾਂ ਨਹਿਰਾਂ ਅਤੇ ਖਾਲੇ ਪੱਕੇ ਕਰਨ ਦਾ ਪ੍ਰਬੰਧ ਕੀਤਾ ਹੈ। ਪਿਛਲੇ ਸਾਲ ਇਰੀਗੇਸ਼ਨ ਮਹਿਕਮੇ ਨੇ 93 ਕਰੋੜ ਰੁਪਏ ਦੇ ਬੜੇ ਵੱਡੇ ਵੱਡੇ ਕੰਮ ਕੀਤੇ, ਨਹਿਰਾਂ ਦੀ ਸਫਾਈ ਕਰਵਾਈ, ਨਹਿਰਾਂ ਪੱਕੀਆਂ ਕਰਵਾਈਆਂ। ਇਸ ਸਾਲ ਗਵਰਨਰ ਐਡਰੈਸ ਵਿੱਚ ਜਿਹੜਾ ਕਿ ਬਜਟ 130 ਕਰੋੜ ਰੁਪਏ ਦਾ ਰੱਖਿਆ ਗਿਆ ਹੈ, ਇਸ ਦੇ ਨਾਲ ਸਾਡੇ ਹਲਕੇ ਵਿੱਚ ਹੋਰ ਨਹਿਰਾਂ ਪੱਕੀਆਂ ਹੋਣਗੀਆਂ, ਸਾਰੇ ਪੰਜਾਬ ਵਿੱਚ ਨਹਿਰਾਂ ਦੀਆਂ ਵਿਵਸਥਾਵਾਂ ਕੀਤੀਆਂ ਜਾਣਗੀਆਂ।

ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿਉਂਕਿ ਸਾਡੇ ਜ਼ਿਲ੍ਹੇ ਫਿਰੋਜ਼ਪੁਰ ਦੇ ਵਿੱਚ ਦੋ ਨਹਿਰਾਂ ਬੜੀਆਂ ਲੰਬੀਆਂ ਅਤੇ ਵੱਡੀਆਂ ਵੱਡੀਆਂ ਹਨ। ਉਨ੍ਹਾਂ ਨਹਿਰਾਂ ਦੇ ਨਾਲ ਲਾਧੂਕੇ ਮਾਈਨਰ ਅਤੇ ਮਮਦੋਟ ਮਾਈਨਰ ਹਨ ਜੋ ਤਕਰੀਬਨ 40—50 ਕਿਲੋਮੀਟਰ ਲੰਬੀਆਂ ਹਨ ਅਤੇ ਇਹ ਫਿਰੋਜ਼ਪੁਰ ਤੋਂ ਚਾਲੂ ਹੁੰਦੀਆਂ ਹਨ ਤੇ ਫਾਜ਼ਿਲਕਾ ਵਿੱਚ ਟੇਲ ਤੇ ਖਤਮ ਹੁੰਦੀਆਂ ਹਨ। ਮੈਂ ਤੁਹਾਡੇ ਰਾਹੀਂ, ਸਪੀਕਰ ਸਾਹਿਬ, ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜੇ ਇਹ ਦੋ ਨਹਿਰਾਂ ਜਿਨ੍ਹਾਂ ਦਾ ਪਾਣੀ 70--80 ਪਿੰਡਾਂ ਨੂੰ ਜਾਂਦਾ ਹੈ, ਪੱਕੀਆਂ ਕਰ ਦਿੱਤੀਆਂ ਜਾਣ ਤਾਂ ਇਸ ਦੇ ਨਾਲ ਬਾਰਡਰ ਦੇ ਲੋਕ ਵੀ ਇਨ੍ਹਾਂ ਦੇ ਪੱਕੇ ਹੋਣ ਨਾਲ ਪੂਰਾ ਆਨੰਦ ਮਾਣ ਸਕਣਗੇ ਅਤੇ ਆਪਣੀਆਂ ਆਮਦਨ ਵਿੱਚ ਵਾਧਾ ਕਰ ਸਕਣਗੇ। ਇਸ ਲਈ ਮੇਰੀ ਬੇਨਤੀ ਹੈ ਕਿ ਇਨ੍ਹਾਂ ਨਹਿਰਾਂ ਨੂੰ ਅਗਲੇ ਸਾਲ ਪੱਕਾ ਕਰਨਾ ਚਾਹੀਦਾ ਹੈ ਤਾਂ ਕਿ ਬਾਰਡਰ

ਦੇ ਲੋਕ ਇਨ੍ਹਾਂ ਦਾ ਆਨੰਦ ਮਾਣ ਸਕਣ। ਸਪੀਕਰ ਸਾਹਿਬ, ਮੈਂ ਸਰਕਾਰ ਦਾ ਔਰ ਮੁੱਖ ਮੰਤਰੀ ਸਾਹਿਬ ਦਾ ਧੰਨਵਾਦੀ ਹਾਂ ਕਿ ਮੁੱਖ ਮੰਤਰੀ ਸਾਹਿਬ ਨੇ ਸ਼੍ਰੀ ਸੱਜਣ ਕੁਮਾਰ ਜਾਖੜ ਜੀ ਨੂੰ ਉਥੇ ਸਾਡੇ ਇਲਾਕੇ ਵਿੱਚ ਭੇਜਿਆ ਔਰ ਉਥੇ ਇਹੋ ਜਿਹਾ ਪੁੱਲ ਬਣਾਇਆ ਜਿਹੜਾ ਮੈਂ ਸਮਝਦਾ ਹਾਂ ਕਿ 1947 ਤੋਂ ਬਾਅਦ ਇਤਿਹਾਸ ਵਿੱਚ ਪਹਿਲੀ ਵਾਰੀ ਹੋਵੇਗਾ ਕਿ ਇਤਨੀ ਵੱਡੀ ਡਰੇਨ ਤੇ ਇਕ ਕਰੋੜ ਰੁਪਏ ਦਾ ਪੁੱਲ ਬਣਾਇਆ ਹੈ। ਇਸ ਦੇ ਨਾਲ ਹੀ ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਮੇਰੇ ਇਲਾਕੇ ਵਿੱਚ ਸਤਲੁਜ ਦਰਿਆ ਕਰਾਸ ਕਰਕੇ ਜਾਂਦਾ ਹੈ ਅਤੇ 6-7 ਪਿੰਡ ਇਸ ਦਰਿਆ ਤੋਂ ਪਾਰ ਰਹਿ ਜਾਂਦੇ ਹਨ ਜੋ ਕੰਡਿਆਲੀ ਤਾਰ ਦੇ ਕੋਲ ਪਾਕਿਸਤਾਨ ਵਾਲੇ ਪਾਸੇ ਹਨ। ਜਿਥੇ ਦੇ ਲੋਕਾਂ ਨੂੰ ਬੜੀ ਮੁਸ਼ਕਲ ਹੁੰਦੀ ਹੈ। ਮੈਂ ਬੇਨਤੀ ਕਰਾਂਗਾ ਕਿ ਜੇ ਉਥੇ ਵੀ ਪੁੱਲ ਬਣਾਇਆ ਜਾਵੇ ਤਾਂ ਲੋਕਾਂ ਨੂੰ ਬੜੀ ਇਸ ਦੀ ਰਾਹਤ ਹੋ ਸਕਦੀ ਹੈ। ਇਸ ਵੇਲੇ ਪੋਜ਼ੀਸ਼ਨ ਇਹ ਹੈ ਕਿ ਜੇ ਥੋੜ੍ਹਾ ਜਿਹਾ ਵੀ ਪਾਣੀ ਚੜ੍ਹ ਜਾਵੇ ਤਾਂ ਉਹ ਪਿੰਡ ਪੰਜਾਬ ਦੇ ਨਾਲੋਂ ਕੱਟ ਜਾਂਦੇ ਹਨ, ਉਥੇ ਦੇ ਲੋਕਾਂ ਨੂੰ ਆਉਣ ਜਾਣ ਵਿੱਚ ਬੜੀ ਦਿੱਕਤ ਆਉਂਦੀ ਹੈ। ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜੇ ਉਥੇ ਪੁੱਲ ਬਣਾਇਆ ਜਾਵੇ ਤਾਂ ਉਹ ਲੋਕ ਵੀ ਆਨੰਦ ਮਾਣ ਸਕਣਗੇ ਅਤੇ ਸਰਕਾਰ ਦੀ ਜੈ ਜੈ ਕਾਰ ਕਰਨਗੇ।

**ਸ਼੍ਰੀ ਸਪੀਕਰ :** ਮੈਂ ਮੈਂਬਰਜ਼ ਨੂੰ ਰਿਕੁਐਸਟ ਕਰਾਂਗਾ ਕਿ ਉਹ ਇਸ ਤਰ੍ਹਾਂ ਫਲੋਰ ਕਰਾਸ ਨਾ ਕਰਨ। ਦੋ ਤਿੰਨ ਵਾਰੀ ਇਸ ਤਰ੍ਹਾਂ ਹੋਇਆ ਹੈ। They should be careful in future.

**ਸ਼੍ਰੀ ਹੰਸ ਰਾਜ ਜੋਸਨ :** ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਪੀ. ਡਬਲਿਊ.ਡੀ. ਦੀਆਂ ਸੜਕਾਂ ਦੇ ਬਾਰੇ ਜ਼ਿਕਰ ਕੀਤਾ ਹੈ। ਸੜਕਾਂ ਦੇ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਪਹਿਲਾਂ 10-10, 15-15 ਸਾਲ ਹੋ ਗਏ ਹਨ ਜਿਨ੍ਹਾਂ ਸੜਕਾਂ ਤੇ ਬਜਰੀ ਨਹੀਂ ਪਈ ਸੀ, ਉਨ੍ਹਾਂ ਸੜਕਾਂ ਤੇ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਪਰੀਮਿਕਸ ਕਰ ਦਿੱਤਾ ਹੈ ਜਿਸ ਦੀ ਸ਼ਲਾਘਾ ਕੀਤੀ ਜਾਣੀ ਚਾਹੀਦੀ ਹੈ। ਗਵਰਨਰ ਸਹਿਬ ਨੇ ਜਿਹੜਾ ਆਪਣੇ ਭਾਸ਼ਣ ਵਿੱਚ ਦੱਸਿਆ ਹੈ ਕਿ 61 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ ਅਤੇ 3800 ਕਿਲੋਮੀਟਰ ਸੜਕਾਂ ਦੀ ਰਿਪੇਅਰ ਕੀਤੀ ਜਾਵੇਗੀ। ਇਹ ਬੜਾ ਸ਼ਲਾਘਾਯੋਗ ਕਦਮ ਹੈ।

ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਿੱਛੇ ਜਿਹੇ ਪੰਜਾਬ ਦੇ ਵਿੱਚ ਪੰਚਾਇਤਾਂ ਦੀਆਂ ਚੋਣਾਂ ਹੋਈਆਂ ਅਤੇ ਸਾਡੀਆਂ ਕਈ ਨਵੀਆਂ ਪੰਚਾਇਤਾਂ ਬਣੀਆਂ, ਨਵੇਂ ਪਿੰਡ ਬਣੇ ਹਨ ਅਤੇ ਉਥੇ ਜੋ ਧਾਰਮਿਕ ਜਗ੍ਹਾ ਹਨ, ਉਨ੍ਹਾਂ ਧਾਰਮਿਕ ਜਗ੍ਹਾਂ ਨੂੰ ਖਾਸ ਤੌਰ ਤੇ ਅਤੇ ਜਿਥੇ ਸਾਡੇ ਵਿਦਿਅਕ ਅਦਾਰੇ ਹਨ ਉਥੇ ਸਾਡੀ ਗੌਰਮਿੰਟ ਅਗਰ ਉਨ੍ਹਾਂ ਨੂੰ ਸੜਕਾਂ ਨਾਲ ਜੋੜ ਦੇਵੇ ਤਾਂ ਇਸ ਦੇ ਨਾਲ ਪੰਜਾਬ ਦੀ ਹੋਰ ਜ਼ਿਆਦਾ ਬਿਹਤਰੀ ਹੋਵੇਗੀ। ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਲੰਧਰ ਤੋਂ ਲੈਕੇ ਰਾਜਪੁਰੇ ਤੱਕ ਦੇਖਿਆ ਹੈ ਕਿ ਜੋ ਫੋਰ ਲਾਈਨ ਸਿਸਟਮ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਚਾਲੂ ਕੀਤਾ ਹੈ ਉਸ ਦੇ ਵਿੱਚ ਕੁਝ ਹਿੱਸਾ ਜੋ ਪੂਰਾ ਹੋ ਗਿਆ ਹੈ ਉਸ ਦੇ ਵਿੱਚ ਬਹੁਤ ਫਸਟ ਕਲਾਸ ਸੜਕਾਂ ਬਣ ਗਈਆਂ ਹਨ। ਇਸ ਦੇ ਨਾਲ ਹੀ ਮੇਰੀ ਬੇਨਤੀ ਹੈ

[ਸ਼੍ਰੀ ਹੰਸ ਰਾਜ ਜੋਸ਼ਨ]

ਕਿ ਜੇ ਸਾਰੇ ਜ਼ਿਲ੍ਹਿਆਂ ਨੂੰ ਚੰਡੀਗੜ੍ਹ ਨਾਲ ਫੋਰ ਲਾਈਨ ਸਿਸਟਮ ਰੋਡ ਬਣਾ ਦਿਤਾ ਜਾਵੇ। ਚੰਡੀਗੜ੍ਹ ਨਾਲ ਜੋੜ ਦਿੱਤਾ ਜਾਵੇ ਅਤੇ ਚੰਡੀਗੜ੍ਹ ਆਉਣ-ਜਾਣ ਵਾਸਤੇ ਇਹ ਸਾਧਨ ਮੁਹੱਈਆ ਕੀਤਾ ਜਾਵੇ ਤਾਂ ਕਿ ਲੋਕ ਚੰਡੀਗੜ੍ਹ ਆਸਾਨੀ ਨਾਲ ਪਹੁੰਚ ਸਕਣ ਅਤੇ ਸਰਕਾਰ ਦੀਆਂ ਦਿੱਤੀਆਂ ਸਹਾਇਤਾ ਦਾ ਉਹ ਵੀ ਆਨੰਦ ਮਾਣ ਸਕਣ ਤਾਂ ਇਸ ਦੇ ਨਾਲ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਦੀ ਹੋਰ ਵੀ ਜੈ ਜੈ ਕਾਰ ਹੋਵੇਗੀ।

ਇਸ ਦੇ ਨਾਲ, ਸਪੀਕਰ ਸਾਹਿਬ, ਮੈਂ ਪਸ਼ੂ ਪਾਲਣ ਡਿਪਾਰਟਮੈਂਟ ਦੇ ਬਾਰੇ ਗੱਲ ਕਰਨੀ ਚਾਹੁੰਦਾ ਹਾਂ ਕਿ ਪਿਛਲੇ ਤਿੰਨ ਸਾਲਾਂ ਵਿੱਚ ਪਸ਼ੂ ਪਾਲਣ ਵਿਭਾਗ ਨੇ ਬੜੀਆਂ ਵੱਡੀਆਂ ਪੁਲਾਂਘਾਂ ਮਾਰੀਆਂ ਨਜ਼ਰ ਆਉਂਦੀਆਂ ਹਨ ਜਿਨ੍ਹਾਂ ਨੂੰ ਅਸੀਂ ਨਜ਼ਰ-ਅੰਦਾਜ਼ ਨਹੀਂ ਕਰ ਸਕਦੇ। ਪੰਜਾਬ ਦੇ ਵਿੱਚ 200 ਡਿਸਪੈਂਸਰੀਆਂ ਬਣਾਈਆਂ ਗਈਆਂ ਹਨ ਅਤੇ ਇਸ ਵੇਲੇ ਫਾਈਨਾਸ ਸਾਲ ਦੇ ਵਿੱਚ 500 ਡਿਸਪੈਂਸਰੀਆਂ ਬਣਨ ਜਾ ਰਹੀਆਂ ਹਨ। ਇਸ ਦੇ ਨਾਲ ਹੀ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਬਠਿੰਡੇ ਵਿਖੇ ਜਿਹੜਾ ਡਿਗਰੀ ਕਾਲਜ ਬਣਨ ਜਾ ਰਿਹਾ ਹੈ ਉਹ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਦਾ ਬੜਾ ਸ਼ਲਾਘਾਯੋਗ ਕਦਮ ਹੈ ਅਤੇ ਪੰਜਾਬ ਸਰਕਾਰ ਨੇ ਇਸ ਸਬੰਧ ਵਿੱਚ ਇਕ ਮਿਸਾਲ ਕਾਇਮ ਕੀਤੀ ਹੈ। ਇਸ ਦੇ ਨਾਲ ਹੀ ਮੈਂ ਇਹ ਬੇਨਤੀ ਕਰਾਂਗਾ ਕਿ ਜਿਹੜੀ ਉਨਤ ਗਰਾਮ ਸਕੀਮ ਹੈ ਉਸ ਦੇ ਵਿੱਚ ਇਹ ਸ਼ਾਮਲ ਕਰਕੇ ਉਨ੍ਹਾਂ ਸਾਰੇ ਪਿੰਡਾਂ ਵਿੱਚ ਇਕ ਪਸ਼ੂ ਪਾਲਣ ਡਿਸਪੈਂਸਰੀ ਖੋਲ੍ਹ ਦਿੱਤੀ ਜਾਵੇ। ਇਸ ਦੇ ਨਾਲ, ਨਾਲੇ ਤਾਂ ਲੋਕ ਦੁੱਧ ਪੀ ਸਕਣਗੇ, ਆਪਣੇ ਪਸ਼ੂਆਂ ਦਾ ਇਲਾਜ ਕਰਾਣਗੇ ਅਤੇ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਦੀ ਜੈ ਜੈ ਕਾਰ ਕਰਨਗੇ।

**ਸ਼੍ਰੀ ਸਪੀਕਰ :** ਮੈਂ ਫਿਰ ਰਿਪੀਟ ਕਰਾਂਗਾ ਅਤੇ ਰਿਕੁਐਸਟ ਕਰਾਂਗਾ ਖਾਸ ਤੌਰ ਤੇ ਮਨਿਸਟਰ ਸਾਹਿਬਾਨ ਨੂੰ ਕਿ ਉਨ੍ਹਾਂ ਨੂੰ ਧਿਆਨ ਰੱਖਣਾ ਚਾਹੀਦਾ ਹੈ they are crossing the floor time and again and it is not desirable.

**ਸ਼੍ਰੀ ਹੰਸ ਰਾਜ ਜੋਸਨ :** ਪਿਛਲੇ 3 ਸਾਲਾਂ ਵਿਚ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਇੰਨਾ ਜਿਆਦਾ ਪੈਸਾ ਇਸ ਪਾਸੇ ਲਾ ਦਿੱਤਾ ਔਰ ਇਤਨੇ ਅੱਛੇ ਰੇਟ ਦਿੱਤੇ ਹਨ ਕਿ ਪੰਜਾਬ ਦੇ ਜ਼ਿਮੀਦਾਰਾਂ ਦੀਆਂ ਜੇਬਾਂ ਵਿਚ ਕਾਫੀ ਪੈਸਾ ਆ ਗਿਆ ਹੈ। ਕਰੋੜਾਂ ਰੁਪਿਆ ਸਰਕਾਰ ਨੇ ਦਿੱਤਾ ਹੈ। ਅੱਜ ਜਿਹੜੀ ਪੰਜਾਬ ਦੇ ਜ਼ਿਮੀਦਾਰਾਂ ਦੇ ਮੂੰਹ ਤੇ ਖੁਸ਼ਹਾਲੀ ਆਈ ਹੈ ਇਹ ਪੰਜਾਬ ਸਰਕਾਰ ਦੀਆਂ ਪਾਲਿਸੀਆਂ ਦੀ ਵਜ੍ਹਾ ਕਰਕੇ ਹੀ ਹੈ। ਇਸ ਨਾਲ ਉਨ੍ਹਾਂ ਦਾ ਹੌਸਲਾ ਵਧਿਆ ਹੈ। ਇਤਨਾ ਕਹਿੰਦਾ ਹੋਇਆ ਮੈਂ ਆਪ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਗਵਰਨਰ ਸਾਹਿਬ ਦੇ ਭਾਸ਼ਣ ਤੇ ਹੋਈ ਬਹਿਸ ਵਿਚ ਬੋਲਣ ਦਾ ਮੌਕਾ ਦਿੱਤਾ ਹੈ। ਇਹ ਬੜਾ ਚੰਗਾ ਰੇਜ਼ੂਲਿਊਸ਼ਨ ਹੈ ਔਰ ਸਾਨੂੰ ਸਾਰਿਆਂ ਨੂੰ ਸਰਬਸੰਮਤੀ ਨਾਲ ਇਸ ਨੂੰ ਪਾਸ ਕਰਨਾ ਚਾਹੀਦਾ ਹੈ।

**ਡਾਕਟਰ ਰਤਨ ਸਿੰਘ (ਅਜਨਾਲਾ) :** ਸਪੀਕਰ ਸਾਹਿਬ, ਮੈਂ ਤੁਹਾਡਾ ਰਿਣੀ ਹਾਂ ਕਿ ਤੁਸੀਂ ਮੈਨੂੰ ਇਸ ਗਵਰਨਰ ਐਡਰੈਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਕੱਲ੍ਹ 3-4 ਵਾਰ ਇਸ ਗਵਰਨਰ

ਐਡਰੈਸ ਨੂੰ ਪੜ੍ਹਿਆ ਹੈ ਪਰ ਮੈਨੂੰ ਤਾਂ ਇਸ ਵਿੱਚ ਕੋਈ ਗੱਲ ਐਸੀ ਨਹੀਂ ਲਗੀ ਜਿਹੜੀ ਕਿ ਪੰਜਾਬ ਦੇ ਮਸਲੇ ਨੂੰ ਹੱਲ ਕਰਦੀ ਹੋਵੇ। ਸੱਭ ਤੋਂ ਪਹਿਲੇ ਪੇਜ਼ ਤੇ ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿਚ ਇਹ ਕਿਹਾ ਹੈ ਕਿ—

"ਮੇਰੀ ਸਰਕਾਰ, ਪੰਜਾਬ ਦੇ ਬਹਾਦਰ ਅਤੇ ਉਦਮੀ ਲੋਕਾਂ ਦੁਆਰਾ 25 ਫਰਵਰੀ, 1992 ਨੂੰ ਕਾਇਮ ਕੀਤੀ ਗਈ ਜਿਨ੍ਹਾਂ ਦੇ ਸਾਹਮਣੇ ਉਸ ਸਮੇਂ ਰਾਜ ਅੰਦਰ ਭਿਆਨਕ ਰੂਪ ਵਿਚ ਫੈਲੇ ਹੋਏ ਦਹਿਸ਼ਤਵਾਦ ਅਤੇ ਹਿੰਸਾ ਦਾ ਖਾਤਮਾ ਕਰਨ ਅਤੇ ਸਮਾਜ ਦੇ ਸਮੂਹ ਵਰਗਾਂ ਦੇ ਲੋਕਾਂ ਦੀ ਭਲਾਈ ਰਾਜ ਨੂੰ ਆਰਥਿਕ ਖੁਸ਼ਹਾਲੀ ਦੇ ਰਵਾਇਤੀ ਰਾਹ ਮੁੜ ਤੋਰਨ ਦਾ ਇਕ ਸਪੱਸ਼ਟ ਨਿਸ਼ਾਨਾ ਸੀ।"

ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਸਰਕਾਰ ਲੋਕਾਂ ਦੀ ਚੁਣੀ ਹੋਈ ਸਰਕਾਰ ਨਹੀਂ ਹੈ। ਇਹ ਤਾਂ ਇਕ ਮੁੱਠ ਬੰਦਿਆਂ ਦੀ ਚੁਣੀ ਹੋਈ ਸਰਕਾਰ ਹੈ ਜਿਵੇਂ ਇਕ ਟਰੱਕ ਉਤੇ ਬੈਠੇ ਬੰਦਿਆਂ ਨੇ ਬਣਾ ਲਈ ਹੋਵੇ। ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਇਨ੍ਹਾਂ ਵਿੱਚ 50 ਪ੍ਰਤੀਸ਼ਤ ਬੰਦੇ ਵੀ ਐਸੇ ਨਹੀਂ ਜਿਹੜੇ ਕਦੇ ਮੈਂਬਰ ਪੰਚਾਇਤ ਵੀ ਬਣ ਸਕਦੇ ਸਨ। ਇਸ ਲਈ ਮੈਂ ਕਹਿੰਦਾ ਹਾਂ ਕਿ ਇਹ ਸਰਕਾਰ ਲੋਕਾਂ ਦੀ ਚੁਣੀ ਹੋਈ ਸਰਕਾਰ ਨਹੀਂ ਹੈ, ਮੈਂ ਇਸ ਨਾਲ ਬਿਲਕੁਲ ਸਹਿਮਤ ਨਹੀਂ ਕਿਉਂਕਿ ਇਹ ਤਾਂ ਇਕ ਮੁੱਠ ਲੋਕਾਂ ਦੀ ਸਰਕਾਰ ਹੈ। (ਵਿਘਨ) ਜਦੋਂ ਇਹ ਸਰਕਾਰ ਬਣੀ ਤਾਂ ਅਸੀਂ ਇਸ ਦਾ ਬਾਈਕਾਟ ਕੀਤਾ। (ਵਿਘਨ) ਸਪੀਕਰ ਸਾਹਿਬ, ਜਦੋਂ 1991 ਵਿਚ ਚੋਣਾ ਹੋਣ ਲਗੀਆਂ ਤਾਂ ਇਨ੍ਹਾਂ ਨੇ ਬਾਈਕਾਟ ਕੀਤਾ ਔਰ ਉਸ ਵੇਲੇ ਸ਼੍ਰੋਮਣੀ ਅਕਾਲੀ ਦਲ ਚੋਣ ਲੜ ਰਿਹਾ ਸੀ। ਉਸ ਵੇਲੇ 27 ਆਦਮੀਆਂ ਦਾ ਕਤਲ ਹੋਇਆ ਪਰ ਜਦੋਂ ਕਾਂਗਰਸੀ ਚੋਣ ਲੜਨ ਲਗੇ ਔਰ ਅਸੀਂ ਬਾਈਕਾਟ ਕੀਤਾ ਤਾਂ ਇਨ੍ਹਾਂ ਦੇ ਕਿਸੇ ਬੰਦੇ ਨੂੰ ਇਕ ਝਰੀਟ ਤੱਕ ਵੀ ਨਾ ਆਈ। ਇਸ ਲਈ ਮੈਂ ਇਹ ਕਹਾਂਗਾ ਕਿ ਇਹ ਜਿਹੜਾ ਅੱਤਵਾਦ ਸੀ, ਇਹ ਇਨ੍ਹਾਂ ਦਾ ਕ੍ਰਿਏਟ ਕੀਤਾ ਹੋਇਆ ਸੀ, ਸਾਡਾ ਨਹੀਂ। ਫਿਰ ਜਦੋਂ ਇਲੈਕਸ਼ਨ ਹੋਣ ਲਗੇ ਤਾਂ ਇਸ ਦਾਸ ਨੇ ਬਾਈਕਾਟ ਕੀਤਾ ਹੋਇਆ ਸੀ, ਉਸ ਵੇਲੇ ਮੈਨੂੰ ਆ ਕੇ ਅਰੈਸਟ ਕਰ ਲਿਆ ਗਿਆ। ਮੈਂ ਪੁਛਿਆ ਕਿ ਤੁਸੀਂ ਕਿਉਂ ਅਰੈਸ਼ਟ ਕੀਤਾ ਹੈ ਤਾਂ ਉਹ ਕਹਿਣ ਲਗੇ ਕਿਉਂਕਿ ਤੁਸੀਂ ਬਾਈਕਾਟ ਕੀਤਾ ਹੈ। ਮੈਂ ਕਿਹਾ ਕਿ ਜਦੋਂ ਅਸੀਂ ਇਲੈਕਸ਼ਨ ਲੜ ਰਹੇ ਸੀ ਤਾਂ ਉਸ ਵੇਲੇ ਤੁਸੀਂ ਕਾਂਗਰਸੀ ਕਿਉਂ ਨਹੀਂ ਅਰੈਸਟ ਕੀਤੇ। ਇਸ ਦਾ ਮਤਲਬ ਹੈ ਕਿ ਇਹ ਅੱਤਵਾਦ ਇਨ੍ਹਾਂ ਦਾ ਕ੍ਰੀਏਟ ਕੀਤਾ ਹੋਇਆ ਹੈ। (ਵਿਘਨ) ਇਨ੍ਹਾਂ ਨੂੰ ਹੁਣ ਸੱਚੀਆਂ ਗੱਲਾਂ ਚੰਗੀਆਂ ਨਹੀਂ ਲਗਦੀਆਂ, ਕਿਉਂਕਿ ਮੈਂ ਸੱਚੀਆਂ ਗੱਲਾਂ ਕਰ ਰਿਹਾ ਹਾਂ ਇਸ ਕਰਕੇ ਤੰਗ ਹੁੰਦੇ ਹਨ। ਇਸ ਤੋਂ ਅੱਗੇ ਇਨ੍ਹਾਂ ਨੇ ਗਵਰਨਰ ਐਡਰੈਸ ਵਿਚ ਦਸਿਆ ਹੈ ਕਿ ਹੇਠਲੇ ਪੱਧਰ ਤੱਕ ਲੋਕਰਾਜੀ ਪ੍ਰਣਾਲੀ ਚਾਲੂ ਕੀਤੀ ਹੈ। ਇਸ ਸਬੰਧ ਵਿਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਬਲਾਕ ਸੰਮਤੀਆਂ ਔਰ ਪੰਚਾਇਤਾਂ ਦੀਆਂ ਇਲੈਕਸ਼ਨ ਵਿਚ ਜਿੰਨੀ ਧਾਂਦਲੀ ਪਈ ਹੈ ਉਹ ਬਿਆਨ ਨਹੀਂ ਕੀਤੀ ਜਾ ਸਕਦੀ। ਮੈਂ ਦੱਸਦਾ ਹਾਂ ਕਿ ਚੋਹਲਾ ਸਾਹਿਬ ਬਲਾਕ ਦੀ ਇਲੈਕਸ਼ਨ ਸੀ ਤਾਂ ਉਥੇ ਸਾਡਾ ਕੈਂਡੀਡੇਟ ਅੱਗੇ ਆ ਰਿਹਾ ਸੀ ਤਾਂ ਉਥੇ ਇਨ੍ਹਾਂ ਨੇ ਕਰਫਿਊ ਲਾ ਦਿੱਤਾ। ਇਥੇ ਮਾਸਟਰ ਜੀ ਬੈਠੇ ਹਨ, ਇਨ੍ਹਾਂ ਨੇ ਸੱਭ ਆਪ ਕਰਵਾਇਆ .. (ਵਿਘਨ) ਮੈਨੂੰ ਬਲਾਕ ਦੇ ਅੰਦਰ ਨਹੀਂ ਆਉਣ ਦਿੱਤਾ।

(ਇਸ ਸਮੇਂ ਰਾਜ ਮੰਤਰੀ, ਮਾਲ ਅਤੇ ਪੁਨਰਵਾਸ, ਪ੍ਰਸਨਲ ਐਕਪਲੇਨੇਸ਼ਨ ਦੇਣ ਲਈ ਖੜੇ ਹੋਏ।)

**ਸ੍ਰੀ ਸਪੀਕਰ :** ਤੁਸੀਂ ਬੈਠੋ। (ਵਿਘਨ) ਮਾਸਟਰ ਜੀ ਪਹਿਲੇ ਇਨ੍ਹਾਂ ਨੂੰ ਬੋਲ ਲੈਣ ਦਿਓ ਫਿਰ ਤੁਸੀਂ ਆਪਣੀ ਐਕਸਪਲੇਨੇਸ਼ਨ ਦੇ ਦੇਣਾ। (ਵਿਘਨ)

**ਡਾਕਟਰ ਰਤਨ ਸਿੰਘ :** ਮਾਸਟਰ ਜੀ, ਤੁਸੀਂ ਬੈਠੋ। ਹਾਲੇ ਤਾਂ ਮੈਂ ਹੋਰ ਬਹੁਤ ਸਾਰੀਆਂ ਗੱਲਾਂ ਦੱਸਣੀਆਂ ਹਨ, ਪਿਆਰ ਨਾਲ ਸੁਣੋ। ਅਸੀਂ ਰਾਤ ਨੂੰ ਇਕ ਵਜੇ ਬਲਾਕ ਵਿਚ ਜਾਣ ਦੀ ਕੋਸ਼ਿਸ਼ ਕੀਤੀ ਤਾਂ ਪੁਲਿਸ ਨੇ ਰੋਕ ਲਿਆ। ਉਨ੍ਹਾਂ ਨੇ ਕਿਹਾ ਕਿ ਸਰਕਾਰ ਦਾ ਹੁਕਮ ਹੈ ਕਿ ਡਾਕਟਰ ਰਤਨ ਸਿੰਘ ਨੂੰ ਅੰਦਰ ਨਹੀਂ ਆਉਣ ਦੇਣਾ। (ਵਿਘਨ) ਸਾਨੂੰ ਇਹ ਕਿਹਾ ਗਿਆ ਕਿ ਸਰਕਾਰ ਦੇ ਹੁਕਮ ਹਨ ਕਿ ਤੁਸੀਂ ਉਥੇ ਜਾ ਨਹੀਂ ਸਕਦੇ। ਪੁਲਿਸ ਨੇ ਉਥੇ ਫਾਇਰਿੰਗ ਕੀਤੀ ਅਤੇ ਸਾਨੂੰ 10 ਕਿਲੋ ਮੀਟਰ ਦੂਰ ਤੇ ਰੋਕ ਦਿੱਤਾ। ਅੰਮ੍ਰਿਤਸਰ ਦਾ ਡੀ.ਸੀ. ਅਤੇ ਏ.ਡੀ.ਸੀ. ਪ੍ਰੀਜ਼ਾਡਿੰਗ ਅਫਸਰ ਸਾਡੇ ਨਾਲ ਸੀ। ਇਸ ਦੇ ਬਾਵਜੂਦ ਵੀ ਸਾਨੂੰ ਉਥੇ ਜਾਣ ਨਹੀਂ ਦਿੱਤਾ ਗਿਆ। ਇਹ ਸਾਨੂੰ ਉਥੇ ਦਾਖਲ ਨਹੀਂ ਹੋਣ ਦੇ ਰਹੇ ਸੀ ਤਾਂ ਉਥੇ ਲੋਕਾਂ ਦਾ ਹਜੂਮ ਇਕੱਠਾ ਹੋ ਗਿਆ। ਇਸ ਤਰ੍ਹਾਂ ਉਥੇ ਇਲੈਕਸ਼ਨਾਂ ਹੋਈਆਂ। ਸਪੀਕਰ ਸਾਹਿਬ, ਕਿੰਨੀ ਹੈਰਾਨਗੀ ਵਾਲੀ ਗੱਲ ਹੈ ਕਿ ਬਲਾਕ ਸੰਮਤੀਆਂ ਦੀਆਂ ਇਲੈਕਸ਼ਨ ਵਿਚ ਐਮ. ਐਲ. ਏਜ਼ ਨੂੰ ਵੋਟ ਪਾਉਣ ਦਾ ਹੱਕ ਦਿੱਤਾ ਗਿਆ ਤਾਂ ਕਿ ਜੇ ਕਿਧਰੇ ਕਾਂਗਰਸੀ ਪਾਰਟੀ ਨੂੰ ਇਕ ਵੋਟ ਘੱਟ ਮਿਲੀ ਹੋਵੇ ਤਾਂ ਉਥੇ ਐਮ.ਐਲ.ਏ. ਦੀ ਵੋਟ ਪਾ ਕੇ ਪੂਰੀ ਕੀਤੀ ਜਾ ਸਕੇ। ਮਾਸਟਰ ਜੀ ਦੇ ਦੋ ਹਲਕੇ ਸਨ। ਜਿਥੇ ਇਹ ਵੋਟ ਪਾ ਸਕਦੇ ਹਨ ਇਕ ਨੌਸ਼ਹਿਰਾ ਪੰਨੂਆ ਅਤੇ ਦੂਸਰਾ ਚੋਹਲਾ ਸਾਹਿਬ। ਮਾਸਟਰ ਜੀ ਨੇ ਆਪਣੀ ਵੋਟ ਚੋਹਲਾ ਸਾਹਿਬ ਵਿਚ ਪਾਈ ਅਤੇ ਸਰਦਾਰ ਰਣਜੀਤ ਸਿੰਘ ਛੱਜਲਵੱਡੀ ਜਦ ਆਪਣੀ ਵੋਟ ਆਪਣੇ ਮੁਤਾਬਿਕ ਪਾਉਣਾ ਚਾਹੁੰਦੇ ਸੀ ਤਾਂ ਉਸ ਨੂੰ ਇਨ੍ਹਾਂ ਨੇ ਵੋਟ ਨਹੀਂ ਪਾਉਣ ਦਿੱਤੀ। ਇਨ੍ਹਾਂ ਨੇ ਬਲਾਕ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਇਲੈਕਸ਼ਨਾਂ ਕਰਵਾ ਦਿੱਤੀਆਂ ਹਨ ਪਰ ਉਨ੍ਹਾਂ ਨੂੰ ਪਾਵਰਜ਼ ਨਹੀਂ ਦਿੱਤੀਆਂ ਗਈਆਂ ਹਨ। ਅੰਮ੍ਰਿਤਸਰ ਜ਼ਿਲ੍ਹਾ ਪ੍ਰੀਸ਼ਦ ਦਾ ਚੇਅਰਮੈਨ ਮੇਰੇ ਕੋਲ ਆ ਕੇ ਕਹਿ ਰਿਹਾ ਸੀ ਕਿ ਪਹਿਲੇ ਮੈਨੂੰ ਗੱਡੀ ਦੇ ਦਿੱਤੀ ਸੀ ਹੁਣ ਇਨ੍ਹਾਂ ਨੇ ਵਾਪਿਸ ਲੈ ਲਈ ਹੈ। ਇਨ੍ਹਾਂ ਨੇ ਚੇਅਰਮੈਨਾਂ ਨੂੰ ਪਾਵਰਜ਼ ਨਹੀਂ ਦਿੱਤੀਆਂ ਹਨ ਬਲਕਿ ਇਹ ਪਾਵਰਜ਼ ਇਨ੍ਹਾਂ ਦੇ ਐਮ.ਐਲ.ਏਜ਼ ਯੂਜ਼ ਕਰ ਰਹੇ ਹਨ। ਇਹ ਕਹਿੰਦੇ ਹਨ ਕਿ ਅਸੀਂ ਪਿੰਡਾਂ ਦੀ ਬੜੀ ਡਿਵੈਲਪਮੈਂਟ ਕਰ ਰਹੇ ਹਾਂ ਪਰ ਇਹ ਤਾਂ ਐਮ.ਐਲ.ਏਜ਼ ਆਪਣੀ ਡਿਵੈਲਪਮੈਂਟ ਕਰ ਰਹੇ ਹਨ ਜਾਂ ਮਨਿਸਟਰ ਆਪਣੀ ਕਰ ਰਹੇ ਹਨ। ਇਹ ਡਿਵੈਲਪਮੈਂਟ ਕਾਂਗਰਸੀ ਸਰਪੰਚਾਂ ਦੀ ਕਰ ਰਹੇ ਹਨ ਜਿਨ੍ਹਾਂ ਨੂੰ ਕਾਂਗਰਸੀ ਐਮ. ਐਲ.ਏ. ਚੈੱਕ ਲਿਆ ਕੇ ਦਿੰਦੇ ਹਨ, ਉਨ੍ਹਾਂ ਕੋਲੋਂ ਕੋਈ ਹਿਸਾਬ ਕਿਤਾਬ ਨਹੀਂ ਲਿਆ ਜਾਂਦਾ। ਮੈਂ ਮਾਸਟਰ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਲੱਖਾਂ ਰੁਪਏ ਦੇ ਚੈਕ ਇਨ੍ਹਾਂ ਨੇ ਸਰਪੰਚਾਂ ਨੂੰ ਦਿੱਤੇ ਹਨ ਪਰ ਕਿਸੇ ਕੋਲੋਂ ਆਇਆ ਇਨ੍ਹਾਂ ਨੇ ਕਦੇ ਹਿਸਾਬ ਕਿਤਾਬ ਲਿਆ ਹੈ। ਇਸ ਬਾਰੇ ਅਸੀਂ ਕਈ ਵਾਰ ਗਰੀਵੈਂਸਿਜ਼ ਕਮੇਟੀ ਵਿਚ ਗੱਲ ਕੀਤੀ ਹੈ। ਇਹ ਸਰਕਾਰ ਦਾ ਹਾਲ ਹੈ, ਪੰਜਾਬ ਵਿਚ ਕੁਰੱਪਸ਼ਨ ਹੀ ਕੁਰੱਪਸ਼ਨ ਹੈ।

ਹੁਣ ਮੈਂ ਖੇਤਾਬਾੜੀ ਮਹਿਕਮੇ ਦੀ ਗੱਲ ਕਰਦਾ ਹਾਂ। ਪਿਛੇ ਯੂਰੀਆ ਪੰਜਾਬ ਵਿਚ ਮਿਲਦਾ ਨਹੀਂ ਸੀ ਔਰ ਅਗਰ ਕਿਸੇ ਨੇ ਬਲੈਕ ਵਿਚ ਲੈਣਾ ਹੋਵੇ ਤਾਂ ਇਹ 195/- ਰੁਪਏ ਵਿੱਚ ਮਿਲ ਜਾਂਦਾ ਸੀ। ਬਲੈਕ ਵਿਚ ਯੂਰੀਆ ਜਿੰਨਾਂ ਮਰਜ਼ੀ ਲੈ ਲਵੋ ਪਰ ਮਾਰਕਿਟ ਵਿਚ ਅਵੈਲੇਬਲ ਨਹੀਂ। ਸਰਕਾਰ ਜ਼ਿਮੀਦਾਰਾਂ ਦੇ ਨਾਲ ਧੱਕਾ ਕਰ ਰਹੀ ਹੈ ਅਤੇ ਬਲੈਕ ਵਿਚ ਕੀੜੇ ਮਾਰ ਦਵਾਈਆਂ ਦਿੰਦੀ ਹੈ। ਇਨ੍ਹਾਂ ਕੀੜੇ ਮਾਰ ਦਵਾਈਆਂ ਦਾ ਅਸਰ ਵੀ ਨਹੀਂ ਹੁੰਦਾ। ਕਿਸਾਨ 2-3 ਵਾਰ ਕੀੜੇ ਮਾਰ ਦਵਾਈਆਂ ਪਾਉਂਦੇ ਹਨ ਤਦ ਜਾ ਕੇ ਅਸਰ ਹੁੰਦਾ ਹੈ। ਇਹ ਸਰਕਾਰ ਇੰਡਸਟਰੀ-ਲਿਸਟਾਂ ਦੇ ਨਾਲ ਮਿਲੀ ਹੋਈ ਹੈ। ਸਾਡੀ ਜ਼ਮੀਨ ਘੱਟ ਰਹੀ ਹੈ ਅਤੇ ਆਬਾਦੀ ਵੱਧ ਰਹੀ ਹੈ । ਇਹ ਸਰਕਾਰ ਪ੍ਰਾਪਰਟੀ ਡੀਲਰਜ਼ ਦਾ ਕੰਮ ਕਰ ਰਹੀ ਹੈ। ਬਾਹਰਲੀ ਪ੍ਰਾਈਵੇਟ ਕੰਪਨੀ ਨੂੰ ਇਹ ਸ਼ਹਿਰਾਂ ਦੇ ਵਿਚ ਜ਼ਮੀਨਾਂ ਦੇ ਰਹੀ ਹੈ। ਪ੍ਰਾਪਰਟੀ ਡੀਲਰਜ਼ ਇਹ ਜ਼ਮੀਨਾਂ ਨੂੰ ਐਕਵਾਇਰ ਕਰ ਰਹੇ ਹਨ ਅਤੇ ਇਹ ਜ਼ਮੀਨ ਐਕਵਾਇਰ ਕਰਕੇ ਇੰਡਸਟਰੀਲਿਸਟਾਂ ਨੂੰ ਦੇ ਰਹੇ ਹਨ। ਇਹ ਉਹ ਜ਼ਮੀਨਾਂ ਹਨ ਜਿਹੜੀਆਂ ਉਪਜਾਊ ਹਨ। ਸਰਕਾਰ ਨੂੰ ਇੰਡਸਟਰੀ ਲਗਾਉਣ ਲਈ ਉਪਜਾਊ ਜ਼ਮੀਨਾਂ ਐਕਵਾਇਰ ਨਹੀਂ ਕਰਨੀਆਂ ਚਾਹੀਦੀਆਂ। ਜਿਸ ਤਰ੍ਹਾਂ ਕਿ ਸਰਕਾਰ ਪੈਟਰੋ ਕੈਮੀਕਲ ਪਲਾਂਟ ਲਈ ਜ਼ਮੀਨ ਉਪਜਾਊ ਐਕਵਾਇਰ ਕਰ ਰਹੀ ਹੈ। ਇਥੇ ਸੰਗਰੂਰ ਦੇ ਐਮ.ਪੀ. ਨੇ ਕਿਹਾ ਕਿ ਸਾਡੇ ਕੋਲੋਂ ਜਿੰਨੀ ਜ਼ਮੀਨ ਚਾਹੀਦੀ ਹੈ ਉਹ ਅਸੀਂ ਦੇ ਸਕਦੇ ਹਾਂ ਤਾਂ ਕਿ ਉਥੇ ਸਰਕਾਰ ਇੰਡਸਟਰੀ ਲਗਾਵੇ। ਇਹ ਸਰਕਾਰ ਕਿਸਾਨਾਂ ਦੇ ਭਲੇ ਦੀ ਕੋਈ ਗੱਲ ਨਹੀਂ ਕਰ ਰਹੀ ਅਤੇ ਇਨ੍ਹਾਂ ਕਿਸਾਨਾਂ ਦੀ ਉਪਜਾਊ ਜ਼ਮੀਨ ਨੂੰ ਐਕਵਾਇਰ ਕਰ ਰਹੀ ਹੈ ਜਿਹੜੀ ਖੇਤੀਬਾੜੀ ਦੇ ਉਲਟ ਗੱਲ ਹੈ। ਪੰਜਾਬ ਇਕ ਖੇਤੀ ਪ੍ਰਧਾਨ ਸੂਬਾ ਹੈ। ਇਸ ਦੀ ਡਿਵੈਲਪਮੈਂਟ ਖੇਤੀ ਵਿਚ ਕੀਤੀ ਜਾਣੀ ਚਾਹੀਦੀ ਹੈ। ਕਣਕ ਦੇ ਭਾਅ ਵਿਚ ਸਰਕਾਰ ਨੇ 2.8 ਪ੍ਰਤੀਸ਼ਤ ਵਾਧਾ ਕੀਤਾ ਹੈ ਅਤੇ 360/- ਰੁਪਏ ਪ੍ਰਤੀ ਕਵਿੰਟਲ ਭਾਅ ਫਿਕਸ ਕੀਤਾ ਹੈ ਯਾਨੀ 10/- ਰੁਪਏ ਪ੍ਰਤੀ ਕਵਿੰਟਲ ਦਾ ਵਾਧਾ ਕੀਤਾ ਗਿਆ ਹੈ ਜਦ ਕਿ ਦੂਸਰੇ ਪਾਸੇ ਵੇਖਿਆ ਜਾਵੇ ਤਾਂ ਮੈਂ ਦੱਸਦਾ ਹਾਂ ਕਿ ਖਾਦਾਂ ਦੇ ਭਾਅ ਅਤੇ ਕੀੜੇ ਮਾਰ ਦਵਾਈਆਂ ਦੇ ਭਾਅ, ਬਿਜਲੀ ਦੇ ਰੇਟਸ ਵਿਚ ਅਤੇ ਨਹਿਰੀ ਪਾਣੀ ਦੇ ਰੇਟਸ ਵਿਚ 30 ਪ੍ਰਤੀਸ਼ਤ ਦਾ ਵਾਧਾ ਸਰਕਾਰ ਨੇ ਕੀਤਾ ਹੈ। ਢਾਈ ਪਰਸੈਂਟ ਕਣਕ ਦੇ ਭਾਅ ਵਿਚ ਵਾਧਾ ਕੀਤਾ ਹੈ ਔਰ ਦੂਜੇ ਪਾਸੇ 30 ਪ੍ਰਤੀਸ਼ਤ ਰੇਟਸ ਵਿਚ ਵਾਧਾ ਕੀਤਾ ਹੈ। ਇਹ ਕਿਸਾਨ ਮਾਰੂ ਸਰਕਾਰ ਹੈ। ਇਸ ਦੇ ਨਾਲ ਮਹਿੰਗਾਈ ਵੱਧੇਗੀ। ਮੇਰੀ ਪਾਰਟੀ ਇਸ ਨੂੰ ਖੇਤੀ ਪ੍ਰਧਾਨ ਸੂਬਾ ਮੰਨ ਕੇ ਚਲਦੀ ਹੈ। ਇਸ ਨੂੰ ਅਸੀਂ ਪ੍ਰਾਈਸ ਇੰਡੈਕਸ ਦੇ ਨਾਲ ਲਿੰਕ ਕਰਕੇ ਚਲਦੇ ਹਾਂ ਤਾਂ ਕਿ ਕਿਸਾਨਾਂ ਦਾ ਕੋਈ ਨੁਕਸਾਨ ਨਾ ਹੋਵੇ। ਸਾਡੀ ਪਾਰਟੀ ਨੇ ਹਮੇਸ਼ਾ ਕਿਸਾਨਾਂ ਦੇ ਭਲੇ ਦੀ ਗੱਲ ਕੀਤੀ ਹੈ। ਅਗਰ ਇਸ ਨੂੰ ਪ੍ਰਾਈਸ ਇੰਡੈਕਸ ਦੇ ਨਾਲ ਲਿੰਕ ਕੀਤਾ ਜਾਵੇ ਤਾਂ ਇਸ ਦਾ ਭਾਅ 646 ਰੁਪਏ ਪ੍ਰਤੀ ਕਵਿੰਟਲ ਹੋਣਾ ਚਾਹੀਦਾ ਹੈ ਜਦ ਕਿ ਇਨ੍ਹਾਂ ਨੇ ਕਿਸਾਨਾਂ ਨੂੰ 360 ਰੁਪਏ ਪ੍ਰਤੀ ਕਵਿੰਟਲ ਦਾ ਰੇਟ ਦਿੱਤਾ ਹੈ। ਅਗਰ ਸਰਕਾਰ ਨੇ ਇਹ ਕਣਕ ਬਾਹਰਲੇ ਮੁਲਕਾਂ ਤੋਂ ਖਰੀਦਣੀ ਹੋਵੇ ਤਾਂ ਇਹ 700 ਰੁਪਏ ਪ੍ਰਤੀ ਕਵਿੰਟਲ ਵਿਚ ਖਰੀਦ ਕਰਦੀ ਹੈ ਪਰ ਇਹ ਪੰਜਾਬ ਦੇ ਕਿਸਾਨ ਨੂੰ 360 ਰੁਪਏ ਪ੍ਰਤੀ ਕਵਿੰਟਲ ਦਿੰਦੀ ਹੈ। ਪੰਜਾਬ ਦੇ ਕਿਸਾਨਾਂ ਨਾਲ ਇਹ ਸਰਕਾਰ ਬਹੁਤ ਵੱਡਾ ਧੱਕਾ ਕਰ ਰਹੀ ਹੈ। ਕਿਸਾਨਾਂ ਨੂੰ ਬਿਜਲੀ ਦੇ ਰੇਟਸ ਜ਼ਿਆਦਾ, ਕੀੜੇ ਮਾਰ ਦਵਾਈਆਂ ਵਿਚ ਰੇਟਸ ਜ਼ਿਆਦਾ, ਡੀਜ਼ਲ ਵਿਚ ਰੇਟਸ ਜ਼ਿਆਦਾ, ਨਹਿਰੀ ਪਾਣੀ ਦੇ ਰੇਟਸ ਜ਼ਿਆਦਾ ਦੇਣੇ ਪੈਂਦੇ ਹਨ ਔਰ ਇਹ ਸਰਕਾਰ ਇੰਡਸਟਰੀਲਿਸਟਾਂ ਦਾ ਫਾਇਦਾ ਕਰ ਰਹੀ ਹੈ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਸਪੀਕਰ ਸਾਹਿਬ, ਇਹ ਜਿਹੜਾ ਗਵਰਨਰ ਦਾ ਭਾਸ਼ਣ ਹੈ ਉਸ ਤੇ ਆਨਰੇਬਲ ਮੈਂਬਰ ਸਾਹਿਬਾਨ ਬੋਲ ਰਹੇ ਹਨ ਪਰ ਹਾਊਸ ਵਿਚ ਨਾ ਲੀਡਰ ਆਫ਼ ਦੀ ਹਾਊਸ ਹੈ ਅਤੇ ਨਾ ਹੀ ਬਿਊਰੋਕਰੇਸੀ ਹਾਜ਼ਰ ਹੈ। ਇਹ ਅਫਸਰ ਹਾਊਸ ਦੇ ਅੰਦਰ ਵੀ ਆ ਕੇ ਮੈਂਬਰਾਂ ਨੂੰ ਸੁਣਨ ਵਾਸਤੇ ਤਿਆਰ ਨਹੀਂ ਹਨ। ਕੋਈ ਮਨਿਸਟਰ ਬਾਹਰ ਜਾ ਕੇ ਤਾਸ਼ ਖੇਡਦਾ ਹੈ। ਸਪੀਕਰ ਸਾਹਿਬ, ਇਨ੍ਹਾਂ ਨੂੰ ਤੁਸੀਂ ਕੰਟਰੋਲ ਕਰੋ। (ਵਿਘਨ)

**ਡਾਕਟਰ ਰਤਨ ਸਿੰਘ:** ਸਪੀਕਰ ਸਾਹਿਬ, ਮੈਂ ਪਾਣੀ ਦੇ ਬਾਰੇ ਬੇਨਤੀ ਕਰ ਰਿਹਾ ਸੀ। ਪਾਣੀ ਦਾ ਗਵਰਨਰ ਐਡਰੈਸ ਵਿਚ ਕੋਈ ਜ਼ਿਕਰ ਨਹੀਂ ਕੀਤਾ ਗਿਆ। ਪਾਣੀ ਲੈਣ ਲਈ ਲੋਕਾਂ ਵਲੋਂ ਲੜਾਈ ਲੜੀ ਜਾ ਰਹੀ ਹੈ। ਜਿਥੇ ਵੀ ਪਾਣੀ ਦੇ ਝਗੜੇ ਹੁੰਦੇ ਹਨ ਤਾਂ ਉਥੇ ਪਾਣੀ ਦਾ ਸੁਪਰੀਮ ਕੋਰਟ ਫੈਸਲਾ ਕਰਦੀ ਹੈ। ਸਪੀਕਰ ਸਾਹਿਬ, ਸਾਡੀ ਸਰਕਾਰ ਵੇਲੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਕਿਹਾ ਕਿ ਪਾਣੀ ਦਾ ਸੁਪਰੀਮ ਕੋਰਟ ਵਿਚ ਰੀਪੇਰੀਅਨ ਐਕਟ ਥੱਲੇ ਫੈਸਲਾ ਕੀਤਾ ਜਾਵੇ ਪਰ ਕਾਂਗਰਸ ਦੇ ਮੁੱਖ ਮੰਤਰੀ ਨੇ ਆਉਂਦਿਆਂ ਹੀ ਇਹ ਕੇਸ ਵਾਪਿਸ ਲੈ ਲਿਆ। ਪਾਣੀ ਜਿਆਦਾ ਲੈਣ ਲਈ ਤਾਮਿਲਨਾਡੂ ਮੁੱਖ ਮੰਤਰੀ ਜੇ ਭੁੱਖ ਹੜਤਾਲ ਕਰ ਸਕਦੇ ਹਨ ਤਾਂ ਪੰਜਾਬ ਵਿਚ ਵੀ ਅਸੀਂ ਹੋਰ ਤਰੀਕੇ ਨਾਲ ਲੜ ਸਕਦੇ ਹਾਂ। ਮੁੱਖ ਮੰਤਰੀ ਸਾਹਿਬ ਇਸ ਤਰ੍ਹਾਂ ਦੀ ਕਾਰਵਾਈ ਕਿਉਂ ਨਹੀਂ ਕਰਦੇ ? (ਵਿਘਨ)

**Mr. Speaker** : Please don't shout while sitting. ਉਠ ਕੇ ਬੋਲੋ।

**ਡਾਕਟਰ ਰਤਨ ਸਿੰਘ:** ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤਾਮਿਲਨਾਡੂ ਦੇ ਚੀਫ ਮਨਿਸਟਰ ਸਾਹਿਬ ਤਾਂ ਆਪਣੇ ਸੂਬੇ ਲਈ ਜੋ ਮਸਲੇ ਹਨ, ਉਨ੍ਹਾਂ ਲਈ ਭੁੱਖ ਹੜਤਾਲ ਕਰ ਸਕਦੇ ਹਨ ਪਰ ਪੰਜਾਬ ਦੇ ਮੁੱਖ ਮੰਤਰੀ ਨੇ ਕੁਝ ਨਹੀਂ ਕੀਤਾ।

**ਸ੍ਰੀ ਸਤਨਾਮ ਸਿੰਘ ਕੈਂਥ :** ਸਪੀਕਰ ਸਾਹਿਬ, ਰੂਲਿੰਗ ਪਾਰਟੀ ਦੇ ਮਾਨਯੋਗ ਮੈਂਬਰ ਇਨਟਰਪਟ ਕਰ ਰਹੇ ਹਨ। ਰੂਲਿੰਗ ਪਾਰਟੀ ਦੇ ਮੈਂਬਰਾਂ ਨੂੰ ਸੁਣਨਾ ਚਾਹੀਦਾ ਹੈ। ਜੇਕਰ ਕੋਈ ਗੱਲ ਕਹਿਣੀ ਹੈ ਤਾਂ ਤੁਹਾਨੂੰ ਸੰਬੋਧਨ ਕਰਕੇ ਰੇਜ਼ ਕਰਨੀ ਚਾਹੀਦੀ ਹੈ।

**Mr. Speaker** : You are right. Whether it be Treasury Benches or Opposition Benches, nobody should interrupt. Dr. Rattan Singh please speak.

**ਡਾਕਟਰ ਰਤਨ ਸਿੰਘ :** ਸਪੀਕਰ ਸਾਹਿਬ, ਪਾਣੀ ਦਾ ਮਸਲਾ ਹੈ ਅਤੇ ਹੋਰ ਲੋਕਾਂ ਦੇ ਅਹਿਮ ਮਸਲੇ ਹਨ ਜਿਨ੍ਹਾਂ ਦਾ ਜ਼ਿਕਰ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਕਰਨਾ ਚਾਹੀਦਾ ਹੈ। ਪੰਜਾਬ ਦੇ ਭਖਦੇ ਮਸਲਿਆਂ ਦਾ ਜ਼ਿਕਰ ਗਵਰਨਰ ਐਡਰੈਸ ਵਿਚ ਨਹੀਂ ਕੀਤਾ ਗਿਆ। ਪੰਜਾਬ ਦੇ ਲੋਕ ਪਾਣੀ ਲਈ ਤਰਸ ਰਹੇ ਹਨ। ਪਰ ਪੰਜਾਬ ਸਰਕਾਰ ਪੰਜਾਬ ਦੇ ਮਸਲਿਆਂ ਦਾ ਕੁਝ ਨਹੀਂ ਕਰ ਰਹੀ। ਸਪੀਕਰ ਸਾਹਿਬ, ਤੁਸੀਂ ਵੀ ਇਲੈਕਸ਼ਨਾਂ ਦੇ ਦਿਨਾਂ ਵਿਚ ਜਾ ਕੇ ਦੇਖਿਆ ਹੈ। ਮੇਰੇ ਇਲਾਕੇ ਵਿਚ ਗਰੀਬ

ਲੋਕ ਪਿਛਲੇ 45 ਸਾਲਾਂ ਤੋਂ ਜ਼ਮੀਨ ਦੀ ਵਾਹੀ ਕਰ ਰਹੇ ਹਨ, ਉਹ ਬਾਰਡਰ ਦਾ ਇਲਾਕਾ ਹੈ। ਬਾਰਡਰ ਦੇ ਲੋਕਾਂ ਨੂੰ ਜੰਗਲਾਤ ਦੀ ਲੋੜ ਨਹੀਂ ਹੈ। ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਿਹੜੇ ਗਰੀਬ ਲੋਕ ਉਥੇ ਜ਼ਮੀਨ ਵਾਹ ਰਹੇ ਹਨ, ਉਹ ਜ਼ਮੀਨ ਉਨ੍ਹਾਂ ਗਰੀਬ ਲੋਕਾਂ ਨੂੰ ਦਿੱਤੀ ਜਾਵੇ। ਬਾਰਡਰ ਦੇ ਲੋਕਾਂ ਦੀ ਇਹ ਮੰਗ ਜੰਗਲਾਤ ਮਹਿਕਮਾ ਪੂਰੀ ਕਰੇ। ਇਹ ਗਰੀਬ ਲੋਕਾਂ ਦਾ ਅਹਿਮ ਮਸਲਾ ਹੈ। ਇਹ ਜ਼ਮੀਨ ਉਨ੍ਹਾਂ ਗਰੀਬ ਲੋਕਾਂ ਨੂੰ ਸਰਕਾਰ ਦੇਵੇ।

ਸਪੀਕਰ ਸਾਹਿਬ, ਇਰੀਗੇਸ਼ਨ ਡਿਪਾਰਟਮੈਂਟ ਬਾਰੇ ਤੁਸੀਂ ਹੈਰਾਨ ਹੋਵੋਂਗੇ ਕਿ 1988 ਵਿਚ ਅਜਨਾਲੇ ਵਿਚ ਹੜ੍ਹ ਆਏ। ਸੜਕਾਂ ਟੁੱਟ ਗਈਆਂ, ਡਰੇਨਜ਼ ਟੁੱਟ ਗਈਆਂ। ਧੁਸੀ ਬੰਧ ਦੀ ਅਜੇ ਤੱਕ ਰਿਪੇਅਰ ਨਹੀਂ ਹੋਈ। ਸ੍ਰੀ ਸੱਜਣ ਕੁਮਾਰ ਜਾਖੜ ਜੀ ਨੇ ਜਵਾਬ ਦਿੰਦੇ ਹੋਏ ਹਾਊਸ ਵਿਚ ਕਿਹਾ ਸੀ ਕਿ ਪੈਸਾ ਨਹੀਂ ਹੈ, ਪੰਜਾਬ ਸਰਕਾਰ ਕੋਲ ਪੈਸਾ ਨਹੀਂ ਹੈ। ਇਥੇ ਹਾਊਸ ਵਿਚ ਇਹ ਵੀ ਕਿਹਾ ਗਿਆ ਕਿ 550 ਕਰੋੜ ਰੁਪਏ ਤੋਂ 1600/- ਕਰੋੜ ਰੁਪਏ ਦਾ ਬਜਟ ਲਿਆਂਦਾ ਤਾਂ ਕੀ ਇਹ ਲੋਕਾਂ ਨੂੰ ਡੋਬਣ ਲਈ ਲਿਆਂਦਾ ਹੈ ਜਾਂ ਉਨ੍ਹਾਂ ਨੂੰ ਬਚਾਉਣ ਲਈ ਲਿਆਂਦਾ ਹੈ। 1988 ਤੋਂ ਅੱਜ ਤੱਕ ਧੁਸੀ ਬੰਨ ਦੀ ਰਿਪੇਅਰ ਨਹੀਂ ਹੋਈ। ਹੜ੍ਹਾਂ ਲਈ ਸੀ. ਐਮ. ਸਾਹਿਬ ਕੋਲ ਬਹੁਤ ਪੈਸਾ ਇਕੱਠਾ ਹੋਇਆ ਹੈ। ਉਹ ਕਿਥੇ ਖਰਚ ਕੀਤਾ ਗਿਆ ਹੈ? ਇਸ ਦਾ ਹਿਸਾਬ ਕਿਤਾਬ ਸੀ.ਐਮ. ਸਾਹਿਬ ਨੂੰ ਦੇਣਾ ਚਾਹੀਦਾ ਹੈ। ਹੜ੍ਹਾਂ ਤੋਂ ਬਚਾਉਣ ਲਈ ਪੰਜਾਬ ਦੇ ਲੋਕਾਂ ਵਾਸਤੇ ਕੁਝ ਸਰਕਾਰ ਨੂੰ ਕਰਨਾ ਚਾਹੀਦਾ ਹੈ। ਕੋਈ ਹੜ੍ਹਾਂ ਨੂੰ ਰੋਕਣ ਵਾਸਤੇ ਪਲਾਨਿੰਗ ਬਣਾਓ ਤਾਂ ਕਿ ਹੜ੍ਹ ਹਮੇਸ਼ਾਂ ਲਈ ਰੁਕ ਜਾਣ। ਸਰਕਾਰ ਨੂੰ ਕੋਈ ਉਪਰਾਲਾ ਕਰਨਾ ਚਾਹੀਦਾ ਹੈ ਤਾਂ ਕਿ ਹੜ੍ਹ ਹਮੇਸ਼ਾਂ ਖਾਤਰ ਹੀ ਰੁਕ ਜਾਣ। ਸਪੀਕਰ ਸਾਹਿਬ, ਇਸ ਗੱਲ ਵੱਲ ਸਰਕਾਰ ਕੋਈ ਧਿਆਨ ਨਹੀਂ ਦਿੰਦੀ। ਇਥੇ ਇਕ ਸਵਾਲ ਉਠਾਇਆ ਗਿਆ ਸੀ ਕਿ ਕਿਸਾਨਾਂ ਦਾ ਗੜ੍ਹੇਮਾਰੀ ਨੇ ਬੜਾ ਨੁਕਸਾਨ ਕੀਤਾ ਹੈ। ਸਰਕਾਰ ਵੱਲੋਂ ਕੋਈ ਸਪੈਸ਼ਲ ਗਿਰਦਾਵਰੀ ਦੇ ਆਰਡਰ ਨਹੀਂ ਕੀਤੇ ਗਏ। ਮੈਂ ਕਹਿੰਦਾ ਹਾਂ ਕਿ ਲੋਕਾਂ ਨੂੰ ਇਮੀਜੀਏਟ ਰਿਲੀਫ ਦਿੱਤਾ ਜਾਵੇ। ਇਸ ਗੜ੍ਹੇਮਾਰੀ ਵਿਚ ਲੋਕਾਂ ਦਾ ਬਹੁਤ ਨੁਕਸਾਨ ਹੋਇਆ ਹੈ। ਇਸ ਚੀਜ਼ ਵੱਲ ਇਮੀਜੀਏਟ ਧਿਆਨ ਦਿੱਤਾ ਜਾਵੇ।

**ਰਾਜ ਮੰਤਰੀ**, ਮਾਲ ਅਤੇ ਪੁਨਰਵਾਸ (ਮਾਸਟਰ ਜਾਗੀਰ ਸਿੰਘ) ; ਸਪੀਕਰ ਸਾਹਿਬ, ਅਸੀਂ ਆਰਡਰ ਵੀ ਦੇ ਦਿੱਤਾ ਹੈ ਅਤੇ ਗਿਰਦਾਵਾਰੀ ਵੀ ਹੋ ਗਈ ਹੈ। ਇਹ ਇਸ ਤਰ੍ਹਾਂ ਕਿਉਂ ਕਹੀ ਜਾ ਰਹੇ ਹਨ।

**Mr. Speaker** : You be seated. Let him complete.

**ਡਾਕਟਰ ਰਤਨ ਸਿੰਘ :** ਮੈਂ ਕਿਹਾ ਹੈ ਕਿ ਇਮੀਜੀਏਟ ਰਿਲੀਫ ਦਿੱਤਾ ਜਾਵੇ। ਤੁਸੀਂ ਗਿਰਦਾਵਾਰੀ ਕਰਾ ਦਿਉਗੇ ਅਤੇ ਪੈਸੇ 6 ਸਾਲਾਂ ਬਾਅਦ ਦਿਉਗੇ ਤਾਂ ਉਸ ਦਾ ਕੋਈ ਫਾਇਦਾ ਨਹੀਂ।

ਅੱਗੇ ਮੈਡੀਕਲ ਐਜੂਕੇਸ਼ਨ ਦੀ ਗੱਲ ਆਈ ਹੈ। ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਨਵੇਂ ਕਾਲਜ ਖੋਲ੍ਹ ਰਹੇ ਹਾਂ। ਅੰਮ੍ਰਿਤਸਰ ਦੇ ਮੈਡੀਕਲ ਕਾਲਜ ਦਾ ਹਾਲ ਦੇਖ ਲਓ। ਉਥੇ ਐਮਰਜੈਂਸੀ ਯੂਨਿਟ ਹਾਲੇ

[ਡਾਕਟਰ ਰਤਨ ਸਿੰਘ]
ਤੱਕ ਨਹੀਂ ਬਣਿਆ। ਮੈਂ ਕਹਿੰਦਾ ਹਾਂ ਕਿ ਜਿਹੜੇ ਪਹਿਲੇ ਇੰਸਟੀਚਿਊਸ਼ਨ ਬਣੇ ਹੋਏ ਹਨ, ਉਹਨ੍ਹਾਂ ਨੂੰ ਅੱਛੀ ਤਰ੍ਹਾਂ ਕਾਇਮ ਕਰ ਲਓ, ਫੇਰ ਨਵੇਂ ਖੋਲ੍ਹ ਲੈਣਾ । ਹੁਣੇ ਥੋੜ੍ਹੇ ਦਿਨ ਪਹਿਲਾਂ ਸਾਡੇ ਮੰਤਰੀ ਸਰਦਾਰ ਸਰਦੂਲ ਸਿੰਘ ਜੀ ਦਾ ਐਕਸੀਡੈਂਟ ਹੋ ਗਿਆ ਸੀ। ਉਨ੍ਹਾਂ ਨੇ ਉਦੋਂ ਟਰੀਟਮੈਂਟ ਕਿਥੇ ਕਰਾਇਆ? ਟਰੀਟਮੈਂਟ ਇਕ ਪ੍ਰਾਈਵੇਟ ਨਰਸਿੰਗ ਹੋਮ ਵਿਚ ਕਰਾਇਆ। ਜਿਥੇ ਮੰਤਰੀ ਸਰਕਾਰੀ ਹਸਪਤਾਲ ਵਿਚ ਇਲਾਜ ਨਹੀਂ ਕਰਾ ਸਕਦੇ, ਉਥੇ ਗਰੀਬ ਲੋਕਾਂ ਦਾ ਹਾਲ ਕੀ ਹੋਵੇਗਾ।

**ਰਾਜ ਮੰਤਰੀ, ਗ੍ਰਹਿ ਮਾਮਲੇ ਅਤੇ ਨਿਆਂ ਵਿਭਾਗ :** ਸਪੀਕਰ ਸਾਹਿਬ, ਜਦੋਂ ਐਕਸੀਡੈਂਟ ਹੋਇਆ, ਮੰਤਰੀ ਸਾਹਿਬ ਬੇਹੋਸ਼ ਸਨ। ਉਦੋਂ ਉਨ੍ਹਾਂ ਨੂੰ ਨੇੜੇ ਹਸਪਤਾਲ ਵਿਚ ਲੈ ਗਏ। ਜਦੋਂ ਹੋਸ਼ ਆਇਆ, ਉਸ ਸਰਕਾਰੀ ਹਸਪਤਾਲ ਚਲੇ ਗਏ।

**Mr. Speaker** ; Let him speak.

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ** ** **

**Mr. Speaker** : You be seated please. It is no Point of Order.

**ਡਾਕਟਰ ਰਤਨ ਸਿੰਘ :** ਸਪੀਕਰ ਸਾਹਿਬ, ਇਥੇ ਹੀ ਬੱਸ ਨਹੀਂ, ਨਰਸਿਜ਼ ਕਾਲਜ ਦੀਆਂ ਐਡਮਿਸ਼ਨਾਂ ਦੀ ਗੱਲ ਦੇਖ ਲਓ। ਸਰਕਾਰੀ ਕਾਲਜਾਂ ਵਿਚ ਪਿਛਲੇ 2 ਸਾਲਾਂ ਤੋਂ ਐਡਮਿਸ਼ਨ ਨਹੀਂ ਕੀਤੀ ਗਈ। ਜਿਵੇਂ ਮੋਗੇ ਦਾ ਜ਼ਿਕਰ ਆਉਂਦਾ ਰਿਹਾ ਹੈ, ਆਪਣੇ ਚਹੇਤਿਆਂ ਨੂੰ ਕਰੋੜਾਂ ਦੀ ਜ਼ਮੀਨ ਦਿੱਤੀ ਗਈ, ਜਿਵੇਂ ਇਕ ਮੈਂਬਰ ਸਾਹਿਬਾ ਨੂੰ ਵੀ ਦਿੱਤੀ ਗਈ ਹੈ। ਨਰਸਿਜ਼ ਐਡਮਿਸ਼ਨ ਲਈ ਘਟੋ-ਘੱਟ 30,000 ਰੁਪਿਆ ਇਕ ਬੱਚੀ ਤੋਂ ਲਿਆ ਜਾਂਦਾ ਹੈ ਤਾਂ ਕਿਤੇ ਐਡਮਿਸ਼ਨ ਮਿਲਦੀ ਹੈ। ਇਹ ਸਕੂਲ ਨਹੀਂ ਕਾਰਖਾਨੇ ਬਣਾ ਕੇ ਬੈਠੇ ਹਨ ਅਤੇ ਐਜੂਕੇਸ਼ਨ ਕਾਰਖਾਨਿਆਂ ਵਿਚੋਂ ਦੇ ਰਹੇ ਹਨ ਅਤੇ ਪੈਸੇ ਕਮਾ ਰਹੇ ਹਨ। ਨਰਸਿਜ਼ ਕਾਲਜਾਂ ਵਿਚ ਵੀ ਚਾਹੇ ਸਰਕਾਰੀ ਹੋਣ ਅਤੇ ਚਾਹੇ ਪ੍ਰਾਈਵੇਟ ਹੋਣ, ਨਰਸਿਜ਼ ਕਾਲਜ ਆਫ ਇੰਡੀਆ ਰਾਹੀਂ ਐਡਮਿਸ਼ਨ ਹੋਣੀ ਚਾਹੀਦੀ ਹੈ। ਅੱਜ ਜਿਸ ਨੇ ਪ੍ਰਾਈਵੇਟ ਕਾਲਜ ਖੋਲ੍ਹਿਆ ਹੈ, ਉਹੀ ਐਡਮਿਸ਼ਨ ਕਰਦਾ ਹੈ ਅਤੇ ਪੈਸੇ ਕਮਾਉਂਦਾ ਹੈ, ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ। ਫੇਰ, ਮੈਡੀਕਲ ਕਾਲਜਾਂ ਦੀ ਗੱਲ ਹੋਈ ਹੈ। ਮੈਂ ਦੱਸਦਾ ਹਾਂ ਕਿ ਜਿਥੇ ਕਿਸੇ ਡਾਕਟਰ ਦੀ ਪਰੈਕਟਿਸ ਚਲ ਰਹੀ ਹੈ, ਉਹ ਉਥੋਂ ਬਦਲੀ ਨਹੀਂ ਕਰਵਾਉਂਦਾ । ਇਸੇ ਕਰਕੇ ਫਰੀਦਕੋਟ ਕਾਲਜ ਦੀ ਮਾੜੀ ਹਾਲਤ ਹੈ। ਅੰਮ੍ਰਿਤਸਰ ਪਰੈਕਟਿਸ ਜ਼ਿਆਦਾ ਹੈ, ਡਾਕਟਰ ਉਥੇ ਬਦਲੀ ਨਹੀਂ ਕਰਾਉਂਦੇ। ਬੱਚਿਆਂ ਦੀ ਪੜ੍ਹਾਈ ਦਾ ਧਿਆਨ ਰਖਦੇ ਹੋਏ ਈਕੁਅਲ ਡਿਸਟ੍ਰੀਬਿਊਸ਼ਨ ਆਫ ਡਾਕਟਰਜ਼ ਹੋਣੀ ਚਾਹੀਦੀ ਹੈ। ਬੇਸ਼ਕ ਇਹ ਗੱਲ ਕਰ ਦਿੱਤੀ ਜਾਵੇ ਕਿ ਜਿਹੜਾ ਫਰੀਦਕੋਟ ਪੜ੍ਹਾਏਗਾ, ਉਸਨੂੰ ਰਿਆਇਤ ਵੀ ਦਿੱਤੀ ਜਾਵੇਗੀ। ਇਸ ਤਰੀਕੇ ਨਾਲ ਸਟੇਟ ਦੇ ਸਾਰੇ ਬੱਚਿਆ ਨੂੰ ਈਕੁਅਲ ਮੈਡੀਕਲ ਐਜੂਕੇਸ਼ਨ ਦਿੱਤੀ ਜਾਵੇ।

---

**Expunged as ordered by the Chair.

ਸਪੀਕਰ ਸਾਹਿਬ, ਇਥੇ ਹੀ ਬੱਸ ਨਹੀ, ਮੈਂ ਤੁਹਾਡਾ ਧਿਆਨ ਪੰਜਾਬ ਪ੍ਰਦੂਸ਼ਨ ਕੰਟਰੋਲ ਬੋਰਡ ਵੱਲ ਦਿਵਾਉਣਾ ਚਾਹੁੰਦਾ ਹਾਂ। ਇਹ ਬੋਰਡ ਵੀ ਕੁਰੱਪਸ਼ਨ ਦਾ ਅੱਡਾ ਹੈ। ਤੁਸੀਂ ਕਦੇ ਜੀ.ਟੀ. ਰੋਡ ਤੇ ਗਏ ਹੋਵੋਗੇ। ਜਦੋਂ ਹਮੀਰਾ ਡਿਸਟਿਲਰੀ ਕਰਾਸ ਕਰਦੇ ਹਾਂ, ਤਾਂ ਉਸ ਜਗ੍ਹਾ ਤੇ ਦੋਨੋਂ ਪਾਸੇ ਏਨਾ ਗੰਦ ਹੈ ਕਿ ਤੁਸੀਂ ਕਰਾਸ ਨਹੀਂ ਕਰ ਸਕਦੇ।

**ਸ੍ਰੀ ਸਪੀਕਰ :** ਹਮੀਰਾ ਕੋਲ ਖੁਸ਼ਬੂ ਵੀ ਬੜੀ ਆਉਂਦੀ ਹੈ।

**ਡਾਕਟਰ ਰਤਨ ਸਿੰਘ:** ਉਨ੍ਹਾਂ ਕੋਲ ਕਲੀਅਰੈਂਸ ਦਾ ਸਰਟੀਫਿਕੇਟ ਹੈ। ਲੇਕਿਨ ਜੇ ਅਜਨਾਲੇ ਦੀ ਸੂਗਰ ਮਿਲ ਨੂੰ ਦੇਖੋ ਜਿਹੜੀ ਕੰਮ ਸਫਾਈ ਨਾਲ ਕਰ ਰਹੀ ਹੈ, ਉਨ੍ਹਾਂ ਨੂੰ ਸਰਟੀਫਿਕੇਟ ਨਹੀਂ ਦੇ ਰਹੇ। ਗੱਲ ਹੈ ਕਿ ਜਿਹੜੇ ਪੈਸੇ ਦੇ ਦਿੰਦੇ ਹਨ, ਉਨ੍ਹਾਂ ਨੂੰ ਸਰਟੀਫਿਕੇਟ ਦੇ ਦਿੰਦੇ ਹਨ।

ਅੱਗੇ ਖੁਰਾਕ ਅਤੇ ਸਪਲਾਈ ਮਹਿਕਮੇ ਦੀ ਗੱਲ ਆਈ ਹੈ। ਪਿਛੇ ਅਜਨਾਲੇ ਇਲੈਕਸ਼ਨ ਹੋਈ। ਉਥੇ ਰਾਮਦਾਸ ਦਾ ਡਿਪੂ ਹੋਲਡਰ ਹੈ ਜਿਸ ਦੀਆਂ ਇਨਕੁਆਇਰੀਆਂ ਦੋ ਵਾਰੀ ਹੋਈਆਂ ਅਤੇ ਉਸ ਨੂੰ ਕੱਢ ਦਿੱਤਾ ਗਿਆ ਸੀ। ਉਸਨੂੰ ਇਕ ਮੰਤਰੀ ਨੇ ਇਲੈਕਸ਼ਨ ਦੌਰਾਨ ਕਿਹਾ ਕਿ ਤੇਰਾ ਡਿਪੂ ਰੀਇਨਸਟੇਟ ਕਰ ਦਿਆਂਗੇ ਤੂੰ ਸਾਨੂੰ ਵੋਟਾਂ ਪਾ ਦਈ ਉਸ ਨੂੰ ਖਦਸ਼ਾ ਪੈ ਗਿਆ ਕਿਉਂਕਿ ਇਲੈਕਸ਼ਨਾਂ ਦੌਰਾਨ ਤਾਂ ਰੀਇਨਸਟੇਟ ਕਰ ਨਹੀਂ ਸੀ ਸਕਦੇ। ਆਰਡਰ ਕਰਾਏ ਗਏ ਜਦੋਂ ਵੋਟਾਂ ਪੈ ਜਾਣਗੀਆਂ, ਤੇਰਾ ਡਿਪੂ ਰੀਇਨਸਟੇਟ ਕਰ ਦਿੱਤਾ ਜਾਵੇਗਾ। ਜੇ ਇਹੋ ਜਿਹੇ ਡਿਪੂ ਹੋਲਡਰਾਂ ਨੂੰ ਮੰਤਰੀਆਂ ਨੇ ਰੀਇਨਸਟੇਟ ਕਰਾਉਣਾ ਹੈ ਤਾਂ ਕੁਰੱਪਸ਼ਨ ਰੋਕਣ ਵਾਸਤੇ ਇਹ ਹੋਰ ਕੀ ਕਰ ਸਕਦੇ ਹਨ?

**ਸ੍ਰੀ ਸਪੀਕਰ :** ਤੁਸੀਂ ਹੋਰ ਕਿੰਨਾ ਟਾਈਮ ਲੈਣਾ ਹੈ? ਹੁਣ 5 ਮਿੰਟ ਵਿਚ ਕਨਕਲੂਡ ਕਰੋ।

**ਡਾਕਟਰ ਰਤਨ ਸਿੰਘ:** ਮੇਰੇ ਸਤਿਕਾਰਯੋਗ ਵਿਮਲਾ ਡਾਂਗ ਜੀ ਨੇ ਠੀਕ ਕਿਹਾ ਹੈ ਕਿ ਗਰੀਬਾਂ ਨੂੰ ਚੀਜ਼ਾਂ ਨਹੀਂ ਮਿਲਦੀਆਂ। ਮਿੱਟੀ ਦੇ ਤੇਲ ਦੀ ਬਲੈਕ ਹੋ ਰਹੀ ਹੈ, ਖੰਡ ਦੀ ਬਲੈਕ ਹੋ ਰਹੀ ਹੈ। ਇਹ ਜਿਹੜੀਆਂ ਪਨਸਪ ਦੀਆਂ ਦੁਕਾਨਾਂ ਖੁਲ੍ਹੀਆਂ ਹੋਈਆਂ ਹਨ, ਇਨ੍ਹਾਂ ਦਾ ਸਾਰਾ ਦਾ ਸਾਰਾ ਸਮਾਨ ਬਾਜ਼ਾਰ ਵਿਚ ਵਿਕਦਾ ਹੈ।

ਬਿਜਲੀ ਦੇ ਬਾਰੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਥਰਮਲ ਪਲਾਂਟਾਂ ਦੀ ਬਿਜਲੀ ਸਾਨੂੰ ਬਹੁਤ ਮਹਿੰਗੀ ਮਿਲਦੀ ਹੈ। ਇਸ ਕਰਕੇ ਸਰਦਾਰ ਬੇਅੰਤ ਸਿੰਘ ਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਇਥੇ ਅਟਾਮਿਕ ਪਲਾਂਟ ਲੱਗੇ ਤਾਂ ਕਿ ਬਿਜਲੀ ਦਾ ਮਸਲਾ ਹੱਲ ਹੋਵੇ ਅਤੇ ਕੋਲੇ ਦੀ ਮਹਿੰਗੀ ਬਿਜਲੀ ਦੀ ਜਗ੍ਹਾ ਸਸਤੀ ਬਿਜਲੀ ਮਿਲ ਸਕੇ। ਸਪੀਕਰ ਸਾਹਿਬ, ਬੜੀ ਹੈਰਾਨੀ ਦੀ ਗੱਲ ਹੈ ਕਿ ਬਿਹਾਰ ਕੋਲਾ ਦਿੰਦਾ ਹੈ ਅਤੇ ਉਸ ਦੇ ਬਦਲੇ ਵਿਚ ਉਹ ਰਾਇਲਟੀ ਮੰਗਦਾ ਹੈ ਲੇਕਿਨ ਪੰਜਾਬ ਜਿਹੜਾ ਕਿ ਸਾਰੇ ਹਿੰਦੁਸਤਾਨ ਨੂੰ ਕਣਕ ਦਿੰਦਾ ਹੈ, ਉਸ ਨੂੰ ਕੋਈ ਰਾਇਲਟੀ ਨਹੀਂ ਮਿਲਦੀ। ਇਹ ਪੰਜਾਬ ਨਾਲ ਬਹੁਤ ਵੱਡਾ ਧੱਕਾ ਹੈ ਅਤੇ ਇਸ ਦੇ ਖਿਲਾਫ ਗਵਰਨਰ ਸਾਹਿਬ ਨੂੰ ਆਪਣੇ ਭਾਸ਼ਣ ਵਿਚ ਦੱਸਣਾ ਚਾਹੀਦਾ ਸੀ।

[ਡਾਕਟਰ ਰਤਨ ਸਿੰਘ]

ਇਸ ਤੋਂ ਅੱਗੇ ਪੀ.ਡਬਲਿਊ.ਡੀ. ਦੀ ਗੱਲ ਹੈ । ਇਹ ਤਾਂ ਹੈ ਹੀ ਧਾਧੜ ਵੜੀਆਂ ਡਿਪਾਰਟਮੈਂਟ । ਇਹ ਸਿਰਫ ਰੌਲਾ ਹੀ ਪਾਉਂਦੇ ਹਨ , ਕੰਮ ਕੁਝ ਨਹੀਂ ਕਰਦੇ। ਇਨ੍ਹਾਂ ਦੀਆਂ ਸੜਕਾਂ ਦੀ ਰਿਪੇਅਰ ਨੂੰ ਕਦੀ ਵੇਖੋ, ਕਿੰਨਾ ਬੁਰਾ ਹਾਲ ਹੈ। ਜੇ ਪੁੱਛੋ ਤਾਂ ਕਹਿਣਗੇ ਕਿ ਸੜਕਾਂ ਦੀ ਰਿਪੇਅਰ 6 ਸਾਲਾਂ ਬਾਅਦ ਹੋ ਸਕਦੀ ਹੈ ਲੇਕਿਨ ਸੜਕ ਤਾਂ ਦੂਸਰੇ ਦਿਨ ਹੀ ਟੁੱਟ ਜਾਂਦੀ ਹੈ, 6 ਸਾਲ ਕਦੋਂ ਆਉਣਗੇ ! ਇਸ ਮਹਿਕਮੇ ਵਿੱਚ ਅੱਗੇ ਹੋਰ ਬਹੁਤ ਸਾਰੇ ਵਿੰਗ ਬਣੇ ਹੋਏ ਹਨ। ਕੋਈ ਲਿੰਕ ਰੋਡਜ਼ ਲਈ ਹੈ, ਕੋਈ ਨੈਸ਼ਨਲ ਹਾਈ ਵੇਜ਼ ਲਈ ਅਤੇ ਕੋਈ ਸਟੇਟ ਹਾਈ ਵੇਜ਼ ਲਈ ਹੈ। ਸਾਰਿਆਂ ਨੂੰ ਮਿਲਣਾ ਤੇ ਉਨ੍ਹਾਂ ਤੋਂ ਕੰਮ ਲੈਣਾ ਬਹੁਤ ਔਖਾ ਕੰਮ ਹੈ। ਇਸ ਕਰਕੇ ਇਨ੍ਹਾਂ ਦਾ ਇਕੋ ਹੀ ਯੂਨਿਟ ਹੋਣਾ ਚਾਹੀਦਾ ਹੈ। ਬੜੀ ਚੰਗੀ ਗੱਲ ਹੈ ਕਿ ਜੀ.ਟੀ. ਰੋਡ ਬਣਾਈ ਗਈ ਹੈ ਲੇਕਿਨ ਇਹ ਵਾਘਾ ਬਾਰਡਰ ਤੱਕ ਜਾਣੀ ਚਾਹੀਦੀ ਸੀ ਤਾਂ ਕਿ ਬਾਹਰੋਂ ਆਉਣ ਵਾਲੇ ਲੋਕ ਦੇਖਦੇ ਕਿ ਪੰਜਾਬ ਵਿਚ ਕਿੰਨੀ ਡਿਵੈਲਪਮੈਂਟ ਹੋ ਰਹੀ ਹੈ । ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਟਾਈਮ ਤੇ ਗੇਟ ਵੇਅ ਆਫ਼ ਇੰਡੀਆ ਸੜਕ ਬਣਾਉਣ ਲੱਗੇ ਸੀ ਲੇਕਿਨ ਉਸ ਦਾ ਕੰਮ ਉਸੇ ਤਰ੍ਹਾਂ ਹੀ ਪਿਆ ਹੈ। ਇਹ ਕਾਂਗਰਸ ਵਾਲੇ ਤਾਂ ਆਪਣੀਆਂ ਕੁਰਸੀਆਂ ਅਤੇ ਪੈਸੇ ਦੀ ਗੱਲ ਹੀ ਕਰਦੇ ਹਨ।

ਸਪੀਕਰ ਸਾਹਿਬ, ਜਿਹੜੇ ਲੋਕ ਬਾਰਡਰ ਦੇ ਕਿਨਾਰੇ ਤੱਕ ਜ਼ਮੀਨਾਂ ਵਾਹੁੰਦੇ ਹਨ, ਉਨ੍ਹਾਂ ਦੀਆਂ ਗਿਰਦਾਵਰੀਆਂ ਉਨ੍ਹਾਂ ਨੂੰ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ। ਲਾਲੜੂ ਦੇ ਨੇੜੇ ਪੰਜਾਬ ਦੀ ਉਪਜਾਊ ਜ਼ਮੀਨ 6000 ਏਕੜ ਓਸਵਾਲ ਘਰਾਣੇ ਨੂੰ ਦਿੱਤੀ ਜਾ ਰਹੀ ਹੈ। ਇਹ ਘਰਾਣਾ ਬਹੁਤ ਤਕੜਾ ਘਰਾਣਾ ਹੈ। ਉਹ ਕਾਰ ਵੀ ਬੜੀ ਸੋਹਣੀ ਲਈ ਫਿਰਦੇ ਹਨ। ਮੇਰੀ ਬੇਨਤੀ ਹੈ ਕਿ ਕਾਰਾਂ ਵਾਲਿਆਂ ਨੂੰ ਜ਼ਮੀਨਾਂ ਨਹੀਂ ਦਿੱਤੀਆਂ ਜਾਣੀਆਂ ਚਾਹੀਦੀਆਂ। ਉਥੇ ਐਗਰੋ ਇੰਡਸਟਰੀ ਆਉਣੀ ਚਾਹੀਦੀ ਹੈ ਤਾਂ ਕਿ ਛੋਟੇ ਛੋਟੇ ਲੋਕ ਉਥੇ ਕੰਮ ਕਰ ਸਕਣ।

ਸਪੀਕਰ ਸਾਹਿਬ, ਜਿਹੜੀਆਂ ਮਿਨਾਰਟੀਜ਼ ਹਨ, ਉਹ ਇਸ ਮੁਲਕ ਵਿਚ ਸੁਰੱਖਿਅਤ ਨਹੀਂ ਹਨ। ਬਾਬਰੀ ਮਸਜਿਦ ਤੇ ਹਮਲਾ ਹੋਇਆ, ਦਰਬਾਰ ਸਾਹਿਬ ਅਤੇ ਅਕਾਲ ਤਖਤ ਸਾਹਿਬ ਤੇ ਹਮਲਾ ਹੋਇਆ। ਇਹ ਜਿਹੜੇ ਮਿਨਾਰਟੀਜ਼ ਤੇ ਹਮਲੇ ਹੋਏ, ਇਹ ਬਹੁਤ ਹੀ ਨਿੰਦਣਯੋਗ ਹਨ।

ਜਿਥੋਂ ਤੱਕ ਟ੍ਰਾਂਸਪੋਰਟ ਦੀ ਗੱਲ ਹੈ, ਬੜੀ ਖੁਸ਼ੀ ਦੀ ਗੱਲ ਹੈ ਕਿ ਇਸ ਮਹਿਕਮੇ ਨੇ ਪ੍ਰਾਫਿਟ ਦਿਖਾਇਆ ਹੈ ਪਰ ਜ਼ਿਆਦਾ ਤਰ ਇਸ ਮਹਿਕਮੇ ਬਾਰੇ ਇਹੀ ਕਿਹਾ ਜਾਂਦਾ ਹੈ —

ਪੰਜਾਬ ਰੋਡਵੇਜ਼ ਦੀਆਂ ਲਾਰੀਆਂ,
ਨਾ ਬੂਹੇ ਨਾ ਬਾਰੀਆਂ,
ਧੱਕਾ ਲਾਉਣ ਸਵਾਰੀਆਂ।

ਪੰਜਾਬ ਰੋਡਵੇਜ਼ ਦੀਆਂ ਬੱਸਾਂ ਦਾ ਬੁਰਾ ਹਾਲ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਜੇ ਇਸ ਮਹਿਕਮੇ ਨੇ ਪ੍ਰਾਫਿਟ ਦਿਖਾਇਆ ਹੈ ਤਾਂ ਘਟੋ ਘੱਟ ਬੱਸਾਂ ਦੀ ਹਾਲਤ ਉਹ ਜ਼ਰੂਰ ਠੀਕ ਕਰ ਦੇਵੇ।

**ਸ੍ਰੀ ਸਪੀਕਰ :** ਇਹ ਗੱਲ ਤਾਂ ਇਥੇ ਦਰਬਾਰੀ ਲਾਲ ਜੀ ਨੇ ਕਹੀ ਸੀ। ਤੁਸੀਂ ਪੁਰਾਣੀ ਗੱਲ ਰਿਪੀਟ ਕਰ ਰਹੇ ਹੋ। ਤੁਸੀਂ ਸਾਰੇ ਉਨ੍ਹਾਂ ਦੀ ਨਕਲ ਮਾਰ ਰਹੇ ਹੋ (ਹਾਸਾ)।

**ਡਾਕਟਰ ਰਤਨ ਸਿੰਘ:** ਸਪੀਕਰ ਸਾਹਿਬ, ਮੈਂ ਪਬਲਿਕ ਹੈਲਥ ਬਾਰੇ ਗੱਲ ਕਰਨਾ ਚਾਹੁੰਦਾ ਹਾਂ ਕਿ ਲੋਕਾਂ ਨੂੰ ਸਾਫ਼ ਪਾਣੀ ਪੀਣ ਵਾਸਤੇ ਦੇਣਾ ਚਾਹੀਦਾ ਹੈ। ਤੁਸੀਂ ਅਫ਼ਸਰਾਂ ਦੀ ਇਕ ਕਮੇਟੀ ਬਣਾ ਦਿਓ ਕਿਉਂਕਿ ਜਿਹੜਾ ਲੋਕਾਂ ਨੂੰ ਪੀਣ ਲਈ ਪਾਣੀ ਮਿਲਦਾ ਹੈ, ਉਹ ਸਾਫ਼ ਨਹੀਂ ਹੈ। ਜਿਹੜਾ ਮੈਟੀਰੀਅਲ ਵਰਤਿਆ ਗਿਆ ਹੈ, ਉਹ ਵੀ ਠੀਕ ਨਹੀਂ ਹੈ, ਜਿਸ ਕਾਰਨ 24 ਘੰਟੇ ਪਾਣੀ ਵਗਦਾ ਰਹਿੰਦਾ ਹੈ ਅਤੇ ਲੀਕੇਜ ਹੁੰਦੀ ਰਹਿੰਦੀ ਹੈ ਔਰ ਜਿੰਨਾਂ ਵੀ ਗਲੀਆਂ ਨਾਲੀਆਂ ਦਾ ਗੰਦ ਹੈ ਉਹ ਪਾਣੀ ਦੇ ਥਰੂ ਲੋਕਾਂ ਨੂੰ ਪਹੁੰਚਦਾ ਹੈ। ਸਪੀਕਰ ਸਾਹਿਬ, ਇਸ ਦੇ ਬਾਰੇ ਇਹ ਦੇਖਣਾ ਚਾਹੀਦਾ ਹੈ ਕਿ ਕਿੰਨਾ ਪੈਸਾ ਖਰਚ ਹੋਇਆ ਹੈ ਔਰ ਕਿੰਨਾਂ ਇਸ ਕੰਮ ਵਿੱਚ ਖਾਧਾ ਗਿਆ।

**ਸ੍ਰੀ ਸਪੀਕਰ :** ਹੁਣ ਵਾਈਂਡ ਅੱਪ ਕਰੋ, ਪਲੀਜ਼।

**ਡਾਕਟਰ ਰਤਨ ਸਿੰਘ :** ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਕਹਿਣਾ ਚਾਹੁੰਦਾ ਹਾਂ ਲਾਅ ਐਂਡ ਆਰਡਰ ਦੇ ਬਾਰੇ ਵਿੱਚ ਕਿ ਪੰਜਾਬ ਦੇ ਵਿੱਚ ਇਕ ਡਾਕਟਰ ਸੰਤੋਖ ਸਿੰਘ ਹੈ, ਜਿਸਦਾ ਹਾਲੇ ਤੱਕ ਕੋਈ ਥਉ ਪਤਾ ਨਹੀਂ ਲਗਦਾ। ਉਸਦੇ ਗਰੀਬ ਬਜ਼ੁਰਗ ਨੇ ਮੈਨੂੰ ਵੀ ਲਿਖ ਕੇ ਦਿੱਤਾ ਹੈ ਕਿ ਮੈਂ ਪੁਲਿਸ ਨੂੰ ਬਾਰ ਬਾਰ ਅਪਰੋਚ ਕੀਤੀ ਹੈ ਪਰ ਇਹ ਪਤਾ ਨਹੀਂ ਲਗਦਾ ਕਿ ਕਿਸ ਪੁਲਿਸ ਨੇ ਡਾਕਟਰ ਸੰਤੋਖ ਸਿੰਘ ਨੂੰ ਮਾਰਿਆ ਪਰ ਇਸ ਦਾ ਕੋਈ ਐਕਸ਼ਨ ਨਹੀਂ ਲਿਆ ਗਿਆ। ਮੇਰੇ ਸਾਥੀ ਕਾਮਰੇਡ ਤਰਸੇਮ ਜੋਧਾਂ ਵੀ ਗੱਲ ਕਰ ਰਹੇ ਸਨ ਕਿ ਜਿਹੜੀ ਸਰਕਾਰ ਐਮ.ਐਲ.ਏਜ਼. ਨੂੰ ਸੇਫ ਨਹੀਂ ਰੱਖ ਸਕਦੀ, ਉਸ ਕੋਲੋਂ ਲਾਅ ਐਂਡ ਆਰਡਰ ਦੀ ਕੀ ਮੰਗ ਕਰ ਸਕਦੇ ਹੋ।

ਸਪੀਕਰ ਸਾਹਿਬ, ਇਥੇ ਹੀ ਬੱਸ ਨਹੀਂ ਸਾਨੂੰ ਪੁਲਿਸ ਕੋਲੋਂ ਇਨਸਾਫ ਲੈਣ ਲਈ ਧਰਨੇ ਦੇਣੇ ਪੈਂਦੇ ਹਨ। ਮੇਰੇ ਹਲਕੇ ਦੇ ਵਿੱਚ ਇਕ ਸਬ-ਇਨਸਪੈਕਟਰ ਨੇ ਬੀਬੀਆਂ ਨੂੰ ਕੁੱਟਿਆ। ਮੈਂ ਜਦੋਂ ਆਪ ਥਾਣੇ ਜਾ ਕੇ ਪਤਾ ਕੀਤਾ, ਤਾਂ ਉਸ ਨੇ ਦੱਸਿਆ ਕਿ ਇਹ ਸਾਨੂੰ ਸ਼ਰਾਬ ਦਾ ਮਹੀਨਾ ਨਹੀਂ ਦਿੰਦੀਆਂ। ਸਪੀਕਰ ਸਾਹਿਬ, ਇਸ ਢੰਗ ਦੇ ਨਾਲ ਪੈਸੇ ਲੈਣ ਵਾਸਤੇ ਲੋਕਾਂ ਨੂੰ ਕੁੱਟਿਆ ਜਾ ਰਿਹਾ ਹੈ। ਇਸ ਕਰਕੇ ਮੈਂ ਬੇਨਤੀ ਕਰਾਂਗਾ ਕਿ ਜਿਹੜੇ ਵੀ ਅਫ਼ਸਰ ਲੋਕਾਂ ਦੇ ਨਾਲ ਧੱਕਾ ਕਰਦੇ ਹਨ, ਉਸ ਦੀ ਬਾਕਾਇਦਾ ਇਨਕੁਆਇਰੀ ਹੋਣੀ ਚਾਹੀਦੀ ਹੈ ਔਰ ਉਸ ਦੀ ਸਜ਼ਾ ਵੀ ਜ਼ਰੂਰ ਉਸ ਨੂੰ ਮਿਲਣੀ ਚਾਹੀਦੀ ਹੈ।

**Mr Speaker :** Please wind up now.

**ਡਾਕਟਰ ਰਤਨ ਸਿੰਘ :** ਸਪੀਕਰ ਸਾਹਿਬ, ਗੱਲ ਆਈ ਹੈ ਅੱਤਵਾਦ ਦੀ। ਪੰਜਾਬ ਦੇ ਵਿੱਚ ਇਕ ਦਲ ਖਾਲਸਾ ਬਣਿਆ ਅਤੇ ਉਸ ਦਲ ਖਾਲਸੇ ਦੇ ਮੋਢੀ ਸਾਡੇ ਸਤਿਕਾਰਯੋਗ ਚੀਫ ਮਨਿਸਟਰ ਸਾਹਿਬ ਵੀ ਰਹੇ ਹਨ, ਹੋਮ ਮਨਿਸਟਰ ਸਾਹਿਬ ਵੀ ਰਹੇ ਹਨ, ਪਰੈਜ਼ੀਡੈਂਟ ਵੀ ਰਹੇ ਹਨ। ਇਹ ਕੇਵਲ ਤਾਂ ਕੇਵਲ.. .. .. .. (ਹਾਸਾ)

(ਇਸ ਸਮੇਂ ਮਾਨਯੋਗ ਵਿੱਤ ਮੰਤਰੀ ਆਪਣੀ ਸੀਟ ਤੋਂ ਉਠ ਕੇ ਚਲੇ ਗਏ)

**ਸ੍ਰੀ ਸਪੀਕਰ :** ਇਹ ਕੇਵਲ ਤਾਂ ਕੇਵਲ ਸੁਣ ਕੇ ਉਠ ਗਏ ਹਨ।

**ਡਾਕਟਰ ਰਤਨ ਸਿੰਘ:** ; ਕੇਵਲ ਤਾਂ ਕੇਵਲ ਮੈਂ ਤਾਂ ਕਹਿੰਦਾ ਹਾਂ ਕਿਉਂਕਿ ਕੇਵਲ ਜੀ ਮੇਰੇ ਨਾਲ ਐਮ.ਐਲ.ਏ. ਰਹੇ ਹਨ। ਮੈਂ ਇਸ ਕਰਕੇ ਇਨ੍ਹਾਂ ਦਾ ਨਾਂ ਲੈਂਦਾ ਹਾਂ। ਮੈਂ ਸਪੀਕਰ ਸਹਿਬ, ਇਹ ਜ਼ਰੂਰ ਕਹਾਂਗਾ ਕਿ ਪੰਜਾਬ ਦੇ ਵਿੱਚ ਪਾਣੀਆਂ ਦਾ ਮਸਲਾ ਹੈ, ਪੰਜਾਬੀ ਬੋਲਦੇ ਇਲਾਕਿਆਂ ਦਾ ਮਸਲਾ ਹੈ, ਇਨ੍ਹਾਂ ਮਸਲਿਆਂ ਦੇ ਬਾਰੇ ਸੁਪਰੀਮ ਕੋਰਟ ਦੇ ਜੱਜਾਂ ਕੋਲੋਂ ਇਨਕੁਆਇਰੀ ਕਰਵਾਉਣੀ ਚਾਹੀਦੀ ਹੈ ਔਰ ਜਿਹੜੇ ਸਾਡੇ ਇਹ ਮਸਲੇ ਹਨ, ਇਨ੍ਹਾਂ ਦਾ ਕੋਈ ਹੱਲ ਕੀਤਾ ਜਾਣਾ ਚਾਹੀਦਾ ਹੈ। ਮੇਰੇ ਭੈਣ ਜੀ ਨੇ ਵੀ ਇਥੇ ਕਿਹਾ ਹੈ ਕਿ ਐਸ.ਜੀ.ਪੀ.ਸੀ ਕਹਿ ਰਹੀ ਹੈ ਕਿ ਆਨੰਦਪੁਰ ਸਾਹਿਬ ਦਾ ਜੋ ਮਤਾ ਹੈ ਮੈਨੂੰ ਇਹ ਦੱਸ ਕੇ ਖੁਸ਼ੀ ਹੁੰਦੀ ਹੈ ਕਿ ਸ਼੍ਰੋਮਣੀ ਅਕਾਲੀ ਦਲ ਪੰਜਾਬ ਦੇ ਲੋਕਾਂ ਦੀ ਰਾਖੀ ਲਈ 24 ਘੰਟੇ ਜੂਝਦਾ ਰਿਹਾ ਹੈ ਔਰ ਜੂਝਦਾ ਰਹੇਗਾ ਔਰ ਇਹ ਜਿਹੜਾ ਮਤਾ ਹੈ, ਇਸ ਦੇ ਵਿੱਚ ਵਖਵਾਦ ਦੀ ਕੋਈ ਗੱਲ ਨਹੀਂ ਕੀਤੀ ਗਈ, ਇਸ ਵਿੱਚ ਵੱਧ ਅਧਿਕਾਰਾਂ ਦੀ ਗੱਲ ਕੀਤੀ ਗਈ ਹੈ। ਅਕਾਲੀ ਦਲ ਨੇ ਕਦੇ ਵੱਖਵਾਦ ਦੀ ਗੱਲ ਨਹੀਂ ਕੀਤੀ। ਅਸੀਂ ਤਾਂ ਚਾਹੁੰਦੇ ਹਾਂ ਕਿ ਹਿੰਦੁਸਤਾਨ ਦੀਆਂ ਸਾਰੀਆਂ ਸਟੇਟਾਂ ਨੂੰ ਵੱਧ ਅਧਿਕਾਰ ਮਿਲਣ।

**Mr. Speaker** : Please resume your seat. Next speaker, Sardar Jagtar Singh Multani.

**ਡਾਕਟਰ ਰਤਨ ਸਿੰਘ :** ਸਪੀਕਰ ਸਾਹਿਬ, ਤੁਸੀਂ ਮੈਨੂੰ ਬੋਲਣ ਲਈ ਬਹੁਤ ਘੱਟ ਟਾਈਮ ਦਿਤਾ ਹੈ। ਮੈਂ ਤਾਂ ਤੁਹਾਡਾ ਬਹੁਤ ਸਤਿਕਾਰ ਕਰਦਾ ਹਾਂ। ਤੁਸੀਂ ਮੈਨੂੰ ਬਹੁਤ ਹੀ ਘੱਟ ਟਾਈਮ ਦਿੱਤਾ ਹੈ। ਕ੍ਰਿਪਾ ਕਰਕੇ ਮੈਨੂੰ ਹੋਰ ਟਾਈਮ ਦਿਓ।

**ਸ੍ਰੀ ਸਪੀਕਰ :** ਮੈਂ ਤਾਂ ਤੁਹਾਨੂੰ ਪਹਿਲਾਂ ਹੀ ਜ਼ਿਆਦਾ ਟਾਈਮ ਦਿੱਤਾ ਹੈ। ਵੈਸੇ ਤਾਂ ਤੁਹਾਡੇ 15 ਮਿੰਟ ਹੀ ਬਣਦੇ ਸਨ।

**ਡਾਕਟਰ ਰਤਨ ਸਿੰਘ:** ; ਚਲੋ ਠੀਕ ਹੈ, ਮੈਂ ਫਿਰ ਵੀ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਣ ਦਾ ਮੌਕਾ ਦਿੱਤਾ ਹੈ ਔਰ ਮੈਂ ਇਸ ਦੇ ਨਾਲ ਆਪਣੀ ਅਸਹਿਮਤੀ ਪ੍ਰਗਟਾਉਂਦਾ ਹਾਂ ਅਤੇ ਤੁਹਾਡਾ ਫਿਰ ਧੰਨਵਾਦ ਕਰਦਾ ਹਾਂ।

---

## PERSONAL EXPLANATION BY MINISTER OF STATE FOR REVENUE AND REHABILITATION

**ਰਾਜ ਮੰਤਰੀ, ਮਾਲ ਅਤੇ ਪੁਨਰਵਾਸ (ਮਾਸਟਰ ਜਾਗੀਰ ਸਿੰਘ) :** ਆਨ ਏ ਪਰਸਨਲ ਐਕਸਪਲੇਨੇਸ਼ਨ, ਸਰ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਬਲਾਕ ਸੰਮਿਤੀਆਂ ਅਤੇ ਜ਼ਿਲ੍ਹਾ ਪਰੀਸ਼ਦਾਂ ਦੀਆਂ ਜਦੋਂ ਸਾਰੇ ਪੰਜਾਬ ਦੇ ਵਿੱਚ ਚੋਣਾਂ ਹੋਈਆਂ ਤਾਂ ਮੈਨੂੰ ਕਹਿੰਦੇ ਹਨ ਕਿ ਅੰਮ੍ਰਿਤਸਰ ਜ਼ਿਲੇ ਵਿੱਚ ਧੱਕਾ ਕੀਤਾ ਹੈ। ਮੈ ਪਿੰਡ ਪਿੰਡ ਵੋਟ ਮੰਗਦਾ

ਫਿਰਦਾ ਰਿਹਾ ਹਾਂ। ਸਤਿਕਾਰਯੋਗ ਮੈਂਬਰ ਸਾਹਿਬ ਨੇ ਮੇਰਾ ਨਾਂ ਲਿਆ ਹੈ ਕਿ ਕਈ ਵਾਰੀ ਪੈਰ ਥੱਲੇ ਬਟੇਰਾ ਆ ਜਾਂਦਾ ਹੈ ਅਤੇ ਉਹ ਸ਼ਿਕਾਰੀ ਬਣ ਜਾਂਦਾ ਹੈ ਅਤੇ ਇਹ ਲੋਕ ਸ਼ਿਕਾਰੀ ਬਣੇ ਹੋਏ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਦਾ ਲੀਡਰ ਬਾਦਲ ਆਪ ਪਿੰਡ ਪਿੰਡ ਫਿਰਦਾ ਰਿਹਾ ਹੈ, ਮੈਂ ਵੀ ਫਿਰਿਆ ਹਾਂ। ਮੈਂ ਤੁਹਾਡੇ ਦੁਆਰਾ ਕਹਿੰਦਾ ਹਾਂ ਕਿ ਇਨਕੁਆਇਰੀ ਕਰਵਾ ਲਈ ਜਾਵੇ ਕਿ ਅੰਮ੍ਰਿਤਸਰ ਜ਼ਿਲ੍ਹੇ ਅੰਦਰ ਜੋ ਚੋਣਾਂ ਹੋਈਆਂ ਹਨ, ਮੈਂ ਸਿਵਾਏ ਘਰ ਘਰ ਜਾ ਕੇ ਮਿੰਨਤਾਂ ਕਰਨ ਦੇ ਕੋਈ ਹੋਰ ਦੂਜੀ ਗੱਲ ਕੀਤੀ ਹੋਵੇ। ਬਲਾਕ ਸੰਮਤੀਆਂ ਦੀਆਂ ਚੋਣਾਂ ਵਿੱਚ, ਚੋਣਾਂ ਤੋਂ ਪਹਿਲਾਂ ਇਨ੍ਹਾਂ ਨੇ ਬੰਦੇ ਅਗਵਾ ਕੀਤੇ। ਇਕ ਬੰਦਾ ਮੇਰੇ ਕੋਲ ਭੱਜ ਕੇ ਆਇਆ ਪਰ ਦੂਜਾ ਇਨ੍ਹਾਂ ਨੇ ਛੱਡਿਆ ਨਹੀਂ। ਮੈਂ ਇਸ ਦੀ ਇਨਕੁਆਇਰੀ ਵੀ ਕਰਾਉਣਾ ਚਾਹੁੰਦਾ ਹਾਂ। ਉਲਟਾ ਬਾਦਲ ਸਾਹਿਬ ਕਹਿੰਦੇ ਹਨ ਕਿ ਮਾਸਟਰ ਜਾਗੀਰ ਸਿੰਘ ਨੇ ਧੱਕਾ ਕੀਤਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੀਆਂ ਉਥੇ ਜ਼ਿਲ੍ਹਾ ਪ੍ਰੀਸ਼ਦ ਦੇ ਪ੍ਰਧਾਨ ਵਾਸਤੇ ਵੋਟਾਂ ਪਈਆਂ, ਉਨ੍ਹਾਂ ਵਿੱਚ ਇਨ੍ਹਾਂ ਨੂੰ 15 ਵੋਟਾਂ ਮਿਲੀਆਂ ਅਤੇ ਸਾਨੂੰ 23 ਵੋਟਾਂ ਮਿਲੀਆਂ ਅਤੇ ਅਸੀਂ ਚੋਣ ਜਿੱਤ ਗਏ। ਹਿੰਦੁਸਤਾਨ ਦੇ ਅਜ਼ਾਦ ਹੋਣ ਤੋਂ 47 ਸਾਲ ਬਾਅਦ ਤੱਕ ਜਿੰਨੀਆਂ ਵੀ ਸਰਕਾਰਾਂ ਆਈਆਂ ਉਨ੍ਹਾਂ ਨੂੰ ਜਿੰਨੇ ਪ੍ਰਤੀਸ਼ਤ ਵੋਟਾਂ ਮਿਲੀਆਂ, ਉਨਾਂ ਨਾਲੋਂ ਜ਼ਿਆਦਾ ਸਰਦਾਰ ਬੇਅੰਤ ਸਿੰਘ ਜੀ ਨੂੰ ਜ਼ਿਲਾ ਪ੍ਰੀਸ਼ਦਾਂ ਵਿੱਚ 43 ਪ੍ਰਤੀਸ਼ਤ ਵੋਟਾਂ ਮਿਲੀਆਂ। ਬੰਦੇ ਤਾਂ ਇਹ ਚੁੱਕਦੇ ਹਨ ਅਤੇ ਕਹਿੰਦੇ ਹਨ ਕਿ ਮਾਸਟਰ ਜਾਗੀਰ ਸਿੰਘ ਧੱਕਾ ਕਰਦਾ ਹੈ। ਅਪੋਜ਼ੀਸ਼ਨ ਵਾਲੇ ਵੀ ਬੈਠੇ ਹਨ। ਇਨ੍ਹਾਂ ਗੱਲਾਂ ਦੀ ਇਨਕੁਆਇਰੀ ਕਰਵਾ ਲੈਣ। ਮੈਂ ਇਹ ਕੰਮ ਛੱਡ ਦਿੱਤਾ ਹੈ। ਮੈਂ ਇਹ ਕੰਮ ਨਹੀਂ ਕਰਦਾ। ......

**Mr Speaker** : Resume your seat. You have given your explanation. Resume your seat. Next speaker, Shri Multani Ji

**ਸਰਦਾਰ ਅਵਤਾਰਸਿੰਘ ਕਰੀਮਪੁਰੀ :** ** ** ** **

(ਸ਼ੋਰ) .... (ਵਿਘਨ) (ਵਿਰੋਧੀ ਧਿਰ ਵਲੋਂ ਥੰਪਿੰਗ) **(Interruption)**

**Mr Speaker** : It is no Point of Order. What has been said without my permission should not be recorded. Sathi Ji resume your seat. Multani Ji.

## DISCUSSION ON GOVERNOR'S ADDRESS
*(Resumption)*

**ਸਰਦਾਰ ਜਗਤਾਰ ਸਿੰਘ ਮੁਲਤਾਨੀ (ਭੁਲੱਥ)** : ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਕੇਵਲ ਤਾਂ ਕੇਵਲ ਡਾਕਟਰ ਰਤਨ ਸਿੰਘ ਜੋ ਅਕਾਲੀ ਦਲ (ਬਾਦਲ) ਦੇ ਮੈਂਬਰ ਹਨ.. ... ..

**ਸ੍ਰੀ ਸਪੀਕਰ:** ਉਹ ਅੱਜ ਇੰਡੀਪੈਂਡੈਂਟ ਹਨ।

**Expunged as ordered by the Chair.

**ਸਰਦਾਰ ਜਗਤਾਰ ਸਿੰਘ ਮੁਲਤਾਨੀ :** ਉਨ੍ਹਾਂ ਤੋਂ ਬਾਅਦ ਹੀ ਟਾਈਮ ਦਿੱਤਾ ਹੈ। ਮੈਂ ਤੁਹਾਡਾ, ਸਪੀਕਰ ਸਾਹਿਬ, ਧੰਨਵਾਦੀ ਹਾਂ। ਮੈਂ ਨਾਲ ਹੀ ਉਨ੍ਹਾਂ ਨੂੰ ਜਵਾਬ ਦੇ ਦਿਆਂਗਾ।

ਸਪੀਕਰ ਸਾਹਿਬ, ਕਾਫੀ ਵਿਚਾਰਧਾਰਾ ਹੋ ਚੁੱਕੀ ਹੈ। ਗਵਰਨਰ ਸਾਹਿਬ ਨੇ ਪਿਛਲੇ ਤਿੰਨ ਸਾਲਾਂ ਵਿੱਚ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਜੋ ਕੰਮ ਕੀਤਾ ਹੈ, ਉਸ ਦਾ ਮੁਤਾਲਿਆ ਕਰਕੇ ਸਾਰੀਆਂ ਚੀਜ਼ਾਂ ਨੂੰ ਐਡਰੈਸ ਵਿੱਚ ਪੇਸ਼ ਕੀਤਾ ਹੈ। ਮੇਰੇ ਤੋਂ ਪਹਿਲਾਂ ਬਹੁਤ ਸਾਰੇ ਬੁਲਾਰਿਆ ਨੇ ਆਪਣੇ ਵਿਚਾਰ ਦਿੱਤੇ ਹਨ ਲੇਕਿਨ ਇੱਕ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਇਹ ਜਿਹੜੇ ਕੇਵਲ ਤਾਂ ਕੇਵਲ ਅਕਾਲੀ ਪਾਰਟੀ ਦੇ ਐਮ.ਐਲ.ਏ. ਹਨ ਇਹ ਲੁੱਕ ਗਏ ਸਨ, ਖੁੱਡਾਂ ਵਿਚ ਵੜ ਗਏ ਸਨ ਅਤੇ ਆਪਣੇ ਦੂਰ-ਦੁਰਾਡੇ ਰਿਸ਼ਤੇਦਾਰਾਂ ਕੋਲ ਚਲੇ ਗਏ ਸਨ ਕਿਉਂਕਿ ਇਨ੍ਹਾਂ ਨੇ ਜਿਨ੍ਹਾਂ ਦਾ ਸਾਥ ਦਿੱਤਾ ਸੀ, ਉਹ ਬਾਅਦ ਵਿੱਚ ਛੱਡ ਦਿੱਤਾ ਅਤੇ ਹੁਣ ਉਹ ਇਨ੍ਹਾਂ ਨੂੰ ਮਾਰਦੇ ਸਨ। ਪੰਜਾਬ ਦੇ ਹਾਲਾਤ ਖ਼ਰਾਬ ਕਰਨ ਵਿੱਚ ਇਨ੍ਹਾਂ ਲੋਕਾਂ ਨੇ ਬਹੁਤ ਵੱਡਾ ਹਿੱਸਾ ਪਾਇਆ ਹੈ। (ਵਿਘਨ)

(ਇਸ ਸਮੇਂ ਸ੍ਰੀ ਵਿਜੇ ਕੁਮਾਰ ਸਾਥੀ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ)।

**Mr Speaker:** Sathi Ji, Please resume your seat.

**ਸਰਦਾਰ ਜਗਤਾਰ ਸਿੰਘ ਮੁਲਤਾਨੀ :** ਸੋ, ਇਸ ਕਰਕੇ ਇਹ ਆਪਣਾ ਕਿਰਦਾਰ ਆਪ ਹੀ ਵੇਖ ਲੈਣ। ਮੈਂ ਕੋਈ ਅਨ-ਪਾਰਲੀਮੈਂਟਰੀ ਲਫ਼ਜ਼ ਨਹੀਂ ਬੋਲਣਾ ਚਾਹੁੰਦਾ ਜਿਵੇਂ ਸਾਥੀ ਜੀ ਨੇ ਗਲਤ ਲਫਜ਼ ਬੋਲੇ ਔਰ ਇੱਕ ਹੋਰ ਮੈਂਬਰ ਸਾਹਿਬ ਨੇ ਗਲਤ ਲਫਜ਼ ਬੋਲਿਆ।

(ਇਸ ਸਮੇਂ ਸ੍ਰੀ ਵਿਜੇ ਕੁਮਾਰ ਸਾਥੀ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ)।

**Mr. Speaker :** Please resume your seat.

**ਸਰਦਾਰ ਜਗਤਾਰ ਸਿੰਘ ਮੁਲਤਾਨੀ :** ਲਾਅ ਐਂਡ ਆਰਡਰ ਦੀ ਹਾਲਤ ਜੋ ਸਰਕਾਰ ਨੇ ਇਨ੍ਹਾਂ ਤਿੰਨ ਸਾਲਾਂ ਵਿੱਚ ਠੀਕ ਕੀਤੀ ਹੈ, ਉਸ ਦੀ ਜਿੰਨੀ ਵੀ ਸ਼ਲਾਘਾ ਕੀਤੀ ਜਾਵੇ, ਥੋੜ੍ਹੀ ਹੈ। (ਵਿਘਨ)

**Mr. Speaker :** Please resume your seat.

**ਸਰਦਾਰ ਜਗਤਾਰ ਸਿੰਘ ਮੁਲਤਾਨੀ :** ਇਹ ਇੱਥੇ ਜ਼ਰੂਰ ਗੱਲਾਂ ਕਰਦੇ ਹਨ ਪਰ ਅੱਜ ਤੋਂ ਤਿੰਨ ਸਾਲ ਪਹਿਲਾਂ ਪੰਜਾਬ ਦੇ ਜਿਸ ਤਰ੍ਹਾਂ ਹਾਲਾਤ ਰਹੇ, ਪੰਜਾਬ ਦੇ ਲੋਕੀ ਤੰਗ-ਦਸਤੇ ਵਿੱਚ ਰਹੇ, ਜੋ ਕਤਲੋਗਾਰਤ ਚੱਲ ਰਹੀ ਸੀ, ਦਸ ਸਾਲਾਂ ਤੋਂ ਕਾਲੀ-ਬੋਲੀ ਰਾਤ ਛਾਈ ਹੋਈ ਸੀ, ਸਰਦਾਰ ਬੇਅੰਤ ਸਿੰਘ ਜੀ ਨੇ ਸਾਰੇ ਹਾਲਾਤ ਨੂੰ ਠੀਕ ਕਰਕੇ ਪੰਜਾਬ ਨੂੰ ਇੱਕ ਚਾਨਣ-ਮੁਨਾਰੇ ਦਾ ਰੂਪ ਦਿੱਤਾ। ਇਸ ਤਰ੍ਹਾਂ ਉਨ੍ਹਾਂ ਨੇ ਬੜਾ ਵੱਡਾ ਨਾਮਣਾ ਖੱਟਿਆ ਹੈ ਅਤੇ ਮਾਣ ਪ੍ਰਾਪਤ ਕੀਤਾ ਹੈ। ਡਾਕਟਰ ਰਤਨ ਸਿੰਘ ਜੀ ਜੋ ਕੇਵਲ ਤਾਂ ਕੇਵਲ ਬੋਲ ਰਹੇ ਹਨ, ਇਨ੍ਹਾਂ ਅੰਦਰ ਜੋ ਪਿਛਲੇ ਤਿੰਨ ਸਾਲ ਦਾ ਜਮ੍ਹਾਂ ਪਿਆ ਸੀ, ਉਸ ਦੀ ਭੜਾਸ ਹੀ ਕੱਢੀ ਹੈ। ਸਪੀਕਰ ਸਾਹਿਬ, ਪੰਜਾਬ ਦੀ ਕਿਸਾਨੀ ਬਾਰੇ ਜੋ ਤਿੰਨ ਸਾਲਾਂ ਵਿੱਚ ਕੰਮ ਹੋਇਆ ਹੈ, ਉਸ ਨੂੰ ਮੇਰਾ ਖਿਆਲ ਹੈ ਕਿ ਬਿਆਨ ਕਰਦਿਆਂ ਦੋ-ਤਿੰਨ ਘੰਟੇ ਲੱਗ ਜਾਣਗੇ ਔਰ

ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਪਿੰਡਾਂ ਵਿੱਚ ਜੋ ਰੇਟ ਦਿੱਤੇ ਹਨ, ਉਹ ਸ਼ਲਾਘਾਯੋਗ ਹਨ। ਤਕਰੀਬਨ ਦੋ ਸਾਲਾਂ ਵਿੱਚ 105/-ਰੁਪਏ ਕੁਇੰਟਲ ਦਾ ਝੋਨੇ ਦਾ ਰੇਟ ਵਧਾ ਦਿੱਤਾ ਜਿਸ ਨਾਲ ਦੋ ਹਜ਼ਾਰ ਕਰੋੜ ਰੁਪਿਆ ਕਿਸਾਨ ਕੋਲ ਵੱਧ ਆਇਆ ਹੈ। ਇਸ ਕਰਕੇ ਕੇਵਲ ਤਾਂ ਕੇਵਲ ਜਿਹੜੇ ਕਹਿੰਦੇ ਹਨ ਕਿ ਅਕਾਲੀ ਦਲ ਕਿਸਾਨਾਂ ਦੀ ਪਾਰਟੀ ਹੈ, ਉਸ ਦਾ ਪਤਾ ਆਉਣ ਵਾਲੀਆਂ ਅਸੈਂਬਲੀ ਇਲੈਕਸ਼ਨਾਂ ਵਿੱਚ ਲੱਗ ਜਾਏਗਾ। (ਵਿਘਨ)

**Mr. Speaker** : You should speak on the Governor's address.

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਮੈਂ ਇਹੀ ਦੱਸ ਰਿਹਾ ਹਾਂ। ਇਹ ਕਹਿ ਰਹੇ ਸੀ ਕਿ (ਅਪੋਜ਼ੀਸ਼ਨ ਵੱਲ ਇਸ਼ਾਰਾ ਕਰਕੇ) ਦਵਾਈਆਂ ਨਹੀਂ ਮਿਲ ਰਹੀਆਂ ਪਰ ਸਾਰੀਆਂ ਦਵਾਈਆਂ ਮਿਲ ਰਹੀਆਂ ਹਨ, ਹਰ ਚੀਜ਼ ਦੀ ਅਵੇਲੇਬਿਲਟੀ ਹੈ। ਫਸਲਾਂ ਜ਼ਿਆਦਾ ਹੋ ਰਹੀਆਂ ਹਨ। ਖੇਤੀਬਾੜੀ ਮਹਿਕਮੇ ਦੀ ਤਾਂ ਇੱਕ ਨਵੇਂ ਪੈਸੇ ਦੀ ਵੀ ਕਿਸੇ ਪਾਸੇ ਸ਼ਿਕਾਇਤ ਨਹੀਂ। ਇਹ ਤਾਂ ਜਾਣ-ਬੁੱਝ ਕੇ ਅਖਬਾਰਾਂ ਵਿੱਚ ਆਪਣਾ ਨਾਂ ਕਢਾਉਣ ਖਾਤਰ ਇਲਜ਼ਾਮ ਲਗਾ ਰਹੇ ਹਨ। ਅੱਜ ਲੋੜ ਨਾਲੋਂ ਵੱਧ ਝਾੜ ਨਿਕਲ ਰਿਹਾ ਹੈ। ਕਿਉਂ ਨਿਕਲ ਰਿਹਾ ਹੈ ? ਕਿਉਂਕਿ ਚੰਗੀਆਂ ਦਵਾਈਆਂ ਮਿਲ ਰਹੀਆਂ ਹਨ। ਇਸ ਤਰ੍ਹਾਂ ਹੁਸ਼ਿਆਰਪੁਰ ਦਾ ਕੰਢੀ ਏਰੀਆ ਹੈ। ਉਥੇ ਵੀ ਇਹੋ ਜਿਹੀਆਂ ਸਕੀਮਾਂ ਲੱਗਣ ਨਾਲ ਕਾਫੀ ਫਾਇਦਾ ਹੋਵੇਗਾ। ਲੇਕਿਨ ਇੱਕ ਗੱਲ ਵੇਖਣ ਵਾਲੀ ਹੈ ਕਿ ਇਹ ਕ੍ਰਿਟਿਸਿਜ਼ਮ ਸਿਰਫ ਕ੍ਰਿਟਿਸਿਜ਼ਮ ਲਈ ਕਰਦੇ ਹਨ, ਕ੍ਰਿਟਿਸਿਜ਼ਮ ਪਰੋਡਕੱਟਿਵ ਹੋਣਾ ਚਾਹੀਦਾ ਹੈ, ਇਹ ਕ੍ਰਿਟਿਸਿਜ਼ਮ ਕਰਦੇ ਨਹੀਂ। ਮੈਂ ਸਮਝਦਾ ਹਾਂ, ਸਪੀਕਰ ਸਾਹਿਬ, ਜਿਥੇ ਸਰਦਾਰ ਬੇਅੰਤ ਸਿੰਘ ਜੀ ਨੇ ਬੜੇ ਤਕੜੇ ਕੰਮ ਕੀਤੇ ਹਨ, ਉਥੇ ਮੈਂ ਸਮਝਦਾ ਹਾਂ ਕਿ ਕਿਸਾਨਾਂ ਨੂੰ ਖਾਦ ਦੀ ਸਬਸਿਡੀ ਚਾਲੂ ਕਰ ਦੇਣੀ ਚਾਹੀਦੀ ਹੈ ਕਿਉਂਕਿ ਪੰਜਾਬ 60-70 ਪ੍ਰਤੀਸ਼ਤ ਫਸਲ ਅੰਨ ਭੰਡਾਰ ਵਿੱਚ ਦਿੰਦਾ ਹੈ। (ਸ੍ਰੀ ਵਿਜੇ ਕੁਮਾਰ ਸਾਥੀ ਵੱਲੋਂ ਵਿਘਨ) ਜੇ ਗੱਲ ਕਰਦੇ ਹਾਂ ਤਾਂ ਤੁਸੀਂ ਕਰਨ ਨਹੀਂ ਦਿੰਦੇ। ਤੁਸੀਂ ਆਪ ਚੰਗੀ ਗੱਲ ਕਰਦੇ ਹੀ ਨਹੀਂ ਸਗੋਂ ਹੋਰ ਹੀ ਗੱਲਾਂ ਕਰਕੇ ਹਾਊਸ ਦਾ ਅਤੇ ਦੂਸਰਿਆਂ ਦਾ ਟਾਂਈਮ ਬਰਬਾਦ ਕਰਦੇ ਰਹਿੰਦੇ ਹੋ।

**Mr. Speaker** : You carry on. I will stop them.

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਸਪੀਕਰ ਸਾਹਿਬ, ਪਿਛਲੇ 16 ਸਾਲਾਂ ਤੋਂ ਪੰਚਾਇਤ ਸੰਮਿਤੀਆਂ ਨਹੀਂ ਸੀ ਬਣੀਆਂ। ਹੁਣ ਸਾਰੀਆਂ ਪਾਰਟੀਆਂ ਨੂੰ ਪਤਾ ਲੱਗ ਗਿਆ ਹੈ, ਪੰਚਾਇਤਾਂ ਦੀਆਂ ਚੋਣਾਂ ਹੋ ਗਈਆਂ ਹਨ, ਮਿਉਂਸਪਲ ਕਮੇਟੀਆਂ ਦੀਆਂ ਚੋਣਾਂ ਹੋ ਗਈਆਂ ਹਨ ਔਰ ਕਿੰਨੇ ਜ਼ਿਆਦਾ ਵੋਟ ਪਾਰਟੀ ਲੈਵਲ ਤੇ ਪਏ ਹਨ, ਇਹ ਸਾਰੀ ਗੱਲ ਕਲੀਅਰ ਹੋ ਗਈ ਹੈ। ਲੇਕਿਨ ਇਹ ਸਿਰਫ ਆਪਣੇ ਮਨ ਨੂੰ ਸ਼ਾਂਤੀ ਦੇਣ ਵਾਸਤੇ ਕਹਿ ਰਹੇ ਹਨ ਕਿ 10 ਪ੍ਰਤੀਸ਼ਤ ਦੀ ਸਰਕਾਰ ਹੈ, 15 ਪ੍ਰਤੀਸ਼ਤ ਦੀ ਸਰਕਾਰ ਹੈ ਜਦੋਂ ਕਿ ਜ਼ਿਲ੍ਹਾ ਪ੍ਰੀਸ਼ਦ ਦੀਆਂ ਚੋਣਾਂ ਹੋਈਆਂ, ਬਲਾਕ ਸੰਮਤੀਆਂ ਦੀਆਂ ਚੋਣਾਂ ਹੋ ਗਈਆਂ ਔਰ ਮਿਜਾਰਿਟੀ ਬਲਾਕ 120-121 ਸਾਡੇ ਕੋਲ ਹਨ, ਜੇਕਰ 5—7 ਨਾਲੋਂ ਟੁੱਟ ਗਏ ਤਾਂ ਕੀ ਹੋਇਆ। ਇਸ ਲਈ ਇਨ੍ਹਾਂ ਨੂੰ ਆਪਣੇ ਅੰਦਰ ਝਾਤੀ ਮਾਰਨੀ ਚਾਹੀਦੀ ਹੈ। ਇਸ ਸਰਕਾਰ

[ਸਰਦਾਰ ਜਗਤਾਰ ਸਿੰਘ ਮੁਲਤਾਨੀ]

ਨੇ ਪੰਚਾਇਤਾਂ ਦੀਆਂ ਚੋਣਾਂ ਕਰਾਈਆਂ, ਪੰਚਾਇਤ ਸੰਮਤੀਆਂ ਦੀਆਂ ਚੋਣਾਂ ਕਰਾਈਆਂ, ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ ਕਰਾਈਆਂ, ਇਹ ਰਿਕਾਰਡ ਕਾਇਮ ਹੈ ਔਰ ਲੋਕਾਂ ਨੇ, ਪਬਲਿਕ ਨੇ ਭਰਵਾਂ ਹੁੰਗਾਰਾ ਦਿੱਤਾ ਹੈ।

ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਐਡਰੈਸ ਵਿਚ ਇੱਕ ਗੱਲ ਹੈ ਕਿ ਪਿੰਡਾਂ ਵਾਸਤੇ 100 ਕਰੋੜ ਰੁਪਿਆ ਇਸ ਸਾਲ ਖਰਚ ਕੀਤਾ ਜਾ ਰਿਹਾ ਹੈ। (ਵਿਘਨ) ਸਾਥੀ ਜੀ ਸੁਣ ਤਾਂ ਲਉ। ਪਿਛਲੇ ਸਾਲ ਤਿੰਨ ਸੌ ਕਰੋੜ ਰੁਪਏ ਖਰਚ ਕੀਤੇ ਸੀ, ਉਸ ਤੋਂ ਪਹਿਲਾਂ 200 ਕਰੋੜ ਰੁਪਏ, ਉਸ ਤੋਂ ਪਹਿਲਾਂ 118 ਕਰੋੜ ਰੁਪਏ। ਮੈਂ ਬੇਨਤੀ ਕਰਾਂਗਾ ਕਿ 100 ਕਰੋੜ ਰੁਪਏ ਪੂਰੇ ਨਹੀਂ। ਪਿੰਡਾਂ ਵਿੱਚ ਬੜੀ ਮੂਵਮੈਂਟ ਚੱਲੀ, ਬੜੇ ਡਿਵੈਲਪਮੈਂਟ ਦੇ ਕੰਮ ਚੱਲੇ। ਜਿਸ ਤਰ੍ਹਾਂ ਖੁਦ ਡਾ. ਰਤਨ ਸਿੰਘ ਨੇ ਕਿਹਾ ਕਿ 10—10 ਲੱਖ ਰੁਪਏ ਇੱਕ-ਇੱਕ ਪਿੰਡ ਵਿੱਚ ਦਿੱਤੇ ਗਏ। ਡਾਕਟਰ ਰਤਨ ਸਿੰਘ ਜਿਸ ਪਿੰਡ ਵਿੱਚ ਰਹਿ ਰਹੇ ਹਨ, ਉਸ ਪਿੰਡ ਨੂੰ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਨੋਟੀਫਾਈ ਕੀਤਾ ਔਰ ਉਸ ਪਿੰਡ ਤੇ 45 ਲੱਖ ਰੁਪਏ ਖਰਚ ਕੀਤੇ। (ਥੰਪਿੰਗ) 45 ਲੱਖ ਰੁਪਏ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਖਰਚ ਕੀਤੇ ਹਨ ਔਰ ਕੋਈ ਇੱਕ ਆਦਮੀ ਵੀ ਦੱਸੇ ਕਿ ਇੱਕ ਨਵਾਂ ਪੈਸਾ ਵੀ ਬਰਬਾਦ ਹੋਇਆ ਹੈ। ਇਸ ਦੇ ਨਾਲ ਹੀ ਮੈਂ ਇਹ ਵੀ ਦੱਸ ਦਿਆਂ ਕਿ 1985 ਤੋਂ 1987 ਤੱਕ ਬਰਨਾਲਾ ਸਾਹਿਬ ਦੀ ਸਰਕਾਰ ਸੀ, ਮੇਰਾ ਖਿਆਲ ਨਹੀਂ ਕਿ ਉਸ ਪਿੰਡ ਤੇ 45 ਹਜ਼ਾਰ ਰੁਪਿਆ ਖਰਚ ਕੀਤਾ ਗਿਆ ਹੋਵੇ। ਸੋ, ਇਸ ਕਰਕੇ ਮੈਂ ਬੇਨਤੀ ਕਰਾਂ ਕਿ ਜ਼ਿਆਦਾ ਪਿੰਡਾਂ ਅਤੇ ਸ਼ਹਿਰਾਂ ਨੂੰ ਨਵਾਂ ਕਰਨ ਵਿੱਚ ਸਰਦਾਰ ਬੇਅੰਤ ਸਿੰਘ ਰਿਕਾਰਡ ਕਾਇਮ ਕਰ ਰਹੇ ਹਨ, ਮੈਂ ਬੇਨਤੀ ਕਰਾਂ ਕਿ ਇਹ ਜੋ 100 ਕਰੋੜ ਰੁਪਏ ਦਾ ਵਿਵਰਣ ਹੈ, ਇਸ ਵਿੱਚ ਵਾਧਾ ਲਿਆਉਣਾ ਚਾਹੀਦਾ ਹੈ। ਡਾਕਟਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ 200 ਕਰੋੜ ਰੁਪਏ ਇਸ ਸਾਲ ਡਿਵੈਲਪਮੈਂਟ ਤੇ ਖਰਚ ਕਰਨਾ ਚਾਹੀਦਾ ਹੈ ਤਾਂ ਕਿ ਡਿਵੈਲਪਮੈਂਟ ਵਿੱਚ ਕਿਸੇ ਤਰ੍ਹਾਂ ਕੋਈ ਕਮੀ ਨਾ ਰਹੇ।

ਨਾਲ ਹੀ ਐਜੂਕੇਸ਼ਨ ਬਾਰੇ ਬੇਨਤੀ ਕਰਨੀ ਹੈ। ਐਜੂਕੇਸ਼ਨ ਵਾਸਤੇ ਬੜੇ ਸਕੂਲ ਖੋਲ੍ਹੇ ਹਨ ਔਰ ਬੜੇ ਅੱਛੇ ਕੰਮ ਹੋਏ ਹਨ। ਐਜੂਕੇਸ਼ਨ ਵਾਸਤੇ ਰਕਮ ਵੱਧ ਰੱਖਣੀ ਚਾਹੀਦੀ ਹੈ ਤਾਂ ਕਿ ਜਿਹੜੇ ਸਕੂਲਾਂ ਦੀ ਹਾਲਤ ਖਰਾਬ ਹੈ, ਚਾਹੇ ਉਹ ਪ੍ਰਾਇਮਰੀ ਸਕੂਲਾਂ ਦੀ ਹੋਵੇ, ਮਿੱਡਲ ਸਕੂਲਾਂ ਦੀ ਹੋਵੇ, ਪਲੱਸ ਟੂ ਸਕੂਲਾਂ ਦੀ ਹੋਵੇ, ਠੀਕ ਹੋ ਸ਼ਕੇ। ਪਿਛਲੇ ਤਿੰਨ ਸਾਲਾਂ ਵਿੱਚ ਸਾਡੇ ਬਲਾਕ ਵਿੱਚ 13 ਲੱਖ ਰੁਪਏ ਆਏ, ਸਕੂਲਾਂ ਦੀ ਰਿਪੇਅਰ ਕਰਨ ਵਾਸਤੇ, ਨਵੇਂ ਕਮਰੇ ਜਾਂ ਐਕਸਟੇਸ਼ਨ ਕਰਨ ਵਾਸਤੇ ਫਲੱਸ਼ ਲੈਟਰੀਨ ਬਣਾਉਣ ਵਾਸਤੇ ਜਿਵੇਂ ਕਿ ਕੰਮ ਸ਼ੁਰੂ ਕੀਤਾ ਗਿਆ ਹੈ, ਉਨ੍ਹਾਂ ਨੂੰ ਬਣਾਉਣ ਵਾਸਤੇ ਵੀ ਕੁਝ ਰਕਮ ਸਪੈਸ਼ਲੀ ਸਕੂਲਾਂ ਵਾਸਤੇ ਰੱਖਣੀ ਚਾਹੀਦੀ ਹੈ ਤਾਂ ਕਿ ਕਿਸੇ ਕਿਸਮ ਦੀ ਸਹੂਲਤ ਤੋਂ ਪਿੰਡਾਂ ਦੇ ਲੋਕ, ਪਿੰਡਾਂ ਦੇ ਬੱਚੇ ਵਾਂਝੇ ਨਾ ਰਹਿ ਸਕਣ ਤਾਂ ਕਿ ਉਹ ਸਾਰੀਆਂ ਸਹੂਲਤਾਂ ਮਿਲਦੀਆਂ ਰਹਿਣ।

ਸਪੀਕਰ ਸਾਹਿਬ, ਹੁਣੇ ਹੀ ਮਸਲਾ ਆਇਆ ਸੀ ਵੈਟਰਨਰੀ ਕਾਲਜ ਖੋਲ੍ਹਣ ਦਾ। ਬਹੁਤ ਸਾਰੀਆਂ ਡਿਸਪੈਂਸਰੀਆਂ ਖੋਲ੍ਹੀਆਂ ਹਨ। ਬੜਾ ਅੱਛਾ ਕੰਮ ਹੈ। ਮੈਂ ਬੇਨਤੀ ਕਰਾਂਗਾ, ਖਾਸ ਕਰਕੇ ਬੇਟ ਏਰੀਏ

ਬਾਰੇ ਜਿਥੇ ਮੂੰਹ ਖੁਰ ਦੀ ਬਿਮਾਰੀ ਜ਼ਿਆਦਾ ਆਉਂਦੀ ਹੈ, ਉਥੇ ਹਰ ਪਿੰਡ ਵਿੱਚ ਜਾਂ ਜਿਥੇ ਪੰਜ ਸੌ ਡੰਗਰ ਹੋਵੇ, ਇੱਕ ਡਿਸਪੈਂਸਰੀ ਖੋਲ੍ਹਣ ਦੀ ਪਰੋਵੀਜ਼ਨ ਕਰ ਦਿੱਤੀ ਜਾਵੇ। ਆਉਣ ਵਾਲੇ ਬੱਜਟ ਵਿੱਚ ਇਸ ਵਾਸਤੇ ਰਕਮ ਰਾਖਵੀਂ ਕੀਤੀ ਜਾਣੀ ਚਾਹੀਦੀ ਹੈ।

ਇੰਡਸਟਰੀਜ਼ ਦੇ ਬਾਰੇ ਇਹ ਸਰਕਾਰ ਉਪਰਾਲੇ ਕਰ ਰਹੀ ਹੈ। ਸਪੀਕਰ ਸਾਹਿਬ, ਇਥੇ ਗੱਲ ਚਲ ਰਹੀ ਹੈ ਪੈਟਰੋ ਕੈਮੀਕਲ ਪਲਾਂਟ ਦੀ, ਜਿਸ ਦੇ ਨਾਲ ਤਕਰੀਬਨ 50 ਹਜ਼ਾਰ ਲੋਕਾਂ ਨੂੰ ਰੋਜ਼ਗਾਰ ਮਿਲੇਗਾ ਅਤੇ ਇਸ ਦੇ ਨਾਲ ਬੇਰੋਜ਼ਗਾਰੀ ਜਿਹੜੀ ਹੈ ਉਹ ਠੀਕ ਹੋਵੇਗੀ, ਦੂਰ ਹੋਵੇਗੀ ਪਰ ਇਸ ਦੀ ਵੀ, ਸਪੀਕਰ ਸਾਹਿਬ, ਵਿਰੋਧਤਾ ਕੀਤੀ ਜਾ ਰਹੀ ਹੈ। ਮਾਸਟਰ ਤਾਰਾ ਸਿੰਘ ਜੀ ਨੇ ਠੀਕ ਹੀ ਕਿਹਾ ਸੀ ਕਿ ਆਪੋਜੀਸ਼ਨ ਵਾਲੇ ਕੀ ਕਹਿਣਗੇ। ਉਨ੍ਹਾਂ ਨੇ ਲਿਖਿਆ ਹੈ ਕਿ ਜੇ ਕੋਈ ਕੰਮ ਹੋਵੇ ਨਾ, ਤਾਂ ਡਾਕਟਰ ਰਤਨ ਸਿੰਘ ਜੀ ਕਹਿਣਗੇ ਕਿ ਕਿਉਂ ਨਹੀਂ ਹੋਇਆ, ਮਿੱਤਲ ਸਾਹਿਬ ਕਹਿਣਗੇ ਕਿ ਕਿਉਂ ਨਹੀਂ ਹੋਇਆ, ਸਾਥੀ ਸਾਹਿਬ ਕਹਿਣਗੇ ਕਿ ਕਿਉਂ ਨਹੀਂ ਹੋਇਆ ਪਰ ਜੇ ਹੋ ਜਾਵੇ ਤਾਂ ਕਹਿਣਗੇ ਕਿ ਹੋਇਆ ਕੀ ਹੈ ? ਪਹਿਲਾਂ ਤਾਂ ਇਹ ਰੌਲਾ ਪਾਉਂਦੇ ਰਹੇ ਕਿ ਇਥੇ ਕਾਰਖਾਨੇ ਲਗਣੇ ਚਾਹੀਦੇ ਹਨ, ਬੇਰੋਜ਼ਗਾਰੀ ਦੂਰ ਹੋਣੀ ਚਾਹੀਦੀ ਹੈ ਪਰ ਜੇ ਸਰਦਾਰ ਬੇਅੰਤ ਸਿੰਘ ਜੀ ਨੇ ਬੇਰੁਜ਼ਗਾਰੀ ਦੂਰ ਕਰਨ ਲਈ ਬੀੜਾ ਚੁੱਕ ਲਿਆ ਹੈ ਅਤੇ ਬੇਰੋਜ਼ਗਾਰੀ ਦੂਰ ਕਰਨ ਲਈ ਇਥੇ ਕਾਰਖਾਨਾ ਲਗਵਾ ਰਹੇ ਹਨ ਤਾਂ ਇਹ ਕਹਿੰਦੇ ਹਨ ਕਿ ਇਹ ਜਗਾਂ ਠੀਕ ਹੈ, ਇਹ ਉਪਜਾਊ ਹੈ, ਇਹ ਅਣਉਪਜਾਊ, ਗੈਰ-ਉਪਜਾਊ ਹੈ, ਇਥੇ ਕਾਰਖਾਨਾ ਲਗਾਣਾ ਹੈ, ਇਥੇ ਨਹੀਂ ਲਗਾਣਾ ਚਾਹੀਦਾ, ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ। ਸਪੀਕਰ ਸਾਹਿਬ, ਜਦੋਂ ਸ੍ਰੀ ਰਾਜੀਵ ਗਾਂਧੀ ਜੀ ਨੇ ਸਾਡੇ ਕਪੂਰਥਲੇ ਵਿੱਚ ਰੇਲਵੇ ਕੋਚ ਫੈਕਟਰੀ ਖੋਲ੍ਹਣ ਦੀ ਗੱਲ ਕੀਤੀ ਸੀ, ਜਿਹੜੀ 400 ਕਰੋੜ ਰੁਪਏ ਦੀ ਲਗਣੀ ਸੀ ਤਾਂ ਉਸ ਵੇਲੇ ਵੀ ਇਸ ਤਰ੍ਹਾਂ ਦੀਆਂ ਗੱਲਾਂ ਇਹ ਕਰਦੇ ਸੀ। (ਸ੍ਰੀ ਵਿਜੇ ਕੁਮਾਰ ਸਾਥੀ ਵਲੋਂ ਵਿਘਨ)

**Mr Speaker** : I will request the hon'ble Member to confine his speech to the Governer's Address.

(ਇਸ ਵਕਤ ਮਾਨਯੋਗ ਮੈਂਬਰਜ਼ ਸ੍ਰੀ ਵਿਜੇ ਕੁਮਾਰ ਸਾਥੀ ਅਤੇ ਸ੍ਰੀ ਮਦਨ ਮੋਹਨ ਮਿੱਤਲ ਪੁਆਇੰਟ ਆਰਡਰ ਰੇਜ਼ ਕਰਨ ਦੀ ਆਗਿਆ ਮੰਗ ਰਹੇ ਸਨ। ਮਾਨਯੋਗ ਸਪੀਕਰ ਸਾਹਿਬ ਨੇ ਸ੍ਰੀ ਮਦਨ ਮੋਹਨ ਮਿੱਤਲ ਜੀ ਨੂੰ ਆਗਿਆ ਦਿੱਤੀ)

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਆਨਰੇਬਲ ਮੈਂਬਰ ਸਾਹਿਬ ਜੋ ਮੈਂ ਕੱਲ੍ਹ ਕਿਹਾ ਸੀ, ਉਸ ਨੂੰ ਮਿਸਕੋਟ ਕਰ ਰਹੇ ਹਨ ਮੈਂ ਕਿਹਾ ਸੀ ਕਿ ਅਸੀਂ ਸ਼ਲਾਘਾ ਕਰਦੇ ਹਾਂ ਲੇਕਿਨ ਇਹ ਜਿਹੜੀ ਜ਼ਮੀਨ ਹੈ ਇਹ ਬੜੀ ਉਪਜਾਊ ਹੈ, ਇਥੇ ਦੀ ਬਜਾਏ ਕਿਧਰੇ ਹੋਰ ਸ਼ਿਫਟ ਕਰ ਦਿੱਤਾ ਜਾਵੇ ਔਰ ਚੀਫ ਮਨਿਸਟਰ ਸਾਹਿਬ ਨੇ ਐਡਮਿਟ ਕੀਤਾ ਹੈ। (ਸ੍ਰੀ ਵਿਜੇ ਕੁਮਾਰ ਸਾਥੀ ਵਲੋਂ ਵਿਘਨ)

**Mr. Speaker : Sathi Ji, please sit down.**

ਸ੍ਰੀ ਵਿਜੇ ਕੁਮਾਰ ਸਾਥੀ : ਸਪੀਕਰ ਸਾਹਿਬ, ਮੇਰਾ ਨਾਮ ਲੈ ਕੇ ਗੱਲ ਕੀਤੀ ਹੈ, ਇਸ ਕਰਕੇ ਮੈਨੂੰ ਵੀ ਇਜਾਜ਼ਤ ਦਿਓ

**Mr. Speaker** : Explanation can be given afterwards when he has completed his speech, not in between, and I do not allow you to speak. Let him finish his speech first. ਉਸ ਦੇ ਬਾਅਦ ਜੋ ਕਹਿਣਾ ਹੈ ਕਹਿ ਲੈਣਾ। ਹੁਣ ਬੈਠੋ।

ਸਰਦਾਰ ਜਗਤਾਰ ਸਿੰਘ ਮੁਲਤਾਨੀ : ਸਪੀਕਰ ਸਾਹਿਬ, ਇੰਡਸਟਰੀ ਦੇ ਬਾਰੇ ਸਰਦਾਰ ਬੇਅੰਤ ਸਿੰਘ ਜੀ ਬੜੇ ਚੰਗੇ ਕਦਮ ਚੁੱਕ ਰਹੇ ਹਨ ਔਰ ਉਸ ਦੀ ਸ਼ਲਾਘਾ ਕਰਨੀ ਚਾਹੀਦੀ ਹੈ, ਸਾਰੇ ਹਾਊਸ ਦੇ ਮੈਂਬਰਜ਼ ਨੂੰ ਇਸ ਗੱਲ ਦੀ ਪ੍ਰਸ਼ੰਸਾ ਕਰਨੀ ਚਾਹੀਦੀ ਹੈ ਕਿ 50 ਹਜ਼ਾਰ ਲੋਕਾਂ ਨੂੰ ਰੋਜ਼ਗਾਰ ਮਿਲੇਗਾ, ਜਿਸ ਦੇ ਨਾਲ ਕੁਝ ਬੇਰੁਜ਼ਗਾਰੀ ਦੂਰ ਹੋਵੇਗੀ। ਮੈਂ ਬੇਨਤੀ ਕਰ ਰਿਹਾ ਸੀ ਕਿ ਜਦੋਂ ਸ੍ਰੀ ਰਾਜੀਵ ਗਾਂਧੀ ਜੀ ਨੇ ਕਪੂਰਥਲੇ ਵਿੱਚ ਰੇਲਵੇ ਕੋਚ ਫੈਕਟਰੀ ਖੋਲ੍ਹਣ ਲਈ ਕਿਹਾ ਸੀ ਤਾਂ ਉਸ ਵੇਲੇ ਵੀ ਇਹ ਲੋਕੀ ਸਾਡੇ ਹਲਕੇ ਦੇ ਵਿਰੋਧੀ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਰਹੇ ਅਤੇ ਹੁਣ ਜਦੋਂ ਪੈਟਰੋ ਕੈਮੀਕਲ ਪਲਾਂਟ ਲਗ ਰਿਹਾ ਹੈ ਤਾਂ ਵੀ ਵਿਰੋਧੀ ਪਾਰਟੀਆਂ ਦੇ ਲੋਕ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ। ਸਰਦਾਰ ਬੇਅੰਤ ਸਿੰਘ ਜੀ ਵੱਧ ਤੋਂ ਵੱਧ ਪੰਜਾਬ ਵਿੱਚ ਡਿਵੈਲਪਮੈਂਟ ਦੇ ਕੰਮ ਰਹੇ ਹਨ, ਇਥੇ ਇੰਡਸਟਰੀਜ਼ ਲਗਾਉਣ ਵਾਸਤੇ ਯਤਨ ਕਰ ਰਹੇ ਹਨ, ਐਜੂਕੇਸ਼ਨ ਵਿੱਚ ਸੁਧਾਰ ਲਿਆਉਣ ਦਾ ਯਤਨ ਕਰ ਰਹੇ ਹਨ, ਮੈਡੀਕਲ ਕਾਲਜ ਖੋਲ੍ਹ ਰਹੇ ਹਨ ਅਤੇ ਹੋਰ ਚੰਗੇ ਕੰਮ ਕਰਕੇ ਪੰਜਾਬ ਦੀ ਤਰੱਕੀ ਲਈ, ਪੰਜਾਬ ਦੀ ਬਿਹਤਰੀ ਲਈ ਆਪਣਾ ਹਰ ਯਤਨ ਕਰ ਰਹੇ ਹਨ। ਉਨ੍ਹਾਂ ਦੀ ਇਸ ਤਰ੍ਹਾਂ ਦੇ ਚੰਗੇ ਕੰਮਾਂ ਲਈ ਸ਼ਲਾਘਾ ਕਰਨੀ ਚਾਹੀਦੀ ਹੈ। (ਵਿਘਨ) ਛਓ, ਮੈਂ ਇਹ ਗੱਲ ਵੀ ਕਰ ਦੇਣਾ ਚਾਹੁੰਦਾ ਹਾਂ। ਮੰਡਲ ਕਮਿਸ਼ਨ ਦੀ ਗੱਲ ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿੱਚ ਕੋਈ ਨਹੀਂ ਕਹੀ। ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿੱਚ ਮੰਡਲ ਕਮਿਸ਼ਨ ਦਾ ਕੋਈ ਜ਼ਿਕਰ ਨਹੀਂ ਕੀਤਾ। (ਆਪੋਜ਼ੀਸ਼ਨ ਬੈਂਚਾਂ ਵਲੋਂ ਥੰਪਿਗ) ਇਹ ਜਿਹੜਾ ਮੰਡਲ ਕਮਿਸ਼ਨ ਸੀ, ਇਹ 1980 ਵਿਚ ਬਣਾਇਆ ਗਿਆ ਸੀ ਔਰ 13 ਅਗਸਤ, 1990 ਵਿੱਚ ਇਸ ਦੀ ਸਾਰੀ ਰਿਪੋਰਟ ਮੁਕੰਮਲ ਹੋ ਗਈ। ਉਸ ਦੇ ਬਾਅਦ ਮਸਲਾ ਸੁਪਰੀਮ ਕੋਰਟ ਵਿੱਚ ਚਲਾ ਗਿਆ ਔਰ ਸੁਪਰੀਮ ਕੋਰਟ ਨੇ 16 ਨਵੰਬਰ, 1992 ਵਿੱਚ ਜਜਮੈਂਟ ਦੇ ਦਿੱਤੀ ਕਿ ਹਿੰਦੁਸਤਾਨ ਦੇ ਵਿੱਚ 52 ਪ੍ਰਤੀਸ਼ਤ ਲਿਤਾੜੇ, ਗਰੀਬਾਂ ਦੀ ਆਬਾਦੀ ਹੈ ਜਿਨ੍ਹਾਂ ਨੂੰ ਨੁਮਾਇੰਦਗੀ ਮਿਲਣੀ ਹੈ। ਇਹ 52 ਪ੍ਰਤੀਸ਼ਤ ਗਰੀਬ ਲੋਕਾਂ ਨੂੰ ਨੁਮਾਇੰਦਗੀ ਮਿਲਣੀ ਹੈ, ਭਾਵੇਂ ਉਹ ਹਿੰਦੂ ਹੋਵੇ, ਮੁਸਲਮਾਨ ਹੋਵੇ, ਸਿੱਖ ਹੋਵੇ ਜਾਂ ਇਸਾਈ ਹੋਵੇ ਲੇਕਿਨ ਪਛੜੀਆਂ ਸ਼੍ਰੇਣੀਆਂ ਨਾਲ ਸਬੰਧ ਰੱਖਦਾ ਹੋਵੇ। ਇਥੇ ਵੀ ਪੰਜਾਬ ਵਿੱਚ 40 ਪ੍ਰਤੀਸ਼ਤ ਆਬਾਦੀ ਪਛੜੀਆਂ ਸ਼੍ਰੇਣੀਆਂ ਦੀ ਹੈ।

(At this stage Sardar Shamsher Singh Rai was crossing the Floor)

**Mr. Speaker** : I have told so many times. Shamsher Singh Rai please do not cross the Floor.

**Sardar Shamsher Singh Rai** : Sorry, Sir.

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਉਸ ਵਿਚ ਰਿਲੇਕਸ਼ਨ ਦੇ ਦਿੱਤੀ ਹੈ ਔਰ ਹੋਰ ਵੀ ਹਾਲੇ ਫੈਸਲੇ ਹੋਣੇ ਹਨ। ਇਹ ਦੀ ਪਬਲਿਕ ਸੈਕਟਰ ਐਡਰਟੇਕਿੰਗਜ਼, ਯੂਨੀਵਰਸਿਟੀਜ਼ ਅਤੇ ਮੈਡੀਕਲ ਇੰਸਟੀਚਿਊਸ਼ਨਜ਼ ਵਿਚ ਵੀ ਇਸ ਰਿਪ੍ਰੇਜ਼ੈਂਟੇਸ਼ਨ ਦਿੱਤੀ ਜਾਣੀ ਹੈ ਪਰ ਪਤਾ ਨਹੀਂ ਇਸ ਦਾ ਗਵਰਨਰ ਐਡਰੇਸ ਵਿਚ ਕਿਉਂ ਜ਼ਿਕਰ ਨਹੀਂ ਆਇਆ, ਮੈਂ ਸਮਝਦਾ ਹਾਂ ਕਿ ਜਦੋਂ ਲੀਡਰ ਆਫ਼ ਹਾਊਸ ਬੋਲਣਗੇ ਤਾਂ ਇਸ ਨੂੰ ਕਲੀਅਰ ਕਰ ਦੇਣਗੇ (ਥੰਪਿੰਗ) (ਵਿਘਨ)

**Mr. Speaker** : Karimpuri Ji, please don't interrupt unnecessarily. Let him speak. Please resume your seat.

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਸਪੀਕਰ ਸਾਹਿਬ, ਇਨ੍ਹਾਂ ਨੂੰ ਵਿਚ ਟੋਕਣਾ ਨਹੀਂ ਚਾਹੀਦਾ। ਮੈਂ ਬੇਨਤੀ ਕਰਦਾ ਹਾਂ ਕਿ 16 ਮਾਰਚ, 1992 ਤੱਕ ਇਹ ਸਾਰਾ ਕੰਮ ਮੁਕੰਮਲ ਹੋਣਾ ਸੀ। ਇਸ ਲਈ ਸਰਦਾਰ ਬੇਅੰਤ ਸਿੰਘ ਜੀ ਨੇ ਇਕ ਕਮਿਸ਼ਨਰ ਐਚ.ਆਰ. ਸੋਢੀ ਦੇ ਥੱਲੇ ਬਣਾਇਆ ਹੈ। ਜਿਸ ਨੇ ਕਿ ਬੈਕਵਰਡਰ ਕਲਾਸਿਜ਼ ਦੇ ਲੋਕਾਂ ਦੀ ਸੈਨਸਿਜ਼ ਕਰਾਉਣੀ ਹੈ, ਇਸ ਲਈ ਮੈਂ ਇਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਇਹ ਸੁਪਰੀਮ ਕੋਰਟ ਦੇ ਫੈਸਲੇ ਨੂੰ ਲਾਗੂ ਕਰ ਰਹੇ ਹਨ। ਇਸ ਦੀ ਇੰਪਲੀਮੈਂਟੇਸ਼ਨ ਚਾਹੁੰਦਾ ਹਾਂ ਕਿ ਜ਼ਰੂਰ ਹੋਣੀ ਚਾਹੀਦੀ ਹੈ। ਸਟੇਟਸ ਵਿਚ ਔਰ ਯੂ.ਟੀਜ਼. ਵਿਚ ਤਾਂ ਇਹ ਲਾਗੂ ਹੋ ਗਿਆ ਹੈ, ਦਿੱਲੀ ਵਿੱਚ ਲਾਗੂ ਹੋ ਗਿਆ ਹੈ, ਸ਼ਿਮਲੇ ਵਿੱਚ ਲਾਗੂ ਹੋ ਗਿਆ ਹੈ ਸਾਡੀ ਸਰਕਾਰ ਨੇ ਵੀ ਸੈਨਸਿਜ਼ ਦਾ ਕੰਮ ਸ਼ੁਰੂ ਕਰ ਦਿੱਤਾ ਹੈ। ਇਸ ਲਈ ਮੈਂ ਇਹ ਮੰਗ ਕਰਾਂਗਾ ਕਿ ਜਿਹੜਾ ਆਰ.ਐਨ. ਪਰਸ਼ਾਦ ਥੱਲੇ ਮੰਡਲ ਕਮਿਸ਼ਨ ਨੂੰ ਲਾਗੂ ਕਰਨ ਬਾਰੇ, ਕਮੇਟੀ ਬਣੀ ਸੀ ਉਸ ਨੂੰ ਜਲਦੀ ਹੀ ਇੰਪਲੀਮੈਂਟ ਕਰਨਾ ਚਾਹੀਦਾ ਹੈ। ਸਪੀਕਰ ਸਾਹਿਬ, ਇਸ ਵਿਚ ਸਿਰਫ਼ 4 ਕਾਸਟਸ ਸਨ ਪਰ ਹੁਣ ਇਸ ਵਿਚ 64 ਕਾਸਟਸ ਆ ਗਈਆਂ ਹਨ। ਇਨ੍ਹਾਂ ਸਾਰੀਆਂ ਕਾਸਟਸ ਵਿਚ ਇਹ ਲਾਗੂ ਉਸ ਹਿਸਾਬ ਨਾਲ ਕਰਨਾ ਹੈ। ਇਸ ਕਰਕੇ ਉਸ ਕਮੇਟੀ ਨੇ ਇਹ ਮੰਗ ਕੀਤੀ ਸੀ ਕਿ ਜਿਹੜੇ ਇਨ੍ਹਾਂ ਕਾਸਟਸ ਵਿਚ ਅਮੀਰ ਬਣ ਗਏ ਹਨ, ਉਨ੍ਹਾਂ ਨੂੰ ਇਸ ਵਿਚ ਸ਼ਾਮਲ ਨਹੀਂ ਕਰਨਾ ਚਾਹੀਦਾ ਕਿਉਂਕਿ ਸੈਨਸਿਜ਼ ਬਹੁਤ ਜ਼ਿਆਦ ਹੋ ਗਈ ਹੈ, ਇਸ ਕਰਕੇ ਇਸ ਤੇ ਸਰਕਾਰ ਨੂੰ ਵਿਚਾਰ ਕਰ ਲੈਣਾ ਚਾਹੀਦਾ ਹੈ।

ਫਿਰ ਇਕ ਬਹੁਤ ਅੱਛਾ ਕੰਮ ਕੀਤਾ ਹੈ ਜਿਹੜਾ ਕਿ ਮੁਹਾਲੀ ਵਿਖੇ ਸ਼ਡਿਊਲਡ ਕਾਸਟਸ ਲਈ ਇਕ ਇੰਸਟੀਚਿਊਸ਼ਨ ਖੋਲਿਆ ਹੈ, ਜਿਥੇ ਕਿ ਬੱਚਿਆਂ ਨੂੰ ਕਿਤਾਬਾਂ ਵੀ ਮੁਫ਼ਤ ਦਿੱਤੀਆਂ ਜਾਣਗੀਆਂ। ਉਸ ਵਿਚ ਇਨ੍ਹਾਂ ਨੇ ਇਹ ਫੈਸਲਾ ਲਿਆ ਹੈ ਕਿ ਬੈਕਵਰਡ ਕਲਾਸਿਜ਼ ਨੂੰ ਵੀ ਸ਼ਾਮਲ ਕੀਤਾ ਜਾਵੇਗਾ। ਮੈਂ ਸਮਝਦਾ ਹਾਂ ਕਿ ਇਹ ਸਰਕਾਰ ਦਾ ਬਹੁਤ ਅੱਛਾ ਫੈਸਲਾ ਹੈ ਔਰ ਇਸ ਲਈ ਮੁਬਾਰਕਬਾਦ ਦਿੰਦਾ ਹਾਂ ਇਤਨਾ ਕਹਿੰਦਾ ਹੋਇਆ ਮੈਂ ਸਮਾਪਤ ਕਰਦਾ ਹਾਂ। ਧੰਨਵਾਦ।

**श्रीमती लक्ष्मी कांता चावला (अमृतसर केंद्री)** : अध्यक्ष महोदय यह जो सदन के सामने राज्यपाल का भाषण पढ़ा गया है इस भाषण को अभिभाषण कहा जाये तो ज्यादा अच्छा है। इस में जो सारे कारनामे सरकार के बताये गये

[ਸ੍ਰੀ ਕ੍ਰਿਸ਼ਨ ਕੁਮਾਰ ਕੌਸ਼ਲ]

ਇਹ ਪੁਛਣਾ ਚਾਹੁੰਦਾ ਹਾਂ ਕਿ 12-8-94 ਤੱਕ ਇਨ੍ਹਾਂ ਨੇ ਐਪਲੀਕੇਸ਼ਨਜ਼ ਮੰਗੀਆਂ ਸਨ ਕਿ ਆਪਣੇ ਆਪਣੇ ਤਸੀਲਦਾਰਾਂ ਕੋਲ ਅਪਲਾਈ ਕਰੋ। ਇਸ ਲਈ ਜਦੋਂ ਤੱਕ ਡੀਊ ਪਰੋਕਲੇਮੇਸ਼ਨ ਪਿੰਡਾਂ ਵਿੱਚ ਨਹੀਂ ਹੁੰਦਾ ਜਿਹੜੇ ਐਕਚੂਅਲ ਬੈਨੀਫਿਸ਼ਰੀਜ ਹਨ ਉਨ੍ਹਾਂ ਨੂੰ ਪਤਾ ਨਹੀਂ ਲਗਦਾ। ਕੀ ਇਹ ਇਸਦੀ ਘੋਖ ਕਰਵਾਉਣਗੇ ਔਰ ਦੁਬਾਰਾ ਡੇਟ ਐਕਸ-ਟੈਂਡ ਕਰਨਗੇ ਤਾਂ ਕਿ ਜਿਹੜੇ ਐਕਚੂਅਲ ਬੈਨੀਫਿਸ਼ਰੀਜ ਹਨ ਉਹ ਵੀ ਅਪਲਾਈ ਕਰ ਸਕਣ ?

**ਸ੍ਰੀ ਸਪੀਕਰ :** ਤੁਸੀਂ ਸਵਾਲ ਹੀ ਠੀਕ ਨਹੀਂ ਕਰ ਰਹੇ। ਤੁਸੀਂ ਪੁੱਛੋ ਕਿ ਡੇਟ ਐਕਸਟੈਂਡ ਕਰੋਗੇ ਜਾਂ ਨਹੀਂ ਤੁਸੀ ਤਾਂ ਘੋਖ ਕਰਵਾਉਣ ਬਾਰੇ ਕਹਿ ਰਹੇ ਹੋ।

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਬੜੀ ਕਲੀਅਰ ਗੱਲ ਕੀਤੀ ਹੈ। ਇਸ ਤਰ੍ਹਾਂ ਇਨ੍ਹਾਂ ਨੇ ਕਿਹਾ ਹੈ ਅਜਿਹੀ ਕੋਈ ਗੱਲ ਨਹੀਂ ਕਿ ਕਿਸੇ ਨੂੰ ਪਤਾ ਨਹੀਂ ਹੈ। ਇਸ ਦੇ ਬਾਰੇ ਅਖਬਾਰਾਂ ਦੇ ਵਿਚ ਵੀ ਕਢਵਾਇਆ ਗਿਆ ਔਰ ਢੰਡੋਰਾ ਪਿਟਿਆ ਗਿਆ ਹੈ, ਸਾਰੀ ਦੁਨੀਆਂ ਨੂੰ ਇਸ ਦੇ ਬਾਰੇ ਪਤਾ ਹੈ। ਪਰ ਮੈਨੂੰ ਅਫਸੋਸ ਹੈ ਕਿ ਜਿਹੜੀ ਲੋਕ ਮੱਲ ਕੇ ਬੈਠੇ ਹਨ ਉਹ ਸਰਕਾਰ ਨੂੰ ਮਾਮਲਾ ਨਹੀਂ ਦਿੰਦੇ ਜਿਸ ਦੇ ਨਾਲ ਸਰ-ਕਾਰ ਦੀ ਆਮਦਨ ਵੀ ਘੱਟਦੀ ਹੈ। ਸਰਕਾਰ ਨੇ ਇਸ ਬਾਰੇ ਢੰਡੋਰਾ ਵੀ ਪਿਟਵਾ-ਇਆ ਹੈ ਔਰ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਫੈਸਲਾ ਲਿਆ ਹੈ ਕਿ ਜਿਨੀ ਵੀ ਪੁਰਾਣੀ ਜ਼ਮੀਨ ਹੈ, ਜਿਨ੍ਹਾਂ ਦੀ 1992 ਤੋਂ ਗਿਰਦਾਵਰੀ ਹੋਈ ਹੋਈ ਹੈ ਉਨ੍ਹਾਂ ਨੂੰ ਸਸਤੇ ਰੇਟ ਤੇ ਦੇਣੀ ਹੈ, ਇਨ੍ਹਾਂ ਨੇ ਹੋਰ ਕੀ ਲੈਣਾ ਹੈ ?

**ਸ੍ਰੀ ਸਪੀਕਰ :** ਮੰਤਰੀ ਜੀ ਤੁਸੀ ਤਾਂ ਬਹੁਤ ਵੱਡਾ ਲੈਕਚਰ ਦੇ ਦਿੱਤਾ ਹੈ। ਇਨ੍ਹਾਂ ਨੇ ਜੋ ਸਪਲੀਮੈਂਟਰੀ ਪੁੱਛੀ ਹੈ ਉਸਦਾ ਕੋਈ ਉੱਤਰ ਨਹੀਂ ਆਇਆ। ਇਨ੍ਹਾਂ ਨੇ ਪੁਛਿਆ ਹੈ ਕਿ ਕੀ ਡੇਟ ਐਕਸਟੈਂਡ ਕਰਨ ਦਾ ਕੋਈ ਇਰਾਦਾ ਹੈ ਜਾਂ ਨਹੀਂ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੀ ਗੱਲ ਮੰਨਦਾ ਹਾਂ। ਮੈਂ ਥੋੜਾ ਜਿਹਾ ਤੁਹਾਡੇ ਰਾਹੀਂ ਹਾਊਸ ਦੀ ਜਾਣਕਾਰੀ ਲਈ ਦੱਸ ਦੇਣਾ ਚਾਹੁੰਦਾ ਹਾਂ ਕਿ 1992 ਤੱਕ ਜੋ ਦਰਖਾਸਤਾਂ ਪ੍ਰਾਪਤ ਹੋਈਆਂ ਹਨ ਉਨ੍ਹਾਂ ਦਾ ਨਿਪਟਾਰਾ ਕਰਾਂਗੇ। ਇਸ ਸਮੇਂ ਜਲੰਧਰ ਜ਼ਿਲ੍ਹੇ ਵਿਚ ........

**ਸ੍ਰੀ ਸਪੀਕਰ :** ਮਾਲ ਮੰਤਰੀ ਜੀ ਤੁਸੀ ਦੱਸੋ ਟਾਈਮ ਐਕਸਟੈਂਡ ਹੋ ਸਕਦਾ ਹੈ ਜਾਂ ਨਹੀਂ ?

**ਰਾਜ ਮੰਤਰੀ :** ਸਪੀਕਰ ਸਾਹਿਬ, ਟਾਈਮ ਐਕਸਟੈਂਡ ਕਰਨ ਦਾ ਕੋਈ ਮਤਲਬ ਨਹੀਂ ਹੈ। ਸਾਰੀਆਂ ਦਰਖਾਸਤਾਂ ਡਿਸਪੋਜ਼ ਆਫ ਹੋ ਰਹੀਆਂ ਹਨ/ਹੋ ਚੁੱਕੀਆਂ ਹਨ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਮਾਨਯੋਗ ਸਪੀਕਰ ਸਾਹਿਬ, ਹਾਊਸ ਦੇ ਅੰਦਰ ਬਾਰ ਬਾਰ ** ਸ਼ਬਦ ਵਰਤਿਆ ਜਾਂਦਾ ਹੈ ਜਦੋਂ ਕਿ ਸੈਂਟਰਲ ਗੌਰਮਿੰਟ ਦੁਆਰਾ ਔਰ ਸਟੇਟ ਗੌਰਮਿੰਟ ਦੁਆਰਾ ਨੋਟੀਫਿਕੇਸ਼ਨ ਹੋ ਚੁਕੇ ਹਨ ਇਸ ਬਾਰੇ ਕਿ ਇਹ ਸ਼ਬਦ ਇਸਤੇ-ਮਾਲ ਨਾ ਕਰਿਆ ਜਾਵੇ ਇਸ ਤੇ ਪਾਬੰਦੀ ਹੈ। ਮੈਂ ਰੀਕੁਐਸਟ ਕਰਦਾ ਹਾਂ ਕਿ ਤੁਸੀਂ ਮਾਨਯੋਗ ਮਨਿਸਟਰ ਸਾਹਿਬ ਨੂੰ ਅਤੇ ਐਮ. ਐਲ. ਏ. ਸਾਹਿਬਾਨ ਨੂੰ ਇਹ ਡਾਇਰੈਕਟ ਕਰੋ ਕਿ ਇਸ ਸ਼ਬਦ ਦੀ ਹਾਊਸ ਦੇ ਅੰਦਰ ਜਾਂ ਹੋਰ ਦੂਸਰੀਆਂ ਥਾਵਾਂ ਤੇ ਇਸ ਦੀ ਵਰਤੋਂ ਨਾਂ ਕੀਤੀ ਜਾਵੇ।

** Expunged or ordered by the Choir

**ਸ਼੍ਰੀ ਸਪੀਕਰ** : ਜਿਥੇ ਕੋਈ ਇਹ ** **ਲਫਜ਼ ਵਰਤਿਆ ਗਿਆ ਹੈ ਉਹ ਐਕਸਪੰਜ ਕੀਤਾ ਜਾਂਦਾ ਹੈ ਔਰ ਅੱਗੇ ਲਈ ਕਿਰਪਾ ਕਰਕੇ ਇਹ ਸ਼ਬਦ ਨਾ ਵਰਤਿਆ ਜਾਵੇ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਜਾਣਕਾਰੀ ਚਾਹਾਂਗਾ ਕਿ ਡਿਸਟ੍ਰਿਕਟ ਹੁਸ਼ਿਆਰਪੁਰ ਵਿਚ ਜੰਗਲਾਤ ਦੀ ਜ਼ਮੀਨ ਉਤੇ ਦਸੂਹਾ ਥਾਣੇ ਅਧੀਨ ਜਿਹੜੇ ਲੋਕ 10-10 ਜਾਂ 20-20 ਸਾਲਾਂ ਤੋਂ ਬੰਜਰ ਜ਼ਮੀਨ ਨੂੰ ਆਬਾਦ ਕਰਕੇ ਬੈਠ ਹੋਏ ਹਨ ਉਨ੍ਹਾਂ ਨੇ ਉਥੇ ਟਿਊਬਵੈਲ ਵੀ ਲਗਾਏ ਹੋਏ ਹਨ ਅਤੇ ਆਪਣੇ ਘਰ ਵੀ ਪੱਕੇ ਪਾਏ ਹੋਏ ਹਨ, ਕੀ ਮੰਤਰੀ ਜੀ ਉਨ੍ਹਾਂ ਦੇ ਉਜਾੜੇ ਨੂੰ ਰੋਕਣ ਵਾਸਤੇ ਯਕੀਨ ਦਿਲਾਣਗੇ ?

**ਸ਼੍ਰੀ ਸਪੀਕਰ** : ਤੁਸੀ ਤਾਂ ਰੀਹੈਬਲੀਟੇਸ਼ਨ ਬਾਰੇ ਸਪਲੀਮੈਂਟਰੀ ਕਰ ਰਹੇ ਹੋ । ਇਸ ਬਾਰੇ ਤਾਂ ਸਵਾਲ ਨਹੀਂ ਹੈ । Next Question.

### ਚੱਕੀ ਪੁਲ ਤੇ ਟੋਲ ਟੈਕਸ

*2442. **ਸ਼੍ਰੀ ਰਮਨ ਕੁਮਾਰ ਭੱਲਾ** : ਕੀ ਟ੍ਰਾਂਸਪੋਰਟ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ----

(ੳ) ਪਠਾਨਕੋਟ ਦੇ ਨੇੜੇ ਪਠਾਨਕੋਟ-ਜਲੰਧਰ ਸੜਕ ਤੇ ਚੱਕੀ ਦਰਿਆ ਤੇ ਪੁੱਲ ਦੇ ਨਿਰਮਾਣ ਲਈ ਕੁੱਲ ਕਿੰਨਾ ਖਰਚ ਕੀਤਾ ਗਿਆ ;

(ਅ) ਅੱਜ ਤੱਕ ਇਸ ਪੁਲ ਉਪਰ ਲੰਘਣ ਵਾਲੀਆਂ ਗੱਡੀਆਂ ਤੇ ਲੱਗਣਯੋਗ ਟੋਲ ਟੈਕਸ ਵੱਜੋਂ ਕਿੰਨੀ ਰਕਮ ਕਮਾਈ ਗਈ ਅਤੇ ਟੋਲ ਟੈਕਸ ਕਦੋਂ ਤੱਕ ਖਤਮ ਕੀਤੇ ਜਾਣ ਦੀ ਆਸ ਹੈ ?

**ਸਰਦਾਰਨੀ ਰਾਜਿੰਦਰ ਕੌਰ ਭੱਠਲ** (ਤਕਨੀਕੀ ਸਿੱਖਿਆ ਉਦਯੋਗਿਕ ਸਿਖਲਾਈ ਅਤੇ ਲੋਕ ਨਿਰਮਾਣ ਵਿਭਾਗ (ਭਵਨ ਅਤੇ ਮਾਰਗ ਮੰਤਰੀ)

(ੳ) ਜਲੰਧਰ-ਪਠਾਨਕੋਟ ਸੜਕ ਉਤੇ ਪਠਾਨਕੋਟ ਨੇੜੇ ਬਣੇ ਚੱਕੀ ਪੁਲ ਦੀ ਉਸਾਰੀ, ਸਮੇਤ ਇਸ ਤੇ ਪਹੁੰਚ ਮਾਰਗ (ਹਿਮਾਚਲ ਪ੍ਰਦੇਸ਼ ਵਿਚ ਆਉਂਦੇ ਪਹੁੰਚ ਮਾਰਗ ਦੇ ਹਿੱਸੇ ਦੇ ਸਿਵਾਏ) ਕੁੱਲ ਖਰਚ ਕੀਤੀ ਗਈ ਰਕਮ 172.57 ਲੱਖ ਰੁਪਏ ਹੈ ।

(ਅ) ਮਿਤੀ 19-2-95 ਤੱਕ ਇਕੱਠੀ ਕੀਤੀ ਗਈ ਟੋਲ ਟੈਕਸ ਦੀ ਰਕਮ 445.90 ਲੱਖ ਰੁਪਏ ਹੈ । ਇਸ ਪੁੱਲ ਤੇ ਟੋਲ ਟੈਕਸ ਮਿਤੀ 20-2-95 ਤੋਂ ਖਤਮ ਕਰ ਦਿੱਤਾ ਗਿਆ ਹੈ ।

**ਸ਼੍ਰੀ ਰਮਨ ਕੁਮਾਰ ਭੱਲਾ** : ਪਹਿਲਾਂ ਤਾਂ ਮੈਂ ਧੰਨਵਾਦੀ ਹਾਂ ਕਿ ਟੋਲ ਟੈਕਸ ਹਟਾ ਦਿੱਤਾ ਹੈ । ਦੇਰ ਆਏ ਦਰੁਸਤ ਆਏ । ਮੈਂ ਮੰਤਰੀ ਜੀ ਤੋਂ ਇਹ ਜਾਨਣਾ ਚਾਹੁੰਦਾ ਹਾਂ ਕਿ ਕਿੰਨੇ ਹੋਰ ਪੁਲ ਹਨ ਜਿਨ੍ਹਾਂ ਤੇ ਟੋਲ ਟੈਕਸ ਜਾਰੀ ਹੈ ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਅਤੇ ਲੋਕ ਨਿਰਮਾਣ ਵਿਭਾਗ (ਭਵਨ ਅਤੇ ਮਾਰਗ) ਮੰਤਰੀ** : ਸਪੀਕਰ ਸਾਹਿਬ, ਜਿਹੜੇ ਪੁਲ ਨੈਸ਼ਨਲ ਹਾਈਵੇ ਤੇ ਬਣਦੇ ਹਨ ਉਨ੍ਹਾਂ ਤੇ ਅਸੀਂ ਸੈਂਟਰ ਤੋਂ ਪੈਸਾ ਲੈ ਕੇ ਖਰਚ ਕਰਦੇ ਹਾਂ । ਨੈਸ਼ਨਲ ਹਾਈਵੇ ਤੇ ਪੁਲ ਮਨਿਸਟਰੀ ਆਫ ਸਰਫੇਸ ਟਰਾਂਸਪੋਰਟ, ਨਵੀਂ ਦਿਲੀ ਵਾਲਿਆਂ ਦੀ ਪਾਲਿਸੀ ਅਨੁਸਾਰ ਬਨਾਇਆ ਜਾਂਦਾ ਹੈ । ਜਦੋਂ ਪੁਲ ਕੰਪਲੀਟ ਹੋ ਜਾਂਦਾ ਹੈ । ਉਸ ਤੋਂ ਬਾਅਦ ਉਸ ਤੇ ਆਉਣ ਵਾਲਾ ਖਰਚਾ, ਉਸ ਦੇ ਨਾਲ ਬਣਨ ਵਾਲੀਆਂ ਲਿੰਕ ਰੋਡਜ਼ ਤੇ ਆਉਣ ਵਾਲਾ ਖਰਚਾ, ਜਾਂ ਹੋਰ ਜਿਹੜੀ ਰਿਪੇਅਰ ਵਗੈਰਾ ਹੁੰਦੀ ਹੈ, ਇਨ੍ਹਾਂ ਸਾਰਿਆਂ ਖਰਚਿਆਂ ਦੇ ਹਿਸਾਬ ਨਾਲ ਟੋਲ ਟੈਕਸ ਲਗਾ ਕੇ ਇਹ ਖਰਚਾ ਪੂਰਾ ਕੀਤਾ ਜਾਂਦਾ ਹੈ । ਜਦੋਂ ਖਰਚਾ ਪੂਰਾ ਹੋ ਜਾਂਦਾ ਹੈ ਤਾਂ ਟੋਲ ਟੈਕਸ ਬੰਦ ਕਰ ਦਿੱਤਾ ਜਾਂਦਾ ਹੈ ।

**Expunged as ordered by the Chair.

**ਸ਼੍ਰੀ ਸਪੀਕਰ :** ਮੈਂਬਰ ਸਾਹਿਬ ਨੇ ਤਾਂ ਇਹ ਸਵਾਲ ਕੀਤਾ ਹੈ ਕਿ ਪੰਜਾਬ ਵਿੱਚ ਕਿੰਨੇ ਹੋਰ ਐਸੇ ਸਥਾਨ ਹਨ ਜਿਥੋਂ ਟੋਲ ਟੈਕਸ ਵਸੂਲ ਕੀਤਾ ਜਾਂਦਾ ਹੈ। ਅਗਰ ਜਾਣ-ਕਾਰੀ ਹੈ ਤਾਂ ਦੱਸ ਦਿਓ।

**ਮੰਤਰੀ :** ਕਿਉਂਕਿ ਮੈਂਬਰ ਸਾਹਿਬ ਨੇ ਕੇਵਲ ਇਸੇ ਪੁਲ ਬਾਰੇ ਸਪੈਸੀਫਿਕ ਸਵਾਲ ਕੀਤਾ ਸੀ ਕੋਈ ਜਰਨਲ ਕਿਸਮ ਦਾ ਸਵਾਲ ਨਹੀਂ ਸੀ। ਇਸ ਕਰਕੇ ਇਹ ਵੱਖਰਾ ਪੁੱਛ ਲੈਣ ਮੈਂ ਦੱਸ ਦੇਵਾਂਗੀ।

**ਸ਼੍ਰੀ ਰਮਨ ਕੁਮਾਰ ਭੱਲਾ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਉਥੇ ਡੇਲੀ-ਵੇਜਿਜ਼ ਤੇ ਮੁਲਾਜ਼ਮ ਰੱਖੇ ਹੋਏ ਸਨ, ਉਨ੍ਹਾਂ ਦੇ ਭਵਿਖ ਦਾ ਕੀ ਬਣੇਗਾ, ਕੀ ਉਨ੍ਹਾਂ ਨੂੰ ਕਿਤੇ ਅਬਜ਼ੋਰਬ ਕੀਤਾ ਜਾਵੇਗਾ ? ਇਸ ਦੇ ਨਾਲ ਹੀ ਮੈਂ ਪੁਛਣਾ ਚਾਹੁੰਦਾ ਹਾਂ ਕਿ ਜਿਹੜਾ ਪਠਾਨਕੋਟ ਦੇ ਪੁਲ ਤੋਂ ਪੌਣੇ ਤਿੰਨ ਕਰੋੜ ਰੁਪਿਆ ਫਾਲਤੂ ਇਕੱਠਾ ਕੀਤਾ ਗਿਆ ਹੈ ਕਿਉਂਕਿ ਇਹ ਟੋਲ ਟੈਕਸ ਕਾਫੀ ਚਿਰ ਪਹਿਲਾਂ ਖਤਮ ਹੋਣਾ ਚਾਹੀਦਾ ਸੀ, ਕੀ ਇਸ ਪੈਸੇ ਨੂੰ ਪਠਾਨਕੋਟ ਸ਼ਹਿਰ ਦੀ ਡਿਵੈਲਪਮੈਂਟ ਵਾਸਤੇ ਲਗਾਉਣਗੇ ?

**ਮੰਤਰੀ :** ਇਹ ਜਿਹੜੇ ਮੁਲਾਜਮ ਹੁੰਦੇ ਹਨ, ਉਹ ਟੈਂਪਰੇਰੀ ਹੁੰਦੇ ਹਨ। ਜਦੋਂ ਇਕ ਥਾਂ ਕੰਮ ਖਤਮ ਹੋ ਜਾਂਦਾ ਹੈ ਤਾਂ ਉਥੋਂ ਉਨ੍ਹਾਂ ਨੂੰ ਹਟਾ ਕੇ ਦੂਸਰੀ ਥਾਂ ਚਲਦੇ ਕੰਮ ਉੱਤੇ ਲਗਾ ਦਿੱਤਾ ਜਾਂਦਾ ਹੈ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁਛਣਾ ਚਾਹੁੰਦਾ ਹਾਂ ਕਿ ਜਿਹੜਾ ਪਠਾਨਕੋਟ ਦੇ ਪੁਲ ਤੋਂ ਪਰੋਫਿਟ ਹੋਇਆ ਹੈ, ਉਸ ਨੂੰ ਕਿਸ ਤਰਾਂ ਯੂਟੇਲਾਈਜ਼ ਕੀਤਾ ਜਾਵੇਗਾ ? ਕੀ ਕੋਈ ਪਲਾਨ ਹੈ ? ਕੀ ਇਸ ਬਾਰੇ ਹਾਊਸ ਵਿੱਚ ਮੰਤਰੀ ਸਾਹਿਬਾ ਦੱਸਣਗੇ ?

**ਸ਼੍ਰੀ ਸਪੀਕਰ :** ਤੁਹਾਡਾ ਸਵਾਲ ਕਲੀਅਰ ਨਹੀਂ ਹੋਇਆ, ਦੁਬਾਰਾ ਦੱਸੋ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ ਵੈਸੇ ਤਾਂ ਜਦੋਂ ਪੁੱਲ ਬਣਾਇਆ ਜਾਂਦਾ ਹੈ ਤਾਂ ਇਹ ਨੋ ਪ੍ਰਾਫਿਟ ਨੋ ਲਾਸ ਤੇ ਹੁੰਦਾ ਹੈ ਮਗਰ ਇਹ ਜਿਹੜੀ ਤਿੰਨ ਕਰੋੜ ਰਪਇਆਂ ਦੀ ਇਨਕਮ ਜਿਆਦਾ ਹੋਈ ਹੈ, ਇਹ ਡਿਪਾਰਟਮੈਂਟ ਕਿਥੇ ਯੂਟੇਲਾਈਜ਼ ਕਰੇਗਾ ?

**ਸ਼੍ਰੀ ਸਪੀਕਰ :** ਪੀ. ਡਬਲਿਊ. ਡੀ. ਵਾਲੇ ਰੋਡ ਬਣਾਉਣਗੇ ਤਾਂ ਯੂਟੇਲਾਇਜ਼ ਵੀ ਕਰਨਗੇ।

**ਸ਼੍ਰੀ ਜਗਦੀਸ਼ ਸਾਹਨੀ :** ਕਿਹੜੀ ਰੋਡ ਬਣਾਉਣਗੇ ?

**ਸ਼੍ਰੀ ਸਪੀਕਰ :** ਪੰਜਾਬ ਦੀ ਕੋਈ ਨਾ ਕੋਈ ਤਾਂ ਰੋਡ ਬਣਾਉਣਗੇ।

---

### ਪੁਲਿਸ ਵਿਭਾਗ ਵਿਚ ਆਸਾਮੀਆਂ ਦੀ ਸਿਰਜਣਾ ਕਰਨਾ

*2373. **ਸ਼੍ਰੀ ਬਾਬੂ ਰਾਮ ਚਾਵਲਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਪੁਲਿਸ ਵਿਭਾਗ ਵਿਚ ਇਸ ਸਮੇਂ ਡੀ.ਜੀ.ਪੀ./ਏ. ਡੀ. ਜੀ. ਪੀ./ਆਈ.ਜੀ., ਡੀ. ਆਈ. ਜੀ. ਦੀਆਂ ਆਸਾਮੀਆਂ ਦੀ ਵਖ ਵਖ ਗਿਣਤੀ ਕਿੰਨੀ ਹੈ;

(ਅ) ਕੀ ਅਜਿਹੀਆਂ ਹੋਰ ਆਸਾਮੀਆਂ ਦੀ ਸਿਰਜਣਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**Sardar Beant Singh** : (a) D.G.P. : 2
A.D.G.P. : 4
I.G.P. : 16
D.I.G. : 23
(b) No, Sir.

**ਸ਼੍ਰੀ ਬਾਬੂ ਰਾਮ ਚਾਵਲਾ** : ਥੈਂਕਿਊ ਜੀ ।

**ਸ਼੍ਰੀ ਮਦਨ ਮੋਹਨ ਮਿੱਤਲ** : ਸਰ, ਮੇਰੀ ਸਪਲੀਮੈਂਟਰੀ ਇਹ ਹੈ ਕਿ ਪਿਛਲੀ ਵਾਰੀ ਸਰਕਾਰ ਨੇ ਕੁੱਝ ਸੀਨੀਅਰ ਅਧਿਕਾਰੀਆਂ ਨੂੰ ਨਿਯੁਕਤ ਕੀਤਾ ਸੀ, ਬਤੌਰ ਡੀ. ਆਈ. ਜੀ. । ਉਹ ਬੜੇ ਬਹਾਦਰ ਅਫਸਰ ਹਨ, ਉਨ੍ਹਾਂ ਨੇ ਆਤੰਕਵਾਦ ਦੇ ਖਿਲਾਫ ਲੜਾਈ ਬਹਾਦਰੀ ਨਾਲ ਲੜੀ । ਉਨ੍ਹਾਂ ਨੂੰ ਪਰਮੋਟ ਕੀਤਾ, ਇਹ ਬੜੀ ਚੰਗੀ ਗੱਲ ਹੈ ਪਰ ਉਨ੍ਹਾਂ ਦੀ ਸੈਕਸ਼ਨ ਨਹੀਂ ਮਿਲੀ । ਇਹ ਸੈਂਕਸ਼ਨ ਕਦੋਂ ਤੱਕ ਮਿਲ ਜਾਵੇਗੀ । ਅਤੇ ਮੁੱਖ ਮੰਤਰੀ ਜੀ ਇਸ ਸਬੰਧੀ ਕੀ ਉਪਰਾਲਾ ਕਰ ਰਹੇ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਬੜੀ ਜਲਦੀ ਸੈਂਕਸ਼ਨ ਮਿਲ ਜਾਵੇਗੀ । ਉਨ੍ਹਾਂ ਦੀ ਸਰਵਿਸ ਕੁਝ ਥੋੜ੍ਹੇ ਮਹੀਨੇ ਰਹਿੰਦੀ ਸੀ । ਇਸ ਕਰਕੇ ਸੈਂਕਸ਼ਨ ਨਹੀਂ ਮਿਲੀ ਸੀ ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਠੀਕ ਹੈ ਕਿ ਜਦੋਂ ਹਾਲਾਤ ਨਾਰਮਲ ਨਹੀਂ ਸਨ ਤਾਂ ਕੁਝ ਵਿਸ਼ੇਸ਼ ਮਜ਼ਬੂਰੀ ਬਣੀ ਅਤੇ ਕੁਝ ਪੁਲਿਸ ਡਿਸਟ੍ਰਿਕਟ ਬਣਾਏ ਗਏ ਅਤੇ ਬਹੁਤ ਸਾਰੇ ਪੁਲਿਸ ਅਫ਼ਸਰਾਂ ਨੂੰ ਪਰਮੋਟ ਕੀਤਾ ਗਿਆ ਪਰ ਹੁਣ ਜਦੋਂ ਸਿਚੂ-ਏਸ਼ਨ ਨਾਰਮਲ ਹੋ ਗਈ ਹੈ ਤਾਂ ਜਿਹੜੇ ਪੁਲਿਸ ਜ਼ਿਲ੍ਹੇ ਬਣਾਏ ਗਏ ਹਨ, ਉਨ੍ਹਾਂ ਨੂੰ ਬੰਦ ਕਰਨ ਦੀ ਸਰਕਾਰ ਦੀ ਕੋਈ ਤਜਵੀਜ਼ ਹੈ ਜਾਂ ਨਹੀਂ ?

**CHIEF MINISTER** : No, we cannot be complacent.

---

**ਉਦਯੋਗਿਕ ਸੰਗਠਨਾਂ ਵਿਚ ਵਿਦੇਸ਼ੀ ਸਹਿਯੋਗ**

*2400. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਾਜ ਵਿਚ ਕੋਈ ਅਜਿਹੇ ਉਦਯੋਗਿਕ ਸੰਗਠਨ ਹਨ ਜਿਨ੍ਹਾਂ ਨੂੰ ਕਿਸੇ ਵਿਦੇਸ਼ੀ ਸਹਿਯੋਗ ਨਾਲ ਸਥਾਪਿਤ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੀ ਸਰਕਾਰੀ, ਅੱਧ-ਸਰਕਾਰੀ ਅਤੇ ਨਿੱਜੀ ਖੇਤਰਾਂ ਵਿਚ ਗਿਣਤੀ ਕਿੰਨੀ-ਕਿੰਨੀ ਹੈ ਅਤੇ ਇਨ੍ਹਾਂ ਸੰਗਠਨਾਂ ਦੇ ਨਾਂ ਕੀ ਕੀ ਹਨ ਅਤੇ ਇਹ ਕਿਥ ਕਿਥੇ ਹਨ ;

(ਅ) ਅਜਿਹੇ ਦੇਸ਼ਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਦਾ ਉਪਰੋਕਤ ਸੰਗਠਨਾਂ ਵਿਚ ਹਿੱਸਾ ਹੈ ਅਤੇ ਹਰ ਇਕ ਦੇ ਹਿੱਸੇ ਦੀ ਪ੍ਰਤੀਸ਼ਤਤਾ ਕਿੰਨੀ ਕਿੰਨੀ ਹੈ;

(ੲ) ਕੀ ਉਪਰੋਕਤ ਕਿਸੇ ਸੰਗਠਨ ਵਿਚ ਭਾਰਤ ਸਰਕਾਰ ਦਾ ਵੀ ਕੋਈ ਹਿੱਸਾ ਹੈ, ਜੇਕਰ ਅਜਿਹਾ ਹੋਵੇ ਤਾਂ ਉਸ ਦੀ ਪ੍ਰਤੀਸ਼ਤਤਾ ਕੀ ਹੈ;

(ਸ) ਉਕਤ ਸੰਗਠਨਾਂ ਵਿਚ ਕੰਮ ਕਰ ਰਹੇ ਵਿਦੇਸ਼ੀ ਕਾਮਿਆਂ ਦੀ ਸੰਗਠਨ-ਵਾਰ ਗਿਣਤੀ ਕਿੰਨੀ ਕਿੰਨੀ ਹੈ ?

**Sardar Beant Singh** : Yes, Sir.

A statement with regard to items (a) to (d) above is placed on the Table of the use.oH

[Chief Minister]

Statement

PROJECTS SET UP BY PUBLIC SECTOR WITH FOREIGN COLLABORATION

(Rs. in lakhs)

| S. No. | Name of the Company | Location | Product | Name of the foreign Collaboration/ Country | Total Investment (Rs. in Cr.) | Share holding by foreign Country in the Organisation | Share holding by Govt. of India | No. of Foreigners working |
|---|---|---|---|---|---|---|---|---|
| | | "a" | | | | "b" | "c" | "d" |
| 1 | 2 | 3 | 4 | 5 | 6 | 7 | 8 | 9 |
| 1. | Electronic System Pb. Ltd. .. | S.A.S. Nagar | Data Acquisition Systems | Westing House Electric Company U.S.A. | 9.68 | NIL | NIL | NIL |
| | | | —Unix based computer system | Ironics incorporated, U.S.A. | | | | |
| | | | —Modarns | Rocal Milgo U.S.A. | | | | |
| | | | —Agro Dairy Instruments - Capacitors | Trabur International U.S.A. ABX, Corpn., U.S.A. | | | | |
| 2. | Pb. Nylo. Transsition .. | Jalandhar | Rainforced Nylon Belting | Lerita, Australia | 0.19 | NIL | NIL | NIL |

| | | | | | | | | |
|---|---|---|---|---|---|---|---|---|
| 3. | Pb. Tractors Ltd. .. | S.A.S. Nagar | Forklift | Komatra Forklift Japan | 2.65 | NIL | NIL | NIL |
| 4. | Pb. Wireless Systems Ltd. .. | -do- | HF-SSB Wireless SET. | Repco Inds. U.S.A. | 9.24 | NIL | NIL | NIL |
| | | | —TOMA and Communicator | Japan Radio Company, Japan. | | | | |
| | | | | Ericasson, Swedon. | | | | |
| | | | —Push Button Telephone Instruments. | Harris Corpn., U.S.A. | | | | |
| | | | —VHF Trans receivers. | RELM. | | | | |
| 5. | Pb. Alkalies & Chemical Ltd. .. | Ropar | Caustic Soda | UDHE, Germany | 49.35 | NIL | NIL | NIL |
| 6. | Accumeasures Pv. Ltd. .. | S.A.S. Nagar | Precision Measuring Instruments | P. E. Consultant U.K. | 2.04 | NIL | NIL | NIL |
| 7. | Swaraj Mazda Ltd. .. | Hoshiarpur | Light Commercial Vehicle. | (i) Mazda Motor Corporation Japan. | 48.50 | 163.80 (15.6%) | NIL | NIL |
| | | | | (ii) Sumitomo Corporation Japan. | | 109.20 (10.4%) | | |
| | | | | Grand Total .. | 121.65 | 273.00 | | |

[Chief Minister]

**Statement**

**PROJECTS SET UP AS SEMI GOVERNMENT ESTABLISHMENTS**

| Sr. No. | Name of the Company | Location | Product | Name of the Foreign collaborator/ country. | Total Inv. (Rs. in crores) | Share holding by Foreign country in the organisation. | Share hold by Govt. of India. | No. of Foreign working. | Remarks |
|---|---|---|---|---|---|---|---|---|---|
| | (A) | | | (B) | | | (C) | (D) | |
| 1 | 2 | 3 | 4 | 5 | 6 | 7 | 8 | 9 | 10 |
| 1. | Pb. Anand Batteries Ltd. | S.A.S. Nagar. | Dry Cell Batteries & Button Cells. | Toshiba Japan. | 2.06 | NIL | NIL | NIL | Set up as Joint Sector Projects |
| 2. | Pb. Ceramics Ltd. | Bhatinda | Ceramic Insulators. | F. & S. Consultants USA. | 9.53 | NIL | NIL | NIL | —do— |
| 3. | Pb. Anand Lamp Inds. Ltd. | S.A.S. Nagar. | Lamp & Tubes. | Philips, Holand | 18.00 | 299. 50 Lacs (39.9%) | NIL | NIL | —do— |
| 4. | Pb. Power Products | Hoshiarpur. | HJ & Lt Power Capacitor. | Shizuki Electrical Company of Japan. | 1.16 | NIL | NIL | NIL | —do— |
| 5. | Oswal Agro Furane Ltd. | Sangrur | Boiler Rice Sheller, Purfural | Standard Eassen Germany Busler MIC, Germany SIF, Itally. | 61.50 | NIL | NIL | NIL | —do— |

| | | | | | | | | | |
|---|---|---|---|---|---|---|---|---|---|
| 6. | Punjab Maize Products | -do- | Glucose/ starch. | D.D. Kroyer, Denmark. | 13.00 | NIL | NIL | NIL | —do— |
| 7. | Punjab Breweries Ltd. | Ludhiana | Beer. | Skoda, Czakoslc Vakia. | 2.40 | NIL | NIL | NIL | —do— |
| 8. | Modi Business Machines, Ltd. | S.A.S. Nagar | Electronics Type-writer and Dot Matric Printers. | Olivetti, Itlay | 5.90 | NIL | NIL | NIL | —do— |
| 9. | Telephone Cables Ltd. | —do— | Jolly filled. Telephone Cables. | Essex. USA. | 25.90 | NIL | NIL | NIL | —do— |
| 10. | Indian Acrylics Ltd. | Sangrur | Acrylic Staple Fibre. | Dupont, USA. | 240.22 | NIL | NIL | NIL | —do— |
| 11. | Alpha Drugs India Ltd. | Patiala | DPG TMDA. | Chementchno Italy. | 49.83 | NIL | NIL | NIL | —do— |
| 12. | Harpartap Steels Ltd. | S.A.S. Nagar | Galvanised/ Corrugated sheets. | Nippon Kokan Kaisha, Japan. | 44.87 | NIL | NIL | NIL | —do— |
| 13. | Mohan Fibres Products Ltd. | Dera Bassi | Egg./Apple Trays | Keyes Fibre, USA. | 9.25 | NIL | NIL | NIL | —do— |
| 14. | HPL Chemicals Ltd. | —do— | Hydrazine Dydrate. | Schering Industrial Chemicals U.K. | 17.47 | NIL | NIL | NIL | —do— |
| 15. | Pepsi Foods Ltd. | V. Zahura, Hoshiarpur | Snack Foods Tomato Paste Deverate concentrate. | Pepsico Inc. USA. | 68.50 | 68.36 (99.8%) | NIL | NIL | —do— |
| 16. | Punjab Meats Ltd. | V. Behra, Distt. Patiala | Frozen Meat. | Fletcher Cons. Com. New Zealand | 39.50 | — | 200 | 3 | —do— |
| 17. | Agro Dutch Foods Ltd. | Lalru, Patiala | Canned Mushroom | Dalsem Holland | 24.00 | — | 150 | 1 | —do— |
| 18. | Punjab Blossom Ltd. | Lalru, Patiala | Roses | Camtec East Ltd. Isreal. | 3.02 | 0.08 (5.9%) | — | 1 | —do— |

**Statement**

**PROJECTS SET UP AS SEMI GOVERNMENT ESTABLISHMENTS – (Concld.)**

| Sr. No. | Name of the Company | Location | Product | Name of the Foreign collaboration country. | Total Inv. (Rs. in crores). | Share holding by Foreign country in the organisation. | Share hold by Govt. of India. | No. of Foreign working | Remarks |
|---|---|---|---|---|---|---|---|---|---|
| | (A) | | | (B) | | | (C) | (D) | |
| 1 | 2 | 3 | 4 | 5 | 6 | 7 | 8 | 9 | 10 |
| 19. | JCT Electronics | S.A.S. Nagar | Coloured TV Picture tubes. | Hitachi, Japan. | 76.25 | NIL | NIL | NIL | Set up as Joint Sector Projects |
| 20. | JCT Fibre Ltd. | Hoshiarpur | Polyster fibre. | Zimmer, Germany | 128.18 | NIL | NIL | NIL | – do– |
| 21. | Steel strips wheels, Ltd. | Patiala | Wheel Rims. | Hass Engineering, U.S.A. | 17.30 | NIL | NIL | NIL | —do— |
| 22. | Max India Ltd. | Hoshiarpur | 6– APA, 7 —ADCA. | Toyo Jozo Co. Japan Finchimcs Italy. | 5.05 | NIL | NIL | NIL | —do— |
| 23. | Northern Digital Exchanges Ltd. | S.A.S. Nagar | EPABX (Exchanges) | Oki, Japan. | 9.60 | NIL | NIL | NIL | —do— |
| 24. | Punjab Power Generation Machines Ltd. | Sangrur | Turbine and Generators. | Voest, Alpine Austriala and Kossler Austria. | 11.15 | NIL | NIL | NIL | —do— |
| 25. | Fujitus India Telecom Ltd. | S.A.S. Nagar | Large Switching Equipment | Fujitus Ltd. Japan Itochu Corpn. Japan, C. | 110.00 | 30.60 Cr. (51%) 12.00 Cr. (20%) | 9.10 Cr. (15.17%) | 5 | —do— |
| | | | | G. Total .. | 983.67 | 114.04 Cr. | 12.60 Cr. | | |

**Statement**

**PROJECT SET UP IN PRIVATE SECTOR**

| Sr. No. | Name of the Company. | Location | Product | Name of the foreign Collaboration/ Country. | Total Invest-ment (Rs. in Cr.) | Share holding by Fore-ign Coun-try in the Organisa-tion. | Share holding by Govt. of India. | No. of Foreig-ners working |
|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 |
| 1 | Jai Parabolic Springs Ltd. .. | S.A.S. Nagar | Parabolic/ Leaf Spring | NHK Spring Japan | 6.00 | NIL | NIL | Set up as Private Sector Project. |
| | | | | Grand Total .. | 6.00 | | | |

**श्रीमती लक्ष्मी कांता चावला** : सपीकर साहिब, पहली बात यह कि जो प्रशन मैंने पूछा है उस का उत्तर काफी लम्बा चौड़ा है । यह लग भग 12 बजे मुझे मिला जब सेशन चल रहा था । इस लिये मैं ठीक से पढ़ नहीं पाई । दूसरी बात यह है कि मैं जिस भाषा में प्रश्न करती हूं, उत्तर उसी भाषा में मुझे चाहिये । अंग्रेजी में नहीं चाहिये । प्रश्न यह है कि उन्होंने बोला है कि पंजाब में गवर्नमैंट सैमी गवर्नमैंट और प्राईवेट सैक्टर में विदेशियों के साथ मिल कर कारखाने लगाये हैं । इनका जो विवरण है, या तो मुझे समझ नहीं आया। यां इनका उत्तर गलत है । सात नम्बर कालम पर लिखा है—Share holding by foriegn Country in the organisation—Nil इस में विदेशियों का सहयोग लिया गया है या इनकी बुद्धि का प्रयोग किया गया ।

ਮੁੱਖ ਮੰਤਰੀ. ਕੇਵਲ ਸਹਿਯੋਗ ਲਿਆ ਹੈ ।

श्रीमती लक्ष्मी कांता चावला: एक उन्होंने पंजाब मीटस लिमटिड में पैसा पंजाब गवर्नमैंट का है या सैंटर का यह नहीं बताया गया । लेकिन 5 विदेशी कर्मचारी या अधिकारी इस में काम करते हैं । यह जो बूचड़खाना बनाया जा रहा है, उस में लगाये गये यह 5 विदेशी किस किस देश के हैं, क्या काम करते हैं ? क्या सिर्फ पशु ही मारते हैं, यदि हां तो क्या यहां बूचडों की कमी है ?

ਮੁੱਖ ਮੰਤਰੀ . ਬੁਚੜਾਂ ਦੀ ਕੋਈ ਕਮੀ ਨਹੀਂ ਜੀ । (ਹਾਸਾ) (ਥੰਪਿੰਗ)

श्रीमती लक्ष्मी कांता चावला. मेरा प्रशन यह है कि जो विदेशी लाए गए हैं वह क्या काम करते हैं। आप सच्च कहते हैं कि बूचड़ों की कोई कमी नहीं है ।

**ਮੁੱਖ ਮੰਤਰੀ** : ਇਹ ਸੈਪਰੇਟ ਸਵਾਲ ਦੇ ਦੇਣ ਅਸੀਂ ਦਸ ਦੇਵਾਂਗੇ ਕਿ ਉਹ ਪੰਜ ਕੀ ਕੰਮ ਕਰਦੇ ਹਨ ?

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਇਸ ਵਿੱਚ ਜੋ ਸਟੇਟਮੈਂਟ ਮੁੱਖ ਮੰਤਰੀ ਜੀ ਨੇ ਦਿੱਤੀ ਹੈ ਉਸ ਵਿੱਚ ਮੀਟ ਫੈਕਟਰੀ ਵਾਲੇ ਕਾਲਮ ਵਿੱਚ ਲਿਖਿਆ ਹੈ ਕਿ ਗੌਰਮਿੰਟ ਦਾ ਜੋ ਸ਼ੇਅਰ ਹੈ ਉਹ 39.9% ਹੈ ਔਰ ਇਸੇ ਤਰ੍ਹਾਂ ਜੋ ਪੈਪਸੀ ਹੈ, ਉਸ ਵਿੱਚ ਫਾਰਨ ਸ਼ੇਅਰ 99.8% ਹੈ ਸਾਡਾ ਸਿਰਫ .2% ਹੈ as per statement provided here. Should we take it that it is totally a private sector & run by the foreign country ਔਰ ਇਹ ਜੋ .2% ਰੱਖਿਆ ਹੈ ਇਹ ਦੇਖਣ ਵਾਸਤੇ ਹੈ। ਕੀ ਸਰਕਾਰ ਉਪਰਾਲੇ ਕਰੇਗੀ ਕਿ ਜੋ ਫਾਰਨ ਇਨਵੈਸਟਮੈਂਟ ਹੈ ਉਸ ਦੇ ਨਾਲ ਸਾਡੀ ਇੰਡਸਟਰੀ ਵਿੱਚੋਂ ਜੋ ਆਪਣੀ ਸ਼ੇਅਰ ਕੈਪੀਟਲ ਹੈ ਚਾਹੇ ਉਹ ਸੈਮੀ ਗੌਰਮਿੰਟ ਹੈ ਜਾਂ ਪਬਲਿਕ ਸੈਕਟਰ ਵਿੱਚ ਲਗੀ ਹੈ ਉਹ ਮੁੱਕ ਹੀ ਨਾ ਜਾਵੇਗੀ । ਮੈਂ ਸਰਕਾਰ ਨੂੰ ਸਾਵਧਾਨ ਕਰਾਂਗਾ, ਉਹ ਐਸ਼ੋਅਰ ਕਰਾਉਣ ਕਿ ਸਾਡਾ ਹਿੱਸਾ ਕਿਸ ਤਰੀਕੇ ਨਾਲ ਰੱਖਿਆ ਜਾਵੇਗਾ ।

**ਮੁੱਖ ਮੰਤਰੀ** . ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ਕਿ ਫਾਰਨ ਕੋਲੈਬੋਰੇਸ਼ਨ ਜਾਂ ਉਨ੍ਹਾਂ ਦਾ ਹਿੱਸਾ ਜੋ ਹੈ ਉਹ ਇਤਨਾ ਕਦੇ ਨਹੀਂ ਹੋਏਗਾ ਕਿ ਉਹ ਮਨਾਪਲੀ ਕਰ ਜਾਣ ਜਾਂ ਮਾਲਕ ਬਣ ਜਾਣ ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਵਿਦੇਸ਼ੀ ਸਹਿਯੋਗ ਨਾਲ ਜਿਹੜੇ ਕਾਰਖਾਨੇ ਲਗਦੇ ਹਨ, ਉਹ ਕੁਝ ਸ਼ਰਤਾਂ ਦੇ ਤਹਿਤ ਲਗਦੇ ਹਨ। ਅਗਰ ਕੋਈ ਐਗਰੋ ਬੇਸਿਡ ਇੰਡਸਟਰੀ ਜਾਂ ਕੋਈ ਹੋਰ ਫੈਕਟਰੀ ਲਗਦੀ ਹੈ ਤਾਂ ਦੇਖਿਆ ਜਾਂਦਾ ਹੈ ਕਿ ਲੋਕਾਂ ਨੂੰ ਹਰ ਚੀਜ ਮੁਹੱਈਆ ਹੋਏਗੀ। ਕੀ ਮੁੱਖ ਮੰਤਰੀ ਜੀ ਇਸ ਗੱਲ ਦੀ ਘੋਖ ਕਰਨਗੇ ਜਿਵੇਂ ਪੈਪਸੀ ਐਗਰੋ ਬੇਸਡ ਇੰਡਸਟਰੀ ਸ਼ਾਇਦ ਇਸ ਲਈ ਹੈ ਕਿ ਕਿਸਾਨਾਂ ਤੋਂ ਚੀਜ਼ਾਂ ਮੁਹੱਈਆਂ ਕਰਕੇ ਪੈਪਸੀ ਕੋਲਾ, ਸਾਫਟ ਡਰਿੰਕ ਵੇਚੇ। ਕੀ ਉਹ ਸ਼ਰਤਾਂ ਪੂਰੀਆਂ ਕਰਦੀ ਹੈ, ਮੁੱਖ ਮੰਤਰੀ ਜੀ ਇਸ ਦੀ ਘੋਖ ਕਰਨਗੇ ?

**ਸ੍ਰੀ ਸਪੀਕਰ** : ਕਿਸ ਚੀਜ਼ ਦੀ ਘੋਖ ?

**ਸ੍ਰੀ ਵਿਜੇ ਕੁਮਾਰ ਸਾਥੀ** : ਐਗਰੋ ਬੇਸਡ ਇੰਡਸਟਰੀ ਦੀਆਂ ਜੋ ਸ਼ਰਤਾਂ ਹੁੰਦੀਆਂ ਹਨ, ਅਗਰ ਉਹ ਪੂਰੀਆਂ ਨਹੀਂ ਕਰਦੀ ਤਾਂ ਕੀ ਮੁੱਖ ਮੰਤਰੀ ਜੀ ਘੋਖ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਜੇਕਰ ਇਨ੍ਹਾਂ ਨੂੰ ਇੰਡਸਟਰੀ ਬਾਰੇ ਇੰਨੀ ਨਾਲਿਜ ਹੈ ਤਾਂ ਇਨ੍ਹਾਂ ਨੂੰ ਐਮ.ਡੀ. ਬਣਾ ਦਿੰਦੇ ਹਾਂ। (ਹਾਸਾ)

**श्रीमती लक्ष्मी कांता चावला** : स्पीकर साहिब, पहले भी मुख्य मन्त्री जब किसी व्यक्ति को जवाब देते हैं तो ऐसा कहते हैं जैसे मुझे कहा कि चावला जिसे कहती है पी.सी.एस. लगा देते हैं, कभी कहते हैं कि बिजली वाला लगा देते हैं। वह मुख्य मन्त्री जैसा उत्तर नहीं पढ़ते वह सदन के नेता हैं यह नेता जैसा गम्भीरता पूर्ण जवाब नहीं कि एम.डी. बना देते हैं। मैं यह पूछना चाहती हूं कि मुख्य मन्त्री बताएं, जो पैपसी वाले किसानों से जिस भाव आलू और टमाटर लेते हैं वह किसानों के लिए हानीकारक है या लाभकारी ?

**ਮੁੱਖ ਮੰਤਰੀ** : ਮਾਨਯੋਗ ਮੈਂਬਰ ਸਾਹਿਬ ਨੇ ਜੋ ਹੋਰ ਕਿਹਾ ਹੈ ਮੈਂ ਉਸ ਦਾ ਜਵਾਬ ਤਾਂ ਨਹੀਂ ਦਿੰਦਾ ਲੇਕਿਨ ਇਹ ਕਹਿ ਦਿਆਂ ਕਿ ਟਮਾਟਰ ਅਤੇ ਆਲੂ ਜੋ ਖਰੀਦੇ ਜਾਂਦੇ ਹਨ, ਉਹ ਹਾਨੀਕਾਰਕ ਨਹੀਂ ਹਨ।

---

## ਲਿੰਗ ਨਿਰਧਾਰਣ ਸਬੰਧੀ ਟੈਸਟ

*2452. 1. **ਸ੍ਰੀ ਬਲਦੇਵ ਸਿੰਘ ਬਲਮਗੜ੍ਹ**
2. **ਸਰਦਾਰ ਬਲਦੇਵ ਸਿੰਘ ਪੱਕਾ** } : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚਲੇ ਪ੍ਰਾਈਵੇਟ ਹਸਪਤਾਲਾਂ ਵਿੱਚ ਲਿੰਗ ਨਿਰਧਾਰਣ ਸਬੰਧੀ ਟੈਸਟਾਂ ਨੂੰ ਰੋਕਣ ਲਈ ਸਿਹਤ ਵਿਭਾਗ ਦੁਆਰਾ ਸਾਲ 1994-95 ਦੇ ਦੌਰਾਨ ਕਿੰਨੇ ਛਾਪੇ ਮਾਰੇ ਗਏ ਅਤੇ ਇਸ ਸਬੰਧ ਵਿੱਚ ਕਿੰਨੇ ਕੇਸ ਦਰਜ ਕੀਤੇ ਗਏ ?

**Sardar Harcharan Singh Brar** : No raids have so far been conducted as such no case has been registered.

**ਸ੍ਰੀ ਬਲਦੇਵ ਸਿੰਘ ਬਲਮਗੜ੍ਹ** : ਮੈਂ ਮਾਨਯੋਗ ਮੰਤਰੀ ਜੀ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਇਹ ਲੈਜਿਸਲੇਸ਼ਨ ਲਿਆਂਦਾ ਸੀ ਜਦੋਂ ਕਿ ਸਾਡੇ ਸਮਾਜ ਦੇ ਹਰ ਵਰਗ ਨੇ ਅੌਰ ਸਾਡੀਆਂ ਸਾਰੀਆਂ ਪਾਰਟੀਆਂ ਨੇ ਇਸ ਗੱਲ ਦੀ ਸ਼ਲਾਘਾ ਕੀਤੀ ਸੀ, ਸ਼ਲਾਘਾ ਕਰਨੀ ਬਣਦੀ ਵੀ ਹੈ, ਇਹ ਲੈਜਿਸਲੇਸ਼ਨ ਲਿਆਂਦਾ ਸੀ ਭਰੂਣ ਟੈਸਟ ਦੇ ਖਿਲਾਫ । ਉਸ ਤੋਂ ਬਾਅਦ ਨਾ ਕੋਈ ਚੈਕਿੰਗ ਹੋਈ ਨਾ ਐਕਸ਼ਨ ਹੋਇਆ ਤਾਂ ਉਸ ਦਾ ਕੀ ਫਾਇਦਾ । ਮੈਂ ਪੁੱਛਣਾ ਚਾਹਾਂਗਾ ਕਿ ਮੰਤਰੀ ਜੀ ਉਸ ਤੇ ਅਮਲ ਕਰਾਉਣ ਲਈ ਕੀ ਕਰ ਰਹੇ ਹਨ ?

**ਸ੍ਰੀ ਸਪੀਕਰ** ਕੀ ਤੁਸੀਂ ਇਹ ਪੁੱਛਣਾ ਚਾਹੁੰਦੇ ਹੋ ਕਿ ਕੀ ਅਗੇ ਤੋਂ ਚੈਕਿੰਗ ਸ਼ੁਰੂ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਐਕਟ ਇਸ ਕਰਕੇ ਲਿਆਂਦਾ ਗਿਆ ਹੈ ਕਿ ਚੈਕਿੰਗ ਕਰਾਂਗੇ ਲੇਕਿਨ ਅਜੇ ਤਕ ਉਹ ਰੂਲਜ਼ ਨਹੀਂ ਬਣੇ ਜੋ ਬੜੀ ਜਲਦੀ ਬਣਾਏ ਜਾਣਗੇ ਅੌਰ ਜਦੋਂ ਰੂਲਜ਼ ਬਣ ਗਏ ਤਾਂ ਇਹ ਜੋ ਇਨਫਰਮੇਸ਼ਨ ਦੇਣਗੇ ਜਾਂ ਹੋਰ ਮੈਂਬਰ ਸਾਹਿਬਾਨ ਇਨਫਰਮੇਸ਼ਨ ਦੇਣਗੇ ਜਾਂ ਪਬਲਿਕ ਦੇਵੇਗੀ ਉਸ ਤੇ ਜ਼ਰੂਰ ਐਕਸ਼ਨ ਲਵਾਂਗੇ ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਪਿਛਲੇ ਦਿਨੀ ਜਦੋਂ ਇਹ ਕੁਐਸਚਨ ਆਇਆ ਸੀ ਕਿ ਐਕਟ ਕਿਉਂ ਨਹੀਂ ਲਾਗੂ ਹੋਇਆ ਹੈ ਤਾਂ ਇਨ੍ਹਾਂ ਨੇ ਜਵਾਬ ਦਿੱਤਾ ਸੀ ਕਿ ਅਸੀਂ ਇੰਤਜ਼ਾਰ ਕਰ ਰਹੇ ਹਾਂ ਸੈਂਟਰਲ ਐਕਟ ਕੋਈ ਬਣ ਰਿਹਾ ਹੈ, ਇਸ ਕਰਕੇ ਲਾਗੂ ਨਹੀਂ ਕਰ ਸਕੇ । ਅੱਜ ਇਹ ਜਵਾਬ ਦੇ ਰਹੇ ਹਨ ਕਿ ਰੂਲਜ਼ ਬਣਾਉਣ ਤੇ ਟਾਈਮ ਲਗ ਗਿਆ ਹੈ that means it will further take some time. The Government should fix some date by which this Act should be enforced. Atleast it should be notified that this Act has now come into force.

**ਮੰਤਰੀ** : ਸਪੀਕਰ ਸਾਹਿਬ, 13 ਮਈ, 1994 ਨੂੰ ਨੋਟੀਫਾਈ ਤਾਂ ਕਰ ਦਿੱਤਾ ਹੈ ।

## ਏਡਜ਼ ਟੈਸਟਾਂ ਲਈ ਲੈਬਾਰਟਰੀਆਂ

*2390. **ਸ੍ਰੀ ਕ੍ਰਿਸ਼ਨ ਕੁਮਾਰ ਕੌਸ਼ਲ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਏਡਜ਼ ਰੋਗ ਨੂੰ ਟੈਸਟ ਕਰਨ ਅਤੇ ਇਸ ਨੂੰ ਫੈਲਣ ਤੋਂ ਰੋਕਣ ਲਈ ਰਾਜ ਵਿੱਚ ਲੈਬਾਰਟਰੀਆਂ ਦੀ ਕੁੱਲ ਗਿਣਤੀ ਕਿੰਨੀ ਹੈ

(ਅ) ਕੀ ਸਰਕਾਰ ਦੁਆਰਾ ਰਾਜ ਵਿਚ ਕੋਈ ਅਜਿਹੀਆਂ ਨਵੀਆਂ ਲੈਬਾਰਟਰੀਆਂ ਖੋਲ੍ਹਣ ਦੀ ਕੋਈ ਤਜਵੀਜ਼ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**Sardar Harcharan Singh Brar**: (a) There are 3 zonal Blood Testing Centres in Punjab where the blood is tested for AIDS (HIV cases). In addition to this, the facility for testing blood for AIDS (HIV cases) is also available in 52 Blood Banks located at all District level Hospitals and some of the Sub-Divisional Hospitals.

(b) No sir.

**Shri Krishan Kumar Kaushal** : It is a fact that this disease is Contacted through sexual intercourse. I want to ask the Minister whether through these tests he will get it determined that this can be contacted through embracing, Kissing and breast sucking with the unknown partner.

**Minister** : Sir, it is not passed on by kissing or breast sucking.

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਮਾਨਯੋਗ ਸਪੀਕਰ ਸਾਹਿਬ, ਇਸ ਏਡਜ਼ ਦੇ ਬਾਰੇ ਪੂਰਾ ਵਰਲਡ ਚਿੰਤਤ ਹੈ ਪਰ ਮਾਨਯੋਗ ਮੰਤਰੀ ਜੀ ਨੇ ਆਪਣੇ ਜਵਾਬ ਵਿਚ ਕਿਹਾ ਹੈ ਕਿ ਏਡਜ਼ ਦੀ ਬੀਮਾਰੀ ਨੂੰ ਫੈਲਣ ਤੋਂ ਰੋਕਣ ਲਈ ਕੋਈ ਨਵੀਂ ਲੈਬਾਰਟਰੀ ਖੋਲਣ ਦੀ ਤਜਵੀਜ਼ ਨਹੀਂ ਹੈ। ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਰੋਗ ਦੀ ਗੰਭੀਰਤਾ ਨੂੰ ਦੇਖਦੇ ਹੋਏ ਜੋ ਆਉਣ ਵਾਲੇ ਸਮੇਂ ਦੇਸ਼ ਦੀ, ਸਟੇਟ ਦੀ ਤਬਾਹੀ ਦਾ ਕਾਰਨ ਬਣ ਸਕਦੀ ਹੈ, ਕੀ ਮਨਿਸਟਰ ਸਾਹਿਬ ਇਸ ਗੱਲ ਲਈ ਐਸ਼ੋਅਰ ਕਰਨਗੇ ਕਿ ਆਉਣ ਵਾਲੇ ਸਾਲ ਵਿਚ ਪੰਜਾਬ ਵਿਚ ਘੱਟੋ ਘੱਟ ਹਰ ਤਹਿਸੀਲ ਲੈਵਲ ਤੇ ਲੈਬਾਰਟਰੀ ਖੋਲ੍ਹੀ ਜਾਵੇਗੀ ?

**ਮੰਤਰੀ** : ਅਗਰ ਲੋੜ ਸਮਝਾਂਗੇ ਤਾਂ ਜ਼ਰੂਰ ਖੋਲ੍ਹਾਂਗੇ।

**ਸ਼੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਨੇ ਜਵਾਬ ਦਿੱਤਾ ਹੈ ਕਿ ਅਗਰ ਲੋੜ ਸਮਝੀ ਤਾਂ ਜ਼ਰੂਰ ਖੋਲ੍ਹਾਂਗੇ। ਇਕ ਪਾਸੇ ਤਾਂ ਇਹ ਬਿਮਾਰੀ ਘਾਤਕ ਸਿਧ ਹੋ ਰਹੀ ਹੈ ਔਰ ਦੂਸਰੇ ਪਾਸੇ ਹੈਲਥ ਡੀਪਾਰਟਮੈਂਟ ਕੋਲ ਟਾਂਕੇ ਲਾਉਣ ਨੂੰ ਸੂਈ ਨਹੀਂ ਹੈ। ਕੀ ਇਸ ਬਿਮਾਰੀ ਨੂੰ ਦੂਰ ਕਰਨ ਦੇ ਲਈ ਕੋਈ ਪ੍ਰੋਵੀਜਨ ਕਰਗੇ ?

**Mr. Speaker** : This is no supplementary. You are wasting time of the House. Next question. Sardar Harnak Singh.

---

**ਜ਼ਿਲ੍ਹਾ ਯੋਜਨਾਬੰਦੀ ਅਤੇ ਵਿਕਾਸ ਬੋਰਡਾਂ ਨੂੰ ਫੰਡਾਂ ਦੀ ਵੰਡ**

*2478. **ਸਰਦਾਰ ਧਨਵੰਤ ਸਿੰਘ** (ਸਰਦਾਰ ਹਰਨੇਕ ਸਿੰਘ ਘੜੂੰਆਂ ਵਲੋਂ ਪੁੱਛਿਆ ਗਿਆ) : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 1993-94 ਅਤੇ 1994-95 ਦੌਰਾਨ ਵਿਕਾਸ ਕੰਮਾਂ ਲਈ ਰਾਜ ਵਿੱਚ ਜ਼ਿਲ੍ਹਾ ਯੋਜਨਾਬੰਦੀ ਅਤੇ ਵਿਕਾਸ ਬੋਰਡਾਂ ਨੂੰ ਸਾਲ-ਵਾਰ ਕੁੱਲ ਕਿੰਨੀ ਕਿੰਨੀ ਰਕਮ ਦੀ ਵੰਡ ਕੀਤੀ ਗਈ ਅਤੇ ਉਨ੍ਹਾਂ ਵਿਚੋਂ ਖਰਚ ਕੀਤੀ ਗਈ ਰਕਮ ਦਾ ਵੇਰਵਾ ਕੀ ਹੈ ?

**ਡਾਕਟਰ ਕੇਵਲ ਕ੍ਰਿਸ਼ਨ** : ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ।

[ਵਿੱਤ ਮੰਤਰੀ]

**ਸਾਲ 1993-94 ਅਤੇ 1994-95 ਦੌਰਾਨ ਜ਼ਿਲ੍ਹਾ ਯੋਜਨਾ ਤੇ ਵਿਕਾਸ ਬੋਰਡਾਂ ਨੂੰ ਅਲਾਟ ਕੀਤੇ ਫੰਡ ਸਮੇਤ ਇਸ ਤੇ ਹੋਏ ਖਰਚੇ ਦੇ ਵੇਰਵੇ ਦੀ ਸੂਚਨਾ**

(ਰੁਪਏ ਲੱਖਾਂ ਵਿੱਚ)

| ਲੜੀ ਨੰ: | ਜ਼ਿਲ੍ਹੇ ਦਾ ਨਾਮ | 1993-94 | | 1994-95 ਤੱਕ ਦੀ ਸਥਿਤੀ | | | |
|---|---|---|---|---|---|---|---|
| | | ਅਲਾਟ ਕੀਤੇ ਫੰਡ | ਕੀਤਾ ਖਰਚਾ | ਅਲਾਟ ਕੀਤੇ ਫੰਡ | 31-12-94 ਤੱਕ ਤੱਕ ਹੋਇਆ ਖਰਚਾ | ਅੰਤਿਮ ਤਿਮਾਹੀ ਅੰਦਾਜ਼ਨ ਹੋਣ ਵਾਲਾ ਖਰਚਾ (1-1-95 ਤੋਂ 31-3-95) | ਕੁੱਲ ਅੰਦਾਜ਼ਨ ਸਾਲ 1994-95 ਦੌਰਾਨ ਹੋਣ ਵਾਲਾ ਖਰਚਾ |
| 1 | 2 | 3 | | 5 | 6 | 7 | 8 |
| 1. | ਅੰਮ੍ਰਿਤਸਰ | 2.381.83 | 2,363.58 | 2,376.42 | 841.92 | 1,534.50 | 2,376.42 |
| 2. | ਫਿਰਜ਼ਪੁਰ | 2.242.47 | 2,242.47 | 1,503.36 | 655.35 | 848.01 | 1,503.36 |
| 3. | ਗੁਰਦਾਸਪੁਰ | 2,192.07 | 2,191.98 | 1,745 26 | 494.42 | 1,250.84 | 1,745.26 |
| 4. | ਜਲੰਧਰ | 2,374.22 | 2,325.77 | 2,116.18 | 622.72 | 1,493.96 | 2,116.68 |
| 5. | ਕਪੂਰਥਲਾ | 873.11 | 852.23 | 875.73 | 270.36 | 605.37 | 875.73 |
| 6. | ਲੁਧਿਆਣਾ | 2,076.47 | 2,078.22 | 2,019 55 | 1,206.23 | 813.32 | 2,019.55 |
| 7. | ਫਤਿਹਗੜ੍ਹ ਸਾਹਿਬ | 686.89 | 615.10 | 796.63 | 102.98 | 693.65 | 796.63 |
| 8. | ਹੁਸ਼ਿਆਰਪੁਰ | 1,984.09 | 1,984.08 | 1,928.38 | 473.80 | 1,454.58 | 1,928.38 |
| 9. | ਸੰਗਰੂਰ | 1,478.05 | 1,478.05 | 1,514 80 | 636.45 | 878.35 | 1,514.80 |
| 10. | ਬਠਿੰਡਾ | 1,001.46 | 980.89 | 1,176.27 | 528.48 | 647.79 | 1,176.27 |
| 11. | ਮਾਨਸਾ | 753.84 | 738.84 | 920.55 | 413.68 | 506.87 | 920.55 |
| 12. | ਪਟਿਆਲਾ | 1,685.98 | 1,684.89 | 1,701.51 | 533.29 | 1,168.22 | 1,701.51 |
| 13. | ਰੋਪੜ | 1,131.15 | 1,121.10 | 1,266.09 | 421.84 | 844.25 | 1,266.09 |
| 14. | ਫਰੀਦਕੋਟ | 1,263.43 | 1,244.67 | 1,568.42 | 694.85 | 873.57 | 1,568.42 |
| | ਜੋੜ | 22,130.06 | 21,901.87 | 21,509.65 | 7,896.37 | 13,613.28 | 21,509.65 |

**ਸਰਦਾਰ ਹਰਨੇਕ ਸਿੰਘ ਘੜੂੰਆਂ** : ਸਪੀਕਰ ਸਾਹਿਬ, ਮੈਂ ਜਾਣਨਾ ਚਾਹੁੰਦਾ ਹਾਂ ਕਿ ਜਦੋਂ ਇਹ ਫੰਡ ਅਲਾਟ ਕੀਤਾ ਜਾਂਦਾ ਹੈ ਤਾਂ ਕਿਹੜਾ ਕਰਾਈਟੇਰੀਆ ਮੰਨ ਕੇ ਜ਼ਿਲ੍ਹਾ-ਵਾਰ ਫੰਡ ਦਿੱਤਾ ਜਾਂਦਾ ਹੈ ?

**ਮੰਤਰੀ** : ਨੰਬਰ ਆਫ਼ ਵਿਲੇਜਿਜ਼ ਅਤੇ ਪਾਪੂਲੇਸ਼ਨ ਦੇ ਹਿਸਾਬ ਨਾਲ ਪੈਸਾ ਦਿੱਤਾ ਜਾਂਦਾ ਹੈ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਕੀ ਮੰਤਰੀ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਕੀ ਸਾਲ 1993-94 ਵਿਚ ਕੁਝ ਜ਼ਿਲ੍ਹਿਆਂ ਦਾ ਪੈਸਾ ਇਕ ਜ਼ਿਲ੍ਹੇ ਤੋਂ ਦੂਜੇ ਜ਼ਿਲ੍ਹੇ ਨੂੰ ਟਰਾਂਸਫਰ ਕੀਤਾ ਗਿਆ ਹੈ । ਜੇ ਕੀਤਾ ਗਿਆ ਹੈ ਤਾਂ ਕੀ ਉਨ੍ਹਾਂ ਅਧਿਕਾਰੀਆਂ ਦੇ ਵਿਰੁੱਧ ਐਕਸ਼ਨ ਲੈਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਕਿਸੇ ਜ਼ਿਲ੍ਹੇ ਦਾ ਕੋਈ ਪੈਸਾ ਕਿਸੇ ਦੂਜੇ ਜ਼ਿਲ੍ਹੇ ਨੂੰ ਟਰਾਂਸਫਰ ਨਹੀਂ ਕੀਤਾ ਗਿਆ ਜੇ ਕੀਤਾ ਗਿਆ ਹੈ ਤਾਂ ਦਸ ਦੇਣ । ਅਸੀਂ ਵੇਖ ਲਵਾਂਗੇ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਮੈਂ ਲਿਸਟ ਦੇ ਸਕਦਾ ਹਾਂ ।

**ਸ਼੍ਰੀ ਸਪੀਕਰ** : ਜੇ ਤੁਸੀਂ ਲਿਸਟ ਦੇ ਦਿਉਗੇ ਤਾਂ ਇਹ ਚੈੱਕ ਕਰ ਲੈਣਗੇ ।

---

## ਰਾਜ ਦੀਆਂ ਲਾਟਰੀਆਂ ਤੋਂ ਆਮਦਨ-ਖਰਚ

*2394. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) 1 ਜਨਵਰੀ, 1994 ਤੋਂ 20 ਦਸੰਬਰ, 1994 ਤੱਕ ਦੇ ਸਮੇਂ ਦੌਰਾਨ ਰਾਜ ਸਰਕਾਰ ਦੁਆਰਾ ਵੱਖ-ਵੱਖ ਲਾਟਰੀ ਸਕੀਮਾਂ ਅਧੀਨ ਸਕੀਮ-ਵਾਰ ਕੁੱਲ ਕਿੰਨੀਆਂ-ਕਿੰਨੀਆਂ ਲਾਟਰੀ ਦੀਆਂ ਟਿਕਟਾਂ ਜਾਰੀ ਕੀਤੀਆਂ ਗਈਆਂ ਅਤੇ ਇਨ੍ਹਾਂ ਦੀ ਵਿਕਰੀ ਤੋਂ ਕਿੰਨੀ ਵੱਟਕ ਹੋਈ ;

(ਅ) ਵੱਖ-ਵੱਖ ਲਾਟਰੀ ਸਕੀਮਾਂ ਅਧੀਨ ਜੇਤੂਆਂ ਨੂੰ ਇਨਾਮ ਦੀ ਕੁੱਲ ਕਿੰਨੀ-ਕਿੰਨੀ ਰਕਮ ਅਦਾ ਕੀਤੀ ਗਈ;

(ੲ) ਅਜਿਹੀਆਂ ਲਾਟਰੀ ਲਈ ਦੂਰਦਰਸ਼ਨ ਅਤੇ ਅਖ਼ਬਾਰਾਂ ਰਾਹੀਂ ਇਸ਼ਤਿਹਾਰ ਦੇਣ ਤੇ ਕੁੱਲ ਕਿੰਨਾ ਖਰਚ ਕੀਤਾ ਗਿਆ;

(ਸ) ਅਜਿਹੀਆਂ ਲਾਟਰੀ ਸਕੀਮਾਂ ਰਾਹੀਂ ਸਰਕਾਰ ਨੂੰ ਕੁੱਲ ਕਿੰਨੀ ਆਮਦਨ ਹੋਈ;

(ਹ) ਵੱਖ-ਵੱਖ ਲਾਟਰੀ ਸਕੀਮਾਂ ਅਧੀਨ ਇੱਕ ਲੱਖ ਰੁਪਏ ਅਤੇ ਇਸ ਤੋਂ ਵੱਧ ਦੇ ਇਨਾਮ ਜਿੱਤਣ ਵਾਲੇ ਵਿਅਕਤੀਆਂ ਦੇ ਨਾਂ ਅਤੇ ਪਤੇ ਕੀ ਕੀ ਹਨ ?

**Doctor Kewal Krishan :**

(a) Total 19 (Nineteen)

| | | |
|---|---|---|
| Tickets released | .. | 35,216.61 Lacs |
| Sale proceed | .. | 1,21,635.84 Lacs (Detail of sale proceeds as Annexure-I) |

(b) Rs. 1,20,099.51 Lacs
(c) Rs. 76.00 Lacs
(d) Rs. 1,715.57 Lacs
(e) Detail as per Annexure-II.

**Annexure-I**

STATEMENT SHOWING INCOME AND EXPENDITURE FOR THE PERIOD 1st January, 1994 TO 20th December, 1994

(Rs. in lacs)

| Sr. No. | Name of the Scheme | Period | Total No. of tickets Released | Sale Proceed Received | Total Amount of prize money paid to the winner | Total Revenue | Printing Charges & Others Admn. Expenses | Net Revenue | Remarks |
|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 |
| 1. | Raj Shree Daily | 1-1-94 to 15-5-94 (135) | 4,556 Lac | — | 36.40 | 42.00 | 2.70 | 39.30 | |
| | —do— | 16-5-94 to 20-12-94 (219) | 4,564 Lac | 8,005.34 | 7,798.15 | 207.19 | 113.43 | 93.76 | |
| | | | 9,120 Lac | | | 249.19 | 116.13 | 133.06 | |
| 2. | Raj Rath Daily | 1-1-94 to 11-5-94 (131) | 2,352 Lac | — | 32.40 | 45.85 | 2.62 | 43.23 | |
| | —do— | 12-5-94 to 20-12-94 (223) | 2,079 Lac | 8,502.36 | 8,363.47 | 138.89 | 58.06 | 80.83 | |
| | | | 4,431 Lac | | | 184.74 | 60.68 | 124.06 | |
| 3. | Raj Shree Super Daily | 1-1-94 to 16-5-94 (136) | 408 Lac | — | 40.80 | 42.31 | 2.72 | 39.59 | |
| | —do— | 17-5-94 to 20-12-94 (218) | 677 Lac | 13,712.23 | 13,588.40 | 123.83 | 22.67 | 101.16 | |
| | | | 1,085 Lac | | | 166.14 | 25.39 | 140.75 | |

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| 4. | Raj Shree Royal Daily | 1-1-94 to 11-5-94 (131) | 2,356 Lac | | 25.30 | 45.85 | 2.62 | 43.23 | |
| | —do— | 12-5-94 to 20-5-94 (223) | 2,003 Lac | 20,276.06 | 20073.55 | 202.51 | 56.30 | 146.21 | |
| | | | 4,359 Lac | | | 248.36 | 58.92 | 189.44 | |
| 5. | M.D. Special Daily | 1-1-94 to 11-5-94 (131) | 986 Lac | — | — | 35.26 | 2.62 | 32.64 | |
| | —do— | 12-5-94 to 20-12-94 (223) | 1,419 Lac | 4,376.50 | 14221.28 | 155.22 | 40.97 | 114.25 | |
| | | | 2,405 Lac | | | 190.48 | 43.59 | 146.89 | |
| 6. | Jai Lakshmi Daily | 1-1-94 to 11-5-94 (131) | 625 Lac | — | — | 38.35 | 2.62 | 35.73 | |
| | —do— | 12-5-94 to 20-12-94 (223) | 1,001 Lac | 10,154.70 | 10,035.22 | 119.48 | 30.14 | 89.34 | |
| | | | 1,626 Lac | | | 157.83 | 32.76 | 125.07 | |
| 7. | Deluxe Daily | 1-1-94 to 11-5-94 (131) | 1,572 Lac | — | — | 48.48 | 2.62 | 45.86 | |
| | —do— | 12-5-94 to 20-12-94 (223) | 1,291 Lac | 9,575.86 | 9,452.18 | 123.68 | 35.00 | 88.68 | |
| | | | 2,863 Lac | | | 172.16 | 37.62 | 134.54 | |
| 8. | Everest Daily | 1-1-94 to 11-5-94 (131) | 1,048 Lac | — | — | 48.48 | 2.62 | 45.86 | |

(Rs. in Lacs)

| Sr. No. | Name of the Scheme | Period | Total No. of tickets Released | Sale Proceed Reccived | Total Amount of prize money paid to the winner | Total Revenue | Printing Charges & others Admn. Expenses | Net Revenue | Remarks |
|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 |
| | —do— | 12-5-94 to 20-12-94 (223) | 943 Lac | 9,568.90 | 9,452.25 | 116.65 | 26.70 | 89.95 | |
| | | | 1991 Lac | | | 165.13 | 29.32 | 135.81 | |
| 9. | Swagat Daily | 1-1-94 to 11-5 94 (131) | 685 Lac | — | — | 44.23 | 2.62 | 41.61 | |
| | --do— | 12-5-94 to 20-12-94 (223) | 1,205 Lac | 12,215.10 | 12,078.67 | 136.43 | 35.41 | 101.02 | |
| | | | 1890 Lac | | | 180.66 | 38.03 | 142.63 | |
| 10. | Matka Sone Ka Daily | 1-1-94 to 5-6-94 (156) | 606 Lac | — | — | 58.34 | 3.12 | 55.42 | |
| | —do— | 6-6-94 to 20-12-94 (198) | 743 Lac | 7,546.84 | 7,442.55 | 104.29 | 22.16 | 82,13 | |
| | | | 1,349 Lac | | | 162.63 | 25.28 | 137.35 | |
| 11. | Matka Motion Ka Daily do | 1-1-9-4 to 7-1-94 (7) | 56 Lac | — | — | 2.08 | 0.14 | 1.94 | Scheme Closed on 7-7-94 |
| | | | 56 Lac | | | 2.08 | 0.14 | 1.94 | |

| | | | | | | | | | |
|---|---|---|---|---|---|---|---|---|---|
| 12. | M.D. Special Savera Daily | 17-11-94 to 20-12-94 (34) | 68 Lac | 697.78 | 681.86 | 15.92 | 2.26 | 13.66 | Scheme Started w.e.f. 19-11-94 |
| | | | 68 Lac | | | 15.92 | 2.26 | 13.66 | |
| 13. | Jai Lakshmi Savera Daily | 8-12-94 to 20-12-94 (13) | 26 Lac | 266.76 | 260.71 | 6.05 | 0.86 | 5.19 | Scheme, Started w.e.f. 8-12-94 |
| | | | 26 Lac | | | 6.05 | 0.86 | 5.19 | |
| 14. | H.P. Express | 1-1-94 to 18-5-94 (138) | 1,180 Lac | — | 11.80 | 49.68 | 2.76 | 46.92 | Scheme Closed 7-7-94 |
| | —do— | 19-5-94 to 7-7-94 (50) | 200 Lac | 2,030.00 | 2,005.90 | 24.10 | 6.12 | 17.98 | |
| | | | 1,380 Lac | | | 73.80 | 8.88 | 64.90 | |
| 15. | Pb. Express | 1-1-94 to 18-5-94 (138) | 1,180 Lac | — | 11.20 | 51.20 | 2.76 | 48.44 | Scheme Closed on 30-6-94 |
| | —do— | 19-5-94 to 30-6-94 | 172 Lac | 1,745.80 | 1,725.15 | 20.65 | 5.27 | 15.38 | |
| | | | 1,352 Lac | | | 71.85 | 8.03 | 63.82 | |
| 16. | Pb. Mail Daily | 1-1-94 to 18-5-94 (138) | 1,062 Lac | — | 3.60 | 50.37 | 2.76 | 47.61 | Scheme Clossed on 6-7-94 |
| | —do— | 19-5-94 to 6-7-94 (49) | 196 Lac | 1,989.40 | 1,965.80 | 23.60 | 6.00 | 17.60 | |
| | | | 1,258 Lac | | | 73.97 | 8.76 | 65.21 | |

[Finance Minister]

(Rs. in Lacs.)

| Sr. No. | Name of the Scheme | Period | Total No. of tickets Released | Sale Proceed Received | Total Amount of prize money paid to the winner | Total Revenue | Printing Charges & Others Admn. Expenses | Net Revenue | Remarks |
|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 |
| 17. | Punjab State Dussehra Bumper 1994 | — | 10.00 Lacs | 516.70 | 496.00 | 20.70 | — | — | |
| 18. | Maa Lakshmi Diwali Bumper 1994 & | — | 3.71 Lacs | 455.51 | 297.87 | 157.64 | 76.00** 11.09 Printing Charges etc. | 91.25 | |
| 19. | Maa Lakshmi Diwali Super Bumper 1994 | | | | | | | | |
| | | | 35,216.61 Lacs | 1,21,635.84 | 1,20,099.51 | 2,299.31 | 583.74 | 1,715.57 | |

** Expenditure on Advertisement in Doordarshan and in the News Papers.

**Annexure-II**

## STATEMENT SHOWING THE PRIZES OF ONE LAC OR MORE PAID TO THE PRIZE WINNER

| Sr. No. | Scheme | Draw No. and Date | Name and Address | Amount paid to the winner |
|---|---|---|---|---|
| 1 | 2 | 3 | 4 | 5 |
| 1. | Punjab Express | 109/23-2-94 | Mrs. Kiran Prabha, W/o. Dr. S.N. Baranwal, 42 Grand Square, Danapur Cantt., *Patna*. .. | 1,00,000.00 |
| 2. | | 129/15-3-94 | Smt. Sangita Khetan W/o. Sh. Rajesh Khetan, C/o. Gan Pati Traders, 38, Brodway, *Madras*. .. | 1,00,000.00 |
| 3. | | 152/7 4-94 | Sh. Jai Parkash Paul, S/o. Late Sh. Sant Lal Paul Block No. 10/9, Nabha House, *Shimla*. .. | 1 00,000.00 |
| 4. | | 164/19-4-94 | Sh. Ramautar Sharma, S/o. Sh. Murari Lal Sharma, C/o. Sh. Gopal Giri, 16, Galaxy-I New PP Colony, *Patna*. .. | 1,00,000.00 |
| 5. | | 173/28-4-94 | Smt. Meeta Hemani, W/o. Sh. Rajan Hemani, C/o. Jamnadas A Bros. Pvt. Ltd., 1, Bon field Lane, *Calcutta*. .. | 1,00,000.00 |
| | | | | 5,00,000.00 |

**List of Winners**

Punjab State Dussehra Bumper-1994

| Sr. No. | Name of the winner with Address | Amount of Prize |
|---|---|---|
| 1 | 2 | 3 |
| | | Rs. |
| 1. | Sh. Sunil Kumar MP, 117/H-2/182, Pandav Nagar, Kanpur (UP) .. | 5,00,000/- |
| 2. | Sh. Ram Shankar Gupta, S/o. Sh. Rameshwar Parsad Gupta, 2/430, Navab Ganj Kanpur (UP) .. | 1 Kg. Gold. |
| 3. | Sh. Sanjeev Kumar Aggarwal, S/o. Sh. Jagdish Parsad, 132, Vijay Nagar, Meerut City. | —do— |
| 4. | M/s. Sugal & Damani, New Delhi (6/35, W.E.A. Karol Bagh, New Delhi) .. | 1,00,00,000/- |
| 5. | —do— (9 x 5,00,000/-) .. | 45,00,000/- |
| 6. | —do— (13 x 1,00,000/-) .. | 13,00,000/- |

[Finance Minister]

List of Winners

Maa Lakshmi Diwali Supper Bumper-1994

| Sr. No. | Name of the Winner with Address | Amount of Prize |
|---|---|---|
| 1 | 2 | 3 |
| | | (Rs.) |
| 1. | Sh. Sanjay Kumar Sharma, S/o. Sh. Shyam Lal Sharma, D-38/35, House Katora, Dasvamedh, Varansi (UP). | 1,00,00,000/- |
| 2. | Sh. Khagan Ramba, S/o. Sh. Mohinder Ramba, Near Post Office, Lakhi Mandir, Bagea, P.O. Baltola, Gurhati-781028. | 20,00,000/- |
| 3. | Sh. Tarlochan Singh, S/o. Sh. Harbhajan Singh, H. No. 1266, Gali Kamboj, Old Lakkar Mandi, Bagh Jalianwala, Amritsar. | 20,00,000/- |
| 4. | Sh. Atual Kumar Sharma, S/o. Sh. Shyam Lal Sharma, C/K-7/50, Gola Gali Chowk, Varanasi. | 2,50,000/- |
| 5. | Sh. Sanjay Kumar Sharma, S/o. Sh. Shyam Lal Sharma, D/38/35, House Katora, Dasvamedh, Varanasi (UP). | 2,50,000/- |
| 3. | M/s. Rajeshwar Lottery, D-37/109, Baghdao Godowalia, Varanasi. | |
| 7. | Smt. Tavinder Kaur, W/o. Sh. Jasvir Singh Pahwa, 8/9 Second Floor, Old Rajinder Nagar, New Delhi-60. | 1,00,000/- |
| 8. | Smt. Bhupinder Kaur, W/o. Sh. Harjinder Pal Raja, Kothi No. 591, Phase-Ist, Mohali (Ropar). | 1,00,000/- |
| 9. | Sh. Parshotam Singh Ahluwalia, S/o. Sh. Teja Singh Ahluwalia, 44, Green Park, New Delhi-110016. | 1,00,000/- |
| 10. | Sh. Ved Parkash Aggarwal, S/o. Sh. Deep Chander Aggarwal, 132, Tara Deep Model Town, East Surila Kamboj Road, Gaziabad (UP). | 1,00,000/- |
| 11. | Sh. Munsukh Lal Patel, S/o. Sh. Wal Ji, H. Patel, C/o. Bharat Timber Trading Co., 67/10, Stread Road, Nimtala Calcutta-700006. | 1,00,000/- |
| 12. | Smt. Champa Gosh, W/o. Sh. Arup Kumar Gosh, 214-B, Kali Charan Gosh Road, Calcutta-700050. | Maruti Car 800-CC(s) |

| 1 | 2 | | 3 |
|---|---|---|---|
| 13. | Sh. Shiv Chander Lal, S/o. Sh. Late Bura Mal, Quarter No. 4 (Type-II) Post Office Colony, Gurdaspur. | .. | Maruti Car 800 CC(s) |
| 14. | Sh. Rajinder Kumar, S/o. Sh. Ram Dhan C/o. M/s. New Friends Engg. Works, Sonaly Road, Chandni Bagh Panipat (Haryana). | .. | —do— |
| 15. | Sh. Mund Lal Koli, S/o. Sh. Kanhya Lal Koli, E-362, Dr. Ambedkar Camp, Nehru Palace, New Delhi-19. | . | —do— |
| 16. | Sh. Vijay Kumar S/o. Sh. Kishori Lal, K. No. 111-E, Kichlu Nagar, Civil Lines, Ludhiana. | .. | —do— |
| 17. | Sh. Nirbhai Singh 2413, Tilak Street, Pahar Ganj, New Delhi-110055. | .. | —do— |
| 18. | Sh. Sachin Alag, S/o. Sh. J.K. Alag, C-568, New Friends Colony, New Delhi-65. | .. | —do— |
| 19. | Sh. Gotam Jain, S/o. Sh. Dhanpat Singh Jain, 8-B, Middle Town Street, Flat No. 50 Calcutta. | .. | —do— |
| 20. | Sh. Krishan Gopal, S/o. Late Sh. Khajan Chand, 3634-A, Tej Mohan Nagar, Basti Shekh Jalandhar. | . | —do— |
| 21. | Smt. Balwinder Kaur, W/o. Sh. Surinder Singh, H. No. 91, Sector-16-A, Chandigarh. | .. | —do— |

## List Of Winners

### Maa Lakshmi Diwali Bumper-1994

| Sr. No. | Name of the winner with Address | | Amount of Prize (Rs.) |
|---|---|---|---|
| 1 | Sh. Har gopal Kathari, 5A Kalash Bldg., 35/1 Jawahar Lal Nehru Road, Calcutta. | .. | 1,00,000/- |
| 2. | Sh. Meen Bahadur Thapa, S/o. Sh. D. B. Thapa, 33, Sayad Amd. Ali , Calcutta. | .. | 1,00,000/- |
| 3. | Sh. Prem Singh Negi, S/o. Sh. Gabbar Singh Negi, H. No. 1172A, Sector- , Chandigarh. | .. | 1,00,000/- |
| 4. | Shrimati Meenu Mehta, W/o. Sh. Chander Mehta, 13E, New Lal Bagh Colony, Patiala. | .. | 1,00,000/- |
| 5. | Smt. Bimla Devi Aggarwal, W/o Sh. Hari Parsad Aggarwal, 10, Bakeri Road, Hast Ganj, Calcutta. | .. | 1,00,000/- |

[Finance Minister]

## List of Winners
## Maa Lakshmi Diwali Bumper-1994

| Sr. No. | Name of the Winners with Adddress | | Amount of Prize |
|---|---|---|---|
| | | | (Rs.) |
| 6. | Smt. Savetri Aggarwal, W/o. Sh. ved Parkash, 132-Tara Deep, Model Town, East Surila Court Road, Gaziabad (U.P.) | .. | 1,00,000/- |
| 7. | Smt. Madhu Rani Aggarwal, W/o. Sh. Dinesh Kumar Aggarwal, C-50 Kamla Nagar, Agra (U.P.) | .. | 1,00,000/- |
| 8. | Sh. Laxmi Narayan, Suman Supari Bandhar, Chiti Khala, Gwand Para, Agra. | : | 1,00.000/- |
| 9. | Babi Surada Gadda C/o. Surada Enterprises, 32 Izra Market, F 63 Room No. 116, Calcutta-1 | .. | ( |
| 10. | Sh. Ravindra, (2) Manmum (3) Sh. S. Murli (4) Sh. Yog Raj (5) Sh. K. V. Krishanan Poti, Trivandrum. | .. | 1,00,000/- |
| 11. | Sh. Bharat Bhai Mani Patel, 1/6, Maruti Apartment Narapura, Ahemdabad. | .. | 1,00,000/- |
| 12. | Shri Vinod Saluja, S/o. Sh. D. V. Saluja, C/o. Bud Beauti Parlar, 14 1st Filour, A Block Markea, Delhi-02. | .. | 1,00,000/- |
| 13. | Sh. Sohan Datta, S/o. Sh. Shiva Datta, H. No. 2063, Abdulapura Basti Ludhiana (Pb.) | .. | 1,00,000/- |
| 14. | Sh. Dalbir Chand, S/o. Sh. Des Raj, H. No. 658/2, Block 2nd, Punjab Mata Nagar, Ludhiana. | .. | 1,00,000/- |
| 15. | Smt. Bimla Gupta, W/o. Sh. Ved Parkash Gupta, C/o. M/s. Papular Traders, 3703/25, Near S.D. Mandir, Ambala Cantt. | .. | 1,00,000/- |
| 16. | Sh. S. K. Suchdeva, S/o. Sh. A.S. Suchdeva, 12/57, Punjabi Bagh, New Delhi. | .. | 1,00,000/- |
| 17. | Smt. Neru Bhanot, S/o. Sh. Raghu Nandan Bhanot, Govt. Hr. Sec. School Near Sodi Quarters, Bekanar, Rajasthan. | .. | 1,00,000/- |
| 8. | Sh. Jain Parkash Jain, W/o. Sh. Som Nath Jain, Apar Bazar, Kharar (Ropar) | .. | 1,00,000/- |
| 19. | Sh. Daljit Singh Chabra, S/o. Late Sh. Jiwan Singh Chabra, 54, L-Model Town, Jalandhar. | .. | 1,00,000/- |

## List of Winners
## Maa Lakshmi Diwali Bumper

| Sr. No. | Name of the winner with Address | | Amount of Prize |
|---|---|---|---|
| | | | Rs. |
| 20. | Smt. Neena Aggarwal W/o- Sh. Surinder Aggarwal, H. No. 96, Ward No. 6 Chandigarh Road, Behrampur, Khanna. | .. | 1,00,000/- |
| 21. | Sh. Iqbal Ahemad, S/o. Sh. Ali Ahemad, Vill. Jalalpur, V & P. O. Badohi Varanasi (UP) | .. | 1,00,000/- |
| 22. | Sh. Satrapu Jaganmehan Rao, S/o. Sh. Rangie, Newswind (Krishna) A.P. | .. | 1,00,000 /- |
| 23. | Sh. Paramjit Singh Joshan, S/o. Sh. Surjan Singh. Village Koliwala (Old) Dr. Piran Wali, Distt. Gurdaspur (Pb.) | .. | 1,00,000/- |
| 24. | Sh. Amarjit Singh, S/o. Sh. Jagat Singh, SCF No. 112, Phase,-7, Mohali. | .. | 1,00,000/- |
| 25. | Master Sumeet, S/o. Sh· Kanwar Krishan, 15-A/15, W.E.A., Karol Bagh-New Delhi-5- | .. | 1,00,000/- |
| 26. | Sh. Kapoor Chand, S/o Sh. Balak Ram, C/o M/s. Kapoor Chand, Pawan Kumar, SCF.7, Sector-20C, Chandigarh. | .. | 1,00,000/- |
| 27. | Sh. Mahavir Dewan, S/o. Sh. Topan Dass Dewan, C/o 326/14 Panja Shareef, Kashmiri Gate, Delhi-6. | .. | 1,00,000/- |
| 28. | Sh. Atma Nand, S/o Sh. Gobind Ram, A-440, Doaba Colony, Faridabad (Haryana) | .. | 1,00,000/- |
| 29. | Sh. Rabi Ginoria, S/o Sh. Purshotam Ginoria, 78-G.T. Rood, (South) First Floor, Hawra. | .. | 1,00,000/- |
| 30. | Sh. Rabindra Nath Datta, S/o Late Sh. Jagat Chander Datta 3 Badan Sarani, Calcutta. | .. | 1,00,000/- |
| 31. | Sh. Lok Nath Sarawagi, S/o Sh. Piara Mal Sarawagi, 3/2, Ram Lal Mukerji Land, Maldia, Hawra. | .. | 1,00,000/- |
| 32. | Miss Ritika Anand, D/o Smt. Chitra Anand, BA/57, W.E.A., Karol Bagh, New Delhi—5. | .. | 1,00,000/- |
| 33. | Sh. Gotam Kumar, C/o Nanda Lal, 8, Banerji Khara Road, Dr. Nohadi, Norrh-24, Pargna. | .. | 1,00,000/- |
| 34. | Shrimati Surjit Kaur, W/o Sh. Mohinder Singh, H. No. 51, Gali No. 5' Feroz pur· Cantt. (Pb.) | .. | 1,00,000/- |
| 35. | Sh. Pankaj Dabra, S/o Sh. Rajinder Bhushan, New Way Dry Cleaner Railway Road, Mukatsar (Pb.) | .. | 1,00,000/- |

**श्रीमती लक्ष्मी कांता चावला :** स्पीकर साहिब जो तथ्य वित मंत्री जी ने दिया है उस के मुताबिक केवल 17.15 करोड़ रुपये कमाने के लिए 76 लाख रुपये खर्च किये हैं । अब कि इसका लोगों पर बहुत बुरा असर पड़ता है क्या सरकार इस को बन्द करने पर विचार करेगी क्यों कि गरीब लोगों पर इसका बहुत बुरा असर पड़ता है ।

**ਮੰਤਰੀ** : ਸਪੀਕਰ ਸਾਹਿਬ, ਲਾਟਰੀ ਦੀ ਸਕੀਮ ਵੈਲਫੇਅਰ ਓਰੀਐਂਟਿਡ ਨਹੀਂ ਹੈ । ਜੇ 76 ਲੱਖ ਖਰਚਿਆ ਹੈ ਤਾਂ ਕੁਝ ਕਮਾਉਣ ਵਾਸਤੇ ਕੁਝ ਤਾਂ ਦੂਰਦਰਸ਼ਨ ਆਦਿ ਤੇ ਖਰਚਣਾ ਹੀ ਪੈਂਦਾ ਹੈ । ਇਹ ਕਮਰਸ਼ੀਅਲੀ ਖਰਚ ਕਰਨਾ ਪੈਂਦਾ ਹੈ । ਹਾਲੇ ਸਾਲ ਚਲ ਰਿਹਾ ਹੈ ਇਹ 24 ਕਰੋੜ ਰੁਪਿਆ ਹੋ ਜਾਣ ਦੀ ਉਮੀਦ ਹੈ । ਦੂਸਰੀ ਗੱਲ ਜਿਹੜੀ ਇਨ੍ਹਾਂ ਨੇ ਕਹੀ ਹੈ ਕਿ ਲੋਕਾਂ ਤੇ ਮਾੜਾ ਅਸਰ ਪੈਂਦਾ ਹੈ ਉਸ ਲਈ ਜਿਹੜੀ ਵੰਨ ਡਿਜ਼ਿਟ ਲਾਟਰੀ ਹੈ ਇਹ ਇਕ ਸੋਸ਼ਲ ਈਵਲ ਹੈ । ਇਸ ਬਾਰੇ ਸਰਕਾਰ ਸੰਜੀਦਗੀ ਨਾਲ ਸੋਚ ਰਹੀ ਹੈ । ਕੋਈ ਪਰੇਸ਼ਾਨੀ ਨਾ ਹੋਵੇ ।

**श्रीमती लक्ष्मी कांता चावला :** शुक्र है इन्होंने इसे समाजिक बुराई तो स्वीकार किया । सिर्फ 17 करोड़ कमाने के लिए यह समाजिक बुराई चालु कर रखा है । सरकार जुआ आदि खेलने वालों पर तो रेड करके पकड़ती है क्या यह भी एक सरकारी जुआ नहीं है ? इस लिए क्या इस समाजिक बुराई को खत्म करने के लिए सरकार आश्वासन देगी ।

ਜਿਵੇਂ ਇਕ ਪੰਜਾਬੀ ਦੀ ਕਹਾਵਤ ਹੈ ਕਿ ਗਵਾਂਢੀਆਂ ਤੋਂ ਮੱਤ ਲੈ ਲੈਣੀ ਚਾਹੀਦੀ ਹੈ । ਇਸ ਲਈ ਜਿਵੇਂ ਹਰਿਆਣਾ ਔਰ ਦਿੱਲੀ ਵਿਚ ਇਸ ਤੇ ਬੈਨ ਕਰ ਦਿੱਤਾ ਹੈ ਕੀ ਇਹ ਵੀ ਇਸ ਸਮਾਜਿਕ ਬੁਰਾਈ ਨੂੰ ਖਤਮ ਕਰ ਦੇਣਗੇ ?

**ਸ੍ਰੀ ਸਪੀਕਰ** : ਆਪ ਨੂੰ ਤਹਿਜ਼ੀਬ ਨਾਲ ਬਾਤ ਤਾਂ ਕਰਨੀ ਅੱਛੀ ਆਉਂਦੀ ਹੈ । (ਹਾਸਾ)

**ਮੰਤਰੀ** : ਸਪੀਕਰ ਸਾਹਿਬ, ਇਸ ਵਿਚ ਕੋਈ ਸ਼ੱਕ ਨਹੀਂ ਹੈ । ਮੈਂ ਮੈਂਬਰ ਸਾਹਿਬਾ ਨੂੰ ਵਿਸ਼ਵਾਸ਼ ਦਿਵਾਉਂਦਾ ਹਾਂ ਕਿ ਕਾਂਸਟੀਚਿਊਸ਼ਨ ਦੇ ਆਰਟੀਕਲ 40 ਅਤੇ 7 ਸ਼ੈਡਿਊਲਡ ਤੇ ਇਹ ਲਾਟਰੀ ਯੂਨੀਅਨ ਲਿਸਟ ਵਿਚ ਸ਼ਾਮਲ ਹੈ । ਇਹ ਲਾਟਰੀ ਸਿਸਟਮ ਹਿੰਦੁਸਤਾਨ ਦੀਆਂ ਸਾਰੀਆਂ ਸਟੇਟਸ ਵਿਚ ਚਲ ਰਿਹਾ ਹੈ । ਪਿਛਲੇ ਸਾਲ ਇਹ ਮਹਿਸੂਸ ਕੀਤਾ ਗਿਆ ਔਰ ਬਹੁਤ ਸਾਰੀ ਸਟੇਟਸ ਨੇ ਵੀ ਸਿੰਗਲ ਡਿਜ਼ਿਟ ਨੂੰ ਬੰਦ ਕਰਨ ਦਾ ਫੈਸਲਾ ਕੀਤਾ ਹੈ । ਪੰਜਾਬ ਸਰਕਾਰ ਵੀ ਇਸ ਬਾਰੇ ਵਿਚਾਰ ਕਰ ਰਹੀ ਹੈ ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਮਨਿਸਟਰ ਸਾਹਿਬ ਨੇ ਇਸ ਗੱਲ ਨੂੰ ਮੰਨ ਲਿਆ ਹੈ ਕਿ ਇਹ ਇਕ ਸੋਸ਼ਲ ਈਵਲ ਹੈ ਅਤੇ ਇਸ ਦੇ ਨਾਲ ਸਟੇਟ ਨੂੰ ਥੋੜਾ ਬਹੁਤ ਪ੍ਰਾਫਿਟ ਹੁੰਦਾ ਹੈ ਪਰ ਇਸ ਦਾ ਸਮਾਜ ਉਤੇ ਬਹੁਤ ਬੁਰਾ ਅਸਰ ਪੈਂਦਾ ਹੈ । ਥੋੜੇ ਦਿਨ ਹੋਏ ਫਾਇਨੈਂਸ ਮਨਿਸਟਰ ਸਾਹਿਬ ਦਾ ਬਿਆਨ ਅਖਬਾਰ ਵਿਚ ਆਇਆ ਸੀ ਕਿ ਲਾਟਰੀ ਸਿਸਟਮ ਬਹੁਤ ਜਲਦ ਬੰਦ ਕਰਨ ਦਾ ਵਿਚਾਰ ਹੈ । ਸਿੰਗਲ ਡਿਜਟ ਲਾਟਰੀ ਸਿਸਟਮ ਨੂੰ ਇਹ ਬੰਦ ਕਰਨ ਦੀ ਗੱਲ ਇਨ੍ਹਾਂ ਨੇ ਮੰਨ ਲਈ ਹੈ ।

ਇਹਨਾਂ ਨੂੰ ਪਤਾ ਹੈ ਕਿ ਲਾਟਰੀ ਦੇ ਨਾਲ ਬਹੁਤ ਜ਼ਿਆਦਾ ਤਬਾਹੀ ਹੋ ਰਹੀ ਹੈ। ਹਿੰਦੁਸਤਾਨ ਦੀ ਸਰਕਾਰ ਤੋਂ ਲਾਟਰੀ ਸਿਸਟਮ ਨੂੰ ਲਾਗੂ ਕਰਨ ਲਈ ਇਜਾਜ਼ਤ ਲੈਣੀ ਪੈਂਦੀ ਹੈ ਪਰ ਇਸ ਨੂੰ ਬੰਦ ਕਰਨ ਲਈ ਇਜਾਜ਼ਤ ਲੈਣ ਦੀ ਲੋੜ ਨਹੀਂ ਹੈ। ਸਰਕਾਰ ਨੂੰ ਟੋਟਲ ਲਾਟਰੀ ਸਿਸਟਮ ਨੂੰ ਬੰਦ ਕਰਨ ਦਾ ਵਿਚਾਰ ਕਰਨਾ ਚਾਹੀਦਾ ਹੈ। ਜਿਹੜੇ ਪਹਿਲੇ ਟੀ ਸਟਾਲ ਸਨ ਉਹ ਲਾਟਰੀ ਸਟਾਲ ਬਣ ਗਏ ਹਨ। ਪਾਨ ਬੀੜੀ ਵਾਲੇ ਸਟਾਲ ਵੀ ਲਾਟਰੀ ਸਟਾਲ ਬਣ ਗਏ ਹਨ। ਸਿੰਗਲ ਡਿਜ਼ਟ ਲਾਟਰੀ ਬੰਦ ਕਰਨ ਨਾਲ ਮਸਲਾ ਹੱਲ ਨਹੀਂ ਹੋਵੇਗਾ ਲੋਕ ਦੂਜੇ ਡੀਜਟ ਦੀ ਪਾਉਣੀ ਸ਼ੁਰੂ ਕਰ ਦੇਣਗੇ। ਇਹ ਇਕ ਕਿਸਮ ਨਾਲ ਸੱਟਾ ਹੈ। ਕੀ ਮਨਿਸਟਰ ਸਾਹਿਬ ਹਾਊਸ ਵਿਚ ਵਿਸ਼ਵਾਸ਼ ਦਿਵਾਉਣਗੇ ਕਿ ਇਸ ਲਾਟਰੀ ਸਿਸਟਮ ਨੂੰ ਟੋਟਲੀ ਬੰਦ ਕਰ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਪੰਜਾਬ ਸਰਕਾਰ ਬਹੁਤ ਜਲਦੀ ਇਸ ਤੇ ਵਿਚਾਰ ਕਰੇਗੀ ਅਤੇ ਇਸ ਉਤੇ ਜਲਦੀ ਤੋਂ ਜਲਦੀ ਕੋਈ ਫੈਸਲਾ ਕਰੇਗੀ ਤਾਂ ਕਿ ਲਾਟਰੀ ਸੋਸ਼ਲ ਈਵਲ ਨੂੰ ਖਤਮ ਕੀਤਾ ਜਾ ਸਕੇ।

**ਸ਼੍ਰੀ ਫਕੀਰ ਚੰਦ ਸ਼ਰਮਾ** : ਸਪੀਕਰ ਸਾਹਿਬ, ਲਾਟਰੀ ਸਿਸਟਮ ਨੂੰ ਬਿਲਕੁਲ ਬੰਦ ਕਰਨ ਬਾਰੇ ਸਰਕਾਰ ਨੂੰ ਬਹੁਤ ਜਲਦ ਫੈਸਲਾ ਕਰਨਾ ਚਾਹੀਦਾ ਹੈ। ਕਿਉਂਕਿ ਇਕ ਰਿਕਸ਼ਾਵਾਲਾ 30 ਰੁਪਏ ਕਮਾਉਂਦਾ ਹੈ 15 ਰੁਪਏ ਦੀ ਸ਼ਰਾਬ ਦੀ ਪੀ ਲੈਂਦਾ ਹੈ ਅਤੇ 15 ਰੁਪਏ ਉਹ ਲਾਟਰੀ ਵਿਚ ਖਰਾਬ ਕਰ ਜਾਂਦਾ ਹੈ। ਸਕੂਲ ਦੇ ਬੱਚਿਆਂ ਦੀ ਸਕੂਲ ਦੀ ਫੀਸ ਵੀ ਲਾਟਰੀਆਂ ਵਿਚ ਲਗਾ ਦਿੰਦੇ ਹਨ। ਸਕੂਲਾਂ ਵਿਚ ਆਪਣੀਆਂ ਫੀਸਾਂ ਜਮ੍ਹਾਂ ਤੱਕ ਨਹੀਂ ਕਰਵਾਉਂਦੇ। ਇਹ ਇਕ ਸਮਾਜਿਕ ਬੁਰਾਈ ਬਣ ਗਈ ਹੈ। ਇਸ ਨੂੰ ਬੰਦ ਕਰਨ ਲਈ ਅੰਮ੍ਰਿਤਸਰ ਸ਼ਹਿਰ ਦੇ ਵਿਚ ਕੁਝ ਵਿਅਕਤੀਆਂ ਨੇ ਭੁੱਖ ਹੜਤਾਲ ਰਖੀ ਹੋਈ ਹੈ। ਉਨ੍ਹਾਂ ਨੂੰ ਭੁੱਖ ਹੜਤਾਲ ਤੋਂ ਉਠਾਉਣ ਲਈ ਇਸ ਨੂੰ ਬੰਦ ਕਰਨ ਦਾ ਐਲਾਨ ਹਾਊਸ ਵਿਚ ਕਰ ਦੇਣਾ ਚਾਹੀਦਾ ਹੈ। ਜਿਵੇਂ ਹੁਣੇ ਕਿਹਾ ਹੈ ਕਿ ਅਸੀਂ ਬੰਦ ਕਰ ਰਹੇ ਹਾਂ। ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ।

**ਸ਼੍ਰੀ ਸਪੀਕਰ** : ਤੁਸੀਂ ਮਨਿਸਟਰ ਸਾਹਿਬ ਤੋਂ ਸਵਾਲ ਪੁੱਛਣਾ ਸੀ ਨਾ ਕਿ ਉਨ੍ਹਾਂ ਦਾ ਧੰਨਵਾਦ ਕਰਨਾ ਸੀ। ਤੁਸੀਂ ਤਾਂ ਉਨ੍ਹਾਂ ਦਾ ਸ਼ੁਕਰੀਆ ਅਦਾ ਕਰਨ ਲਗ ਗਏ ਹੋ।

**ਸ਼੍ਰੀ ਕ੍ਰਿਸ਼ਨ ਚੰਦ ਬੈਂਸ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਇਸ ਲਾਟਰੀ ਸਿਸਟਮ ਨੂੰ ਕਦੋਂ ਤੱਕ ਬੰਦ ਕਰ ਦੇਣਗੇ ? ਕੋਈ ਟਾਈਮ ਫਿਕਸ ਕਰ ਦੇਣ। ਜਿਸ ਤਰ੍ਹਾਂ ਮੈਰਿਜ ਇਕ ਲੀਗਲ ਪ੍ਰਾਸਟੀਚਿਊਸ਼ਨ ਹੈ ਉਸੇ ਤਰ੍ਹਾਂ ਇਹ ਲਾਟਰੀ ਵੀ ਇਕ ਲੀਗਲ ਗੈਮਬਲਿੰਗ ਬਣ ਗਈ ਹੈ।

**ਸ਼੍ਰੀ ਸਪੀਕਰ** : ਮਨਿਸਟਰ ਸਾਹਿਬ ਨੇ ਫੈਸਲਾ ਨਹੀਂ ਕੀਤਾ ਬਲਕਿ ਕਿਹਾ ਹੈ ਕਿ ਵਿਚਾਰ ਕਰਾਂਗੇ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 2472

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

**ਪੰਜਾਬ ਮਕਾਨ ਉਸਾਰੀ ਵਿਕਾਸ ਬੋਰਡ ਨੂੰ ਲਾਭ-ਘਾਟਾ**

*2477. **ਸਰਦਾਰ ਧਨਵੰਤ ਸਿੰਘ** : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ

[ਸਰਦਾਰ ਧਨਵੰਤ ਸਿੰਘ]

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲਾਂ 1992-93, 1993-94 ਅਤੇ 1994-95 (ਮਿਤੀ-ਅੰਤ-ਤੱਕ) ਦੇ ਦੌਰਾਨ ਪੰਜਾਬ ਮਕਾਨ ਉਸਾਰੀ ਵਿਕਾਸ ਬੋਰਡ ਨੂੰ ਸਾਲ-ਵਾਰ ਕੁੱਲ ਕਿੰਨਾ ਕਿੰਨਾ ਮੁਨਾਫਾ ਹੋਇਆ/ਘਾਟਾ ਪਿਆ ?

**ਸ਼੍ਰੀ ਬਾਲ ਮੁਕੰਦ ਸ਼ਰਮਾ** : ਪੰਜਾਬ ਮਕਾਨ ਉਸਾਰੀ ਵਿਕਾਸ ਬੋਰਡ ਨੇ ਸਾਲ 1992-93 ਵਿਚ 538.28 ਲੱਖ ਰੁਪਏ ਅਤੇ ਸਾਲ 1993-94 ਵਿਚ 229.48 ਲੱਖ ਰੁਪਏ ਦਾ ਲਾਭ ਕਮਾਇਆ । ਸਾਲ 1994-95 ਦੀ ਸਥਿਤੀ ਬੋਰਡ ਦੇ ਖਾਤੇ ਮਿਤੀ 31-3-1995 ਤੋਂ ਬਾਅਦ ਬੰਦ ਹੋਣ ਉਪਰੰਤ ਹੀ ਦਰਸਾਈ ਜਾ ਸਕਦੀ ਹੈ ।

**ਸਰਦਾਰ ਹਰਨੇਕ ਸਿੰਘ ਘੜੂੰਆਂ** : ਸਪੀਕਰ ਸਾਹਿਬ, ਜਦੋਂ ਕਿਸਾਨਾਂ ਦੀ ਜ਼ਮੀਨ ਖਰੀਦੀ ਜਾਂਦੀ ਹੈ ਤਾਂ ਕੀ ਇਸ ਗੱਲ ਦਾ ਖਿਆਲ ਰਖਿਆ ਜਾਂਦਾ ਹੈ ਕਿ ਕਿਸਾਨਾਂ ਨੂੰ ਕੀਮਤ ਘੱਟ ਤਾਂ ਨਹੀਂ ਦੇ ਰਹੇ ?

**ਮੰਤਰੀ** : ਸਪੀਕਰ ਸਾਹਿਬ, ਇਹ ਸਵਾਲ ਤਾਂ ਇਸ ਵਿਚੋਂ ਉਠਦਾ ਨਹੀਂ ਹੈ । ਇਹ ਕੁਐਸਚਨ ਤਾਂ ਬੋਰਡ ਦਾ ਪ੍ਰੋਫਿਟ ਦਸਣ ਬਾਰੇ ਸੀ । ਇਸ ਲਈ ਮੈਂ ਦੋ ਸਾਲਾਂ ਦਾ ਜਵਾਬ ਦਿੱਤਾ ਹੈ ਅਗੇ ਤੀਸਰੇ ਸਾਲ ਦਾ 31 ਮਾਰਚ ਤੋਂ ਬਾਅਦ ਦੱਸਿਆ ਜਾ ਸਕਦਾ ਹੈ ।

**ਸ਼੍ਰੀ ਸਪੀਕਰ** : ਤੁਸੀਂ ਸਵਾਲ ਰਪੀਟ ਕਰੋ ।

**ਸਰਦਾਰ ਹਰਨੇਕ ਸਿੰਘ ਘੜੂੰਆਂ** : ਸਪੀਕਰ ਸਾਹਿਬ, ਹਾਊਸਿੰਗ ਬੋਰਡ ਕਿਸਾਨਾਂ ਦੀ ਜ਼ਮੀਨ ਖਰੀਦਦਾ ਹੈ । ਕੀ ਮੰਤਰੀ ਜੀ ਦਸਣਗੇ ਕਿ ਕਿਸਾਨਾਂ ਨੂੰ ਉਸ ਜ਼ਮੀਨ ਦੀ ਕੀਮਤ ਤਾਂ ਘੱਟ ਨਹੀਂ ਮਿਲਦੀ ?

**ਮੰਤਰੀ** : ਸਪੀਕਰ ਸਾਹਿਬ, ਇਸ ਚੀਜ਼ ਦਾ ਬਿਲਕੁਲ ਧਿਆਨ ਰਖਿਆ ਜਾਂਦਾ ਹੈ । ਇਸ ਦੀ ਕੀਮਤ ਹਾਊਸਿੰਗ ਬੋਰਡ ਵਾਲੇ ਨਹੀਂ ਪਾਉਂਦੇ । ਸਾਡੇ ਡਿਪਾਰਟਮੈਂਟ ਨੂੰ ਫਾਈਨੈਂਸ਼ੀਅਲ ਕਮਿਸ਼ਨਰ ਮਾਲ ਕੋਲੋਂ ਅਤੇ ਕੁਲੈਕਟਰ ਕੋਲੋਂ ਜੋ ਕੀਮਤ ਫਿਕਸ ਹੋਕੇ ਆਉਂਦੀ ਹੈ, ਉਸ ਦੇ ਹਿਸਾਬ ਨਾਲ ਹੀ ਜ਼ਿਮੀਂਦਾਰਾਂ ਨੂੰ ਦਿੱਤੀ ਜਾਂਦੀ ਹੈ ।

**ਸਰਦਾਰ ਹਰਨੇਕ ਸਿੰਘ ਘੜੂੰਆਂ** : ਸਪੀਕਰ ਸਾਹਿਬ, ਪਿੰਡ ਕੁੰਬੜਾ ਵਿਖੇ ਮਿਤੀ 9-3-1992 ਨੂੰ 2 ਲੱਖ 40 ਹਜ਼ਾਰ ਰੁਪਏ ਸਮੁਚੇ ਜ਼ਿਲੇ ਵਿਚ ਰੈਵੇਨਿਊ ਡਿਪਾਰਟਮੈਂਟ ਵਲੋਂ ਕੀਮਤ ਮਿਥੀ ਗਈ ਸੀ ਪਰ ਮਿਤੀ 22-2-1995 ਨੂੰ ਕੀਮਤ 1 ਲੱਖ 75 ਹਜ਼ਾਰ ਰੁਪਏ ਦਿੱਤੀ ਗਈ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਰੇਟ ਕਿਸਾਨਾਂ ਨੂੰ ਘੱਟ ਕਿਉਂ ਦਿਤਾ ਜਾ ਰਿਹਾ ਹੈ । ਕੀ ਮੰਤਰੀ ਜੀ ਕਿਸਾਨਾਂ ਨੂੰ ਪੂਰਾ ਰੇਟ ਦਿਵਾਉਣਗੇ ?

**ਮੰਤਰੀ**. ਸਪੀਕਰ ਸਾਹਿਬ, ਇਸ ਗੱਲ ਦਾ ਪੂਰਾ ਧਿਆਨ ਰਖਿਆ ਜਾਂਦਾ ਹੈ । ਜ਼ਮੀਨ ਦੀ ਕੀਮਤ ਸਾਡਾ ਡਿਪਾਰਟਮੈਂਟ ਨਹੀਂ ਪਾਉਂਦਾ ਬਲਕਿ ਅਸੀਂ ਐਫ.ਸੀ.ਆਰ. ਤੋਂ ਰੇਟ ਲੈਂਦੇ ਹਾਂ ਅਤੇ ਉਹੀ ਰੇਟ ਦਿਤਾ ਜਾਂਦਾ ਹੈ । ਜਿਤਨੇ ਰੇਟ ਵਿਚ ਜ਼ਿਮੀਂਦਾਰਾਂ ਨੇ ਜ਼ਮੀਨ ਦੀ ਰਜਿਸਟਰੀ ਕਰਵਾਈ ਹੈ । ਉਸ ਰਜਿਸਟਰੀ ਦੇ ਹਿਸਾਬ ਦੇ ਮੁਤਾਬਿਕ ਹੀ ਰੇਟ ਫਿਕਸ ਹੁੰਦਾ ਹੈ ।

**ਸਰਦਾਰ ਹਰਨੇਕ ਸਿੰਘ ਘੜੂੰਆਂ** : ਸਪੀਕਰ ਸਾਹਿਬ ਰਜਿਸਟਰੀ 2 ਲੱਖ 40 ਹਜ਼ਾਰ ਰੁਪਏ ਤੋਂ ਘੱਟ ਨਹੀਂ ਹੋ ਸਕਦੀ ਪਰ 1 ਲੱਖ 75 ਹਜ਼ਾਰ ਰੁਪਿਆ ਰੇਟ ਕਿਸਾਨਾਂ ਨੂੰ ਦਿਤਾ ਗਿਆ ਹੈ । ਕੀ ਮੰਤਰੀ ਜੀ ਕਿਸਾਨਾਂ ਨੂੰ ਠੀਕ ਰੇਟ ਦਿਵਾਉਣ ਦਾ ਭਰੋਸਾ ਦਿਵਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਅਰਜ਼ ਕੀਤੀ ਹੈ ਕਿ ਜ ਰੇਟ ਦਾ ਫੈਸਲਾ ਹੋਇਆ ਹੈ ਉਹੀ ਰੇਟ ਦਿੱਤਾ ਗਿਆ ਹੈ । ਜਦੋਂ ਅਸੀਂ ਹੁਣ ਨਵਾਂ ਰੇਟ ਫਿਕਸ ਕਰਾਂਗੇ ਤਾਂ ਫਿਰ ਡਿਫਰੈਂਸ ਘਟਾਇਆ ਜਾ ਸਕਦਾ ਹੈ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ, ਸਰਕਾਰ ਸਸਤੇ ਰੇਟ ਤੇ ਜ਼ਮੀਨ ਕਿਸਾਨਾਂ ਕੋਲੋਂ ਲੈਂਦੀ ਹੈ ਅਤੇ 200-300 ਰੁਪਏ ਗਜ਼ ਮਹਿੰਗੇ ਰੇਟ ਤ ਵੇਚਦੀ ਹੈ । ਅਰਬਨ ਸਟੇਟ ਲੋਕਾਂ ਦੀ ਭਲਾਈ ਵਾਸਤੇ ਬਣਿਆ ਹੈ । ਇਸ ਕਰਕੇ ਗਰੀਬ ਲੋਕਾਂ ਨੂੰ ਸਸਤੇ ਭਾਅ ਤੇ ਜ਼ਮੀਨ ਦਿਤੀ ਜਾਵੇ । ਸਰਕਾਰੀ ਕਮਰਸ਼ੀਅਲ ਅਦਾਰਾ ਬਣਦੀ ਜਾ ਰਹੀ ਹੈ । ਸਸਤੇ ਰੇਟ ਤੇ ਜ਼ਮੀਨ ਲੈ ਕੇ ਮਹਿੰਗੇ ਭਾਅ ਤੇ ਵੇਚੀ ਜਾਂਦੀ ਹੈ । ਇਹ ਠੀਕ ਨਹੀਂ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਥੇ ਵੀ ਕੋਈ ਅਰਬਨ ਸਟੇਟ ਬਣਾਉਣੀ ਹੁੰਦੀ ਹੈ । ਉਸ ਵੇਲੇ ਖਾਸ ਕਰਕੇ ਵੀਕਰ ਸੈਕਸ਼ਨ ਦਾ ਧਿਆਨ ਰਖਿਆ ਜਾਂਦਾ ਹੈ । ਜਿਹੜੀ 40 ਗਜ਼ ਜ਼ਮੀਨ ਅਸੀਂ ਵੀਕਰ ਸੈਕਸ਼ਨ ਨੂੰ ਦਿੰਦੇ ਹਾਂ ਉਸ ਦਾ ਰੇਟ 100/- ਰੁਪਏ ਗਜ਼ ਦਾ ਹੁੰਦਾ ਹੈ । ਸਰਕਾਰ ਆਪਣੇ ਕੋਲੋਂ ਵੀ 30000/- ਰੁਪਿਆ ਪਾਉਂਦੀ ਹੈ । ਜਿਥੇ ਉਨ੍ਹਾਂ ਗਰੀਬਾਂ ਨੂੰ ਮਕਾਨ ਬਣਾ ਕੇ ਦਿਤੇ ਜਾਂਦੇ ਹਨ ਉਥੇ ਉਨ੍ਹਾਂ ਦੇ ਬੱਚਿਆਂ ਲਈ ਸਕੂਲ, ਗਰਾਉਂਡ, ਹਸਪਤਾਲ ਅਤੇ ਪਾਰਕ ਵਗੈਰਾ ਦਾ ਵੀ ਧਿਆਨ ਰਖਿਆ ਜਾਂਦਾ ਹੈ । 50% ਜ਼ਮੀਨ ਜਿਹੜੀ ਹੈ ਉਹ ਹਾਊਸਿੰਗ ਬੋਰਡ ਰਾਹੀਂ ਸੜਕਾਂ ਔਰ ਦੂਸਰੇ ਅਦਾਰਿਆਂ ਵਾਸਤੇ ਛੱਡੀ ਜਾਂਦੀ ਹੈ । ਇਸ ਕਰਕੇ ਇਹ ਜਿਹੜਾ ਰੇਟ ਫਿਕਸ ਹੁੰਦਾ ਹੈ. ਇਹ ਸਾਰੀਆਂ ਅਮੈਨਿਟੀਜ਼, ਜਰੂਰੀ ਅਤੇ ਜ਼ਿੰਦਗੀ ਨੂੰ ਧਿਆਨ ਵਿਚ ਰਖ ਕੇ ਫਿਕਸ ਹੁੰਦਾ ਹੈ ।

**ਸ੍ਰੀ ਕ੍ਰਿਸ਼ਨ ਕੁਮਾਰ ਕੋਸ਼ਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਜ਼ਮੀਨ ਐਕੁਆਇਰ ਕਰਦੇ ਹਨ ਅਤੇ ਰੇਟ ਜਿਹੜਾ ਦਿੰਦੇ ਹਨ, ਉਹ ਇਨੀਸ਼ੀਅਲ ਸਟੇਜ ਤੇ ਕੁਲੈਕਟਰ ਵਲੋਂ ਫਿਕਸ ਕਰ ਦਿੱਤਾ ਜਾਂਦਾ ਹੈ । ਉਸਤੋਂ ਬਾਅਦ ਲੋਕਾਂ ਦੀ ਤਸੱਲੀ ਨਹੀਂ ਹੁੰਦੀ ਅਤੇ ਉਹ ਸੈਕਸ਼ਨ 18 ਥਲੇ ਕੋਰਟਾਂ ਵਿਚ ਚਲੇ ਜਾਂਦੇ ਹਨ ਉਨ੍ਹਾਂ ਨੂੰ ਰੇਟ ਕੁਝ ਵੱਧ ਮਿਲਦਾ ਹੈ । ਇਸ ਤਰੀਕੇ ਦੇ ਨਾਲ ਲੋਕਾਂ ਦਾ ਵੀ ਪੈਸਾ ਖਰਾਬ ਹੁੰਦਾ ਹੈ ਅਤੇ ਸਰਕਾਰ ਦਾ ਵੀ ਪੈਸਾ ਖਰਾਬ ਹੁੰਦਾ ਹੈ ਅਤੇ ਲੋਕਾਂ ਨੂੰ ਤਸੱਲੀ ਵੀ ਨਹੀ ਹੁੰਦੀ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਟਰਾਂ-ਜ਼ੈਕਸ਼ਨਜ਼ ਹਨ, ਜ਼ਮੀਨ ਐਕੁਆਇਰ ਕਰਨੀ ਹੁੰਦੀ ਹੈ ਕੀ ਇਹ ਨੈਗੋਸ਼ੀਏਬਲ ਮੀਨਜ਼ ਨਾਲ ਨਹੀਂ ਕੀਤੀ ਜਾ ਸਕਦੀ ।

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਗੱਲ ਚੰਗੀ ਕੀਤੀ ਹੈ ਪਰ ਇਹ ਕਦੇ ਵੀ ਫੈਸਲਾ ਨਹੀਂ ਹੋ ਸਕਦਾ ਕਿਉਂਕਿ ਨੈਗੋਸੀਏਸ਼ਨ ਨਾਲ ਇੰਡਵਿਜੂਅਲ ਕਿਸੇ ਨਾਲ ਵੀ ਫੈਸਲਾ ਨਹੀਂ ਕਰ ਸਕਦੇ । ਅਸੀਂ ਇਹ ਰੇਟ ਐਫ.ਸੀ.ਆਰ. ਅਤੇ ਕੁਲੈਕਟਰ ਤੋਂ ਲੈਣਾ ਹੁੰਦਾ ਹੈ ਅਤੇ ਉਹ ਜਨਰਲ ਉਸ ਇਲਾਕੇ ਦਾ ਜੋ ਰੇਟ ਹੈ, ਉਸ ਦੇ ਮੁਤਾਬਿਕ ਫਿਕਸ ਕਰ ਦਿੰਦੇ ਹਨ । ਉਹੀ ਅਸੀਂ ਦੇ ਦਿੰਦੇ ਹਾਂ ।

### ਐਸ. ਏ. ਐਸ. ਨਗਰ (ਮੁਹਾਲੀ) ਵਿਖੇ ਸਵਿੰਮਿੰਗ ਪੂਲ ਦੀ ਉਸਾਰੀ

***2466. ਸਰਦਾਰ ਹਰਨੇਕ ਸਿੰਘ ਘੜੂੰਆਂ** : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪੰਜਾਬ ਮਕਾਨ ਉਸਾਰੀ ਵਿਕਾਸ ਬੋਰਡ ਦੁਆਰਾ ਫੇਜ਼-6. ਐਸ. ਏ.ਐਸ. ਨਗਰ (ਮੁਹਾਲੀ) ਵਿਖੇ ਸਵਿੰਮਿੰਗ ਪੂਲ ਦੀ ਉਸਾਰੀ ਤੇ ਕੁੱਲ ਕਿਤਨਾ ਖ਼ਰਚ ਕੀਤਾ ਗਿਆ ਅਤੇ ਕੀ ਇਹ ਤਿਆਰ ਹੋ ਚੁੱਕਾ ਹੈ; ਜੇਕਰ ਨਹੀਂ, ਤਾਂ ਇਸ ਦੇ ਕਦੋਂ ਤੱਕ ਮੁਕੰਮਲ ਹੋ ਜਾਣ ਦੀ ਸਭਾਵਨਾ ਹੈ ।

| ਲੜੀ ਨੰ | ਨਾਮ | ਰਕਬਾ ਗਜ਼ਾਂ ਵਿਚ |
|---|---|---|
| 46. | ਊਸ਼ਾ ਗੁਪਤਾ | 478-00 |
| 47. | ਜੈਦੀਪ ਸਿੰਘ ਸ਼ੇਖੋਂ | 478-00 |
| 48. | ਅਮਰਜੀਤ ਸਿੰਘ ਚੌਹਾਨ | 1,297-00 |
| 49. | ਡਾ. ਮਿਸਜ ਕਾਂਤਾ ਜਲੋਟਾ | 1,297-00 |
| 50. | ਮਲਕੀਤ ਸਿੰਘ | 500-00 |
| 51. | ਪਰਵਿੰਦਰ ਸਿੰਘ | 478-00 |
| 52. | ਬੀ. ਐਮ. ਚੋਪੜਾ | 478-00 |
| 53. | ਤਾਰਾ ਗੁਪਤਾ | 478-00 |
| 54. | ਬਰਗੇਡੀਅਰ ਜੇ. ਐਸ. ਸੰਧੂ | 478-00 |
| 55. | ਰਜੇਸ਼ ਕਪੂਰ | 478-00 |
| 56. | ਰਕੇਸ਼ ਸ਼ਾਰਦਾ | 478-00 |
| 57. | ਮੈਸ. ਕੁਡੀ ਗਾਰਮੈਂਟਸ | 478-00 |
| 58. | ਮੇਜਰ ਏ. ਐਸ. ਰੰਧਾਵਾ | 478-00 |
| 59. | ਮੈਸ. ਸੰਚੂਰੀ ਇੰਸਟਰੂਮੈਂਟਸ ਪਰਾਈ. ਲਿਮ. | 1,012-00 |
| 60. | ਇਕਬਾਲ ਸਿੰਘ | 1,012-00 |
| 61. | ਮੈਸ. ਸੰਚੂਰੀ ਇੰਸਟਰੂਮੈਂਟਸ ਪਰਾਈ. ਲਿਮ. | 2,500-00 |
| 62. | ਮਨਜੀਤ ਸਿੰਘ ਸੇਠੀ | 1,012-00 |
| 63. | ਇੰਦਰਜੀਤ ਸਿੰਘ | 1,012-00 |
| 64. | ਤੇਜਾ ਸਿੰਘ | 1,994-00 |
| 65. | ਮੇਜਰ ਗੁਰਬਚਨ ਸਿੰਘ | 1,994-00 |
| 66. | ਸਤਾਲੀਜੀਤ ਸਿੰਘ | 1,000-00 |
| 67. | ਮੇਹਰ ਸਿੰਘ | 1,250-00 |
| 68. | ਪਰਵਿੰਦਰ ਸਿੰਘ | 1,250-00 |
| 69. | ਸੁਕਾਡਰਨ ਲੀਡਰ ਜਾ. ਐਸ. ਕੰਗ | 300-00 |
| 70. | ਗੁਰਸ਼ਰਨ ਸਿੰਘ ਸੰਧੂ | 300-00 |
| 71. | ਅਪਾਰਜੀਤ ਸਿੰਘ | 300-00 |
| 72. | ਜਸਪਾਲ ਸਿੰਘ | 300-00 |
| 73. | ਜੋਗਿੰਦਰ ਸਿੰਘ | 467-00 |
| 74. | ਕਰਮਜੀਤ ਸਿੰਘ | 467-00 |
| 75. | ਸ੍ਰੀ ਐਮ. ਐਮ. ਕੋਹਲੀ | 1,250-00 |
| 76. | ਮੋਤੀ ਲਾਲ | 1,250-00 |
| 77. | ਮੈਸ. ਨਿਯੂ ਮੇਨ ਕਰਾਫਟਸ | 1,250-00 |
| 78. | ਐਕਸ਼ਨ ਕੰਬਾਈਨ ਇਨਪੇਕਸ ਪ੍ਰਾਈਵੇਟ ਲਿਮਟਿਡ | 1,250-00 |

[ਮੁੱਖ ਮੰਤਰੀ]

| ਲੜੀ ਨੰਬਰ | ਨਾਮ | ਰਕਬਾ ਗਜਾਂ ਵਿਚ |
|---|---|---|
| 79. | ਸ੍ਰੀ ਪਰਮਜੀਤ ਸਿੰਘ | 1,250-00 |
| 80. | ਸ੍ਰੀ ਹਰਮਿੰਦਰ ਸਿੰਘ ਸੈਣੀ | 1,250-00 |
| 81. | ਗੁਰਜੀਤ ਸਿੰਘ ਕੋਹਲੀ | 1,250-00 |
| 82. | ਸੰਦੀਪ ਸਿੰਘ ਖੁਰਾਨ | 1,250-00 |
| 83. | ਨੀਲਮ ਕੁਮਾਰੀ | 1,000-00 |
| 84. | ਸ੍ਰੀਮਤੀ ਬੀਨਾ ਸਿੰਘ | 1,000-00 |
| 85. | ਸ੍ਰੀ ਵਿਨੋਦ ਚੋਪੜਾ | 1,250-00 |
| 86. | ਡਾਕਟਰ ਮਨਜੀਤ ਕੌਰ | 1,250-00 |
| 87. | ਮੈਸ: ਨਵਪ੍ਰੀਤ ਐਂਟਰਪਰਾਈਜਜ਼ | 1,250-00 |
| 88. | ਜਸਵਿੰਦਰ ਸਿੰਘ | 300-00 |
| 89. | ਸੁਰਿੰਦਰ ਸਿੰਘ | 300-00 |
| 90. | ਹਰਭਜਨ ਸਿੰਘ | 300-00 |
| 91. | ਪਰਮਜੀਤ ਸਿੰਘ | 300-00 |
| 92. | ਸੰਦੀਪ ਨੰਦਰਾ | 300-00 |
| 93. | ਵਿੰਗ ਕਮਾਂਡਰ ਐਚ.ਪੀ.ਐਸ. ਸ਼ੇਰਗਿਲ | 1,056-00 |
| 94. | ਰਾਮਦੀਪ ਸਿੰਘ | 1,056-00 |
| 95. | ਸਰਬਜੀਤ ਸਿੰਘ | 1,056-00 |
| 96. | ਰਣਜੀਤ ਸਿੰਘ | 1,056-00 |
| 97. | ਹਰਦਿਆਲ ਸਿੰਘ | 1,056-00 |
| 98. | ਆਸ਼ਾ ਖਿਲਨ | 500-00 |
| 99. | ਅਵਿੰਦਰ ਕੌਰ | 500-00 |
| 100. | ਸ਼ਰਨ ਜਗਦੀਸ਼ ਸਿੰਘ | 1,250-00 |
| 101. | ਮਨਜੀਤ ਸਿੰਘ | 1,250-00 |
| 102. | ਕੇਪਸੂਜੇਲ ਇੰਡੀਆ ਪ੍ਰਾਈਵੇਟ ਲਿਮਟਿਡ | 4,333-00 |
| 103. | ਭਾਰਤ ਇਲੈਕਟਰੋਨਿਕ | 2,500-00 |
| 104. | ਨੋਵੋਪਲਾਸ ਕੰਟੇਨਰਜ | 2,500-00 |
| 105. | ਗੁਰਜੀਤ ਸਿੰਘ | 2,500-00 |
| 106. | ਮੈਟਰੋ ਐਕਸਪੋਰਟਰਜ ਲਿਮਟਿਡ | 3,296-00 |
| 107. | ਮੈਸ. ਏ.ਜੇ.ਕੇ. ਕੰਪਿਊਟਰਜ ਸਿਕਿਓਰ ਪਰਿੰਟਸ (ਪ) | 1,034-00 |
| 108. | ਮੈਸ: ਟਰਿੰਟਰੋਨ | 1,034-00 |
| 109. | ਅਮਰਜੀਤ ਕੌਰ | 2,525-00 |
| 110. | ਨਛੱਤਰ ਸਿੰਘ | 2,525-00 |
| 111. | ਅਜੇ ਮਿੱਤਲ | 292-00 |

| ਲੜੀ ਨੰ: | ਨਾਮ | ਰਕਬਾ ਗਜ਼ਾਂ ਵਿਚ |
|---|---|---|
| 112. | ਲਵਲੀਨ ਕੌਰ ਤਨੇਜਾ | 292-00 |
| 113. | ਨਰਿੰਦਰਪਾਲ ਸਿੰਘ | 292-00 |
| 114. | ਵਿਜੇ ਕੁਮਾਰ ਭੱਲਾ | 292-00 |
| 115. | ਧਰਮਪਾਲ ਸਿੰਘ | 292-00 |
| 116. | ਨਰਿੰਦਰ ਸਿੰਘ | 292-00 |
| 117. | ਗੋਦਰੇਜ ਜੀ. ਈ. ਐਪਲਾਇੰਸਿਜ | 3,63,072.60 (75.015) |

**ਮੰਤਰੀਆਂ/ਮੁੱਖ ਮੰਤਰੀ ਦੀਆਂ ਸਹੂਲਤਾਂ ਤੇ ਕੀਤਾ ਗਿਆ ਖ਼ਰਚਾ**

418. (1) ਸ੍ਰੀ ਮਦਨ ਮੋਹਨ ਮਿੱਤਲ
(2) ਸ੍ਰੀ ਸਤਪਾਲ ਗੋਸਾਈਂ
(3) ਸ੍ਰੀ ਜਗਦੀਸ਼ ਸਾਹਨੀ
: ਕੀ ਮੁੱਖ ਮੰਤਰੀ ਕਿਰਪਾ

ਕਰਕੇ ਦਸਣਗੇ ਕਿ—

(ੳ) 1 ਅਪਰੈਲ, 1994 ਤੋਂ ਮਿਤੀ ਅੰਤ ਤਕ ਦੇ ਸਮੇਂ ਦੌਰਾਨ ਮੁੱਖ ਮੰਤਰੀ ਅਤੇ ਹਰ ਇਕ ਮੰਤਰੀ ਦੁਆਰਾ ਫੀ. ਏ. ਵਜੋਂ ਕਿੰਨੀ ਕਿੰਨੀ ਰਕਮ ਲਈ ਗਈ;

(ਅ) ਉਪਰੋਕਤ ਸਮੇਂ ਦੇ ਦੌਰਾਨ ਨਿਮਨ ਤੇ ਕਿੰਨਾ ਕਿੰਨਾ ਖ਼ਰਚ ਕੀਤਾ ਗਿਆ—

(i) ਟੈਲੀਫੂਨ (ਦੋਵੇਂ ਦਫ਼ਤਰੀ ਅਤੇ ਰਿਹਾਇਸ਼ੀ)

(ii) ਮੁੱਖ ਮੰਤਰੀ ਅਤੇ ਹਰ ਇਕ ਮੰਤਰੀ ਦੇ ਨਿਵਾਸ ਅਸਥਾਨ ਤੇ ਪਾਣੀ ਅਤੇ ਬਿਜਲੀ ਤੇ ਖ਼ਰਚਾ ?

**ਸਰਦਾਰ ਬੇਅੰਤ ਸਿੰਘ**: (ੳ) ਅਤੇ (ਅ) ਸੂਚੀਆਂ ਸਦਨ ਦੀ ਮੇਜ਼ ਤੇ ਰੱਖੀਆਂ ਜਾਂਦੀਆਂ ਹਨ ।

ਮੁੱਖ ਮੰਤਰੀ ਅਤੇ ਮੰਤਰੀ ਸਾਹਿਬਾਨ ਵਲੋਂ 1-4-1994 ਤੋਂ ਹੁਣ ਤੀਕ ਪ੍ਰਾਪਤ ਕੀਤੇ ਸਫ਼ਰ ਭੱਤੇ ਦੀ ਰਾਸ਼ੀ, ਟੈਲੀਫੂਨ (ਦੋਨੋਂ ਦਫ਼ਤਰੀ ਅਤੇ ਰਿਹਾਇਸ਼ੀ) ਅਤੇ ਨਿਵਾਸ ਸਥਾਨ ਤੇ ਪਾਣੀ ਅਤੇ ਬਿਜਲੀ ਤੇ ਖਰਚ ਕੀਤੀ ਗਈ ਰਾਸ਼ੀ ਦੀ ਸੂਚੀ : —

| ਲੜੀ ਨੰ: | ਮੰਤਰੀ ਦਾ ਨਾਂ ਅਤੇ ਅਹੁਦਾ | ਸਫ਼ਰ ਭੱਤਾ | ਟੈਲੀਫੂਨ | | ਬਿਜਲੀ ਤੇ ਪਾਣੀ |
|---|---|---|---|---|---|
| | | | ਦਫ਼ਤਰ | ਰਿਹਾਇਸ਼ | |
| 1 | 2 | 3 | 4 | 5 | 6 |
| 1. | ਸ: ਬੇਅੰਤ ਸਿੰਘ, ਮੁੱਖ ਮੰਤਰੀ, ਪੰਜਾਬ । .. | 2,13,011 | 2,33,244 | 11,38,473 | 3,23,437 |

[ਮੁੱਖ ਮੰਤਰੀ]

| ਲੜੀ ਨੰ: | ਮੰਤਰੀ ਦਾ ਨਾਂ ਅਤੇ ਅਹੁਦਾ | ਸਫ਼ਰ ਭੱਤਾ | ਟੈਲੀਫੂਨ | | ਬਿਜਲੀ ਤੇ ਪਾਣੀ |
|---|---|---|---|---|---|
| | | | ਦਫ਼ਤਰ | ਰਿਹਾਇਸ਼ | |
| 1 | 2 | 3 | 4 | 5 | 6 |
| 2. | ਸ: ਹਰਚਰਨ ਸਿੰਘ ਬਰਾੜ, ਸਿਹਤ ਅਤੇ ਪਰਿਵਾਰ ਭਲਾਈ ਮੰਤਰੀ। .. | 14,595 | 9,232 | 3,12,352 | 48,591 |
| 3. | ਡਾ: ਕੇਵਲ ਕ੍ਰਿਸ਼ਨ, ਵਿੱਤ ਮੰਤਰੀ, ਪੰਜਾਬ। . | 32,100 | 1,05,531 | 1,93,614 | 25,042 |
| 4. | ਸ: ਦਿਲਬਾਗ ਸਿੰਘ ਨਵਾਂ ਸ਼ਹਿਰ, ਖੇਤੀਬਾੜੀ ਤੇ ਵਣ ਮੰਤਰੀ .. | 1,16,206 | 80,894 | 1,59,914 | 40,298 |
| 5. | ਸ੍ਰੀਮਤੀ ਰਾਜਿੰਦਰ ਕੌਰ ਭੱਠਲ, ਤਕਨੀਕੀ ਸਿੱਖਿਆ ਮੰਤਰੀ .. | 16,405 | 1,09,153 | 3,00,607 | 54,909 |
| 6. | ਸ: ਸ਼ਮਸ਼ੇਰ ਸਿੰਘ ਦੂਲੋ, ਆਬਕਾਰੀ ਤੇ ਕਰ ਮੰਤਰੀ .. | 36,200 | 29,285 | 1,57,571 | 55,390 |
| 7. | ਸ: ਲਾਲ ਸਿੰਘ, ਖੁਰਾਕ ਅਤੇ ਸਪਲਾਈ ਮੰਤਰੀ .. | 21,150 | 48,630 | 2,36,199 | 3,981 |
| 8. | ਸ੍ਰੀ ਬਾਲ ਮੁਕੰਦ ਸ਼ਰਮਾ, ਮਕਾਨ ਉਸਾਰੀ ਮੰਤਰੀ . | 31,046 | 1,47,016 | 2,47,600 | 59,897 |
| 9. | ਸ੍ਰੀ ਸੱਜਣ ਕੁਮਾਰ ਜਾਖੜ, ਸਹਿਕਾਰਤਾ ਮੰਤਰੀ .. | 1,99,282 | 49,385 | 1,03,967 | 10,970 |
| 10. | ਸ: ਲਖਮੀਰ ਸਿੰਘ ਰੰਧਾਵਾ, ਸਿੱਖਿਆ ਮੰਤਰੀ .. | 56,186 | 1,04,142 | 5,97,818 | 39,667 |

| ਲੜੀ ਨੰ | ਮੰਤਰੀ ਦਾ ਨਾਂ ਅਤੇ ਅਹੁਦਾ | ਸਫਰ ਭੱਤਾ | ਟੈਲੀਫੂਨ | | ਬਿਜਲੀ ਤੇ ਪਾਣੀ |
|---|---|---|---|---|---|
| | | | ਦਫਤਰ | ਰਿਹਾਇਸ਼ | |
| 1 | 2 | 3 | 4 | 5 | 6 |
| 11. | ਸ੍ਰੀ ਬ੍ਰਹਮ ਮਹਿੰਦਰਾ, ਸਾਬਕਾ ਮੰਤਰੀ . | 26,250 | 97,380 | 65,292 | — |
| 12. | ਸ: ਹਰਬੰਸ ਸਿੰਘ ਸਿੱਧੂ, ਰਾਜ ਮੰਤਰੀ, ਪਸ਼ੂ ਪਾਲਣ ਅਤੇ ਮੱਛੀ ਪਾਲਣ .. | 33,650 | 94,756 | 2,93,692 | 47,184 |
| 13. | ਸ: ਗੁਲਜ਼ਾਰ ਸਿੰਘ, ਰਾਜ ਮੰਤਰੀ, ਕਿਰਤ ਅਤੇ ਰੋਜ਼ਗਾਰ .. | 11,700 | 1,76,762 | 2,29,172 | 8,976 |
| 14. | ਚੌ: ਜਗਜੀਤ ਸਿੰਘ ਰਾਜ ਮੰਤਰੀ, ਸਮਾਜਿਕ ਸੁਰੱਖਿਆ ਅਤੇ ਬਾਲ ਵਿਕਾਸ .. | 20,528 | 89,539 | 2,61,364 | 88,983 |
| 15. | ਮਾ: ਜਾਗੀਰ ਸਿੰਘ, ਰਾਜ ਮੰਤਰੀ ਮਾਲ ਅਤੇ ਪੁਨਰਵਾਸ .. | 24,114 | 1,13,932 | 2,61,217 | 95,989 |
| 16. | ਸ: ਜੋਗਿੰਦਰ ਸਿੰਘ ਮਾਨ, ਸਾਬਕਾ ਰਾਜ ਮੰਤਰੀ, ਕਿਰਤ ਅਤੇ ਰੋਜ਼ਗਾਰ .. | 36,989 | 25,009 | 1,51,963 | 43,277 |
| 17. | ਸ: ਮਨਿੰਦਰਜੀਤ ਸਿੰਘ ਬਿੱਟਾ, ਬਿਨਾ ਵਿਭਾਗ ਤੋਂ ਮੰਤਰੀ .. | 14,884 | 12,269 | 2,29,855 | 51,222 |
| 18. | ਸ੍ਰੀ ਡੀ. ਪੀ. ਸਭਰਵਾਲ, ਰਾਜ ਮੰਤਰੀ, ਸ਼ਿਕਾਇਤ ਨਿਵਾਰਨ .. | 27,480 | 45,619 | 2,20,590 | 31,476 |

[ਮੁੱਖ ਮੰਤਰੀ]

| ਲੜੀ ਨੰ: | ਮੰਤਰੀ ਦਾ ਨਾਂ ਅਤੇ ਅਹੁਦਾ | ਸਫ਼ਰ ਭੱਤਾ | ਟੈਲੀਫੂਨ | | ਬਿਜਲੀ ਤੇ ਪਾਣੀ |
|---|---|---|---|---|---|
| | | | ਦਫ਼ਤਰ | ਰਿਹਾਇਸ਼ | |
| 1 | 2 | 3 | 4 | 5 | 6 |
| 19. | ਸ: ਮਹਿੰਦਰ ਸਿੰਘ ਕੇ. ਪੀ. ਰਾਜ ਮੰਤਰੀ, ਟਰਾਂਸਪੋਰਟ .. | 95,089 | 72,872 | 2,35,632 | 14,515 |
| 20. | ਸ: ਕਰਮ ਸਿੰਘ ਗਿੱਲ, ਰਾਜ ਮੰਤਰੀ, ਉਦਯੋਗ ਵਿਭਾਗ .. | 65,137 | 53,646 | 3,53,618 | 73,905 |
| 21. | ਸ ਗੁਰਮੇਜ ਸਿੰਘ, ਰਾਜ ਮੰਤਰੀ, ਛਪਾਈ ਤੇ ਲਿਖਣ ਸਮੱਗਰੀ .. | 34,350 | 25,112 | 2,526 | 13,312 |
| 22. | ਪ੍ਰੋ (ਕੁ: ) ਸੁਸ਼ੀਲ ਮਹਾਜਨ, ਰਾਜ ਮੰਤਰੀ, ਸਹਾਇਤਾ ਅਤੇ ਮੁੜ ਵਸਾਉ .. | 27,900 | 98,433 | 2,24,278 | 48,145 |
| 23. | ਸ੍ਰੀ ਸੁਰਿੰਦਰ ਕਪੂਰ, ਰਾਜ ਮੰਤਰੀ, ਲੋਕ ਨਿਰਮਾਣ ਵਿਭਾਗ (ਜਨ ਸਿਹਤ) .. | 81,519 | 76,125 | 81,544 | 29,204 |
| 24. | ਸ: ਜਗਮੋਹਨ ਸਿੰਘ ਕੰਗ, ਰਾਜ ਮੰਤਰੀ, ਸਿੰਚਾਈ ਵਿਭਾਗ .. | 19,581 | 20,840 | 1,13,203 | 49,896 |
| 25. | ਸ੍ਰੀ ਨਰੇਸ਼ ਠਾਕੁਰ, ਰਾਜ ਮੰਤਰੀ, ਫੌਜੀ ਸੇਵਾਵਾਂ ਭਲਾਈ ਅਤੇ ਪ੍ਰਬੰਧਕੀ ਵਿਭਾਗ .. | 33,594 | 1,03,700 | 1,18,549 | 23,769 |

| ਲੜੀ ਨੰ: | ਮੰਤਰੀ ਦਾ ਨਾਂ ਅਤੇ ਅਹੁਦਾ | ਸਫ਼ਰ ਭੱਤਾ | ਟੈਲੀਫ਼ੂਨ | | ਬਿਜਲੀ ਤੇ ਪਾਣੀ |
|---|---|---|---|---|---|
| | | | ਦਫ਼ਤਰ | ਰਿਹਾਇਸ਼ | |
| 1 | 2 | 3 | 4 | 5 | 6 |
| 26. | ਸ੍ਰੀ ਰਘੂਨਾਥ ਸਹਾਏਪੁਰੀ, ਰਾਜ ਮੰਤਰੀ, ਸਥਾਨਕ ਸਰਕਾਰ .. | — | — | — | 1,219 |
| 27. | ਸ: ਪ੍ਰਤਾਪ ਸਿੰਘ ਬਾਜਵਾ, ਰਾਜ ਮੰਤਰੀ, ਸੂਚਨਾ ਅਤੇ ਲੋਕ ਸੰਪਰਕ (ਸੁਤੰਤਰ ਚਾਰਜ) .. | 53,750 | — | — | — |
| 28. | ਸ. ਜਸਬੀਰ ਸਿੰਘ, ਰਾਜ ਮੰਤਰੀ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਨਾਲ ਲਗਾਏ ਗਏ .. | 4,200 | — | — | — |
| 29 | ਸ ਗੁਰਚੇਤ ਸਿੰਘ ਭੁੱਲਰ, ਰਾਜ ਮੰਤਰੀ, ਗ੍ਰਹਿ ਮਾਮਲੇ ਅਤੇ ਨਿਆਂ ਵਿਭਾਗ .. | — | — | — | — |
| 30. | ਸ: ਸਰਦੂਲ ਸਿੰਘ, ਰਾਜ ਮੰਤਰੀ, ਡਾਕਟਰੀ ਸਿੱਖਿਆ .. | 4,350 | — | — | — |
| 31. | ਸ ਅਵਤਾਰ ਸਿੰਘ ਬਰਾੜ, ਰਾਜ ਮੰਤਰੀ, ਯੁਵਕ ਸੇਵਾਵਾਂ ਅਤੇ ਖੇਡਾਂ .. | 7,050 | — | — | — |
| 32. | ਸ੍ਰੀ ਸੰਤੋਖ ਸਿੰਘ ਚੌਧਰੀ, ਮੁੱਖ ਸੰਸਦੀ ਸਕੱਤਰ, ਸੰਸਦੀ ਮਾਮਲੇ | 49,050 | 78,186 | 1,25,724 | 10,719 |

[ਮੁੱਖ ਮੰਤਰੀ]

| ਲੜੀ ਨੰ: | ਮੰਤਰੀ ਦਾ ਨਾਂ ਅਤੇ ਅਹੁਦਾ | ਸਫ਼ਰ ਭੱਤਾ | ਟੈਲੀਫ਼ੂਨ | | ਬਿਜਲੀ ਤੇ ਪਾਣੀ |
|---|---|---|---|---|---|
| | | | ਦਫ਼ਤਰ | ਰਿਹਾਇਸ਼ | |
| 1 | 2 | 3 | 4 | 5 | 6 |
| 33. | ਡਾ. ਮਾਲਤੀ ਥਾਪਰ, (ਸ਼੍ਰੀਮਤੀ) ਸੰਸਦੀ ਸਕੱਤਰ ਸਭਿਆਚਾਰਕ ਮਾਮਲੇ ਅਤੇ ਯਾਤਰਾ .. | 49,204 | 79,774 | --- | 9,214 |
| 34. | ਸ਼੍ਰੀ ਅਬਦੁਲ ਗਫ਼ਾਰ, ਸੰਸਦੀ ਸਕੱਤਰ, ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਅਤੇ ਬਾਲ ਵਿ ਾਸ .. | 44,291 | 91,605 | 5,132 | 1,777 |
| 35. | ਸ ਗੁਰਬਿੰਦਰ ਸਿੰਘ ਅਟਵਾਲ, ਲੋਕ ਨਿਰਮਾਣ ਵਿਭਾਗ, ਸੰਸਦੀ ਸਕੱਤਰ . | 52,551 | 1,20,363 | — | --- |
| 36. | ਸ. ਹਰਮਿੰਦਰ ਸਿੰਘ ਜੱਸੀ, ਸੰਸਦੀ ਸਕੱਤਰ, ਸਹਿਕਾਰਤਾ ਵਿਭਾਗ। .. | — | — | — | — |
| 37. | ਸ਼੍ਰੀਮਤੀ ਸੁਰਜੀਤ ਕੌਰ ਕਲਕਟ, ਸੰਸਦੀ ਸਕੱਤਰ ਸਿਹਤ ਅਤੇ ਪਰਿਵਾਰ ਭਲਾਈ ਵਿਭਾਗ। .. | — | — | — | — |

## CALL ATTENTION NOTICE UNDER RULE 66

*(Serial No. 25)*

1. **Smt. Vimla Dang**
2. **Comrade Hardev Arshi**

} Sir, I beg to draw the attention of the Government towards a matter of urgent public importance namely that the lock out of more than 1000 workers (majority girls) of Bawa Shoe Factory, Goindwal, District Amritsar. Out to smash the Union, the management illegally transferred and terminated large number of workers. When the Union protested, all the workers were booked out. Lock out is still going on and there have been no effective intervention on the part of the Labour Department. There is resentment in the public. The Country is also suffering because it is an export unit. In view of obvious and urgent mportance of the matter, the Minister concerned may please be asked to make a statement in the House.

**ਰਾਜ ਮੰਤਰੀ, ਕਿਰਤ ਅਤੇ ਰੋਜ਼ਗਾਰ (ਸਰਦਾਰ ਗੁਲਜ਼ਾਰ ਸਿੰਘ) :** ਮੈਸ: ਬਾਵਾ ਸੂ ਲਿਮ: ਗੋਇੰਦਵਾਲ ਦੇ ਪ੍ਰਬੰਧਕਾਂ ਵਲੋਂ ਕੁਝ ਕਿਰਤੀਆਂ ਦੀਆਂ ਗੋਇੰਦਵਾਲ ਤੋਂ ਜਲੰਧਰ ਬਦਲੀਆਂ ਕਰਨ ਕਰਕੇ ਅਤੇ ਟਰੇਨੀਜ (ਸਿਖਿਆਰਥੀਆਂ) ਦੀਆਂ ਸੇਵਾਵਾਂ ਖਤਮ ਕਰਨ ਕਰਕੇ, ਅਦਾਰੇ ਵਿਚ ਮਿਤੀ 26-12-94 ਤੋਂ ਉਦਯੋਗਿਕ ਅਸ਼ਾਂਤੀ ਹੈ। ਕਿਰਤੀਆਂ ਦੀਆਂ ਕੀਤੀਆਂ ਬਦਲੀਆਂ ਅਤੇ ਟਰਮੀਨੇਸ਼ਨਾਂ ਦੇ ਹੁਕਮਾਂ ਨੂੰ ਮਨਸੂਖ ਕਰਵਾਉਣ ਲਈ 1000 ਕਿਰਤੀ ਹੜਤਾਲ ਤੇ ਹਨ। ਮਾਲਕਾਂ ਵਲੋਂ ਸੁਲਾਹ ਸਫਾਈ ਦੀਆਂ ਮੀਟਿੰਗਾਂ ਵਿਚ ਅਤੇ ਨੋਟਿਸ ਰਾਹੀਂ ਬਦਲੀ ਕੀਤੇ ਅਤੇ ਸੇਵਾ ਮੁਕਤ ਕੀਤੇ ਕਿਰਤੀਆਂ ਨੂੰ ਛੱਡ ਕੇ, ਬਾਕੀ ਹੜਤਾਲੀ ਕਿਰਤੀਆਂ ਨੂੰ ਡਿਊਟੀ ਤੇ ਆਉਣ ਦੀ ਪੇਸ਼ਕਸ਼ ਕੀਤੀ ਜਾ ਚੁਕੀ ਹੈ ਪਰ ਕਿਰਤੀ ਉਤਨਾਂ ਚਿਰ ਡਿਊਟੀ ਤੇ ਹਾਜ਼ਰ ਹੋਣ ਲਈ ਤਿਆਰ ਨਹੀਂ ਹਨ ਜਿੰਨਾ ਚਿਰ ਕਿ ਬਦਲੀ ਕੀਤੇ ਅਤੇ ਸੇਵਾ ਮੁਕਤ ਕੀਤੇ ਕਿਰਤੀਆਂ ਤੇ ਟਰੇਨੀਜ਼ ਨੂੰ ਵਾਪਸ ਨਹੀਂ ਲਿਆ ਜਾਂਦਾ। ਇਸ ਲਈ ਇਸ ਅਦਾਰੇ ਵਿਚ ਤਾਲਾਬੰਦੀ ਨਹੀਂ ਹੋਈ ਬਲਕਿ ਕਿਰਤੀਆਂ ਨੇ ਹੜਤਾਲ ਕੀਤੀ ਹੋਈ ਹੈ। ਕਿਰਤ ਵਿਭਾਗ ਵਲੋਂ ਇਸ ਉਦਯੋਗਿਕ ਅਸ਼ਾਂਤੀ ਨੂੰ ਖਤਮ ਕਰਵਾਉਣ ਲਈ ਸੁਲਾਹ ਸਫਾਈ ਦੀਆਂ ਬਹੁਤ ਸਾਰੀਆਂ ਮੀਟਿੰਗਾਂ ਕੀਤੀਆਂ ਗਈਆਂ ਹਨ ਅਤੇ ਦੋਵੇਂ ਧਿਰਾਂ ਵਿਚਕਾਰ ਸਮਝੌਤਾ ਕਰਵਾਉਣ ਦੀਆਂ ਕੋਸ਼ਿਸ਼ਾਂ ਅਜੇ ਵੀ ਜਾਰੀ ਹਨ। ਇਸ ਤੋਂ ਇਲਾਵਾ ਇਸ ਮਾਮਲੇ ਨੂੰ ਨਿਪਟਾਉਣ ਲਈ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਵਲੋਂ ਬਣਾਈ ਗਈ ਹਾਈ ਪਾਵਰਡ ਕਮੇਟੀ ਦੀ ਮੀਟਿੰਗ ਵੀ ਮਿਤੀ 16-2-95 ਨੂੰ ਕੀਤੀ ਗਈ। ਹਰ ਇਕ ਪਹਿਲੂ ਤੇ ਵਿਸਥਾਰ ਪੂਰਵਕ ਵਿਚਾਰ-ਵਟਾਂਦਰਾ ਕੀਤਾ ਗਿਆ ਹੈ। ਕਮੇਟੀ ਵਲੋਂ ਅਜੇ ਆਪਣੀ ਰਿਪੋਰਟ ਪੇਸ਼ ਕੀਤੀ ਜਾਣੀ ਹੈ।

**ਸ਼੍ਰੀਮਤੀ ਵਿਮਲਾ ਡਾਂਗ :** ਸਪੀਕਰ ਸਾਹਿਬ, ਇਹ ਜਿਹੜੀ ਗੋਇੰਦਵਾਲ ਮਿੱਲ ਹੈ, ਉਥੇ ਵਰਕਰਾਂ ਨੇ ਇਕ ਯੂਨੀਅਨ ਬਣਾਈ ਹੋਈ ਹੈ ਅਤੇ ਉਨ੍ਹਾਂ ਦੀਆਂ ਬਹੁਤ ਸਾਰੀਆਂ ਜਾਇਜ਼ ਮੰਗਾਂ ਮਾਲਕਾਂ ਨੂੰ ਬਾਅਦ ਵਿਚ ਮੰਨਣੀਆਂ ਪਈਆਂ ਹਨ। ਮਾਲਕਾਂ ਦੀ ਇਹ ਕੋਸ਼ਿਸ਼ ਹੈ ਕਿ ਯੂਨੀਅਨ ਨੂੰ ਕੁਚਲ ਦਿੱਤਾ ਜਾਵੇ। ਜਿਹੜੀ 16-2-95 ਨੂੰ ਡੀ. ਸੀ. ਨਾਲ ਗੱਲ ਹੋਈ ਹੈ, ਉਸ ਨੂੰ ਕਾਫੀ ਚਿਰ ਲੰਘ ਗਿਆ ਹੈ। ਅਜੇ ਤੱਕ ਕੋਈ ਫ਼ੈਸਲਾ ਨਹੀਂ ਹੋਇਆ। ਅਸੀਂ ਮੁੱਖ ਮੰਤਰੀ ਜੀ ਨੂੰ ਬਾਰ ਬਾਰ ਕਹਾਂਗੇ ਕਿ ਸਾਨੂੰ ਅਸ਼ੋਰੈਂਸ ਦਿੱਤੀ ਜਾਵੇ ਕਿ ਵਰਕਰਜ਼ ਦੇ ਨਾਲ ਪੂਰਾ ਪੂਰਾ ਇਨਸਾਫ ਹੋਵੇਗਾ।

**ਰਾਜ ਮੰਤਰੀ :** ਸਪੀਕਰ ਸਾਹਿਬ, ਜੋ ਟਰਮੀਨੇਸ਼ਨਾਂ ਜਾਂ ਟਰਾਂਸਫਰ ਕੀਤੀਆਂ ਗਈਆਂ ਹਨ ਉਹ ਉਨ੍ਹਾਂ ਦੇ ਆਪਣੇ ਪਰਵਿਊ ਦੇ ਵਿੱਚ ਹੈ। ਸਾਡਾ ਲੇਬਰ ਡਿਪਾਰਟਮੈਂਟ ਉਸਦੇ ਵਿੱਚ ਦਖਲ ਨਹੀਂ ਦੇ ਸਕਦਾ ਪਰ ਫਿਰ ਵੀ ਸਾਡੇ ਵੱਲੋਂ ਜਾਂ ਡਿਸਟ੍ਰਿਕਟ ਐਡਮਨਿਸਟਰੇਸ਼ਨ ਵੱਲੋਂ ਕੋਸ਼ਿਸ਼ਾਂ ਹੋ ਰਹੀਆਂ ਹਨ ਤਾਂ ਕਿ ਇਸ ਹੜਤਾਲ ਨੂੰ ਖ਼ਤਮ ਕੀਤਾ ਜਾ ਸਕੇ ਔਰ ਜਿਹੜੇ ਵਰਕਰਜ਼ ਕੰਮ ਕਰਦੇ ਹਨ ਉਨ੍ਹਾਂ ਦੇ ਇਨਟਰੈਸਟ ਨੂੰ ਧਿਆਨ ਵਿੱਚ ਰੱਖ ਕੇ ਉਨ੍ਹਾਂ ਨੂੰ ਦੁਬਾਰਾ ਉਥੇ ਲਾਇਆ ਜਾਵੇ।

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਮੰਤਰੀ ਜੀ ਨੇ ਕਾਫੀ ਲੰਮਾ ਚੌੜਾ ਉਤਰ ਦਿੱਤਾ ਹੈ ਕਿ ਕਾਫੀ ਐਫਰਟਸ ਕੀਤੀਆਂ ਜਾ ਰਹੀਆਂ ਹਨ ਉਨ੍ਹਾਂ ਵੱਲੋਂ ਵੀ ਔਰ

[ਕਾਮਰੇਡ ਹਰਦੇਵ ਅਰਸ਼ੀ]

ਡੀ. ਸੀ. ਸਾਹਿਬ ਦੇ ਲੈਵਲ ਤੇ ਵੀ ਇਕ ਹਾਈ ਪਾਵਰਡ ਕਮੇਟੀ ਬਣਾਈ ਹੋਈ ਹੈ। ਉਨ੍ਹਾਂ ਨੇ ਵੀ ਕੋਸ਼ਿਸ਼ ਕੀਤੀ ਹੈ ਤਾਂ ਕਿ ਜਿਹੜੀ ਉਥੇ ਸਟਰਾਈਕ ਚੱਲ ਰਹੀ ਹੈ ਉਹ ਖਤਮ ਹੋਵੇ ਔਰ ਜਿਹੜੀ ਵਰਕਰਜ਼ ਦੇ ਵਿੱਚ ਬੇਚੈਨੀ ਹੈ ਉਹ ਸਮਾਪਤ ਹੋਵੇ। ਉਥੇ, ਸਪੀਕਰ ਸਾਹਿਬ. ਲੇਡੀਜ਼ ਵੀ ਕੰਮ ਕਰਦੀਆਂ ਹਨ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿਰਤ ਅਤੇ ਰੋਜ਼ਗਾਰ ਦੇ ਇਹ ਸਾਡੇ ਮਾਨਯੋਗ ਮਨਿਸਟਰ ਹਨ। ਇਸ ਲਈ ਜਿਥੇ ਕਿਤੇ ਵੀ ਕਿਰਤ ਔਰ ਰੋਜ਼ਗਾਰ ਦੇ ਦਰਮਿਆਨ ਕੋਈ ਝਗੜਾ ਪੈਦਾ ਹੋ ਗਿਆ ਹੈ ਤਾਂ ਕੀ ਉਥੇ ਅਫਸਰਾਂ ਤੋਂ ਇਲਾਵਾ ਇਹ ਆਪ ਮੌਕੇ ਤੇ ਪਰਸਨਲੀ ਉਸ ਯੂਨਿਟ ਦੇ ਵਿੱਚ ਜਾ ਕੇ ਵਰਕਰਜ਼ ਔਰ ਮੈਨੇਜਮੈਂਟ ਦੀ ਆਪਸ ਦੇ ਵਿੱਚ ਗਲਬਾਤ ਕਰਕੇ, ਸਾਹਮਣੇ ਬਿਠਾ ਕੇ ਕੋਈ ਨਾ ਕੋਈ ਸੈਟਲਮੈਂਟ ਕਰਨ ਦੀ ਕੋਸ਼ਿਸ਼ ਕਰਨਗੇ ? ਇਸ ਚੀਜ਼ ਬਾਰੇ ਇਹ ਹਾਊਸ ਨੂੰ ਭਰੋਸਾ ਦਿਵਾਉਣ ਦੀ ਖੇਚਲ ਕਰਨ।

**ਰਾਜ ਮੰਤਰੀ :** ਸਪੀਕਰ ਸਾਹਿਬ, ਅਸੀਂ ਤਾਂ ਪਹਿਲਾਂ ਹੀ ਕੋਸ਼ਿਸ਼ ਕਰ ਰਹੇ ਹਾਂ ਕਿ ਕਿਸੇ ਵੀ ਇੰਡਸਟਰੀ ਦੇ ਵਿੱਚ ਕਦੇ ਕੋਈ ਸਟਰਾਈਕ ਹੀ ਨਾ ਹੋਵੇ ਕਿਉਂਕਿ ਇਸ ਦੇ ਨਾਲ ਨੈਸ਼ਨਲ ਲਾਸ ਹੁੰਦਾ ਹੈ ਪਰ ਫਿਰ ਵੀ ਸਾਡੀ ਕੋਸ਼ਿਸ਼ ਇਹ ਹੈ ਕਿ ਕਨਸੀਲੇਸ਼ਨ ਦੇ ਨਾਲ ਹੱਲ ਹੋ ਜਾਵੇ ਪਰ ਜੇ ਨਾ ਹੋਵੇ ਤਾਂ ਫਿਰ ਵਰਕਰਜ਼ ਡੀਮਾਂਡ ਨੋਟਿਸ ਸਰਵ ਕਰਕੇ ਲੇਬਰ ਕੋਰਟ ਦੇ ਵਿੱਚ ਜਾ ਸਕਦੇ ਹਨ। ਇਹ ਉਨ੍ਹਾਂ ਦੀ ਮਰਜ਼ੀ ਹੈ, ਇਹ ਉਨ੍ਹਾਂ ਨੂੰ ਖੁਲ੍ਹ ਹੁੰਦੀ ਹੈ, ਜਿਸ ਤਰ੍ਹਾਂ ਵੀ ਮਰਜ਼ੀ ਚਾਹੁੰਣ ਉਹ ਕਰ ਸਕਦੇ ਹਨ।

**ਕਾਮਰੇਡ ਹਰਦੇਵ ਅਰਸ਼ੀ :** ਸਪੀਕਰ ਸਾਹਿਬ, ਮੈਂ ਬੇਨਤੀ ਕੀਤੀ ਸੀ ਕਿ ਮੰਤਰੀ ਜੀ ਕੀ ਆਪ ਉਥੇ ਜਾਣਗੇ ਤਾਂ ਕਿ ਦੋਨਾਂ ਧਿਰਾਂ ਨੂੰ ਬਿਠਾ ਕੇ ਉਸ ਦਾ ਕੋਈ ਹੱਲ ਕਰ ਸਕਣ।

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰ ਚੁੱਕਾ ਹਾਂ ਕਿ ਅਸੀਂ ਪੂਰੀ ਕੋਸ਼ਿਸ਼ ਕਰ ਰਹੇ ਹਾਂ, ਅੱਗੇ ਹੀ ਕੋਸ਼ਿਸ਼ਾਂ ਜਾਰੀ ਹਨ ਤਾਂ ਕਿ ਇਹ ਸਟਰਾਈਕ ਖਤਮ ਹੋ ਜਾਵੇ।

---

## POINTS OF ORDER RE. ACCEPTANCE OF BLIND PEOPLE'S DEMANDS

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਆਨ ਏ ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ਸਪੀਕਰ ਸਾਹਿਬ, ਪਿਛਲੇ ਇਕ ਹਫਤੇ ਤੋਂ ਬਾਰ ਬਾਰ ਇਹ ਚੀਜ਼ ਦੇਖਣ ਵਿੱਚ ਆ ਰਹੀ ਹੈ ਕਿ 6-7 ਤਰੀਕ ਤੋਂ ਨੇਤਰਹੀਣ ਸੜਕਾਂ ਤੇ ਬੈਠੇ ਧਰਨੇ ਦੇ ਰਹੇ ਹਨ ਔਰ ਸੀ. ਐਮ. ਸਾਹਿਬ ਨੇ ਕਿਹਾ ਹੈ ਕਿ ਉਨ੍ਹਾਂ ਦੀਆਂ ਸਾਰੀਆਂ ਮੰਗਾਂ ਮੰਨ ਲਈਆਂ ਹਨ। ਲੇਕਿਨ ਉਹ ਸਿਰਫ ਉਥੇ ਦੇ ਉਥੇ ਹੀ ਬੈਠੇ ਹਨ ਔਰ ਉਨ੍ਹਾਂ ਨੂੰ ਜੇਲ੍ਹਾਂ ਦੇ ਵਿੱਚ ਰੱਖਿਆ ਜਾ ਰਿਹਾ ਹੈ। ਅਸੀਂ ਜਾਨਣਾ ਚਾਹੁੰਦੇ ਹਾਂ ਕਿ ਉਨ੍ਹਾਂ ਦੇ ਨਾਲ ਕੀ ਸਮਝੌਤਾ ਹੋਇਆ ਹੈ ਇਸ ਬਾਰੇ ਸਦਨ ਨੂੰ ਦੱਸਿਆ ਜਾਵੇ ਔਰ ਉਸਦੀ ਇਕ ਕਾਪੀ ਸਾਨੂੰ ਵੀ ਦਿੱਤੀ ਜਾਵੇ ਤਾਂ ਕਿ ਅਸੀਂ ਉਨ੍ਹਾਂ ਨੂੰ ਉਠਾ ਸਕੀਏ।

**ਸ਼੍ਰੀ ਸਪੀਕਰ** : ਮੁੱਖ ਮੰਤਰੀ ਜੀ ਨੇ ਬਿਆਨ ਦੇ ਦਿੱਤਾ ਸੀ ਕਿ ਉਨ੍ਹਾਂ ਦੀਆਂ ਮੰਗਾਂ ਮੰਨ ਲਈਆਂ ਗਈਆਂ ਹਨ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਪਰ ਉਹ ਤਾਂ ਹਾਲੇ ਵੀ ਸੜਕ ਤੇ ਬੈਠੇ ਹਨ । ਬਿਆਨਾਂ ਦੇ ਨਾਲ ਤਾਂ ਉਨ੍ਹਾਂ ਨੂੰ ਰੋਟੀ ਨਹੀਂ ਮਿਲਣੀ । ਉਨ੍ਹਾਂ ਦੀ ਤਾਂ ਵਿਚਾਰਿਆਂ ਦੀ ਮੈਟ੍ਰਿਕ ਦੀ ਪ੍ਰੀਖਿਆ ਵੀ ਰਹਿ ਗਈ ਹੈ ।

**Shri Madan Mohan Mittal** : Now the Chief Minister should assure where lies the implementation of that Agreement between the Chief Minister and the representatives of the blind people are sitting on dharna. That is a very relevant question because it has already been replied in the House. Why are they sitting ?

**ਸ਼੍ਰੀ ਸਪੀਕਰ** : ਉਹ ਇਕ ਵਾਰੀ ਬਿਆਨ ਦੇ ਚੁੱਕੇ ਹਨ, ਉਨ੍ਹਾਂ ਨੇ ਕਿਹਾ ਹੈ ਕਿ ਉਨ੍ਹਾਂ ਦੇ ਮਸਲੇ ਹੱਲ ਹੋ ਗਏ ਹਨ ।

**ਸ਼੍ਰੀ ਮਦਨ ਮੋਹਨ ਮਿੱਤਲ** : ਠੀਕ ਹੈ, ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ ਪਰ ਅਗਰ ਫੈਸਲਾ ਹੋਣ ਤੋਂ ਬਾਅਦ ਵੀ ਉਹ ਨਹੀਂ ਉਠਦੇ We will persuade them. We will help the Government. ਫੈਸਲਾ ਕੀ ਹੋਇਆ ਹੈ ਉਸ ਦੀ ਡੀਟੇਲਜ਼ ਸਾਨੂੰ ਵੀ ਦੱਸੀਆਂ ਜਾਣ । ਜੇਕਰ ਉਹ ਹਾਲੇ ਵੀ ਗਲਤ ਬੈਠੇ ਹਨ ਤਾਂ ਅਸੀਂ ਉਨ੍ਹਾਂ ਨੂੰ ਉਠਾ ਸਕਦੇ ਹਾਂ ਇਹ ਕਹਿਕੇ ਕਿ ਤੁਸੀਂ ਹੁਣ ਗਲਤ ਬੈਠੇ ਹੋ if they have agreed to the proposals. Let that be informed to the House. The House is in Session. After all it is not a secret decision.

**ਸ਼੍ਰੀ ਸਤਨਾਮ ਸਿੰਘ ਕੈਂਥ** : ਮਾਨਯੋਗ ਸਪੀਕਰ ਸਾਹਿਬ, ਬੜੇ ਅਫ਼ਸੋਸ ਦੀ ਗੱਲ ਹੈ ਕਿ ਬਾਰ ਬਾਰ ਇਸ ਹਾਊਸ ਦੇ ਅੰਦਰ ਇਹ ਗੱਲ ਆਈ ਹੈ । ਸੀ. ਐਮ. ਸਾਹਿਬ ਨੇ ਹਾਊਸ ਨੂੰ ਐਸ਼ੋਰੇਂਸ ਦਿੱਤੀ ਸੀ ਕਿ ਇਹ ਮਾਮਲਾ ਖਤਮ ਹੋ ਗਿਆ ਹੈ । ਬੰਦੇ ਰੀਲੀਜ਼ ਕੀਤੇ ਜਾ ਚੁੱਕੇ ਹਨ । ਪਰ ਅੱਜੇ ਤੱਕ ਨਾ ਤਾਂ ਉਹ ਬੰਦੇ ਰੀਲੀਜ਼ ਕੀਤੇ ਗਏ ਹਨ ਅਤੇ ਨਾ ਹੀ ਫੈਸਲਾ ਇੰਪਲੀਮੈਂਟ ਕੀਤਾ ਗਿਆ ਹੈ । ਹਾਊਸ ਵਿੱਚ ਇਸ ਗੱਲ ਦੀ ਡਿਟੇਲ ਦਿੱਤੀ ਜਾਵੇ ਕਿ ਉਨ੍ਹਾਂ ਨਾਲ ਕਿਹੜਾ ਫੈਸਲਾ ਹੋਇਆ ਹੈ । ਉਹ ਵਿਚਾਰੇ ਅੰਨ੍ਹੇ ਅੱਜ ਵੀ ਸੜਕਾਂ ਤੇ ਨਾਹਰ ਮਾਰ ਰਹੇ ਹਨ । ਇਹ ਸਮੁੱਚੇ ਤੌਰ ਤੇ ਸਾਡੇ ਵਾਸਤੇ ਬੜੀ ਮਾੜੀ ਗੱਲ ਹੈ । ਸੀ. ਐਮ. ਸਾਹਿਬ ਇਸ ਬਾਰੇ ਐਸ਼ਿਓਰੇਂਸ ਦੇਣ ।

**ਸ਼੍ਰੀ ਸਪੀਕਰ** : ਮੁੱਖ ਮੰਤਰੀ ਜੀ, ਤੁਸੀਂ ਕੁਝ ਕਹਿਣਾ ਚਾਹੋਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ ਮੈਂ ਇਹ ਗੱਲ ਦਰੁਸਤ ਆਖੀ ਸੀ ਕਿ ਗੱਲਬਾਤ ਹੋ ਗਈ ਹੈ । ਉਨ੍ਹਾਂ ਦਾ ਡੇਪੂਟੇਸ਼ਨ ਆਇਆ ਸੀ ਔਰ ਮੈਨੂੰ ਮਿਲਿਆ ਸੀ। ਮੇਰੇ ਨਾਲ ਚੀਫ਼ ਸੈਕਟਰੀ, ਮਨਿਸਟਰ ਵੈਲਫੇਅਰ ਔਰ ਸੈਕਟਰੀ ਵੈਲਫੇਅਰ ਤੇ ਹੋਰ ਵੀ ਅਫਸਰ ਮੌਜੂਦ ਸਨ । ਉਨ੍ਹਾਂ

[ਮੁੱਖ ਮੰਤਰੀ]

ਦੀਆਂ ਸਾਰੀਆਂ ਮੰਗਾਂ ਮੰਨ ਲਈਆਂ ਗਈਆਂ ਹਨ ਸਿਵਾਏ ਇਕ-ਅੱਧੀ ਨੂੰ ਛੱਡ ਕੇ । ਉਨ੍ਹਾਂ ਦਾ ਵੇਰਵਾ ਵੀ ਮੈਂ ਦੇ ਦਿਆਂਗਾ । ਬਾਕੀ ਜਿਹੜੇ ਬੰਦੇ ਫੜੇ ਗਏ ਹਨ ਉਹ ਯੂ.ਟੀ. ਵੱਲੋਂ ਫੜੇ ਗਏ ਹਨ । ਉਸ ਦੀ ਕੋਈ ਟੇਕਨੀਕਲ ਵਜ੍ਹਾ ਵੀ ਹੋ ਸਕਦੀ ਹੈ । ਮੈਂ ਉਨ੍ਹਾਂ ਨੂੰ ਛੁਡਾਉਣ ਦਾ ਯਤਨ ਕਰਾਂਗਾ ।

---

## RESOLUTION RE. ONE TEACHER FOR EVERY CLASS INSTEAD OF SINGLE TEACHER PRIMARY SCHOOL IN PUNJAB

**MR. Speaker:** Shrimati Vimla Dang to move the Resolution.

**Shrimati Vimla Dang** (Amritsar West) : Sir, I beg to move—

> "This House recommends to the State Government to prepare a plan to ensure that there is no single teacher primary School in Punjab by the end of 1995 and that every primary School has one teacher for every class."

ਸਪੀਕਰ ਸਾਹਿਬ, ਮੈਂ ਇਹ ਜਿਹੜਾ ਰੈਜ਼ੋਲਿਊਸ਼ਨ ਹਾਊਸ ਦੇ ਸਨਮੁੱਖ ਰੱਖਿਆ ਹੈ, ਇਸ ਨੂੰ ਮੈਂ ਬੜਾ ਇੰਮਪੋਰਟੈਂਟ ਰੈਜ਼ੋਲਿਊਸ਼ਨ ਸਮਝਦੀ ਹਾਂ । ਜਿਹੜੇ ਫਿਗਰਜ਼ ਸਰਕਾਰ ਵੱਲੋਂ ਦਿੱਤੇ ਗਏ ਹਨ, ਜੋ ਉਹਨਾਂ ਦਾ ਸਟੈਟਿਸਟੀਕਲ ਡਾਟਾ ਸਰਕੂਲੇਟ ਹੋਇਆ ਹੈ ਔਰ ਪ੍ਰਿੰਟ ਹੋਇਆ ਹੈ, ਉਸ ਤੋਂ ਇਸ ਗੱਲ ਨੂੰ ਜਾਣ ਕੇ ਤਸੱਲੀ ਹੁੰਦੀ ਹੈ ਕਿ ਪੰਜਾਬ ਵਿੱਚ ਸਾਖ਼ਰਤਾ ਦਾ ਰੇਟ 48.12% ਤੋਂ ਉਠ ਕੇ 68.81 ਪ੍ਰਤੀਸ਼ਤ ਹੋ ਗਿਆ ਹੈ । ਇਸ ਦੇ ਵਿੱਚ ਇਹ ਵੀ ਕਿਹਾ ਗਿਆ ਹੈ ਕਿ ਹਾਸ ਨੇ 97% ਇਨਰੋਲਮੈਂਟ ਦਾ ਟਾਰਗੇਟ ਹਾਸਲ ਕਰ ਲਿਆ ਹੈ । ਸਾਰੇ ਪਿੰਡਾਂ ਵਿੱਚ ਜਿਥੇ ਪੰਜਾਹ ਬੱਚੇ ਹੁੰਦੇ ਹਨ, ਉਥੇ ਪ੍ਰਾਇਮਰੀ ਸਕੂਲ ਖੋਲ੍ਹ ਦਿੱਤੇ ਗਏ ਹਨ । ਹੁਣ ਕਿਸੇ ਵੀ ਬੱਚੇ ਨੂੰ ਪ੍ਰਾਇਮਰੀ ਸਕੂਲ ਵਿੱਚ ਪੁੱਜਣ ਲਈ ਇਕ ਕਿਲੋਮੀਟਰ ਤੋਂ ਵੱਧ ਨਹੀਂ ਤੁਰਨਾ ਪੈਂਦਾ । ਜਿਹੜੀ ਯੋਜਨਾ ਸਾਹਮਣੇ ਰੱਖੀ ਗਈ ਹੈ ਅਤੇ ਬਣਾਈ ਗਈ ਹੈ ਉਸ ਵਿੱਚ ਸਾਰੇ ਪ੍ਰਾਇਮਰੀ ਸਕੂਲਾਂ ਨੂੰ ਆਉਣ ਵਾਲੇ ਸਮੇਂ ਵਿਚ ਇਕ ਫੇਸਡ ਮੈਨਰ ਨਾਲ 3 ਟੀਚਰ 3 ਰੂਮਜ਼ ਸਕੂਲ ਵਿੱਚ ਬਦਲ ਦਿੱਤੇ ਜਾਣਗੇ । ਮੈਂ ਇਹ ਤਜਵੀਜ਼ ਰੱਖੀ ਹੈ ਕਿ 1995 ਤੱਕ ਇਸ ਗੱਲ ਨੂੰ ਯਕੀਨੀ ਬਣਾਣਾ ਚਾਹੀਦਾ ਹੈ ਕਿ ਜਿਹੜੇ ਸਿੰਗਲ ਟੀਚਰ ਸਕੂਲ ਹਨ, ਉਹ ਖ਼ਤਮ ਹੋ ਜਾਣ ਔਰ ਹਰੇਕ ਪ੍ਰਾਇਮਰੀ ਸਕੂਲ ਵਿਚ ਇਕ ਕਲਾਸ ਲਈ ਇਕ ਟੀਚਰ ਦੀ ਪ੍ਰੋਵੀਜ਼ਨ ਕੀਤੀ ਜਾਵੇ । ਜਿਹੜਾ ਟੀਚਾ ਇਨ੍ਹਾਂ ਦੇ ਸਾਹਮਣੇ ਰੱਖਿਆ ਹੈ, ਉਸ ਦੇ ਬਾਰੇ ਐਜੂਕੇਸ਼ਨ ਮਨਿਸਟਰ ਸਾਹਿਬ ਜ਼ਿਆਦਾ ਕਲੈਰੀਫਿਕੇਸ਼ਨ ਦੇ ਦੇਣਗੇ ਉਹ ਬੜਾ ਜ਼ਿਆ ਡਿਫਰੈਂਟ ਹੈ । ਦੂਸਰਾ ਜਿਹੜੇ ਮਿਤੀ 31-3-94 ਤੱਕ ਦੇ ਅੰਕੜੇ ਦਿੱਤੇ ਗਏ ਹਨ ।

*3.43 ਬਾਅਦ ਦੁਪਹਿਰ

(*ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

ਉਨ੍ਹਾਂ ਅਨੁਸਾਰ ਪੰਜਾਬ ਵਿੱਚ 12462 ਪ੍ਰਾਇਮਰੀ ਸਕੂਲ ਹਨ । ਇਹ 94 ਦੇ ਅੰਤ ਤੱਕ ਖੋਲ੍ਹੇ ਗਏ ਹਨ । ਪੰਜਾਬ ਵਿੱਚ ਕੁਲ ਪਿੰਡਾਂ ਦੀ ਗਿਣਤੀ 12342 ਹੈ । ਇਹ ਇਕੱਲੇ ਪਿੰਡਾਂ ਦੇ ਸਕੂਲਾਂ ਦੇ ਫਿਗਰਜ਼ ਨਹੀਂ ਹਨ ਸਗੋਂ ਸਾਰੇ ਪੰਜਾਬ ਦੇ ਲਈ ਹਨ । ਸਪੀਕਰ ਸਾਹਿਬ, ਮੈਂ ਮਹਿਸੂਸ ਕਰਦੀ ਹਾਂ ਕਿ ਕੋਈ ਮੁਲਕ ਉਦੋਂ ਤੱਕ ਤਰੱਕੀ ਨਹੀਂ ਕਰ ਸਕਦਾ, ਜ਼ਿਆਦਾ ਉਨਤੀ ਤੇਜ਼ੀ ਨਾਲ ਨਹੀਂ ਕਰ ਸਕਦਾ ਜਦੋਂ ਤੱਕ ਉਸ ਦੀ ਅਬਾਦੀ ਸਮੁਚੇ ਤੌਰ ਤੇ ਸਿਖਿਅਤ ਨਾ ਹੋਵੇ ! ਜੇ ਅਸੀਂ ਧਿਆਨ ਮਾਰ ਕੇ ਵੇਖੀਏ ਤਾਂ ਲਗਭੱਗ... ਚੀਨ ਅਤੇ ਹਿੰਦੁਸਤਾਨ ਦੋਵੇਂ ਇਕੱਠੇ ਹੀ ਅਜ਼ਾਦ ਹੋਏ ਸਨ ।ਚੀਨ ਸਾਡੇ ਤੋਂ ਬਹੁਤ ਜ਼ਿਆਦਾ ਅੱਗੇ ਨਿਕਲ ਗਿਆ ਹੈ । ਸਿੱਖਿਆ ਦੇ ਖੇਤਰ ਵਿੱਚ ਲੈਂਡ ਰਿਫਾਰਮਜ਼, ਜ਼ਮੀਨੀ ਸੁਧਾਰ ਆਦਿ ਵਿੱਚ ਚੀਨ ਨੇ ਕਾਫ਼ੀ ਤਰੱਕੀ ਕੀਤੀ ਹੈ ! ਡਾਕਟਰ ਸਾਹਿਬ ਇੱਥੇ ਬੈਠੇ ਹਨ, ਮੈਂ ਕਹਿਣਾ ਚਾਹੁੰਦੀ ਹਾਂ ਕਿ ਸਿਖਿਆ ਤੇ ਸਾਡੀ ਬਜ਼ਟ ਐਲੋਕੇਸ਼ਨ ਇਸ ਤਰ੍ਹਾਂ ਹੋਵੇ ਕਿ ਅਸੀਂ ਪ੍ਰਸਤਾਵਿਤ ਟੀਚੇ ਨੂੰ ਪੂਰਾ ਕਰਨ ਦਾ ਯਤਨ ਕਰ ਸਕੀਏ । ਜਿਹੜੇ ਡਾਇਰੈਕਟਿਵ ਪ੍ਰਿੰਸੀਪਲਜ਼ ਆਫ਼ ਸਟੇਟ ਪਾਲਿਸੀ ਦੇ ਹਨ, ਉਨ੍ਹਾਂ ਦੇ ਮੁਤਾਬਿਕ ਹਿੰਦੁਸਤਾਨ ਦੇ ਸਾਰੇ ਰਾਜਾਂ ਨੂੰ ਹਦਾਇਤ ਕੀਤੀ ਗਈ ਕਿ ਛੇ ਸਾਲ ਤੋਂ ਗਿਆਰਾਂ ਸਾਲ ਦੇ ਬੱਚਿਆਂ ਨੂੰ ਐਨਰੋਲ ਕਰਕੇ ਮੁਫਤ ਤਾਲੀਮ ਦਿੱਤੀ ਜਾਵੇਗੀ । ਸਾਡਾ ਤਜਰਬਾ ਹੈ ਕਿ ਸਾਡੇ ਕਈ ਪਿੰਡ ਔਰ ਪਛੜੇ ਹੋਏ ਸ਼ਹਿਰਾਂ ਵਿੱਚ ਲੜਕੀਆਂ ਨੂੰ ਪੜ੍ਹਨ ਲਈ ਨਹੀਂ ਭੇਜਿਆ ਜਾਂਦਾ । ਇਸ ਦੇ ਦੋ ਕਾਰਨ ਹਨ । ਇੱਕ ਤਾਂ ਜਨਰਲ ਸਮਾਜਿਕ ਪਛੜੇਵਾਂ ਹੈ ਔਰ ਦੂਸਰਾ ਇਹ ਹੈ ਕਿ ਪੰਜਾਬ ਵਿੱਚ ਖਾਸ ਤੌਰ ਤੇ ਗਰੀਬ ਅਬਾਦੀ ਦੀਆਂ ਔਰਤਾਂ ਖੇਤਾਂ ਵਿੱਚ ਕੰਮ ਕਰਨ ਚਲੀਆਂ ਜਾਂਦੀਆਂ ਹਨ । ਮਿਹਨਤ-ਮਜ਼ਦੂਰੀ ਕਰਨ ਲਈ ਤੜਕੇ ਉਠ ਕੇ ਚਲੀਆਂ ਜਾਂਦੀਆਂ ਹਨ ਔਰ ਬੱਚਿਆਂ ਨੂੰ ਸੰਭਾਲਣ ਲਈ ਲੜਕੀਆਂ ਨੂੰ ਘਰ ਛੱਡ ਦਿੱਤਾ ਜਾਂਦਾ ਹੈ । ਇਸ ਕਰਕੇ ਉਨ੍ਹਾਂ ਦੀ ਬੜੀ ਵੱਡੀ ਜ਼ੁੰਮੇਵਾਰੀ ਬਣ ਜਾਂਦੀ ਹੈ । ਇਸ ਕਰਕੇ ਜੇ ਇਹ ਲੜਕੀਆਂ ਪੜ੍ਹਾਈ ਕਰਨਾ ਚਾਹੁਣ ਤਾਂ ਵੀ ਪੜ੍ਹਾਈ ਵੱਲ ਜ਼ਿਆਦਾ ਧਿਆਨ ਦੇਣ ਲਈ ਇਨ੍ਹਾਂ ਨੂੰ ਮੌਕਾ ਨਹੀਂ ਮਿਲਦਾ । ਪਿੰਡਾਂ ਵਿਚ ਵਢਾਈ ਦੇ ਸੀਜ਼ਨ ਵਿੱਚ ਬੱਚਿਆਂ ਨੂੰ ਮਜ਼ਦੂਰੀ ਕਰਨ ਲਈ ਖੇਤਾਂ ਵਿੱਚ ਜਾਣਾ ਪੈਂਦਾ ਹੈ । ਇਸੇ ਤਰ੍ਹਾਂ ਬੱਚੇ ਸ਼ਹਿਰਾਂ ਵਿੱਚ ਸੜਕਾਂ ਤੇ ਕੰਮ ਕਰਦੇ ਹਨ, ਭੱਠਿਆਂ ਤੇ ਕੰਮ ਕਰਦੇ ਹਨ । ਦੁਕਾਨਾਂ ਤੇ ਕੰਮ ਕਰਦੇ ਹਨ ਨਿੱਕੇ-ਨਿੱਕੇ ਬੱਚੇ ਜਿਨ੍ਹਾਂ ਦੀ ਬਾਲ ਅਵਸਥਾ ਵਿੱਚ ਇਸ ਵਕਤ ਪੜ੍ਹਾਈ ਦੀ ਉਮਰ ਹੁੰਦੀ ਹੈ, ਉਹ ਨਹੀਂ ਪੜ੍ਹ ਸਕਦੇ । ਮੈਨੂੰ ਵਿਧਾਨ ਸਭਾ ਦੀ ਲਾਇਬਰੇਰੀ ਵਿੱਚ 2-3 ਬੜੀਆਂ ਅੱਛੀਆਂ ਪੁਸਤਕਾਂ ਪੜ੍ਹਨ ਵਾਸਤੇ ਮਿਲੀਆਂ । ਜੇ.ਪੀ. ਨਾਇਕ ਫਾਰਮਰ ਐਡਵਾਈਜ਼ਰ ਪ੍ਰਾਇਮਰੀ ਐਜੂਕੇਸ਼ਨ ਇਨ ਯੂਨੀਅਨ ਮਨਿਸਟਰੀ ਆਫ਼ ਐਜੂਕੇਸ਼ਨ, ਜਿਨ੍ਹਾਂ ਨੂੰ ਦਾਦਾ ਭਾਈ ਨਾਰੋਜੀ ਐਵਾਰਡ ਮਿਲਿਆ ਅਤੇ ਉਨ੍ਹਾਂ ਦੇ ਤਿੰਨ ਲੈਕਚਰ ਪੜ੍ਹਨ ਦਾ ਮੌਕਾ ਮਿਲਿਆ ਜਿਸ ਵਿਚ ਉਨ੍ਹਾਂ ਨੇ ਕਿਹਾ ਕਿ ਗਰੀਬ ਬੱਚਿਆਂ ਨੂੰ ਸਰਕਾਰ ਸਿਖਿਆ ਦੇਣ ਲਈ ਕਿਤਾਬਾਂ ਜਾਂ ਹੋਰ ਕਿਸੇ ਨਾ ਕਿਸੇ ਰੂਪ ਵਿੱਚ ਆਰਥਿਕ ਤੌਰ ਤੇ ਮਦਦ ਕਰੇ ਔਰ ਛੋਟਿਆਂ ਬੱਚਿਆਂ ਵਾਸਤੇ ਦੁਪਿਹਰ ਦੇ ਖਾਣੇ ਦਾ ਪ੍ਰਬੰਧ ਕਰੇ । ਅਸੀਂ ਆਪਣੀ ਵਿਮੈਨ ਆਰਗੇਨਾਈਜ਼ੇਸ਼ਨ ਵੱਲੋਂ ਪਿਛਲੀ ਵਿਧਾਨ ਸਭਾ ਵਿਚ ਔਰ ਅੱਜ ਵੀ ਸਵੇਰੇ ਇਹ ਪਰਪੋਜ਼ਲ ਰੱਖੀ ਸੀ ਕਿ ਹਰ ਗਰੀਬ ਬੱਚੇ ਲਈ ਫਰੀ ਮਿਲਕ ਡਿਸਟ੍ਰੀਬਿਊਸ਼ਨ ਦੀ ਸਕੀਮ ਬਣਾਈ ਜਾਵੇ ਤਾਂ ਜੋ ਬੱਚੇ ਦੀ ਇਮਦਾਦ ਕੀਤੀ ਜਾ ਸਕੇ । ਇਸ ਲਈ ਮੈਂ ਇਸ ਲੈਕਚਰ

[ਸ੍ਰੀਮਤੀ ਵਿਮਲਾ ਡਾਂਗ]

ਦਾ ਰੈਫਰੈਂਸ ਇਸ ਪਰਪੋਜ਼ਲ ਵਾਸਤੇ ਦਿੱਤਾ ਹੈ । ਮੈਂ ਐਜੂਕੇਸ਼ਨ ਵਿਭਾਗ ਦੇ ਧਿਆਨ ਵਿੱਚ ਪ੍ਰਾਇਮਰੀ ਸਕੂਲਾਂ ਦੀਆਂ ਬਿਲਡਿੰਗਾਂ ਬਾਰੇ ਵੀ ਦੱਸਣਾ ਚਾਹੁੰਦੀ ਹਾਂ ਜਿਨ੍ਹਾਂ ਦੀ ਹਾਲਤ ਬਹੁਤ ਨਾਕਸ ਹੁੰਦੀ ਹੈ । ਪਿੰਡਾਂ ਵਿੱਚ ਬੜੇ ਵੱਡੇ ਵਿਸ਼ਾਲ ਮੈਦਾਨ ਹੁੰਦੇ ਹਨ । ਕਈ ਪਿੰਡਾਂ ਅਤੇ ਸ਼ਹਿਰਾਂ ਵਿੱਚ ਇਨ੍ਹਾਂ ਸਕੂਲ ਬਿਲਡਿੰਗਾਂ ਦੀ ਪੁਜ਼ੀਸ਼ਨ ਤਸੱਲੀਬਖਸ਼ ਨਹੀਂ । ਛੱਤਾਂ ਚੋਂਦੀਆਂ ਹਨ,ਕਦੇ ਟਾਟਾਂ ਤੇ ਬੱਚੇ ਤੇ ਬੈਠਦੇ ਹਨ, ਕਦੇ ਨੰਗੇ ਫਰਸ਼ ਤੇ ਬੈਠਦੇ ਹਨ ਕੋਈ ਤਸੱਲੀਬਖਸ ਸਿਟਿੰਗ ਅਰੇਜਮੈਂਟ ਨਹੀਂ ਹੈ । ਬਾਰਸ਼ਾਂ ਵੇਲੇ ਛੁੱਟੀ ਕਰ ਦਿੱਤੀ ਜਾਂਦੀ ਹੈ ਕਿਉਂਕਿ ਸਕੂਲਾਂ ਵਿੱਚ ਬੈਠਣ ਦੀ ਥਾਂ ਨਹੀਂ ਹੁੰਦੀ । ਸੌਚਾਲਿਆ ਵਗੈਰਾ ਜੋ ਹਨ, ਉਨ੍ਹਾਂ ਦਾ ਕੋਈ ਤਸੱਲੀਬਖਸ਼ ਪ੍ਰਬੰਧ ਨਹੀਂ ਹੁੰਦਾ । ਪਿੰਡਾਂ ਦੀਆਂ ਜਿਹੜੀਆਂ ਪੰਚਾਇਤਾਂ ਹਨ, ਉਨ੍ਹਾਂ ਦੇ ਸਕੂਲ ਦੀ ਹਾਲਤ ਵੱਲ ਧਿਆਨ ਦਿਵਾਉਣਾ ਚਾਹੀਦਾ ਹੈ । ਮੈਂ ਜ਼ੋਰ ਦੇਵਾਂਗੀ About Responsibility of rural community towards education ਇਸ ਤੋਂ ਪਹਿਲੇ ਬੜੇ-ਬੜੇ ਐਜੂਕੇਸ਼ਨਿਸ਼ਟ ਹੋਏ ਹਨ, ਉਹਨਾਂ ਨੇ ਬਹੁਤ ਜ਼ਿਆਦਾ ਜ਼ੋਰ ਦਿੱਤਾ ਕਿ ਪਿੰਡਾਂ ਦੀਆਂ ਪੰਚਾਇਤਾਂ, ਰੂਰਲ ਬਾਡੀਜ਼ ਜਿਹੜੀਆਂ ਹਨ, ਉਨ੍ਹਾਂ ਦਾ ਇਹ ਫਰਜ਼ ਬਣਦਾ ਹੈ ਕਿ ਸਕੂਲਾਂ ਵਿੱਚ ਬੱਚਿਆਂ ਦੀ ਕੰਪਲਸਰੀ ਅਟੈਂਡੈਂਸ ਯਕੀਨੀ ਬਣਾਉਣ । ਇਸੇ ਤਰੀਕੇ ਨਾਲ ਉਨ੍ਹਾਂ ਸਕੂਲਾਂ ਦੀ ਰਿਪੇਅਰ ਕਰਾਉਣ ਵਾਸਤੇ ਵੀ ਜ਼ਿੰਮੇਵਾਰੀ ਬਣਦੀ ਹੈ ਲੇਕਿਨ ਕਈ ਪੰਚਾਇਤਾਂ ਅਜੇ ਆਪਣੇ ਪੈਰਾਂ ਤੇ ਖੜ੍ਹੀਆਂ ਨਹੀਂ ਹੋਈਆਂ ਪਰ ਜਿਹੜੇ ਵੱਡੇ-ਵੱਡੇ ਪਿੰਡ ਹਨ, ਉਨ੍ਹਾਂ ਪਿੰਡਾਂ ਕੋਲ ਕਾਫੀ ਫੰਡ ਹੁੰਦੇ ਹਨ ਉਹਨਾਂ ਨੂੰ ਇਸ ਵੱਲ ਧਿਆਨ ਦੇਣਾ ਚਾਹੀਦਾ ਹੈ । ਸਾਡਾ ਇਹ ਤਜ਼ਰਬਾ ਹੈ ਕਿ ਸਰਕਾਰ ਵੱਲੋਂ ਬਣਾਈਆਂ ਗਈਆਂ ਉਨਤ ਗਰਾਮ ਸਕੀਮਾਂ ਹਨ, ਮੇਰੇ ਹਲਕੇ ਵਿੱਚ ਕਾਫ਼ੀ ਸਾਰੇ ਪਿੰਡ ਹਨ, ਜਿਸ ਵੇਲੇ ਅਸੀਂ ਪਿੰਡਾਂ ਵਿੱਚ ਚੈਕਸ ਗ੍ਰਾਂਟ ਦੇ ਰੂਪ ਵਿੱਚ ਦੇਣ ਜਾਂਦੇ ਹਾਂ ਤਾਂ ਮਹਿਸੂਸ ਕਰਦੇ ਹਾਂ ਔਰ ਵੇਖਦੇ ਹਾਂ ਜਜ਼ਬਾ ਜੋ ਲੋਕਾਂ ਵਿੱਚ ਹੈ ਕਿ ਸਾਡੇ ਪਿੰਡ ਲਈ ਸਕੂਲ ਚੰਗਾ ਹੋਵੇ । ਸਕੂਲ ਦੀ ਬਿਲਡਿੰਗ ਚੰਗੀ ਨਹੀਂ, ਕੋਈ ਲੈਟਰੀਨ ਦਾ ਪ੍ਰਬੰਧ ਨਹੀਂ ਤਾਂ ਇਥੇ ਫੰਡਜ਼ ਦਾ ਸਵਾਲ ਪੈਦਾ ਹੁੰਦਾ ਹੈ ਔਰ ਕਈ ਵਾਰ ਅਸੀਂ ਦੇਖਿਆ ਹੈ ਕਿ ਜਿੰਨੀ ਗਰਾਂਟਸ ਗੌਰਮਿੰਟ ਵੱਲੋਂ ਦਿੱਤੀ ਜਾਂਦੀ ਹੈ, ਪਿੰਡਾਂ ਦੀਆਂ ਪੰਚਾਇਤਾਂ ਦੇ ਮੈਂਬਰਾਂ, ਸਰਪੰਚ ਔਰ ਜ਼ਿਲ੍ਹਾ ਪ੍ਰੀਸ਼ਦ ਵਗੈਰਾ ਦੇ ਮੈਂਬਰਜ਼ ਜੋ ਹਨ ਉਹ ਆਪਣਾ ਇਨੀਸ਼ੀਏਟਿਵ ਲੈ ਕੇ ਪਹਿਲ ਕਦਮੀ ਕਰਕੇ ਇਸ ਗੱਲ ਦਾ ਯਤਨ ਕਰਦੇ ਹਨ ਕਿ ਹੋਰ ਵੀ ਪੈਸੇ ਇਕੱਠੇ ਹੋਣ । ਮੈਂ ਬੇਨਤੀ ਕਰਾਂਗੀ ਕਿ ਆਉਣ ਵਾਲੇ ਸਮੇਂ ਵਿਚ ਬਜਟ ਐਲੋਕੇਸ਼ਨ ਵਧਾਈ ਜਾਣੀ ਚਾਹੀਦੀ ਹੈ । ਮੇਰੀ ਇਹ ਰਾਇ ਹੈ ਕਿ ਜਿਹੜੀ ਐਜੂਕੇਸ਼ਨ ਹੈ, ਉਸ ਦੀ ਫਾਊਂਡੇਸ਼ਨ, ਉਸ ਦੀ ਨੀਂਹ ਜਿਹੜੀ ਹੈ ਉਹ ਪ੍ਰਾਇਮਰੀ ਐਜੂਕੇਸ਼ਨ ਹੈ । ਜੇਕਰ ਪ੍ਰਾਇਮਰੀ ਐਜੂਕੇਸ਼ਨ ਵਧੀਆ ਹੈ, ਅੱਛੀ ਹੈ, ਅੱਛੀ ਸਟੈਂਡਰਡ ਦੀ ਹੈ ਤਾਂ ਅਸੀਂ ਹਾਇਰ ਐਜੂਕੇਸ਼ਨ ਭੀ ਚੰਗੀ ਐਕਸਪੈਕਟ ਕਰ ਸਕਦੇ ਹਾਂ । ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਕਹਿਣਾ ਚਾਹਾਂਗੀ ਕਿ ਮੈਨੂੰ ਕੋਸ਼ਿਸ਼ ਦੇ ਬਾਵਜੂਦ ਐਗਜ਼ੈਕਟ ਫਿਗਰ ਨਹੀਂ ਮਿਲੇ ਅਰਸ਼ੀ ਸਾਹਿਬ ਨੇ ਪਤਾ ਕਰਕੇ ਦੱਸਿਆ ਹੈ ਜਿਹੜੇ ਅੰਕੜੇ ਉਨ੍ਹਾਂ ਨੂੰ ਸਬੰਧਤ ਡਿਪਾਰਟਮੈਂਟ ਵਿਚੋਂ ਮਿਲੇ ਹਨ, ਉਸ ਦੇ ਮੁਤਾਬਿਕ ਪੰਜਾਬ ਵਿੱਚ ਕੇਵਲ 140 ਸਿੰਗਲ ਟੀਚਰ ਸਕੂਲ ਹਨ That is not very much ਮੈਨੂੰ ਆਸ ਹੈ ਕਿ ਮੈਂ ਠੀਕ ਹੋਵਾਂਗੀ ਲੇਕਿਨ ਜ਼ਰੂਰੀ ਨਹੀਂ ਹੈ । ਜੇਕਰ ਉਦਮ ਕੀਤਾ ਜਾਵੇ ਤਾਂ ਇਨ੍ਹਾਂ ਸਿੰਗਲ ਟੀਚਰ ਸਕੂਲਾਂ ਵਿੱਚ ਜੋ ਪ੍ਰਾਇਮਰੀ ਕਲਾਸਾਂ, ਹਨ, ਉਹਨਾਂ ਵਿੱਚ ਕੋਸ਼ਿਸ਼ ਕਰਕੇ ਪ੍ਰਬੰਧ ਕਰਕੇ ਹੋਰ ਅਧਿਆਪਕ ਲਗਾ ਸਕਦੇ ਹਾਂ ।

ਮੈਨੂੰ ਚਿੰਤਾ ਸੀ ਕਿ ਸ਼ਾਇਦ ਬਹੁਤ ਜ਼ਿਆਦਾ ਸਿੰਗਲ ਟੀਚਰ ਸਕੂਲ ਹਨ ਪਰ ਸਿੰਗਲ ਟੀਚਰ ਸਕੂਲ ਪੰਜਾਬ ਵਿੱਚ ਕੇਵਲ 140 ਹਨ। ਮੈਨੂੰ ਆਸ ਹੈ ਕਿ ਜੇਕਰ ਮੇਰੇ ਅੰਕੜੇ ਵਿੱਚ ਦਰੁਸਤੀ ਦੀ ਲੋੜ ਹੋਏਗੀ ਤਾਂ ਮੈਨੂੰ ਦੱਸ ਦਿੱਤਾ ਜਾਵੇਗਾ।

ਹੁਣ ਮੈਂ ਇਹ ਕਹਿਣਾ ਚਾਹੁੰਦੀ ਹਾਂ ਕਿ ਹਰ ਪ੍ਰਾਇਮਰੀ ਸਕੂਲ ਵਿੱਚ ਪ੍ਰਬੰਧ ਕਰਕੇ ਹਰ ਪ੍ਰਾਇਮਰੀ ਕਲਾਸ ਵਿੱਚ ਇਕ ਅਧਿਆਪਕ ਚਾਹੀਦਾ ਹੈ। ਇਸ ਦੇ ਨਾਲ ਬੇਕਾਰ ਔਰਤਾਂ ਦੀ ਬਹੁਤ ਵੱਡੀ ਗਿਣਤੀ ਹੈ ਜਿਹੜੇ ਲੇਡੀਜ਼ ਟੀਚਰ ਹਨ ਉਨ੍ਹਾਂ ਨੂੰ ਰੁਜ਼ਗਾਰ ਮਿਲੇਗਾ। ਕਿਉਂਕਿ ਜਿਹੜੇ ਛੋਟੇ-ਛੋਟੇ ਬੱਚੇ ਹਨ, ਉਨ੍ਹਾਂ ਲਈ ਲੇਡੀਜ਼ ਟੀਚਰ ਜੋ ਹਨ, They are more suitable to teach the children.

ਫੈਮਿਲੀ ਪਲੈਨਿੰਗ ਦੇ ਨਾਲ ਵੀ ਇਹ ਮਸਲਾ ਜੁੜ ਜਾਂਦਾ ਹੈ ਕਿਉਂਕਿ ਅੱਜ ਕਲ੍ਹ ਵਰਕਿੰਗ ਵੁਮੈਨ ਜ਼ਿਹੜੀਆਂ ਹਨ, ਜਿਨ੍ਹੀਆਂ ਜਿਆਦਾ ਗਿਣਤੀ ਵਿੱਚ ਔਰਤਾਂ ਕੰਮ ਤੇ ਲੱਗ ਜਾਣ, ਉਨ੍ਹਾਂ ਦੀ ਆਪਣੀ ਸੋਚ ਇਹ ਨਹੀਂ ਚਾਹੁੰਦੀ ਕਿ ਬੱਚੇ ਬਹੁਤ ਜ਼ਿਆਦਾ ਹੋਣ ਕਿਉਂਕਿ ਨਾ ਉਨ੍ਹਾਂ ਕੋਲ ਸਮਾਂ ਹੁੰਦਾ ਹੈ ਬੱਚੇ ਪਾਲਣ ਦੇ ਲਈ, ਨਾ ਪੈਸਾ। ਜੇ.ਪੀ. ਨਾਇਰ ਜੀ ਨੇ ਆਪਣੇ ਇੱਕ ਲੈਕਚਰ ਦੇ ਵਿੱਚ ਇਸ ਗੱਲ ਤੇ ਜ਼ੋਰ ਦਿੱਤਾ ਹੈ :—

"One of the necessary evils in the field of elementary education is existence of single teacher schools and these are less efficient and must be eliminated."

ਇਹ ਗੱਲ ਉਨ੍ਹਾਂ ਨੇ ਬਹੁਤ ਪਹਿਲੇ ਕਹੀ ਸੀ ਔਰ ਹਿੰਦੁਸਤਾਨ ਵਿੱਚ ਸਿੰਗਲ ਟੀਚਰ ਜਿਹੜੇ ਹਨ ਉਨ੍ਹਾਂ ਦੀ ਹਿਸਟਰੀ ਪ੍ਰੈਸ ਕਰਦੀ ਹਾਂ, ਉਨ੍ਹਾਂ ਨੇ ਦੱਸਿਆ ਕਿ ਪਹਿਲਾਂ ਗੁਰੂ ਕੁੱਲ ਹੁੰਦੇ ਸੀ, ਫਿਰ ਮੈਡੀਈਵੀਅਲ Period ਵੇਲੇ ਮਦਰੱਸੇ ਸ਼ੁਰੂ ਹੋ ਗਏ। ਉਸ ਤੋਂ ਬਾਅਦ ਬ੍ਰਿਟਿਸ਼ ਪੀਰੀਅਡ ਵਿੱਚ ਸਿੰਗਲ ਟੀਚਰ ਸਕੂਲ ਕੁਝ ਗਿਣਤੀ ਵਿੱਚ ਸਾਡੇ ਮੁਲਕ ਵਿੱਚ ਵੀ ਸ਼ੁਰੂ ਹੋਏ।

ਇਹ ਸਿੰਗਲ ਟੀਚਰ ਸਕੂਲ ਬੱਚਿਆਂ ਦੀ ਪੜ੍ਹਾਈ ਲਈ ਹਾਨੀਕਾਰਕ ਹਨ ਔਰ ਟੀਚਰ ਵੀ ਬਹੁਤ ਇਕਲਾਪਨ ਫੀਲ ਕਰਦਾ ਹੈ ਔਰ ਉਨ੍ਹਾਂ ਦੀ ਐਫੀਸ਼ੈਂਸੀ ਤੇ ਵੀ ਇਫੈਕਟ ਹੁੰਦਾ ਹੈ। ਜੇ ਸਿੰਗਲ ਟੀਚਰ ਸਕੂਲ ਵਿੱਚ ਟੀਚਰ ਐਬਸੈਂਟ ਹੋਵੇ ਤਾਂ ਸਕੂਲ ਬੰਦ ਹੋ ਜਾਂਦਾ ਹੈ ਕਿਉਂ ਕਿ ਸਕੂਲ ਵਿੱਚ ਹੋਰ ਕੋਈ ਸਬਸਟੀਚਿਊਟ ਹੀ ਨਹੀਂ ਹੈ। ਜੇ. ਪੀ. ਨਾਇਰ ਨੇ ਇਹ ਸੁਜੈਸ਼ਨ ਵੀ ਦਿੱਤਾ ਸੀ ਕਿ ਸ਼ਿਫਟ ਸਿਸਟਮ ਚਾਲੂ ਕੀਤਾ ਜਾਵੇ। ਪਲੂਰਲ ਕਲਾਸਿਜ਼ ਟੀਚਿੰਗ ਯਾਨੀ 2-3 ਕਲਾਸਿਜ ਦੀ ਟੀਚਿੰਗ ਇਕੱਠੀ ਕੀਤੀ ਜਾਵੇ, ਇਸ ਵੱਲ ਵੀ ਐਜੂਕੇਸ਼ਨ ਦਾ ਮਹਿਕਮਾ ਧਿਆਨ ਦੇ ਸਕਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗੀ ਕਿ ਸਾਡੇ ਵਿਧਾਨ ਦੀ 73 ਵੀਂ ਤਰਮੀਮ ਜੋ ਹੈ ਉਸ ਦੀ ਬਹੁਤ ਅਹਿਮੀਅਤ ਹੈ ਅਤੇ ਜਿਸ ਦੇ ਅਨੁਸਾਰ ਪੰਚਾਇਤਾਂ ਵਿੱਚ ਇਕ ਤਿਹਾਈ ਸੀਟਾਂ ਔਰਤਾਂ ਨੂੰ ਦਿੱਤੀਆਂ ਗਈਆਂ ਹਨ, ਉਸ ਦੇ ਨਾਲ ਇਕ ਬਹੁਤ ਵੱਡੀ ਰੈਵੱਲਿਊਸ਼ਨਰੀ ਤਬਦੀਲੀ ਇਕ ਬਹੁਤ ਵੱਡੀ ਇਨਕਲਾਬੀ ਤਬਦੀਲੀ ਪਿੰਡਾਂ ਦੀ ਜਨਤਾ ਦੇ ਵਿੱਚ ਆ ਰਹੀ ਹੈ। ਜੇ ਟੀਚਰਜ ਜ਼ਿਆਦਾ ਗਿਣਤੀ ਵਿੱਚ ਅਸੀਂ ਖਪਤ ਕਰ ਲਈਏ, ਪ੍ਰਾਇਮਰੀ ਐਜੂਕੇਸ਼ਨ ਵਿੱਚ

[ਸ੍ਰੀਮਤੀ ਵਿਮਲਾ ਡਾਂਗ]

ਤਾਂ ਇਸ ਦੇ ਨਾਲ ਸਾਡੀ ਅਡੱਲਟ ਇਲਿਟਰੇਸੀ ਦੀ ਪ੍ਰਾਬਲਮ ਵੀ ਹੱਲ ਹੋ ਸਕਦੀ ਹੈ ਔਰ ਇਸ ਤਰੀਕੇ ਨਾਲ ਅਡੱਲਟ ਲਿਟਰੇਸੀ ਸਾਰੇ ਪਾਸੇ ਫੈਲ ਸਕਦੀ ਹੈ । ਮੈਂ ਪਿਛਲੇ ਹਫ਼ਤੇ ਅਡੱਲਟ ਲਿਟਰੇਸੀ ਦੇ ਬਾਰੇ ਇਕ ਰੈਜ਼ੋਲਿਊਸ਼ਨ ਦਿੱਤਾ ਸੀ ਹਾਲੀ ਉਸ ਦੀ ਵਾਰੀ ਨਹੀਂ ਆਈ । ਸਾਖਰਤਾ ਲਈ ਹੁਸ਼ਿਆਰਪੁਰ ਜਾਂ ਹੋਰ ਡਿਸਟ੍ਰਿਕਟ ਜੋ ਸਿਲੈਕਟ ਕੀਤੇ ਗਏ ਹਨ ਇਹ ਕਾਫੀ ਨਹੀਂ । ਸਾਡਾ ਉਦਮ ਹੋਣਾ ਚਾਹੀਦਾ ਹੈ ਪੰਜਾਬ ਦੇ ਵਿੱਚ ਇਸ ਸਦੀ ਦੇ ਅੰਤ ਵਿੱਚ, 2 ਹਜ਼ਾਰ ਏ. ਡੀ. ਤਕ ਸਾਰੇ ਪੰਜਾਬ ਨੂੰ ਲਿਟਰੇਟ ਕਰ ਲਈਏ ਔਰ ਪ੍ਰਾਇਮਰੀ ਸਿੱਖਿਆ ਉਪਰ ਸਾਰਾ ਜ਼ੋਰ ਲਾਈਏ ਇਸ ਕਰਕੇ ਇਨ੍ਹਾਂ ਸ਼ਬਦਾਂ ਨਾਲ ਅਤੇ ਇਸ ਆਸ ਨਾਲ ਕਿ ਜਿਹੜੇ ਸੈਂਟੀਮੈਂਟਸ ਇਸ ਰੈਜ਼ੋਲਿਊਸ਼ਨ ਵਿੱਚ ਐਕਸਪ੍ਰੈਸ ਕੀਤੇ ਗਏ ਹਨ ਉਨ੍ਹਾਂ ਵੱਲ ਪੂਰਾ ਧਿਆਨ ਦੇ ਕੇ ਇਸ ਮਤੇ ਨੂੰ ਸਰਬਸੰਮਤੀ ਨਾਲ ਪਾਸ ਕਰੋਗੇ, ਇਹ ਮੇਰੀ ਬੇਨਤੀ ਹੈ । ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ ਕਰਦੀ ਹਾਂ ।

**Mr. Deputy Speaker**: Motion moved—

"This House recommends to the State Government to prepare a plan to ensure that there is no single teacher primary school in Punjab by the end of 1995 and that every primary school has one teacher for every class."

Now discussion. Shri Gurpal Chand Ji

**ਸ੍ਰੀ ਗੁਰਪਾਲ ਚੰਦ ਸਰੋਆ** (ਸ਼ਾਮ ਚੁਰਾਸੀ, ਐਸ.ਸੀ.): ਡਿਪਟੀ ਸਪੀਕਰ ਸਾਹਿਬ, ਜੋ ਭੈਣ ਵਿਮਲਾ ਡਾਂਗ ਜੀ ਨੇ ਮਤਾ ਲਿਆਂਦਾ ਹੈ ਉਸ ਮਤੇ ਨਾਲ ਮੈਂ ਔਰ ਸਾਡੀ ਪਾਰਟੀ ਸਹਿਮਤ ਹੈ । ਕਿਉਂਕਿ ਕਈ ਪਿੰਡਾਂ ਦੇ ਵਿੱਚ ਤਾਂ ਅਜੇ ਤਕ ਵੀ ਸਕੂਲ ਨਹੀਂ ਹਨ, ਪੰਜਾਬ ਵਿੱਚ ਕਈ ਅਜਿਹੇ ਪਿੰਡ ਹਨ ਜਿਥੇ ਸਕੂਲ ਨਹੀਂ ਹਨ । ਛੋਟੇ ਛੋਟੇ ਬੱਚੇ ਪ੍ਰਾਇਮਰੀ ਸਕੂਲਾਂ ਦੇ ਦੂਸਰੇ ਪਿੰਡਾਂ ਵਿੱਚ ਪੜ੍ਹਨ ਵਾਸਤੇ ਜਾਂਦੇ ਹਨ । ਜਿਸ ਵੇਲੇ ਬੱਚਿਆਂ ਨੂੰ ਦੂਸਰਿਆਂ ਪਿੰਡਾਂ ਵਿੱਚ ਜਾਣਾ ਪੈਂਦਾ ਹੈ ਤਾਂ ਅਸੀਂ ਦੇਖਦੇ ਹਾਂ ਕਿ ਜਿਨ੍ਹਾਂ ਪਿੰਡਾਂ ਵਿੱਚ ਬੱਚੇ ਪੜ੍ਹਨ ਵਾਸਤੇ ਜਾਂਦੇ ਹਨ ਉਨ੍ਹਾਂ ਵਿਚ ਸੜਕਾਂ ਕੱਚੀਆਂ ਹੁੰਦੀਆਂ ਹਨ । ਉਹਨਾਂ ਪਿੰਡਾਂ ਨੂੰ ਪੱਕੀਆਂ ਸੜਕਾਂ ਮੁਹਈਆ ਨਹੀਂ ਕੀਤੀਆਂ ਗਈਆਂ ਜਿਨ੍ਹਾਂ ਨਾਲ ਉਨ੍ਹਾਂ ਨੂੰ ਬੜੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ । ਕਈ ਸਕੂਲ ਇਹੋ ਜਿਹੇ ਹੁੰਦੇ ਹਨ ਜਿਨ੍ਹਾਂ ਸਕੂਲਾਂ ਦੇ ਵਿੱਚ ਬੱਚੇ ਕਾਫੀ ਤਾਦਾਦ ਦੇ ਵਿੱਚ ਹੁੰਦੇ ਹਨ ਅਤੇ ਉਨ੍ਹਾਂ ਵਿੱਚ ਅਗੇ ਸਿਰਫ਼ ਇਕੋ ਇਕ ਹੀ ਟੀਚਰ ਪੜ੍ਹਾਈ ਕਰਵਾਉਣ ਵਾਲਾ ਹੁੰਦਾ ਹੈ । ਟੀਚਰ ਇਕ ਹੁੰਦਾ ਹੈ ਅਤੇ ਜਮਾਤਾਂ ਜਿਹੜੀਆਂ ਹੁੰਦੀਆਂ ਹਨ ਉਹ ਵੱਖਰੀਆਂ ਵੱਖਰੀਆਂ ਹੁੰਦੀਆਂ ਹਨ । ਉਨ੍ਹਾਂ ਨੂੰ ਇਕਲਾ ਟੀਚਰ ਪੜ੍ਹਾਈ ਨਹੀਂ ਕਰਾ ਸਕਦਾ । ਇਸ ਲਈ ਜਿਤਨੀਆਂ ਜਮਾਤਾਂ ਹਨ ਉਨ੍ਹਾਂ ਵਾਸਤੇ ਅਲਗ ਅਲਗ ਟੀਚਰ ਦਾ ਹੋਣਾ ਬਹੁਤ ਜ਼ਰੂਰੀ ਹੈ । ਡਿਪਟੀ ਸਪੀਕਰ ਸਾਹਿਬ, ਕੁਝ ਸਕੂਲ ਅਜਿਹੇ ਵੀ ਹਨ ਜਿਥੇ ਬੱਚਿਆਂ ਦੇ ਬੈਠਣ ਵਾਸਤੇ ਟਾਟ ਤਕ ਵੀ ਨਹੀਂ ਮਿਲਦੇ । ਉਹ ਬੱਚੇ ਆਪਣੇ ਘਰੋਂ ਹੀ ਆਪਣੀਆਂ ਬੋਰੀਆਂ ਲੈਕੇ ਜਾਂਦੇ ਹਨ । ਕਈ ਬੱਚੇ ਤਾਂ ਰਸਤੇ ਵਿਚ ਹੀ ਆਪਣੀਆਂ ਬੋਰੀਆਂ ਸੁਟ ਜਾਂਦੇ ਹਨ ਔਰ ਕਈ ਨਾਲ ਲੈਕੇ ਪਹੁੰਚਦੇ ਹਨ । ਅਸੀਂ ਸਮਝਦੇ ਹਾਂ ਕਿ ਉਨ੍ਹਾਂ ਬੱਚਿਆਂ ਨੂੰ ਮੁਢਲੀ

ਪੜ੍ਹਾਈ ਅੱਛੀ ਤਰ੍ਹਾਂ ਮੁਹਈਆ ਨਹੀਂ ਹ ਰਹੀ । ਇਸ ਕਰਕੇ ਇਹ ਜੋ ਮਤਾ ਆਇਆ ਹੈ ਮੈਂ ਇਸ ਦਾ ਸਮਰਥਨ ਕਰਦਾਂ ਹਾਂ । ਇਸ ਦੇ ਨਾਲ ਹੀ ਮੈਂ ਇਕ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿਚ ਇਕ ਸ਼ੇਰਪੁਰ ਪਿੰਡ ਹੈ ਉਸ ਵਿਚ ਜਿਹੜਾ ਸਕੂਲ ਹੈ ਉਸ ਵਿਚ ਕਾਫੀ ਬੱਚਿਆਂ ਦੀ ਤਦਾਦ ਹੈ ਐਜ ਇਕ ਸਾਲ ਹੋਇਆ ਉਥੋਂ 3 ਮਾਸਟਰ ਰਿਟਾਇਰ ਹੋ ਗਏ ਸਨ ਤਾਂ ਅੱਜ ਤਕ ਉਸ ਸਕੂਲ ਵਿਚ ਸਰਕਾਰ ਨੇ ਕੋਈ ਟੀਚਰ ਨਹੀਂ ਭੇਜਿਆ । ਜਿਸ ਲਈ ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ । ਜਿਹੜੇ ਸਕੂਲ ਵਿਚ 3 ਟੀਚਰਜ਼ ਨਾ ਹੋਣ ਉਸ ਸਕੂਲ ਦੇ ਬੱਚਿਆਂ ਦੀ ਪੜ੍ਹਾਈ ਦੀ ਕਮੀ ਕਿਵੇਂ ਪੂਰੀ ਹੋ ਸਕਦੀ ਹੈ । ਇਸ ਦੇ ਨਾਲ ਹੀ ਮੈਂ ਇਹ ਕਹਾਂਗਾ ਕਿ ਜਿਹੜੇ ਭੱਠੇ ਵਾਲੇ ਮਜ਼ਦੂਰਾਂ ਦੇ ਬੱਚੇ ਹਨ ਜਾਂ ਜਿਹੜੇ ਛੋਟੇ ਛੋਟੇ ਦੁਕਾਨਦਾਰਾਂ ਦੇ ਬੱਚੇ ਹਨ ਉਨ੍ਹਾਂ ਬੱਚਿਆਂ ਵਾਸਤੇ ਕੋਈ ਇਹੋ ਜਿਹੀ ਸਹੂਲਤ ਹੋਣੀ ਚਾਹੀਦੀ ਹੈ ਕਿ ਉਹ ਦੂਰ ਦੁਰਾਡੇ ਤੋਂ ਆਪਣੇ ਸਕਲਾਂ ਵਿਚ ਕਿਸੇ ਸਾਧਨ ਦੁਆਰਾ ਪਹੁੰਚ ਸਕਣ ਤਾਂਕਿ ਉਹ ਬੱਚੇ ਵੀ ਆਪਣੀ ਪੜ੍ਹਾਈ ਕਰ ਸਕਣ । ਉਨ੍ਹਾਂ ਬੱਚਿਆਂ ਦੇ ਜਿਹੜੇ ਵਾਰਸ ਹਨ ਉਹ ਤਾਂ ਬੱਚਿਆਂ ਨੂੰ ਪੜ੍ਹਾਉਣਾ ਚਾਹੁੰਦੇ ਹਨ ਪਰ ਜਿਹੜੀਆਂ ਉਨ੍ਹਾਂ ਦੀਆਂ ਮਜਬੂਰੀਆਂ ਹਨ ਉਹ ਬੱਚਿਆਂ ਨੂੰ ਸਕੂਲਾਂ ਵਿਚ ਨਹੀਂ ਭੇਜ ਸਕਦੇ । ਇਸ ਲਈ ਸਾਡੀ ਬੇਨਤੀ ਹੈ ਕਿ ਸਰਕਾਰ ਉਨ੍ਹਾਂ ਨੂੰ ਕੁਝ ਸਹੂਲਤਾਂ ਦੇਵੇ ਤਾਂਕਿ ਉਹ ਬੱਚੇ ਵੀ ਪੜ੍ਹ ਲਿਖ ਸਕਣ । ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਇਸ ਪਵਿਤਰ ਸਦਨ ਵਿਚ ਇਸ ਮਤੇ ਦੀ ਹਮਾਇਤ ਕਰਦਾ ਹਾਂ ਅਤੇ ਬੈਠਦਾ ਹਾਂ । ਜੈ ਭੀਮ, ਜੈ ਭਾਰਤ ।

**ਸ੍ਰੀ ਰਮੇਸ਼ ਦੱਤ ਸ਼ਰਮਾ** (ਅਨੰਦਪੁਰ ਸਾਹਿਬ). ਡਿਪਟੀ ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਤਾਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਸਮਾਂ ਦਿੱਤਾ ਹੈ ਫਿਰ ਮੈਂ ਜਿਸ ਨੇ ਇਹ ਮਤਾ ਲਿਆਂਦਾ ਹੈ ਕਿ ਹਰ ਪ੍ਰਾਇਮਰੀ ਸਕੂਲ ਵਿਚ ਇਕ ਟੀਚਰ ਹਰ ਕਲਾਸ ਵਿਚ ਹੋਵੇ, ਉਨ੍ਹਾਂ ਦਾ ਵੀ ਧੰਨਵਾਦ ਕਰਦਾ ਹਾਂ ਕਿਉਂਕਿ ਇਸ ਮਤੇ ਦਾ ਇਕ ਵਿਸ਼ੇਸ਼ ਮਹੱਤਵ ਹੈ । ਇਸ ਮਤੇ ਦੀ ਇੰਪੋਰਟੇਂਸ ਨੂੰ ਵੇਖਦੇ ਹੋਏ ਮੈਂ ਇਸ ਦਾ ਸਮਰਥਨ ਕਰਨ ਵਾਸਤੇ ਖੜਾ ਹੋਇਆ ਹਾਂ (ਵਿਘਨ)

ਮੈਂ ਇਹ ਕਿਹਾ ਹੈ ਕਿ ਹਰ ਕਲਾਸ ਵਾਸਤੇ ਇਕ ਟੀਚਰ ਹੋਣਾ ਚਾਹੀਦਾ ਹੈ । ਮੈਂ ਆਪ ਵੀ ਇਸ ਦਾ ਸਮਰਥਕ ਹਾਂ ਤਾਂਕਿ ਆਉਣ ਵਾਲੀ ਜਿਹੜੀ ਜੈਨਰੇਸ਼ਨ ਹੈ. (ਵਿਘਨ) ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ ਇਹ ਇੰਟਰੱਪਟ ਨਾ ਕਰਨ, ਇਹ ਆਪ 3 ਵਾਰ ਪਾਰਟੀਆਂ ਬਦਲ ਚੁੱਕੇ ਹਨ ਪਹਿਲੇ ਜਨਸੰਘ, ਫਿਰ ਜਨਤਾ, ਫਿਰ ਬੀ.ਜੇ.ਪੀ. ।

**ਸ੍ਰੀ ਡਿਪਟੀ ਸਪੀਕਰ** : ਸ੍ਰੀ ਰਮੇਸ਼ ਦੱਤ ਜੀ, ਤੁਸੀਂ ਬਿਲਕੁਲ ਰੈਜ਼ੋਲਿਊਸ਼ਨ ਉਤੇ ਹੀ ਬੋਲੋ । ਹੋਰ ਕੋਈ ਮੈਂਬਰ ਬੈਠੇ ਹੋਏ ਕੋਈ ਗੱਲ ਨਾ ਕਰੇ ।

**ਸ੍ਰੀ ਰਮੇਸ਼ ਦੱਤ ਸ਼ਰਮਾ** ਡਿਪਟੀ ਸਪੀਕਰ ਸਾਹਿਬ, ਬੱਚਾ ਇਕ ਕੌਮ ਦਾ ਭਵਿੱਖ ਹੁੰਦਾ ਹੈ ਅਤੇ ਪੰਡਿਤ ਨਹਿਰੂ ਜੀ ਨੇ ਵੀ ਕਿਹਾ ਸੀ ਕਿ Child is the father of man ਆਉਣ ਵਾਲੀ ਜੈਨਰੇਸ਼ਨ ਦਾ ਬੱਚਾ ਕਲ ਦਾ ਨੇਤਾ ਵੀ ਹੋ ਸਕਦਾ ਹੈ । ਇਸ ਲਈ ਬੱਚਿਆਂ ਨੂੰ ਨਰਸਰੀ ਤੋਂ ਹੀ ਚੰਗੀ ਵਿੱਦਿਆ ਦੇਣ ਲਈ ਪ੍ਰਬੰਧ ਕਰਨਾ ਚਾਹੀਦਾ ਹੈ । ਇਹ ਜਿਹੜਾ ਮਤਾ ਇਥੇ ਹਾਊਸ ਵਿਚ ਆਇਆ ਹੈ ਇਹ ਇਕ ਅਹਿਮ ਮਤਾ ਹੈ । ਇਥੇ ਮਿਸਿਜ ਡਾਂਗ ਨੇ ਇਹ ਮਤਾ ਲਿਆ ਕੇ ਸਰਕਾਰ ਨੂੰ ਕਾਫੀ ਸੁਝਾਅ ਦਿਤੇ ਹਨ । ਮੈਨੂੰ ਇਹ

[ਸ੍ਰੀ ਰਮੇਸ਼ ਦੱਤ ਸ਼ਰਮਾ]

ਗੱਲ ਕਹਿਣ ਵਿਚ ਬਿਲਕੁਲ ਸੰਕੋਚ ਨਹੀਂ ਹੈ ਕਿ ਵਿਦਿਆ ਦਾ ਪਸਾਰ ਹੋਰ ਜ਼ਿਆਦਾ ਹੋਣਾ ਚਾਹੀਦਾ ਹੈ ਤਾਂ ਕਿ ਹਰ ਇਕ ਨੂੰ ਵਿਦਿਆ ਚੰਗੀ ਮਿਲ ਸਕੇ । ਅੱਜ ਤੋਂ 7-8 ਸਾਲ ਪਹਿਲਾਂ ਪੰਜਾਬ ਦੇ ਅੰਦਰ ਹਾਲਾਤ ਕਾਫੀ ਮਾੜੇ ਸਨ ਅਤੇ ਇਸ ਦਾ ਅਸਰ ਐਜੂਕੇਸ਼ਨ ਉਤੇ ਵੀ ਕਾਫੀ ਪਿਆ ਸੀ । ਪਿਛਲੇ 7-8 ਸਾਲਾਂ ਦੇ ਵਿਚ ਕੋਈ ਸਕੂਲ ਨਵਾਂ ਨਹੀਂ ਖੋਲ੍ਹਿਆ ਗਿਆ ਸੀ ਅਤੇ ਨਾ ਹੀ ਕੋਈ ਅੱਪਗਰੇਡ ਕੀਤਾ ਗਿਆ ਸੀ । ਮੇਰੀ ਜਾਣਕਾਰੀ ਅਨੁਸਾਰ, ਟੀਚਰਜ਼ ਦਾ ਸਕੂਲਾਂ ਦੇ ਵਿਚ ਜਾਣਾ, ਅਤੇ ਬੱਚਿਆਂ ਦਾ ਸਕੂਲਾ ਵਿਚ ਆਉਣਾ ਮੁਸ਼ਕਲ ਹੋ ਗਿਆ ਸੀ । ਉਨ੍ਹਾਂ ਉਤੇ ਅੱਤਵਾਦੀਆਂ ਨੇ ਬਹੁਤ ਬੁਰਾ ਪ੍ਰਭਾਵ ਪਾਇਆ ਹੋਇਆ ਸੀ । ਏ. ਕੇ-47 ਅਤੇ ਏ. ਕੇ.-74 ਦਾ ਡਰ ਪੈਦਾ ਕੀਤਾ ਹੋਇਆ ਸੀ । ਉਨ੍ਹਾਂ ਨੇ ਸਕੂਲਾਂ ਦੇ ਵਿਚ ਰਾਸ਼ਟਰੀ ਗਾਨ ਨੂੰ ਬੰਦ ਕਰਵਾਉਣ ਦੀ ਕੋਸ਼ਿਸ਼ ਕੀਤੀ ; ਸਕੂਲਾਂ ਦੇ ਬੱਚਿਆਂ ਦੀ ਵਰਦੀਆਂ ਨੂੰ ਬਦਲਣ ਦੀ ਕੋਸ਼ਿਸ਼ ਕੀਤੀ ਗਈ ਅਤੇ ਪੜ੍ਹਾਈ ਵਾਲਾ ਮਾਹੌਲ ਖਤਮ ਕਰਕੇ ਡਰ ਦਾ ਮਾਹੌਲ ਸਕੂਲਾਂ ਦੇ ਅੰਦਰ ਪੈਦਾ ਕਰ ਦਿਤਾ ਸੀ । ਫਿਰ 1992 ਵਿਚ ਪੰਜਾਬ ਵਿਚ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਆਈ ਅਤੇ ਪੰਜਾਬ ਵਿਚ ਸ਼ਾਂਤੀ ਦਾ ਮਾਹੌਲ ਪੈਦਾ ਕੀਤਾ । ਲਾਅ ਐਂਡ ਆਰਡਰ ਨੂੰ ਕੰਟਰੋਲ ਕੀਤਾ ਅਤੇ ਐਜੂਕੇਸ਼ਨ ਦੇ ਵਿਚ ਸੁਧਾਰ ਲਿਆਂਦੇ । ਛੋਟੇ ਲੈਵਲ ਤੋਂ ਲੈ ਕੇ ਉੱਚ ਪੱਧਰ ਤੱਕ ਸੁਧਾਰ ਲਿਆਂਦੇ । ਇਸ ਸਰਕਾਰ ਨੇ ਪੰਜਾਬ ਨੂੰ ਚੰਗੀਆਂ ਲੀਹਾਂ ਉਤੇ ਲਿਆਂਦਾ ਅਤੇ ਜਿਹੜੀ ਗੱਡੀ ਪੱਟਰੀ ਤੋਂ ਅੱਤਵਾਦੀਆਂ ਨੇ ਉਤਾਰ ਦਿੱਤੀ ਸੀ ਉਸ ਨੂੰ ਫੇਰ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਆ ਕੇ ਪੱਟਰੀ ਉਤੇ ਲਿਆਂਦਾ । ਵਿਦਿਆ ਦੇ ਖੇਤਰ ਵਿਚ ਵੀ ਕਾਫੀ ਕੁਝ ਕੀਤਾ । ਪਹਿਲੇ ਅੱਤਵਾਦੀ ਆਈ.ਏ.ਐਸ/ਆਈ.ਪੀ.ਐਸ. ਦੇ ਐਗਜ਼ਾਮ ਟਾਈਮ ਸਿਰ ਨਹੀਂ ਹੋਣ ਦਿੰਦੇ ਸਨ ਅਤੇ ਏ.ਕੇ-47 ਦਾ ਡਰ ਪੈਦਾ ਕਰਕੇ ਆਪਣੀ ਮਰਜ਼ੀ ਨਾਲ ਨਕਲ ਚਲਾਉਂਦੇ ਸਨ । ਇਨ੍ਹਾਂ ਹਾਲਾਤ ਵਿਚੋਂ ਨਿਕਲ ਕੇ ਰੇਲ ਪੱਟੜੀ ਉਤੇ ਮੁੜ ਲਿਆਉਣ ਲਈ ਇਹ ਸਰਕਾਰ ਵਧਾਈ ਦੀ ਪਾਤਰ ਹੈ । ਇਥੇ ਹਾਊਸ ਵਿਚ ਵਿਰੋਧੀ ਪਾਰਟੀ ਦੇ ਲੀਡਰ ਮਹਿਜ਼ ਅਪੋਜ਼ੀਸ਼ਨ ਦੀ ਖਾਤਰ ਸਰਕਾਰ ਦੀ ਅਪੋਜ਼ੀਸ਼ਨ ਕਰਦੇ ਹਨ । ਇਨ੍ਹਾਂ ਨੂੰ ਦੇਖਣਾ ਚਾਹੀਦਾ ਹੈ ਕਿ ਸਰਕਾਰ ਨੇ ਕਿਸ ਤਰ੍ਹਾਂ ਨਾਲ ਪੰਜਾਬ ਦੇ ਹਾਲਾਤ ਨੂੰ ਨਾਰਮਲ ਲਿਆਂਦਾ ਹੈ । ਸਕੂਲਾਂ ਨੂੰ ਅਪਗਰੇਡ ਕੀਤਾ ਅਤੇ ਵਿਦਿਆ ਦਾ ਪਸਾਰ ਕਰ ਰਹੇ ਹਨ । ਪਹਿਲੀ ਵਾਰ 5,000 ਦੇ ਕਰੀਬ ਪੋਸਟਾਂ ਜਿਹੜੀਆਂ ਖਾਲੀ ਪਈਆਂ ਸਨ ਅਤੇ ਪਿਛਲੇ 7-8 ਸਾਲਾਂ ਵਿਚ ਭਰੀਆਂ ਨਹੀਂ ਗਈਆਂ ਸਨ ਉਹ ਸਾਰੀਆਂ ਪੋਸਟਾਂ ਨੂੰ ਇਸ ਸਰਕਾਰ ਨੇ ਆ ਕੇ ਭਰਿਆ ਹੈ । ਇਸ ਦੇ ਲਈ ਐਜੂਕੇਸ਼ਨ ਡਿਪਾਰਟਮੈਂਟ, ਮਨਿਸਟਰ ਸਾਹਿਬ ਅਤੇ ਸਰਦਾਰ ਬੇਅੰਤ ਸਿੰਘ ਵੀ ਵਧਾਈ ਦੇ ਪਾਤਰ ਹਨ । 1960 ਦੇ ਵਿਚ ਇਕ ਐਕਟ ਪਾਸ ਕਰਕੇ ਪ੍ਰਾਇਮਰੀ ਐਜੂਕੇਸ਼ਨ ਕੰਪਲਸਰੀ ਕਰ ਦਿੱਤੀ ਗਈ ਸੀ । ਇਸ ਦਾ ਏਜ ਗਰੁਪ 6 ਤੋਂ 11 ਸਾਲ ਸੀ । ਇਹ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਕੋਈ ਵੀ ਬੱਚਾ ਜਿਸ ਦੀ ਉਮਰ 6 ਤੋਂ 11 ਸਾਲ ਦੀ ਹੈ ਉਹ ਇਸ ਵਿਦਿਆ ਤੋਂ ਵਾਂਝਾ ਨਾ ਰਹਿ ਜਾਵੇ । ਇਸ ਵਿਚ ਪੰਜਾਬ ਸਰਕਾਰ ਨੇ ਕਾਫੀ ਉਪਲਬੱਧੀਆਂ ਕੀਤੀਆ ਹਨ । ਇਹ ਵਿਦਿਆ ਹਰ ਇਕ ਬੱਚੇ ਨੂੰ ਬਿਨਾਂ ਕਿਸੇ ਭੇਦ ਭਾਵ, ਜਾਤ, ਪਾਤ ਤੋਂ ਬਿਨਾਂ ਅਮੀਰੀ ਅਤੇ ਗਰੀਬੀ ਤੋਂ ਬਿਨਾਂ ਰੰਗ ਭੇਦ ਤੋਂ ਮਿਲਣੀ ਚਾਹੀਦੀ ਹੈ । ਇਹ ਕੰਪਲਸਰੀ ਅਤੇ ਫਰੀ ਐਜੂਕੇਸ਼ਨ ਬੱਚਿਆਂ ਨੂੰ ਦਿੱਤੀ ਜਾਣੀ ਚਾਹੀਦੀ ਹੈ ਤਾਂਕਿ ਆਉਣ ਵਾਲੀ ਜਨਰੇਸ਼ਨ ਇਸ ਦਾ ਫਾਇਦਾ ਉਠਾ ਸਕੇ । ਇਸ ਲਈ ਪੰਜਾਬ ਸਰਕਾਰ ਨੇ ਇਹ ਏਜ 6 ਸਾਲ ਤੋਂ ਵੀ ਘੱਟ ਕਰ ਦਿੱਤੀ ਹੈ ਤਾਂਕਿ ਜਲਦੀ ਵਿਦਿਆ ਦਿੱਤੀ ਜਾ

ਸਕੇ । ਇਹ ਚੰਗੀ ਗੱਲ ਹੈ । ਡਿਪਟੀ ਸਪੀਕਰ ਸਾਹਿਬ, ਸਾਡੇ ਬਜ਼ੁਰਗ ਵੀ ਆਪਣੇ ਬੱਚਿਆਂ ਨੂੰ ਕਹਿੰਦੇ ਹੁੰਦੇ ਸੀ ਕਿ ਤੁਸੀਂ ਅਵਾਰਾ ਗਰਦੀ ਕਰਦੇ ਹੋ, ਖੇਡਦੇ ਰਹਿੰਦੇ ਹੋ, ਇਸ ਲਈ ਭੁੱਖ ਨਾਲ ਮਰ ਜਾਉਗੇ । ਅੱਜ ਵੀ ਅਸੀਂ ਆਪਣੇ ਬੱਚਿਆਂ ਨੂੰ ਇਹੀ ਕਹਿੰਦੇ ਹਾਂ । ਆਉਣ ਵਾਲੇ ਬੱਚੇ ਸਾਡੇ ਨਾਲੋਂ ਜ਼ਿਆਦਾ ਇਨਟੈਲੀਜੈਂਟ ਹਨ । ਅੱਜ ਕੱਲ ਦੇ ਬੱਚੇ ਤਿੰਨ ਸਾਲ ਬਾਅਦ ਹੀ ਪੜ੍ਹਨਾ ਸ਼ੁਰੂ ਕਰ ਦਿੰਦੇ ਹਨ । ਉਹ ਸੋਚਣ ਦੀ ਸ਼ਕਤੀ ਪਹਿਲਾਂ ਨਾਲੋਂ ਜ਼ਿਆਦਾ ਰਖਦੇ ਹਨ । 1957 ਵਿਚ ਨੰਗੇ ਪੈਰੀਂ ਬੱਚੇ ਸਕੂਲ ਜਾਂਦੇ ਸੀ । ਉਸ ਜ਼ਮਾਨੇ ਦੀ ਐਜੂਕੇਸ਼ਨ ਅਤੇ ਅੱਜ ਦੀ ਐਜੂਕੇਸ਼ਨ ਵਿਚ ਅੰਤਰ ਹੈ । ਅੱਜ ਦੀ ਪਨੀਰੀ ਪਿਛਲੀ ਪਨੀਰੀ ਨਾਲੋਂ ਜ਼ਿਆਦਾ ਇਨਟੈਲੀਜੈਂਟ ਹੈ ਅੱਜ ਦੀ ਪਨੀਰੀ ਕਾਫੀ ਤੇਜ਼ ਹੈ । ਪੰਜਾਬ ਦੇ ਅੰਦਰ 12,464 ਪ੍ਰਾਈਮਰੀ ਸਕੂਲ ਹਨ ਅਤੇ 900 ਸਕੂਲਾਂ ਦੀਆਂ ਬਰਾਂਚਾਂ ਹਨ । ਇਸ ਐਜੂਕੇਸ਼ਨ ਦੇ ਮਸਲੇ ਵਿਚ ਪੰਜਾਬ ਸਰਕਾਰ ਬਹੁਤ ਗੰਭੀਰ ਹੈ । ਪੰਜਾਬ ਦੇ ਅੰਦਰ 12,000 ਦੇ ਲਗਭਗ ਪੰਚਾਇਤਾਂ ਹਨ । 12,900 ਦੇ ਲਗਭਗ ਕੁਲ ਪਿੰਡ ਹਨ । ਕਈ ਪਿੰਡਾਂ ਵਿਚ ਹਰ ਇਕ ਕਿਲੋਮੀਟਰ ਤੇ ਪ੍ਰਾਇਮਰੀ ਸਕੂਲ ਹਨ । ਇਹ ਰਿਕਾਰਡ ਤੇ ਹੈ ਕਿ ਪੰਜਾਬ ਸਰਕਾਰ ਨੇ ਜਿਤਨੇ ਵੀ ਪ੍ਰਾਇਮਰੀ ਸਕੂਲ ਖੋਲ੍ਹੇ ਹੋਏ ਹਨ ਉਥੇ ਡਬਲ ਟੀਚਰ ਦਿਤੇ ਗਏ ਹਨ । ਇਸ ਗੱਲ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਪੰਜਾਬ ਸਰਕਾਰ ਕਿਤਨੀ ਗੰਭੀਰ ਹੈ । ਹਰ ਪਿੰਡ ਵਿਚ ਸਰਕਾਰ ਨੇ ਪ੍ਰਾਇਮਰੀ ਸਕੂਲ ਖੋਲ੍ਹਿਆ ਹੈ ਅਤੇ ਹਰ ਸਕੂਲ ਅੰਦਰ ਘੱਟੋ-ਘੱਟ ਦੋ ਟੀਚਰ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਬੱਚਿਆਂ ਨੂੰ ਸਕੂਲਾਂ ਵਿਚ ਕੋਈ ਨਾ ਕੋਈ ਇਨਸੈਂਟਿਵ ਦੇਣਾ ਚਾਹੀਦਾ ਹੈ । ਜਿਹੜੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਨਾਲ ਤੁਅੱਲਕ ਰਖਦੇ ਹਨ, ਪਹਿਲੀ ਕਲਾਸ ਤੋਂ ਹੀ ਨਾ ਸਿਰਫ ਵਜ਼ੀਫਾ ਉਨ੍ਹਾਂ ਨੂੰ ਦਿਤਾ ਜਾਂਦਾ ਹੈ ਬਲਕਿ ਕਿਤਾਬਾਂ ਵੀ ਮੁਫਤ ਦਿਤੀਆਂ ਜਾਂਦੀਆਂ ਹਨ । ਮੈਂ ਸਮਝਦਾ ਹਾਂ ਕਿ ਛੋਟੇ ਬੱਚਿਆਂ ਲਈ ਹਰ ਸੂਬੇ ਦੇ ਅੰਦਰ ਰਿਆਇਤਾਂ ਦਿੱਤੀਆਂ ਜਾਂਦੀਆਂ ਹਨ । ਲੜਕੀਆਂ ਲਈ ਵੀ ਫੈਸਿਲਿਟੀਜ਼ ਦਿੱਤੀਆਂ ਜਾਂਦੀਆਂ ਹਨ । ਉਨ੍ਹਾਂ ਲੜਕੀਆਂ ਨੂੰ 300/- ਰੁਪਿਆ ਵਜ਼ੀਫਾ ਸਲਾਨਾ ਦਿੱਤਾ ਜਾਂਦਾ ਹੈ ਤਾਂਕਿ ਉਹ ਵਜ਼ੀਫੇ ਨਾਲ ਆਪਣੀ ਪੜ੍ਹਾਈ ਜਾਰੀ ਰਖ ਸਕਣ । ਇਹ ਪੰਜਾਬ ਸਰਕਾਰ ਦੀ ਕੋਈ ਛੋਟੀ ਮੋਟੀ ਉਪਲਬਧੀ ਨਹੀਂ ਹੈ । ਇਸ ਦੇ ਨਾਲ ਹੀ ਮੈਂ, ਡਿਪਟੀ ਸਪੀਕਰ ਸਾਹਿਬ, ਡੀਟਲ ਵਿਚ ਜਾਣਾ ਚਾਹੁੰਦਾ ਹਾਂ ਕਿ 12,000 ਸਕੂਲਾਂ ਦੇ ਅੰਦਰ ਇਹ ਫੈਸੀਲਿਟੀਜ਼ ਮਿਲਦੀਆਂ ਹਨ । ਇਸ ਲਈ ਇਹ ਸਰਕਾਰ ਵਧਾਈ ਦੀ ਪਾਤਰ ਹੈ । ਇਕ ਗੱਲ ਮੈਂ ਆਪਣੇ ਵਲੋਂ ਵੀ ਕਹਿਣਾ ਚਾਹੁੰਦਾ ਹਾਂ ਕਿ ਸਕੂਲ ਟੀਚਰ ਦੀ ਟਰੇਨਿੰਗ ਵਾਸਤੇ ਕੁਆਲੀਫਿਕੇਸ਼ਨ ਵਧਾ ਦਿਤੀ ਗਈ ਹੈ । ਹੁਣ 10ਵੀਂ ਪਾਸ ਦੀ ਬਜਾਏ ਪਲਸ ਟੂ, ਕਰ ਦਿਤੀ ਗਈ ਹੈ । ਹੁਣ ਜੇ.ਬੀ.ਟੀ. ਦੀ ਬਜਾਏ ਇਕ ਨਵੀਂ ਟ੍ਰੇਨਿੰਗ ਲੈਣੀ ਪੈਂਦੀ ਹੈ ਤਾਂਕਿ ਉਹ ਨਵੇਂ ਤਰੀਕੇ ਨਾਲ ਬੱਚਿਆਂ ਨੂੰ ਪੜ੍ਹਾ ਸਕੇ । ਈ.ਟੀ.ਟੀ. ਸਾਲ ਦੀ ਟਰੇਨਿੰਗ ਕਰ ਦਿਤੀ ਗਈ ਹੈ ਔਰ ਜਿਹੜੇ ਟੀਚਰ ਇਨ-ਸਰਵਿਸ ਹਨ ਉਨ੍ਹਾਂ ਨੂੰ ਵੀ ਅੱਜ ਦੀ ਲੋੜ ਦੇ ਮੁਤਾਬਿਕ ਟਰੇਨਿੰਗ ਦੇਣ ਵਾਸਤੇ ਤਿਆਰ ਕੀਤਾ ਜਾ ਰਿਹਾ ਹੈ । ਡਿਪਟੀ ਸਪੀਕਰ ਸਾਹਿਬ, ਵਿਮਲਾ ਡਾਂਗ ਜੀ ਨੇ ਹਾਊਸ ਵਿਚ ਬੋਲਦਿਆਂ ਹੋਇਆ ਕਿਹਾ ਸੀ ਕਿ ਜਿਹੜੇ ਬੱਚਿਆਂ ਦੇ ਸੈਂਟਰ ਹਨ । ਉਨ੍ਹਾਂ ਵਿਚ ਦੁੱਧ ਵਗੈਰਾ ਜਾਂ ਹੋਰ ਕੁਝ ਸਪਲਾਈ ਕਰ ਦਿੱਤਾ ਜਾਵੇ ਤਾਂਕਿ ਬੱਚਿਆਂ ਦੀ ਸਿਹਤ ਠੀਕ ਹੋ ਸਕੇ । ਮੈਂ ਡਿਪਟੀ ਸਪੀਕਰ ਸਾਹਿਬ, ਇਸ ਹਾਊਸ ਦੇ ਅੰਦਰ ਕਹਿਣਾ

[ਸ਼੍ਰੀ ਰਮੇਸ਼ ਦੱਤ ਸ਼ਰਮਾ]

ਚਾਹੁੰਦਾ ਹਾ ਕਿ ਪੰਜਾਬ ਦੇ ਅੰਦਰ ਤਕਰੀਬਨ 60-65 ਚਿਲਡਰਨ ਡਿਵੈਲਪਮੈਂਟ ਬਲਾਕ ਹਨ ਜਿਨ੍ਹਾਂ ਵਿਚ 3 ਸਾਲ ਤੋਂ ਛੋਟੀ ਉਮਰ ਦੇ ਬੱਚਿਆ ਨੂੰ ਛੋਟੇ ਛੋਟੇ ਆਂਗਣਵਾੜੀ ਸੈਂਟਰਾਂ ਵਿਚ ਰਖਿਆ ਜਾ ਸਕਦਾ ਹੈ। ਇਨ੍ਹਾਂ ਲਈ ਸੈਂਟਰ ਸਰਕਾਰ ਵੀ ਸਹਾਇਤਾ ਕਰਦੀ ਹੈ। ਕਈ ਜਗ੍ਹਾਂ ਇਕ ਇਕ ਪਿੰਡ ਵਿਚ ਦੋ ਦੋ ਸੈਂਟਰ ਵੀ ਹਨ, ਉਨ੍ਹਾਂ ਵਿਚ ਨਿਊਟਰੇਲਾਈਜ਼ੇਸ਼ਨ ਦੇ ਤੌਰ ਤੇ ਸਿਹਤ ਵਾਸਤੇ ਨਾ ਸਿਰਫ ਦੁੱਧ ਦੀਆਂ ਬਣੀਆ ਚੀਜ਼ਾਂ ਦਿੱਤੀਆਂ ਜਾਂਦੀਆਂ ਹਨ ਬਲਕਿ ਬੈਲੈਂਸਡ ਅਤੇ ਪਰੋਟੀਨ ਯੁਕਤ ਖੁਰਾਕ ਵੀ ਦਿੱਤੀ ਜਾਂਦੀ ਹੈ। ਸਰਕਾਰ ਨੇ 65 ਤੋਂ ਉਪਰ ਜਿਹੜੇ ਪਿਛੜੇ ਹੋਏ ਬਲਾਕ ਹਨ, ਜਿਵੇਂ ਕੰਡੀ ਦੇ ਬਲਾਕ ਹਨ, ਉਨ੍ਹਾਂ ਵਿਚ ਤਕਰੀਬਨ ਹਰ ਜਗ੍ਹਾ ਚਿਲਡਰਨ ਡਿਵੈਲਪਮੈਂਟ ਸੈਂਟਰ ਖੋਲ੍ਹੇ ਹੋਏ ਹਨ। ਅਗਰ ਮੈਨੂੰ ਗਲਤੀ ਨਾ ਲਗਦੀ ਹੋਵੇ ਤਾਂ ਪੰਜਾਬ ਦੇ ਅੰਦਰ ਸਭ ਤੋਂ ਪਹਿਲਾ ਬਲਾਕ ਇਸ, ਸਬੰਧੀ ਮੇਰੇ ਇਲਾਕੇ ਵਿਚ ਨੂਰਪੁਰਬੇਦੀ ਦਾ ਚੁਣਿਆ ਗਿਆ ਸੀ। ਹਰ ਬਲਾਕ ਦੇ ਪਿੰਡਾਂ ਵਿਚ ਇਕ ਇਕ ਆਂਗਣਵਾੜੀ ਸਿਸਟਮ ਪੰਜਾਬ ਸਰਕਾਰ ਨੇ ਪਹਿਲਾਂ ਹੀ ਦਿੱਤਾ ਹੋਇਆ ਹੈ। ਉਨ੍ਹਾਂ ਦੇ ਵਿਚ ਬਕਾਇਦਾ ਤੌਰ ਤੇ ਇਕ ਹੈਲਪਰ ਹੈ ਅਤੇ ਡੇਅਲੀ ਦੀ ਖੁਰਾਕ ਨਾਲ ਦੀ ਨਾਲ ਬੱਚਿਆਂ ਨੂੰ ਦਿੱਤੀ ਜਾਂਦੀ ਹੈ। ਇਹ ਬਹੁਤ ਅੱਛਾ ਪਰਿਆਸ ਹੈ। ਮੈਂ, ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਦੀਆਂ ਇਨ੍ਹਾਂ ਗੱਲਾਂ ਨੂੰ ਹੋਰ ਵੀ ਅੱਗੇ ਲਿਜਾਣ ਵਾਸਤੇ ਸ਼ਲਾਘਾ ਕਰਦਾ ਹਾਂ। ਪੰਜਾਬ ਸਰਕਾਰ ਨੇ ਪਿਛਲੇ ਸਾਲ ਵੀ 100 ਪ੍ਰਾਇਮਰੀ ਸਕੂਲ ਖੋਲ੍ਹੇ ਸਨ ਅਤੇ ਇਸ ਸਾਲ ਵੀ ਜਿਥੇ ਕਮੀ ਮਹਿਸੂਸ ਕੀਤੀ ਜਾਂਦੀ ਹੈ, ਜਿਥੇ ਜੁਦਾ ਜੁਦਾ ਆਬਾਦੀ ਹੈ ਉਥੇ 150 ਹੋਰ ਨਵੇਂ ਪ੍ਰਾਇਮਰੀ ਸਕੂਲ ਦਿੱਤੇ ਹਨ ਤਾਂਕਿ ਛੋਟੇ ਬੱਚਿਆਂ ਨੂੰ ਹੋਰ ਫੈਸਿਲਟੀ ਦਿੱਤੀ ਜਾਵੇ ਅਤੇ 1995-96 ਦੇ ਸਾਲ ਵਿਚ ਪੰਜਾਬ ਸਰਕਾਰ ਹੋਰ ਨਵੇਂ ਸਕੂਲ ਖੋਲ੍ਹਣ ਜਾ ਰਹੀ ਹੈ। ਮੈਂ ਇਕ ਗੱਲ ਵੱਲ ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਪਿਛੇ ਹਾਲਾਤ ਬਿਲਕੁਲ ਖਰਾਬ ਰਹੇ ਹਨ। ਉਦੋਂ ਨਾ ਕੋਈ ਨਵੇਂ ਸਕੂਲ ਖੁਲ੍ਹੇ ਅਤੇ ਨਾ ਅਪਗਰੇਡ ਕੀਤੇ ਗਏ। ਇਸਦੇ ਨਾਲ ਹੀ ਜਿਹੜੇ ਜੇ.ਬੀ.ਟੀ. ਟੀਚਰਾਂ ਦੇ ਦਾਖਲੇ ਸਨ, ਉਨ੍ਹਾਂ ਦੀ ਟਰੇਨਿੰਗ ਸੀ, ਉਹ ਵੀ ਬੰਦ ਰਹੀ ਹੈ। ਪੰਜਾਬ ਸਰਕਾਰ ਇਸ ਗੱਲ ਵਾਸਤੇ ਵੀ ਵਧਾਈ ਦੀ ਪਾਤਰ ਹੈ ਕਿ ਪਿਛਲੇ ਸਾਲ ਵੀ ਅਤੇ ਇਸ ਸਾਲ ਵੀ ਜੇ.ਬੀ.ਟੀ. ਸਕੂਲ ਨਾ ਸਿਰਫ ਖੁਲ੍ਹੇ ਹਨ ਬਲਕਿ ਮੁੜਕੇ ਟਰੇਨਿੰਗ ਦੇਣ ਵਾਸਤੇ ਪੰਜਾਬ ਵਿਚ ਹਰੇਕ ਜ਼ਿਲ੍ਹੇ ਵਿਚ ਘੱਟੋ-ਘੱਟ 50 ਸਟੂਡੈਂਟਸ ਨੂੰ ਦਾਖਲੇ ਦਿੱਤੇ ਹਨ। ਇਸਦੇ ਬਾਵਜੂਦ ਵੀ ਮੇਰੀ ਜਾਣਕਾਰੀ ਦੇ ਮੁਤਾਬਿਕ, ਮੇਰੀ ਇਨਫਰਮੇਸ਼ਨ ਦੇ ਮੁਤਾਬਿਕ ਅਤੇ ਮੇਰੇ ਜ਼ਿਲ੍ਹੇ ਦੇ ਹਾਲਾਤ ਮੁਤਾਬਿਕ ਗੱਲ ਇਹ ਹੈ ਕਿ ਜਿਨ੍ਹਾਂ ਵਿਚ ਬਾਕੀ ਦੇ ਲੋਕ ਬੇਸ਼ੱਕ ਬੇਰੁਜ਼ਗਾਰ ਹੋਣ, ਪਰ ਜੇ. ਬੀ. ਟੀ. ਟਰੇਂਡ ਟੀਚਰ ਅੱਜ ਮਿਲ ਨਹੀਂ ਰਹੇ ਅਤੇ ਇਸ ਕਮੀ ਨੂੰ ਪੂਰਾ ਕਰਨ ਵਾਸਤੇ ਕਈ ਪਿੰਡਾਂ ਦੀਆਂ ਪੰਚਾਇਤਾਂ ਨੇ ਦੱਸਵੀਂ ਪਾਸ ਅਤੇ ਬਾਰਵੀਂ ਪਾਸ ਸਟੂਡੈਂਟਸ ਨੂੰ ਹੀ ਪੈਸੇ ਦੇ ਕੇ ਸਕੂਲਾਂ ਵਿਚ ਛੋਟੇ ਬੱਚਿਆਂ ਨੂੰ ਪੜ੍ਹਾਉਣ ਲਈ ਲਾਇਆ ਹੋਇਆ ਹੈ। ਇਸ ਗੱਲ ਦੀ ਕਮੀ ਨੂੰ ਪੂਰਾ ਕਰਨ ਵਾਸਤੇ ਵੀ ਪੰਜਾਬ ਦੇ ਐਜੂਕੇਸ਼ਨ ਡਿਪਾਰਟਮੈਂਟ ਵਲੋਂ ਪੂਰੀ ਤਰ੍ਹਾਂ ਨਾਲ ਅਤੇ ਗੰਭੀਰਤਾ ਨਾਲ ਵਿਚਾਰ ਕੀਤਾ ਜਾ ਰਿਹਾ ਹੈ ਅਤੇ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਹਰ ਸਕੂਲ ਵਿਚ ਜੇ.ਬੀ.ਟੀ. ਟੀਚਰ ਦਿੱਤੇ ਜਾਣ। ਬਾਕੀ ਬੱਚਿਆਂ ਦੀ ਸਟਰੈਂਥ ਦੇ ਮੁਤਾਬਿਕ ਇਕ ਨਾਰਮ ਸੈਟ ਹੈ, ਕਲਾਸ ਦਾ ਨਾਰਮ ਹੈ ਕਿ 40 ਬੱਚਿਆਂ ਦੇ ਮਗਰ ਇਕ ਟੀਚਰ ਹੋਣਾ ਚਾਹੀਦਾ ਹੈ। ਕਈ ਪਿੰਡਾਂ ਦੇ ਅੰਦਰ ਪੰਜਾਬ ਸਰਕਾਰ ਨੇ ਜਿਵੇਂ ਮੈਂ ਪਹਿਲਾਂ ਹੀ ਦਸਿਆ ਹੈ ਕਿ ਏਨੀ ਕੋਸ਼ਿਸ਼ ਕੀਤੀ ਹੈ ਕਿ ਕਿਸੇ ਬੱਚੇ ਨੂੰ ਵੀ ਅੱਧੇ ਕਿਲੋਮੀਟਰ

ਤੋਂ ਅੱਗੇ ਨਾ ਜਾਣਾ ਪਵੇ । ਤਕਰੀਬਨ ਹਰ ਆਬਾਦੀ ਵਿਚ ਇਥ ਸਕੂਲ ਖੁਲ੍ਹੇ ਹੋਏ ਹਨ, ਬੱਚਿਆਂ ਦੀ ਕਈ ਜਗ੍ਹਾਂ ਪੂਰੀ ਸਟਰੈਂਥ ਨਹੀਂ ਹੈ ਅਤੇ ਕਈ ਸਕੂਲਾਂ ਵਿਚ ਪਹਿਲੀ ਤੋਂ ਪੰਜਵੀਂ ਕਲਾਸ ਤੱਕ ਹੀ ਟੋਟਲ 50-60 ਬੱਚੇ ਹੁੰਦੇ ਹਨ । ਇਸ ਲਈ ਐਸੀ ਜਗ੍ਹਾ ਇਕ ਇਕ ਕਲਾਸ ਮਗਰ ਇਕ ਇਕ ਅਧਿਆਪਕ ਦੇਣਾ ਸ਼ਾਇਦ ਪਾਸੀਬਲ ਨਾ ਹੋਵੇ । ਹਰ ਸਕੂਲ ਵਿਚ 8ਵੀਂ, 9ਵੀਂ ਜਾਂ 10ਵੀਂ ਜਮਾਤ ਵਾਸਤੇ 40 ਜਾਂ 50 ਬੱਚਿਆਂ ਦੇ ਮਗਰੋਂ ਇਕ ਟੀਚਰ ਦਾ ਨਾਰਮ ਬਣਿਆ ਹੋਇਆ ਹੈ । ਉਸੇ ਤਰ੍ਹਾਂ ਹੀ ਪ੍ਰਾਇਮਰੀ ਐਜੂਕੇਸ਼ਨ ਵਾਸਤੇ ਵੀ ਇਕ ਨਾਰਮ ਹੋਣਾ ਚਾਹੀਦਾ ਹੈ । ਜੇ ਬੱਚਿਆਂ ਦੀ ਸਟਰੈਂਥ ਹੀ ਪੂਰੀ ਨਹੀਂ ਹੈ, ਜੇ ਉਥੇ ਕੇਵਲ 40 ਜਾਂ 50 ਬੱਚੇ ਹੀ ਹਨ ਤਾਂ ਉਥੇ 5 ਟੀਚਰ ਕਰ ਦੇਣ ਦੀ ਮੈਂ ਸਮਝਦਾ ਹਾਂ ਕਿ ਕੋਈ ਜਸਟੀਫਿਕੇਸ਼ਨ ਨਹੀਂ ਹੈ ਅਤੇ ਨਾ ਹੀ ਸਰਕਾਰ ਇਹ ਕੰਮ ਕਰ ਸਕਦੀ ਹੈ । ਸਟਰੈਂਥ ਦੇ ਮੁਤਾਬਿਕ ਟੀਚਰ ਵਧਾਏ ਜਾਣ ਤਾਂ ਕਿਸੇ ਨੂੰ ਕੋਈ ਇਤਰਾਜ਼ ਨਹੀਂ ਪਰ ਜੇ ਸਟਰੈਂਥ ਹੀ ਪੂਰੀ ਨਹੀਂ ਹੈ, ਜੇ ਕਿਸੇ ਪਿੰਡ ਦੇ ਸਕੂਲ ਦਾ ਨਾਰਮ ਹੀ ਪੂਰਾ ਨਹੀਂ ਹੈ ਤਾਂ ਮੈਂ ਸਮਝਦਾ ਹਾਂ ਕਿ ਇਸ ਮਤੇ ਨੂੰ ਪਾਸ ਕਰਨਾ ਜਾਇਜ਼ ਨਹੀਂ ਹੋਵੇਗਾ । ਜਿਥੇ ਜਿਥੇ ਜਿੰਨੀ ਜਿੰਨੀ ਸਟਰੈਂਥ ਹੈ, ਉਸ ਦੇ ਮੁਤਾਬਿਕ ਹੀ ਟੀਚਰ ਲਗਾਏ ਜਾਣ ਤਾਂ ਇਹ ਐਜੂਕੇਸ਼ਨ ਡਿਪਾਰਟਮੈਂਟ ਦੀ ਪੰਜਾਬ ਦੇ ਲੋਕਾਂ ਨੂੰ ਬੜੀ ਵੱਡੀ ਦੇਣ ਹੋਵੇਗੀ । ਇਹ ਮਹਿਕਮਾ ਬੜਾ ਅਹਿਮ ਮਹਿਕਮਾ ਹੈ ਅਤੇ ਸਾਡੀ ਸਰਕਾਰ ਇਸ ਦੇ ਵਾਸਤੇ ਬੜੀ ਗੰਭੀਰ ਨਜ਼ਰ ਆਉਂਦੀ ਹੈ । ਪੰਜਾਬ ਸਰਕਾਰ ਨੇ ਚਾਹੇ ਸੈਂਟਰ ਦੀ ਏਡ ਨਾਲ ਚਾਹੇ ਆਪਣੇ ਤੌਰ ਤੇ ਹੀ ਦੋ ਜ਼ਿਲ੍ਹਿਆਂ ਵਿਚ ਨਾ ਸਿਰਫ ਬੱਚਿਆਂ ਲਈ ਬਲਕਿ 16 ਤੋਂ 35 ਸਾਲ ਤੱਕ ਦੇ ਲੋਕਾਂ ਲਈ ਵੀ ਸਾਖਰਤਾ ਅਭਿਆਨ ਚਲਾਇਆ ਹੈ ਤਾਂ ਕਿ ਕੋਈ ਅੰਗੂਠਾ ਟੇਕ ਨਾ ਰਹੇ । ਮੈਂ ਸਮਝਦਾ ਹਾਂ ਕਿ ਇਹ ਨੈਸ਼ਨਲ ਇੰਪਾਰਟੈਂਸ ਵਾਲੀ ਗੱਲ ਹੈ । ਸਰਕਾਰ ਇਸ ਦੇ ਲਈ ਕੋਸ਼ਿਸ਼ ਕਰ ਰਹੀ ਹੈ ਕਿ ਹਰ ਵਿਅਕਤੀ ਦਸਤਖਤ ਕਰਨ ਦੇ ਕਾਬਲ ਹੋ ਸਕੇ । ਸਰਕਾਰ ਇਸ ਦੇ ਲਈ ਵਧਾਈ ਦੀ ਪਾਤਰ ਹੈ । ਪਰ ਅੱਜ ਬੱਚਿਆਂ ਲਈ ਇਕ ਨਵਾਂ ਸਿਸਟਮ ਮਾਡਲ ਸਕੂਲਾਂ ਦੇ ਨਾਂ ਤੇ ਚਲ ਰਿਹਾ ਹੈ । ਸਿਰਫ ਟਾਈ, ਪੈਂਟ ਅਤੇ ਲਾਲ ਲਾਲ ਸਵੈਟਰ ਵਗੈਰਾ ਪਾਉਣ ਲਈ ਸੌ, ਸੌ ਰੁਪਏ ਫੀਸ ਅਤੇ ਦੋ ਦੋ ਸੌ ਰੁਪਏ ਰਜਿਸਟਰੇਸ਼ਨ ਫੀਸ ਦਿੱਤੀ ਅਤੇ ਲਈ ਜਾਂਦੀ ਹੈ । ਇਸ ਤਰ੍ਹਾਂ ਕਰਕੇ ਇਹ ਪ੍ਰਾਈਵੇਟ/ ਮਾਡਲ ਸਕੂਲਾਂ ਵਿਚ ਲੁੱਟ ਮਚਾਈ ਜਾਂਦੀ ਹੈ । ਇਸ ਲੁੱਟ ਦੇ ਬਾਵਜੂਦ ਟੀਚਰਾਂ ਨੂੰ ਮਿਨੀਮੱਮ ਵੇਜਿਜ਼ ਨਹੀਂ ਦਿੱਤੀਆਂ ਜਾ ਰਹੀਆਂ । ਇਥੇ ਇਕ ਗੱਲ ਪਹਿਲਾਂ ਵੀ ਆਈ ਹੈ ਅਤੇ ਹੁਣ ਫਿਰ ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਦੇ ਧਿਆਨ ਵਿਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਅਤੇ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਵੈਸਟਰਨ ਸਭਿਅਤਾ ਦੇ ਨਾਂ ਹੇਠ ਇਸ ਲੁੱਟ ਤੋਂ ਲੋਕਾਂ ਨੂੰ ਬਚਾਉਣ ਵਾਸਤੇ ਸਰਕਾਰ ਨੂੰ ਜ਼ਰੂਰ ਕੋਸ਼ਿਸ਼ ਕਰਨੀ ਚਾਹੀਦੀ ਹੈ ਤਾਂ ਕਿ ਘਟ ਪੈਸੇ ਦੇ ਕੇ ਅਨਇੰਪਲਾਇਡ ਲੋਕਾਂ ਦੇ ਛੋਟੇ ਬੱਚਿਆਂ ਦੀ ਕੀਤੀ ਜਾ ਰਹੀ ਐਕਸਪਲਾਇਟੇਸ਼ਨ ਨੂੰ ਬੰਦ ਕੀਤਾ ਜਾ ਸਕੇ । ਇਨ੍ਹਾਂ ਸਕੂਲਾਂ ਵਿਚ ਨਾ ਤਾਂ ਕੋਈ ਠੀਕ ਬਿਲਡਿੰਗ ਹੈ ਨਾ ਹੀ ਪਰਾਪਰ ਐਜੂਕੇਸ਼ਨ ਦਾ ਕੋਈ ਇੰਤਜ਼ਾਮ ਹੈ । ਇਸ ਕਰਕੇ ਇਹ ਜਿਹੜੀ ਲੁੱਟ ਹੋ ਰਹੀ ਹੈ, ਇਹ ਬੰਦ ਹੋਣੀ ਚਾਹੀਦੀ ਹੈ । ਇਸ ਦੇ ਨਾਲ ਹੀ ਮੈਂ ਇਕ ਗੱਲ ਹੋਰ ਕਹਿਣੀ ਚਾਹਾਂਗਾ ਕਿ ਬੀਤੇ ਸਮੇਂ ਵਿਚ ਪੰਜਾਬ ਦੇ ਜੋ ਖਰਾਬ ਹਾਲਾਤ ਰਹੇ

[ਸ੍ਰੀ ਰਮੇਸ਼ ਦੱਤ ਸ਼ਰਮਾ]

ਹਨ, ਉਸ ਨੂੰ ਹਰ ਆਦਮੀ ਜਾਣਦਾ ਹੈ । ਜਿਸ ਪ੍ਰਕਾਰ ਪੰਜਾਬ ਦੀ ਆਰਥਿਕ ਸਥਿਤੀ ਡਾਊਨ ਹੋ ਗਈ ਸੀ, ਉਸ ਨੂੰ ਸਾਹਮਣੇ ਰਖਦਿਆਂ ਹੋਇਆਂ ਸਰਕਾਰ ਵਾਸਤੇ ਇਹ ਪਾਸੀਬਲ ਨਹੀਂ ਕਿ ਹਰ ਸਕੂਲ ਵਿਚ 5-5 ਕਮਰੇ ਅਤੇ ਚਾਰ ਦੀਵਾਰੀ ਬਣਾ ਕੇ ਦੇ ਸਕੇ । ਇਸ ਦੇ ਵਾਸਤੇ ਤਾਂ ਪੈਸਾ ਬਹੁਤ ਚਾਹੀਦਾ ਹੈ । ਫਿਰ ਵੀ ਬਹੁਤ ਸਾਰੇ ਸਕੂਲ ਜਿਹੜੇ ਕਿ ਪੰਜਾਬ ਦੇ ਵਿਚ ਪੀ.ਡਬਲਯੂ.ਡੀ. ਵੱਲੋਂ ਜਾਂ ਕਿਸੇ ਹੋਰ ਡਿਪਾਰਟਮੈਂਟ ਵਲੋਂ, ਜਿਨ੍ਹਾਂ ਸਕੂਲਾਂ ਦੀਆਂ ਬਿਲਡਿੰਗਾਂ ਅਨਸੇਫ ਹਨ ਕਮ-ਅਜ਼-ਕਮ ਉਨ੍ਹਾਂ ਸਕੂਲਾਂ ਵਾਸਤੇ ਵੱਖਰੇ ਤੌਰ ਤੇ ਪੈਸੇ ਕੇ ਉਨ੍ਹਾਂ ਦੀ ਲਿਸਟ ਬਕਾਇਦਾ ਤੌਰ ਤੇ ਬਣਾ ਲੈਣੀ ਚਾਹੀਦੀ ਹੈ ਤਾਂ ਕਿ ਕਿਸੇ ਪ੍ਰਸਥਿਤੀ ਦੇ ਵਿੱਚ ਕੋਈ ਹਾਦਸਾ ਨਾ ਹੋਵੇ ਔਰ ਜਿਹੜੇ ਬੱਚੇ ਵਿਚਾਰੇ ਪੜ੍ਹਾਈ ਕਰਨ ਵਾਸਤੇ ਘਰਾਂ ਤੋਂ ਆਏ ਹਨ ਉਹ ਸਕੂਲ ਦੀ ਬਿਲਡਿੰਗ ਦੇ ਡਿੱਗ ਜਾਣ ਕਾਰਨ ਆਪਣੀ ਜਾਨ ਤੋਂ ਹੱਥ ਨਾ ਧੋ ਬੈਠਣ । ਅਨਸੇਫ ਬਿਲਡਿੰਗਾਂ ਦੀ ਮੁਰੰਮਤ ਵਾਸਤੇ ਬਿਨਾਂ ਦੇਰੀ ਕਰਨ ਤੋਂ ਕਾਰਵਾਈ ਕੀਤੀ ਜਾਵੇ । ਚਾਹੇ ਪੀ.ਟੀ.ਏ. ਦੇ ਥਰੂ ਹੋਵੇ, ਚਾਹੇ ਪੰਚਾਇਤ ਦੇ ਥਰੂ ਹੋਵੇ ਜਾਂ ਹੈਡਮਾਸਟਰ ਦੇ ਥਰੂ ਹੋਵੇ । ਸਰਕਾਰ ਨੂੰ ਇਸ ਚੀਜ਼ ਨੂੰ ਪੂਰੀ ਗੰਭੀਰਤਾ ਦੇ ਨਾਲ ਲੈਣਾ ਚਾਹੀਦਾ ਹੈ । ਇਸ ਦੇ ਨਾਲ ਹੀ ਮੈਂ, ਡਿਪਟੀ ਸਪੀਕਰ ਸਾਹਿਬ, ਸਕੂਲਾਂ ਵਾਸਤੇ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿੰਨਾਂ ਸਕੂਲਾਂ ਦੇ ਵਿੱਚ ਦੋ ਟੀਚਰਜ਼ ਦੀ ਸਟਰੈਂਥ ਸੈਕਸ਼ਨਡ ਹੈ ਜਾਂ ਜਿੰਨਾਂ ਸਕੂਲਾਂ ਦੇ ਵਿਚ ਸਿੰਗਲ ਟੀਚਰ ਦੀ ਸਟਰੈਂਥ ਹੈ ਉਹਨਾਂ ਦੇ ਵਿੱਚ ਟੀਚਰਜ਼ ਦੀ ਹਾਜਰੀ ਜਿਹੜੀ ਹੈ ਉਹ ਜ਼ਰੂਰ ਯਕੀਨੀ ਬਣਾਈ ਜਾਣੀ ਹੈ । ਟੀਚਰ ਦੇ ਸਕੂਲ ਵਿਚ ਆਉਣ ਜਾਣ ਦਾ ਟਾਈਮ ਜ਼ਰੂਰ ਨਿਸ਼ਚਿਤ ਕੀਤਾ ਜਾਣਾ ਚਾਹੀਦਾ ਹੈ ਔਰ ਉਨ੍ਹਾਂ ਦੀ ਚੈਕਿੰਗ ਵੀ ਜ਼ਰੂਰ ਹੋਣੀ ਚਾਹੀਦੀ ਹੈ, ਸੁਪਰਵੀਜ਼ਨ ਹੋਣੀ ਬਹੁਤ ਹੀ ਜ਼ਰੂਰੀ ਹੈ ਪੰਚਾਇਤ ਚਾਹੇ ਇਹ ਸੁਪਰਵੀਜ਼ਨ ਨਾ ਵੀ ਕਰੇ ਕਿਉਂਕਿ ਕਈ ਵਾਰੀ ਟੀਚਰ ਕਿਸੇ ਦੂਸਰੀ ਪਾਰਟੀ ਦਾ ਹੋਣ ਕਰਕੇ ਉਹ ਜਾਣ-ਬੁਝ ਕੇ ਵੀ ਸ਼ਿਕਾਇਤ ਕਰ ਜਾਂਦੇ ਹਨ । ਮੇਰਾ ਮਤਲਬ ਹੈ ਕਿ ਉਨ੍ਹਾਂ ਦਾ ਟਾਈਮ ਸਿਰ ਸਕੂਲ ਦੇ ਵਿੱਚ ਹਾਜ਼ਰ ਹੋਣਾ ਔਰ ਆਖਰੀ ਸਮੇਂ ਤੱਕ ਸਕੂਲ ਵਿਚ ਬੈਠਣਾ ਸੁਨਿਸ਼ਚਤ ਕੀਤਾ ਜਾਵੇ । ਇਸ ਬਾਰੇ ਚਾਹੇ ਬੀ.ਈ.ਓ. ਨੂੰ ਅਧਿਕਾਰ ਦੇ ਦਿਓ ਜਾਂ ਕੋਈ ਹੋਰ ਤਰੀਕਾ ਅਪਣਾ ਲਓ ਤਾਂ ਕਿ ਜਿਹੜੇ ਬੱਚੇ ਸਕੂਲ ਵਿੱਚ ਪੜ੍ਹਣ ਵਾਸਤੇ ਆਉਂਦੇ ਹਨ ਉਹ ਆਪਣੀ ਪੜ੍ਹਾਈ ਜ਼ਰੂਰ ਕਰ ਸਕਣ । ਮੈਨੂੰ ਆਪਣੇ ਇਲਾਕੇ ਬਾਰੇ ਪਤਾ ਹੈ ਕਿ ਕਈ ਮਾਂ ਪਿਉ ਆਪਣੇ ਬੱਚਿਆਂ ਨੂੰ ਕੇਵਲ ਇਸ ਲਈ ਸਕੂਲ ਦਾਖਲ ਕਰਵਾਉਂਦੇ ਹਨ ਤਾਂ ਕਿ ਉਨ੍ਹਾਂ ਨੂੰ ਵਜ਼ੀਫਾ ਮਿਲ ਸਕੇ ਔਰ ਉਹ ਬੱਚੇ ਸਕੂਲ ਭੇਜਣ ਦੀ ਬਜਾਏ ਆਪਣੇ ਡੰਗਰ ਚਾਰਨ ਲਈ ਜਾਂ ਘਾਹ ਲੈਣ ਲਈ ਭੇਜ ਦਿੰਦੇ ਹਨ ਤਾਂ ਕਿ ਉਨ੍ਹਾਂ ਦੀ ਦਿਹਾੜੀ ਬੱਚ ਸਕੇ । ਜਿਹੜੇ ਬੱਚੇ ਕੇਵਲ ਵਜ਼ੀਫਾ ਲੈਣ ਲਈ ਹੀ ਸਕੂਲ ਆਉਂਦੇ ਹਨ ਉਨ੍ਹਾਂ ਨੂੰ ਵੀ ਕਿਸੇ ਨਾ ਕਿਸੇ ਤਰੀਕੇ ਨਾਲ ਸਕੂਲ ਵਿੱਚ ਪੂਰਾ ਟਾਈਮ ਹਾਜ਼ਰ ਰੱਖਣ ਦਾ ਉਚਿਤ ਪਰਬੰਧ ਕਰਨਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਜਿਹੜਾ ਆਉਣ ਵਾਲਾ ਸਮਾਂ ਹੈ, ਅਸੀਂ 21ਵੀਂ ਸਦੀ ਦੇ ਵਿੱਚ ਅੰਟਰ ਕਰਨ ਵਾਲੇ ਹਾਂ ਇਸ ਸਦੀ ਦੇ ਵਿੱਚ ਐਂਟਰ ਹੋਣ ਤੋਂ ਪਹਿਲਾਂ ਕਮ-ਅਜ਼-ਕਮ ਜਿਹੜੀ ਵੀ ਸਾਡੀ ਇਨ੍ਹਾਂ ਪ੍ਰਤੀ ਡਿਊਟੀ ਹੈ ਆਉਣ ਵਾਲੀ ਜੇਨਰੇਸ਼ਨ ਪ੍ਰਤੀ ਜਿਹੜੀ ਸਾਡੀ ਜ਼ਿੰਮੇਂਵਾਰੀ ਹੈ ਉਹ ਪੂਰੀ ਕਰਨੀ ਚਾਹੀਦੀ ਹੈ ਅਤੇ ਜੋ ਵੀ ਪ੍ਰਯਤਨ ਇਸ ਵੇਲੇ ਸਰਕਾਰ ਕਰ ਰਹੀ ਹੈ ਮੈਂ ਇਸ ਵਾਸਤੇ ਸਰਕਾਰ

ਨੂੰ ਵਧਾਈ ਦੇਣਾ ਚਾਹੁੰਦਾ ਹਾਂ ਔਰ ਜੋ ਦੋ ਤਿੰਨ ਗੱਲਾਂ ਕਹੀਆਂ ਹਨ ਉਨ੍ਹਾਂ ਬਾਰੇ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਵੱਲ ਵੀ ਜ਼ਰੂਰ ਗੌਰ ਕੀਤੀ ਜਾਵੇ ।

ਅੰਤ ਵਿੱਚ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਗੱਲ ਕਹਿੰਦਾ ਹਾਂ ਕਿ ਕੁਝ ਸਕੂਲ ਅਜਿਹੇ ਵੀ ਹਨ । ਜਿਨ੍ਹਾਂ ਦੇ ਵਿੱਚ ਬੱਚਿਆਂ ਦੀ ਸਟਰੈਂਥ ਬਹੁਤ ਘੱਟ ਹੈ 40-45 ਬੱਚੇ ਹੀ ਹਨ ਉਥੇ ਸਰਕਾਰ ਵਾਸਤੇ ਇਹ ਪਾਸੀਬਲ ਨਹੀਂ ਕਿ 5-5 ਟੀਚਰ ਲਗਾ ਦਿੱਤੇ ਜਾਣ ਮੈਂ ਇਸ ਗੱਲ ਦੇ ਨਾਲ ਸਹਿਮਤ ਹਾਂ ਔਰ ਮੈਂ ਉਮੀਦ ਵੀ ਕਰਦਾ ਹਾਂ ਕਿ ਜਿਥੇ ਜੇ.ਬੀ.ਟੀ. ਟੀਚਰ ਅਵੇਲੇਬਲ ਨਹੀਂ ਹਨ ਔਰ ਜਿੱਥੇ ਬੱਚੇ ਜ਼ਿਆਦਾ ਹਨ ਉਥੇ ਜਲਦੀ ਤੋਂ ਜਲਦੀ ਜੇ.ਬੀ.ਟੀ. ਉਪਲਬਧ ਕਰਕੇ ਤਾਇਨਾਤ ਕੀਤੇ ਜਾਣ ਇਸ ਦੇ ਨਾਲ ਅਨ-ਇੰਪਲਾਇਮੈਂਟ ਵੀ ਦੂਰ ਹੋਵੇਗੀ । ਜਿਨ੍ਹਾਂ ਸਕੂਲਾਂ ਵਿੱਚ ਟੀਚਰ ਨਹੀਂ ਹੈ ਉਨ੍ਹਾਂ ਦੀ ਸਟਰੈਂਥ ਵੀ ਪੂਰੀ ਕਰਨੀ ਚਾਹੀਦੀ ਹੈ ।

ਇਸ ਕਰਕੇ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਇਸ ਗੱਲ ਦੀ ਪ੍ਰੇਰਨਾ ਦੇਵਾਂਗਾ ਕਿ ਨਾਰਮਜ਼ ਦੇ ਮੁਤਾਬਿਕ ਚਾਹੇ ਉਹ 40 ਬੱਚਿਆਂ ਦਾ ਹੈ ਚਾਹੇ 30 ਬੱਚਿਆਂ ਦਾ ਹੈ, ਉਸ ਦੇ ਮੁਤਾਬਿਕ ਹੀ ਜਿੰਨੀ ਛੇਤੀ ਸਰਕਾਰ ਕਰ ਸਕਦੀ ਹੈ ਚਾਹੇ ਈ.ਟੀ.ਟੀ. ਦੇ ਟੀਚਰ ਹੋਰ ਦਾਖਲ ਕੀਤੇ ਜਾਣ, ਉਨ੍ਹਾਂ ਦੀ ਸਟਰੈਂਥ ਪੂਰੀ ਕੀਤੀ ਜਾਵੇ ਤਾਂ ਜੋ ਅਸੀਂ ਆਉਣ ਵਾਲੀ ਪਨੀਰੀ ਦੇ ਭਵਿਖ, ਆਉਣ ਵਾਲੇ ਦੇਸ਼ ਦੇ ਵਾਰਸਾਂ ਦੇ ਭਵਿਖ ਅਤੇ ਆਉਣ ਵਾਲੇ ਦੇਸ਼ ਦੇ ਨੇਤਾਵਾਂ ਦੇ ਭਵਿਖ ਨੂੰ ਠੀਕ ਕਰ ਸਕੀਏ । ਧੰਨਵਾਦ । ਜੈ ਹਿੰਦ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** (ਚਮਕੌਰ ਸਾਹਿਬ, ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਤੁਹਾਡਾ ਇਸ ਮਤੇ ਤੇ ਮੈਨੂੰ ਟਾਈਮ ਦੇਣ ਲਈ ਧੰਨਵਾਦ । ਸਾਡੀ ਮਾਨਯੋਗ ਮੈਂਬਰ ਸਾਹਿਬਾ ਨੇ ਇਹ ਬੜਾ ਵਧੀਆ ਰੈਜ਼ੋਲਿਊਸ਼ਨ ਰੱਖਿਆ ਹੈ । ਲੇਕਿਨ, ਵਾਸਤਵਿਕ ਰੂਪ ਵਿੱਚ ਇਹ ਫੀਜ਼ੀਬਲ ਨਹੀਂ ਹੈ ਕਿਉਂਕਿ ਪ੍ਰਾਇਮਰੀ ਸਕੂਲਾਂ ਵਾਸਤੇ, ਉਨ੍ਹਾਂ ਵਿਚ ਬੱਚਿਆਂ ਵਾਸਤੇ, ਟੀਚਰਜ਼ ਵਾਸਤੇ, ਕਮਰਿਆਂ ਵਾਸਤੇ ਅਤੇ ਗਰਾਊਂਡਾਂ ਵਾਸਤੇ ਸਰਕਾਰ ਦੇ ਆਪਣੇ ਨਾਰਮਜ਼ ਹੁੰਦੇ ਹਨ ਇਸੇ ਤਰ੍ਹਾਂ ਹਾਈ ਸਕੂਲਾਂ, ਹਾਇਰ ਸੈਕੰਡਰੀ ਸਕੂਲਾਂ ਵਾਸਤੇ ਅਤੇ ਕਾਲਜਾਂ ਵਾਸਤੇ ਵੀ ਸਰਕਾਰ ਨਾਰਮਜ਼ ਦੇ ਮੁਤਾਬਿਕ ਹੀ ਆਪਣੀ ਫੰਕਸ਼ਨਿੰਗ ਕਰਦੀ ਹੈ । ਕਿਉਂਜੋ ਪੰਜਾਬ ਦੇ ਵਿੱਚ ਹਾਲਾਤ ਬੜੇ ਐਬਨਾਰਮਲ ਰਹੇ ਹਨ, ਸੋ ਸਾਡੇ ਵਾਸਤੇ ਸਭ ਤੋਂ ਪਹਿਲੀ ਗੱਲ ਦੇਖਣ ਵਾਲੀ ਇਹ ਹੈ ਕਿ ਅਸੀਂ ਕਿਥੋਂ ਕਿਥੇ ਪਹੁੰਚੇ ਹਾਂ ! ਜਦੋਂ ਸਰਕਾਰ 1992 ਵਿੱਚ ਹੋਂਦ ਵਿੱਚ ਆਈ ਸੀ ਉਸ ਤੋਂ ਪਿਛਲੇ 10-12 ਸਾਲਾਂ ਦੇ ਹਾਲਾਤ ਵੀ ਦੇਖਣੇ ਜਰੂਰੀ ਹਨ । ਕਿਉਂਕਿ ਕੋਈ ਵੀ ਗੱਲ ਸਮਾਜ ਦੀ ਕਰਨੀ ਹੋਵੇ ਤਾਂ ਉਸ ਦੇ ਪਿਛੋਕੜ ਵੱਲ ਦੇਖਣਾ, ਵਰਤਮਾਨ ਵੱਲ ਦੇਖਣਾ ਅਤੇ ਭਵਿੱਖ ਬਾਰੇ ਵੇਖਣਾ ਜ਼ਰੂਰੀ ਹੈ ਅਤੇ ਇਹ ਸਭ ਦੇਸ਼ ਦੀ ਡਿਵੈਲਪਮੈਂਟ ਨਾਲ ਜੁੜਿਆ ਹੋਇਆ ਹੈ । ਸੋ ਜੇਕਰ ਅਸੀਂ ਗੱਲ ਕਰਨ ਤੋਂ ਪਹਿਲਾਂ ਇਹ ਨਹੀਂ ਵੇਖਦੇ ਕਿ ਹਾਲਾਤ ਕੀ ਹਨ । ਤਾਂ ਅਸੀਂ ਇਸ ਗੱਲ ਨੂੰ ਸ਼ੁਰੂ ਕਰਨ ਦੇ ਕਾਬਲ ਨਹੀਂ ਹੋ ਸਕਦੇ । ਦੂਜੇ ਲਫਜ਼ਾਂ ਵਿੱਚ ਅਸੀਂ ਉਸ ਗੱਲ ਨੂੰ ਟੱਚ ਕਰਨ ਦੇ ਵੀ ਕਾਬਲ ਨਹੀਂ ਹੋ ਸਕਦੇ । ਪਿਛਲੇ 10-12 ਸਾਲਾਂ ਵਿੱਚ ਪੰਜਾਬ ਦੇ ਹਾਲਾਤ ਕਿਹੋ ਜਿਹੇ ਰਹੇ ਹਨ, ਉਨ੍ਹਾਂ ਬਾਰੇ ਨਾ ਸਿਰਫ

[ਸਰਦਾਰ ਸ਼ਮਸ਼ੇਰ ਸਿੰਘ ਰਾਏ]

ਸਾਰੇ ਪੰਜਾਬ ਵਿੱਚ, ਹਿੰਦੁਸਤਾਨ ਵਿੱਚ ਬਲਕਿ ਸਾਰੀ ਦੁਨੀਆਂ ਨੂੰ ਪਤਾ ਹੈ ਕਿ ਪੰਜਾਬ ਵਿੱਚ ਕੀ ਵਾਪਰ ਰਿਹਾ ਸੀ । ਉਸ ਵੇਲੇ ਪੰਜਾਬ ਵਿੱਚ ਹਫੜਾ-ਦਫੜੀ ਮੱਚੀ ਹੋਈ ਸੀ । ਬਦਅਮਨੀ ਫੈਲੀ ਹੋਈ ਸੀ । ਮੈਂ ਇਸ ਗੱਲੋਂ ਵੀ ਝਿਜਕ ਨਹੀਂ ਕਰਦਾ ਕਿ ਉਸ ਸਮੇਂ ਦੌਰਾਨ 6-7 ਗਵਰਨਰਾਂ ਤੋਂ ਵੀ ਵੱਧ ਪੰਜਾਬ ਵਿੱਚ ਆ ਚੁੱਕੇ ਸਨ ਅਤੇ ਇਕ ਤੋਂ ਬਾਅਦ ਦੂਜੇ ਨੂੰ ਬਦਲਿਆ ਜਾ ਰਿਹਾ ਸੀ । ਉਹ ਇਸ ਮੰਤਵ ਦੇ ਨਾਲ ਕਿ ਪੰਜਾਬ ਵਿੱਚ ਅਮਨ ਤੇ ਸ਼ਾਂਤੀ ਆਵੇ । ਲੇਕਿਨ ਬਦਕਿਸਮਤੀ ਨਾਲ ਇਨ੍ਹਾਂ 10-12 ਸਾਲਾਂ ਵਿੱਚ ਕੋਈ ਸ਼ਾਂਤੀ ਨਹੀਂ ਹੋਈ । ਜੋ ਪੰਜਾਬ ਦੇ ਵਸਨੀਕ ਸਨ, ਉਨ੍ਹਾਂ ਵਿੱਚ ਅਸੀਂ ਵੀ ਆ ਜਾਦੇ ਹਾਂ, ਜਦੋਂ ਵੀ ਕੋਈ ਪੰਜਾਬ ਦੀ ਗੱਲ ਕਰਦਾ ਸੀ ਤਾਂ ਉਹ ਆਪਣੇ ਭਵਿੱਖ ਬਾਰੇ ਗੱਲ ਕਰਦਾ ਸੀ । ਇਹ ਮਹਿਸੂਸ ਕਰਦਾ ਸੀ ਕਿ ਸਾਡੇ ਭਵਿੱਖ ਬਾਰੇ ਕੁਝ ਨਹੀਂ ਪਤਾ, ਇਸ ਪੰਜਾਬ ਦਾ ਭਵਿਖ ਬਿਲਕੁਲ ਹੀ ਖਤਮ ਹੋ ਗਿਆ ਸੀ, ਪੰਜਾਬੀਆਂ ਦੇ ਭਵਿੱਖ ਦਾ ਕੁਝ ਨਹੀਂ ਪਤਾ ਸੀ । ਹਰਇਕ ਇਹ ਸੋਚਦਾ ਸੀ ਕਿ ਸਾਡੇ ਬੱਚੇ ਜਿਹੜੇ ਹੁਣ ਪੜ੍ਹਦੇ ਹਨ, ਉਹ ਕਿੱਥੇ ਜਾਣਗੇ । ਕੀ ਉਹ ਜਿਉਂਦੇ ਵੀ ਰਹਿਣਗੇ ਜਾਂ ਨਹੀਂ ਰਹਿਣਗੇ । ਉਨ੍ਹਾਂ ਦਾ ਹਸ਼ਰ ਅੱਗੇ ਕੀ ਹੋਵੇਗਾ ? ਹਰ ਇਨਸਾਨ ਆਪਣੀਆਂ ਖਾਹਿਸ਼ਾਂ ਖਤਮ ਕਰ ਚੁੱਕਾ ਸੀ ਅਤੇ ਉਹ ਇਹ ਮਹਿਸੂਸ ਕਰਦਾ ਸੀ ਕਿ ਪਤਾ ਨਹੀਂ ਕਿੰਨੇ ਦਿਨ ਹੋਰ ਜਿਊਣਾ ਹੈ । ਮੌਤ ਦਾ ਸਾਇਆ ਹਰ ਇਨਸਾਨ ਦੇ ਸਿਰ ਤੇ ਘੁੰਮਦਾ ਸੀ । ਹਰ ਕੋਈ ਮਹਿਸੂਸ ਕਰਦਾ ਸੀ ਕਿ ਜੀਣ ਦਾ ਲਫਜ਼ ਜਿਹੜਾ ਹੈ ਉਹ ਸਾਡੇ ਵਾਸਤੇ ਕਿੰਨਾ ਔਖਾ ਜਿਹਾ ਹੋ ਗਿਆ ਹੈ । ਪਰ ਅਸੀਂ ਅੱਜ ਸਦਨ ਵਿਚ ਬੋਲਦੇ ਹਾਂ, ਬੜੇ ਹੌਂਸਲੇ ਨਾਲ ਗੱਲ ਕਰਦੇ ਹਾਂ । ਕਿਉਂਕਿ ਡਿਪਟੀ ਸਪੀਕਰ ਸਾਹਿਬ, ਸੀ.ਐਮ.ਸਾਹਿਬ, ਸਰਦਾਰ ਬੇਅੰਤ ਸਿੰਘ ਜੀ ਨੇ ਇਹ ਸਾਨੂੰ ਫਖਰ ਦਿਵਾਇਆ ਹੈ ਕਿ ਅਸੀਂ ਅੱਜ ਅਤਿਵਾਦ ਦੇ ਖਿਲਾਫ ਬੋਲ ਸਕਦੇ ਹਾਂ, ਨਹੀਂ ਤਾਂ ਲੋਕ ਅੱਤਿਵਾਦ ਦੇ ਖਿਲਾਫ ਬੋਲਣ ਦੀ ਜੁਰਅਤ ਨਹੀਂ ਕਰਦੇ ਸਨ । ਮੁਆਫ ਕਰਨਾ ਅੱਤਵਾਦ ਲਫਜ਼ ਨਹੀਂ ਕਿਹਾ ਜਾ ਸਕਦਾ ਸੀ । ਅੱਤਵਾਦੀਆਂ ਨੂੰ ਕੋਈ ਅੱਤਿਵਾਦੀ ਨਹੀਂ ਸੀ ਕਹਿ ਸਕਦਾ । ਉਨ੍ਹਾਂ ਨੂੰ ਖਾੜਕੂ ਕਹਿੰਦੇ ਸਨ ਜਾਂ ਫਿਰ ਕੁਝ ਬਹੁਤ ਵੱਡੇ ਸਿਆਣੇ........

**ਸਰਦਾਰ ਹਰਗੋਪਾਲ ਸਿੰਘ** (ਬੈਠੇ, ਬੈਠੇ) ਮਤੇ ਤੇ ਬੋਲੋ ।

Mr. Deputy Speaker : It is very much in the subject. He is coming to the line.

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਉਨ੍ਹਾਂ ਨੂੰ ਬਾਬੇ ਕਹਿੰਦੇ ਸਨ । ਡਿਪਟੀ ਸਪੀਕਰ ਸਾਹਿਬ, ਮੇਰੇ ਇਹ ਭਾਈ ਸਾਹਿਬ ਵੀ ਇਥੋਂ ਹੀ ਲੰਘ ਕੇ ਆਏ ਹਨ । ਇਨ੍ਹਾਂ ਨੇ ਵੀ ਉਹ ਹਾਲਾਤ ਵੇਖੇ ਹਨ । ਉਹ ਦਿਨ ਸਾਨੂੰ ਯਾਦ ਰੱਖਣੇ ਚਾਹੀਦੇ ਹਨ । ਇਹ ਇਤਿਹਾਸ ਯਾਦ ਰਖਣਾ ਬਹੁਤ ਜ਼ਰੂਰੀ ਹੈ ਤਦ ਹੀ ਅਸੀਂ ਫਿਊਚਰ ਵਧੀਆ ਬਣਾ ਸਕਦੇ ਹਾਂ । ਸਦਨ ਵਿਚ ਮੇਰੇ ਸਾਥੀ ਬੈਠੇ ਹਨ, ਮੈਂ ਖੁਲ ਕੇ ਕਹਿੰਦਾ ਹਾਂ ਜਦੋਂ ਅਸੀਂ ਇਲੈਕਸ਼ਨ ਲੜ ਰਹੇ ਸੀ

**ਸ਼੍ਰੀ ਵਿਜੇ ਕੁਮਾਰ ਸਾਥੀ** ** ** **

**Expunged as ordered by the Chair.

**Mr. Deputy Speaker** : Resume your seat please. This is no Point of Order. Rai Sahib, please try to be on the topic.

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਡਿਪਟੀ ਸਪੀਕਰ ਸਾਹਿਬ, ਇਹ ਬਹੁਤ ਰੈਲੇਵੈਂਟ ਹੈ । ਇਹ ਬਹੁਤ ਸੈਂਸਟਿਵ ਤੇ ਇੰਪਾਰਟੈਂਟ ਮੈਟਰ ਹੈ । ਮਾਨਯੋਗ ਸਾਥੀ ਜੀ ਨੇ ਮੇਰੀ ਜੋ ਤਾਰੀਫ ਕੀਤੀ ਹੈ, ਉਹ ਪਤਾ ਨਹੀਂ ਠੀਕ ਹੈ ਜਾਂ ਗਲਤ ਪਰ ਮੈਂ ਉਨ੍ਹਾਂ ਦਾ ਧੰਨਵਾਦੀ ਹਾਂ । ਡਿਪਟੀ ਸਪੀਕਰ ਸਾਹਿਬ, ਮੈਂ ਗੱਲ ਕਰ ਰਿਹਾ ਸੀ, ਉਸ ਹਾਲਤ ਦੀ ਜਿਸ ਵਿਚੋਂ ਅਸੀਂ ਲੰਘ ਕੇ ਆਏ ਹਾਂ । ਸਾਡੇ ਇਲੈਕਸ਼ਨ ਤੋਂ ਪਹਿਲਾਂ ਸੰਨ 1991 ਵਿਚ 27 ਕੈਂਡੀ-ਡੇਟ ਮਾਰ ਗਏ ਸਨ । ਜਦੋਂ ਅਸੀਂ ਇਲੈਕਸ਼ਨ ਲੜ ਰਹੇ ਸੀ, ਉਸ ਸਮੇਂ ਇਹੋ ਜਿਹੇ ਹਾਲਤ ਸਨ । ਮੇਰੇ ਸਾਥੀਆਂ ਨੂੰ ਪਤਾ ਹੈ । ਜਦੋਂ ਅਸੀ ਘਰ ਤੋਂ ਬਾਹਰ ਨਿਕਲਦੇ ਸੀ ਤਾਂ ਸਾਨੂੰ ਇਹ ਪਤਾ ਨਹੀਂ ਸੀ ਹੁੰਦਾ ਕਿ ਵਾਪਸ ਘਰ ਆਉਣਾ ਵੀ ਹੈ ਜਾਂ ਨਹੀਂ । ਇਸ ਕਿਸਮ ਦੇ ਹਾਲਾਤ ਰਹੇ ਸਨ .... ।

**ਸ਼੍ਰੀ ਡਿਪਟੀ ਸਪੀਕਰ** : ਥੋੜ੍ਹਾ ਸੰਖੇਪ ਕਰਕੇ ਟਾਪਿਕ ਤੇ ਆ ਜਾਓ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਡਿਪਟੀ ਸਪੀਕਰ ਸਾਹਿਬ, ਇਹ ਬੜਾ ਇੰਪਾਰਟੈਂਟ ਪੁਆਇੰਟ ਹੈ । ਮੈਂ ਉਥੇ ਹੀ ਆ ਰਿਹਾ ਹਾਂ । (ਵਿਘਨ) ਮੇਰੀ ਇਕ ਬੇਨਤੀ ਹੈ ਕਿ ਮੇਰੇ ਸਾਥੀ ਉਠ ਕੇ ਗੱਲ ਕਰ ਲੈਣ, ਮੈਂ ਬੈਠ ਜਾਵਾਂਗਾ । ਇਸ ਤਰ੍ਹਾਂ ਵਿਚ ਬੋਲਣਾ ਠੀਕ ਨਹੀਂ । ਤੁਹਾਡੀ ਇਜਾਜ਼ਤ ਲੈ ਕੇ ਗੱਲ ਕਰਨ ।

(ਇਸ ਸਮੇਂ ਸ਼੍ਰੀ ਹਰਗੋਪਾਲ ਸਿੰਘ ਜੀ ਬੈਠੇ, ਬੈਠੇ ਕੁਝ ਬੋਲ ਰਹੇ ਸਨ ਪਰ ਸਾਫ ਸੁਣਾਈ ਨਹੀਂ ਦੇ ਰਿਹਾ ਸੀ ।)

**Mr. Deputy Speaker** : Please do not speak when you are sitting on your seat.

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਡਿਪਟੀ ਸਪੀਕਰ, ਸਾਹਿਬ, ਮੈਂ ਬੱਚਿਆਂ ਦੀ ਗੱਲ ਕਰ ਰਿਹਾ ਹਾਂ । ਉਸ ਸਮੇਂ ਬੱਚੇ ਕਿਸ ਤਰ੍ਹਾਂ ਸਕੂਲ ਪੜ੍ਹਨ ਜਾਂਦੇ ਸਨ । ਜਾਂਦੇ ਸਨ ਜਾਂ ਨਹੀਂ ਕਿਨ੍ਹਾਂ ਹਾਲਤਾਂ ਵਿਚ ਜਾਂਦੇ ਸਨ । ਸਾਨੂੰ ਕੋਈ ਉਮੀਦ ਨਹੀਂ ਸੀ ਸਾਡੇ ਬੱਚੇ ਪੜ੍ਹ ਵੀ ਸਕਣਗੇ ਜਾਂ ਨਹੀਂ । ਅਸੀਂ ਡਰਦੇ ਸੀ ਕਿ ਬੱਚੇ ਚੁੱਕੇ ਜਾਣਗੇ, ਮਾਰ ਦਿੱਤੇ ਜਾਣਗੇ । ਸਾਡੀਆਂ ਬੱਚੀਆਂ ਚੁੱਕੀਆਂ ਜਾਣਗੀਆਂ ਜਾਂ ਮਾਰ ਦਿੱਤੀਆਂ ਜਾਣਗੀਆਂ । ਕੋਈ ਵੀ ਆਪਣੇ ਆਪ ਨੂੰ ਸੁਰੱਖਿਅਤ ਮਹਿਸੂਸ ਨਹੀਂ ਕਰਦਾ ਸੀ । ਮੈਂ ਸਮਝਦਾ ਹਾਂ ਕਿ ਜਿਹੜੇ ਐਮ.ਐਲ.ਏਜ਼ ਇਲੈਕਸ਼ਨ ਲੜ ਰਹੇ ਸਨ ਉਨ੍ਹਾਂ ਦੇ ਬੱਚਿਆਂ ਦਾ ਭੱਵਿਖ ਖਤਰੇ ਵਿਚ ਸੀ ਕਿਉਂਕਿ ਉਨ੍ਹਾ ਦੇ ਬੱਚੇ ਚੁੱਕੇ ਜਾ ਸਕਦੇ ਸਨ । ਪਰ ਫਿਰ ਵੀ ਅਸੀਂ ਇਲੈਕਸ਼ਨ ਲੜੀ ਕਿਉਂਕਿ ਸਰਦਾਰ ਬੇਅੰਤ ਸਿੰਘ ਜੀ ਨੇ ਸਾਨੂੰ ਸਪੈਸ਼ਲੀ ਹੁਕਮ ਦਿੱਤਾ ਸੀ ਕਿ ਪੰਜਾਬ ਵਿਚ ਸ਼ਾਂਤੀ ਲਿਆਉਣੀ ਹੈ । ਤੁਸੀਂ ਇਲੈਕਸ਼ਨ ਲੜਨੇ ਹਨ ਜੋ ਮਰਜ਼ੀ ਹੋਵੇ । ਤੁਹਾਡੀ ਜ਼ਿੰਦਗੀ ਇਸ ਵਾਸਤੇ ਹਾਜ਼ਰ ਹੋਣੀ ਚਾਹੀਦੀ ਹੈ । ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਸਾਰੇ ਸਾਥੀ ਜਿਹੜੇ ਉਨ੍ਹਾਂ ਹਾਲਤਾਂ ਵਿਚ ਇਲੈਕਸ਼ਨ ਲੜੇ ਹਨ, ਵਧਾਈ

[ਸਰਦਾਰ ਸ਼ਮਸ਼ੇਰ ਸਿੰਘ ਰਾਏ]

ਦੇ ਪਾਤਰ ਹਨ । ਬੜੀ ਵਧੀਆ ਗੱਲ ਹੈ । ਇਨ੍ਹਾਂ ਦੇ ਬੱਚੇ, ਸਾਰਿਆਂ ਦੇ ਰਿਸ਼ਤੇਦਾਰ, ਤਕਰੀਬਨ ਕੁਝ ਕੁ ਨੂੰ ਛੱਡਕੇ ਸੁਰੱਖਿਅਤ ਰਹੇ ਹਨ, ਵਧੀਆ ਗੱਲ ਹੈ ਲੇਕਿਨ ਕਈ ਸ਼ਹੀਦ ਹੋਏ ਹਨ, ਉਨ੍ਹਾਂ ਨਾਲੋ ਬੜੀ ਭੈੜੀ ਵਾਪਰੀ ਹੈ, ਬੜੀ ਮਾੜੀ ਗੱਲ ਹੋਈ ਹੈ । ਸੋ ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਹਾਲਾਤ ਇਸ ਕਿਸਮ ਦੇ ਸਨ ਕਿ ਐਜੂਕੇਸ਼ਨ ਨਾਂ ਦੀ ਕੋਈ ਗੱਲ ਬਾਕੀ ਰਹੀ ਹੀ ਨਹੀਂ ਸੀ ਕਿਉਂਕਿ ਪੜ੍ਹ ਪੜ੍ਹਾ ਕੇ ਬੱਚਿਆਂ ਨੂੰ ਕਿੱਥੇ ਜਾਣ ਦਾ ਅਵਸਰ ਬਣਨਾ ਹੈ ਜਾਂ ਐਜੂਕੇਸ਼ਨ ਲੈ ਕੇ ਕੀ ਕਰਨੀ ਹੈ, ਉਸ ਸਮੇਂ ਤਾਂ ਸਿਰਫ ਇਕ ਗੱਲ ਹੀ ਸ਼ਾਂਤੀ ਲਿਆਉਣ ਦੀ ਸੀ । ਲੋਕ ਸੋਚਦੇ ਸੀ ਕਿ ਇਹ ਜ਼ਿੰਦਗੀ ਰਹੇਗੀ ਕਿ ਨਹੀਂ, ਬੱਚੇ ਰਹਿਣਗੇ ਕਿ ਨਹੀਂ, ਬੱਸ ਇਹੀ ਗੱਲ ਸੀ ਹੋਰ ਕੁਝ ਨਹੀਂ ਸੀ ।

ਇਸੇ ਤਰ੍ਹਾਂ ਡਿਵੈਲਪਮੈਂਟ ਦੀ ਗੱਲ ਆ ਜਾਂਦੀ ਹੈ ਉਸ ਵਿਚ ਵੀ ਸਾਨੂੰ ਕਿਸੇ ਨੂੰ ਲੋੜ ਨਹੀਂ ਸੀ ਕਿਉਂਕਿ ਸਾਡੇ ਸਮੁੱਚੇ ਪੰਜਾਬ ਦੀ ਇਕ ਹੀ ਸੋਚ ਸੀ ਕੀ ਅਸੀਂ ਬਚਾਂਗੇ ਜਾਂ ਨਹੀਂ ਬਚਾਂਗੇ ਪੰਜਾਬ ਬਚੇਗਾ ਨਹੀਂ ਜਾਂ ਇੱਕ ਹੀ ਸਾਂਝੀ ਸੋਚ ਸੀ । ਸੋ ਸਕੂਲਾਂ ਨੂੰ ਅਪਗ੍ਰੇਡ ਕਰਨਾ, ਇਕ ਸਕੂਲ ਨੂੰ ਪੰਜ ਅਧਿਆਪਕ ਦੇਣਾ, ਇਕ ਅਧਿਆਪਕ ਦੇਣਾ, ਸਕੂਲਾਂ ਨੂੰ ਉਚਾ ਚੁੱਕਣਾ ਤਰੱਕੀ ਦੀ ਗੱਲ ਕਰਨਾ, ਸਵਾਲ ਹੀ ਪੈਦਾ ਨਹੀਂ ਸੀ ਹੁੰਦਾ ਅੱਗੇ ਵਧਣ ਦਾ । ਸੋ, ਡਿਪਟੀ ਸਪੀਕਰ ਸਾਹਿਬ, ਬੈਕਗਰਾਊਂਡ ਕੀ ਹੈ, ਇਹ ਬਹੁਤ ਜ਼ਰੂਰੀ ਹੈ ਕਿਉਂਕਿ ਤਿੰਨ ਸਾਲਾਂ ਤੋਂ ਪਹਿਲਾਂ ਸੋਚਦੇ ਹੀ ਨਹੀਂ ਸੀ ਕਿ ਸਾਨੂੰ ਅਜ਼ਾਦੀ ਮਿਲ ਜਾਏਗੀ, ਤੁਸੀਂ ਡਿਪਟੀ ਸਪੀਕਰ ਸਾਹਿਬ, ਅਹਿਸਾਸ ਕਰੋ ਇਸ ਗੱਲ ਦਾ ਕਿ ਹੁਣ ਅਸੀਂ ਇਹ ਮਹਿਸੂਸ ਕਰਦੇ ਹਾਂ ਕੀ ਸਾਨੂੰ ਕੀ ਮਿਲ ਸਕਦਾ ਹੈ । ਹੁਣ ਕਿਉਂਕਿ ਸਾਨੂੰ ਤਸੱਲੀ ਮਿਲ ਗਈ ਹੈ ਗਰੰਟੀ ਮਿਲ ਗਈ ਹੈ ਕਿ ਹੁਣ ਸਾਨੂੰ ਕੋਈ ਨਹੀਂ ਮਾਰ ਸਕਦਾ, ਹੁਣ ਪੰਜਾਬ ਵਿਚ ਸਾਨੂੰ ਗਰੰਟੀ ਮਿਲ ਗਈ ਹੈ ਕਿ ਸਾਡੇ ਬੱਚਿਆਂ ਨੂੰ ਕੁਝ ਨਹੀਂ ਹੋਵੇਗਾ, ਸਾਨੂੰ ਗਰੰਟੀ ਮਿਲ ਗਈ ਹੈ ਕਿ ਸਾਡੇ ਰਿਸ਼ਤੇਦਾਰਾਂ ਨੂੰ ਕੁਝ ਨਹੀਂ ਹੋਏਗਾ, ਇਹ ਗਰੰਟੀ ਸਾਨੂੰ ਸਰਕਾਰ ਨੇ ਦਿਵਾਈ ਹੈ । ਹੁਣ ਪੰਜਾਬ ਦੇ ਲੋਕ ਇਹ ਗੱਲ ਮਹਿਸੂਸ ਕਰਨ ਲੱਗ ਪਏ ਹਨ, ਆਪਣੀ ਅਜ਼ਾਦੀ ਮਹਿਸੂਸ ਕਰਨ ਲੱਗ ਪਏ ਹਨ, ਅੱਗੇ ਵਧਣ ਦੀ ਗੱਲ, ਆਪਣੇ ਆਪ ਨੂੰ ਉਚਾ ਚੁੱਕਣ ਦੀ ਗੱਲ ਕਰਨ ਲੱਗ ਪਏ ਹਨ । ਸਾਡੇ ਕੀ ਵਲਵਲੇ ਹਨ, ਸਾਡੀਆਂ ਮੰਗਾਂ ਕੀ ਹਨ, ਮੰਗਾ ਹੁਣ ਬਹੁਤ ਜ਼ਿਆਦਾ ਹੋ ਚੁੱਕੀਆ ਹਨ ਔਰ ਉਸੇ ਹਿਸਾਬ ਨਾਲ ਅੱਗੇ ਵਧ ਰਹੇ ਹਾਂ । ਹੁਣ ਅਸੀਂ ਇਹ ਮਹਿਸੂਸ ਕਰਨ ਲੱਗ ਪਏ ਹਾਂ ਕਿ ਸਾਨੂੰ ਆਹ ਵੀ ਮਿਲੇ, ਆਹ ਵੀ ਮਿਲੇ, ਭਾਵੇਂ ਉਹ ਪਾਸੀਬਲ ਹੋਵੇ ਜਾਂ ਨਾ ਹੋਵੇ ਹੁਣ ਸਾਡੀ ਇਹ ਸੋਚ ਹੈ ਕਿ ਸਾਡੀਆਂ ਸਾਰੀਆਂ ਮੰਗਾਂ ਪੂਰੀਆਂ ਹੋਣੀਆਂ ਚਾਹੀਦੀਆਂ ਹਨ । ਲੇਕਿਨ ਇਸ ਵਾਸਤੇ ਸਾਨੂੰ ਇਹ ਵੀ ਸੋਚਣਾ ਚਾਹੀਦਾ ਹੈ ਕਿ ਸਾਡੇ ਵਸੀਲੇ ਕੀ ਹਨ ? ਪਾਸਿਬਿਲਟੀ ਹੈ ਜਾਂ ਨਹੀਂ ਹੈ ? ਡਿਪਟੀ ਸਪੀਕਰ ਸਾਹਿਬ, ਜਿਥੋਂ ਤੱਕ ਐਜੂਕੇਸ਼ਨ ਦਾ ਤੁਅੱਲਕ ਹੈ ਮੈਂ ਕਹਿਣਾ ਚਾਹੁੰਦਾ ਹਾਂ, ਕਿ ਵਿੱਦਿਆ, ਇਨਸਾਨ ਦਾ ਤੀਜਾ ਨੇਤਰ ਹੈ, ਇਸ ਨੂੰ ਤੀਜਾ ਨੇਤਰ ਸਮਝਿਆ ਜਾਂਦਾ ਹੈ । ਜਿਸ ਦੇ ਕੋਲ ਸਿੱਖਿਆ ਨਹੀਂ ਵਿੱਦਿਆ ਨਹੀਂ, ਉਸ ਨੂੰ ਪੂਰਨ ਇਨਸਾਨ ਨਹੀਂ ਸਮਝਿਆਂ ਜਾਂਦਾ । ਸੋ, ਹਰ ਸਮਾਜ ਵਿਚ ਵਿੱਦਿਆ ਦਾ ਹੋਣਾ, ਹਰ ਵਿਅੱਕਤੀ ਦਾ ਪੜ੍ਹਿਆ ਲਿਖਿਆ ਹੋਣਾ ਇਹ ਸਮਾਜ ਦੀ ਕਸੌਟੀ ਮਾਪਣ ਦਾ ਤਰੀਕਾ ਹੈ ਕਿ ਸਮਾਜ ਕਿੱਥੇ

ਖੜ੍ਹਾ ਹੈ । ਡਿਪਟੀ ਸਪੀਕਰ ਸਾਹਿਬ, ਇਸ ਗੱਲ ਦੀ ਲੋੜ ਹੈ ਕਿ ਸਾਡੇ ਸਮਾਜ ਵਿਚ ਕੋਈ ਵੀ ਵਿਅੱਕਤੀ ਅਨਪੜ੍ਹ ਨਾ ਹੋਵੇ, ਜਿਹੜੀ ਕਿ ਇਕ ਜ਼ਹਾਲਤ ਸਮਝੀ ਜਾਂਦੀ ਹੈ । ਇਸ ਗੱਲ ਦੇ ਨਾਲ ਮੈਂ ਵੀ ਸਹਿਮਤ ਹਾਂ ਕਿ ਅਨਪੜ੍ਹਤਾ ਪੰਜਾਬ ਵਿਚ ਨਹੀਂ ਹੋਣੀ ਚਾਹੀਦੀ । ਜਦੋਂ ਅਨਪੜ੍ਹਤਾ ਖ਼ਤਮ ਹੋ ਜਾਏਗੀ ਤਾਂ ਪੰਜਾਬ ਵਿਚ 100% ਲਿਟਰੇਸੀ ਹੋ ਜਾਵੇਗੀ ਤਾਂ ਸਮਝਿਆ ਜਾਵੇਗਾ ਕਿ ਪੰਜਾਬ ਹੁਣ ਸਿਖਰਾਂ ਨੂੰ ਪਹੁੰਚ ਗਿਆ ਹੈ ! ਸੋ, ਇਸ ਦੇ ਵਾਸਤੇ ਪੰਜਾਬ ਨੇ, ਪੰਜਾਬ ਸਰਕਾਰ ਨੇ, ਜਿਸ ਦੇ ਮੁੱਖੀ ਸਰਦਾਰ ਬੇਅੰਤ ਸਿੰਘ ਐਰ ਸਾਡੇ ਐਜੂਕੇਸ਼ਨ ਮਨਿਸਟਰ ਰੰਧਾਵਾ ਸਾਹਿਬ ਹਨ, ਉਨ੍ਹਾਂ ਨੇ ਪੂਰਨ ਤਸੱਲੀ ਦਿੱਤੀ ਹੈ ਕਿ ਅਸੀਂ ਜਲਦੀ ਤੋਂ ਜਲਦੀ ਕੋਸ਼ਿਸ਼ ਕਰ ਰਹੇ ਹਾਂ ਕਿ ਪੰਜਾਬ ਦੇ ਵਿਚ 100% ਲਿਟਰੇਸੀ ਹੋਵੇ । ਅੱਜ ਪੰਜਾਬ ਦੇ ਵਿਚ 58% ਲਿਟਰੇਸੀ ਹੈ ਲੇਕਿਨ ਇਸ ਦੇ ਨਾਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਬਾਕੀ ਸੂਬਿਆਂ ਦੇ ਨਾਲੋਂ ਅਸੀਂ ਬਹੁਤ ਅੱਗੇ ਹਾਂ । 100% ਲਿਟਰੇਸੀ ਲਿਆਉਣ ਵਾਸਤੇ ਸਰਕਾਰ ਨੇ ਤੱਹਈਆ ਕੀਤਾ ਹੈ, ਬੜਾ ਅੱਛਾ ਸਟੈਪ ਹੈ ਜਿਸ ਨਾਲ ਪੰਜਾਬ ਅੱਗੇ ਵੱਧ ਰਿਹਾ ਹੈ ।

ਤੇਸ ਤੋਂ ਬਾਅਦ, ਡਿਪਟੀ ਸਪੀਕਰ ਸਾਹਿਬ, ਮੈਂ ਰੇਜ਼ੋਲਿਊਸ਼ਨ ਬਾਰੇ ਗੱਲ ਕਰਨੀ ਚਾਹੁੰਦਾ ਹਾਂ ਕਿ ਇਕ ਸਕੂਲ ਵਿਚ ਇਕ ਟੀਚਰ ਪ੍ਰਾਈਮਰੀ ਸਕੂਲ ਵਿਚ ਦੇਣਾ ਮੇਰਾ ਖਿਆਲ ਹੈ ਕਿ ਠੀਕ ਹੀ ਨਹੀਂ ਹੈ । ਮੇਰੇ ਬੋਲਣ ਤੋਂ ਪਹਿਲਾਂ, ਡਿਪਟੀ ਸਪੀਕਰ ਸਾਹਿਬ, ਡਾਕਟਰ ਰਮੇਸ਼ ਦੱਤ ਜੀ ਇਥੇ ਬੋਲੇ ਹਨ ਅਤੇ ਉਨ੍ਹਾਂ ਨੇ ਕਿਹਾ ਹੈ ਕਿ ਸਕੂਲਾਂ ਵਿਚ ਬੱਚੇ ਬਹੁਤ ਘੱਟ ਹੁੰਦੇ ਹਨ ਤੇ ਉਨ੍ਹਾਂ ਬੱਚਿਆਂ ਨੂੰ ਜਿਹੜੀ ਸਿਖਿਆ ਹੈ ਉਹ ਟੀਚਰ ਹੀ ਦਿੰਦੇ ਹਨ ਜਿਹੜੇ ਕਿ ਕਮ ਹੁੰਦੇ ਹਨ, ਉਸ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਐਜੂਕੇਸ਼ਨ ਡਿਪਾਰਟਮੈਂਟ ਨੇ ਨਾਰਮਲ ਸਟਰੈਂਥ ਫਿਕਸ ਕੀਤੀ ਹੋਈ ਹੈ । ਡਿਪਟੀ ਸਪੀਕਰ ਸਾਹਿਬ, ਸਾਡੇ ਪੰਜਾਬ ਦੇ ਵਿਚ 5361 ਪ੍ਰਾਇਮਰੀ ਸਕੂਲ ਹਨ, ਜਿਨ੍ਹਾਂ ਦੇ ਵਿਚ 50 ਤੋਂ ਲੈਕੇ 100 ਬੱਚੇ ਦਾਖਲ ਹਨ ਐਰ ਜਿਨ੍ਹਾਂ ਸਕੂਲਾਂ ਵਿਚ 50 ਬੱਚੇ ਹਨ, ਉਸ ਦੇ ਵਿਚ 5 ਕਲਾਸਾਂ ਹੁੰਦੀਆਂ ਹਨ ਤਾਂ ਇਕ ਕਲਾਸ ਦੇ ਵਿਚ 10 ਬੱਚਿਆਂ ਦੀ ਗਿਣਤੀ ਹੋਈ ਐਰ ਡਿਪਟੀ ਸਪੀਕਰ ਸਾਹਿਬ, 10 ਬਚਿਆਂ ਨੂੰ ਮੇਰਾ ਖਿਆਲ ਹੈ ਕਿ ਇਕ ਟੀਚਰ ਦੇਣ ਦਾ ਕੋਈ ਮਤਲਬ ਹੀ ਨਹੀਂ, ਕੋਈ ਵਾਜਿਬ ਗੱਲ ਹੀ ਨਹੀਂ ਬਣਦੀ । ਦੂਸਰੀ ਗੱਲ, ਡਿਪਟੀ ਸਪੀਕਰ ਸਾਹਿਬ, ਮੈਂ ਕਹਿਣੀ ਚਾਹੁੰਦਾ ਹਾਂ ਕਿ ਜਿਹੜੇ ਪਿੰਡਾਂ ਦੇ ਸਕੂਲ ਹਨ, ਸ਼ਹਿਰਾਂ ਵਿਚ ਸਕੂਲ ਹਨ, ਇਨ੍ਹਾਂ ਦੇ ਵਿਚ ਅਸੀਂ ਇਹ ਵੀ ਕਹਿੰਦੇ ਹਾਂ—

**Mr. Deputy Speaker** : Try to wind up, please.

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਡਿਪਟੀ ਸਪੀਕਰ ਸਹਿਬ, ਟਾਈਮ ਤਾਂ ਲਗੇਗਾ ਹੀ, ਟਾਈਮ ਤਾਂ ਤੁਸੀਂ ਕੋਈ ਫਿਕਸ ਨਹੀਂ ਕੀਤਾ, ਹੁਣ ਮੈਂ ਆਪਣੀ ਗੱਲ ਤਾਂ, ਸਰ, ਕਲੀਅਰ ਕਰ ਲਵਾਂ, ਹਾਲੀ ਤਾਂ ਮੈਂ ਸਟਾਰਟ ਹੀ ਕੀਤਾ ਹੈ ।

**Mr. Deputy Speaker** : Please continue (Interruption)

**Shri Satnam Singh Kainth** : Point of Order, Sir.

**Mr. Deputy Speaker** : Rai Sahib, Please resume your seat, Kainth Sahib is on Point of Order. Kainth Sahib.

**ਸ੍ਰੀ ਸਤਨਾਮ ਸਿੰਘ ਕੈਂਥ:** ** ** **

**Mr. Deputy Speaker** : This is no Point of Order. He is discussing. Rai Sahib, please continue.

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਡਿਪਟੀ ਸਪੀਕਰ ਸਾਹਿਬ, ਮੈਂ ਲੀਡਰ ਆਫ ਦੀ ਅਪੋਜ਼ੀਸ਼ਨ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਮੈਨੂੰ ਆਰਾਮ ਦਿਵਾ ਦਿੱਤਾ ਹੈ, ਕਿਉਂਕਿ ਮੈਂ ਥੱਕ ਗਿਆ ਸੀ। ਇਨ੍ਹਾਂ ਨੇ ਮੈਨੂੰ ਆਰਾਮ ਦਿਵਾ ਦਿੱਤਾ ਹੈ, ਇਹ ਬਹੁਤ ਅੱਛੀ ਇਨ੍ਹਾਂ ਨੇ ਗੱਲ ਕੀਤੀ ਹੈ।

ਮੈਂ ਇਹ ਗੱਲ, ਡਿਪਟੀ ਸਪੀਕਰ ਸਾਹਿਬ, ਕਹਿ ਰਿਹਾ ਸੀ ਕਿ ਇਹ ਫਿਜ਼ੀਬਿਲਟੀ ਨਹੀਂ ਬਣਦੀ ਇਸ ਤੋਂ ਅੱਗੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿੰਡਾਂ ਵਿਚ ਜਿਹੜੇ ਵੱਡੇ ਸਕੂਲ ਹਨ ਜਾਂ ਸ਼ਹਿਰਾਂ ਵਿਚ ਜਿਹੜੇ ਸਕੂਲ ਹਨ, ਉਨ੍ਹਾਂ ਵਿਚ ਸਬਜੈਕਟਸ ਜਿਹੜੇ ਹਨ, ਉਹ ਬੜੇ ਕੰਪਲੀਕੇਟਿਡ ਹਨ। ਇਸ ਗੱਲ ਦਾ ਜ਼ਿਕਰ ਮੈਂ ਅਗੇ ਜਾ ਕੇ ਕਰਾਂਗਾ ਜੋ ਇਕ ਗੱਲ ਭੈਣ ਲਕਸ਼ਮੀ ਕਾਂਤਾ ਜੀ ਨੇ ਕਾਨਵੈਂਟ ਸਕੂਲਾਂ ਦੀ ਕੀਤੀ ਹੈ. ਉਹ ਅੱਛੀ ਗੱਲ ਹੈ, ਉਸ ਦਾ ਅੱਗੇ ਚਲ ਕੇ ਮੈਂ ਜ਼ਿਕਰ ਕਰਾਂਗਾ। ਅੱਜ ਕੱਲ ਮੈਥੇਮੈਟਿਕ ਦਾ ਜਿਹੜਾ ਸਬਜੈਕਟ ਹੈ, ਉਹ ਕਮਪਲੀਕੇਟਿਡ ਹੈ, ਸਪੈਸ਼ਲੀ ਉਹ ਲਫਜ਼ ਮੈਨੂੰ ਯਾਦ ਨਹੀਂ ਆ ਰਿਹਾ ਹੈ ਜੋ ਇਸ ਦੇ ਲਈ ਵਰਤਿਆ ਜਾਂਦਾ ਹੈ। ਵੱਡੀਆਂ ਕਲਾਸਿਜ਼ ਜੋ ਹਨ, ਕਾਲਜਾਂ ਦੀਆਂ ਕਲਾਸਾਂ ਜੋ ਹਨ, ਉਨ੍ਹਾਂ ਵਿਚ ਨਾਰਮਲੀ ਇਕ ਕਲਾਸ ਵਿਚ 30 ਤੋਂ ਲੈ ਕੇ 50 ਬੱਚਿਆਂ ਤਕ ਹੁੰਦੇ ਹਨ ਅਤੇ ਇਸ ਦੇ ਬਾਰੇ ਗੌਰਮਿੰਟ ਨੇ ਨਾਰਮ ਫਿਕਸ ਕੀਤਾ ਹੋਇਆ ਹੈ ਕਿ ਕਿੰਨੇ ਬੱਚੇ ਇਕ ਕਲਾਸ ਦੇ ਵਿਚ ਹੋਣ ਔਰ ਉਸ ਕਲਾਸ ਦੇ ਵਿਚ ਇਕ ਟੀਚਰ ਪੜ੍ਹਾਉਂਦਾ ਹੈ। ਸੋ ਮੈਂ, ਇਹ ਕਹਿਣਾ ਚਾਹੁੰਦਾ ਹਾਂ ਕਿ 50 ਬੱਚਿਆਂ ਨੂੰ ਅਗਰ ਇਕ ਸਕੂਲ ਵਿਚ 5 ਟੀਚਰਜ਼ ਪੜ੍ਹਾਉਣ ਲਗ ਪਏ ਤਾਂ ਇਸ ਦੇ ਨਾਲ ਕੀ ਹੋਵੇਗਾ ਕਿ ਪੜ੍ਹਾਉਣ ਤੋਂ ਬਾਅਦ ਉਹ ਵਿਹਲਾ ਹੋ ਜਾਵੇਗਾ ਅਤੇ ਵਿਹਲਾ ਬੈਠਾ ਰਹੇਗਾ ਅਤੇ ਸਰਕਾਰ ਤੇ ਐਵੇਂ ਵਾਧੂ ਖਰਚੇ ਦਾ ਵੀ ਬੋਝ ਪਵੇਗਾ। ਇਸ ਤਰ੍ਹਾਂ ਟੀਚਰ ਜਿਹੜੇ ਹੋਣਗੇ ਉਹ ਗਲਤ ਕੰਮਾਂ ਵਿਚ ਲਗਣਗੇ ਅਤੇ ਬੇਸਿਕ ਨੀਡ ਜੋ ਉਸ ਨੇ ਸਬਜੈਕਟ ਪੜ੍ਹਾਉਣਾ ਹੈ ਅਤੇ ਸਟੂਡੈਂਟ ਨੇ ਪੜ੍ਹਨਾ ਹੈ, ਉਸ ਤੋਂ ਉਹ ਦੂਰ ਹੋ ਜਾਣਗੇ ਅਤੇ ਉਨ੍ਹਾਂ ਵਿਚ ਮਿਹਨਤ ਕਰਨ ਦਾ ਮਾਦਾ ਵੀ ਨਹੀਂ ਰਹੇਗਾ। ਇਸ ਤਰ੍ਹਾਂ ਜਿਹੜੀ ਕੰਪਲੀਕੇਸ਼ਨ ਹੋਵੇਗੀ ਉਸ ਨੂੰ ਵੀ ਸਾਨੂੰ ਧਿਆਨ ਵਿਚ ਰੱਖਣਾ ਚਾਹੀਦਾ ਹੈ। ਜੇ 200 ਬੱਚੇ ਹੋਣਗੇ ਤਾਂ 2 ਟੀਚਰਜ਼ ਹੋਣਗੇ ਇਹ ਇਕ ਵਧੀਆ ਉਪਰਾਲਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੋਈ 12464 ਸਕੂਲਜ਼ ਹਨ ਔਰ 150 ਸਕੂਲਜ਼ ਇਸ

**Expunged as ordered by the chair.

ਸਾਲ ਹੋਰ ਖੁਲ੍ਹ ਰਹੇ ਹਨ ਅਤੇ 11 ਹਜ਼ਾਰ ਟੀਚਰਜ਼ ਹੋਰ ਭਰਤੀ ਕੀਤੇ ਜਾ ਰਹੇ ਹਨ । ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਸਰਕਾਰ ਹਰ ਪੱਧਰ ਤੇ ਉਪਰਾਲਾ ਕਰ ਰਹੀ ਹੈ । ਇਹ ਸਰਕਾਰ ਦੀਆਂ ਉਪਲਬਧੀਆਂ ਹਨ । ਫਿਰ ਜਿਹੜੀ ਗੱਲ ਸ੍ਰੀ ਰਮੇਸ਼ ਸ਼ਰਮਾ ਜੀ ਨੇ ਕਹੀ ਹੈ ਕਿ 1960 ਵਿਚ ਐਕਟ ਬਣਿਆ ਸੀ....

**ਸ੍ਰੀ ਡਿਪਟੀ ਸਪੀਕਰ :** ਤੁਸੀਂ ਰਿਪੀਟ ਨਾ ਕਰੋ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ :** ਮੈਂ ਰਿਪੀਟ ਨਹੀਂ ਕਰ ਰਿਹਾ, ਜੇ ਰਿਪੀਟ ਕਰਾਂ ਤਾਂ ਕਟ ਦੇਣਾ । ਮੈਂ ਦਸਦਾ ਹਾਂ ਕਿ ਜਿਹੜਾ 1960 ਦਾ ਕੰਪਲਸਰੀ ਪ੍ਰਾਈਮਰੀ ਐਜੂਕੇਸ਼ਨ ਐਕਟ ਬਣਿਆ ਸੀ, ਉਸ ਵਿਚ ਅਮੈਂਡਮੈਂਟ ਕਰਕੇ ਅਪਟੂ ਮਿਡਲ ਜਾਂ ਮੈਟਰਿਕ ਕਰ ਦਿਤਾ ਜਾਵੇ ਤਾਂ ਇਹ ਬੇਹਤਰ ਹੋਵੇਗਾ । ਸੋ, ਇਸ ਕਰਕੇ ਇਹ ਅਮੈਂਡਮੈਂਟ ਮੈਂ ਸਮਝਦਾ ਹਾਂ ਕਿ ਜ਼ਰੂਰ ਕਰ ਦੇਣੀ ਚਾਹੀਦੀ ਹੈ । ਇਸ ਤੋਂ ਇਲਾਵਾ ਜੋ ਸਰਕਾਰ ਦੇ ਉਪਰਾਲੇ ਹਨ, ਉਹ ਬਹੁਤ ਵਧੀਆ ਹਨ, ਉਨ੍ਹਾਂ ਨੂੰ 6 ਸਾਲ ਦੀ ਬਜਾਏ 5 ਸਾਲ ਦੀ ਉਮਰ ਕਰ ਦਿੱਤੀ ਹੈ ਕਿਉਂਕਿ ਕਈ ਇੰਗਲਿਸ਼ ਸਕੂਲ ਛੋਟੇ ਬੱਚੇ ਦਾਖਲ ਕਰ ਲੈਂਦੇ ਸਨ ਤਾਂ ਸਾਡੇ ਪਿਛੇ ਰਹਿ ਜਾਂਦੇ ਸਨ । ਇਹ ਗਲ ਮੈਂ ਪਿਛਲੇ ਸੈਸ਼ਨ ਵਿਚ ਕਹੀ ਸੀ ਕਿ ਜਿਹੜੀ ਸਿੱਖਿਆ ਪ੍ਰਣਾਲੀ ਹੈ ਉਸ ਵਿਚ ਬਰਾਬਰਤਾ ਨਹੀਂ ਹੈ । ਚੰਗੀ ਵਿਦਿਆ ਮੁਹੱਈਆ ਕਰਵਾਈ ਜਾ ਸਕੇ, ਇਸ ਕਰਕੇ ਇਹ ਬਰਾਬਰਤਾ ਲਿਆਉਣੀ ਜ਼ਰੂਰੀ ਹੈ । ਕਿਉਂਕਿ ਬੱਚਿਆਂ ਦੇ ਇਕੋ ਰਸਤੇ ਤੇ ਜਾਂਦੇ ਹੋਏ ਦੋ ਸਕੂਲ ਪੈਂਦੇ ਹਨ ਪਰ ਦੋਨੋਂ ਸਕੂਲਾਂ ਵਿਚ ਬਹੁਤ ਫਰਕ ਹੈ । ਪੜ੍ਹਾਈ ਵੱਖਰੀ ਹੈ, ਡਰੈੱਸ ਵੱਖਰੀ ਹੈ । ਇਸ ਲਈ ਅਸੀਂ ਸਮਝਦੇ ਹਾਂ ਕਿ ਇਸ ਪ੍ਰਣਾਲੀ ਵਿਚ ਤਬਦੀਲੀ ਲਿਆਉਣੀ ਚਾਹੀਦੀ ਹੈ ਤਾਂਕਿ ਸਾਰੇ ਬੱਚਿਆਂ ਨੂੰ ਇਕ ਬਰਾਬਰ ਸਿੱਖਿਆ ਮਿਲੇ ।

ਇਕ ਹੋਰ ਗਲ ਮੈਂ ਇਹ ਕਹਿਣੀ ਹੈ ਕਿ ਐਜੂਕੇਸ਼ਨ ਨੂੰ ਕਮਰਸ਼ਲਾਈਜ਼ ਨਹੀਂ ਕਰਨਾ ਚਾਹੀਦਾ । ਇਸ ਵਾਸਤੇ ਜ਼ਰੂਰ ਉਪਰਾਲੇ ਕਰਨੇ ਚਾਹੀਦੇ ਹਨ । ਇਹ ਅੰਗ੍ਰੇਜ਼ਾਂ ਦੇ ਵੇਲੇ ਦਾ ਸਿਸਟਮ ਚਲਿਆ ਆ ਰਿਹਾ ਹੈ । ਇਸ ਲਈ ਇਸ ਨੂੰ ਚੇਂਜ ਕਰਨਾ ਬਹੁਤ ਵੱਡਾ ਉਪਰਾਲਾ ਹੈ । ਇਸ ਨੂੰ ਡਾਈਵਰਟ ਕਰਨ ਦੀ ਸਰਕਾਰ ਕੋਸ਼ਿਸ਼ ਕਰ ਰਹੀ ਹੈ । ਸਾਡੀ ਸਰਕਾਰ ਇਹ ਵੀ ਚਾਹੁੰਦੀ ਹੈ ਕਿ ਬੱਚਿਆਂ ਨੂੰ ਤਕਨੀਕੀ ਸਿੱਖਿਆ ਦਿੱਤੀ ਜਾਵੇ ਤਾਂਕਿ ਜਿਹੜੇ ਬੱਚੇ ਹਨ ਉਹ ਪੜ੍ਹ ਲਿਖ ਕੇ ਵੇਹਲੇ ਨਾ ਰਹਿਣ । ਇਸ ਲਈ ਸਰਕਾਰ ਤਕਨੀਕੀ ਸਿੱਖਿਆ ਤੇ ਬਹੁਤ ਜ਼ੋਰ ਦੇ ਰਹੀ ਹੈ । (ਵਿਘਨ)

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਡਿਪਟੀ ਸਪੀਕਰ ਸਾਹਿਬ, ਇਹ ਮੈਂਬਰ ਸਾਹਿਬ ਸਿਰਫ ਸਾਡਾ ਟਾਈਮ ਲੈਣ ਦੀ ਖਾਤਰ ਬੋਲ ਰਹੇ ਹਨ ਨਹੀਂ ਤਾਂ ਬੱਚਿਆਂ ਦੀ ਸਿੱਖਿਆ ਨਾਲ ਤਕਨੀਕੀ ਸਿੱਖਿਆ ਦਾ ਕੀ ਸਬੰਧ ਹੈ ?

**ਸ੍ਰੀ ਡਿਪਟੀ ਸਪੀਕਰ :** ਇਹ ਤਾਂ ਆਪਣੀ ਸਪੀਚ ਵਿਚ ਇਕ ਰੈਫਰੈਂਸ ਦੇ ਰਹੇ ਹਨ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ :** ਡਿਪਟੀ ਸਪੀਕਰ ਸਾਹਿਬ, ਇਹ ਕੋਸ਼ਿਸ਼ ਕਰ ਰਹੇ ਹਨ ਮੈਨੂੰ ਆਪਣਾ ਸਬਜੈਕਟ ਮੈਟਰ ਭੁਲਾਉਣ ਦੀ । ਅਗਰ ਕਾਂਤਾ ਭੈਣ ਬੋਲੇ ਤਾਂ

[ਸਰਦਾਰ ਸ਼ਮਸ਼ੇਰ ਸਿੰਘ ਰਾਏ]

ਟਾਈਮ ਠੀਕ ਹੈ ਔਰ ਜੇਕਰ ਅਸੀਂ ਬੋਲੀਏ ਤਾਂ ਟਾਈਮ ਖਰਾਬ ਕਰ ਰਹੇ ਹਾਂ। ਮੈਂ ਅਰਜ਼ ਕਰ ਰਿਹਾ ਸੀ ਕਿ ਸਾਡੀ ਸਰਕਾਰ ਨੇ ਪੰਜਾਬ ਵਿਚ 100% ਲਿਟਰਸੀ ਕਰਨ ਦਾ ਫੈਸਲਾ ਕੀਤਾ ਹੋਇਆ ਹੈ ਅਤੇ ਇਸ ਨੂੰ ਅਸੀਂ ਲਾਗੂ ਕਰ ਰਹੇ ਹਾਂ। ਉਪਰੇਸ਼ਨ ਬਲੈਕ ਬੋਰਡ ਦੇ ਤਹਿਤ 4,315 ਸਕੂਲਾਂ ਨੂੰ ਅਸੀਂ ਅਡਾਪਟ ਕੀਤਾ ਹੋਇਆ ਹੈ ਅਤੇ ਇਸ ਉਤੇ 3.39 ਕਰੋੜ ਰੁਪਿਆ ਅਸੀਂ ਖਰਚ ਕਰ ਰਹੇ ਹਾਂ। ਐਜੂਕੇਸ਼ਨ ਦਾ ਪ੍ਰਸਾਰ ਅਸੀਂ ਹੋਰ ਜ਼ਿਆਦਾ ਕਰ ਰਹੇ ਹਾਂ। ਸਾਡੀ ਸਰਕਾਰ ਨੇ 1993-94 ਵਿਚ 70 ਲੱਖ ਰੁਪਿਆ ਲਿਟਰੇਸੀ ਨੂੰ ਵਧਾਉਣ ਲਈ ਖਰਚ ਕੀਤਾ ਸੀ, ਇਸੇ ਤਰ੍ਹਾਂ 1994-95 ਵਿਚ 10 ਕਮਰੇ ਵਾਲੇ ਸਕੂਲ ਦੀਆਂ 144 ਬਿਲਡਿੰਗਜ਼ ਨੂੰ ਤਿਆਰ ਕੀਤਾ ਜਾ ਰਿਹਾ ਹੈ। ਵਿਦਿਆਰਥੀਆਂ ਦੀ ਪੜ੍ਹਾਈ ਵੱਲ ਵੀ ਵਿਸ਼ੇਸ਼ ਧਿਆਨ ਇਹ ਸਰਕਾਰ ਦੇ ਰਹੀ ਹੈ। (ਵਿਘਨ)

**Mr. Deputy Speaker**: Please wind up.

**ਸਰਦਾਰ ਸ਼ਮਸ਼ੇਰ ਸਿੰਘ ਰਾਏ**: ਡਿਪਟੀ ਸਪੀਕਰ ਸਾਹਿਬ, ਮੈਂ ਵਾਈਂਡ ਅਪ ਹੀ ਕਰ ਰਿਹਾ ਹਾਂ। ਪਹਿਲੇ ਜਿਹੜੇ ਸਕੂਲਾਂ ਦੇ ਲਈ ਟੀਚਰਜ ਅਪੁਆਇੰਟ ਕੀਤੇ ਜਾਂਦੇ ਸਨ, ਉਹ ਮੈਟ੍ਰਿਕ ਪਾਸ ਕਰਕੇ ਜੇ.ਬੀ.ਟੀ ਕਰਕੇ ਸਕੂਲ ਟੀਚਰ ਲਗ ਜਾਂਦੇ ਸਨ। ਪਰ ਹੁਣ ਨਵੀਂ ਸਕੀਮ ਅਧੀਨ ਪਲੱਸ 2 ਪਾਸ ਕਰਨ ਵਾਲਾ ਹੀ ਜੇ.ਬੀ.ਟੀ. ਟੀਚਰ ਬਣ ਸਕਦਾ ਹੈ। ਹਰ ਟੀਚਰ ਦੀ ਕੁਆਲੀਫਿਕੇਸ਼ਨ ਵਧਾ ਦਿਤੀ ਗਈ ਹੈ। ਤਾਂਕਿ ਵਿਦਿਆ ਵਿਚ ਸੁਧਾਰ ਹੋ ਸਕੇ। ਪਲੱਸ 2 ਤੋਂ ਬਾਅਦ ਅਗਰ ਕੋਈ ਐਲੀਮੈਂਟਰੀ ਟੀਚਰਜ਼ ਟਰੇਨਿੰਗ ਦਾ ਕੋਰਸ ਪਾਸ ਕਰੇਗਾ ਤਾਂ ਹੀ ਜੇ.ਬੀ.ਟੀ. ਟੀਚਰ ਬਣੇਗਾ। ਇਸ ਨਵੀਂ ਸਕੀਮ ਅਧੀਨ ਵਿਦਿਆ ਦੇ ਮਿਆਰ ਵਿਚ ਸੁਧਾਰ ਆਵੇਗਾ ਅਤੇ ਟੀਚਰ ਸਿਆਣਾ ਅਤੇ ਸਮਝਦਾਰ ਹੋਵੇਗਾ। ਐਜੂਕੇਸ਼ਨ ਦਾ ਮਿਆਰ ਹੀ ਮੁਲਕ ਦਾ ਮਿਆਰ ਹੈ। ਇਸ ਦੇ ਨਾਲ ਦੇਸ਼ ਦਾ ਭਵਿਖ ਜੁੜਿਆ ਹੋਇਆ ਹੈ। ਦੇਸ਼ ਦੀ ਵਾਗਡੋਰ ਇਨ੍ਹਾਂ ਬੱਚਿਆਂ ਦੇ ਹੱਥ ਕੱਲ੍ਹ ਨੂੰ ਜਾਣੀ ਹੈ। ਸਰਕਾਰ ਨੇ ਇਸ ਖੇਤਰ ਵਿਚ ਕਾਫੀ ਉਪਰਾਲੇ ਕੀਤੇ ਹਨ ਅਤੇ ਕੁਝ ਹੋਰ ਕਰਨ ਦੀ ਕੋਸ਼ਿਸ਼ ਕਰ ਰਹੀ ਹੈ। ਇਸ ਲਈ ਇਹ ਸਰਕਾਰ ਵਧਾਈ ਦੀ ਪਾਤਰ ਹੈ। ਸਾਡੀ ਸਰਕਾਰ ਇਨ-ਸਰਵਿਸ ਟਰੇਨਿੰਗ ਸਕੂਲ ਬਣਾ ਰਹੀ ਹੈ ਤਾਂਕਿ ਇਨ-ਸਰਵਿਸ ਟੀਚਰਜ਼ ਦਾ ਫਾਇਦਾ ਜ਼ਿਆਦਾ ਲਿਆ ਜਾ ਸਕੇ। ਮੈਂ ਸਮਝਦਾ ਹਾਂ ਕਿ ਪੁਰਾਣੇ ਤਜਰਬੇਕਾਰ ਟੀਚਰਜ਼ ਵੱਲੋਂ ਨਵੇਂ ਟੀਚਰਜ਼ ਨੂੰ ਟਰੇਨਿੰਗ ਦੇਣੀ ਬਹੁਤ ਹੀ ਲਾਜ਼ਮੀ ਹੈ ਅਤੇ ਦੇਣੀ ਚਾਹੀਦੀ ਹੈ। ਤਾਂਕਿ ਉਨ੍ਹਾਂ ਦੇ ਤਜਰਬੇ ਦਾ ਫਾਇਦਾ ਨਵੇਂ ਟੀਚਰਜ਼ ਉਠਾ ਸਕਣ। ਬਚਿਆਂ ਨੂੰ ਸਿਰਫ ਏ.ਬੀ.ਸੀ. ਜਾਂ ੳ, ਅ, ੲ, ਪੜ੍ਹਾਉਣ ਦੇ ਨਾਲ ਕੰਮ ਨਹੀਂ ਚਲ ਜਾਂਦਾ ਬਲਕਿ ਇਨ੍ਹਾਂ ਬੱਚਿਆਂ ਨੂੰ ਹਰ ਤਰੀਕੇ ਨਾਲ ਡਿਵੈਲਪ ਕਰਨ ਦੀ ਲੋੜ ਹੈ। ਇਸ ਲਈ ਟੀਚਰਜ਼ ਟਰੇਨਿੰਗ ਬਹੁਤ ਜ਼ਰੂਰੀ ਹੈ। ਬੱਚਿਆਂ ਦੇ ਇਨਵਾਇਰਨਮੈਂਟ, ਹੈਲਥ ਅਤੇ ਸੋਸ਼ਲ ਸਟਰਕਚਰ ਨੂੰ ਵੀ ਬਦਲਣ ਦੀ ਲੋੜ ਹੈ। ਅਤੇ ਇਸ ਨੂੰ ਸਟੱਡੀ ਕਰਕੇ ਬੱਚਿਆਂ ਨੂੰ ਇਸ ਬਾਰੇ ਜਾਣਕਾਰੀ ਦੇਣੀ ਬਹੁਤ ਲਾਜ਼ਮੀ ਹੈ। ਬੱਚਿਆਂ ਦੇ ਵਿਚ ਡਿਸਪਲਿਨ ਪੈਦਾ ਕਰਨਾ ਬਹੁਤ ਜ਼ਰੂਰੀ ਹੈ।

**Mr. Deputy Speaker**: Please wind up now.

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਡਿਪਟੀ ਸਪੀਕਰ ਸਾਹਿਬ, ਮੈਂ ਬਸ ਵਾਈਂਡ ਅੱਪ ਕਰਨ ਵਾਲਾ ਹੀ ਹਾਂ । ਮੈਂ ਇਸ ਗੱਲ ਉਤੇ ਜ਼ੋਰ ਦਿੰਦਾ ਹਾਂ ਕਿ ਤਜਰਬੇਕਾਰ ਟੀਚਰਜ਼ ਵੱਲੋਂ ਨਵੇਂ ਭਰਤੀ ਹੋਣ ਵਾਲੇ ਟੀਚਰਜ਼ ਨੂੰ ਟੀਚਰਜ਼ ਟਰੇਨਿੰਗ ਕੋਰਸ ਜ਼ਰੂਰ ਕਰਵਾਇਆ ਜਾਵੇ ਤਾਂਕਿ ਉਹ ਬੱਚਿਆਂ ਨੂੰ ਅੱਛੀ ਤਰ੍ਹਾਂ ਸਮਝ ਸਕਣ । ਡਿਪਟੀ ਸਪੀਕਰ ਸਾਹਿਬ, ਇਸ ਲਈ ਜਿਹੜਾ ਡਾਈਟ ਅਤੇ ਈ.ਟੀ.ਟੀ. ਦਾ ਇੰਸਟੀਚਿਊਸ਼ਨ ਬਣਾਇਆ ਗਿਆ ਹੈ, ਮੈਂ ਸਮਝਦਾ ਹਾਂ ਕਿ ਇਸ ਵੱਲ ਪੰਜਾਬ ਸਰਕਾਰ ਨੇ ਬਹੁਤ ਧਿਆਨ ਦਿਤਾ ਹੈ । ਇਸ ਤੋਂ ਇਲਾਵਾ ਸ਼ਡਿਊਲਡ ਕਾਸਟ ਲੜਕੀਆਂ ਨੂੰ ਸਰਕਾਰ ਵਜ਼ੀਫ਼ੇ ਵੀ ਦਿੰਦੀ ਹੈ ਤਾਂਕਿ ਉਹ ਆਪਣੀ ਪੜ੍ਹਾਈ ਚੰਗੀ ਤਰ੍ਹਾਂ ਕਰ ਸਕਣ । ਹਾਇਰ ਐਜੂਕੇਸ਼ਨ ਲਈ ਬੱਚਿਆਂ ਵਾਸਤੇ ਇੰਜਨੀਅਰਿੰਗ ਕਾਲਜ ਖੋਲ੍ਹੇ ਹਨ । ਆਈ.ਟੀ.ਆਈ. ਇੰਸਟੀਚਿਊਸ਼ਨ ਵੀ ਖੋਲ੍ਹੇ ਗਏ ਹਨ ।

**ਸ੍ਰੀ ਡਿਪਟੀ ਸਪੀਕਰ**: ਵਾਈਂਡ ਅਪ ਕਰੋ ਜੀ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਫੇਸ ਬਾਈ ਫੇਸ ਹਰ ਕੰਮ ਕਰ ਰਹੀ ਹੈ । ਇਹ ਮਹਿਸੂਸ ਨਾ ਹੋਵੇ ਕਿ ਸਾਡੇ ਬੱਚੇ ਤਰੱਕੀ ਨਹੀ ਕਰ ਰਹੇ । ਹੁਣ ਸਾਡੇ ਬੱਚੇ ਅੱਗੇ ਵਧ ਰਹੇ ਹਨ ।

**Mr. Deputy Speaker**: I will request you to wind up.

**ਸਰਦਾਰ ਸ਼ਮਸ਼ੇਰ ਸਿੰਘ ਰਾਏ**. ਇਹ ਪੰਜਾਬ ਸਰਕਾਰ ਦੀ ਅੱਛੀ ਗੱਲ ਹੈ ਕਿ ਪ੍ਰਾਇਮਰੀ ਸਕੂਲਾਂ ਵੱਲ ਸਰਕਾਰ ਨੇ ਜ਼ਿਆਦਾ ਧਿਆਨ ਦਿੱਤਾ ਹੈ । ਇਥੇ ਬੱਚਿਆਂ ਦੀ ਫਾਊਂਡੇਸ਼ਨ ਦਾ ਸਵਾਲ ਹੈ । ਪ੍ਰਾਇਮਰੀ ਸਕੂਲਾਂ ਵਿਚ ਹੀ ਬੱਚਿਆਂ ਦੀ ਫਾਊਂਡੇਸ਼ਨ ਪੱਕੀ ਹੁੰਦੀ ਹੈ । ਇਸ ਲਈ ਬੱਚਿਆਂ ਦੀ ਫਾਊਂਡੇਸ਼ਨ ਅੱਛੀ ਹੋ ਜਾਏ ਇਸ ਵੱਲ ਸਰਕਾਰ ਨੇ ਬਹੁਤ ਧਿਆਨ ਦਿੱਤਾ ਹੈ । ਇਥੇ ਜੋ ਮੈਂਬਰ ਸਾਹਿਬਾ ਨੇ ਕਿਹਾ ਹੈ ਕਿ ਇਕ ਸਕੂਲ ਵਿਚ 5 ਟੀਚਰ ਹੋਣ, ਇਕ ਕਲਾਸ ਨੂੰ ਇਕ ਟੀਚਰ ਦਿਤਾ ਜਾਵੇ, ਇਹ ਫਿਜ਼ੀਬਲ ਨਹੀਂ ਹੈ । ਇਹ ਨਾ ਸਰਕਾਰ ਲਈ ਫਿਜ਼ੀਬਲ ਹੈ ਅਤੇ ਨਾ ਹੀ ਸਰਕਾਰ ਇਸ ਤਰ੍ਹਾਂ ਦੇ ਕੋਈ ਉਪਰਾਲੇ ਕਰ ਸਕਦੀ ਹੈ । ਮੈਂ ਇਕ ਸਕੂਲ ਵਿਚ ਗਿਆ ਸੀ ਅਤੇ ਉਥੇ ਜਾ ਕੇ ਵੇਖਿਆ ਕਿ ਇਕ ਟੀਚਰ 7 ਬੱਚਿਆਂ ਨੂੰ ਪੜ੍ਹਾਉਂਦਾ ਹੈ । ਉਸ ਸਕੂਲ ਦੇ 7 ਬੱਚੇ ਹਨ ਅਤੇ 7 ਬੱਚੇ ਹਾਜ਼ਰ ਸਨ ਅਤੇ ਕੋਈ ਬੱਚਾ ਗੈਰ-ਹਾਜ਼ਰ ਨਹੀਂ ਸੀ । ਪਰ ਮੈਨੂੰ ਇਹ ਗੱਲ ਫਿਜ਼ੀਬਲ ਨਹੀਂ ਲਗਦੀ । ਸਾਡੀ ਡਿਮਾਂਡ ਹੈ ਕਿ ਹਰ ਪਿੰਡ ਵਿਚ ਪ੍ਰਾਇਮਰੀ ਸਕੂਲ ਹੋਵੇ । ਇਸ ਡਿਮਾਂਡ ਦੇ ਮੁਤਾਬਿਕ ਹਰ ਕਲਾਸ ਨੂੰ ਇਕ ਟੀਚਰ ਦੇਣਾ ਪਾਸੀਬਲ ਨਹੀਂ ਹੈ । ਇਸ ਲਈ ਮੈਂ ਇਸ ਮਤੇ ਨਾਲ ਸਹਿਮਤ ਨਹੀਂ ਹਾਂ । ਮੈਂ ਚਾਹੁੰਦਾ ਹਾਂ ਕਿ ਵਿਦਿਆ ਦਾ ਮਿਆਰ ਵਧਾਇਆ ਜਾਵੇ, ਸਾਡੇ ਆਉਣ ਵਾਲੇ ਬੱਚੇ ਤਰੱਕੀ ਕਰਨ ਅਤੇ ਪੰਜਾਬ ਤਰੱਕੀ ਕਰੇ । ਬਹੁਤ, ਬਹੁਤ ਧੰਨਵਾਦ ।

**ਸ੍ਰੀ ਜਗਦੀਸ਼ ਸਾਹਨੀ** (ਬਟਾਲਾ): ਮਾਨਯੋਗ ਡਿਪਟੀ ਸਪੀਕਰ ਸਾਹਿਬ, ਜੋ ਮਤਾ ਸ਼੍ਰੀਮਤੀ ਵਿਮਲਾ ਡਾਂਗ ਜੀ ਨੇ ਹਾਊਸ ਵਿਚ ਲਿਆਂਦਾ ਹੈ ਇਹ ਮਤਾ ਬਹੁਤ ਹੀ ਮਹੱਤਤਾ ਰੱਖਦਾ ਹੈ ਪਰ ਰੂਲਿੰਗ ਪਾਰਟੀ ਦੇ ਮੈਂਬਰਾਂ ਨੇ ਕਿਸ ਤਰ੍ਹਾਂ ਕਹਿ ਦਿੱਤਾ ਕਿ ਇਕ ਸਬਜੈਕਟ ਲਈ ਇਕ ਟੀਚਰ ਨਹੀਂ ਚਾਹੀਦਾ । (ਵਿਘਨ)

ਡਿਪਟੀ ਸਪੀਕਰ ਸਾਹਿਬ, ਅੱਜ ਦੇ ਸਮੇਂ ਵਿਚ ਪ੍ਰਾਇਮਰੀ ਐਜੂਕੇਸ਼ਨ ਬਹੁਤ ਜ਼ਰੂਰੀ

[ਸ਼੍ਰੀ ਜਗਦੀਸ਼ ਸਾਹਨੀ]

ਅਤੇ ਮਹੱਤਤਾ ਰਖਦੀ ਹੈ ।' ਇਥੋਂ ਹੀ ਬੱਚਿਆਂ ਦਾ ਜੀਵਨ ਪੱਧਰ ਉਚਾ ਚੁਕਣਾ ਹੈ ਅਤੇ ਮੇਰੇ ਭਰਾ ਨੇ ਇਹ ਵੀ ਦੱਸਿਆ ਹੈ ਕਿ 1960 ਵਿਚ ਐਜੂਕੇਸ਼ਨ ਕੰਪਲਸਰੀ ਕੀਤੀ ਗਈ ਸੀ । ਅੱਜ ਵੀ ਪੰਜਵੀਂ ਜਮਾਤ ਵਾਸਤੇ ਗੌਰਮਿੰਟ ਨੇ 1960 ਵਿਚ ਜੋ ਉਪਰਾਲੇ ਕੀਤੇ ਸਨ, ਉਨ੍ਹਾਂ ਉਪਰਾਲਿਆਂ ਦਾ ਉਹ ਸਿੱਟਾ ਨਹੀਂ ਨਿਕਲਿਆ । ਮੇਨ ਗੱਲ ਹੈ ਕਿ ਅਸੀਂ ਜੋ ਵੀ ਉਪਰਾਲੇ ਕਰਦੇ ਹਾਂ, ਉਹ ਜਦੋਂ ਕਿਸੇ ਸਟੇਜ ਤੇ ਜਾ ਕੇ ਅਪਲਿਫਟਿੰਗ ਨਹੀਂ ਹੁੰਦੇ ਤਾਂ ਉਨ੍ਹਾਂ ਬਾਰੇ ਸੋਚਣਾ ਪੈਂਦਾ ਹੈ, ਉਸ ਬਾਰੇ ਗੱਲ ਕਰਨੀ ਪੈਂਦੀ ਹੈ । ਅੱਜ ਜੋ ਸਿੱਖਿਆ ਦਾ ਮਿਆਰ ਚਲ ਰਿਹਾ ਹੈ, ਅਗਰ ਪੁਰਾਤਨ ਸਮੇਂ ਵਿਚ ਦੇਖੀਏ ਤਾਂ ਇਹ ਸਾਡੀ ਸੰਸਕ੍ਰਿਤੀ ਹੈ, ਉਦੋਂ ਵੀ ਗੁਰੂਕੁਲ ਚਲਦੇ ਸਨ । ਜਿਸ ਤਰ੍ਹਾਂ ਭੈਣ ਜੀ ਨੇ ਪਹਿਲਾਂ ਵੀ ਕਿਹਾ ਹੈ ਕਿ ਉਥੇ ਵੀ ਇਕ ਟੀਚਰ 5, 7 ਜਾਂ 10 ਬੱਚਿਆਂ ਨੂੰ ਪੜ੍ਹਾਉਂਦਾ ਸੀ । ਉਹ ਉਨ੍ਹਾਂ ਨੂੰ ਸਾਰਾ ਸਮਾਂ ਦੇਖਦੇ ਸਨ ਅਤੇ 24 ਘੰਟੇ ਉਨ੍ਹਾਂ ਦੇ ਨਾਲ ਰਹਿੰਦੇ ਸਨ । ਕਿਉਂਕਿ ਪ੍ਰਾਇਮਰੀ ਸਟੇਜ ਉਹ ਹੈ, ਜਿਸ ਸਟੇਜ ਤੇ ਟੀਚਰ ਦਾ ਵੀ ਪ੍ਰਭਾਵ ਓਨਾ ਹੀ ਹੁਦਾ ਹੈ, ਜਿੰਨਾ ਮਾਂ-ਬਾਪ ਦਾ ਹੁੰਦਾ ਹੈ, ਬਲਕਿ ਮਾਂ-ਬਾਪ ਤੋਂ ਵੀ ਜ਼ਿਆਦਾ ਹੁੰਦਾ ਹੈ । ਬੱਚੇ ਨੇ ਇਸ ਸਟੇਜ ਤੇ ਸਿੱਖਣਾ ਹੁੰਦਾ ਹੈ । ਇਸ ਲਈ ਪ੍ਰਾਇਮਰੀ ਐਜੂਕੇਸ਼ਨ ਦੇਣ ਵਾਲੇ ਟੀਚਰ ਨੂੰ ਵੀ ਵੈਲ-ਐਜੂਕੇਟਿਡ ਹੋਣਾ ਬਹੁਤ ਜ਼ਰੂਰੀ ਹੈ । ਜਿਹੜਾ ਇਹ ਕਹਿੰਦੇ ਹਨ ਕਿ ਸਾਡੀ ਸਰਕਾਰ ਨੇ ਟੀਚਰ ਦਾ ਮਿਆਰ ਦਸਵੀਂ ਤੋਂ ਵਧਾ ਕੇ ਪੱਲਸ ਟੂ ਕਰ ਦਿਤਾ ਹੈ, ਉਸ ਸਬੰਧੀ ਮੈਂ ਕਹਾਂਗਾ ਕਿ ਹੁਣ ਸਿਸਟਮ ਹੀ ਬਾਰ੍ਹਵੀਂ ਦਾ ਸ਼ੁਰੂ ਹੋ ਚੁਕਾ ਹੈ । ਇਸ ਵਿਚ ਕੋਈ ਨਵੀਂ ਗੱਲ ਨਹੀਂ ਕੀਤੀ । ਉਸ ਟੀਚਰ ਨੂੰ ਟਰੇਨਿੰਗ ਅੱਛੀ ਦਿਤੀ ਜਾਵੇ ਤਾਂਕਿ ਉਹ ਬੱਚਿਆਂ ਨੂੰ ਠੀਕ ਤਰ੍ਹਾਂ ਪੜ੍ਹਾ ਸਕੇ । ਪੁਰਾਤਨ ਸਮਿਆਂ ਵਿਚ ਚਲੇ ਜਾਉ । ਉਦੋਂ ਵੀ ਗੁਰੂਕੁਲ, ਕਾਂਗੜੀ ਅਤੇ ਆਸ਼ਰਮ ਸਨ । ਅੱਜ ਉਨ੍ਹਾਂ ਦਾ ਸਟਾਈਲ ਚੇਂਜ ਹੋ ਗਿਆ ਹੈ । ਅੱਜ ਇਕ ਐਸੀ ਦੌੜ ਵਿਚੋਂ ਐਜੂਕੇਸ਼ਨ ਗੁਜ਼ਰ ਰਹੀ ਹੈ ਅਤੇ ਇਹ ਸਭ ਤੋਂ ਪਰੀਲਿਮਨਰੀ ਨਸੈਸਿਟੀ ਬਣ ਚੁਕੀ ਹੈ । ਜਿਸ ਬੱਚੇ ਦੀ ਪਹਿਲੀ ਤੋਂ ਲੈਕੇ ਪੰਜਵੀਂ ਤੱਕ ਜੋ ਫਾਉਂਡੇਸ਼ਨ ਬਣ ਜਾਣੀ ਹੈ, ਉਸਨੂੰ ਬਣਾਉਣ ਲਈ ਗੌਰਮਿੰਟ ਨੂੰ ਵੀ ਉਪਰਾਲਾ ਕਰਨਾ ਪਵੇਗਾ । ਇਕ ਪਾਸੇ ਕਹਿੰਦੇ ਹਨ ਕਿ ਪੰਡਿਤ ਨਹਿਰੂ ਨੇ ਕਿਹਾ ਸੀ ਕਿ ਬੱਚੇ ਸਾਡਾ ਆਉਣ ਵਾਲਾ ਭਵਿੱਖ ਹਨ ਅਤੇ ਦੂਸਰੇ ਪਾਸੇ ਕਿਹਾ ਜਾ ਰਿਹਾ ਹੈ ਕਿ ਟੀਚਰਾਂ ਦਾ ਸਰਕਾਰ ਤੇ ਬਹੁਤ ਜ਼ਿਆਦਾ ਭਾਰ ਪੈ ਜਾਵੇਗਾ ਅਤੇ ਪੰਜਾਬ ਗੌਰਮਿੰਟ ਇਸ ਤਰ੍ਹਾਂ ਦਾ ਅਰੇਂਜਮੈਂਟ ਨਹੀਂ ਕਰ ਪਾਵੇਗੀ । ਇਹ ਤਾਂ ਹਰ ਗੌਰਮਿੰਟ ਦਾ ਫਰਜ਼ ਬਣਦਾ ਹੈ । ਅੱਜ ਬੱਚੇ ਮਾਡਲ ਸਕੂਲਾਂ ਵੱਲ ਕਿਉਂ ਜਾ ਰਹੇ ਹਨ, ਕਿਉਂਕਿ ਸਾਡੇ ਸਕੂਲਾਂ ਵਿਚ ਪੜ੍ਹਾਈ ਠੀਕ ਨਹੀਂ । ਪਰ ਮੈਂ ਤਾਂ ਇਹ ਕਹਿੰਦਾ ਹਾਂ ਕਿ ਸਾਨੂੰ ਆਪਣਾ ਮਿਆਰ ਏਨਾ ਉਚਾ ਚੁੱਕਣਾ ਚਾਹੀਦਾ ਹੈ ਕਿ ਲੋਕ ਮਾਡਲ ਸਕੂਲਾਂ ਵੱਲ ਨਾ ਦੌੜਨ । ਅੱਜ ਦਿੱਲੀ ਵਿਚ ਕਿਸੇ ਪ੍ਰਾਇਮਰੀ ਸਕੂਲ ਵਿਚ ਚਲੇ ਜਾਉ they have arranged computers for the children ਅਤੇ ਇਸ ਤੋਂ ਵੀ ਅੱਗੇ ਉਨ੍ਹਾਂ ਨੇ ਛੋਟੇ ਬੱਚਿਆਂ ਲਈ ਉਨ੍ਹਾਂ ਦਾ ਧਿਆਨ ਆਕਰਸ਼ਿਤ ਕਰਨ ਲਈ ਕਈ ਗੇਮਜ਼ ਲਾਈਆਂ ਹੋਈਆਂ ਹਨ । ਜਿਸ ਬੱਚੇ ਦਾ ਰੁਝਾਨ ਬਚਪਨ ਤੋਂ ਜਿਸ ਪਾਸੇ ਚਲਾ ਜਾਵੇਗਾ, ਉਹ ਉਧਰ ਹੀ ਪੈ ਜਾਵੇਗਾ । ਇਸ ਲਈ ਸਾਨੂੰ ਅਗਰ 1-2 ਨਹੀਂ ਬਲਕਿ 4 ਟੀਚਰ ਹੀ ਅਰੇਂਜ ਕਰਨੇ ਪੈ ਜਾਣ ਤਾਂ ਕਰਨੇ ਚਾਹੀਦੇ ਹਨ । ਇਹ ਸਾਡੇ ਭਵਿੱਖ ਦੀ ਗੱਲ ਹੈ ਅਤੇ ਇਸ ਲਈ ਸਭ ਦੀ ਸਹਿਮਤੀ ਹੋਣੀ ਚਾਹੀਦੀ ਹੈ ।

ਪਹਿਲਾਂ ਅਸੀਂ ਦੇਖਦੇ ਸੀ ਕਿ ਪਿੰਡਾਂ ਦੇ ਸਕੂਲ ਕਿੰਨੀ ਕਿੰਨੀ ਦੂਰ ਹੁੰਦੇ ਸਨ ਅਤੇ

ਬੜੀ ਬੜੀ ਦੂਰ ਬੱਚਿਆਂ ਨੂੰ ਪੈਦਲ ਜਾਣਾ ਪੈਂਦਾ ਸੀ । ਅੱਜ ਅਸੀਂ ਕਿਥੇ ਪਹੁੰਚ ਗਏ ਹਾਂ । ਅੱਜ ਪਿੰਡਾਂ ਵਿਚ ਕਾਰਾਂ, ਸਕੂਟਰ, ਸੜਕਾਂ ਅਤੇ ਕਮਿਊਨੀਕੇਸ਼ਨ ਸਿਸਟਮ ਤੱਕ ਮੁਹੱਈਆ ਹੈ । ਜੇ ਬਾਕੀ ਚੀਜ਼ਾਂ ਵਿਚ ਵਾਧਾ ਹੋ ਸਕਦਾ ਹੈ ਤਾਂ ਇਸ ਪਾਸੇ ਕਿਉਂ ਨਹੀਂ ਹੋ ਸਕਦਾ । ਜਿਸ ਵੇਲੇ ਬੱਚਾ ਸਕੂਲ ਤੋਂ ਪੜ੍ਹ ਕੇ ਆਉਂਦਾ ਹੈ, ਉਸਨੂੰ ਮਾਂ ਵੀ ਐਜੂਕੇਸ਼ਨ ਦੇਂਦੀ ਹੈ । ਆਪਣੇ ਕੋਲ ਬਿਠਾਉਂਦੀ ਹੈ ਅਤੇ ਪੁੱਛਦੀ ਹੈ । ਦਸਵੀਂ ਦੇ ਬੱਚੇ ਮਾਂ ਕੋਲ ਨਹੀਂ ਬੈਠਦੇ, ਉਹ ਆਪਣੀ ਪੜ੍ਹਾਈ ਵਿਚ ਮਸਤ ਹੋ ਜਾਂਦੇ ਹਨ ਅਤੇ ਉਨ੍ਹਾਂ ਦਾ ਆਪਣਾ ਰੁਟੀਨ ਬਣ ਜਾਂਦਾ ਹੈ । ਜਦੋਂ ਪਹਿਲਾਂ ਸੜਕ ਬਣਾਉਣੀ ਹੁੰਦੀ ਹੈ ਤਾਂ ਕਾਫੀ ਮਿੱਟੀ, ਰੋੜੀ ਬਜਰੀ ਪਾਉਣੀ ਪੈਂਦੀ ਹੈ ਅਤੇ ਜਦ ਬਣ ਜਾਂਦੀ ਹੈ ਤਾਂ ਰੋਡ ਰੋਲਰ ਚਲਾਉਣਾ ਬੜਾ ਅਸਾਨ ਹੋ ਜਾਂਦਾ ਹੈ । ਰਾਅ ਦਿਮਾਗ ਨੂੰ ਅੱਛੇ ਪਾਸੇ ਲਗਾਉਣ ਲਈ 3-4 ਜਿੰਨੇ ਵੀ ਟੀਚਰਾਂ ਦੀ ਨਸੈਸਿਟੀ ਹੋਵੇ, ਲਗਾਉਣੇ ਚਾਹੀਦੇ ਹਨ । ਇਹ ਤਾਂ ਅੱਜ ਦੀ ਪੁਕਾਰ ਹੈ। ਅੱਜ ਐਜੂਕੇਸ਼ਨ ਦਾ ਜੋ ਲੇਟੈਸਟ ਸਟਾਈਲ ਹੈ, ਉਸ ਨੂੰ ਅਪਨਾਉਣਾ ਚਾਹੀਦਾ ਹੈ । ਅਸੀਂ ਦਿੱਲੀ ਜਾਂ ਕੇ ਵੇਖੀਏ ਤਾਂ ਪਤਾ ਲਗਦਾ ਹੈ ਕਿ ਉਥੇ ਛੋਟੇ ਬੱਚਿਆਂ ਨੂੰ ਹਰ ਚੀਜ਼ ਅਵੇਲੇਬਲ ਹੈ । ਛੋਟੀਆਂ ਜਮਾਤਾਂ ਐਲ. ਕੇ. ਜੀ. ਅਤੇ ਯੂ. ਕੇ. ਜੀ. ਤੋਂ ਹੀ ਬੱਚਿਆਂ ਦਾ ਰੁਝਾਨ ਵੇਖਣਾ ਉਥੇ ਸ਼ੁਰੂ ਹੋ ਜਾਂਦਾ ਹੈ । ਸ਼ੁਰੂ ਤੋਂ ਹੀ ਵੇਖਿਆ ਜਾਂਦਾ ਹੈ ਕਿ ਉਨ੍ਹਾਂ ਦਾ ਰੁਝਾਨ ਕਿਧਰ ਹੈ । ਉਨ੍ਹਾਂ ਬੱਚਿਆਂ ਨੂੰ ਕਿਉਂ ਕਾਨਵੈਂਟ ਸਕੂਲਾਂ ਵਿਚ ਭੇਜਿਆ ਜਾਂਦਾ ਹੈ। ਇਸੇ ਕਰਕੇ ਕਿਉਂਕਿ ਉਥੇ ਪੜ੍ਹਾਈ ਦਾ ਮਿਆਰ ਬਹੁਤ ਉਚਾ ਹੈ। ਕੀ ਉਹੋ ਸਹੂਲਤਾਂ ਅਸੀਂ ਆਪਣੇ ਬੱਚਿਆਂ ਨੂੰ ਪ੍ਰੋਵਾਈਡ ਨਹੀਂ ਕਰ ਸਕਦੇ ? ਕਿਉਂ ਨਹੀਂ ਕਰ ਸਕਦੇ ਜ਼ਰੂਰ ਕਰ ਸਕਦੇ ਹਾਂ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਆਪਣੀ ਗੱਲ ਦਸਦਾ ਹਾਂ ਕਿ ਮੈਂ ਇਕ ਸਕੂਲ ਚਲਾ ਗਿਆ । ਉਸ ਸਾਰੇ ਸਕੂਲ ਵਿਚ ਮੈਨੂੰ ਪਤਾ ਲਗਿਆ ਕਿ ਇਕੋ ਹੀ ਟੀਚਰ ਸੀ । ਜਿਸ ਵੇਲੇ ਮੈਂ ਉਥੇ ਪਹੁੰਚਿਆ ਤਾਂ ਹਾਸੇ ਦੀ ਗੱਲ ਹੈ ਕਿ ਉਹ ਟੀਚਰ ਉਥੇ ਅਵੇਲੇਬਲ ਨਹੀਂ ਸੀ । ਬਲਕਿ ਉਸ ਟੀਚਰ ਨੇ ਅੱਗੇ ਇਕ ਹੋਰ ਲੜਕੀ ਅਰੇਂਜ ਕੀਤੀ ਹੋਈ ਸੀ, ਬੱਚਿਆਂ ਨੂੰ ਪੜ੍ਹਾਉਣ ਵਾਸਤੇ । ਉਥੇ 100 ਦੇ ਕਰੀਬ ਬੱਚੇ ਹਨ । ਇਕ ਹੋਰ ਟੀਚਰ ਉਥੇ ਡੈਪੂਟੇਸ਼ਨ ਤੇ ਲਗਾਇਆ ਗਿਆ ਹੈ । ਜੇ ਸਾਡੇ ਐਜੂਕੇਸ਼ਨ ਸਿਸਟਮ ਦੀ ਇਹੀ ਹਾਲਤ ਹੈ ਤਾਂ ਅਸੀਂ ਕਿਉਂ ਬਾਰ ਬਾਰ ਕਹੀ ਜਾਂਦੇ ਹਾਂ ਕਿ ਸਾਡਾ ਸਿਸਟਮ ਬਹੁਤ ਅੱਛਾ ਹੈ । ਇਹ ਭੁਲੇਖਾ ਪਾਊ ਗੱਲ ਹੈ ਅਤੇ ਲੋਕਾਂ ਨੂੰ ਗਲਤ ਭਰੋਸਾ ਦੇਣ ਵਾਲੀ ਗੱਲ ਹੈ, ਖਾਸ ਕਰਕੇ ਪ੍ਰਿਲਿਮਨਰੀ ਐਜੂਕੇਸ਼ਨ ਬਾਰੇ । ਪਹਿਲੀ ਅਤੇ ਦੂਸਰੀ ਜਮਾਤ ਦੇ ਪਧਰ ਤੋਂ ਹੀ ਬੱਚਿਆਂ ਦੀ ਇਨਟੈਲੀਜੈਂਸੀ ਦਾ ਪੱਧਰ ਸ਼ੁਰੂ ਹੋ ਜਾਂਦਾ ਹੈ । ਮਾਂ ਬਾਪ ਅਤੇ ਟੀਚਰ ਨੂੰ ਉਸ ਦੇ ਪੱਧਰ ਦਾ ਪਤਾ ਲੱਗ ਜਾਂਦਾ ਹੈ । ਜਿਨ੍ਹਾਂ ਟੀਚਰਾਂ ਨੇ ਉਨ੍ਹਾਂ ਛੋਟੇ ਛੋਟੇ ਬੱਚਿਆਂ ਨੂੰ ਹੈਂਡਲ ਕਰਨਾ ਹੈ, ਉਨ੍ਹਾਂ ਟੀਚਰਾਂ ਦੀ ਟ੍ਰੇਨਿੰਗ ਵੱਲ ਵੀ ਪੂਰਾ ਪੂਰਾ ਧਿਆਨ ਦਿੱਤਾ ਜਾਣਾ ਚਾਹੀਦਾ ਹੈ ਕਿਉਂਕਿ ਇਹ ਟੀਚਰ ਹੀ ਹੈ, ਜਿਸ ਤੇ ਬੱਚੇ ਨੂੰ ਭਰੋਸਾ ਹੈ ਅਤੇ ਉਸ ਦੇ ਮਾਂ ਬਾਪ ਨੂੰ ਭਰੋਸਾ ਹੈ । ਮਾਂ ਨੇ ਬੱਚੇ ਨੂੰ ਤਿਆਰ ਕਰਕੇ ਭੇਜਣਾ ਹੁੰਦਾ ਹੈ । ਬਾਪ ਨੇ ਬੜੇ ਚਾਅ ਨਾਲ ਉਸ ਨੂੰ ਸਕੂਲ ਤੋਰਨਾ ਹੁੰਦਾ ਹੈ । ਇਹੀ ਉਮਰ ਉਸ ਨੂੰ ਠੀਕ ਤਰ੍ਹਾਂ ਹੈਂਡਲ ਕਰਨ ਦੀ ਹੁੰਦੀ ਹੈ । ਦਸਵੀਂ ਜਮਾਤ ਵਿਚ ਤਾਂ ਮਾਂ ਬਾਪ ਨੂੰ ਵੀ ਧਿਆਨ ਨਹੀਂ ਰਹਿੰਦਾ । ਪ੍ਰਾਈਮਰੀ ਐਜੂਕੇਸ਼ਨ ਤੱਕ ਬੱਚੇ ਦੀ ਹਰ ਲੋੜ ਵੱਲ ਮਾਂ ਬਾਪ ਦਾ ਧਿਆਨ ਹੁੰਦਾ ਹੈ ! ਪਹਿਲਾਂ ਗੁਰੂਕੁਲ ਦਾ ਸਿਸਟਮ ਕੀ ਹੁੰਦਾ ਸੀ ?

[ਸ਼੍ਰੀ ਜਗਦੀਸ਼ ਸਾਹਨੀ]

ਤੜਕੇ ਉਠਣ ਤੋਂ ਲੈ ਕੇ ਰਾਤ ਸੌਣ ਵੇਲੇ ਤੱਕ ਟੀਚਰ ਦੇ ਸਾਹਮਣੇ ਸਿਖਿਆਰਥੀ ਰਹਿੰਦਾ ਸੀ । ਇਤਿਹਾਸ ਗਵਾਹ ਹੈ ਕਿ ਕਿਸੇ ਵੀ ਹੋਰ ਮੁਲਕ ਦੀ ਐਨੀ ਸੁਨਹਿਰੀ ਸਿਖਿਆ ਪ੍ਰਣਾਲੀ ਨਹੀਂ ਸੀ । ਜਿੰਨੀ ਕਿ ਹਿੰਦੁਸਤਾਨ ਦੀ ਸੀ ਅਤੇ ਹਿੰਦੁਸਤਾਨ ਦੇ ਵਿਚੋਂ ਵੀ ਜਿੰਨੀ ਪੰਜਾਬ ਦੀ ਸੀ । ਬਾਕੀ ਇਲਾਕਿਆਂ ਦੇ ਵਿਚ ਵੀ ਇਹ ਸਿਸਟਮ ਵਧੀਆ ਰਿਹਾ ਹੈ ਲੇਕਿਨ ਪੰਜਾਬ ਵਿਚ ਇਸ ਦਾ ਪਧਰ ਹੋਰ ਵੀ ਉਚਾ ਸੀ । ਉਸ ਨੂੰ ਧਿਆਨ ਵਿਚ ਰੱਖੀਏ ਤੇ ਸਾਡਾ ਅੱਜ ਦਾ ਮਿਆਰ ਹੋਰ ਉਪਰ ਜਾਣਾ ਚਾਹੀਦਾ ਹੈ । ਅੱਜ ਪਿੰਡ ਵਿਚ ਰਹਿਣ ਵਾਲੇ ਹਰ ਇਨਸਾਨ ਦੀ ਕੋਸ਼ਿਸ਼ ਹੈ ਕਿ ਉਹ ਆਪਣੇ ਬੱਚੇ ਨੂੰ ਸ਼ਹਿਰ ਵਿਚ ਭੇਜ ਸਕੇ । ਕਿਉਂਕਿ ਉਥੋਂ ਦੇ ਮਾਡਲ ਸਕੂਲਾਂ ਵਿਚ, ਕਾਨਵੇਂਟ ਸਕੂਲਾਂ ਵਿਚ ਜੋ ਵੀ ਫੇਸਿਲਟੀ ਹੈ, ਉਹ ਪਿੰਡਾਂ ਦੇ ਸਕੂਲਾਂ ਵਿਚ ਨਹੀਂ ਹੈ । ਹਰ ਆਦਮੀ ਚਾਹੁੰਦਾ ਹੈ ਕਿ ਉਸ ਦਾ ਬੱਚਾ ਅੱਛਾ ਪੜ੍ਹ ਲਿਖ ਕੇ ਅਫਸਰ ਬਣ ਜਾਵੇ । ਲੜਕੀਆਂ ਦੇ ਮਾਮਲੇ ਵਿਚ ਹਰ ਆਦਮੀ ਇਹ ਚਾਹੁੰਦਾ ਹੈ ਕਿ ਇਹ ਪਰਾਇਆ ਧਨ ਹੈ, ਇਸ ਕਰਕੇ ਇਸ ਨੂੰ ਅੱਛੀ ਸਿਖਿਆ ਦੇ ਕੇ ਇਸ ਨੂੰ ਅੱਗੇ ਭੇਜੀਏ ਲੇਕਿਨ ਇਹ ਤਾਂ ਹੀ ਹੋ ਸਕਦਾ ਹੈ ਜੇਕਰ ਅਸੀਂ ਬੱਚੇ ਨੂੰ ਅੱਛਾ ਸਟਾਰਟ ਦੇ ਸਕੀਏ । ਜਿਸ ਤਰ੍ਹਾਂ ਦੌੜ ਵਿਚ ਹੁੰਦਾ ਹੈ ਕਿ ਜਿਹੜਾ ਅੱਛਾ ਸਟਾਰਟ ਲੈ ਗਿਆ, ਉਹ ਜਿੱਤ ਗਿਆ । ਇਸੇ ਤਰ੍ਹਾਂ ਹੀ ਐਜੂਕੇਸ਼ਨ ਵਿਚ ਹੁੰਦਾ ਹੈ । ਇਸ ਨੂੰ ਗੰਭੀਰਤਾ ਨਾਲ ਲੈਣ ਦੀ ਲੋੜ ਹੈ । ਜਿਸ ਤਰ੍ਹਾਂ ਕਾਰਾਂ ਬਣਦੀਆਂ ਹਨ, ਸਕੂਟਰ ਬਣਦੇ ਹਨ, ਉਸਦੇ ਵਿੱਚ ਉਹੀ ਪਿਸਟਨ, ਉਹੀ ਰਿੰਮ ਉਹੀ ਮੋਬਲ-ਆਇਲ ਹਰ ਇਕ ਕਾਰ ਦੇ ਵਿੱਚ ਪੈਂਦਾ ਹੈ, ਮਗਰ ਕੁਝ ਕਾਰਾਂ ਬਹੁਤ ਅੱਛੀਆਂ ਚਲਦੀਆਂ ਹਨ ਔਰ ਕੁਝ ਬਹੁਤ ਹੀ ਜਲਦੀ ਕੰਡੰਮ ਹੋ ਜਾਂਦੀਆਂ ਹਨ ਕਿਉਂਕਿ ਉਹ ਪਰੀਲਿਮਨਰੀ ਸਟੇਜ ਤੇ ਹੀ ਠੀਕ ਨਹੀਂ ਬਣੀਆਂ । ਜੇਕਰ ਅਸੀਂ ਇਕ ਮਸ਼ੀਨ ਬਾਰੇ ਇਹ ਚੀਜ਼ ਸੋਚ ਸਕਦੇ ਹਾਂ ਤਾਂ ਅਸੀਂ ਇਕ ਬੱਚੇ ਬਾਰੇ ਜਿਸ ਨੇ ਵੱਡਾ ਹੋ ਕੇ ਦੇਸ਼ ਦਾ ਨਾਗਰਿਕ ਬਣਨਾ ਹੈ, ਉਸ ਬਾਰੇ ਪ੍ਰਾਇਮਰੀ ਸਟੇਜ ਤੇ ਹੀ ਕਿਉਂ ਨਹੀਂ ਸੋਚਦੇ । ਡਿਪਟੀ ਸਪੀਕਰ ਸਾਹਿਬ, ਜੋ ਅੱਜ ਮਤਾ ਲਿਆਂਦਾ ਗਿਆ ਹੈ ਉਹ ਬਹੁਤ ਹੀ ਅੱਛੇ ਸਮੇਂ ਤੇ ਲਿਆਂਦਾ ਗਿਆ ਹੈ । ਸਾਡੇ ਐਜੂਕੇਸ਼ਨ ਮਨਿਸਟਰ ਸਾਹਿਬ ਬੈਠੇ ਹਨ, ਇਹ ਬੜੇ ਪੜ੍ਹੇ ਲਿਖੇ ਹਨ । ਮੈਂ ਇਨ੍ਹਾਂ ਅੱਗੇ ਦਰਖਾਸਤ ਕਰਦਾ ਹਾਂ ਕਿ ਇਸ ਮਤੇ ਨੂੰ ਮੰਨ ਕੇ ਡੀਮਾਂਡ ਦੇ ਮੁਤਾਬਿਕ ਇਕ ਇਕ ਟੀਚਰ ਚਾਹੀਦਾ ਹੈ, ਇਕ ਇਕ ਸਬਜੈਕਟ ਵਾਸਤੇ । ਸਾਰੇ ਸਬਜੈਕਟਾਂ ਨੂੰ ਕੇਵਲ ਇਕ ਟੀਚਰ ਨਹੀਂ ਪੜ੍ਹਾ ਸਕਦਾ । ਜੇ ਹਰ ਸਬਜੈਕਟ ਵਾਸਤੇ ਵੱਖ-ਵੱਖ ਟੀਚਰ ਹੋਵੇਗਾ ਤਾਂ ਹੀ ਬੱਚਿਆਂ ਨੂੰ ਠੀਕ ਐਜੂਕੇਸ਼ਨ ਮਿਲ ਸਕੇਗੀ । ਬੱਚਿਆਂ ਦੇ ਬਸਤਿਆਂ ਵੱਲ ਵੀ ਧਿਆਨ ਰੱਖਣਾ ਚਾਹੀਦਾ ਹੈ, ਜਿਸ ਵੇਲੇ ਇਕ ਛੋਟਾ ਬੱਚਾ ਘਰੋਂ ਸਕੂਲ ਜਾਣ ਲਈ ਬਾਹਰ ਨਿਕਲਦਾ ਹੈ ਤਾਂ ਉਸ ਦੇ ਮੋਢਿਆਂ ਤੇ ਕਿਤਾਬਾਂ ਦਾ ਬਹੁਤ ਭਾਰ ਹੁੰਦਾ ਹੈ, ਉਹ ਤਾਂ ਵਿਚਾਰਾ ਬਸਤੇ ਦੇ ਬੋਝ ਥੱਲੇ ਹੀ ਦੱਬ ਜਾਂਦਾ ਹੈ । ਜਿਉਂ ਜਿਉਂ ਬੱਚਾ ਵਧਦਾ ਜਾਵੇ, ਉਸ ਅਨੁਸਰ ਹੀ ਕਿਤਾਬਾਂ ਵਿੱਚ ਵਾਧਾ ਹੋਣਾ ਚਾਹੀਦਾ ਹੈ, ਨਾ ਕਿ ਉਸ ਨੂੰ ਸ਼ੁਰੂ ਤੋਂ ਹੀ ਅੱਠ ਕਿਤਾਬਾਂ ਲਗਾ ਦਿੱਤੀਆਂ ਜਾਣ । ਡਿਪਟੀ ਸਪੀਕਰ ਸਾਹਿਬ, ਸਾਡੇ ਕੀ ਕੋਈ ਅਜਿਹਾ ਕਾਨੂੰਨ ਨਹੀਂ ਕਿ ਅਸੀਂ ਜਿਹੜੀਆਂ ਪ੍ਰਾਈਵੇਟ ਦੁਕਾਨਾਂ ਹਨ, ਜਿਹੜੀਆਂ ਕਿ ਸਕੂਲਾਂ ਦੇ ਨਾਂ ਹੇਠਾਂ ਚਲਦੀਆਂ ਹਨ ਉਨ੍ਹਾਂ ਨੂੰ ਅਸੀਂ ਬੰਦ ਨਹੀਂ ਕਰ ਸਕਦੇ । ਸਵੇਰੇ ਲਕਸ਼ਮੀਕਾਂਤਾ ਚਾਵਲਾ ਜੀ ਨੇ ਇਹ ਗੱਲ ਕਹੀ ਸੀ ਕਿ ਜੇਕਰ ਅਸੀਂ ਪਕੌੜੇ ਵਾਲੇ ਨੂੰ ਬੰਦ ਕਰਾ ਸਕਦੇ ਹਾਂ ਉਸਦਾ ਤੇਲ ਚੈਕ

ਕਰ ਸਕਦੇ ਹਾਂ, ਉਸਦਾ ਵੇਸਣ ਚੈਕ ਕਰ ਸਕਦੇ ਹਾਂ ਤਾਂ ਐਜੂਕੇਸ਼ਨ ਨੂੰ ਕਿਉਂ ਨਹੀ ਚੈਕ ਕਰ ਸਕਦੇ ।ਇਹ ਕਰਨਾ ਬਹੁਤ ਹੀ ਲਾਜ਼ਮੀ ਹੈ, ਕਿਉਂਕਿ ਇਸ ਤੇ ਸਾਡਾ ਭਵਿੱਖ ਨਿਰਭਰ ਕਰਦਾ ਹੈ । ਆਪਣੇ ਭਵਿੱਖ ਨੂੰ ਆਪਣੇ ਦੇਸ਼ ਦੇ ਭਵਿੱਖ ਬਿਹਤਰ ਬਣਾਉਣ ਲਈ ਜੋ ਵੀ ਸਾਨੂੰ ਕਰਨਾ ਪਏ, ਸਾਨੂੰ ਜ਼ਰੂਰ ਲੋੜੀਂਦੇ ਕਦਮ ਚੁਕਣੇ ਚਾਹੀਦੇ ਹਨ । ਕੋਈ ਵੀ ਪੰਜਾਬ ਦੇ ਵਿੱਚ ਅਜਿਹਾ ਪਿੰਡ ਜਾਂ ਸ਼ਹਿਰ ਨਹੀਂ ਹੈ, ਜਿਥੇ ਇਕ ਸਰਕਾਰੀ ਦੇ ਨਾਲ-2 ਪੰਜ ਛੇ ਪ੍ਰਾਈਵੇਟ ਸਕੂਲ ਨਾ ਚਲਦੇ ਹੋਣ । ਪ੍ਰਾਈਵੇਟ ਸਕੂਲ ਕਿਉਂ ਤਰੱਕੀ ਕਰਦੇ ਹਨ ਕਿਉਂਕਿ ਗੌਰਮਿੰਟ ਸਕੂਲਾਂ ਦਾ ਮਿਆਰ ਦਿਨ-ਬ-ਦਿਨ ਗਿਰਦਾ ਜਾ ਰਿਹਾ ਹੈ । ਹਰ ਇਕ ਆਦਮੀ ਇਸ ਕੋਸ਼ਿਸ਼ ਵਿੱਚ ਹੈ ਕਿ ਉਸ ਨੂੰ ਗੌਰਮਿੰਟ ਜਾਬ ਮਿਲ ਜਾਵੇ । ਇਸਦਾ ਕਾਰਨ ਇਹੀ ਹੈ ਕਿ ਉਸ ਨੂੰ ਗੌਰਮਿੰਟ ਜਾਬ ਵਿੱਚ ਵੱਧ ਪੈਸੇ ਮਿਲਦੇ ਹਨ ਔਰ ਘੱਟ ਕੰਮ ਕਰਨਾ ਪੈਂਦਾ ਹੈ । ਜਦ ਕਿ ਪ੍ਰਾਈਵੇਟ ਵਾਲੇ ਪੈਸੇ ਵੀ ਬਹੁਤ ਘੱਟ ਦਿੰਦੇ ਹਨ ਔਰ ਕੰਮ ਵੱਧ ਲੈਂਦੇ ਹਨ । ਮਗਰ ਇਹ ਬੱਚਿਆਂ ਦੇ ਨਾਲ ਧੋਖਾ ਹੈ, ਬੱਚਿਆਂ ਦੇ ਮਾਂ ਪਿਉ ਨਾਲ ਧੋਖਾ ਹੈ। ਪਬਲਿਕ ਦੇ ਨਾਲ ਧੋਖਾ । ਹੈ ਇਕੋ ਜਿਹੇ ਸਕੂਲਾਂ ਨੂੰ ਜਿਹੜੇ ਕਿ ਟੀਚਿੰਗ ਸ਼ਾਪਸ ਹਨ, ਉਨ੍ਹਾਂ ਨੂੰ ਬੰਦ ਕਰਨਾ ਚਾਹੀਦਾ ਹੈ। ਜਿਹੜੇ ਅੱਛੇ-ਅੱਛੇ ਪ੍ਰਾਈਵੇਟ ਇੰਸੀਟੀਚਿਊਸ਼ਨ ਹਨ, ਜਿਵੇਂ ਕਿ ਡੀ.ਏ.ਵੀ ਵਾਲਿਆਂ ਦੇ ਥਰੂ-ਆਉਟ ਇੰਡੀਆ ਇੰਸਟੀਚੀਊਟ ਹਨ, ਉਨ੍ਹਾਂ ਨੇ ਐਜੂਕੇਸ਼ਨ ਦੇ ਖੇਤਰ ਵਿੱਚ ਬਹੁਤ ਅੱਛਾ ਮਿਆਰ ਹਾਸਲ ਕੀਤਾ-ਹੋਇਆ ਹੈ. ਹਰ ਲੈਵਲ ਤੇ ਉਨ੍ਹਾਂ ਦਾ ਮਿਆਰ ਬਹੁਤ ਅੱਛਾ ਹੈ। ਪਿੱਛੇ ਜਿਹੇ ਉਨ੍ਹਾਂ ਨਾਲ ਮੀਟਿੰਗ ਹੋਈ, ਜਿਸ ਵਿੱਚ ਉਨ੍ਹਾਂ ਨੇ ਦੱਸਿਆ ਸੀ ਕਿ ਜਿਹੜੇ ਬੱਚਿਆਂ ਦੇ ਮਾਂ ਪਿਉ ਹਨ, ਉਨ੍ਹਾਂ ਦਾ ਝੁਕਾਅ ਕ੍ਰਿਸਚਨ ਸਕੂਲਾਂ ਵੱਲ ਕਿਉਂ ਹੈ । ਉਹ ਆਪਣੇ ਰਿਜ਼ਲਟ ਬਹੁਤ ਅੱਛੇ ਦਿੰਦੇ ਹਨ । ਜਿਹੜੇ ਇਸ ਤਰ੍ਹਾਂ ਦੇ ਇੰਸਟੀਚੀਊਟ ਹਨ, ਉਨ੍ਹਾਂ ਨੂੰ ਜ਼ਰੂਰ ਬੜਾਵਾ ਦੇਣਾ ਚਾਹੀਦਾ ਹੈ ਔਰ ਜੋ ਇੰਸਟੀਚੀਊਟ ਪ੍ਰਾਈਵੇਟਲੀ ਚੱਲਾ ਕੇ ਪੈਸੇ ਕਮਾਉਂਦੇ ਹਨ, ਉਨ੍ਹਾਂ ਨੂੰ ਜ਼ਰੂਰ ਸਨੱਬ ਕਰਨਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ ਸਾਨੂੰ ਅੱਜ ਦੀ ਜਰੂਰਤ ਨੂੰ ਪੂਰਾ ਕਰਨ ਦੇ ਲਈ ਪ੍ਰਾਇਮਰੀ ਐਜੂਕੇਸਨ ਤੇ ਜਿੰਨਾਂ ਵੱਧ ਤੋਂ ਵੱਧ ਖਰਚਾ ਕਰਨਾ ਪਵੇ, ਕਰਨਾ ਚਾਹੀਦਾ ਹੈ । ਪੰਜਾਬ ਸਰਕਾਰ ਹਰ ਜਗ੍ਹਾ ਤੇ ਬਾਰ ਬਾਰ ਕਹਿੰਦੀ ਹੈ ਕਿ ਸਾਡੇ ਕੋਲ ਕਿਸੇ ਕਿਸਮ ਦੀ ਕੋਈ ਕਮੀ ਨਹੀਂ ਹੈ ਤਾਂ ਇਸ ਵਾਸਤੇ ਕੋਈ ਕੰਜੂਸੀ ਨਹੀਂ ਦਿਖਾਉਣੀ ਚਾਹੀਦੀ । ਦਿਲ ਖੋਲ੍ਹ ਕੇ ਸਾਨੂੰ ਆਪਣੇ ਬੱਚਿਆਂ ਦੇ ਭਵਿੱਖ ਨੂੰ ਸੁਰੱਖਿਅਤ ਕਰਨ ਲਈ ਇਸ ਬਾਰੇ ਸੱਭ ਤੋਂ ਪਹਿਲਾਂ ਧਿਆਨ ਦੇਣਾ ਚਾਹੀਦਾ ਹੈ । ਔਰ ਸਾਨੂੰ ਇਸ ਮਤੇ ਨੂੰ, ਮੈਂ ਕਹਾਂਗਾ ਕਿ, ਖੁਲ੍ਹੇ ਦਿਲ ਨਾਲ ਪਾਸ ਕਰਨਾ-ਚਾਹੀਦਾ ਹੈ ਕਿਉਂਕਿ ਪੰਜਾਬੀਆਂ ਦਾ ਵਿਰਸਾ ਬੜਾ ਖੁਲ੍ਹਾ ਹੁੰਦਾ ਹੈ, ਪੰਜਾਬੀ ਬੜੇ ਦਿਲ ਵਾਲੇ ਹੁੰਦੇ ਹਨ ਅਤੇ ਉਹ ਬੜੇ ਖੁਲ੍ਹੇ ਦਿਲ ਨਾਲ ਗੱਲ ਕਰਦੇ ਹਨ । ਇਸ ਲਈ ਸਾਨੂੰ ਆਪਣੇ ਬੱਚਿਆਂ ਦੀ ਸੁਰੱਖਸ਼ਾ ਕਰਣ ਲਈ, ਇਸ ਮਤੇ ਨੂੰ ਨਿਰਵਿਰੋਧ ਪਾਸ ਕਰਨਾ ਚਾਹੀਦਾ ਹੈ । ਪਾਸ ਹੀ ਨਹੀਂ ਕਰਨਾ ਚਾਹੀਦਾ, ਪਿਛੇ ਕੁਝ ਇਸ ਤਰ੍ਹਾਂ ਵੀ ਹੋਇਆ ਹੈ ਕਿ ਕਈ ਮਤੇ ਪਾਸ ਹੋਏ ਪਰ ਅੱਜ ਤੱਕ ਉਨ੍ਹਾਂ ਦੀ ਇੰਪਲੀਮੈਂਟੇਸ਼ਨ ਨਹੀਂ ਹੋਈ । ਮੇਰੀ ਸਦਨ ਅੱਗੇ ਅਰਜ਼ ਹੈ ਕਿ ਇਸ ਮਤੇ ਨੂੰ ਪਾਸ ਕਰਕੇ ਇਸ ਦੀ ਇੰਪਲੀਮੈਂਟੇਸ਼ਨ ਜਿੰਨੀ ਜਲਦੀ ਤੋਂ ਜਲਦੀ ਹੋਵੇ ਕੀਤੀ ਜਾਵੇ ਤਾਂ ਜੋ ਅਸੀਂ ਆਪਣੇ ਬੱਚਿਆਂ ਨੂੰ ਸਿਖਿਆ ਵਿੱਚ ਅੱਗੇ ਵਧਾ ਸਕੀਏ ਤਾਂ ਕਿ ਆਉਣ ਵਾਲੇ ਸਮੇਂ ਵਿੱਚ ਇਹ ਨਸਲ ਇਹ ਨਾ ਕਹੇ ਕਿ

[ਸ੍ਰੀ ਜਗਦੀਸ਼ ਸਾਹਨੀ]
ਤੁਸੀਂ ਹਾਊਸ ਵਿੱਚ ਗਏ ਸੀ ਅਤੇ ਸਾਡੇ ਵਾਸਤੇ ਕੁਝ ਨਹੀਂ ਸੋਚਿਆ ਜਾਂ ਕੁਝ ਕੀਤਾ ਨਹੀਂ। ਜੇਕਰ ਅਸੀਂ ਇਸ ਮਿਆਰ ਨੂੰ ਉਚਾ ਚੁੱਕਣਾ ਹੈ ਤਾਂ ਸਾਨੂੰ ਇਸ ਸਾਲ ਵਿਚ ਹੀ ਸ਼ੁਰੂ ਕਰਕੇ ਲਗਨ ਨਾਲ ਕੰਮ ਕਰਨਾ ਚਾਹੀਦਾ ਹੈ। ਕੇਰਲਾ ਸਿੱਖਿਆ ਵਿਚ ਬਹੁਤ ਅੱਗੇ ਨਿਕਲ ਗਿਆ ਹੈ। ਉਥੇ 100% ਸਿਖਿਆ ਹੈ ਅਤੇ ਉਹ ਕਹਿੰਦੇ ਹਨ ਕਿ ਸਾਡਾ ਕੋਈ ਵੀ ਆਦਮੀ ਅਸਿੱਖਿਅਤ ਨਹੀਂ ਹੈ, ਪੰਜਾਬ ਨੂੰ ਇਕ ਪ੍ਰੋਗਰੈਸਿਵ ਸਟੇਟ ਗਿਣਿਆ ਜਾਂਦਾ ਹੈ, ਪੰਜਾਬ ਦਾ ਕੋਈ ਮੁਕਾਬਲਾ ਨਹੀਂ ਹੈ ਹਰ ਗੱਲ ਤੋਂ ਅਸੀਂ ਅੱਗੇ ਹਾਂ। ਪਰ ਕੈਪੀਟਾਇਨਕਮ ਵਿੱਚ ਵੀ ਅਸੀਂ ਅੱਗੇ ਹਾਂ ਤਾਂ ਫਿਰ ਅਸੀਂ ਪ੍ਰਾਇਮਰੀ ਸਕੂਲਾਂ ਵਿੱਚ ਪਿੱਛੇ ਕਿਉਂ ਹਾਂ। ਇਥੇ ਇਹ ਗੱਲ ਕੀਤੀ ਗਈ ਹੈ ਕਿ ਸਰਕਾਰ ਨੂੰ ਇਸ ਬਾਰੇ ਖਰਚਾ ਬਹੁਤਾ ਕਰਨਾ ਪੈਂਦਾ ਹੈ, ਬਹੁਤ ਟੀਚਰ ਰੱਖਣੇ ਪੈਂਦੇ ਹਨ। ਜੇਕਰ ਅਸੀਂ ਆਪਣੇ ਬੱਚਿਆਂ ਵਾਸਤੇ ਟੀਚਰ ਹੀ ਨਹੀਂ ਰੱਖ ਸਕਦੇ ਤਾਂ ਅਸੀਂ ਉਨ੍ਹਾਂ ਨੂੰ ਚੰਗੇ ਸਿਖਿਅਕ ਕਿਵੇਂ ਬਣਾ ਸਕਾਂਗੇ। ਹਰ ਇਕ ਇਹ ਕੋਸ਼ਿਸ਼ ਕਰਦਾ ਹੈ ਕਿ ਬੱਚੇ ਨੂੰ ਸਕੂਲ ਤੋਂ ਇਲਾਵਾ ਟਿਊਸ਼ਨ ਵੀ ਲਵਾ ਕੇ ਦੇ ਦੇਈਏ। ਪ੍ਰਾਇਮਰੀ ਐਜੂਕੇਸ਼ਨ ਤੋਂ ਟਿਊਸ਼ਨ ਦੀ ਇੱਛਾ ਹੁੰਦੀ ਹੈ ਤਾਂ ਕਿ ਉਹ ਚੰਗੇ 'ਗੋ-ਬਰੂ' ਹੋ ਸਕਣ। ਹੁਣ ਮੈਂ ਤਾਂ ਸਮਰਥਾਵਾਨ ਹਾਂ ਤੇ ਮੈਂ ਆਪਣੇ ਬੱਚੇ ਨੂੰ ਟਿਊਸ਼ਨ ਲਗਵਾ ਦਿਆਂਗਾ ਪਰ ਜਿਹੜੇ ਗਰੀਬ ਲੋਕ ਹਨ, ਜਿਹੜੇ ਗਰੀਬਾਂ ਦੇ ਬੱਚੇ ਹੁੰਦੇ ਹਨ, ਉਨ੍ਹਾਂ ਨੂੰ ਸਾਡੇ ਬੱਚਿਆਂ ਦੇ ਬਰਾਬਰ ਦਾ ਸਿਖਿਆ ਦਾ ਮਿਆਰ ਨਾ ਮਿਲੇ ਤਾਂ ਗਰੀਬ ਤਾਂ ਫਿਰ ਗਰੀਬ ਹੀ ਰਹੇਗਾ ਜਿਵੇਂ ਕੋਈ ਆਈ. ਏ. ਐਸ. ਅਫਸਰ ਬਣ ਜਾਂਦਾ ਹੈ, ਉਹ ਚਾਹੁੰਦਾ ਹੈ ਕਿ ਮੇਰੇ ਬੱਚੇ ਨੂੰ ਅੱਛੀ ਤਾਲੀਮ ਮਿਲੇ ਅਤੇ ਉਹ ਵੀ ਵੱਡਾ ਹੋ ਕੇ ਆਈ. ਏ. ਐਸ. ਅਫਸਰ ਹੀ ਬਣੇ। ਕੀ ਇਹ ਜ਼ਰੂਰੀ ਹੈ ਕਿ ਇਕ ਗਰੀਬ ਦਾ ਬੱਚਾ ਪੜ੍ਹ ਕੇ ਰਿਕਸ਼ਾ ਹੀ ਚਲਾਵੇ ਜਾਂ ਹੱਲ ਹੀ ਜੋਤੇ। ਉਹ ਵੀ ਚਾਹੁੰਦਾ ਹੈ ਕਿ ਮੇਰਾ ਬੱਚਾ ਵੀ ਪੜ੍ਹ-ਲਿਖ ਕੇ ਕੋਈ ਅਫ਼ਸਰ ਲੱਗੇ ਤਾਂ ਕਿ ਮੈਨੂੰ ਵੀ ਲੋਕ ਜਾਨਣ। ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਅਰਜ਼ ਕਰਦਾ ਹਾਂ ਕਿ ਇਸ ਮਤੇ ਨੂੰ ਜਲਦੀ ਪ੍ਰਵਾਨਗੀ ਦੇ ਕੇ ਇਸ ਦੀ ਇੰਪਲੀਮੈਂਟੇਸ਼ਨ ਕੀਤੀ ਜਾਵੇ। "ਜੈ ਹਿੰਦ"

ਸਰਦਾਰ ਰਾਜ **ਸਿੰਘ ਖੇੜੀ** (ਸ਼ੇਰਪੁਰ ਐਸ. ਸੀ.). ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਆਪ ਦਾ ਬੜਾ ਧੰਨਵਾਦੀ ਹਾਂ, ਜਿਨ੍ਹਾਂ ਨੇ ਮੈਨੂੰ ਇਸ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਸਾਨੂੰ ਇਸ ਗੱਲ ਨੂੰ ਪਹਿਲ ਦੇ ਆਧਾਰ ਤੇ ਦੇਖ ਲੈਣਾ ਚਾਹੀਦਾ ਹੈ, ਖਾਸ ਤੌਰ ਤੇ ਪੰਜਾਬ ਦੇ 75 ਤੋਂ 80 ਫੀਸਦੀ ਲੋਕ ਜਿਹੜੇ ਹਨ, ਉਹ ਦਿਹਾਤ ਵਿੱਚ ਰਹਿੰਦੇ ਹਨ। ਇਸ ਸਦਨ ਦੇ ਵਿੱਚ ਵੀ ਬਹੁਤ ਜ਼ਿਆਦਾ ਗਿਣਤੀ ਮਾਨਯੋਗ ਮੈਂਬਰਾਂ ਦੀ, ਵੀ ਪਿੰਡਾਂ ਦੇ ਨਾਲ ਸਬੰਧਤ ਹੋਵੇਗੀ। ਸਾਨੂੰ ਇਸ ਸਚਾਈ ਨੂੰ ਅੱਖੋਂ ਪਰੋਖੇ ਨਹੀਂ ਕਰਨਾ ਚਾਹੀਦਾ। ਪੰਜਾਬ ਦੇ ਵਿੱਚ ਜਦੋਂ ਅਸੀਂ ਸਕੂਲਾਂ ਦੀ ਹਾਲਤ ਦੇਖਦੇ ਹਾਂ ਤਾਂ ਬੜੀ ਤਰਸਯੋਗ ਹਾਲਤ ਸਾਨੂੰ ਉਨ੍ਹਾਂ ਦੀ ਨਜ਼ਰ ਆਉਂਦੀ ਹੈ। ਉਥੇ ਤੱਪੜ ਨਹੀਂ ਹੁੰਦੇ, ਸਕੂਲਾਂ ਦੇ ਵਿੱਚ ਬੱਚਿਆਂ ਲਈ ਪੀਣ ਲਈ ਪਾਣੀ ਦਾ ਪ੍ਰਬੰਧ ਨਹੀਂ ਹੁੰਦਾ। ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹਾਂਗਾ, ਮੈਨੂੰ ਯਾਦ ਆਉਂਦੇ ਹਨ ਉਹ ਦਿਨ ਜਦੋਂ ਮੈਂ ਆਪ ਸਕੂਲੇ ਪੜ੍ਹਨ ਜਾਂਦਾ ਹੁੰਦਾ ਸੀ। ਅੱਜ ਵੇਖਿਆ ਜਾਵੇ ਤਾਂ ਪਿੰਡਾਂ ਦੇ ਵਿੱਚ ਸਕੂਲਾਂ ਵਿੱਚ ਬੱਚਿਆਂ ਦੀ ਗਿਣਤੀ ਘੱਟ ਨਹੀਂ ਹੈ। ਸਾਨੂੰ ਇਸ ਗੱਲ ਨੂੰ ਚੈਕ ਕਰ ਲੈਣਾ ਚਾਹੀਦਾ ਹੈ ਕਿ ਪ੍ਰਾਇਮਰੀ ਸਕੂਲਾਂ ਵਿੱਚ ਇਕ

ਇਕ ਮਾਸਟਰ ਕੋਲ 200 ਤੱਕ ਬੱਚੇ ਨਜ਼ਰ ਆਉਂਦੇ ਹਨ । ਰੂਲਿੰਗ ਪਾਰਟੀ ਦੇ ਮਾਨਯੋਗ ਮੈਂਬਰ ਸਾਹਿਬਾਨ ਨੇ ਬਾਰ ਬਾਰ ਇਸ ਗੱਲ ਤੇ ਜ਼ੋਰ ਦਿੱਤਾ ਹੈ ਕਿ ਪਿੰਡਾਂ ਦੇ ਪ੍ਰਾਇਮਰੀ ਸਕੂਲਾਂ ਵਿਚ ਬੱਚਿਆਂ ਦੀ ਗਿਣਤੀ ਘੱਟ ਹੈ । ਇਸ ਦਾ ਕਾਰਨ ਵੀ ਸਾਨੂੰ ਦੇਖਣਾ ਚਾਹੀਦਾ ਹੈ । ਪਿੰਡਾਂ ਵਿਚ ਇੱਕ ਖਾਸ ਗੱਲ ਸਾਨੂੰ ਇਹ ਨਜ਼ਰ ਆਉਂਦੀ ਹੈ ਕਿ ਅਨਪੜ੍ਹ ਲੋਕ ਇਹ ਚਾਹੁੰਦੇ ਹਨ ਕਿ ਉਨ੍ਹਾਂ ਦੀ ਔਲਾਦ ਕੁਝ ਪੜ੍ਹੇ, ਚੰਗੀ ਵਿਦਿਆ ਪ੍ਰਾਪਤ ਕਰੇ ਔਹ ਆਉਣ ਵਾਲੇ ਸਮੇਂ ਵਿੱਚ ਕਿਸੇ ਅਹੁਦੇ ਤੇ ਪਹੁੰਚੇ । ਅੱਜ ਕਾਨਵੈਂਟ ਸਕੂਲਾਂ ਵਿੱਚ ਵੱਡੇ ਪੈਮਾਨੇ ਤੇ ਫੀਸਾਂ ਦਿੱਤੀਆਂ ਜਾਂਦੀਆਂ ਹਨ । ਅੰਗਰੇਜ਼ੀ ਦੀ ਪੜ੍ਹਾਈ ਕਰਵਾਈ ਜਾਂਦੀ ਹੈ । ਉਥੇ ਲੋਕੀਂ ਆਪਣੇ ਬੱਚਿਆ ਨੂੰ ਦਾਖਲ ਕਰਵਾਉਂਦੇ ਹਨ । ਮੈਨੂੰ ਇਕ ਗੱਲ ਬੜੇ ਦੁੱਖ ਨਾਲ ਕਹਿਣੀ ਪੈਂਦੀ ਹੈ ਕਿ ਪੰਜਾਬ ਵਿਚ ਸਰਕਾਰ ਨੇ ਇੱਕ ਕਾਨੂੰਨ ਇੰਪਲੀਮੈਂਟ ਕੀਤਾ ਹੋਇਆ ਹੈ ਕਿ ਪੰਜਵੀਂ ਤੱਕ ਕੋਈ ਬੱਚਾ ਫੇਲ੍ਹ ਨਹੀਂ ਕਰਨਾ । ਪਹਿਲਾਂ ਪਹਿਲੀ ਵਿੱਚ, ਫਿਰ ਪਹਿਲੀ ਤੋਂ ਦੂਜੀ ਵਿਚ, ਫਿਰ ਦੂਜੀ ਤੋਂ ਤੀਜੀ ਵਿੱਚ, ਫਿਰ ਤੀਜੀ ਤੋਂ ਚੌਥੀ ਵਿੱਚ । ਤੁਸੀਂ ਜਾ ਕੇ ਰਜਿਸਟਰ ਚੈਕ ਕਰੋ । ਕਾਫੀ ਗਿਣਤੀ ਵਿੱਚ ਬੱਚਿਆਂ ਦੇ ਨਾਂ ਦਾਖਲ ਹੋਣਗੇ ਪਰ ਬੱਚੇ ਨਹੀਂ ਜਾਂਦੇ । ਇਸ ਦਾ ਮੁੱਖ ਕਾਰਨ ਇਹ ਹੈ ਕਿ ਸਕੂਲਾਂ ਵਿਚ ਮਾਸਟਰਾਂ ਦੀ ਘਾਟ ਹੈ । ਡਿਪਟੀ ਸਪੀਕਰ ਸਾਹਿਬ, ਸਾਨੂੰ ਇਸ ਗੱਲ ਵੱਲ ਖਾਸ ਧਿਆਨ ਦੇਣਾ ਚਾਹੀਦਾ ਹੈ । ਪਿੰਡਾਂ ਵਿੱਚ ਮਾਸਟਰਾਂ ਦੀ ਘਾਟ ਹੋਣ ਕਾਰਨ ਬੱਚੇ ਮਜ਼ਦੂਰੀ ਵੱਲ ਵੱਧਦੇ ਹਨ । ਜੇ ਸਕੂਲਾਂ ਵਿੱਚ ਮਾਸਟਰ ਹੋਣ ਤਾਂ ਬਾਲ ਮਜ਼ਦੂਰੀ ਘੱਟ ਹੋ ਸਕਦੀ ਹੈ । ਅਨਪੜ੍ਹਤਾ ਨੂੰ ਦੂਰ ਕਰਨ ਲਈ ਅਤੇ ਪਿੰਡਾਂ ਦੇ ਲੋਕਾਂ ਨੂੰ ਸਹੂਲਤ ਦੇਣ ਵਾਸਤੇ ਸਾਨੂੰ ਇਸ ਗੱਲ ਵੱਲ ਖਾਸ ਧਿਆਨ ਦੇਣਾ ਹੋਵੇਗਾ । ਡਿਪਟੀ ਸਪੀਕਰ ਸਾਹਿਬ, ਮੈਂ ਅਨਪੜ੍ਹਤਾ ਦੀ ਇੱਕ ਉਦਾਹਰਨ ਦੇਣੀ ਚਾਹੁੰਦਾ ਹਾਂ । ਇੱਕ ਪੇਂਡੂ ਨੇ ਆਪਣੇ ਬੱਚੇ ਨੂੰ ਸਕੂਲ ਵਿੱਚ ਦਾਖਲ ਕਰਵਾ ਦਿੱਤਾ । ਦੋ-ਤਿੰਨ ਦਿਨ ਬਾਅਦ ਉਹ ਪੇਂਡੂ ਆਪਣੇ ਬੱਚੇ ਬਾਰੇ ਸਕੂਲ ਵਿੱਚ ਪੁਛਣ ਚਲਾ ਗਿਆ । ਮਾਸਟਰ ਬੱਚੇ ਅੱਗੇ ਕਾਇਦਾ ਕਰਕੇ ਕਹਿਣ ਲੱਗਾ ਬੋਲ-ੳ-ਊਠ, ਪਰ ਬੱਚਾ ਫੋਟੋ ਦੇਖ ਕੇ ਕਹਿਣ ਲੱਗਾ ਕਿ ੳ-ਬੋਤਾ । ਮਾਸਟਰ ਨੇ ਫਿਰ ਕਿਹਾ, ੳ-ਊਠ, ਪਰ ਬੱਚੇ ਨੇ ਕਿਹਾ, ੳ-ਬੋਤਾ । ਇਹ ਦੇਖ ਕੇ ਉਸ ਅਨਪੜ੍ਹ ਪੇਂਡੂ ਨੇ ਆਪਣੇ ਮੁੰਡੇ ਦੇ ਥੱਪੜ ਮਾਰਿਆ ਤੇ ਕਿਹਾ, ਪੂਛ ਨੂੰ ਚੁੱਕ ਕੇ ਦੇਖ ਲੈ ਕਿਤੇ ਬੋਤੀ ਨਾ ਹੋਵੇ । ਡਿਪਟੀ ਸਪੀਕਰ ਸਾਹਿਬ, ਇਸ ਕਰਕੇ ਮੈਂ ਬੇਨਤੀ ਕਰਾਂਗਾ ਕਿ ਇਹ ਮਤਾ ਬਕਾਇਦਾ ਪਾਸ ਕਰਨਾ ਚਾਹੀਦਾ ਹੈ ਤਾਂ ਕਿ ਪੇਂਡੂ ਗਰੀਬ ਲੋਕ ਆਪਣੇ ਬੱਚਿਆਂ ਨੂੰ ਚੰਗੀ ਤਰ੍ਹਾਂ ਪੜ੍ਹਾ ਸਕਣ ਅਤੇ ਆਪਣੇ ਬੱਚਿਆਂ ਨੂੰ ਚੰਗੀ ਤਾਲੀਮ ਦੇ ਕੇ ਉਚੇ ਅਹੁਦਿਆਂ ਤੇ ਪਹੁੰਚਾ ਸਕਣ ।

ਧੰਨਵਾਦ । (ਥੰਪਿੰਗ)

**श्रीमती लक्ष्मी कांता चावला** (अमृतसर केन्द्रीय): उपाध्यक्ष महोदय, आज सदन के सामने जो गैर सरकारी प्रस्ताव है, उस में जो मांग है वह समय की मांग है, वह राष्ट्र की मांग है, पंजाब प्रदेश की मांग है और हिन्दुस्तान के भविष्य की मांग है । सिर्फ 140 स्कूल एक अध्यापक वाले हैं । इन में अगर बच्चे कम हैं तो इस का संबंध एक अध्यापक रखने से नहीं

[श्रीमती लक्ष्मी कांतां चावला]

है। एक स्कूल में चाहे बच्चे पांच हैं। यां पच्चीस हैं या पांच सौ हैं। अगर पांच क्लासों के बच्चे हैं तो एक अध्यापक पांच क्लासों के बच्चे नहीं पढ़ा सकता क्लास में बिठा सकता है। अगले साल नई क्लास में चढ़ा सकता है। पर वह पढ़ा नहीं सकता। स्कूल में खेलों की बात होती हैं। ज्ञान की बात होती है। एक अध्यापक एक समय में सब श्रेणिया को कैसे पढ़ाएगा ? जब एक अध्यापक एक कलास को पढ़ाता है। शेष क्लासों के बच्चे खाली बैठते हैं। स्कूल का कुल समय 5 घन्टे, 6 घन्टे है तो एक बच्चा घन्टा सवा घन्टा पढ़ेगा और बाकी साढ़े चार घन्टे खेलेगा या शरारतें करेगा या स्कूल से भाग जाएगा। जब हम अपने घर में बच्चे को टयूशन लगाते हैं तो हम कहते हैं कि हमारा बच्चा ग्रुप में नहीं पढ़ेगा, अकेला पढ़ेगा। यह जो प्रथा है पांच कलासों के लिए एक अध्यापक वाली यह ठीक नहीं। अगर खर्च की बात है, तो मैं बता देती हूँ कि खर्च कहां से पूरा होना है, इस के लिए आधे घन्टे में खर्च का रास्ता निकाल सकती हूँ। मेरे शहर में कुछ ऐसे स्कूल है। जिन में 30 बच्चें हैं और अध्यापक 7 हैं, कलासें 5 हैं और 2 अध्यापक उन में से भी लिए जा सकते है। कई स्कूल ऐसे भी है जहां एक बिल्डिंग में 2 स्कूल चलतें हैं, एक में 80 बच्चे और 7 टीचर, एक में 25 बच्चे और अध्यापक 2, 80+25 105 बच्चों को 5 अध्यापक पढ़ा सकते है। 4 अध्यापक तो वहां से निकल आते हैं। मेरा निवेदन है, शिक्षा मन्त्री जी भी बैठे हैं, मेरी बात ध्यान में रखें कि एक अध्यापक को एक कलास दी जाती है। सुबह 8 बजे से 2 बजे या 9 से लेकर 3 बजे तक एक अध्यापक ही पढ़ाता है। अगर अध्यापक बच्चों को पसंद है तो ठीक है अगर वह अध्यापक मारता है, गुस्से होने वाला है तो बच्चों का पढ़ने में मन नहीं लगेगा। हो सकता है कि वह बच्चा स्कूल ही ना आएँ। इस से बच्चों को नुक्सान होगा।

| * 5.32 ਸ਼ਾਮ | (*ਇਸ ਸਮੇਂ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।) |
|---|---|

अगर एक क्लास के लिए एक अध्यापक है तो बच्चों को सारा समय उसी से पढ़ना होगा। अगर 5 अध्यापक हैं तो अलग-अलग सबजैक्ट के लिए अलग-अलग अध्यापक पढ़ाऐंगे तो बच्चों का मानसिक विकास अधिक होगा, ज्ञान ज्यादा बढ़ेगा। अगर एक अध्यापक है तो उस के छुट्टी पर जाने के बाद पूरी की पूरी क्लास खाली हो जाती है। अगर 5 अध्यापक पांच अलग-अलग विषयों के लिए हैं तो घंटा-घंटा अलग-अलग विषय पढ़ने से मानसिक विकास होगा।

( न

शिक्षा मन्त्री जी इधर बैठे हैं, उन को ही बोलना है। मेरा निवेदन है कि पांच कलासों के लिए पांच अध्यापक चाहिएं। जो सिंगल स्कूल टीचर

स्कूल हैं उन में पांच अध्यापक चाहिएं। यहां कहा गया है कि गुरु कुल में एक अध्यापक होता था लेकिन वह कई साल बच्चे को अपने घर में रखकर पढ़ाया करते थे और उन की पत्नी भी शिक्षा देती थी। वह गुरु माता होती थी। इस तरह बच्चों का पूरा मानसिक विकास होता था। उन को पूरा शिक्षित किया जाता था। उनको आज की तरह भारी बसते नहीं उठवाये जाते थे। बनारस काशी में जहां लोग उच्च शिक्षा पाने जाते थे, वहां अलग अलग विषयों के पण्डित थे। एक जगह शिक्षा लेकर दूसरे विषय के लिए दूसरे विद्वान के पास भेजा जाता था। तब जाकर शिक्षा पूर्ण होती थी। हमारे यहां कंपलसरी शिक्षा होनी चाहिए और ऐसे कदम उठाएं जाएं कि कोई भी व्यक्ति अशिक्षित ना रहे। ऐसा ना हो कि कहीं अध्यापक कम हों और कहीं बच्चे कम रह जाएं। पिछले वर्ष मेरे ही प्रशन के उत्तर में पंजाब सरकार ने स्वीकार किया था कि पंजाब में अशिक्षित महिलाओं और पुरूषों की संख्या काफी ज्यादा है।

आने वाले दिनों में जो विश्व की अनपढ़ जनसंख्या के विषय में रिपोर्ट आएगी, उस में हर चौथा व्यक्ति हिन्दुस्तान का होगा। जब हम उन के अनुसार हो जाएंगे और 50 करोड़ अशिक्षित इस देश में होंगे तो विश्व का हर चौथा अनपढ़ व्यक्ति भारत का होगा। कम से कम पंजाब जो समृद्ध प्रांत है, वह ऐसा करे कि पांच अध्यापकों वाले प्राईमरी स्कूल चलाएं और शिक्षा का प्रसार करें। कुल 140 सिंगल टीचर स्कूल पंजाब में हैं। जैसे मैंने बताया है कि अगर बाकी सभी प्राईमरी स्कूलों में विद्यार्थी और अध्यापक का अनुपात ठीक कर दिया जाए, वैसे तो इतने अध्यापक इन्हीं स्कूलों में से निकल आएंगे जो सिंगल टीचर स्कूल को पांच अध्यापक वाला स्कूल बना देंगे। फिर भी सता दल के साथीयों की तरफ से यह बार बार कहा गया है कि पंजाब पर इतना आर्थिक बोझ नहीं लादा जा सकता। मुझे ऐसा लगता है कि अभी कुल मिला करके 6—7 इस विधान सभा के बजट सत्र हुये हैं और मेरा जहां तक अनुमान है कि पांच बार दोपहर का खाना या रात का खाना सरकारी खर्च पर दिया जा चुका है। और उसमें एक व्यक्ति का 72 रुपये कुछ पैसे पिछले साल का रेट था। अगर उसी रेट पर 200 आदमियों का खाना होता है तो 16,000/- एक समय में खर्च होता है। इस प्रकार 80,000/- हो चुका है। अगर इस तरह के खर्च हर साल बचा लिये जाएँ तो बच्चों की पढ़ाई के लिये खर्च निकल सकता है। अगर कंटैसा कारें ना खरीदी जातीं तो भी यह खर्च हमारे बच्चों की शिक्षा के लिये बच सकता है। अगर मंत्रियों की कोठियों 2000 गज की जमीन में ना बनाई जाती और राज्य मन्त्रियों की 1000 गज में कोठियां ना बनाई जातीं। मौर्य राज्य का महामन्त्री चानक्य की तरह छोटे घर में, चलो।

[श्रीमती लक्ष्मी कांता चावला]

बहुत छोटा नहीं 300, 400, 500 गज में रह जाते तो भी शिक्षा के लिये पैसा मिल सकता है । एक बात और जो तीन साल सरकार के पूरे होने पर इतने बड़े बड़े जशन मनाये गये, जो पिछले साल भी मनाये गये थे केवल इनही का खर्च घटा लेते तो भी पैसा बच सकता था । मेरा ख्याल है कि जितने पैसे विज्ञापनों पर लगा दिये, जितना पैसा टी. वी पर और अखबारों में अपने चेहरे दिखाने के लिये खर्च कर दिया । अगर यह भी बचा लेते तो इन बच्चों के लिये यह न कहना पड़ता कि 140 स्कूल जो सिंगल टीचर के हैं, उनको पांच अध्यापकों वाले नहीं कर सकते । या एक काम और कर लिया जाता, स्पीकर साहब, जैसे मुख्य मन्त्री जी के लिये कार किसी ओसवाल से ले ली है वैसे ही किसी ओसवाल से इन 140 स्कूलों के लिये कोई ग्रांट ले लेते ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਰੈਜੋਲਿਊਸ਼ਨ ਤਾਂ ਕੁਝ ਹੋਰ ਹੈ ਅਤੇ ਸਾਡੇ ਭੈਣ ਜੀ ਹੋਰ ਪਾਸੇ ਚਲ ਰਹੇ ਹਨ । ਇਹ ਕਨਟੈਸਾ ਕਾਰਾਂ ਦੇ ਵੱਲ ਚਲੇ ਗਏ ਹਨ, ਇਸ ਗੱਲ ਦਾ ਸਕੂਲ ਟੀਚਰਜ਼ ਦੇ ਨਾਲ ਕੀ ਤਾਅਲੁੱਕ ਹੈ । ਮੇਰੇ ਕਹਿਣ ਦਾ ਭਾਵ ਹੈ ਕਿ ਇਨ੍ਹਾਂ ਨੂੰ ਟਾਪਿਕ ਤੇ ਬੋਲਣਾ ਚਾਹੀਦਾ ਹੈ, ਕਾਰਾਂ ਵਲ ਨਹੀਂ ਆਉਣਾ ਚਾਹੀਦਾ । ਇਹ ਗੱਲ ਗਲਤ ਹੈ ।

**ਸ਼੍ਰੀ ਸਪੀਕਰ** : ਤੁਸੀਂ ਇਨ੍ਹਾਂ ਨੂੰ ਸਾਹ ਦਿਵਾਉਣ ਵਿਚ ਮਦਦ ਕਰ ਰਹੇ ਹੋ ।

**श्रीमती लक्ष्मी कांता चावला** : स्पीकर साहिब, मैं तो विधायक के नाते अपना कर्तव्य पूरा करते हुए यह बता रही हूं कि यह फंड कहां कहां से आ सकते हैं । कौन कौन सी बचत करके, खर्च कम करके बचत हो सकती है । क्योंकि हम हैं मुखिया और "मुखिया मुख से चाहिए खान पान को एक" । हमारे मुख में जाए और बाल बच्चों तक कुछ ना पहुचे यह उचित नहीं । बच्चों को पढ़ाई भी ना मिले तो आने वाली पीढ़ी हम लोगों को नलायक कहेगी, अयोग्य कहेगी । वे कहेगी हमारे साथ आप ने वफादारी पूरी नहीं की है । मेरा यह निवेदन है कि फराक दिली दिखाते हुए सरकार को सिंगल टीचर स्कूलों को पूरा स्कूल बनाना चाहिए । कहा जा रहा है कि 11,000 टीचंज हम और लगा रहे हैं । मगर इन 11,000 टीचर्ज में से 6000—7000 वह हैं जो पिछले साल हाईकोर्ट के फैसले के बाद भर्ती किये हुए निकाले थे ।

स्पीकर साहिब, जे टीचरज़ 11 हजार की बजाये 12 हजार कर दिये जाये तो बहुत अच्छा है क्योंकि यह शिक्षा मनुष्य की आंख होती है ।

"आंख गई जहान गया ।" इस लिए यदि निराक्षरता को साक्षरता में बदल दिया जाये तो बहुत अच्छा है । धन्यवाद ।

**ਸ੍ਰੀ ਵਿਜੇ ਕਮਾਰ ਸਾਥੀ** (ਬਾਘਾ ਪੁਰਾਣਾ) : ਸਪੀਕਰ ਸਾਹਿਬ, ਇਹ ਇਕ ਐਸਾ ਮਤਾ ਹੈ ਜਿਸ ਤੇ ਦੇਸ਼ ਦੀ ਬੁਨਿਆਦ ਬਣਨੀ ਹੈ । ਜੇ ਕਿਸੇ ਬਿਲਡਿੰਗ ਦਾ ਨੀਂਹ ਪੱਥਰ ਤਕੜਾ ਨਹੀਂ ਹੋਵੇਗਾ ਤਾਂ ਉਹ ਬਿਲਡਿੰਗ ਖੜੀ ਨਹੀਂ ਹੋ ਸਕਦੀ । ਇਸ ਲਈ ਇਸ ਪਵਿਤਰ ਸਦਨ ਵਿਚ ਪੰਜਾਬ ਜਿਸ ਦੀ ਕਿ ਪਰ ਕੈਪਿਟਾ ਇਨਕਮ ਸਾਰੇ ਹਿੰਦੁਸਤਾਨ ਨਾਲੋਂ ਜਿਆਦਾ ਹੈ ਪਰ ਲਿਟਰੇਸੀ ਇਥੇ 58 ਪ੍ਰਤੀਸ਼ਤ ਹੈ ਅਤੇ ਹੋਰ ਕਈ ਕੇਰਲਾ ਵਰਗੀਆਂ ਸਟੇਟਸ ਵਿਚ 100 ਪ੍ਰਤੀਸ਼ਤ ਹੋ ਚੁੱਕੀ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਸਾਨੂੰ ਇਸ ਪਾਸੇ ਹੋਰ ਵੱਧ ਧਿਆਨ ਦੇਣਾ ਚਾਹੀਦਾ ਹੈ । ਸਪੀਕਰ ਸਾਹਿਬ ਮੇਰੇ ਜ਼ਿਲੇ ਵਿਚ 3 ਕਰੋੜ ਰੁਪਿਆ ਉਨ੍ਹਾਂ ਨੂੰ ਪੜ੍ਹਾਉਣ ਤੇ ਤਾਂ ਖਰਚ ਕਰ ਦਿੱਤਾ ਹੈ ਜਿਨ੍ਹਾਂ ਦੀ ਉਮਰ ਟਪ ਚੁੱਕੀ ਹੈ ਪਰ ਜਿਨ੍ਹਾਂ ਦੀ ਪੜ੍ਹਨ ਦੀ ਉਮਰ ਹੈ ਉਨ੍ਹਾਂ ਦਾ ਕੋਈ ਖਿਆਲ ਨਹੀਂ । ਇਹ ਤਾਂ ਉਹ ਹਾਲ ਹੈ ਕਿ "ਅੱਗੇ ਦੌੜ ਅਤੇ ਪਿਛੇ ਚੌੜ" । ਮੈਂ ਸਮਝਦਾ ਹਾਂ ਕਿ ਜਿੰਨੀ ਦੇਰ ਪ੍ਰਾਇਮਰੀ ਐਜੂਕੇਸ਼ਨ ਦੀ ਬੁਨਿਆਦ ਪੱਕੀ ਨਹੀਂ ਕੀਤੀ ਜਾਂਦੀ, ਉਤਨੀ ਦੇਰ ਤਕ ਜਿਹੜੀ ਆਉਣ ਵਾਲੀ ਪੀੜ੍ਹੀ ਹੈ, ਉਹ ਮਜਬੂਤ ਨਹੀਂ ਬਣ ਸਕਦੀ । ਅੱਜ ਹੋਰ ਹੋਰ ਪਾਸੇ ਤਾਂ ਖਰਚ ਹੋ ਰਿਹਾ ਹੈ ਪਰ ਜਿਹੜੀ ਨਸੈਸਟੀ ਹੈ ਪਛੜਾਪਨ ਦੂਰ ਕਰਨ ਦੀ. ਉਹ ਪੂਰੀ ਨਹੀਂ ਕੀਤੀ ਜਾਂਦੀ । ਅੱਜ ਜਿਹੜਾ ਬੱਚਾ ਜੰਮਦਾ ਹੈ, ਚਾਹੇ ਉਹ ਪਰੈਜ਼ੀਡੈਂਟ ਦਾ ਹੋਵੇ, ਕਿਸੇ ਬਿਉਰੋਕਰੇਟ ਦਾ ਹੋਵੇ, ਜਾਂ ਅਮੀਰ ਦਾ ਹੋਵੇ, ਚਾਹੇ ਕਿਸੇ ਮਾਂ ਨੇ ਕਿਸੇ ਬੱਚੇ ਨੂੰ ਟਾਹਲੀ ਥਲੇ ਜਨਮ ਦਿੱਤਾ ਹੋਵੇ ਪਰ ਜਿੰਨਾ ਚਿਰ ਉਨ੍ਹਾਂ ਸਭ ਨੂੰ ਇਕੋ ਜਿਹੀ ਐਜੂਕੇਸ਼ਨ ਔਰ ਇਕੋ ਜਿਹੀ ਖੁਰਾਕ ਨਹੀਂ ਦਿੱਤੀ ਜਾਂਦੀ. ਤਾਲੀਮ ਦਾ ਮਿਆਰ ਇਕੋ ਜਿਹਾ ਨਹੀਂ ਰੱਖਿਆ ਜਾਂਦਾ ਉਤਨੇ ਤੱਕ ਇਹ ਜਿਹੜਾ ਵਿਤਕਰਾ ਹੈ ਇਹ ਵਧਦਾ ਜਾਏਗਾ, ਘਟੇਗਾ ਨਹੀਂ । ਇਸ ਲਈ ਮੈਂ ਸਮਝਦਾ ਹਾਂ ਕਿ ਜਿਤਨੀ ਦੇਰ ਤੱਕ ਆਉਣ ਵਾਲੀ ਪੀੜ੍ਹੀ ਦਾ ਖਿਆਲ ਨਹੀਂ ਰਖਿਆ ਜਾਏਗਾ ਉਤਨੀ ਦੇਰ ਤਕ ਦੇਸ਼ ਦਾ ਭਵਿਖ ਉਜਵਲ ਨਹੀਂ ਹੋ ਸਕਦਾ । ਅਸੀਂ ਕਿਸੇ ਹੋਰ ਪਾਸੇਂ ਖਰਚਾ ਘਟਾ ਸਕਦੇ ਹਾਂ, ਜਿਵੇਂ ਹੁਣੇ ਰਾਇ ਸਾਹਿਬ ਨੇ ਕਿਹਾ ਹੈ ਕਿ ਹੁਣ ਹਾਲਾਤ ਸੁਖਾਵੇਂ ਹੋ ਗਏ ਹਨ ਤਾਂ ਮੈਂ ਕਹਿੰਦਾ ਹਾਂ ਜੇ ਹਾਲਾਤ ਸੁਖਾਵੇਂ ਹੋ ਗਏ ਹਨ ਤਾਂ ਜਿਹੜਾ ਪੈਸਾ ਕਾਂਸਟੇਬਲਰੀ ਤੇ ਖਰਚਾ ਕੀਤਾ ਜਾ ਰਿਹਾ ਹੈ ਉਸ ਨੂੰ ਕੁਝ ਸਿਖਿਆ ਵਲ ਲਾਉਣਾ ਚਾਹੀਦਾ ਹੈ ਜੇ ਇਹ ਕੰਮ ਨਹੀਂ ਕੀਤਾ ਤਾਂ ਫਿਰ ਮੈਂ ਸਮਝਦਾ ਹਾਂ ਕਿ ਇਹ ਸਿਰਫ ਰੋਟੀਆਂ ਸੇਕਣ ਵਾਲੀ ਗਲ ਹੋਵੇਗੀ । ਜਿੰਨੀ ਦੇਰ ਤਕ ਪ੍ਰਾਈਮਰੀ ਐਜੂਕੇਸ਼ਨ ਦਾ ਮਿਆਰ ਉਚਾ ਨਹੀਂ ਹੋਵੇਗਾ, ਹਰ ਸਕੂਲ ਵਿਚ ਟੀਚਰਜ਼ ਉਪਲਬਧ ਨਹੀਂ ਕਰਾਓਂਗੇ, ਉਤਨੀ ਦੇਰ ਤਕ ਸਾਡਾ ਜਿਹੜਾ ਭਵਿਖ ਹੈ, ਉਹ ਉਜਵਲ ਨਹੀਂ ਹੋਵੇਗਾ । ਸ਼ਹਿਰਾਂ ਦੇ ਵਿਚ ਅੱਜ ਕਿਸੇ ਪਰਿਵਾਰ ਦਾ ਸਟੇਟਸ ਵੇਖਣਾ ਹੋਵੇ ਤਾਂ ਇਹ ਪੁੱਛਿਆ ਜਾਂਦਾ ਹੈ ਕਿ ਤੁਹਾਡਾ ਬੱਚਾ ਕਿਹੜੇ ਕਾਂਨਵੈਂਟ ਸਕੂਲ ਵਿਚ ਪੜ੍ਹਦਾ ਹੈ ਪਰ ਦੂਜੇ ਪਾਸੇ ਪਿੰਡਾਂ ਵਿਚ ਗਰੀਬਾਂ ਦੇ ਬੱਚਿਆਂ ਨੂੰ ਕੈਦੇ ਔਰ ਕਾਪੀ ਵੀ ਨਹੀਂ ਮਿਲਦੀ। ਬੱਚਿਆਂ ਦੀ ਪੜ੍ਹਾਈ ਦਾ ਪ੍ਰਬੰਧ ਸਾਨੂੰ ਕਰਨਾ ਚਾਹੀਦਾ ਹੈ । ਜਿਸ ਮਤੇ ਨੂੰ ਭੈਣ ਵਿਮਲਾ ਡਾਂਗ ਨੇ ਲਿਆਂਦਾ ਹੈ, ਇਸ ਮਤੇ ਨੂੰ ਸਿਆਸੀ ਨਾ ਸਮਝ ਕੇ ਇਸ ਦੀ ਹਾਊਸ ਵਲੋਂ ਪੁਰਜ਼ੋਰ ਸਪੋਰਟ ਕਰਕੇ ਪਾਸ ਕੀਤਾ ਜਾਣਾ ਚਾਹੀਦਾ ਹੈ । ਇਸ ਮਤੇ ਦਾ ਫਾਇਦਾ ਸਾਡੀ ਆਉਣ ਵਾਲੀ ਪੀੜ੍ਹੀ ਨੂੰ ਹੋਵੇਗਾ । ਸਪੀਕਰ ਸਾਹਿਬ, ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਇਕ ਸੁਝਾਅ ਦੇਣਾ ਚਾਹੁੰਦਾ ਹਾਂ । (ਵਿਘਨ)

**ਪੰਡਿਤ ਸੋਮ ਦੱਤ ਸ਼ਰਮਾ :** ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ ਸਰ, ਜਦੋਂ ਕੋਈ ਬੰਦਾ ਬੋਲ ਰਿਹਾ ਹੋਵੇ ਉਸ ਨੂੰ ਕਿਸੇ ਪਾਸਿਓਂ ਇੰਟਰਪਟ ਨਹੀਂ ਕਰਨਾ ਚਾਹੀਦਾ ਚਾਹੇ ਉਧਰ ਤੋਂ ਹੋਵੇ ਜਾਂ ਇਧਰ ਤੋਂ ਹੋਵੇ । ਉਸ ਨੂੰ ਆਪਣੇ ਵਿਚਾਰ ਰੱਖਣ ਦਾ ਮੌਕਾ ਦੇਣਾ ਚਾਹੀਦਾ ਹੈ ।

**ਸ਼੍ਰੀ ਸਪੀਕਰ :** ਸਾਥੀ ਸਾਹਿਬ, ਪੰਡਿਤ ਜੀ ਦਾ ਅਸ਼ੀਰਵਾਦ ਲਿਆ ਕਰੋ । (ਹਾਸਾ)

**ਸ਼੍ਰੀ ਵਿਜੇ ਕੁਮਾਰ ਸਾਥੀ :** ਮੈਂ ਪੰਡਿਤ ਜੀ ਦਾ ਧੰਨਵਾਦ ਕਰਦਾ ਹਾਂ । ਸਪੀਕਰ ਸਾਹਿਬ, ਅੱਜ ਕਲ੍ਹ ਕਿਸੇ ਸ਼ਹਿਰ ਜਾਂ ਪਿੰਡਾਂ ਵਿਚ ਜਾਈਏ ਤਾਂ ਇਕ ਗੱਲ ਦੇਖਣ ਵਿਚ ਜ਼ਰੂਰ ਮਿਲਦੀ ਹੈ ਕਿ ਧਰਮ ਦਾ ਪ੍ਰਚਾਰ ਕੀਤਾ ਜਾਂਦਾ ਹੈ । ਮੰਦਰਾਂ ਵਿਚ ਅਤੇ ਗੁਰਦੁਆਰਿਆਂ ਵਿਚ ਵੀ ਧਰਮ ਦਾ ਪ੍ਰਚਾਰ ਕਾਫੀ ਕੀਤਾ ਜਾਂਦਾ ਹੈ । ਮੈਂ ਕਹਿੰਦਾ ਹਾਂ ਕਿ ਅਗਰ ਤੁਸੀਂ ਆਪਣੀ ਕਮਾਈ ਵਿਚੋਂ ਮੰਦਰ ਜਾਂ ਗੁਰਦੁਆਰੇ ਵਿਚ 100 ਰੁਪਿਆ ਧਰਮ ਦੀ ਖਾਤਰ ਦਿੰਦੇ ਹੋ ਤਾਂ ਫੇਰ ਤੁਸੀ 50 ਰੁਪਏ ਸਕੂਲਾਂ ਦੇ ਵਿਚ ਦਾਨ ਜਰੂਰ ਦਿਓ ਤਾਂ ਕਿ ਜਿਹੜੇ ਮਾਂ ਬਾਪ ਦੇ ਬੱਚੇ ਹਨ ਅਤੇ ਜਿਨ੍ਹਾਂ ਨੂੰ ਪੜ੍ਹਾਈ ਦੇ ਲਈ ਕਿਤਾਬਾਂ ਨਹੀ ਮਿਲ-ਦੀਆਂ ਅਤੇ ਨਾ ਪੂਰੀ ਖੁਰਾਕ ਮਿਲਦੀ ਹੈ, ਉਨ੍ਹਾਂ ਗਰੀਬਾਂ ਦੇ ਬੱਚੇ ਵੀ ਪੜ੍ਹ ਲਿਖ ਜਾਣ । ਇਸ ਗੱਲ ਲਈ ਲੋਕਾਂ ਨੂੰ ਪ੍ਰਭਾਵਿਤ ਕਰਨਾ ਚਾਹੀਦਾ ਹੈ । ਸਰਕਾਰ ਹਰ ਪ੍ਰਾਇਮਰੀ ਸਕੂਲ ਦੇ ਵਿਚ 5 ਟੀਚਰਜ਼ ਪ੍ਰੋਵਾਈਡ ਕਰ ਦੇਵੇ ਤਾਂਕਿ ਹਰ ਕਲਾਸ ਵਿਚ ਪੜ੍ਹਾਈ ਠੀਕ ਤਰੀਕੇ ਨਾਲ ਹੋ ਸਕੇ । ਪੰਜਾਬ ਸਰਕਾਰ ਇਕ ਪਾਸੇ ਤਾਂ ਲਾਟਰੀਆਂ ਚਲਾ ਕੇ ਪ੍ਰਾਫਿਟ ਕਮਾ ਰਹੀ ਹੈ ਪਰ ਦੂਜੇ ਪਾਸੇ ਫਜ਼ੂਲ ਖਰਚ ਕਰ ਰਹੀ ਹੈ । ਪੁਲਿਸ ਉਤੇ ਕਿੰਨਾ ਵੱਡਾ ਖਰਚ ਸਰਕਾਰ ਕਰ ਰਹੀ ਹੈ, ਵਜੀਰਾਂ ਦੇ ਲਈ ਕਨਟੈਂਸਾ ਕਾਰਾਂ ਖਰੀਦ ਰਹੀ ਹੈ ਅਤੇ ਕੋਠੀਆਂ ਉਤੇ ਕਾਫੀ ਖਰਚ ਕਰ ਰਹੀ ਹੈ । ਮੈਂ ਕਹਿੰਦਾ ਹਾਂ ਕਿ ਵਜ਼ੀਰ ਇਨ੍ਹਾਂ ਫਜ਼ੂਲ ਖਰਚਿਆਂ ਨੂੰ ਘਟਾ ਕੇ ਛੋਟੀਆਂ ਕਾਰਾਂ ਵਿਚ ਜਾ ਸਕਦੇ ਹਨ, ਛੋਟੀਆਂ ਕੋਠੀਆਂ ਦੇ ਵਿਚ ਰਹਿ ਸਕਦੇ ਹਨ । ਮੇਰੀ ਸਰਕਾਰ ਅੱਗੇ ਬੇਨਤੀ ਹੈ ਕਿ ਸਾਨੂੰ ਦਿਲ ਵੱਡਾ ਕਰਨਾ ਚਾਹੀਦਾ ਹੈ ਤਾਂ ਕਿ ਆਉਣ ਵਾਲੀ ਪੀੜ੍ਹੀ ਸਾਨੂੰ ਇਹ ਦੋਸ਼ ਨਾ ਲਾਵੇ ਕਿ ਸਾਡੇ ਲਈ ਇਨ੍ਹਾਂ ਨੇ ਕੁਝ ਨਹੀਂ ਕੀਤਾ । 1960 ਵਿਚ ਐਜੂਕੇਸ਼ਨ ਕੰਪਲਸਰੀ ਕਰਨ ਬਾਰੇ ਐਕਟ ਪਾਸ ਹੋਇਆ ਅਤੇ 6 ਤੋਂ 11 ਸਾਲ ਦੇ ਬੱਚੇ ਲਈ ਪੜ੍ਹਾਈ ਕੰਪਲਸਰੀ ਕਰ ਦਿੱਤੀ ਬੇਸੀਕਲੀ ਹਰ ਬੱਚੇ ਦਾ ਲਾਈਨ ਆਫ ਐਜੂਕੇਸ਼ਨ ਬਚਪਨ ਤੋਂ ਹੀ ਬਣ ਜਾਂਦਾ ਹੈ ਅਤੇ ਇਸ ਲਈ ਬੱਚਿਆਂ ਨੂੰ ਬਚਪਨ ਵਿਚ ਹੀ ਪੜ੍ਹਾਈ ਇਸ ਤਰ੍ਹਾਂ ਦੇਣੀ ਚਾਹੀਦੀ ਹੈ, ਜਿਸ ਦੇ ਨਾਲ ਉਸ ਦਾ ਲਾਈਨ ਆਫ ਐਜੂਕੇਸ਼ਨ ਚੰਗਾ ਬਣ ਸਕੇ । ਬਚਪਨ ਵਿਚ ਬੱਚੇ ਦਾ ਜੋ ਰੁਝਾਨ ਹੋ ਜਾਂਦਾ ਹੈ ਫੇਰ ਉਸ ਨੂੰ ਬਦਲਣਾ ਮੁਸ਼ਕਿਲ ਹੋ ਜਾਂਦਾ ਹੈ । ਇਸ ਲਈ ਆਉਣ ਵਾਲੇ ਭਵਿਖ ਨੂੰ ਉਜਵੱਲ ਬਣਾਉਣ ਲਈ ਗਰੀਬਾਂ ਦੇ ਬੱਚਿਆਂ ਨੂੰ ਚੰਗੀ ਪੜ੍ਹਾਈ ਦੇਣ ਲਈ, ਉਨ੍ਹਾਂ ਦੇ ਲਈ ਟੀਚਰਜ਼ ਦਾ ਪ੍ਰਬੰਧ ਕਰੋ, ਕਿਤਾਬਾਂ ਦਾ ਪ੍ਰਬੰਧ ਕਰੋ ਅਤੇ ਜਿਹੜੇ ਗਰੀਬ ਮਾਂ ਬਾਪ ਆਪਣੇ ਬਚਿਆਂ ਨੂੰ ਕਿਤਾਬਾਂ ਲੈਕੇ ਨਹੀਂ ਦੇ ਸਕਦੇ ਅਤੇ ਖੁਰਾਕ ਪੂਰੀ ਨਹੀਂ ਦੇ ਸਕਦੇ, ਉਨ੍ਹਾਂ ਦਾ ਪ੍ਰਬੰਧ ਸਰਕਾਰ ਕਰੇ ਤਾਂ ਕਿ ਇਹ ਸਮਾਜ ਦਾ ਗਰੀਬ ਤਬਕਾ ਵੀ ਉਪਰ ਉਠ ਸਕੇ ਅਤੇ ਉਨ੍ਹਾਂ ਦਾ ਭਵਿਖ ਉਜਵੱਲ ਹੋ ਸਕੇ । ਇਹ ਜਿਹੜਾ ਮਤਾ ਪੇਸ਼ ਕੀਤਾ ਗਿਆ ਹੈ ਇਸ ਨੂੰ ਪਾਸ ਕਰ ਦੇਣਾ ਚਾਹੀਦਾ ਹੈ ।

Mr. Speaker: Please wind up.

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਸਪੀਕਰ ਸਾਹਿਬ, ਤੁਸੀਂ ਸਾਥੀ ਸਾਹਿਬ ਨੂੰ ਖੁਲ੍ਹਾ ਟਾਈਮ ਦਿੱਤਾ ਹੈ ਹੋਰ ਵੀ ਬੋਲ ਲੈਣ ਦਿਓ, ਖਤਮ ਕਰਨ ਦਿਓ ਤਾਂ ਕਿ ਕੱਲ੍ਹ ਨੂੰ ਫੇਰ ਨਾ ਬੋਲੇ। (ਹਾਸਾ)

**ਸ੍ਰੀ ਸਪੀਕਰ** : ਤੁਹਾਡਾ ਮਤਲਬ ਹੈ, ਜਿੰਨਾ ਚਾਹੇ ਬੋਲ ਲਵੇ। ਉਨ੍ਹਾਂ ਨੇ ਕਲ ਵੀ ਆਪਣੇ ਤਰੀਕੇ ਨਾਲ ਗੱਲ ਕਰਨੀ ਹੈ, ਹੁਣ ਉਹ ਆਪਣੀ ਸਪੀਚ ਖਤਮ ਕਰ ਰਹੇ ਹਨ। ਖੁਸ਼ੀ ਖੁਸ਼ੀ ਦੀ ਗੱਲ ਹੈ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਮੇਰੀ ਤਾਰੀਫ ਕੀਤੀ ਹੈ ਅਤੇ ਮੇਰੇ ਲਈ ਹੋਰ ਟਾਈਮ ਦੀ ਗੱਲ ਕੀਤੀ ਹੈ। ਜਿਥੋਂ ਤੱਕ ਇਸ ਮਤੇ ਦਾ ਸਵਾਲ ਹੈ ਮੈਂ ਇਹੀ ਕਹਾਂਗਾ ਕਿ ਇਸ ਨੂੰ ਇਕ ਸਿਆਸੀ ਮਤਾ ਨਾ ਸਮਝਦੇ ਹੋਏ ਸਰਕਾਰ ਆਪਣੇ ਖਰਚਿਆਂ ਨੂੰ ਘਟਾ ਕੇ ਪ੍ਰਾਇਮਰੀ ਐਜੂਕੇਸ਼ਨ ਨੂੰ ਹੋਰ ਵਧਾਉਣ ਲਈ ਜਿਆਦਾ ਕੋਸ਼ਿਸ਼ ਕਰੇ। ਕਿਸੇ ਸਕੂਲ ਵਿਚ ਭਾਵੇਂ 50 ਬੱਚੇ ਹੋਣ ਉਥੇ 5 ਟੀਚਰਜ਼ ਜ਼ਰੂਰ ਪ੍ਰੋਵਾਈਡ ਕੀਤੇ ਜਾਣੇ ਚਾਹੀਦੇ ਹਨ। ਮੈਂ ਇਸ ਮਤੇ ਦੀ ਪੁਰਜ਼ੋਰ ਹਮਾਇਤ ਕਰਦਾ ਹਾਂ ਔਰ ਬੇਨਤੀ ਕਰਦਾ ਹਾਂ ਕਿ ਇਸ ਨੂੰ ਹਾਊਸ ਵਿਚ ਪਾਸ ਕਰ ਦੇਣਾ ਚਾਹੀਦਾ ਹੈ। ਧੰਨਵਾਦ।

**ਸਰਦਾਰ ਗੁਰਚਰਨ ਸਿੰਘ ਪੰਜਗਰਾਂਈਂ** (ਪੰਜਗੇਰਾਈਆਂ, ਐਸ.ਸੀ.) ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਜੋ ਮਤਾ ਸ੍ਰੀਮਤੀ ਵਿਮਲਾ ਡਾਂਗ ਜੀ ਨੇ ਹਾਊਸ ਵਿਚ ਰਖਿਆ ਹੈ ਉਸ ਮਤੇ ਉਤੇ ਬੋਲਣ ਦਾ ਮੌਕਾ ਦਿਤਾ ਹੈ। ਸਪੀਕਰ ਸਾਹਿਬ, ਮੇਰੇ ਤੋਂ ਪਹਿਲਾਂ ਸਰਦਾਰ ਸ਼ਮਸ਼ੇਰ ਸਿੰਘ ਰਾਏ ਨੇ ਪ੍ਰਾਇਮਰੀ ਸਕੂਲਾਂ ਬਾਰੇ ਅਤੇ ਟੀਚਰਾਂ ਬਾਰੇ ਡੀਟੇਲ ਵਿਚ ਦਸਿਆ ਹੈ। ਮੈਂ ਉਨ੍ਹਾਂ ਗੱਲਾਂ ਨੂੰ ਰਪੀਟ ਨਹੀਂ ਕਰਾਂਗਾ ਲੇਕਿਨ ਮੈਂ ਤੁਹਾਨੂੰ ਇਹ ਗੱਲ ਜ਼ਰੂਰ ਦਸਣੀ ਚਾਹਾਂਗਾ ਕਿ ਪੰਜਾਬ ਵਿਚ ਖੂਨ ਦੀ ਹੋਲੀ ਖੇਡੀ ਜਾ ਰਹੀ ਸੀ। ਦਿਨ ਦਿਹਾੜੇ ਸਿਵੇ ਬਲਦੇ ਸਨ। ਉਸ ਵੇਲੇ ਸਾਡੇ ਦਿਮਾਗ ਵਿਚ ਸਕੂਲਾਂ ਨੂੰ ਅਪਗ੍ਰੇਡ ਕਰਨ ਦੀ ਕੋਈ ਗੱਲ ਨਹੀਂ ਸੀ ਅਤੇ ਨਾ ਹੀ ਟੀਚਰਾਂ ਦੀ ਕੋਈ ਗੱਲ ਸੀ ਅਤੇ ਨਾ ਹੀ ਕੋਈ ਹੋਰ ਪੰਜਾਬ ਦੇ ਡਿਵੈਲਪਮੈਂਟ ਦੀ ਗੱਲ ਸੀ। ਇਕ ਗੱਲ ਸਾਡੇ ਦਿਲ ਔਰ ਦਿਮਾਗ ਵਿਚ ਸੀ ਕਿ ਕੋਈ ਪੰਜਾਬ ਵਿਚ ਮਸੀਹਾ ਆਵੇਗਾ ਅਤੇ ਪੰਜਾਬ ਵਿਚ ਸ਼ਾਂਤੀ ਲਿਆਵੇਗਾ। 25 ਫਰਵਰੀ, 1992 ਨੂੰ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਪੰਜਾਬ ਦੀ ਵਾਗ ਡੋਰ ਸੰਭਾਲੀ ਅਤੇ ਆਉਂਦਿਆਂ ਹੀ ਅਸੰਬਲੀ ਵਿਚ ਐਲਾਨ ਕੀਤਾ ਸੀ ਕਿ ਲੋਕਾਂ ਦੀ ਜੋ ਪਹਿਲੀ ਮੰਗ ਹੈ ਕਿ ਪੰਜਾਬ ਵਿਚ ਸ਼ਾਂਤੀ ਚਾਹੀਦੀ ਹੈ, ਉਹ ਪੰਜਾਬ ਦੇ ਲੋਕਾਂ ਨੂੰ ਮਿਲਣੀ ਚਾਹੀਦੀ ਹੈ। ਅੱਜ ਤੁਸੀਂ ਸਾਰੇ ਪੰਜਾਬ ਵਿਚ ਦੇਖ ਲਵੋ ਕਿ ਸ਼ਾਂਤੀ ਹੈ। ਉਸ ਵੇਲੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੇ ਕਿਹਾ ਸੀ ਕਿ ਮੈਂ ਰਹਿਵਾਂ ਜਾਂ ਨਾ ਰਹਿਵਾਂ, ਮੇਰੇ ਸਾਥੀ ਰਹਿਣ ਜਾਂ ਨਾ ਰਹਿਣ, ਮੇਰਾ ਪਰਿਵਾਰ ਰਹੇ ਜਾਂ ਨਾ ਰਹੇ, ਪਰ ਪੰਜਾਬ ਵਿਚ ਸ਼ਾਂਤੀ ਸਥਾਪਤ ਕਰ ਦੇਵਾਂਗਾ। ਅੱਜ ਪੰਜਾਬ ਵਿਚ ਹਰ ਵਿਅਕਤੀ ਬਗੈਰ ਖੌਫ ਤੋਂ ਇਧਰ ਉਧਰ ਚਲ ਫਿਰ ਸਕਦਾ ਹੈ। ਰਾਤ ਦਿਨ ਗੱਡੀਆਂ ਵਿਚ ਸਫਰ ਕਰ

[ਸਰਦਾਰ ਗੁਰਚਰਨ ਸਿੰਘ ਪੰਜਗਰਾਈਂ]

ਸਕਦਾ ਹੈ । ਕਿਸਾਨ ਭਰਾ ਖੇਤਾਂ ਵਿਚ ਕੰਮ ਕਰ ਸਕਦਾ ਹੈ । ਕਿਸਾਨ ਨਹਿਰਾਂ ਰਾਹੀਂ ਆਪਣੀ ਖੇਤੀ ਨੂੰ ਪਾਣੀ ਦੇ ਸਕਦਾ ਹੈ । ਕਿਸਾਨ ਮੋਟਰਾਂ ਦੇ ਨਾਲ ਆਪਣੇ ਖੇਤ ਨੂੰ ਪਾਣੀ ਦੇ ਸਕਦਾ ਹੈ । ਸਪੀਕਰ ਸਾਹਿਬ, ਇਹ ਮਤਾ ਜੋ ਇਕ ਸਕੂਲ ਵਿਚ 5 ਟੀਚਰ ਲਗਾਏ ਜਾਣ ਬਾਰੇ ਹੈ ਤਾਂ ਇਹ ਹਰ ਪੱਖੋਂ ਵਿਚਾਰਿਆ ਜਾਣਾ ਚਾਹੀਦਾ ਹੈ ਕਿਉਂਕਿ ਪੰਜਾਬ ਦੇ ਵਿਚ ਜੋ ਨਾਰਮਜ਼ ਬਣੇ ਹੋਏ ਹਨ, 40 ਸਟੂਡੈਂਟਾਂ ਮਗਰ ਇਕ ਅਧਿਆਪਕ ਹੁੰਦਾ ਹੈ । ਕਿਸੇ ਕਲਾਸ ਵਿਚ 50 ਬੱਚੇ ਹਨ, ਕਿਸੇ ਕਲਾਸ ਵਿਚ 30 ਬੱਚੇ ਹੁੰਦੇ ਹਨ ਅਤੇ ਕਿਸੇ ਵਿਚ 60 ਬੱਚੇ ਹੁੰਦੇ ਹਨ । ਇਸ ਲਈ ਇਹ ਸੰਭਵ ਨਹੀਂ ਕਿ 5 ਟੀਚਰ ਦਿਤੇ ਜਾ ਸਕਣ । ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਐਜੂਕੇਸ਼ਨ ਵਿਚ ਬੜਾ ਚੰਗਾ ਰੋਲ ਪਲੇਅ ਕਰ ਰਹੀ ਹੈ । ਐਜੂਕੇਸ਼ਨ ਵੱਲ ਉਚੇਰਾ ਧਿਆਨ ਦੇ ਰਹੀ ਹੈ । ਸਕੂਲਾਂ ਨੂੰ ਅਪਗ੍ਰੇਡ ਕਰਨਾ, ਨਵੇਂ ਟੀਚਰ ਲਗਾਉਣਾ ਅਤੇ ਹੋਰ ਸਾਰੇ ਘਾਟਿਆਂ ਨੂੰ ਪੂਰਾ ਕਰਨਾ ਜਰੂਰੀ ਹੈ ਜੋ ਕਿ ਸਰਕਾਰ ਕਰ ਰਹੀ ਹੈ । ਇਸ ਰੈਜ਼ੋਲਿਊਸ਼ਨ ਨੂੰ ਅਮਲ ਵਿਚ ਲਿਆਂਦਾ ਜਾਵੇ ਇਹ ਸੰਭਵ ਨਹੀਂ ਹੈ ਕਿਉਂਕਿ ਪੰਜਾਬ ਸਰਕਾਰ ਪਹਿਲਾਂ ਹੀ ਬੜੇ ਅੱਛੇ ਕਦਮ ਉਠਾ ਰਹੀ ਹੈ । ਪੰਜਾਬ ਸਰਕਾਰ ਨੇ 1994-95 ਵਿਚ ਬਾਰਡਰ ਏਰੀਆ ਵਿਚ 50 ਨਵੇਂ ਸਕੂਲ ਖੋਲ੍ਹੇ ਹਨ ਅਤੇ 100 ਟੀਚਰ ਲਗਾਉਣ ਦਾ ਪ੍ਰਬੰਧ ਕੀਤਾ ਹੈ । ਪੰਜਾਬ ਵਿਚ ਇਸ ਵੇਲੇ 12,464 ਪ੍ਰਾਇਮਰੀ ਸਕੂਲ ਚਲ ਰਹੇ ਹਨ । 900 ਪ੍ਰਾਇਮਰੀ ਬਰਾਂਚਾਂ ਹਨ । ਬਾਰਡਰ ਏਰੀਏ ਵਿਚ ਹਰ ਇਕ ਇਕ ਕਿਲੋਮੀਟਰ ਤੇ ਪ੍ਰਾਇਮਰੀ ਸਕੂਲ ਖੋਲ੍ਹਿਆ ਹੈ ਤਾਂਕਿ ਬੱਚਿਆਂ ਨੂੰ ਆਉਣ ਜਾਣ ਵਿਚ ਤਕਲੀਫ ਨਾ ਹੋਵੇ । ਅਗਰ ਕਿਸੇ ਬੱਚੇ ਨੂੰ ਦੂਰ ਜਾਣ ਦੀ ਤਕਲੀਫ ਹੈ, ਤਾਂ ਉਸਨੂੰ ਦੂਸਰੇ ਪਿੰਡਾਂ ਵਿਚ ਨਾ ਜਾਣਾ ਪਵੇ, ਇਸ ਦੁਵਿਧਾ ਨੂੰ ਵੀ ਦੂਰ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ । 1995-96 ਵਿਚ ਸਰਕਾਰ ਵਲੋਂ 150 ਨਵੇਂ ਪ੍ਰਾਇਮਰੀ ਸਕੂਲ ਬਣਾਉਣ ਦੀ ਵੀ ਸੰਭਾਵਨਾ ਹੈ । ਇਸ ਵੇਲੇ ਪੰਜਾਬ ਵਿਚ ਪ੍ਰਾਇਮਰੀ ਸਕੂਲਾਂ ਵਿਚ 140 ਅਧਿਆਪਕ ਹਨ । ਜਿਨ੍ਹਾਂ ਸਕੂਲਾਂ ਵਿਚ ਅਧਿਆਪਕਾਂ ਦੀਆਂ ਪੋਸਟਾਂ ਵਧ ਹਨ, ਉਥੋਂ ਕੱਢ ਕੇ ਬਾਕੀ ਸਕੂਲ ਜਿਥੇ ਇਕ ਟੀਚਰ ਵੀ ਨਹੀਂ ਹੈ, ਉਸ ਕਮੀ ਨੂੰ ਪੂਰਾ ਕਰਨ ਦੀ ਸਰਕਾਰ ਪੂਰੀ ਕੋਸ਼ਿਸ਼ ਕਰ ਰਹੀ ਹੈ । ਸੈਂਟਰ ਸਪੌਂਸਰਡ ਸਕੀਮ 'ਆਪਰੇਸ਼ਨ ਬਲੈਕ ਬੋਰਡ' ਦੇ ਤਹਿਤ ਭਾਰਤ ਸਰਕਾਰ ਵਲੋਂ 110 ਜੇ.ਬੀ.ਟੀ. ਟੀਚਰਾਂ ਦੀਆਂ ਆਸਾਮੀਆਂ ਦੀ ਮਨਜ਼ੂਰੀ ਮਿਲ ਚੁੱਕੀ ਹੈ ਅਤੇ ਪੰਜਾਬ ਸਰਕਾਰ ਇਸ ਸਬੰਧੀ ਪਲਾਨਿੰਗ ਵਿਭਾਗ ਨਾਲ ਅਤੇ ਵਿੱਤ ਵਿਭਾਗ ਨਾਲ ਗੱਲਬਾਤ ਕਰਕੇ ਮਨਜ਼ੂਰੀ ਲੈਣ ਦਾ ਉਪਰਾਲਾ ਕਰ ਰਹੀ ਹੈ । ਜਦੋਂ ਵੀ 110 ਪੋਸਟਾਂ ਦੀ ਮਨਜ਼ੂਰੀ ਮਿਲ ਜਾਵੇਗੀ, ਕੋਈ ਵੀ ਸਕੂਲ ਅਜਿਹਾ ਨਹੀਂ ਰਹੇਗਾ, ਜਿਥੇ ਇਕ ਅਧਿਆਪਕ ਨਹੀਂ ਹੋਵੇਗਾ । ਇਸ ਮਿਆਰ ਨੂੰ ਉਚਾ ਕਰਨ ਲਈ ਜਿਹੜਾ 1960 ਵਿਚ ਐਜੂਕੇਸ਼ਨ ਐਕਟ ਬਣਿਆ ਸੀ, ਉਸ ਵਿਚ ਬੱਚੇ ਦੀ ਮੁਢਲੀ ਦਾਖਲੇ ਦੀ ਉਮਰ 6 ਸਾਲ ਤੋਂ 11 ਸਾਲ ਕੀਤੀ ਗਈ ਸੀ ਜੋ ਕਿ ਹੁਣੇ ਸਰਕਾਰ ਨੇ ਘਟਾ ਕੇ 5 ਸਾਲ ਕਰ ਦਿੱਤੀ ਹੈ । ਇਹ ਵੀ ਸਰਕਾਰ ਦੀ ਇਕ ਸ਼ਲਾਘਾਯੋਗ ਗੱਲ ਹੈ ।

**ਸ੍ਰੀ ਸਪੀਕਰ** : ਤੁਸੀਂ ਇਸ ਬਾਰੇ ਕੀ ਕਹਿੰਦੇ ਹੋ, ਸਕੂਲ ਵਿਚ ਟੀਚਰ ਇਕ ਤੋਂ ਵੱਧ ਹੋਣੇ ਚਾਹੀਦੇ ਹਨ ਜਾਂ ਨਹੀਂ ?

**ਸਰਦਾਰ ਗੁਰਚਰਨ ਸਿੰਘ ਪੰਜਗਰਾਈਂ** : ਸਪੀਕਰ ਸਾਹਿਬ, ਜਿਹੜੇ ਨਾਰਮਜ਼ ਹਨ, ਉਨ੍ਹਾਂ ਦੇ ਮੁਤਾਬਿਕ ਜਿਸ ਤਰ੍ਹਾਂ ਪਹਿਲਾਂ ਵੀ ਦਸਿਆ ਜਾ ਚੁੱਕਾ ਹੈ ਕਿ ਅਗਰ ਇਕ

ਸਕੂਲ ਵਿਚ 50 ਵਿਦਿਆਰਥੀ ਹਨ, ਤਾਂ 50 ਵਿਦਿਆਰਥੀਆਂ ਨੂੰ 5 ਟੀਚਰ ਦੇਣੇ ਬੜੀ ਅਸੰਭਵ ਗੱਲ ਹੈ। ਇਸ ਤਰ੍ਹਾਂ ਇਕ ਟੀਚਰ ਦੇ ਹਵਾਲੇ 10 ਬੱਚੇ ਆਉਂਦੇ ਹਨ। ਉਨ੍ਹਾਂ ਨੂੰ ਉਹ ਵੀ ਇਕ ਦੋ ਘੰਟੇ ਵਿਚ ਪੜ੍ਹਾ ਕੇ ਬਾਅਦ ਵਿਚ ਵਿਹਲੇ ਬਹਿ ਜਾਣਗੇ ਅਤੇ ਬੱਚੇ ਵੀ ਮਸਤੀ ਵਿਚ ਰਹਿਣਗੇ। ਉਨ੍ਹਾਂ ਦਾ ਵੀ ਪੜ੍ਹਾਈ ਵੱਲ ਧਿਆਨ ਨਹੀਂ ਜਾਵੇਗਾ ਅਤੇ ਜੋ ਪੜ੍ਹਾਈ ਕੀਤੀ ਵੀ ਹੋਵੇਗੀ, ਉਹ ਵੀ ਭੁੱਲ ਜਾਵੇਗੀ। ਇਸ ਲਈ ਹਰ ਸਕੂਲ ਵਿਚ 5 ਟੀਚਰ ਦੇਣੇ ਅਸੰਭਵ ਗੱਲ ਹੈ। ਇਸ ਵੇਲੇ ਪੰਜਾਬ ਵਿਚ 12,464 ਸਕਲ ਚਲ ਰਹੇ ਹਨ ਉਨ੍ਹਾਂ ਵਿਚੋਂ ਸਰਕਾਰੀ ਪ੍ਰਾਈਮਰੀ ਸਕੂਲ 12136 ਹਨ ਅਤੇ ਗੈਰ ਸਰਕਾਰੀ 317 ਹਨ। ਕੇਂਦਰ ਸਰਕਾਰ ਦੇ ਪ੍ਰਾਈਮਰੀ ਸਕੂਲ 9 ਹਨ ਅਤੇ ਕੈਂਟੋਨਮੈਂਟ ਬੋਰਡ ਦੇ 2 ਹਨ। ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਸ ਸਥਿਤੀ ਤੋਂ ਸਪਸ਼ਟ ਹੁੰਦਾ ਹੈ ਕਿ 50 ਤੋਂ ਘੱਟ ਵਿਦਿਆਰਥੀਆਂ ਵਾਲੇ ਸਕੂਲ ਜਿਹੜੇ ਹਨ, ਉਹ 2,178 ਹਨ ਅਤੇ 100 ਤੋਂ ਘੱਟ ਗਿਣਤੀ ਵਾਲੇ 3,183 ਹਨ। ਨਾਰਮਜ ਦੇ ਮੁਤਾਬਿਕ ਇਕ ਕਲਾਸ ਲਈ ਇਕ ਟੀਚਰ ਦਾ ਦੇਣਾ ਬਹੁਤ ਔਖਾ ਹੈ ਅਤੇ ਅਸੰਭਵ ਹੈ। ਸੋ, ਮੈਂ ਇਹੀ ਗੱਲ ਕਹਿਣੀ ਚਾਹਵਾਂਗਾ ਕਿ ਐਜੂਕੇਸ਼ਨ ਨੂੰ ਬੜ੍ਹਾਵਾ ਦੇਣ ਲਈ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਬਹੁਤ ਹੀ ਤਕੜੇ ਯਤਨ ਕਰ ਰਹੀ ਹੈ। ਸਰਕਾਰ 11,000 ਟੀਚਰਾਂ ਦੀ ਭਰਤੀ ਕਰ ਰਹੀ ਹੈ ਅਤੇ ਐਜੂਕੇਸ਼ਨ ਦੇ ਖੇਤਰ ਵਿਚ ਕਮੀਆਂ ਨੂੰ ਦੂਰ ਕਰਨ ਲਈ ਆਪਣੀ ਵਾਹ ਲਾ ਰਹੀ ਹੈ।

ਐਸੇ ਤਰ੍ਹਾਂ ਅਨਪੜ੍ਹਤਾ ਨੂੰ ਦੂਰ ਕਰਨ ਲਈ ਸਾਖਰਤਾ ਮੁਹਿੰਮ ਚਲੀ ਹੋਈ ਹੈ, ਜਿਸ ਦੇ ਤਹਿਤ ਫਰੀਦਕੋਟ ਅਤੇ ਹੁਸ਼ਿਆਰਪੁਰ ਜ਼ਿਲ੍ਹਿਆਂ ਨੂੰ ਚੁਣਿਆ ਗਿਆ ਹੈ। ਇਸ ਤੇ ਸੈਂਟਰ ਸਰਕਾਰ ਪੈਸਾ ਲਗਾ ਰਹੀ ਹੈ, ਪੰਜਾਬ ਦਾ ਕੁਝ ਨਹੀਂ ਲਗ ਰਿਹਾ। ਸਰਕਾਰ ਹਰ ਪਖੋਂ ਕੋਸ਼ਿਸ਼ ਕਰ ਰਹੀ ਹੈ ਕਿ ਪ੍ਰਾਈਮਰੀ ਸਕੂਲਾਂ ਵਿਚ ਅਤੇ ਹਾਈ ਸਕੂਲਾਂ ਵਿਚ ਟੀਚਰਜ਼ ਦੀ ਜੋ ਪ੍ਰਾਬਲਮ ਹੈ, ਉਸਨੂੰ ਦੂਰ ਕੀਤਾ ਜਾ ਸਕੇ। ਪਰ ਵਿੱਤੀ ਹਿਸਾਬ ਕਿਤਾਬ ਅਤੇ ਨਾਰਮਜ਼ ਨੂੰ ਦੇਖਦਿਆਂ ਹੋਇਆਂ ਇਹ ਅਸੰਭਵ ਹੈ ਕਿ ਇਕ ਪ੍ਰਾਈਮਰੀ ਸਕੂਲ ਵਿਚ 5 ਅਧਿਆਪਕ ਦਿੱਤੇ ਜਾਣ। ਸੋ, ਮੈਂ ਸਮਝਦਾ ਹਾਂ ਕਿ ਜਿਸ ਸਪੀਡ ਨਾਲ ਪੰਜਾਬ ਸਰਕਾਰ ਯਤਨ ਕਰਨ ਲਗੀ ਹੋਈ ਹੈ, ਮੇਰਾ ਖਿਆਲ ਹੈ ਕਿ ਸ਼ਾਇਦ ਆਉਣ ਵਾਲੇ ਸਮੇਂ ਵਿਚ ਹਰ ਪਿੰਡ ਵਿਚ ਪ੍ਰਾਈਮਰੀ ਸਕੂਲ ਖੁੱਲ੍ਹ ਜਾਵੇਗਾ। ਜਿਹੜੇ ਮਾਡਲ ਸਕੂਲ ਹਨ, ਉਨ੍ਹਾਂ ਬਾਰੇ ਮੈਂ ਬੇਨਤੀ ਕਰਨੀ ਚਾਹਵਾਂਗਾ ਕਿ ਗਵਾਂਢੀ ਦੇ ਘਰ ਦਾ ਬੱਚਾ ਜਦ ਮਾਡਲ ਸਕੂਲ ਵਿਚ ਪੜ੍ਹਦਾ ਹੈ ਅਤੇ ਦੂਸਰੇ ਘਰ ਦਾ ਬੱਚਾ ਅਗਰ ਗੌਰਮਿੰਟ ਸਕੂਲ ਵਿਚ ਪੜ੍ਹਦਾ ਹੈ ਤਾਂ ਮਾਡਲ ਸਕੂਲ ਦੇ ਬੱਚੇ ਦੀ ਵਰਦੀ ਦਾ ਪੂਰਾ ਫਰਕ ਹੁੰਦਾ ਹੈ। ਉਸਦੀ ਟਾਈ ਬੱਝੀ ਹੁੰਦੀ ਹੈ, ਅੱਛੀ ਪੈਂਟ ਪਾ ਕੇ ਉਹ ਸਕੂਲ ਜਾਂਦਾ ਹੈ। ਨਾਲ ਦੇ ਗਵਾਂਢੀ ਦਾ ਬੱਚਾ ਸਰਕਾਰੀ ਸਕੂਲ ਵਿਚ ਪੜ੍ਹਦਾ ਹੈ, ਉਹ ਆਮ ਵਰਦੀ ਹੁੰਦੀ ਹੈ। ਔਰ ਉਸ ਦੇ ਵਿਚ ਇਨਫੀਰੀਅਰਿਟੀ ਕੰਪਲੈਕਸ ਪੈਦਾ ਹੁੰਦਾ ਹੈ। ਉਹ ਸੋਚਦਾ ਹੈ ਕਿ ਮੈਂ ਵੀ ਮਾਡਲ ਸਕੂਲ ਵਿਚ ਪੜ੍ਹਾਂ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਪੜ੍ਹਾਈ ਵਿਚ ਇਕਸਾਰਤਾ ਹੋਣੀ ਚਾਹੀਦੀ ਹੈ। ਮਾਡਲ ਸਕੂਲਾਂ ਦੀ ਪੜ੍ਹਾਈ ਅਤੇ ਦੂਸਰੇ ਸਰਕਾਰੀ ਸਕੂਲਾਂ ਦੀ ਪੜ੍ਹਾਈ ਵਿਚ ਇਹ ਫਰਕ ਨਹੀਂ ਹੋਣਾ ਚਾਹੀਦਾ। ਇਹ ਇਕਸਾਰਤਾ ਹੋਣੀ ਚਾਹੀਦੀ ਹੈ ਤਾਂ ਕਿ ਕਿਸੇ ਬੱਚੇ ਵਿਚ ਇਨਫੀਰੀਅਰਿਟੀ ਕੰਪਲੈਕਸ ਨਾ ਹੋਵੇ। ਮਾਡਲ ਸਕੂਲ ਦੇ ਬੱਚੇ ਨੂੰ ਦੇਖ ਕੇ ਦੂਸਰੇ ਬੱਚੇ

[ਸਰਦਾਰ ਗੁਰਚਰਨ ਸਿੰਘ ਪੰਜਗਰਾਈਂ]

ਦਾ ਮਨ ਵੀ ਕਰਦਾ ਹੈ ਕਿ ਮੈਂ ਵੀ ਅੱਛੇ ਸਕੂਲ ਵਿਚ ਪੜ੍ਹਾਂ, ਟਾਈ ਲਾਵਾਂ, ਜੁਰਾਬਾਂ ਪਾਵਾਂ ਅਤੇ ਰਿਕਸ਼ੇ ਤੇ ਜਾਵਾਂ । ਮੈਂ ਜ਼ਿਆਦਾ ਕੁਝ ਨਾ ਕਹਿੰਦਾ ਹੋਇਆ ਇਹੋ ਬੇਨਤੀ ਕਰਾਂਗਾ ਕਿ ਇਹ ਮਤਾ ਪ੍ਰਵਾਨ ਕਰਨਾ ਅਤਿੰਤਵ ਹੈ । ਇਤਨਾ ਕੁਝ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸ੍ਰੀ ਸਤਨਾਮ ਸਿੰਘ ਕੈਂਥ** (ਬੰਗਾ, ਐਸ.ਸੀ.) : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ—

"This House recommends to the State Government to prepare a plan to ensure that there is no single teacher primary School in Punjab by the end of 1995 and that every primary School has one teacher for every class."

ਮੈਂ ਸਮਝਦਾ ਹਾਂ ਕਿ ਇਹ ਜਿਹੜਾ ਮਤਾ ਸ੍ਰੀਮਤੀ ਵਿਮਲਾ ਡਾਂਗ ਜੀ ਨੇ ਇਥੇ ਰਖਿਆ ਹੈ, ਇਸ ਮਤੇ ਦੀ ਬੜੀ ਭਾਰੀ ਮਹੱਤਤਾ ਹੈ । ਸਮਾਂ ਕਿਉਂਕਿ ਬੜਾ ਘਟ ਹੈ, ਇਸ ਕਰਕੇ ਮੈਂ ਚੰਦ ਹੀ ਮਿੰਟਾਂ ਵਿਚ ਆਪਣੀ ਗੱਲ ਸਮਾਪਤ ਕਰਾਂਗਾ । ਜਿਸ ਵੇਲੇ ਸਾਡੇ ਦੇਸ਼ ਦਾ ਕੰਸਟੀਚਿਊਸ਼ਨ ਬਣ ਰਿਹਾ ਸੀ ਤਾਂ ਜਿਹੜੇ ਸਾਡੇ ਸੰਵਿਧਾਨ ਦੇ ਨਿਰਮਾਤਾ ਸਨ, ਉਨ੍ਹਾਂ ਦੇ ਸਾਹਮਣੇ ਬੜਾ ਅਹਿਮ ਮਸਲਾ ਇਹ ਸੀ ਕਿ ਐਜੂਕੇਸ਼ਨ ਦੇ ਰਾਈਟਸ ਨੂੰ ਫੰਡਾਮੈਨਟਲ ਰਾਈਟਸ ਵਿਚ ਪਾਇਆ ਜਾਵੇ ਜਾਂ ਡਾਇਰੈਕਟਰ ਪ੍ਰਿੰਸੀਪਲਜ਼ ਦੇ ਅੰਦਰ ਰੱਖਿਆ ਜਾਵੇ । ਉਸ ਵੇਲੇ ਸਾਰੀ ਚੀਜ਼ ਨੂੰ ਚੰਗੀ ਤਰ੍ਹਾਂ ਨਾਪਿਆ ਤੋਲਿਆ ਗਿਆ ਅਤੇ ਇਸ ਚੀਜ ਨੂੰ ਧਿਆਨ ਵਿਚ ਰਖਦਿਆਂ ਕਿ ਇਸ ਦੇਸ਼ ਦੇ ਸੋਰਸਿਜ਼ ਇਤਨੇ ਜ਼ਿਆਦਾ ਨਹੀਂ ਹਨ ਕਿ ਐਜੂਕੇਸ਼ਨ ਨੂੰ ਫੰਡਾਮੈਨਟਲ ਰਾਈਟਸ ਵਿਚ ਪਾਇਆ ਜਾਵੇ, ਇਸ ਨੂੰ ਡਾਇਰੈਕਟਿਵ ਪ੍ਰਿੰਸੀਪਲਜ਼ ਵਿਚ ਰੱਖਿਆ ਜਾਵੇ । ਉਸ ਵਿਚ ਇਹ ਡਾਇਰੈਕਟ ਕੀਤਾ ਗਿਆ ਕਿ ਹਰ ਸਟੇਟ ਦੀ ਇਹ ਜ਼ਿਮੇਂਵਾਰੀ ਬਣਦੀ ਹੈ ਕਿ ਹਰ ਬੱਚਾ ਐਜੂਕੇਸ਼ਨ ਪ੍ਰਾਪਤ ਕਰੇ । ਅੱਜ ਦੇਸ਼ ਆਜ਼ਾਦੀ ਤੋਂ ਬਾਦ 47-48ਵੇਂ ਵਰ੍ਹੇ ਵਿਚ ਪਹੁੰਚ ਚੁੱਕਾ ਹੈ । ਅੱਜ ਪੰਜਾਬ ਸਟੇਟ ਨੂੰ ਅਸੀਂ ਸਭ ਤੋਂ ਜ਼ਿਆਦਾ ਅਮੀਰ ਮੰਨਦੇ ਹਾਂ ਅਤੇ ਇਸ ਦੀ ਪਰ ਕੈਪੀਟਾ ਇਨਕਮ ਦੂਸਰੀਆਂ ਸਾਰੀਆਂ ਸਟੇਟਾਂ ਨਾਲੋਂ ਵਧ ਹੈ । ਮੇਰੇ ਸਾਥੀ ਵੀਰਾਂ ਨੇ ਇਥੇ ਬੜੀਆਂ ਗੱਲਾਂ ਕੀਤੀਆਂ ਕਿ ਪੰਜਾਬ ਦੇ ਅੰਦਰ ਸ਼ਾਂਤੀ ਆਈ ਹੈ । ਇਨ੍ਹਾਂ ਗੱਲਾਂ ਦੀ ਵੀ ਮਹੱਤਤਾ ਹੈ ਲੇਕਿਨ ਸਭ ਤੋਂ ਵੱਡੀ ਮਹੱਤਤਾ ਇਸ ਗੱਲ ਦੀ ਹੈ ਕਿ ਅਸੀਂ ਭਾਵੇਂ ਜਿੰਨੀ ਮਰਜ਼ੀ ਡਿਵੈਲਪਮੈਂਟ ਕਰ ਲਈਏ, ਜਦ ਤੱਕ ਸਾਡੇ ਸਮਾਜ ਦੀ ਜੋ ਸੋਚ ਹੈ, ਥਿੰਕਿੰਗ ਹੈ, ਵਿਚ ਕੋਈ ਤਬਦੀਲੀ ਨਹੀਂ ਹੁੰਦੀ, ਤਦ ਤੱਕ ਇਸ ਉੱਨਤੀ ਦਾ ਕੋਈ ਮਤਲਬ ਨਹੀਂ ਰਹਿ ਜਾਂਦਾ । ਇਹ ਉੱਨਤੀ ਬੇਮਾਅਨੇ ਹੈ । ਪ੍ਰੋਫੈਸਰ Botansky ਅਮਰੀਕਾ ਦਾ ਇਕ ਬੜਾ ਗ੍ਰੇਟ ਆਦਮੀ ਹੋਇਆ ਹੈ । ਉਸ ਨੇ ਕਈ ਮੁਲਕਾਂ ਦੀ ਕੰਪੈਰੇਟਿਵ ਸਟੱਡੀ ਕਰਕੇ ਲਿਖਿਆ ਹੈ—

"If it were possible to transfer overnight all the factories of Meghania, Penninaylvania, Ohio without change of the attitude of the people our country would be as it is now."

ਉਸ ਦੇ ਕਹਿਣ ਦਾ ਮਤਲਬ ਇਹ ਹੈ ਕਿ ਦੁਨੀਆਂ ਦੇ ਤਿੰਨ ਸ਼ਹਿਰਾਂ ਦੇ ਕਾਰਖਾਨੇ

ਜਿਥੇ ਦੁਨੀਆਂ ਦੇ ਸਭ ਤੋਂ ਵੱਡੇ ਕਾਰਖਾਨੇ ਲਗੇ ਹੋਏ ਹਨ, ਅਗਰ ਉਹ ਰਾਤੋ ਰਾਤ ਚੁੱਕ ਕੇ ਭਾਰਤ ਵਿਚ ਲਾ ਦੇਈਏ ਤਾਂ ਫਿਰ ਵੀ ਭਾਰਤ ਤਰੱਕੀ ਨਹੀਂ ਕਰ ਸਕਦਾ । ਸੋ, ਇਹ ਬਹੁਤ ਜਰੂਰੀ ਹੈ ਕਿ ਅਸੀਂ ਆਪਣੇ ਸਮਾਜ ਦੀ ਜੋ ਸੋਚ ਹੈ, ਉਸ ਵਿਚ ਤਬਦੀਲੀ ਲਿਆਈਏ । ਸਾਡੇ ਸਮਾਜ ਵਿਚ ਜਿਹੜਾ ਪਾੜਾ ਹੈ, ਜੋ ਬੁਰਾਈਆਂ ਹਨ, ਉਨ੍ਹਾਂ ਨੂੰ ਤਦ ਤੱਕ ਦੂਰ ਨਹੀਂ ਕੀਤਾ ਜਾ ਸਕਦਾ ਜਦ ਤਕ ਸਾਡੇ ਬੱਚਿਆਂ ਦਾ ਬੇਸ ਮਜ਼ਬੂਤ ਨਹੀਂ ਹੁੰਦਾ । ਮੈਨੂੰ ਯਾਦ ਹੈ ਜਿਸ ਵੇਲੇ ਸ੍ਰੀ ਵੀ. ਪੀ. ਸਿੰਘ ਦੀ ਗੌਰਮਿੰਟ ਆਈ ਤਾਂ ਉਨ੍ਹਾਂ ਨੇ ਇਕ ਬਹੁਤ ਅੱਛਾ ਕੰਮ ਕੀਤਾ—ਨੈਸ਼ਨਲ ਯੂਥ ਕੌਂਸਲ ਬਣਾਈ । ਮੈਨੂੰ ਵੀ ਉਸ ਵਿਚ 2 ਸਾਲ ਰਹਿਣ ਦਾ ਮੌਕਾ ਮਿਲਿਆ । ਬਾਅਦ ਵਿਚ ਸ੍ਰੀ ਚੰਦਰ ਸ਼ੇਖਰ ਉਸ ਦੇ ਪ੍ਰਧਾਨ ਬਣੇ । ਜਿਹੜਾ ਸਾਡੇ ਦੇਸ਼ ਦਾ ਯੂਥ ਹੈ, ਉਸ ਨੂੰ ਇਸ ਗੱਲ ਨੂੰ ਸਮਝ ਲੈਣਾ ਚਾਹੀਦਾ ਹੈ, ਸਟੇਟਸਮੈਨ ਨੂੰ, ਪਾਲੀਟੀਸ਼ੀਅਨ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਸਾਡੇ ਸਮਾਜ ਦੇ ਲਈ ਇਹ ਇਕ ਬੜਾ ਹੀ ਗੰਭੀਰਤਾ ਦਾ ਵਿਸ਼ਾ ਹੈ What the nation can do for the youth and the youth can do for the nation. ਇਹ ਕੜੀਆਂ ਇੰਟਰ ਡੀਪੈਂਡੈਂਟ ਚੀਜ਼ਾਂ ਹਨ । ਇਨ੍ਹਾਂ ਨੂੰ ਅਸੀਂ ਇਕ ਦੂਜੇ ਤੋਂ ਅਲੱਗ ਨਹੀਂ ਕਰ ਸਕਦੇ । ਪਿੰਡਾਂ ਦੇ ਵਿੱਚ ਜੋ ਐਜੂਕੇਸ਼ਨ ਦਾ ਸਿਸਟਮ ਹੈ, ਸਕੂਲਾਂ ਦੀ ਹਾਲਤ ਨੂੰ ਦੇਖਦੇ ਹੋਏ ਤਾਂ ਮੈਂ ਸਮਝਦਾ ਹਾਂ ਕਿ ਜਿਸ ਵਕਤ ਕਿਸੇ ਵੀ ਇਨਸਾਨ ਦੀ ਮਾੜੀ ਜਹੀ ਵੀ ਇਕਨਾਮਿਕ ਹਾਲਤ ਅੱਪ ਹੁੰਦੀ ਹੈ ਉਹ ਆਪਣੇ ਬੱਚਿਆਂ ਨੂੰ ਪਿੰਡ ਦੇ ਸਕੂਲਾਂ ਵਿੱਚੋਂ ਕੱਢ ਕੇ ਸ਼ਹਿਰਾਂ ਦੇ ਕਾਨਵੈਂਟ ਸਕੂਲਾਂ ਦੇ ਵਿੱਚ, ਮਾਡਲ ਸਕੂਲਾਂ ਦੇ ਵਿੱਚ ਪਾਉਣਾ ਚਾਹੁੰਦਾ ਹੈ, ਇਹ ਜਿਹੜੀ ਸੋਚ ਹੈ, ਇਸ ਨੂੰ ਦੂਰ ਕਰਨ ਦੀ ਬੜੀ ਜ਼ਰੂਰਤ ਹੈ । ਮੈਂ ਸਮਝਦਾ ਹਾਂ ਕਿ ਇਹ ਜਿਹੜੀ ਸੋਚ ਹੈ, ਜਿਸ ਵੇਲੇ ਸਰਕਾਰ ਮੈਚਿੰਗ ਗਰਾਂਟ ਦਿੰਦੀ ਹੈ, ਤਾਂ ਉਹ ਪਹਿਲਾਂ ਹਰ ਕੰਮ ਦੇ ਵਿੱਚ ਪਿੰਡਾਂ ਦਾ ਸਹਿਯੋਗ ਭਾਲਦੀ ਹੈ, ਚਾਹੇ ਸਕੂਲਾਂ ਦੇ ਵਿੱਚ ਟਾਟ ਹੀ ਕਿਉਂ ਨਾ ਖਰੀਦਣੇ ਹੋਣ । ਇਸ ਦੇ ਨਾਲ ਜਿਹੜਾ ਪਾੜਾ ਹੈ ਉਹ ਵਧਦਾ ਜਾ ਰਿਹਾ ਹੈ ਔਰ ਆਉਣ ਵਾਲੇ ਸਮੇਂ ਦੇ ਵਿੱਚ ਇਹ ਬੜਾ ਡੇਨਜਰੱਸ ਪੁਆਇੰਟ ਹੈ । ਮੈਂ ਸਮਝਦਾ ਹਾਂ ਕਿ ਅੱਜ ਪੰਜਾਬ ਦਾ ਕੋਈ ਆਦਮੀ ਅਜਿਹਾ ਨਹੀਂ ਜਿਸ ਦਾ ਕੋਈ ਰਿਸ਼ਤੇਦਾਰ ਜਾਂ ਪਰਿਵਾਰ ਦਾ ਮੈਂਬਰ ਬਾਹਰ ਫਾਰਨ ਦੇ ਵਿੱਚ ਨਾ ਗਿਆ ਹੋਵੇ । ਫਾਰਨ ਦੇ ਲੋਕ ਵੀ ਸਕੂਲਾਂ ਦੇ ਖੇਤਰ ਵਿੱਚ ਵੱਡੇ ਪੈਮਾਨੇ ਤੇ ਸਹਿਯੋਗ ਪਾਉਣ ਲਈ ਤਿਆਰ ਹਨ ਬਸ਼ਰਤੇ ਕਿ ਸਰਕਾਰ ਇਨੀਸ਼ੀਏਟਿਵ ਲਵੇ । ਕੋਈ ਅਜਿਹਾ ਪਿੰਡ ਨਹੀਂ ਜਿਥੇ ਕਿ 50, 50 ਜਾਂ 30-30 ਬੱਚੇ ਨਾ ਹੋਣ । ਇਕ ਟੀਚਰ ਤਾਂ ਬੱਚਿਆਂ ਨੂੰ ਬਿਠਾਉਣ ਤੇ ਲੱਗਾ ਰਹਿੰਦਾ ਹੈ, ਉਸ ਨੇ ਪੜ੍ਹਾਉਣਾ ਕੀ ਹੈ ? ਜਿਹੜਾ ਮਤਾ ਭੈਣ ਵਿਮਲਾ ਡਾਂਗ ਜੀ ਨੇ ਲਿਆਂਦਾ ਹੈ, ਪੰਜਾਬ ਨੂੰ ਇਸ ਵਿਸ਼ੇ ਤੇ ਪਹਿਲ ਕਰਨੀ ਚਾਹੀਦੀ ਹੈ ਅਤੇ ਇਸ ਮਤੇ ਨੂੰ ਪਾਸ ਕੀਤਾ ਜਾਣਾ ਚਾਹੀਦਾ ਹੈ । ਸਰਕਾਰ ਨੂੰ ਆਪਣੇ ਬਜਟ ਦਾ ਕਮ-ਅਜ਼-ਕਮ 10% ਹਿੱਸਾ ਇਸ ਪਾਸੇ ਰੱਖਣਾ ਚਾਹੀਦਾ ਹੈ ਭਾਵੇਂ ਅਸੀਂ ਕੁਆਨਟਟੀ ਜਿੰਨੀ ਮਰਜ਼ੀ ਵਧਾ ਲਈਏ ਪਰ ਜਿੰਨੀ ਦੇਰ ਕੁਆਲਟੀ ਵਿੱਚ ਤਬਦੀਲੀ ਨਹੀਂ ਆਉਂਦੀ ਉਨੀ ਦੇਰ ਗੱਲ ਨਹੀਂ ਬਣਨ ਵਾਲੀ । ਮੈਂ ਜ਼ਿਆਦਾ ਨਾ ਬੋਲਦਾ ਹੋਇਆ ਬੇਨਤੀ ਕਰਾਂਗਾ ਕਿ ਸਾਨੂੰ ਪਾਰਟੀਬਾਜ਼ੀ ਤੋਂ ਉਠ ਕੇ, ਪਾਰਟੀ ਪਾਲੇਟਿਕਸ ਤੋਂ ਉਪਰ ਉਠ ਕੇ ਇਸ ਮਤੇ ਨੂੰ ਪਾਸ ਕੀਤਾ ਜਾਣਾ ਚਾਹੀਦਾ ਹੈ । ਪੰਜਾਬ ਦੇ ਲੋਕਾਂ ਦੇ ਸੋਰਸ ਨੂੰ, ਸੋਸ਼ਲ ਆਰਗੇਨਾਈਜ਼ੇਸ਼ਨਜ਼ ਦੇ ਸੋਰਸ ਨੂੰ ਇਸ ਗੱਲ ਵਾਸਤੇ ਮੋਬੇਲਾਈਜ਼ ਕਰਨਾ

[ਸ੍ਰੀ ਸਤਨਾਮ ਸਿੰਘ ਕੈਂਥ]

ਚਾਹੀਦਾ ਹੈ ਤਾਂ ਕਿ ਪੰਜਾਬ ਦੇਸ਼ ਵਿੱਚ ਮੋਹਰੀ ਸਟੇਟ ਬਣ ਸਕੇ ਅਤੇ ਹਰ ਕਲਾਸ ਦੇ ਵਿੱਚ ਟੀਚਰ ਹੋਵੇ । ਮੈਂ ਇਸ ਮਤੇ ਦੀ ਪ੍ਰੋੜਤਾ ਕਰਦਾ ਹੋਇਆ ਅਪੀਲ ਕਰਦਾ ਹਾਂ ਕਿ ਇਸ ਮਤੇ ਨੂੰ ਪਾਸ ਕੀਤਾ ਜਾਵੇ ਔਰ ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਵੀ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਤੇ ਬੋਲਣ ਲਈ ਸਮਾਂ ਦਿੱਤਾ ਹੈ ।

**ਪੰਡਿਤ ਸੋਮ ਦੱਤ ਸ਼ਰਮਾ (ਬਰਨਾਲਾ)** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਸਦਨ ਵਿੱਚ ਜੋ ਮਤਾ ਸ੍ਰੀਮਤੀ ਵਿਮਲਾ ਡਾਂਗ ਜੀ ਨੇ ਲਿਆਂਦਾ ਹੈ, ਜਿਸ ਮਤੇ ਬਾਰੇ ਸਾਰੇ ਸੱਜਣਾਂ ਨੇ ਆਪਣੇ ਵਿਚਾਰ ਰੱਖੇ ਹਨ । ਮੈਂ ਤਾਂ ਇਹ ਜੋ ਮਤਾ ਆਇਆ ਹੈ, ਮੈਨੂੰ ਕੁਝ ਪੁਰਾਣੀਆਂ ਗੱਲਾਂ ਆਪਣੀਆਂ ਵੀ ਯਾਦ ਆ ਗਈਆਂ ਹਨ, ਇਧਰੋਂ ਵੀ ਸੱਜਣਾਂ ਨੇ ਪਾਸ ਕਰਨ ਦੀ ਗੱਲ ਕੀਤੀ ਹੈ, ਉਧਰੋਂ ਵੀ ਪਾਸ ਨਾ ਕਰਨ ਵਾਲੀ ਕੋਈ ਗੱਲ ਨਹੀਂ । ਕਿਉਂਕਿ ਇਹ ਜਾਣਦੇ ਹਨ, ਕੀ ਨਾਰਮਜ਼ ਹਨ, ਕੀ ਕਾਨੂੰਨ ਹਨ, ਕੀ ਅਸੂਲ ਹੈ, ਕੀ ਪ੍ਰੋਗਰਾਮ ਹੈ, ਕਿਸੇ ਨੇ ਨਹੀਂ ਕਿਹਾ ਕਿ ਇਹ ਪਾਸ ਨਹੀਂ ਹੋਣਾ ਚਾਹੀਦਾ । ਲੇਕਿਨ ਮੈਂ ਇਕ ਗੱਲ ਜ਼ਰੂਰ ਕਹਾਂਗਾ ਕਿ ਮੈਂ 1933 ਵਿੱਚ ਜਦੋਂ ਸਕੂਲ ਵਿੱਚ ਦਾਖਲ ਹੋਇਆ ਤਾਂ ਮੈਨੂੰ ਉਹ ਦਿਨ ਚੰਗੀ ਤਰ੍ਹਾਂ ਯਾਦ ਹਨ ਜਦੋਂ ਬਰਨਾਲੇ ਦੇ ਵਿੱਚ ਇਕ ਸਕੂਲ ਸੀ, ਜਿਹੜਾ ਕਿ 1929 ਦੇ ਵਿੱਚ ਜਾ ਕੇ 10 ਵੀਂ ਤੱਕ ਦਾ ਬਣਿਆ ਔਰ 1917 ਵਿੱਚ ਇਹ ਪਹਿਲੀ ਵਾਰ 5ਵੀਂ ਦਾ ਸਕੂਲ ਸੀ ਤੇ ਫਿਰ 1926-27 ਵਿੱਚ 8ਵੀਂ ਦਾ ਸਕੂਲ ਬਣਿਆ ਸੀ । 1929 ਵਿੱਚ 10ਵੀਂ ਦਾ ਸਕੂਲ ਬਣਿਆ ਸੀ । ਸਾਡੇ ਨੇੜੇ ਤੇੜੇ 40-40 ਕਿਲੋਮੀਟਰ ਤੱਕ ਕੋਈ ਸਕੂਲ ਨਹੀਂ ਸੀ ਔਰ ਮੈਂ ਵਿਸ਼ਵਾਸ ਨਾਲ ਆਖ ਸਕਦਾ ਹਾਂ ਕਿ ਦੂਰ ਦੂਰ ਤੋਂ ਬੱਚੇ ਏਥੇ ਪੜ੍ਹਣ ਲਈ ਆਉਂਦੇ ਸਨ । 1929 ਵਿੱਚ ਜੋ ਬੱਚੇ ਪੜ੍ਹੇ, ਉਹ ਬੜੇ ਚੰਗੇ ਨਾਂ ਕਮਾ ਕੇ ਗਏ ਹਨ ਜਿਨਾਂ ਵਿੱਚ ਸ੍ਰੀ ਦਰਬਾਰੀ ਲਾਲ ਟੰਡਨ ਸਨ, ਜੋ ਵਕੀਲ ਵੀ ਰਹੇ ਅਤੇ ਹੁਣ ਉਹ ਇਸ ਸੰਸਾਰ ਵਿਚੋਂ ਚਲੇ ਗਏ ਹਨ, ਉਨ੍ਹਾਂ ਦੇ ਬੱਚੇ ਫਾਰਨ ਵਿੱਚ ਹਨ, ਜਿਨ੍ਹਾਂ ਬਾਰੇ ਹਰ ਕੋਈ ਜਾਣਦਾ ਹੈ ਕਿ ਉਹ ਉਸ ਸਕੂਲ ਵਿੱਚ ਤੱਪੜ ਤੇ ਬੈਠ ਕੇ ਪੜ੍ਹ ਕੇ ਗਏ ਸੀ । ਮੈਂ ਵੀ ਤੱਪੜ ਤੇ ਬੈਠ ਕੇ ਪੜ੍ਹਿਆ ਹਾਂ । ਗੁਰਦੁਆਰਾ ਸਾਹਿਬ ਵਿੱਚ ਵੀ ਪੜ੍ਹਿਆ ਹਾਂ । ਉਥੇ ਮਿੱਟੀ ਪਈ ਹੁੰਦੀ ਸੀ, ਉਸ ਉਤੇ ਉਂਗਲ ਨਾਲ 'ੳ', 'ਅ' ਲਿਖੀ ਦਾ ਹੁੰਦਾ ਸੀ । ਉਸ ਸਮੇਂ ਦੀ ਪੜ੍ਹਾਈ ਵਿੱਚ ਅਤੇ ਅੱਜ ਦੀ ਪੜ੍ਹਾਈ ਵਿੱਚ ਬੜਾ ਅੰਤਰ ਹੈ । ਮੇਰੀ ਭੈਣ ਚਾਵਲਾ ਜੀ ਨੇ ਕਿਹਾ ਹੈ ਕਿ ਗੁਰੂਕੁਲ ਦਾ ਇਕ ਵਿਅਕਤੀ ਹੀ 50-50 ਵਿਅਕਤੀਆਂ ਨੂੰ ਪੜ੍ਹਾਉਂਦਾ ਸੀ । ਉਨ੍ਹਾਂ ਦੇ ਪੜ੍ਹਾਉਣ ਦਾ ਸਟੈਂਡਰਡ ਸੀ ਪਰ ਅੱਜ ਉਸ ਤਰ੍ਹਾਂ ਦਾ ਸਟੈਂਡਰਡ ਗਿਰਦਾ ਜਾ ਰਿਹਾ ਹੈ । ਸਕੂਲਾਂ ਦਾ ਘਾਟਾ ਨਹੀਂ ਹੈ । ਬਾਬੂ ਬ੍ਰਿਸ਼ ਭਾਨ ਜੀ ਦੇ ਜ਼ਮਾਨੇ ਵਿੱਚ 8ਵੀਂ ਤੱਕ ਤਾਲੀਮ ਫਰੀ ਦਿੱਤੀ ਜਾਂਦੀ ਸੀ । ਬਾਬੂ ਬ੍ਰਿਸ਼ ਭਾਨ ਦੇ ਵੇਲੇ ਵਿੱਚ ਨਜ਼ੂਲ ਜ਼ਮੀਨਾਂ ਮੇਰੇ ਐਸ. ਸੀ. ਵੀਰਾਂ ਨੂੰ ਦਿੱਤੀਆਂ ਗਈਆ ਸਨ । ਬਾਬੂ ਬ੍ਰਿਸ਼ ਭਾਨ ਜੀ ਨੇ ਪੈਪਸੂ ਕਾਰਪੋਰੇਸ਼ਨ ਬਣਾਈ ਜੋ ਉਸ ਵੇਲੇ ਪਰੋਫਿਟ ਵਿੱਚ ਚਲਦੀ ਸੀ। ਇਹ ਗੱਲਾਂ ਮੈਂ ਕਿਉਂ ਕਰਨ ਲੱਗਾ ਹਾਂ ? ਇਸ ਕਰਕੇ ਕਰ ਰਿਹਾ ਹਾਂ ਕਿ ਉਦੋਂ ਲੋਕਾਂ ਦਾ ਕੁਝ ਮੋਹਾਲ ਸੀ । ਅਸੀਂ ਭਾਵੇਂ ਸਕੂਲ ਵਿੱਚ ਉਰਦੂ ਪੜ੍ਹਦੇ ਹੁੰਦੇ ਸੀ ਪਰ ਘਰ ਆ ਕੇ ਅਸੀਂ ਮਾਂ ਨੂੰ ਮਾਂ ਕਹਿੰਦੇ ਸੀ, ਬਾਪੂ ਨੂੰ ਬਾਪੂ ਆਖਦੇ ਸੀ । ਇਸ ਤੋਂ ਇਲਾਵਾ ਭੈਣ, ਚਾਚਾ, ਤਾਇਆ, ਮਾਸੜ, ਫੁੱਫੜ ਆਦਿ ਸਭ ਪੰਜਾਬੀ ਨਾਵਾਂ ਨਾਲ ਹੀ ਕਹਿੰਦੇ ਹੁੰਦੇ ਸਾਂ, ਪਰ ਅੱਜ ਅੰਗਰੇਜ਼ੀ ਪੜ੍ਹਣ ਵਾਲੇ ਬੱਚੇ, ਮਾਡਲ ਸਕੂਲਾਂ ਵਿੱਚ ਪੜ੍ਹਣ ਵਾਲੇ ਬੱਚੇ, ਮੈਂ ਇਹ

ਨਹੀਂ ਕਹਿੰਦਾ ਕਿ ਅੰਗਰੇਜ਼ੀ ਨਾ ਪੜ੍ਹੋ, ਅੰਗਰੇਜ਼ੀ ਵੱਧ ਚੜ੍ਹ ਕੇ ਪੜ੍ਹੋ, ਮੈਂ ਤਾਂ ਇਹ ਕਹਿੰਦਾ ਹਾਂ ਕਿ ਪੰਜਾਬੀ ਦਾ ਵਿਰੋਧ ਨਾ ਕਰੋ । ਅੱਜ ਅੰਗਰੇਜ਼ੀ ਪੜ੍ਹਿਆ ਬੱਚਾ ਮਾਂ ਨੂੰ ਮੰਮੀ ਅਤੇ ਮੰਮੀ ਤੋਂ ਮਾਮਾ ਕਹਿੰਦਾ ਹੈ । ਮਾਮਾ ਤਾਂ ਚਮੜੇ ਦੇ ਚੀਥੜੇ ਨੂੰ ਕਿਹਾ ਜਾਂਦਾ ਹੈ । ਬਾਪੂ ਨੂੰ ਡੈਡੀ ਕਹਿੰਦੇ ਹਨ, ਫਿਰ ਡੈਡੀ ਤੋਂ ਡੈਡ ਆਖਣ ਲਗ ਪਏ ਹਨ, ਡਰ ਹੈ ਕਿ ਅੱਗੇ ਨੂੰ ਡੈੱਡ ਨਾ ਆਖਣ ਲਗ ਜਾਣ । ਜਿੰਨੀ ਦੇਰ ਤੱਕ ਅਸੀਂ ਆਪਣੇ ਕਲਚਰ ਨੂੰ, ਆਪਣੀ ਸਭਿਅਤਾ ਨੂੰ ਬਰਕਰਾਰ ਨਹੀਂ ਰੱਖ ਸਕਦੇ. ਉਤਨੀ ਦੇਰ ਤੱਕ ਭਾਵੇਂ ਪਿੰਡ ਪਿੰਡ ਸਕੂਲ ਕਿਉਂ ਨਾ ਖੋਲ੍ਹ ਲਓ, ਭਾਵੇਂ ਇਕ ਸਕੂਲ ਵਿੱਚ 50 ਟੀਚਰ ਰੱਖ ਲਓ, ਕੋਈ ਗੱਲ ਨਹੀਂ ਜੇ ਬਣਨ ਲੱਗੀ । ਅੱਜ ਅਸੀਂ ਆਪਣੇ ਕਲਚਰ ਨੂੰ ਅਤੇ ਸਟੈਂਡਰਡ ਨੂੰ ਸਮਾਪਤ ਕਰਦੇ ਜਾ ਰਹੇ ਹਾਂ । ਜਦੋਂ ਮੈਂ ਜੰਮਿਆ ਸੀ ਤਾਂ ਮੇਰੀ ਮਾਂ ਢਾਈ ਮਣ ਘਿਉ ਖਾਧਾ ਸੀ ਅਤੇ ਕਿਹਾ ਸੀ ਕਿ, "ਪੁੱਤਰ ਸੋਮ, ਤੇਰੀ ਪਿੱਠ ਤੇ ਮੇਰਾ ਹੱਥ ਹੈ ।" ਕਿਉਂਕਿ ਉਸ ਨੇ ਮੈਨੂੰ ਆਪਣਾ ਦੁੱਧ ਚੁੰਘਾਇਆ ਸੀ (ਥੰਪਿੰਗ) । ਪਰ ਅਫਸੋਸ ਹੈ ਕਿ ਅੱਜ ਮਾਵਾਂ ਬੱਚੇ ਨੂੰ ਜੰਮਦੇ ਨੂੰ ਹੀ ਬੋਤਲ ਦੁੱਧ ਵਾਲੀ ਮੂੰਹ ਨੂੰ ਲਾ ਦੇਂਦੀਆਂ ਹਨ ਤੇ ਫਿਰ ਜੇਕਰ ਪੁੱਤਰ ਵੱਡਾ ਹੋ ਕੇ ਸ਼ਰਾਬ ਦੀ ਬੋਤਲ ਪੀਣ ਲਗ ਜਾਵੇ ਤਾਂ ਫਿਰ ਗਿਲਾ ਕਾਹਦਾ ? ਜਿਹੜੇ ਇਥੇ ਹਾਊਸ ਵਿੱਚ ਵੀ ਮੇਰੇ ਵੀਰ 50 ਸਾਲ ਦੀ ਉਮਰ ਤੋਂ ਵਧੇਰੇ ਵਾਲੇ ਹਨ, ਉਨ੍ਹਾਂ ਸਾਰਿਆਂ ਨੂੰ ਮਾਵਾਂ ਨੇ ਆਪਣਾ ਦੁੱਧ ਪਿਲਾਇਆ ਹੋਵੇਗਾ ਕਿਉਂਕਿ ਜਿਹੜੀ ਪ੍ਰਾਇਮਰੀ ਸਿਖਿਆ ਹੈ, ਉਹ ਮਾਂ ਦੇ ਦੁੱਧ ਵਿੱਚ ਹੈ । ਇਸ ਲਈ ਪ੍ਰਾਇਮਰੀ ਸਕੂਲਾਂ ਵਿੱਚ ਕਿਸ ਪ੍ਰਕਾਰ ਦੀ ਸਿਖਿਆ ਅਪਨਾਉਣੀ ਚਾਹੀਦੀ ਹੈ, ਇਸ ਦੇ ਵਿੱਚ ਮੈਂ ਆਪਣੇ ਥੋੜੇ ਜਿਹੇ ਵਿਚਾਰ ਰੱਖਣਾ ਚਾਹੁੰਦਾ ਹਾਂ । ਜਿੰਨੀ ਦੇਰ ਤੱਕ ਅਸੀਂ ਆਪਣੀ ਪੰਜਾਬੀ ਤੇ ਸੰਸਕ੍ਰਿਤ ਨੂੰ ਆਪਸ ਵਿੱਚ ਮਿਲਾ ਨਹੀਂ ਲੈਂਦੇ, ਪੰਜਾਬੀ-ਸੰਸਕ੍ਰਿਤ ਅਲੱਗ ਨਹੀਂ ਸਗੋਂ ਇਕੋ ਗੱਲ ਹੈ, ਅਸੀਂ ਬੇਸ਼ਕ ਅੰਗਰੇਜ਼ੀ, ਉਰਦੂ ਕੁਝ ਵੀ ਪੜ੍ਹੀਏ, ਪਰ ਜਿੰਨੀ ਦੇਰ ਤੱਕ ਅਸੀਂ ਪੰਜਾਬੀ ਤੇ ਸੰਸਕ੍ਰਿਤ ਨਹੀਂ ਮਿਲਾਉਂਦੇ, ਉਤਨੀ ਦੇਰ ਤੱਕ ਸਾਡਾ ਸਮਾਜ ਤਰੱਕੀ ਨਹੀਂ ਕਰ ਸਕਦਾ, ਸਾਡਾ ਕਰੈਕਟਰ ਉਚਾ ਨਹੀਂ ਹੋ ਸਕਦਾ, ਅਸੀਂ ਭਾਵੇਂ 5ਵੀਂ ਤੱਕ ਪੜ੍ਹੀਏ ਤੇ ਭਾਵੇਂ 10ਵੀਂ ਤੱਕ । ਮੈਂ ਮੁਬਾਰਿਕਬਾਦ ਦਿੰਦਾ ਹਾਂ ਸਰਕਾਰ ਨੂੰ, ਜਿਸ ਨੇ ਇਹ ਫੈਸਲਾ ਕੀਤਾ ਹੈ ਕਿ ਸਾਡੇ ਪ੍ਰਾਇਮਰੀ ਸਕੂਲਾਂ ਨੂੰ 5ਵੀਂ ਤੋਂ 8ਵੀਂ ਤੱਕ ਕਰ ਦੇਣਾ ਹੈ (ਥੰਪਿੰਗ) ਪਹਿਲਾਂ ਬਾਮਣ ਵਾਲਾ ਦੇ ਮੁੰਡੇ ਬਰਨਾਲੇ ਪੜ੍ਹਣ ਜਾਂਦੇ ਹੁੰਦੇ ਸਨ । ਪਰ ਹੁਣ ਉਥੇ ਵੀ ਦਸਵੀਂ ਦਾ ਸਕੂਲ ਬਣ ਗਿਆ ਹੈ । ਇਸੇ ਤਰ੍ਹਾਂ ਗੁਮਟੀ, ਤਪਾ, ਭੱਦਲਵਾਲਾ, ਖਿਆਲੀ, ਵਜੀਦਕੇ, ਹੰਡਿਆਇਆ ਆਦਿ ਬਹੁਤ ਸਾਰੀਆਂ ਥਾਵਾਂ ਤੇ ਮੇਰੇ ਹਲਕੇ ਵਿੱਚ 5ਵੀਂ, 8ਵੀਂ ਤੇ 10ਵੀਂ ਦੇ ਸਕੂਲ ਬਣ ਗਏ ਹਨ । ਸਾਰੇ ਸਕੂਲਾਂ ਵਾਸਤੇ ਸਾਨੂੰ ਇਕ ਅਸੂਲ ਅਪਨਾਉਣਾ ਚਾਹੀਦਾ ਹੈ, ਇਕ ਸਟੈਂਡਰਡ ਦੀ ਗੱਲ ਕਰਨੀ ਚਾਹੀਦੀ ਹੈ । ਇਸ ਦਾ ਮਤਲਬ ਇਹ ਨਹੀਂ ਕਿ ਅਸੀਂ ਪੜ੍ਹਾਈ ਤਾਂ ਚੱਲੀਏ ਪਰ ਸਾਡਾ ਕਰੈਕਟਰ ਖਤਮ ਹੁੰਦਾ ਜਾਵੇ । ਜਿੰਨਾ ਚਿਰ ਤੱਕ ਅਸੀਂ ਪੰਜਾਬੀ ਅਤੇ ਸੰਸਕ੍ਰਿਤ ਨੂੰ ਨਹੀਂ ਅਪਨਾਉਂਦੇ ਅਤੇ ਆਪਣੀ ਸਭਿਅਤਾ ਤੇ ਨਹੀਂ ਚਲਦੇ ਉਨੀ ਦੇਰ ਤੱਕ ਅਸੀਂ ਆਪਣਾ ਕਰੈਕਟਰ ਉਚਾ ਨਹੀਂ ਰੱਖ ਸਕਾਂਗੇ । ਕੁਝ ਲੋਕ ਗੁੰਮਰਾਹ ਕਰਦੇ ਹਨ ਕਿ ਪੰਜਾਬੀ ਅਤੇ ਸੰਸਕ੍ਰਿਤ ਅੱਡ ਅੱਡ ਹਨ, ਇਹ ਬਿਲਕੁਲ ਗਲਤ ਹੈ....

ਸ਼੍ਰੀ ਸਪੀਕਰ : ਪੰਡਿਤ ਜੀ, ਕੁਝ ਪ੍ਰਾਇਮਰੀ ਸਕੂਲਾਂ ਬਾਰੇ ਵੀ ਗੱਲ ਕਰੋ ਕਿ ਪ੍ਰਾਇਮਰੀ ਦੀ ਪੜ੍ਹਾਈ ਨੂੰ ਕਿਸ ਤਰ੍ਹਾਂ ਮਜ਼ਬੂਤ ਕੀਤਾ ਜਾਵੇ ।

ਪੰਡਿਤ ਸੋਮ ਦੱਤ ਸ਼ਰਮਾ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਮੈਂ ਖੇੜੀਕੇ ਪੜ੍ਹਨ ਗਿਆ ਤਾਂ ਸ੍ਰੀ ਰਾਮ ਕਿਸ਼ਨ ਮਿੱਤਲ ਅਧਿਆਪਕ ਸਨ ਅਤੇ ਉਥੇ ਉਹ ਇਕੱਲੇ ਹੀ ਪੜ੍ਹਾਉਂਦੇ ਸਨ ਅਤੇ ਉਨ੍ਹਾਂ ਦੇ ਪੜ੍ਹਾਏ, ਬੱਚੇ ਅੱਜ ਡਾਕਟਰ ਬਣ ਗਏ ਹਨ, ਇੰਜੀਨੀਅਰ ਬਣ ਗਏ ਹਨ । ਉਹ ਸਕੂਲ ਵਿੱਚ ਇਕੱਲੇ ਹੀ ਟੀਚਰ ਸਨ । ਇੱਥੇ ਰੌਲਾ ਪਿਆ ਹੋਇਆ ਹੈ ਕਿ ਇੱਕ ਜਮਾਤ ਵਿੱਚ ਇੱਕ ਬੰਦਾ ਟੀਚਰ ਚਾਹੀਦਾ ਹੈ ਪਰ ਉਸ ਨੇ ਚੌਥੀ ਕਲਾਸ ਤੱਕ ਇਕੱਲੇ ਨੇ ਹੀ ਪੜ੍ਹਾਇਆ । ਮੈਂ ਵੀ ਸੰਨ 1945 ਤੋਂ 1946 ਤੱਕ ਟੀਚਰ ਰਿਹਾ ਹਾਂ । ਪਹਿਲਾਂ ਇਕ ਸਨਾਤਨ ਧਰਮ ਸਕੂਲ ਬਰਨਾਲਾ ਵਿਚ ਸੀ ਅਤੇ ਫਿਰ ਆਰੀਆ ਸਕੂਲ ਬਣਿਆ । ਇਸ ਤਰ੍ਹਾਂ ਫਿਰ ਆਰੀਆ ਕਾਲਜ ਬਣਿਆ ਅਤੇ ਫਿਰ ਸਨਾਤਨ ਧਰਮ ਕਾਲਜ ਬਣਿਆ । ਇਸੇ ਤਰ੍ਹਾਂ ਆਰੀਆ ਮਹਿਲਾ ਵਿੰਗ ਬਣਿਆ, ਕੰਨਿਆ ਸਕੂਲ ਬਣਿਆ । ਉਥੇ ਬੜੇ ਸੁਹਣੇ ਢੰਗ ਨਾਲ ਪੜ੍ਹਾਇਆ ਜਾਂਦਾ ਹੈ । ਚੌਥੀ ਤੱਕ ਇੱਕੋ ਹੀ ਟੀਚਰ ਹੈ । ਬੜਾ ਸੁਹਣਾ ਪੜ੍ਹਾਉਂਦੇ ਹਨ । ਪੂਰੀ ਤਨਖਾਹ ਮਿਲਦੀ ਹੈ । ਸ਼ਹਿਰਾਂ ਵਿੱਚ ਜਿਹੜੇ ਮਾਡਰਨ ਸਕੂਲ ਬਣ ਗਏ ਹਨ, ਇਹ ਬੰਦ ਕਰ ਦਿੱਤੇ ਜਾਣੇ ਚਾਹੀਦੇ ਹਨ । ਇਨ੍ਹਾਂ ਸਕੂਲਾਂ ਕਾਰਨ ਅਸੀਂ ਆਪਣੀ ਸੰਸਕ੍ਰਿਤੀ ਤੇ ਸਭਿਅਤਾ ਨੂੰ ਸਮਾਪਤ ਕਰੀ ਜਾ ਰਹੇ ਹਾਂ । ਸ੍ਰੀ ਬ੍ਰਿਸ਼ ਭਾਨ ਤੋਂ ਬਾਅਦ ਸ੍ਰੀ ਪ੍ਰਤਾਪ ਸਿੰਘ ਕੈਰੋਂ ਦਾ ਜ਼ਮਾਨਾ ਆਇਆ । ਮੈਂ ਕਹਾਂਗਾ ਕਿ ਅੱਜ ਜੋ ਰੈਜ਼ੋਲਿਊਸ਼ਨ ਪੇਸ਼ ਕੀਤਾ ਗਿਆ ਹੈ, ਇਸ ਦੀ ਲੋੜ ਅੱਜ ਹੀ ਕਿਉਂ ਪਈ ? ਪਹਿਲਾਂ ਕਿਉਂ ਨਹੀਂ ਪਈ ? 1957 ਵਿੱਚ ਲੋੜ ਨਹੀਂ ਪਈ, 1960 ਵਿੱਚ ਨਹੀਂ ਪਈ, 1972 ਵਿੱਚ ਨਹੀਂ ਪਈ, 1977 ਵਿੱਚ ਨਹੀਂ ਪਈ, 1980 ਵਿੱਚ ਨਹੀਂ ਪਈ । ਅੱਜ ਇਹ ਰੈਜ਼ੋਲਿਊਸ਼ਨ ਇਸ ਲਈ ਪੇਸ਼ ਕੀਤਾ ਗਿਆ ਹੈ ਕਿਉਂਕਿ ਅੱਜ ਉਸ ਮਰਦ-ਏ-ਮੁਜਾਹਿਦ ਸਰਦਾਰ ਬੇਅੰਤ ਸਿੰਘ ਤੇ ਫਖਰ ਹੈ ਕਿ ਇਨ੍ਹਾਂ ਦੀ ਗੱਲ ਮੰਨੀ ਜਾਵੇਗੀ । ਰਾਏ ਸਾਹਿਬ ਅਤੇ ਦੱਤ ਸਾਹਿਬ ਨੇ ਇਹ ਠੀਕ ਕਿਹਾ ਹੈ ਕਿ ਪਿਛਲੇ 10-12 ਸਾਲ ਪੰਜਾਬ ਲਈ ਬਹੁਤ ਹੀ ਬੁਰੇ ਲੰਘੇ । ਇਹ ਗੱਲ ਬਿਲਕੁਲ ਠੀਕ ਹੈ । ਉਸ ਸਮੇਂ ਲੋਕਾਂ ਨੇ ਕਿਹਾ ਕਿ ਸਾਨੂੰ ਸੜਕਾਂ ਦੀ ਲੋੜ ਨਹੀਂ, ਸਕੂਲਾਂ ਦੀ ਲੋੜ ਨਹੀਂ, ਹਸਪਤਾਲਾਂ ਦੀ ਲੋੜ ਨਹੀਂ, ਸਿਰਫ ਅਮਨ ਸ਼ਾਂਤੀ ਦੀ ਲੋੜ ਹੈ ਅਤੇ ਅਮਨ ਸ਼ਾਂਤੀ ਲਿਆਂਦੀ । ਇਸ ਗੱਲ ਤੋਂ ਕੋਈ ਮੁਨਕਰ ਨਹੀਂ ਹੋ ਸਕਦਾ । ਜਿੱਥੇ ਸਰਦਾਰ ਬੇਅੰਤ ਸਿੰਘ ਨੇ ਅਮਨ-ਸ਼ਾਂਤੀ ਲਿਆਂਦੀ ਉਥੇ ਪਿੰਡ ਪਿੰਡ ਦੇ ਸਕੂਲ ਵਿਚ ਚਾਰ ਚਾਰ ਟੀਚਰ ਵੀ ਲੱਗ ਜਾਣਗੇ । ਅਫਸੋਸ ਇਸ ਗੱਲ ਦਾ ਹੈ ਕਿ ਜਿਹੜੀ ਗੱਲ ਚੰਗੀ ਹੈ, ਉਹ (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਕੇ) ਇਹ ਨਹੀਂ ਮੰਨਦੇ । ਜਿਹੜੀ ਚੰਗੀ ਗੱਲ ਹੈ, ਉਸ ਨੂੰ ਚੰਗੀ ਕਹਿਣਾ ਚਾਹੀਦਾ ਹੈ ।

"ਹਮ ਆਹ ਭੀ ਲੇਤੇ ਹੈਂ ਤੋ ਹੋ ਜਾਤੇ ਹੈਂ ਬਦਨਾਮ,
ਵੋਹ ਕਤਲ ਭੀ ਕਰਤੇ ਹੈਂ ਤੋ ਚਰਚਾ ਤੱਕ ਨਹੀਂ ਹੋਤਾ ।"

"ਜਿਸ ਨੂੰ ਭੀ ਮੈਂ ਕਿਹਾ ਅਫਸਾਨਾ ਕੋਈ ਸੁਣਾ,
ਉਹ ਮੈਨੂੰ ਮੇਰੀ ਕਹਾਣੀ ਸੁਨਾ ਕੇ ਚਲਾ ਗਿਆ ।"

(ਥੰਪਿੰਗ)

ਸ੍ਰੀ ਰਮੇਸ਼ ਦੱਤ ਸਾਹਿਬ ਨੇ ਜੋ ਕਿਹਾ ਹੈ, ਮੈਂ ਉਸ ਦੀ ਤਾਈਦ ਕਰਦਾ ਹਾਂ। ਬੈਠਣ ਤੋਂ ਪਹਿਲਾਂ ਮੈਂ ਦੋ-ਚਾਰ ਗੱਲਾਂ ਜ਼ਰੂਰ ਕਹਾਂਗਾ। ਪਹਿਲੀ ਗੱਲ ਇਹ ਹੈ ਕਿ ਸਰਦਾਰ ਬੇਅੰਤ ਸਿੰਘ ਦੇ ਆਉਣ ਤੋਂ ਪਹਿਲਾਂ ਸਾਡੇ ਇਲਾਕੇ ਵਿਚ 15-15 ਕਿਲੋਮੀਟਰ ਤੱਕ ਕੋਈ ਸਕੂਲ ਨਹੀਂ ਸੀ ਪਰ ਸਰਦਾਰ ਬੇਅੰਤ ਸਿੰਘ ਨੇ ਤਿੰਨ ਸਾਲਾਂ ਦੇ ਅੰਦਰ ਅੰਦਰ 5-5 ਪ੍ਰਾਇਮਰੀ ਸਕੂਲ ਬਣਾ ਕੇ ਦਿੱਤੇ ਔਰ ਮਿਡਲ ਸਕੂਲ ਵੀ ਬਣਾਏ......।

**ਸ੍ਰੀ ਸਤਨਾਮ ਸਿੰਘ ਕੈਂਥ** ਸਪੀਕਰ ਸਾਹਿਬ, ਸਮਾਂ ਥੋੜ੍ਹਾ ਹੈ। ਈ. ਅੰਮ. ਸਾਹਿਬ ਨੇ ਵੀ ਬੋਲਣਾ ਹੈ। ਮੈਂ ਚਾਹੁੰਦਾ ਹਾਂ ਕਿ ਘੱਟ ਤੋਂ ਘੱਟ ਸਮਾਂ ਲਾਇਆ ਜਾਵੇ। ਫਿਰ ਈ. ਅੰਮ. ਸਾਹਿਬ ਜਵਾਬ ਦੇਣ ਤਾਂ ਕਿ ਰੇਜ਼ੋਲਿਊਸ਼ਨ ਪਾਸ ਕੀਤਾ ਜਾਵੇ।

**ਸ੍ਰੀ ਸਪੀਕਰ**: ਸੋਮ ਦੱਤ ਜੀ, ਕੰਟੀਨਿਊ।

**ਪੰਡਿਤ ਸੋਮ ਦੱਤ ਸ਼ਰਮਾ**: ਸਪੀਕਰ ਸਾਹਿਬ ਮੈਂ ਗੱਲ ਕਰ ਰਿਹਾ ਸੀ ਕਿ ਸਰਦਾਰ ਬੇਅੰਤ ਸਿੰਘ ਨੇ ਤਿੰਨ ਸਾਲਾਂ ਅੰਦਰ ਕਿੰਨੀ ਹੀ ਤਰੱਕੀ ਕੀਤੀ ਹੈ। ਚਾਹੇ ਉਹ ਸਕੂਲਾਂ ਦਾ ਵਿਸ਼ਾ ਸੀ, ਚਾਹੇ ਉਹ ਪਸ਼ੂ ਪਾਲਣ ਦਾ, ਚਾਹੇ ਖੇਡਾਂ ਦਾ ਸੀ, ਚਾਹੇ ਟਰਾਂਸਪੋਰਟ ਦਾ ਮਸਲਾ ਸੀ, ਚਾਹੇ ਮੇਰੇ ਸਾਥੀ ਬੈਠੇ ਹਨ ਸਰਦਾਰ ਕਰਮ ਸਿੰਘ ਗਿੱਲ, ਇੰਡਸਟਰੀ ਦਾ ਸੀ, ਚਾਹੇ ਕਪੂਰ ਸਾਹਿਬ ...।

**ਸ੍ਰੀ ਜਗਦੀਸ਼ ਸਾਹਨੀ**: ਹੁਣੇ ਵਿਧਾਨ ਸਭਾ ਵਿੱਚ ਪੰਡਿਤ ਜੀ ਨੇ ਹੋਰ ਬਿਆਨ ਦਿੱਤਾ ਸੀ ਤੇ ਹੁਣ ਹੋਰ ਕਹਿ ਰਹੇ ਹਨ ਕਿ ਏਨੀ ਦੇਰ ਤੋਂ ਇਹ ਸਕੂਲ ਸੀ, ਇਹ ਕਾਲਿਜ ਸੀ ਅਤੇ ਹੁਣ ਇਹ ਕਹਿ ਰਹੇ ਹਨ ਸਰਦਾਰ ਬੇਅੰਤ ਸਿੰਘ ਦੇ ਆਉਣ ਤੋਂ ਪਹਿਲਾਂ ਕੋਈ ਸਕੂਲ ਨਹੀਂ ਸੀ, ਸਾਨੂੰ ਇਹ ਨਹੀਂ ਸਮਝ ਆਈ। ਕੀ ਇਹ ਕੰਟ੍ਰਾਡਿਕਟ ਕਰ ਰਹੇ ਹਨ? ਜਾਂ ਤਾਂ ਕਲੀਅਰ ਕਰ ਦੇਣ ਫਿਰ ਸਮਝ ਵਿੱਚ ਆ ਜਾਵੇ।

**ਪੰਡਿਤ ਸੋਮ ਦੱਤ ਸ਼ਰਮਾ**: ਸਾਹਨੀ ਸਾਹਿਬ ਨੇ ਜਾਂ ਤਾਂ ਮੇਰੀ ਗੱਲ ਸੁਣੀ ਨਹੀਂ ਜਾਂ ਫਿਰ ਟਰਾਂਸਪੋਰਟ ਦੇ ਮਸਲੇ ਨੂੰ ਲੈ ਕੇ ਬੈਠੇ ਹਨ। ਮੈਂ 1933 ਦੀ ਗੱਲ ਕਰ ਰਿਹਾ ਹਾਂ।

**ਸ੍ਰੀ ਜਗਦੀਸ਼ ਸਾਹਨੀ**: ਸਪੀਕਰ ਸਾਹਿਬ, ਇਨ੍ਹਾਂ ਨੇ ਕੰਟ੍ਰਾਡਿਕਟ ਬਿਆਨ ਦਿੱਤਾ ਹੈ। 1933 ਤੋਂ 1937 ਤੱਕ ਦੱਸਿਆ ਹੈ ਕਿ ਆਹ ਸਕੂਲ ਬਣੇ ਅਤੇ ਨਾਲ ਹੀ ਕਹਿ ਰਹੇ ਹਨ ਕਿ ਸਰਦਾਰ ਬੇਅੰਤ ਸਿੰਘ ਦੇ ਆਉਣ ਤੋਂ ਪਹਿਲਾਂ 15-15 ਕਿਲੋਮੀਟਰ ਵਿੱਚ ਕੋਈ ਸਕੂਲ ਨਹੀਂ ਸੀ। ਕੀ 1933 ਤੋਂ ਲੈ ਕੇ ਹੁਣ ਤੱਕ ਕੁਝ ਨਹੀਂ ਹੋਇਆ ਸੀ? ਇਨ੍ਹਾਂ ਦਾ ਬਿਆਨ ਕੰਟ੍ਰਾਡਿਕਟਰੀ ਹੈ, ਮੈਂ ਤਾਂ ਇਹੀ ਦੱਸਿਆ ਹੈ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ**: ਸਪੀਕਰ ਸਾਹਿਬ, ਤੁਹਾਡੇ ਕੋਲ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਾਨੂੰ ਟਾਈਮ ਹੀ ਪਾਸ ਨਹੀਂ ਕਰਨਾ ਚਾਹੀਦਾ ਜੋ ਮਤਾ ਰੱਖਿਆ ਹੈ ਉਸ ਨੂੰ ਪਾਸ ਕਰਨਾ ਚਾਹੀਦਾ ਹੈ। ਮੈਂਬਰ ਸਾਹਿਬ ਟਾਈਮ ਹੀ ਪਾਸ ਕਰ ਰਹੇ ਹਨ, 9 ਮਿੰਟ ਰਹਿ ਗਏ ਹਨ ਔਰ ਇਹ ਹੋਰ ਦੀ ਕਲੀ ਸ਼ੁਰੂ ਕਰਕੇ ਉਸ ਵਿੱਚ ਟਾਈਮ ਬਿਤਾ ਰਹੇ ਹਨ। ਜਾਂ ਤੁਸੀਂ ਟਾਈਮ ਐਕਸਟੈਂਡ ਕਰੋ। ਸਾਨੂੰ ਮੌਕਾ ਹੀ ਨਹੀਂ ਦਿੱਤਾ, ਮੈਂ ਕਿੰਨੀ ਵਾਰ ਬੋਲਣ ਲਈ ਉਠਿਆ ਹਾਂ।

**ਸ੍ਰੀ ਸਪੀਕਰ**: ਹਾਊਸ 7 ਵਜੇ ਤੱਕ ਹੈ। 7 ਵਜੇ ਤੋਂ ਪਹਿਲਾਂ ਤੁਹਾਨੂੰ ਨਹੀਂ ਜਾਣ ਦੇਣਾ।

**ਯੁਵਕ ਸੇਵਾਵਾਂ ਅਤੇ ਖੇਡਾਂ ਦੇ ਰਾਜ ਮੰਤਰੀ:** ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਟਾਈਮ ਜ਼ਾਇਆ ਕਰੀ ਜਾ ਰਹੇ ਹਨ, ਵਕਤ ਪਾਸ ਕਰ ਰਹੇ ਹਨ। ਇੱਕ ਆਨਰੇਬਲ ਮੈਂਬਰ ਏਨੇ ਕੀਮਤੀ ਸੁਝਾਅ ਹਾਊਸ ਦੇ ਸਾਹਮਣੇ ਰੱਖ ਰਿਹਾ ਹੈ ਔਰ ਇਹ ਕਹਿ ਰਹੇ ਹਨ ਕਿ ਵਕਤ ਪਾਸ ਕਰ ਰਹੇ ਹਨ।

**ਸ੍ਰੀ ਜਗਦੀਸ਼ ਸਾਹਨੀ:** ਗੱਲ ਤਾਂ ਠੀਕ ਹੈ, ਅਸੀਂ ਤਾਂ ਸੰਨ 1933 ਵਿੱਚ ਜੰਮੇ ਨਹੀਂ ਸੀ।

**ਯੁਵਕ ਸੇਵਾਵਾਂ ਅਤੇ ਖੇਡਾਂ ਦੇ ਰਾਜ ਮੰਤਰੀ:** ਇਹ ਪੰਡਿਤ ਜੀ ਦਾ ਕਸੂਰ ਨਹੀਂ। (ਹਾਸਾ)

**ਸ੍ਰੀ ਸਪੀਕਰ:** ਵਕਤ ਜ਼ਾਇਆ ਨਹੀਂ ਕਰ ਰਹੇ, ਜਿਹੜੇ-ਜਿਹੜੇ ਹੋਰ ਬੋਲਣਾ ਚਾਹੁੰਦੇ ਹਨ, ਉਹ ਵੀ ਬੋਲ ਲੈਣ। ਟਾਈਮ ਬਹੁਤ ਹੈ, ਜ਼ਿਆਦਾ ਮਸਲਿਆਂ ਤੇ ਬੋਲਣ ਦੀ ਕੋਸ਼ਿਸ਼ ਕਰੋ।

**ਪੰਡਿਤ ਸੋਮ ਦੱਤ ਸ਼ਰਮਾ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਦੇ ਤਿੰਨ ਸਾਲਾਂ ਵਿੱਚ ਜਿਥੇ ਸੜਕਾਂ ਬਣਾਈਆਂ ਗਈਆਂ, ਡੰਗਰਾਂ ਦੇ ਹਸਪਤਾਲ ਬਣਾਏ ਗਏ ਅਤੇ ਕਈ ਦੂਸਰੀਆਂ ਗੱਲਾਂ ਵੀ ਕੀਤੀਆਂ ਗਈਆਂ। ਉਸ ਦਾ ਕਾਰਨ ਕੀ ਹੈ, ਕੋਈ ਸਮਾਂ ਸੀ ਜਦੋਂ ਟੀਚਰ ਮਾਰੇ ਗਏ, ਬਰਨਾਲੇ ਟੀਚਰ ਮਾਰੇ ਗਏ, ਜੋਧਪੁਰ ਟੀਚਰ ਮਾਰੇ ਗਏ, ਬਹਿਣਿਆ ਵਿੱਚ ਟੀਚਰ ਮਾਰੇ। 8-10 ਸਾਲ ਪਹਿਲਾਂ ਹਾਲਤ ਬਹੁਤ ਵਿਗੜ ਚੁੱਕੇ ਸੀ, ਸਾਨੂੰ ਸਰਦਾਰ ਬੇਅੰਤ ਸਿੰਘ ਦਾ ਧੰਨਵਾਦੀ ਹੋਣਾ ਚਾਹੀਦਾ ਹੈ ਜਿਨ੍ਹਾਂ ਨੇ 3 ਸਾਲਾਂ ਵਿੱਚ ਇਹੋ ਜਿਹਾ ਸਮਾਂ ਲਿਆਂਦਾ। (ਥੰਪਿੰਗ) ਇਹ ਸਰਦਾਰ ਬੇਅੰਤ ਸਿੰਘ ਜੀ ਦੀ ਦੇਣ ਹੈ।

ਮੈਂ ਤੁਹਾਡੇ ਰਾਹੀਂ ਹੋਰ ਗੱਲ ਕਰਨੀ ਚਾਹੁੰਦਾ ਹਾਂ, ਸਪੀਕਰ ਸਾਹਿਬ, ਉਹ ਬਿਲਕੁਲ ਦਰੁਸਤ ਹੈ ਜੋ ਮੇਰੇ ਦੋਸਤ ਰਾਇ ਸਾਹਿਬ ਨੇ ਕਿਹਾ, ਡਾਕਟਰ ਸਾਹਿਬ ਨੇ ਕਿਹਾ। ਜਦੋਂ 1963 ਵਿੱਚ ਇਲੈਕਸ਼ਨ ਹੋਏ ਤਾਂ ਨਵੇਂ ਸਕੂਲ ਖੋਲ੍ਹਣ ਲਈ 30 ਬੱਚੇ ਪੂਰੇ ਨਹੀਂ ਹੁੰਦੇ ਸੀ, ਅਸੀਂ ਬੜੀ ਮੁਸ਼ਕਲ ਨਾਲ 27 ਬੱਚੇ ਇਕੱਠੇ ਕੀਤੇ ਔਰ ਤਿੰਨ-ਚਾਰ ਬੱਚੇ ਆਪਣੇ ਕੋਲੋਂ ਪਾ ਕੇ ਪੂਰੇ ਕੀਤੇ, ਸਕੂਲ ਬਣਾਉਣ ਦੀ ਖਾਤਰ ਇਹ ਕੀਤਾ। ਕਈਂ ਥਾਂ ਬੱਚੇ ਅਜੇ ਵੀ ਪੂਰੇ ਨਹੀਂ ਹੁੰਦੇ। ਕਈ ਪਿੰਡ ਸ਼ਹਿਰਾਂ ਤੋਂ ਦੂਰ ਹਨ, ਉਥੇ ਬੱਚੇ ਪੂਰੇ ਨਹੀਂ ਹੁੰਦੇ। ਕਿਉਂਕਿ ਹੁਣ ਸਕੂਲ ਵਾਸਤੇ 50 ਬੱਚਿਆਂ ਦਾ ਨਾਰਮ ਹੈ, 50 ਤੋਂ ਘੱਟ ਨਹੀਂ ਚਾਹੀਦੇ। ਇਸ ਲਈ ਦੁਬਾਰਾ ਕਾਨੂੰਨ ਬਣਾਉਣਾ ਚਾਹੀਦਾ ਹੈ, ਇਹ ਨਾਰਮ 35-40 ਦਾ ਕਰ ਦੇਣਾ ਚਾਹੀਦਾ ਹੈ। ਕਿਉਂਕਿ ਹਰ ਪਿੰਡ ਵਿੱਚ ਸਕੂਲ ਹੈ। 50 ਬੱਚੇ ਹਰ ਇੱਕ ਪਿੰਡ ਵਿੱਚ ਨਹੀਂ ਹਨ ਜੇ ਹਨ ਤਾਂ ਜਾਂਦੇ ਨਹੀਂ, ਇਸ ਦਾ ਕਾਰਨ ਇਹ ਹੈ ਕਿ ਟੀਚਰ ਨਹੀਂ ਹਨ। ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ 8-8 ਹਜ਼ਾਰ ਟੀਚਰ ਰੱਖੇ ਲੇਕਿਨ ਹਟਾ ਦਿੱਤੇ। ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ ਕਿਸੇ ਮੈਂਬਰ ਨੇ ਨਾਹਰਾ ਨਹੀਂ ਮਾਰਿਆ, ਹਾਅ ਦਾ ਨਾਅਰਾ ਨਹੀਂ ਮਾਰਿਆ ਕਿ 8 ਹਜ਼ਾਰ ਟੀਚਰ ਕਿਉਂ ਹਟਾਏ, 8 ਹਜ਼ਾਰ ਕੱਢ ਕੇ ਔਹ ਮਾਰ

ਮੈਨੂੰ ਅਫ਼ਸੋਸ ਹੈ ਕਿ ਸਾਨੂੰ ਲੋਕਾਂ ਨੇ ਚੁਣਕੇ ਭੇਜਿਆ ਹੈ, ਸਾਡਾ ਫ਼ਰਜ਼ ਹੈ ਕਿ ਉਨ੍ਹਾਂ ਦੇ ਬਾਰੇ ਸੋਚੀਏ, ਕਹੀਏ। ਸਾਡਾ ਫ਼ਰਜ਼ ਬਣਦਾ ਹੈ ਕਿ ਉਸ ਦੇ ਬਾਰੇ ਸੱਚ ਕਹੀਏ ਕਿ ਇਹ ਬਚਿਆਂ ਨਾਲ ਠੀਕ ਨਹੀਂ ਹੈ। ਮੈਂ ਸਰਕਾਰ ਨੂੰ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਛੇਤੀ ਦੁਬਾਰਾ ਲਾ ਦਿਉ। ਸਪੀਕਰ ਸਾਹਿਬ, ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਐਜੂਕੇਸ਼ਨ ਮਨਿਸਟਰ ਸਾਹਿਬ ਸਰਦਾਰ ਲਖਮੀਰ ਸਿੰਘ ਰੰਧਾਵਾ ਜੀ ਨੇ ਵੀ ਕਿਹਾ ਹੈ ਕਿ ਅਸੀਂ ਟੀਚਰਜ਼ ਨੂੰ ਹਟਾਂਵਾਂਗੇ ਨਹੀਂ ਔਰ ਸਾਡੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਵੀ ਕਿਹਾ ਹੈ ਕਿ ਅਸੀਂ ਟੀਚਰਜ਼ ਨੂੰ ਹਟਾਵਾਂਗੇ ਨਹੀਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਸਰਕਾਰ ਕੋਈ ਚੰਗਾ ਕੰਮ ਕਰਦੀ ਹੈ ਉਸ ਨੂੰ ਚੰਗਾ ਵੀ ਕਹਿਣਾ ਚਾਹੀਦਾ ਹੈ ਔਰ ਸਾਡਾ ਇਹ ਫਰਜ਼ ਵੀ ਬਣਦਾ ਹੈ, ਡਿਊਟੀ ਵੀ ਬਣਦੀ ਹੈ ਕਿ ਸਰਕਾਰ ਦੇ ਚੰਗੇ ਕੰਮ ਨੂੰ ਚੰਗਾ ਕਹੀਏ। ਇਹ ਮੇਰਾ ਮੁੰਡਾ (ਸ੍ਰੀ ਵਿਜ਼ੇ ਕੁਮਾਰ ਸਾਥੀ ਵਲ ਇਸ਼ਾਰਾ) ਬੈਠਾ ਹੈ, ਆਪਣੀ ਗੱਲ ਕਹਿ ਕੇ ਹੁਣ ਮੌਜ ਨਾਲ ਸੁੱਤਾ ਪਿਆ ਹੈ, ਕੋਈ ਗੱਲ ਨਹੀਂ ਸੁਣਦਾ। (ਹਾਸਾ)

**ਸ੍ਰੀ ਸਪੀਕਰ:** ਪੰਡਿਤ ਜੀ, ਹੁਣ ਵਾਈਂਡ ਅੱਪ ਕਰੋ।

**ਪੰਡਿਤ ਸੋਮ ਦੱਤ ਸ਼ਰਮਾ:** ਸਪੀਕਰ ਸਾਹਿਬ, ਮੈਂ ਵਾਈਂਡ ਅੱਪ ਕਰਨ ਹੀ ਲੱਗਾ ਹਾਂ। ਮੈਂ ਤੁਹਾਡੇ ਰਾਹੀਂ ਇਸ ਸਦਨ ਦੇ ਵਿੱਚ ਕਹਿਣਾ ਚਾਹੁੰਦਾ ਹਾਂ ਕਿ ਜੋ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਵਧੀਆ ਕੰਮ ਕਰਦੀ ਹੈ ਉਸ ਨੂੰ ਚੰਗਾ ਕਹਿਣਾ ਚਾਹੀਦਾ ਹੈ ਪਰ ਜਿਹੜੇ ਉਲਟ ਬੋਲਦੇ ਹਨ ਉਸ ਦਾ ਕਾਰਨ ਕੀ ਹੈ ? ਮੈਂ ਅੱਗੇ ਵੀ ਕਈ ਵਾਰੀ ਕਹਿ ਚੁੱਕਿਆ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਦਾ ਕੱਦ ਜਿਤਨਾ ਉਚਾ ਹੋ ਚੁੱਕਿਆ ਹੈ ਉਹ ਏਜੰਸੀਆਂ ਜਿਹੜੀਆਂ ਭਾਰਤ ਸਰਕਾਰ ਨੂੰ ਖਰਾਬ ਕਰਨ ਦਾ ਯਤਨ ਕਰ ਰਹੀਆਂ ਹਨ, ਉਹ ਏਜੰਸੀਆਂ ਜਿਹੜੀਆਂ ਭਾਰਤ ਸਰਕਾਰ ਤੇ ਅਟੈਕ ਕਰ ਰਹੀਆਂ ਹਨ ਉਹ ਏਜੰਸੀਆਂ ਮੈਂ ਅਗੇ ਕਈ ਵਾਰੀ ਸਰਦਾਰ ਸਾਹਿਬ ਸਰਦਾਰ ਬੇਅੰਤ ਸਿੰਘ ਜੀ ਨੂੰ ਕਹਿ ਚੁੱਕਾ ਹਾਂ ਕਿ ਤੁਹਾਡੇ ਤੇ ਵੀ ਅਟੈਕ ਕਰਨਗੀਆਂ ਪਰ ਮੇਰੀ ਗੱਲ ਨੂੰ ਸਰਸਰੀ ਸਮਝਿਆ ਗਿਆ ਹੈ। ਜੋ ਸਰਦਾਰ ਬੇਅੰਤ ਸਿੰਘ ਗਰੀਬਾਂ ਦੀ ਗੱਲ ਕਰਦਾ ਹੈ ਉਸ ਨੂੰ ਉਹ ਲੋਕ ਬਰਦਾਸ਼ਤ ਨਹੀਂ ਕਰਦੇ ਕਿ ਇਕ ਜੱਟਾਂ ਦਾ ਮੁੰਡਾ ਜਿਹੜਾ ਸਾਈਕਲ ਤੇ ਘੁੰਮਦਾ ਸੀ ਜਿਹੜਾ ਪਹਿਲਾਂ ਪਿੰਡ ਦੀ ਸਰਪੰਚ ਬਣਿਆ, ਫਿਰ ਬਲਾਕ ਸੰਮਤੀ ਦਾ ਚੇਅਰਮੈਨ ਬਣਿਆ, ਜ਼ਿਲ੍ਹਾ ਪ੍ਰੀਸ਼ਦ ਦਾ ਚੇਅਰਮੈਨ ਬਣਿਆ, ਫਿਰ ਐਮ. ਐਲ. ਏ. ਬਣਿਆ ਔਰ ਸਰਦਾਰ ਦਰਬਾਰਾ ਸਿੰਘ ਦੀ ਮਨਿਸਟਰੀ ਵਿੱਚ ਵਜ਼ੀਰ ਬਣਿਆ ਔਰ ਹੁਣ ਪੰਜਾਬ ਦੇ ਮੁੱਖ ਮੰਤਰੀ ਬਣੇ ਹਨ, ਉਨ੍ਹਾਂ ਨੂੰ ਉਹ ਲੋਕ ਬਰਦਾਸ਼ਤ ਨਹੀਂ ਕਰਦੇ। ਹੋਰ ਤਾਂ ਹਰ ਡਾਕਟਰ ਅੰਬੇਦਕਰ ਜੋ ਗਰੀਬ ਪਰਿਵਾਰ ਵਿਚ ਪੈਦਾ ਹੋਇਆ ਅਤੇ ਜਿਸ ਨੇ ਦੇਸ਼ ਦਾ ਵਿਧਾਨ ਲਿਖਿਆ ਉਸ ਨੂੰ ਕਈਆਂ ਨੇ ਬਰਦਾਸ਼ਤ ਨਹੀਂ ਕੀਤਾ। ਉਹ ਐਸਾ ਕਿਉਂ ਕਰ ਸਕਿਆ ਕਿਉਂਕਿ ਉਸ ਨੂੰ ਹਿੰਦੁਸਤਾਨ ਦੀ ਸੰਸਕ੍ਰਿਤੀ ਦਾ ਪਤਾ ਸੀ ਉਹ ਮਾਂ ਨੂੰ ਮਾਤਾ ਜੀ ਜਾਂ ਮਾਤਾ ਸ਼੍ਰੀ ਕਹਿੰਦਾ ਸੀ, ਬਾਪ ਨੂੰ ਪਿਤਾ ਜੀ ਜਾਂ ਪਿਤਾ ਸ਼੍ਰੀ ਕਹਿੰਦਾ ਸੀ ਪਰ ਅੱਜ ਕੱਲ ਤਾਂ ਲੌਹੜਾ ਮਾਰ ਗਿਆ ਹੈ ਕਿ ਮਾਂ ਨੂੰ ਮੱਮੀ ਅਤੇ ਬਾਪ ਨੂੰ ਡੈਡੀ ਕਿਹਾ ਜਾਂਦਾ ਹੈ। ਲੋਕੀ ਆਪਣੀ ਸੰਸਕ੍ਰਿਤੀ ਨੂੰ ਭੁਲ ਗਏ ਹਨ। (ਵਿਘਨ) ਫਿਰ ਹਰ ਇਕ ਨੂੰ ਅੰਕਲ ਕਹਿ ਦਿੰਦੇ ਹਨ, ਆਂਟੀ ਕਹਿ ਦਿੰਦੇ ਹਨ। ਨਾ ਪਤਾ ਲਗ ਅੰਕਲ ਮਾਸਟਰ ਨੂੰ ਕਹਿ ਰਹੇ ਹਨ, ਮਾਸੜ ਨੂੰ ਕਹਿ ਰਹੇ ਹਨ, ਫੁਫੜ ਨੂੰ ਕਹਿ ਰਹੇ ਹਨ. ਚਾਚੇ

[ਪੰਡਿਤ ਸੋਮ ਦੱਤ ਸ਼ਰਮਾ]

ਜਾਂ ਮਾਮੇ ਨੂੰ ਕਹਿ ਰਹੇ ਹਨ । ਸਾਡਾ ਇਹ ਫਰਜ਼ ਬਣਦਾ ਹੈ ਕਿ ਬਚਿਆਂ ਨੂੰ ਸੰਸਕ੍ਰਿਤੀ ਆਪਣੀ ਦੱਸੀਏ । ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜੇ ਪੰਜਾਬੀਅਤ ਮਰ ਗਈ ਤਾਂ ਸਮਝੋ ਪੰਜਾਬੀ ਮਰ ਗਿਆ । (ਸ੍ਰੀ ਵਿਜੇ ਕੁਮਾਰ ਸਾਥੀ ਵਲੋਂ ਵਿਘਨ) ਮੇਰਾ ਬੱਚਾ ਹੈ, ਮੈਂ ਇਸ ਦੇ ਖਿਲਾਫ ਕੁਝ ਨਹੀਂ ਬੋਲਣਾ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਪੰਜਾਬੀ ਪੜ੍ਹਾਉਂਦੇ ਹਾਂ ਤਾਂ ਪੰਜਾਬੀ ਵਿੱਚ ਗੱਲ ਕਿਉਂ ਨਹੀਂ ਕਰਦੇ ।

**ਸ੍ਰੀ ਸਪੀਕਰ** : ਵਾਈਂਡ ਅੱਪ ਕਰੋ, ਹੁਣ ਪੰਡਿਤ ਜੀ ।

**ਪੰਡਿਤ ਸੋਮ ਦੱਤ ਸ਼ਰਮਾ** : ਇਸ ਲਈ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ, ਤੁਸੀਂ ਵੀ ਵਾਰ ਵਾਰ ਵਾਈਂਡ ਅੱਪ ਕਰਨ ਵਾਸਤੇ ਕਹਿ ਰਹੇ ਹੋ, ਕਿ ਅਜੇ ਤਾਂ ਕਠਨ ਹੈ ਇਕ ਸਕੂਲ ਵਿੱਚ 5 ਮਾਸਟਰ ਹੋ ਸਕਣ ਪਰ ਇਸ ਦੇ ਬਾਰੇ ਜੋ ਨਾਰਮ ਹਨ ਉਸ ਮੁਤਾਬਿਕ ਤੁਹਾਨੂੰ ਸੋਚਣਾ ਪਵੇਗਾ ਤਾਂ ਕਿ ਆਉਣ ਵਾਲੇ ਸਮੇਂ ਵਿੱਚ ਮੇਰੀ ਭੈਣ ਨੂੰ ਇਸ ਗੱਲ ਦਾ ਕੋਈ ਅਫਸੋਸ ਨਾ ਹੋਵੇ । ਮੈਂ ਤਾਂ ਇਹ ਵੀ ਕਹਾਂਗਾ ਕਿ ਅਗਰ ਕੋਈ ਕਾਨੂੰਨ ਦੇਸ਼ ਦੇ ਉਲਟ ਹੈ ਤਾਂ ਉਸ ਨੂੰ ਵੀ ਬਦਲ ਦਿਓ । ਤਾਂਕਿ ਬੱਚਿਆਂ ਦਾ ਭਵਿੱਖ ਬਣ ਸਕੇ । ਇਤਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ (ਜ਼ੀਰਾ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਅਹਿਮ ਮਤੇ ਤੇ ਬੋਲਣ ਦਾ ਸਮਾਂ ਦਿੱਤਾ ਹੈ ਕਿਉਂਕਿ ਅੱਜ ਕੰਪਿਊਟਰ ਦਾ ਯੁਗ ਹੈ ਇਸ ਕਰਕੇ ਪ੍ਰਾਇਮਰੀ ਵਿਦਿਆ ਦਾ ਹੋਣਾ ਬਹੁਤ ਜ਼ਰੂਰੀ ਹੈ । ਜਿਸ ਵੀ ਦਰਖਤ ਨੇ ਵਧਣਾ ਹੈ, ਜਾਂ ਜਿਸ ਵੀ ਬਿਲਡਿੰਗ ਨੇ ਬਣਨਾ ਹੈ ਜੇ ਉਸ ਦਰਖਤ ਦੀਆਂ ਜੜ੍ਹਾਂ ਜਾਂ ਉਸ ਬਿਲਡਿੰਗ ਦੀ ਨੀਂਹ ਮਜਬੂਤ ਨਹੀਂ ਹੋਵੇਗੀ ਤਾਂ ਉਹ ਦਰਖਤ ਕਦੇ ਖੜ੍ਹਾ ਨਹੀਂ ਰਹਿ ਸਕਦਾ, ਉਹ ਬਿਲਡਿੰਗ ਕਦੇ ਖੜ੍ਹੀ ਨਹੀਂ ਰਹਿ ਸਕਦੀ । ਇਹ ਜੋ ਮਤਾ ਇਥੇ ਰਖਿਆ ਹੈ ਇਹ ਬੜਾ ਅਹਿਮ ਹੈ ਇਸ ਲਈ ਮੈਂ ਕਹਿੰਦਾ ਹਾਂ ਕਿ ਸਾਨੂੰ ਸਾਰਿਆਂ ਨੂੰ ਆਪਣੀ ਪਾਰਟੀ ਲੈਵਲ ਤੋਂ ਉਪਰ ਉਠ ਕੇ ਇਸ ਬਾਰੇ ਸੋਚਣਾ ਚਾਹੀਦਾ ਹੈ । ਜੇ ਅੱਜ ਅਸੀਂ ਕਿਸੇ ਕਾਰਣ ਇਸ ਮਤੇ ਦੀ ਵਿਰੋਧਤਾ ਕਰਦੇ ਹਾਂ ਤਾਂ ਮੈਂ ਸਮਝਦਾ ਹਾਂ ਕਿ ਦੇਸ਼ ਦੇ ਗਰੀਬ ਬੱਚਿਆਂ ਨਾਲ ਬੜਾ ਭਾਰੀ ਵਿਤਕਰਾ ਹੋਵੇਗਾ । ਕਿਉਂਕਿ ਅੱਜ ਦੇਸ਼ ਦਾ ਹਰ ਮਾਂ ਬਾਪ ਇਹ ਚਾਹੁੰਦਾ ਹਾਂ ਕਿ ਉਸ ਦਾ ਬੱਚਾ ਵੀ ਚੰਗੀ ਪੜ੍ਹਾਈ ਕਰੇ ਪਰ ਅੱਜ ਸਰਕਾਰੀ ਸਕੂਲਾਂ ਦੀ ਇਹ ਹਾਲਤ ਹੈ ਕਿ ਮੇਰੇ ਤੋਂ ਪਹਿਲਾਂ ਇਕ ਦੋਸਤ ਨੇ ਕਿਹਾ ਸੀ ਕਿ ਇਕ ਸਕੂਲ ਵਿਚ 7 ਹੀ ਬੱਚੇ ਹਨ, ਮੈਂ ਕਹਿੰਦਾ ਹਾਂ ਕਿ ਜੇ ਉਸ ਪਿੰਡ ਵਿਚ ਜਾਂ ਨਗਰ ਵਿਚ 100 ਬੱਚੇ ਪੜ੍ਹਨ ਵਾਲੇ ਹਨ ਤਾਂ ਫਿਰ ਉਸ ਸਰਕਾਰੀ ਸਕੂਲ ਵਿਚ 7 ਹੀ ਬੱਚੇ ਕਿਉਂ ਹਨ । ਇਸ ਦਾ ਕਾਰਣ ਇਹ ਹੈ ਕਿ ਉਸ ਸਰਕਾਰੀ ਸਕੂਲ ਵਿਚ ਟਾਟ ਨਹੀਂ, ਪੀਣ ਨੂੰ ਪਾਣੀ ਨਹੀਂ, ਹੋਰ ਕੋਈ ਸਹੂਲਤ ਨਹੀਂ, ਇਥੋਂ ਤਕ ਕਿ ਪੜ੍ਹਾਉਣ ਨੂੰ ਟੀਚਰ ਨਹੀਂ । ਇਸੇ ਕਾਰਣ ਹੀ ਉਸ ਸਕੂਲ ਵਿਚ 7 ਬੱਚੇ ਆਉਂਦੇ ਹਨ । ਅੱਜ ਹਰ ਮਾਂ ਬਾਪ ਦਾ ਜੀਅ ਕਰਦਾ ਹੈ ਕਿ ਉਸ ਦਾ ਬੱਚਾ ਡਾਕਟਰ ਬਣੇ, ਇੰਜੀਨੀਅਰ ਬਣੇ, ਉਸ ਵਾਸਤੇ ਚੰਗੀ ਵਿਦਿਆ ਦੀ ਲੋੜ ਹੈ । ਕਈ ਮਾਂ ਬਾਪ ਤਾਂ ਆਪਣੇ ਬੱਚਿਆਂ ਨੂੰ ਚੰਗੀ ਵਿਦਿਆ ਦਿਵਾਉਣ ਖਾਤਰ ਪਿੰਡ ਤੋਂ ਬਾਹਰ ਪੀਟਰ ਰੇਹੜੇ ਤੇ ਕਿਸੇ ਸ਼ਹਿਰ ਵਿਚ ਪੜ੍ਹਨ ਲਈ ਭੇਜਦੇ ਹਨ । ਪਰ ਉਨ੍ਹਾਂ ਦਾ ਦਿਲ ਕਰਦਾ ਹੈ ਕਿ ਸਾਡਾ ਬੱਚਾ

ਵੀ ਕਿਸੇ ਨੇੜੇ ਦੇ ਸਕੂਲ ਵਿਚ ਹੋਵੇ ਜਿਥੇ ਬੱਚਾ ਘਰ ਆਕੇ ਰੋਟੀ ਖਾਵੇ ਪਰ ਨੇੜੇ ਚੰਗਾ ਸਕੂਲ ਨਾ ਹੋਣ ਕਾਰਣ ਉਨ੍ਹਾਂ ਨੂੰ ਬਾਹਰ ਪੀਟਰ ਰੇਹੜਿਆਂ ਤੇ ਭੇਜਣਾ ਪੈਂਦਾ ਹੈ । ਕਈ ਵਾਰ ਤਾਂ ਉਨ੍ਹਾਂ ਦਾ ਐਕਸੀਡੈਂਟ ਵੀ ਹੋ ਜਾਂਦਾ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਇਹ ਸਾਡੀ ਸਾਰਿਆਂ ਦੀ ਡਿਊਟੀ ਬਣਦੀ ਹੈ, ਇਸ ਲਈ ਸਰਕਾਰ ਨੂੰ ਆਪਣੀ ਜ਼ਿੰਮੇਵਾਰੀ ਤੋਂ ਭਜਣਾ ਨਹੀਂ ਚਾਹੀਦਾ । ਜੇ ਅੱਜ ਅਸੀਂ ਆਪਣੀ ਜ਼ਿੰਮੇਵਾਰੀ ਤੋਂ ਭਜਾਂਗੇ ਤਾਂ ਅਸੀਂ ਉਨ੍ਹਾਂ ਬੱਚਿਆਂ ਨੂੰ ਚੰਗੀ ਸੇਧ ਨਹੀਂ ਦੇ ਸਕਾਂਗੇ । ਇਥੇ ਕਿਹਾ ਗਿਆ ਹੈ ਕਿ ਫੰਡਜ਼ ਦੀ ਘਾਟ ਹੈ, ਮੈਂ ਕਹਿੰਦਾ ਹਾਂ ਕਿ ਜੇ ਫੰਡਜ਼ ਦੀ ਘਾਟ ਹੈ ਤਾਂ ਇਹ ਕਿਸ ਨੇ ਪੂਰੀ ਕਰਨੀ ਹੈ, ਕਿਸੇ ਬਾਹਰਲੇ ਦੇਸ਼ ਨੇ ਇਹ ਫੰਡਜ਼ ਤਾਂ ਪੂਰੇ ਨਹੀਂ ਕਰਨੇ । ਇਹ ਫੰਡਜ਼ ਅਸੀਂ ਹੀ ਪੂਰੇ ਕਰਨੇ ਹਨ, ਸਾਡਾ ਫਰਜ਼ ਹੈ । ਇਸ ਲਈ ਸਾਨੂੰ ਉਨ੍ਹਾਂ ਦਾ ਖਿਆਲ ਰਖਣਾ ਚਾਹੀਦਾ ਹੈ । ਐਨਾ ਕਹਿੰਦਾ ਹੋਇਆ ਮੈਂ ਸਮੇਂ ਦੀ ਘਾਟ ਨੂੰ ਵੇਖਦਾ ਹੋਇਆ ਬੈਠਦਾ ਹਾਂ ਕਿਉਂਕਿ ਤੁਸੀਂ ਮੈਨੂੰ ਸਮਾਂ ਸਭ ਤੋਂ ਬਾਅਦ ਦਿੱਤਾ ਹੈ ਇਹ ਇਕ ਵਿਤਕਰਾ ਕੀਤਾ ਹੈ ।

**ਸ੍ਰੀ ਸਪੀਕਰ** : ਮੈਂ ਨਾ ਕਿਸੇ ਨਾਲ ਵਿਤਕਰਾ ਕੀਤਾ ਹੈ ਅਤੇ ਨਾ ਕਿਸ ਨਾਲ ਵਿਤਕਰਾ ਕਰਦਾ ਹਾਂ । ਇਸ ਲਈ ਇਹ ਲਫ਼ਜ਼ ਵਾਪਸ ਲਓ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ**: ਅੱਛਾ ਜੀ, ਮੈਂ ਇਹ ਲਫਜ਼ ਵਾਪਸ ਲੈਂਦਾ ਹਾਂ । ਇਸ ਲਈ ਮੈਂ ਫਿਰ ਕਹਿੰਦਾ ਹਾਂ ਕਿ ਸਰਕਾਰ ਨੂੰ ਇਸ ਵਲ ਪੂਰਾ ਧਿਆਨ ਦੇਣਾ ਚਾਹੀਦਾ ਹੈ । ਇਕ ਗੱਲ ਮੈਂ ਹੋਰ ਕਹਿਣਾ ਚਾਹੁੰਦਾ ਹਾਂ ਕਿ ਕਈ ਸਕੂਲਾਂ ਦੀਆਂ ਬਿਲਡਿੰਗਜ਼ ਗਿਰ ਜਾਂਦੀਆਂ ਹਨ ਅਤੇ ਕਈਆਂ ਦੀਆਂ ਜਾਨਾਂ ਵੀ ਗਈਆਂ ਹਨ । ਇਹ ਜਿਹੜੀਆਂ ਪੁਰਾਣੀਆਂ ਬਿਲਡਿੰਗਜ਼ ਹਨ ਉਨ੍ਹਾਂ ਦੀ ਟਾਈਮ ਸਿਰ ਮੁਰੰਮਤ ਹੋਣੀ ਚਾਹੀਦੀ ਹੈ । ਜਿਹੜੇ ਸਕੂਲਾਂ ਵਿਚ ਮੈਨੂੰ ਜਾਣ ਦਾ ਮੌਕਾ ਮਿਲਿਆ ਹੈ ਉਨ੍ਹਾਂ ਬਾਰੇ ਮੈਂ ਜ਼ਿਕਰ ਕਰਾਂਗਾ । ਪਿਛੇ ਮੈਨੂੰ ਇਕ ਸ਼ਾਦੀ ਉਤੇ ਕਿਸੇ ਪਿੰਡ ਜਾਣ ਦਾ ਮੌਕਾ ਮਿਲਿਆ ਮੈਂ ਕਿਹਾ ਕਿ ਪਿੰਡ ਦਾ ਸਕੂਲ ਵੇਖ ਕੇ ਆਵਾਂ ਉਥੋਂ ਪਤਾ ਲਗਾ ਕਿ ਇਥੇ ਜਿਹੜੇ ਮਾਸਟਰ ਜੀ ਹਨ ਉਨ੍ਹਾਂ ਦੇ ਲੜਕੇ ਜਾਂ ਲੜਕੀ ਦੀ ਸ਼ਾਦੀ ਹੈ ਇਸ ਲਈ ਉਹ 3-4 ਦਿਨ ਤੋਂ ਛੁੱਟੀ ਤੇ ਹਨ ਅਤੇ ਸਕੂਲ 4 ਦਿਨ ਤੋਂ ਬੰਦ ਪਿਆ ਹੋਇਆ ਹੈ । ਬੱਚਿਆਂ ਦੀ ਪੜ੍ਹਾਈ ਖਰਾਬ ਹੋ ਰਹੀ ਹੈ । ਸਕੂਲ ਵਿਚ ਇਕ ਮਾਸਟਰ ਹੋਣ ਕਰਕੇ ਅਗਰ ਉਸ ਨੇ ਛੁੱਟੀ ਤੇ ਜਾਣਾ ਹੁੰਦਾ ਹੈ ਤਾਂ ਉਸ ਦੀ ਛੁੱਟੀ ਵਾਲੇ ਦਿਨ ਸਕੂਲ ਨੂੰ ਬੰਦ ਕਰਨਾ ਪੈਂਦਾ ਹੈ । ਇਸ ਦੇ ਨਾਲ ਬੱਚਿਆਂ ਦੀ ਪੜ੍ਹਾਈ ਖਰਾਬ ਹੁੰਦੀ ਹੈ । ਇਸ ਲਈ ਸਾਡੀ ਜ਼ਿੰਮੇਵਾਰੀ ਹੈ ਕਿ ਇਹ ਜਿਹੜਾ ਮਤਾ ਹਾਊਸ ਵਿਚ ਮਿਸਿਜ਼ ਡਾਂਗ ਨੇ ਲਿਆਂਦਾ ਹੈ ਉਸ ਨੂੰ ਸਰਬਸੰਮਤੀ ਪਾਸ ਕਰ ਦੇਣਾ ਚਾਹੀਦਾ ਹੈ ਤੇ ਇਹ ਸਾਡੇ ਲੋਕਾਂ ਦੀ ਜ਼ਿੰਮੇਂਵਾਰੀ ਹੈ ਕਿ ਇਸ ਮਤੇ ਨੂੰ ਪਾਸ ਕਰਕੇ ਲਾਗੂ ਕੀਤਾ ਜਾਵੇ । ਮੈਂ ਇਸ ਮਤੇ ਦੀ ਪ੍ਰੋੜਤਾ ਕਰਦਾ ਹਾਂ ਅਤੇ ਇਸ ਨੂੰ ਪਾਸ ਕਰਨ ਦੀ ਅਪੀਲ ਕਰਦਾ ਹਾਂ । ਇਸ ਲਈ ਜਲਦ ਤੋਂ ਜਲਦ ਲਾਗੂ ਕਰ ਦਿੱਤਾ ਜਾਵੇ ।

**ਸ੍ਰੀ ਫਕੀਰ ਚੰਦ ਸ਼ਰਮਾ** (ਅੰਮ੍ਰਿਤਸਰ ਉਤਰੀ): ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੇਰੀ ਬੇਨਤੀ ਨੂੰ ਪ੍ਰਵਾਨ ਕੀਤਾ ਹੈ ਅਤੇ ਮੈਨੂੰ ਇਸ ਮਤੇ ਉਤੇ ਬੋਲਣ ਲਈ ਸਮਾਂ ਦਿੱਤਾ ਹੈ । ਚੂੰਕਿ ਇਹ ਮਤਾ ਪ੍ਰਾਇਮਰੀ ਐਜੂਕੇਸ਼ਨ ਦੇ ਨਾਲ ਸਬੰਧ

[ਸ਼੍ਰੀ ਫਕੀਰ ਚੰਦ ਸ਼ਰਮਾ]

ਰਖਦਾ ਹੈ ਅਤੇ ਇਹ ਪਹਿਲੀ ਸਟੇਜ ਹੈ ਜਿਸ ਦੇ ਨਾਲ ਬੱਚਿਆਂ ਦਾ ਫਿਊਚਰ ਬਣਨਾ ਹੈ। ਜਿੰਨੀ ਸਾਡੀ ਪ੍ਰਾਇਮਰੀ ਐਜੂਕੇਸ਼ਨ ਅੱਛੀ ਹੋਵੇਗੀ ਉਤਨੇ ਸਾਡੇ ਬੱਚੇ ਅੱਛੇ ਹੋਣਗੇ। ਇਸ ਮਤੇ ਵਿਚ ਹਰ ਕਲਾਸ ਲਈ ਇਕ ਟੀਚਰ ਹੋਵੇ, ਇਹ ਲਿਖਿਆ ਹੈ ਪਰ ਮੈਂ ਇਸ ਮਤੇ ਵਿਚ ਐਮੇਂਡਮੈਂਟ ਲਿਆਉਣਾ ਚਾਹੁੰਦਾ ਹਾਂ।

ਇਸ ਵਿਚ ਇਸ ਤਰ੍ਹਾਂ ਹੋਣਾ ਚਾਹੀਦਾ ਹੈ ਕਿ required number of teachers for the required number of students for the betterment of the student of the School.

ਇਹ ਐਮਡਮੈਂਟ ਐਡ ਕਰ ਦੇਣੀ ਚਾਹੀਦੀ ਹੈ ਅਤੇ ਕਈ ਵਾਰ ਮੇਰੇ ਭਾਈ ਬੜੇ ਸੈਨਸਟਿਵ ਹੋ ਜਾਂਦੇ ਹਨ ਜਦ ਇਥੇ ਸਰਦਾਰ ਬੇਅੰਤ ਸਿੰਘ ਦਾ ਨਾਂ ਲਿਆ ਜਾਂਦਾ ਹੈ। ਅਸੀਂ ਉਨ੍ਹਾਂ ਦੀ ਬਦੌਲਤ ਹੀ ਇਥੇ ਬੈਠੇ ਹੋਏ ਹਾਂ। ਅਗਰ ਸਰਦਾਰ ਬੇਅੰਤ ਸਿੰਘ ਹਿੰਮਤ ਨਾ ਕਰਦੇ ਤਾਂ ਅਸੀਂ ਵੀ ਇਥੇ ਨਾ ਆਉਂਦੇ। ਇਸ ਲਈ ਅਸੀਂ ਉਨ੍ਹਾਂ ਦੀ ਇਤਨੀ ਦੇਨ ਨੂੰ ਭੁਲਾ ਨਹੀਂ ਸਕਦੇ। ਬੜੀ ਕਾਬਲੀਅਤ ਦੇ ਨਾਲ ਉਨ੍ਹਾਂ ਨੇ ਪੰਜਾਬ ਵਿਚ ਕੰਟਰੋਲ ਕੀਤਾ ਹੈ। ਪਿਛਲੇ 3 ਸਾਲਾਂ ਦੇ ਵਿਚ ਸਰਦਾਰ ਬੇਅੰਤ ਸਿੰਘ ਨੇ ਐਜੂਕੇਸ਼ਨ ਦੇ ਖੇਤਰ ਵਿਚ ਕਾਫੀ ਤਰੱਕੀ ਕੀਤੀ ਹੈ ਅਤੇ ਟੀਚਰਜ਼ ਪ੍ਰੋਵਾਈਡ ਕੀਤੇ ਹਨ। ਸਰਦਾਰ ਹਮੀਰ ਸਿੰਘ ਬੀ. ਐਡ. ਅੰਮ੍ਰਿਤਸਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਆਏ ਸਨ ਅਤੇ ਉਨ੍ਹਾਂ ਨੇ ਬੜਾ ਚੰਗਾ ਭਾਸ਼ਣ ਦਿੱਤਾ ਸੀ। ਸਪੋਰਟ ਮਨਿਸਟਰ ਵੀ ਉਥੇ ਆਏ ਸਨ। ਜਿਸ ਤਰੀਕੇ ਨਾਲ ਉਨ੍ਹਾਂ ਨੇ ਆਪਣੀ ਇਨਟਲੈਕਟ ਦਾ ਸਬੂਤ ਦਿੱਤਾ. ਡਰਾਪ ਆਊਟ ਬਾਰੇ ਗੱਲ ਕੀਤੀ ਅਤੇ ਬੱਚਿਆਂ ਨੂੰ ਕਿਸ ਤਰ੍ਹਾਂ ਅੱਛਾ ਬਣਾਇਆ ਜਾ ਸਕਦਾ ਹੈ ਇਸ ਬਾਰੇ ਜੋ ਸੁਝਾਵ ਦਿਤੇ ਉਸ ਵੱਲ ਸਰਕਾਰ ਪੂਰਾ ਧਿਆਨ ਦੇ ਰਹੀ ਹੈ। ਪ੍ਰਾਇਮਰੀ ਐਜੂਕੇਸ਼ਨ ਸਾਡਾ ਪਹਿਲਾ ਸਟੈਪ ਹੈ। ਸਮਾਜ ਨੂੰ ਬਨਾਉਣ ਲਈ, ਵਿਦਿਆ ਦੇ ਖੇਤਰ ਵਿਚ ਮਾਰਲ ਕਰੈਕਟਰ ਦੀ ਲੋੜ ਹੈ ਅਤੇ ਸਰਦਾਰ ਬੇਅੰਤ ਸਿੰਘ ਦੀ ਲੀਡਰਸ਼ਿਪ ਨੇ ਇਸ ਤਰਫ ਆਪਣੀ ਸੋਚ ਦਿੱਤੀ ਹੈ। ਧਰਮ ਪ੍ਰਚਾਰ ਦਾ ਇਕ ਸਬਜੈਕਟ ਹੋਣਾ ਚਾਹੀਦਾ ਹੈ ਅਤੇ ਮਾਰਲ ਐਜੂਕੇਸ਼ਨ ਦੇ ਲਈ ਇਕ ਪੀਰੀਅਡ ਜ਼ਰੂਰ ਸਕੂਲ ਦੇ ਵਿਚ ਹੋਣਾ ਚਾਹੀਦਾ ਹੈ ਤਾਂ ਕਿ ਅਸੀਂ ਆਪਣੇ ਵਿਦਿਆ ਦੇ ਸਿਸਟਮ ਨੂੰ ਠੀਕ ਕਰ ਸਕੀਏ। ਇਹ ਪੀਰੀਅਡ ਪਹਿਲੀ ਕਲਾਸ ਤੋਂ ਸ਼ੁਰੂ ਕਰ ਦੇਣੇ ਚਾਹੀਦੇ ਹਨ। ਜਿਸ ਤਰ੍ਹਾਂ ਬੱਚਾ ਆਪਣੀ ਮਾਂ ਤੋਂ ਸਿੱਖਦਾ ਹੈ ਉਸੇ ਤਰ੍ਹਾਂ ਬੱਚਾ ਸਕੂਲ ਵਿਚ ਜਾਂਦਾ ਹੈ ਅਤੇ ਆਪਣੇ ਟੀਚਰਜ਼ ਤੋਂ ਜੋ ਸਿੱਖਦਾ ਹੈ ਉਸ ਨੂੰ ਅਡਾਪਟ ਕਰਦਾ ਹੈ। ਮੈਂ ਸਿਖਿਆ ਮੰਤਰੀ ਜੀ ਨੂੰ ਅਪੀਲ ਕਰਾਂਗਾ ਕਿ ਉਹ ਇਸ ਮਤੇ ਦੀ ਭਾਵਨਾ ਨੂੰ ਦੇਖਦੇ ਹੋਏ ਧਿਆਨ ਦੇਣ। ਲੇਕਿਨ ਜਿਹੜੀ ਇਸ ਮਤੇ ਵਿਚ 5 ਟੀਚਰਜ਼ ਦੀ ਕੰਡੀਸ਼ਨ ਭੈਣ ਜੀ ਨੇ ਲਗਾਈ ਹੈ ਉਸ ਵਿਚ ਮੈਂ ਐਮੇਂਡਮੈਂਟ ਕਰਨਾ ਚਾਹੁੰਦਾ ਹੈ ਕਿ ਜ਼ਰੂਰਤ ਮੁਤਾਬਿਕ ਟੀਚਰਜ ਪ੍ਰੋਵਾਈਡ ਕੀਤੇ ਜਾਣੇ ਚਾਹੀਦੇ ਹਨ।

**ਸ਼੍ਰੀ ਕ੍ਰਿਸ਼ਨ ਕੁਮਾਰ ਕੌਸ਼ਲ (ਦੀਨਾ ਨਗਰ, ਐਸ.ਸੀ.)** ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਉਤੇ ਬੋਲਣ ਲਈ ਸਮਾਂ ਦਿੱਤਾ ਹੈ। ਪੰਡਿਤ ਜੀ ਨੇ ਕਿਹਾ ਸੀ ਕਿ ਪੰਜਾਬ ਵਿਚ ਪੰਜਾਬੀ ਅਤੇ ਸੰਸਕ੍ਰਿਤ ਰਹਿਣੀ ਚਾਹੀਦੀ ਹੈ। ਮੈਂ, ਸਪੀਕਰ ਸਾਹਿਬ, ਪੰਡਿਤ ਜੀ ਨੂੰ ਇਹ ਦਸਣਾ ਹੈ ਕਿ ਕੋਈ ਵੀ ਸ਼ੁਭ ਕਾਰਜ ਜਦੋਂ ਸ਼ੁਰੂ ਕੀਤਾ ਜਾਂਦਾ ਹੈ ਤਾਂ ਸਿਵਜੀ ਦੀ ਭਗਤੀ ਨਾਲ ਸ਼ੁਰੂ ਕੀਤਾ ਜਾਂਦਾ ਹੈ।

ਸਪੀਕਰ ਸਾਹਿਬ, ਪਰੋਵਰਬ ਹੈ ਕਿ Charity begins at home.

ਇਸ ਤਰ੍ਹਾਂ Education also begins at home. 6 ਸਾਲ ਤਕ ਬੱਚਾ ਆਪਣੇ ਮਾਂ ਬਾਪ, ਭੈਣ, ਭਰਾ ਤਾਏ ਤਾਈਆਂ ਕੋਲ ਰਹਿੰਦਾ ਹੈ । ਜਿਸ ਤਰ੍ਹਾਂ ਦਾ ਮਾਹੌਲ ਬੱਚਾ ਘਰ ਵਿਚ ਦੇਖਦਾ ਹੈ ਉਸੇ ਤਰ੍ਹਾਂ ਦੇ ਏਟੀਕੇਟਸ ਸਿਖਦਾ ਹੈ । ਇਸੇ ਤਰ੍ਹਾਂ ਉਹ ਆਪਣੇ ਟੀਚਰ ਤੋਂ ਅੱਜ ਇਹ ਗੱਲ ਮਤੇ ਵਿਚ ਆਈ ਹੈ ਕਿ ਸਿੰਗਲ ਟੀਚਰ ਦਾ ਸਕੂਲ ਨਾ ਰਹੇ ਹਰ ਕਲਾਸ ਵਿਚ ਇਕ ਟੀਚਰ ਦਈਏ । ਜਿਸ ਵੇਲੇ, ਸਪੀਕਰ ਸਾਹਿਬ, ਅਤਿਵਾਦ ਦਾ ਜ਼ੋਰ ਸੀ ਤਾਂ ਇਕ ਸਕੂਲ ਵਿਚ ਇਕ ਟੀਚਰ ਵੀ ਨਹੀਂ ਸੀ ਜਾਂਦਾ । ਸਕੂਲਾਂ ਵਿਚ ਟੀਚਰਾਂ ਦੇ ਦਿਨ ਦਿਹਾੜੇ ਕਤਲ ਕੀਤੇ ਜਾਂਦੇ ਸਨ । ਉਨ੍ਹਾਂ ਟੀਚਰਾਂ ਨੂੰ ਧਮਕਾਇਆ ਅਤੇ ਮਾਰਿਆ ਜਾਂਦਾ ਸੀ । ਸਪੀਕਰ ਸਾਹਿਬ, ਜਦੋਂ ਇਮਤਿਹਾਨਾਂ ਦੀ ਗੱਲ ਆਉਂਦੀ ਸੀ ਤਾਂ ਉਹ ਨਕਲ ਮਾਰਦੇ ਸਨ ਜਦੋਂ ਕੋਈ ਮਾਸਟਰ ਨਕਲ ਨਹੀਂ ਸੀ ਮਾਰਨ ਦਿੰਦਾ ਤਾਂ ਉਸ ਮਾਸਟਰ ਨੂੰ ਖਤਮ ਕਰ ਦਿਤਾ ਜਾਂਦਾ ਸੀ । ਇਹ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਹੀ ਸ਼ਾਂਤੀ ਦਾ ਮਾਹੌਲ ਸਕੂਲਾਂ ਵਿਚ ਪੈਦਾ ਕੀਤਾ ਹੈ । ਹੁਣ ਟੀਚਰ ਵੀ ਸਕੂਲਾਂ ਵਿਚ ਜਾਂਦੇ ਹਨ ਅਤੇ ਸਕੂਲਾਂ ਦਾ ਮਾਹੌਲ ਠੀਕ ਹੋ ਗਿਆ ਹੈ । 10 ਸਾਲ ਪਿਛੇ ਸਕੂਲਾਂ ਦਾ ਮਾਹੌਲ ਬਹੁਤ ਖਰਾਬ ਸੀ । ਹੁਣ ਸਾਡੇ ਐਜੂਕੇਸ਼ਨ ਮਨਿਸਟਰ ਸਰਦਾਰ ਲਖਮੀਰ ਸਿੰਘ ਰੰਧਾਵਾ ਜੀ ਨੇ ਸਕੂਲਾਂ ਵਿਚ ਨਕਲ ਬੰਦ ਕਰਨ ਲਈ ਸਖਤੀ ਕੀਤੀ ਅਤੇ ਸਕੂਲਾਂ ਵਿਚ ਟੀਚਰ ਮੁਹਈਆ ਕਰ ਰਹੇ ਹਨ । ਸਕੂਲਾਂ ਦਾ ਮਿਆਰ ਐਜੂਕੇਸ਼ਨ ਮਨਿਸਟਰ ਸਾਹਿਬ ਉਚਾ ਕਰ ਰਹੇ ਹਨ । ਕੈਂਥ ਸਾਹਿਬ ਨੇ ਇਥੇ ਹਾਊਸ ਵਿਚ ਬੋਲਦਿਆਂ ਕਿਹਾ ਸੀ ਕਿ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨਕਲ ਮਾਰਨ ਤੋਂ ਨਹੀਂ ਰੋਕ ਸਕਦੀ । ਸਪੀਕਰ ਸਾਹਿਬ, ਮੁੱਖ ਮੰਤਰੀ, ਸਰਦਾਰ ਬੇਅੰਤ ਸਿੰਘ ਜੀ ਦੀ ਰਹਿਨੁਮਾਈ ਥੱਲੇ ਪੰਜਾਬ ਤਰੱਕੀ ਕਰ ਰਿਹਾ ਹੈ ਅਤੇ ਪੜ੍ਹਾਈ ਦਾ ਮਿਆਰ ਉਚਾ ਹੋ ਰਿਹਾ ਹੈ । ਇਹ ਗੱਲ ਪੁਆਇੰਟ ਆਫ ਆਰਡਰ ਤੇ ਕਹੀ ਸੀ । ਸਪੀਕਰ ਸਾਹਿਬ, ਕਾਂਗਰਸ ਸਰਕਾਰ ਸਭ ਕੁਝ ਕਰ ਰਹੀ ਹੈ । ਪੜ੍ਹਾਈ ਵੱਲ ਉਚੇਚਾ ਧਿਆਨ ਦੇ ਰਹੀ ਹੈ । ਪੰਜਾਬ ਸਰਕਾਰ ਨੇ ਦੋ ਇੰਜਨੀਅਰਿੰਗ ਕਾਲਿਜ, ਇਕ ਮੈਡੀਕਲ ਕਾਲਿਜ ਅਤੇ ਹੋਰ ਨਵੇਂ ਆਈ.ਟੀ. ਆਈਜ਼ ਖੋਲ੍ਹੇ ਹਨ ਤਾਕਿ ਬੱਚੇ ਇਨ੍ਹਾਂ ਕਾਲਜਾਂ ਵਿਚੋਂ ਪੜ੍ਹ ਕੇ ਆਪਣੇ ਪੈਰਾਂ ਤੇ ਖੜ੍ਹੇ ਹੋ ਸਕਣ । ਗੁਰਦਾਸਪੁਰ ਵਿਚ ਇਕ ਹੋਸਟਲ ਖੋਲ੍ਹਿਆ ਗਿਆ ਹੈ ਜਿਸ ਵਿਚ 100 ਬੱਚਿਆਂ ਦੀ ਪਰੋਵੀਜ਼ਨ ਹੈ । ਸਰਕਾਰ ਹਰ ਇਕ ਬੱਚੇ ਨੂੰ 60/- ਰੁਪਏ ਦੀ ਡਾਈਟ ਦੇ ਰਹੀ ਹੈ ਅਤੇ 100/- ਰੁਪਿਆ ਮਹੀਨਾ ਨਾਲ ਦੇਣਾ ਹੈ । ਕਿਤਾਬਾਂ ਕਪੜੇ ਆਦਿ ਸਭ ਕੁਝ ਮੁਫਤ ਬੱਚਿਆਂ ਨੂੰ ਮਿਲਣਾ ਹੈ । ਮੇਰੇ ਕਹਿਣ ਦਾ ਮਤਲਬ ਹੈ ਕਿ ਆਪੋਜ਼ੀਸ਼ਨ ਬੈਂਚਾਂ ਵਲੋਂ ਅਤੇ ਟਰੇਜ਼ਰੀ ਬੈਂਚਾਂ ਵਲੋਂ ਐਜੂਕੇਸ਼ਨ ਵਾਸਤੇ ਹਰ ਪਖੋਂ ਤਾਰੀਫ ਹੋਈ ਹੈ । (ਥੰਪਿੰਗ) ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਦੀ ਜੋ ਪਾਲਿਸੀ ਹੈ ਉਸ ਨੂੰ ਸਾਰੇ ਐਪ੍ਰੀਸ਼ੀਏਟ ਕਰਦੇ ਹਨ ਪਰ ਕੁਝ ਮਾਮੂਲੀ ਜਿਹੀ ਨੁਕਤਾਚੀਨੀ ਕਿਉਂ ਕਰਦੇ ਹਨ ?

ਸਪੀਕਰ ਸਾਹਿਬ, ਇਹ ਬਿਲਕੁਲ ਠੀਕ ਹੈ ਜਿਹੜੀ ਇਹ ਪੰਜਾਬ ਵਿਚ ਇਲੀਟ੍ਰੇਸੀ ਹੈ ਇਸ ਨੂੰ ਪੰਜਾਬ ਸਰਕਾਰ ਖਤਮ ਕਰਨ ਦੀ ਪੂਰੀ ਕੋਸ਼ਿਸ਼ ਕਰ ਰਹੀ ਹੈ ।. . . .

**ਸ੍ਰੀ ਸਪੀਕਰ** : ਰੈਜ਼ੋਲਿਊਸ਼ਨ ਤੇ ਵੀ ਬੋਲੋ ।

**ਸ਼੍ਰੀ ਕ੍ਰਿਸ਼ਨ ਕੁਮਾਰ ਕੌਸ਼ਲ** : ਰੈਜ਼ੋਲਿਊਸ਼ਨ ਤੇ ਹੀ ਆ ਰਿਹਾ ਹਾਂ ਜੀ । ਬੱਚਿਆਂ ਦੀ ਪ੍ਰਾਇਮਰੀ ਸਿਖਿਆ ਵਿਚ, ਸਪੀਕਰ ਸਾਹਿਬ, ਮਾਂ-ਬਾਪ ਦਾ ਵੀ ਪੂਰਾ ਹੱਥ ਹੁੰਦਾ ਹੈ । ਮਾਂ-ਬਾਪ ਬੱਚਿਆਂ ਦਾ ਸਾਥ ਦੇਣ, ਉਨ੍ਹਾਂ ਦੀ ਪੜ੍ਹਾਈ ਵਿਚ ਹਿੱਸਾ ਪਾਉਣ, ਉਨ੍ਹਾਂ ਦਾ ਪੂਰਾ ਖਿਆਲ ਰਖਣ, ਉਨ੍ਹਾਂ ਨੂੰ ਬਕਾਇਦਾ ਤੌਰ ਤੇ ਸਕੂਲ ਭੇਜਣ ਤਾਂ ਹੀ ਬੱਚੇ ਅੱਛੇ ਤਰੀਕੇ ਨਾਲ ਪੜ੍ਹ ਸਕਦੇ ਹਨ । ਸਾਡੇ ਕੋਲ 140 ਸਿੰਗਲ ਟੀਚਰ ਗੌਰਮਿੰਟ ਪ੍ਰਾਇਮਰੀ ਸਕੂਲ ਹਨ ਜਿਹੜੇ 31-3-94 ਤੱਕ ਆਈਡੈਂਟੀਫਾਈ ਹੋਏ ਹਨ । ਕਈ ਸਕੂਲਾਂ ਵਿਚ ਸਟਾਫ ਸਰਪਲੱਸ ਹੈ ਅਤੇ ਗੌਰਮਿੰਟ ਕੋਸ਼ਿਸ਼ ਕਰ ਰਹੀ ਹੈ ਕਿ ਉਥੋਂ ਸਰਪਲਸ ਸਟਾਫ ਵਿਦਡਰਾਅ ਕਰਕੇ ਉਨ੍ਹਾਂ ਸਕੂਲਾਂ ਨੂੰ ਮੁਹਈਆ ਕਰੀਏ ਜਿਥੇ ਸਟਾਫ ਨਹੀਂ ਹੈ । ਅੱਗੇ ਆਪਰੇਸ਼ਨ ਬਲੈਕਬੋਰਡ ਦੇ ਤਹਿਤ 110 ਜੇ.ਬੀ.ਟੀ. ਟੀਚਰਾਂ ਦੀਆਂ ਪੋਸਟਾਂ ਮਨਜ਼ੂਰ ਹੋ ਗਈਆਂ ਹਨ । ਮੈਂ ਰੰਧਾਵਾ ਸਾਹਿਬ ਨੂੰ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਇਨ੍ਹਾਂ ਪੋਸਟਾਂ ਦੀ ਵਿੱਤ-ਵਿਭਾਗ ਤੋਂ ਸੈਂਕਸ਼ਨ ਲੈ ਲੈਣ । ਇਸ ਤਰ੍ਹਾਂ ਟੀਚਰਾਂ ਦਾ ਘਾਟਾ ਪੂਰਾ ਹੋ ਸਕਦਾ ਹੈ । ਇਸ ਤੋਂ ਇਲਾਵਾ ਇਕ ਕਿਲੋਮੀਟਰ ਦੇ ਅੰਦਰ ਅੰਦਰ ਜਿੰਨੇ ਵੀ ਵਿਲੇਜਿਜ਼ ਹਨ, ਉਨ੍ਹਾਂ ਵਿਚ ਪ੍ਰਾਇਮਰੀ ਸਕੂਲ ਖੋਲ੍ਹਣ ਦੀ ਗੌਰਮਿੰਟ ਦੀ ਤਜਵੀਜ਼ ਹੈ । ਇਸ ਲਈ ਅਸੀਂ ਸਰਦਾਰ ਬੇਅੰਤ ਸਿੰਘ ਦਾ ਅਤੇ ਰੰਧਾਵਾ ਜੀ ਦਾ ਧੰਨਵਾਦ ਕਰਦੇ ਹਾਂ । ਇਸ ਵੇਲੇ ਪੰਜਾਬ ਵਿਚ 12464 ਪ੍ਰਾਇਮਰੀ ਸਕੂਲ ਹਨ ਜਿਨ੍ਹਾਂ ਦੀਆਂ 900 ਬ੍ਰਾਂਚਿਜ਼ ਹਨ । ਹੋਰ 50 ਨਵੇਂ ਪ੍ਰਾਇਮਰੀ ਸਕੂਲ 100 ਟੀਚਰਜ਼ ਦੀ ਸਟਰੈਂਥ ਨਾਲ ਸਰਕਾਰ ਬਾਰਡਰ ਏਰੀਆ ਵਿਚ ਖੋਲ੍ਹਣ ਜਾ ਰਹੀ ਹੈ ਅਤੇ 150 ਨਵੇਂ ਪ੍ਰਾਇਮਰੀ ਸਕੂਲ 1995-96 ਵਿਚ ਖੋਲ੍ਹਣ ਦੀ ਸਰਕਾਰ ਦੀ ਤਜ਼ਵੀਜ਼ ਹੈ । ਪਰ ਇਸ ਬਾਰੇ ਐਥੇ ਨਾ ਕਿਸੇ ਨੇ ਕਿਹਾ ਹੈ ਅਤੇ ਨਾ ਹੀ ਜ਼ਿਕਰ ਕੀਤਾ ਹੈ ਕਿ ਸਟਰੈਂਥ ਵਧਾਉਣ ਤੋਂ ਪਹਿਲਾਂ ਬਜਟ ਵਿਚ ਪ੍ਰੋਵੀਜ਼ਨ ਤਾਂ ਰਖਵਾਉਣ ਕਿ ਬਜਟ ਵਿਚ ਏਨੇ ਟੀਚਰਾਂ ਦੀ ਸੈਂਕਸ਼ਨ ਦਿੱਤੀ ਜਾਵੇ । ਜਦੋਂ ਸਟਰੈਂਥ ਹੋ ਜਾਵੇਗੀ ਤਾਂ ਨੈਚੁਰਲੀ ਸਕੂਲਾਂ ਵਿਚ ਇਕ ਇਕ ਜਮਾਤ ਵਾਸਤੇ ਟੀਚਰ ਹੋ ਜਾਵੇਗਾ । ਜੈ ਹਿੰਦ ।

**ਸ਼੍ਰੀ ਬਲਦੇਵ ਸਿੰਘ ਬਲਮਗੜ੍ਹ (ਮਲੋਟ, ਐਸ.ਸੀ.)** : ਬੜਾ ਬੜਾ ਧੰਨਵਾਦ, ਸਪੀਕਰ ਸਾਹਿਬ ! ਇਹ ਜੋ ਮਤਾ ਭੈਣ ਵਿਮਲਾ ਡਾਂਗ ਜੀ ਨੇ ਇਸ ਪਵਿੱਤਰ ਸਦਨ ਵਿਚ ਰਖਿਆ ਹੈ ਔਰ ਇਹ ਬਹੁਤ ਹੀ ਅਹਿਮ ਸਵਾਲ ਹੈ ਪ੍ਰਾਇਮਰੀ ਸਿਖਿਆ ਦਾ, ਮੈਂ ਉਸਤੇ ਆਪਣੇ ਵਿਚਾਰ ਰਖਾਂਗਾ । ਜਿਸ ਤਰ੍ਹਾਂ ਮੇਰੇ ਤੋਂ ਪਹਿਲਾਂ ਬੋਲਣ ਵਾਲੇ ਸਾਥੀਆਂ ਨੇ ਵੀ ਇਹ ਗੱਲ ਕਹੀ ਹੈ ਕਿ ਜਿਸ ਮਕਾਨ ਦੀ ਨੀਂਹ ਕਮਜ਼ੋਰ ਹੋਵੇਗੀ, ਉਹ ਮਕਾਨ ਕਿਸੇ ਵੇਲੇ ਵੀ ਡਿੱਗ ਸਕਦਾ ਹੈ, ਉਹ ਢਾਂਚਾ ਕਿਸੇ ਵੇਲੇ ਵੀ ਡਿਗ ਸਕਦਾ ਹੈ । ਸਪੀਕਰ ਸਾਹਿਬ, ਸਾਡਾ ਜਿਹੜਾ ਵਿਦਿਅਕ ਢਾਂਚਾ ਹੈ, ਵੈਸੇ ਤਾਂ ਸਾਰਾ ਹੀ ਵਿਦਿਅਕ ਢਾਂਚਾ ਜਿਹੜਾ ਹੈ, ਉਸਦੇ ਰਿਨਿਊਅਲ ਦੀ ਲੋੜ ਹੈ । ਐਗਜ਼ਾਮੀਨੇਸ਼ਨ ਦਾ ਢਾਂਚਾ ਜਿਹੜਾ ਹੈ, ਉਸਦੇ ਰਿਨਿਊਅਲ ਦੀ ਲੋੜ ਹੈ । ਸਮੇਂ ਦੇ ਮੁਤਾਬਿਕ ਇਸ ਢਾਂਚੇ ਨੂੰ ਬਣਾਇਆ ਜਾਣਾ ਚਾਹੀਦਾ ਹੈ । ਪਰ ਜਿਥੋਂ ਤੱਕ ਪ੍ਰਾਇਮਰੀ ਸਿਖਿਆ ਦਾ ਸਵਾਲ ਹੈ, ਇਹ ਹੋਰ ਵੀ ਜ਼ਰੂਰੀ ਹੋ ਜਾਂਦਾ ਹੈ ਕਿ ਪ੍ਰਾਇਮਰੀ ਸਿਖਿਆ ਵਲ ਖਾਸ ਧਿਆਨ ਦਿੱਤਾ ਜਾਵੇ ਔਰ ਸਪੀਕਰ ਸਾਹਿਬ, 1992 ਵਿਚ ਜਦੋਂ ਪੰਜਾਬ ਸਰਕਾਰ ਹੋਂਦ ਵਿਚ ਆਈ, ਸਰਦਾਰ ਬੇਅੰਤ ਸਿੰਘ ਦੀ ਅਗਵਾਈ ਹੇਠ ਹੋਂਦ ਵਿਚ ਆਈ, ਉਸ ਤੋਂ ਪਹਿਲਾਂ ਹਾਲਾਤ ਪ੍ਰਾਇਮਰੀ ਸਿਖਿਆ ਦੇ ਕੀ ਸਾਰੀ ਸਿਖਿਆ ਦੇ ਹੀ ਬੜੇ ਖਰਾਬ ਸਨ । ਸਾਰੇ ਸਕੂਲਾਂ ਵਿਚ ਅੱਤਵਾਦੀਆਂ ਦਾ ਹੁਕਮ ਚਲਦਾ ਸੀ ।

ਸਪੀਕਰ ਸਾਹਿਬ, ਕਿੰਨੇ ਹੀ ਮਾਸਟਰ ਅਤੇ ਕਿੰਨੇ ਹੀ ਬੱਚੇ ਅੱਤਵਾਦੀਆਂ ਨੇ ਇਸ ਕਰਕੇ ਮਾਰੇ ਕਿ ਇਸ ਤਰ੍ਹਾਂ ਦੀ ਸਾਜ਼ਿਸ਼ ਸੀ ਕਿ ਪੰਜਾਬ ਨੂੰ ਲੀਡਰਲੈਸ ਕਰਨਾ ਹੈ, ਅੱਤਵਾਦੀਆਂ ਦੇ ਵਿਰੋਧੀਆਂ ਨੂੰ ਪੰਜਾਬ ਵਿਚੋਂ ਖਤਮ ਕਰਨਾ ਹੈ, ਹਿੰਦੁਸਤਾਨ ਦੀ ਏਕਤਾ ਤੇ ਅਖੰਡਤਾ ਦੀ ਰਾਖੀ ਜਿਹੜੇ ਲੋਕ ਕਰਦੇ ਹਨ, ਉਨ੍ਹਾਂ ਨੂੰ ਖਤਮ ਕਰਨਾ ਹੈ ਅਤੇ ਨਾਲ ਹੀ ਪੰਜਾਬ ਨੂੰ ਵਿਦਿਅਕ ਤੌਰ ਤੇ ਕਮਜ਼ੋਰ ਕਰਨਾ ਹੈ। ਕਿਉਂਕਿ ਜੇ ਕੋਈ ਪੜ੍ਹਿਆ ਲਿਖਿਆ ਬੰਦਾ ਹੋਵੇਗਾ ਤਾਂ ਉਹ ਆਪਣੇ ਦਿਮਾਗ ਨਾਲ ਸੋਚ ਸਕਦਾ ਹੋਵੇਗਾ, ਦੁਨੀਆਂ ਬਾਰੇ ਉਸ ਦਾ ਨਜ਼ਰੀਆ ਅਨਪੜ੍ਹ ਬੰਦੇ ਨਾਲੋਂ ਹਰ ਤਰ੍ਹਾਂ ਨਾਲ ਚੰਗਾ ਹੋਵੇਗਾ। ਇਸ ਕਰਕੇ ਉਨ੍ਹਾਂ ਨੂੰ ਇਕ ਗਿਣੀ ਮਿਥੀ ਸਾਜਿਸ਼ ਦੇ ਤਹਿਤ ਪੰਜਾਬ ਦੇ ਅੰਦਰ ਵਿਦਿਆ ਦੇ ਪਸਾਰ ਨੂੰ ਰੋਕਣ ਵਾਸਤੇ ਬੜੀ ਕੋਸ਼ਿਸ਼ ਕੀਤੀ ਅਤੇ ਬੰਧਾਂ ਦੇ ਨਾਂ ਤੇ ਜਾਂ ਹੋਰ ਅਜਿਹੀਆਂ ਕਾਰਵਾਈਆਂ ਦੇ ਨਾਂ ਤੇ ਜਿਹੜਾ ਸਾਡਾ ਵਿਦਿਅਕ ਢਾਂਚਾ ਸੀ, ਉਸ ਨੂੰ ਤਹਿਸ ਨਹਿਸ ਕਰਨ ਦੀ ਪੂਰੀ ਕੋਸ਼ਿਸ਼ ਕੀਤੀ। ਉਸ ਸਮੇਂ ਜਿਥੇ ਉਨ੍ਹਾਂ ਨੇ ਵਿਦਿਆਰਥੀਆਂ ਨੂੰ ਮਾਰਿਆ, ਅਧਿਆਪਕਾਂ ਨੂੰ ਮਾਰਿਆ, ਉਸ ਦੇ ਨਾਲ ਨਾਲ ਉਨ੍ਹਾਂ ਨੇ ਇਸ ਤਰ੍ਹਾਂ ਦੇ ਡਾਇਰੈਕਟਿਵ ਜਾਰੀ ਕੀਤੇ ਤਾਂ ਕਿ ਲੋਕ ਟੈਰੋਰਾਈਜ਼ ਹੋਣ, ਅਧਿਆਪਕ ਸਕੂਲਾਂ ਵਿਚ ਨਾ ਜਾਣ, ਬੱਚੇ ਸਕੂਲਾਂ ਵਿਚ ਨਾ ਜਾਣ। ਇਸ ਤਰ੍ਹਾਂ ਦਾ ਪੰਜਾਬ ਦੇ ਅੰਦਰ ਦਹਿਸ਼ਤ ਦਾ ਮਾਹੌਲ ਹੋਵੇ ਕਿ ਨਵੀਂ ਪੀੜ੍ਹੀ ਪੜ੍ਹ ਨਾ ਸਕੇ। ਸਪੀਕਰ ਸਾਹਿਬ, ਅਸ਼ਕੇ ਜਾਈਏ ਸਰਦਾਰ ਬੇਅੰਤ ਸਿੰਘ ਅਤੇ ਉਨ੍ਹਾਂ ਦੀ ਸਰਕਾਰ ਦੇ ਕਿ ਉਨ੍ਹਾਂ ਨੇ ਪੰਜਾਬ ਦੇ ਅੰਦਰ ਇਸ ਤਰ੍ਹਾਂ ਦਾ ਮਾਹੌਲ ਕਰੀਏਟ ਕੀਤਾ ਕਿ ਵਿਦਿਆਰਥੀ ਪੜ੍ਹ ਸਕਣ। ਸਾਡੀ ਨਵੀਂ ਪੀੜ੍ਹੀ, ਸਾਡੇ ਬੱਚੇ ਜਿਹੜੇ ਕਿ ਫੁੱਲਾਂ ਵਰਗੇ ਹੁੰਦੇ ਹਨ, ਉਹ ਪੜ੍ਹ ਸਕਣ ਔਰ ਜਿਹੜੇ ਸਾਡੇ ਟੀਚਰ ਹਨ ਜਿਨ੍ਹਾਂ ਨੇ ਸਾਡੀ ਨਵੀਂ ਪੀੜ੍ਹੀ ਨੂੰ ਲੀਡਰ ਬਣਾਉਣਾ ਹੈ, ਇੰਜੀਨੀਅਰ ਬਣਾਉਣਾ ਹੈ, ਅਧਿਆਪਕ ਬਣਾਉਣਾ ਹੈ, ਡਾਕਟਰ ਬਣਾਉਣਾ ਹੈ, ਉਨ੍ਹਾਂ ਦੇ ਵਾਸਤੇ ਸੁਖਾਵਾਂ ਮਾਹੌਲ ਬਣ ਸਕੇ। ਜਿਹੜੇ ਵਿਦਿਆ ਦਾ ਮੰਦਰ ਹਨ, ਸਕੂਲ ਹਨ, ਉਨ੍ਹਾਂ ਵਿਚ ਮੰਦਰਾਂ ਵਾਲਾ ਹੀ ਮਾਹੌਲ ਹੋਵੇ। ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਅੱਤਵਾਦੀਆਂ ਨੇ ਅੱਤਵਾਦ ਦਾ ਮਾਹੌਲ ਕਰੀਏਟ ਕਰਨ ਦੇ ਨਾਲ ਨਾਲ ਇਮਤਿਹਾਨਾਂ ਦੇ ਵਿਚ ਸੁਪਰਡੰਟਾਂ ਨੂੰ ਅਸਾਲਟ ਦਿਖਾ ਕੇ ਜਾਂ ਪਿਸਤੌਲ ਦਿਖਾ ਕੇ ਕਿਹਾ ਕਿ ਪਰ੍ਹੇ ਹੋ ਕੇ ਬਹਿ ਜਾ। ਉਨ੍ਹਾਂ ਨੇ ਸਾਰਿਆਂ ਬੱਚਿਆਂ ਨੂੰ ਨਕਲ ਮਾਰਨ ਵਾਲੇ ਪਾਸੇ ਤੋਰਿਆ ਸੀ। ਉਹ ਪੰਜਾਬ ਦੇ ਵਿਕਾਸ ਨੂੰ ਅਤੇ ਨੌਜਵਾਨ ਪੀੜ੍ਹੀ ਦੇ ਵਿਕਾਸ ਨੂੰ ਰੋਕਣਾ ਚਾਹੁੰਦੇ ਸੀ। ਪਰ ਜਦੋਂ ਤੋਂ ਸਰਦਾਰ ਬੇਅੰਤ ਸਿੰਘ ਜੀ ਦੀ ਅਗਵਾਈ ਵਿਚ ਇਹ ਸਰਕਾਰ ਆਈ ਹੈ, ਇਸ ਨੇ ਵਿਦਿਆ ਦਾ ਮਾਹੌਲ ਬਦਲ ਦਿੱਤਾ ਔਰ ਇਸ ਬਦਲੇ ਹੋਏ ਮਾਹੌਲ ਵਿਚ ਵਿਦਿਆ ਦੇ ਖੇਤਰ ਵਿਚ ਬਹੁਤ ਵੱਡੀਆਂ ਪ੍ਰਾਪਤੀਆਂ ਹੋਈਆਂ ਬਹੁਤ ਸਾਰੇ ਸਕੂਲਾਂ ਦਾ ਸੁਧਾਰ ਕੀਤਾ ਔਰ ਛੋਟੀਆਂ ਛੋਟੀਆਂ ਢਾਣੀਆਂ ਵਿਚ ਵੀ ਜਿਥੇ 2-2, 3-3 ਘਰ ਹਨ, ਪੰਜਾਬ ਸਰਕਾਰ ਨੇ ਨਵੇਂ ਸਕੂਲ ਖੋਲ੍ਹ ਦਿੱਤੇ। ਜਿਥੇ 10-10, 12-12 ਬੱਚੇ ਹੀ ਹਨ, ਉਨ੍ਹਾਂ ਵਾਸਤੇ ਵੀ ਸਕੂਲ ਖੋਲ੍ਹ ਦਿੱਤਾ। ਪੰਜਾਬ ਸਰਕਾਰ ਨੇ ਇਹ ਫੈਸਲਾ ਕੀਤਾ ਅਤੇ ਅਨੇਕਾਂ ਪ੍ਰਾਇਮਰੀ ਸਕੂਲਾਂ ਨੂੰ ਅਪਗ੍ਰੇਡ ਕਰਕੇ ਮਿਡਲ ਸਕੂਲ ਬਣਾ ਦਿੱਤਾ ਹੈ।

---

## WALK-OUT

**ਸ੍ਰੀ ਸਤਨਾਮ ਸਿੰਘ ਕੈਂਥ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਇਹ ਬੜਾ ਅਹਿਮ ਰੈਜ਼ੋਲਿਊਸ਼ਨ ਹੈ ਪਰ ਸਮਾਂ ਖਤਮ ਹੋ ਰਿਹਾ ਹੈ। ਅਗਰ ਰੂਲਿੰਗ ਪਾਰਟੀ ਨੇ ਇਸ ਨੂੰ ਪਾਸ ਨਹੀਂ ਕਰਨਾ ਤਾਂ ਅਸੀਂ ਇਸ ਦੇ ਵਿਰੋਧ ਵਿਚ ਵਾਕ-ਆਊਟ ਕਰ ਜਾਂਦੇ ਹਾਂ।

(ਇਸ ਸਮੇਂ ਬੀ. ਐਸ. ਪੀ. ਦੇ ਸਦਨ ਵਿਚ ਹਾਜ਼ਰ ਸਾਰੇ ਮੈਂਬਰ ਸਾਹਿਬਾਨ, ਸੀ. ਪੀ. ਆਈ. ਦੇ ਸ੍ਰੀਮਤੀ ਵਿਮਲਾ ਡਾਂਗ ਅਤੇ ਐਸ. ਏ. ਡੀ. (ਕੇ) ਦੇ ਸਰਦਾਰ ਇੰਦਰਜੀਤ ਸਿੰਘ ਜ਼ੀਰਾ ਵਾਕ-ਆਊਟ ਕਰ ਗਏ) ।

---

## RESOLUTION RE. ONE TEACHER FOR EVERY CLASS INSTEAD OF SINGLE TEACHER PRIMARY SCHOOL IN PUNJAB (*Resumption*)

**ਮੁੱਖ ਸੰਸਦੀ ਸਕੱਤਰ** : ਸਪੀਕਰ ਸਾਹਿਬ, ਮੈਂਬਰ ਸਾਹਿਬ ਬੜੇ ਅਹਿਮ ਸੁਝਾਅ ਦੇ ਰਹੇ ਹਨ ।

**ਸ੍ਰੀ ਬਲਦੇਵ ਸਿੰਘ ਬਲਮਗੜ** : ਸਪੀਕਰ ਸਾਹਿਬ, ਮੈਂ ਆਪਣੇ ਸਾਥੀਆਂ ਨੂੰ ਬੇਨਤੀ ਕਰਦਾ ਹਾਂ ਕਿ ਜਦੋਂ ਦੂਜੇ ਬੋਲੀ ਜਾਂਦੇ ਸੀ, ਉਦੋਂ ਤਾਂ ਤੁਸੀਂ ਚੁੱਪ ਕਰਕੇ ਬੈਠੇ ਰਹੇ । ਹੁਣ ਮੈਂ ਤੁਹਾਡਾ ਗਰੀਬ ਭਰਾ ਬੋਲ ਰਿਹਾ ਹਾਂ ਤਾਂ ਮੇਰੀ ਗੱਲ ਨੂੰ ਵੀ ਸੁਣ ਲਓ ।

ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ 6 ਸਾਲ ਤੋਂ 11 ਸਾਲ ਦੇ ਜਿਹੜੇ ਬੱਚੇ ਹਨ ਉਹ ਸਾਰੇ ਹੀ ਸਕੂਲ ਵਿੱਚ ਜਾਣ, ਇਸ ਦੀ ਖਾਤਰ 1960 ਦਾ ਜਿਹੜਾ ਐਕਟ ਹੈ ਪੰਜਾਬ ਸਰਕਾਰ ਨੇ ਲਿਆਂਦਾ ਹੈ ਔਰ ਉਸ ਐਕਟ ਨੂੰ ਪੂਰੀ ਤਰ੍ਹਾਂ ਲਾਗੂ ਕਰਨ ਵਾਸਤੇ ਪੰਜਾਬ ਸਰਕਾਰ ਨੇ ਪੂਰਾ ਤਹੱਈਆ ਕੀਤਾ ਹੋਇਆ ਹੈ । ਇਸ ਕਰਕੇ, ਸਪੀਕਰ ਸਾਹਿਬ, ਪ੍ਰਾਇਮਰੀ ਸਕੂਲਾਂ ਦੇ ਪਸਾਰ ਦੀ ਗੱਲ ਆਉਂਦੀ ਹੈ । ਜਦੋਂ ਸਰਕਾਰ ਨੇ ਸਾਰੇ ਸਕੂਲ ਹੀ ਅਪਗਰੇਡ ਕਰਕੇ ਮਿਡਲ ਕਰ ਦੇਣੇ ਹਨ ਤਾਂ ਜਿੱਥੇ ਬੱਚਿਆਂ ਦੀ ਸਟਰੈਂਗਥ ਪੂਰੀ ਨਹੀਂ ਹੁੰਦੀ ਜਿੱਥੇ ਬੱਚਿਆਂ ਨੂੰ 3-4 ਕਿਲੋਮੀਟਰ ਤੇ ਜਾਣਾ ਪੈਂਦਾ ਸੀ ਉਥੇ ਪੰਜਾਬ ਸਰਕਾਰ ਨੇ ਉਨ੍ਹਾਂ ਬੱਚਿਆਂ ਦੀ ਸੁਵਿਧਾ ਵਾਸਤੇ, ਉਨ੍ਹਾਂ ਦੀ ਭਲਾਈ ਦੀ ਖਾਤਰ ਨੇੜੇ ਸਕੂਲ ਜੇ ਖੋਲ੍ਹ ਦਿੱਤਾ ਤਾਂ ਇਸ ਵਿੱਚ ਕੀ ਮਾੜੀ ਗੱਲ ਹੋ ਗਈ । ਸਪੀਕਰ ਸਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਦੀ ਕ੍ਰਿਪਾ ਨਾਲ ਮੇਰੇ ਬੱਲਮਗੜ੍ਹ ਪਿੰਡ ਦਾ ਜਿਹੜਾ ਸਕੂਲ ਹੈ ਉਹ ਹੁਣ ਪਲੱਸ 2 ਤੱਕ ਹੋ ਗਿਆ ਹੈ ਔਰ ਜਦੋਂ ਮੈਂ ਪੜਦਾ ਸੀ ਤਾਂ ਸਪੀਕਰ ਸਹਿਬ ਸਾਡੇ ਸਕੂਲ ਦੇ ਵਿੱਚ ਇਕ ਮਾਸਟਰ ਜੀ ਹੁੰਦੇ ਸਨ ਔਰ ਕੋਈ 20-30 ਬੱਚੇ ਹੁੰਦੇ ਸੀ । ਹੁਣ ਜਿਹੜੀ ਸਰਕਾਰੀ ਤੌਰ ਤੇ ਰੇਸ਼ੋ ਹੈ ਸਾਰੇ ਦੇਸ਼ ਦੇ ਵਿੱਚ ਉਸਦੇ ਮੁਤਾਬਿਕ ਵੀ ਜੇ ਕਿਸੇ ਸਕੂਲ ਵਿੱਚ ਜਾਂ ਪਿੰਡ ਵਿੱਚ ਬੱਚੇ ਨਾ ਹੋਣ ਤਾਂ ਫਿਰ ਕੀ ਇਹ ਪੰਜਾਬ ਦੇ ਖਜ਼ਾਨੇ ਤੇ ਜ਼ਿਆਦਾ ਬੋਝ ਨਹੀਂ ਹੈ ? ਇਹ ਠੀਕ ਹੈ ਕਿ ਜੇ ਸਕੂਲ ਦੇ ਵਿੱਚ ਰੇਸ਼ੋ ਅਨੁਸਾਰ ਬੱਚੇ ਪੂਰੇ ਹਨ ਤਾਂ ਉਥੇ ਲਾਜ਼ਮੀ ਤੌਰ ਤੇ ਸਕੂਲ ਹੋਣਾ ਚਾਹੀਦਾ ਹੈ ਪਰੰਤੂ, ਸਪੀਕਰ ਸਾਹਿਬ, ਮੈਂ ਇਕ ਸੁਝਾਅ ਦੇਣਾ ਚਾਹਾਂਗਾ ਕਿ ਪ੍ਰਾਇਮਰੀ ਐਜੂਕੇਸ਼ਨ ਨੂੰ ਉਨੀ ਦੇਰ ਅਸੀਂ ਠੀਕ ਲੀਹਾਂ ਤੇ ਨਹੀਂ ਕਰ ਸਕਦੇ ਜਿੰਨੀ ਦੇਰ ਤੱਕ ਲੋਕਾਂ ਦੀ ਸ਼ਮੂਲੀਅਤ ਜਿਸ ਤਰੀਕੇ ਦੇ ਨਾਲ ਪੰਜਾਬ ਸਰਕਾਰ ਨੇ ਹੁਣ ਕਿਹਾ ਹੈ ਕਿ ਅਸੀਂ ਥੱਲੇ ਤੱਕ ਲੋਕਾਂ ਦੀ ਸ਼ਮੂਲੀਅਤ ਕਰਨ ਵਾਸਤੇ ਪੰਜਾਬ ਸਰਕਾਰ ਨੇ ਪਿੰਡਾਂ ਅਤੇ ਮਿਊਂਸੀਪਲ ਕਮੇਟੀ ਦੇ ਵਿੱਚ ਅਮੈਂਡਮੈਂਟ ਦਾ ਬਿਲ, ਜਿਹੜਾ ਪਿਛਲੇ ਸਾਲ ਪਾਸ ਕੀਤਾ ਜਿਸ ਨਾਲ ਜਮਹੂਰੀਅਤ ਥੱਲੇ ਤੱਕ ਗਈ ਹੈ ....

(ਇਸ ਸਮੇ ਸਰਦਾਰ ਸ਼ਮਸ਼ੇਰ ਸਿੰਘ ਰਾਏ ਨੇ ਫਲੋਰ ਕਰਾਸ ਕੀਤਾ ।)

**ਸ਼੍ਰੀ ਸਪੀਕਰ** : ਸਰਦਾਰ ਸ਼ਮਸ਼ੇਰ ਸਿੰਘ ਜੀ ਮੈਂ ਤੁਹਾਨੂੰ ਅੱਜ ਸਵੇਰੇ ਵੀ ਪੁਆਇੰਟ ਆਊਟ ਕੀਤਾ ਸੀ ਅਤੇ ਤੁਸੀਂ ਮੁਆਫ਼ੀ ਮੰਗੀ ਸੀ ਔਰ ਹੁਣ ਫਿਰ ਤੁਸੀਂ ਫਲੋਰ ਕਰਾਸ ਕਰਕੇ ਉਥੇ ਜਾ ਬੈਠੇ ਹੋ। It is very bad.

**Sardar Shamsher Singh Rai** : Sorry, Sir.

**ਸ਼੍ਰੀ ਬਲਦੇਵ ਸਿੰਘ ਬਲਮਗੜ੍ਹ** : ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਪ੍ਰਾਇਮਰੀ ਸਕੂਲਾਂ ਦਾ ਕੰਟਰੋਲ ਲੋਕਲ ਅਦਾਰਿਆਂ ਦੇ ਕੋਲ ਜ਼ਿਲ੍ਹਾ ਪਰੀਸ਼ਦਾਂ ਕੋਲ, ਬਲਾਕ ਸੰਮਤੀਆਂ ਦੇ ਕੋਲ, ਹੋਣਾ ਚਾਹੀਦਾ ਹੈ। ਇਸ ਪਾਸੇ ਮੰਤਰੀ ਜੀ ਧਿਆਨ ਦੇਣ। ਮੈਂ ਚਾਹੁੰਦਾ ਹਾਂ ਕਿ ਸਰਕਾਰ ਦਾ ਧਿਆਨ ਇਸ ਪਾਸੇ ਵੀ ਹੋਵੇ ਔਰ ਜਿਹੜੇ ਲੋਕਲ ਅਦਾਰੇ ਹਨ ਉਹ ਇਹ ਕੰਟਰੋਲ ਜ਼ਿਆਦਾ ਅੱਛੀ ਤਰ੍ਹਾਂ ਕਰ ਸਕਦੇ ਹਨ ਕਿ ਪ੍ਰਾਇਮਰੀ ਸਕੂਲਾਂ ਦੀ ਸਮੇਂ ਸਮੇਂ ਤੇ ਕੀ ਹਾਲਤ ਹੈ। ਪ੍ਰਾਇਮਰੀ ਸਕੂਲਾਂ ਦੀਆਂ ਬਿਲਡਿੰਗਾਂ ਬਣਾਉਣ ਦਾ ਕੰਟਰੋਲ ਪੰਚਾਇਤਾਂ ਕੋਲ ਹੈ, ਜੇਕਰ ਮਿਡਲ ਜਾਂ ਹਾਈ ਸਕੂਲ ਦੀ ਬਿਲਡਿੰਗ ਬਨਾਉਣੀ ਹੈ ਤਾਂ ਉਹ ਪੰਚਾਇਤ ਨਹੀਂ ਬਣਾ ਸਕਦੀ। ਜੇ ਇਹ ਅਧਿਕਾਰ ਪੰਚਾਇਤਾਂ ਨੂੰ ਨਹੀਂ ਦਿੱਤਾ ਜਾ ਸਕਦਾ ਤਾਂ ਇਹ ਅਧਿਕਾਰ ਜ਼ਿਲ੍ਹਾ ਪਰੀਸ਼ਦਾਂ ਜਾਂ ਬਲਾਕ ਸੰਮਤੀਆਂ ਨੂੰ ਦਿੱਤਾ ਜਾ ਸਕਦਾ ਹੈ। ਲੋਕਲ ਬਾਡੀਆਂ ਦੇ ਕੋਲ ਪ੍ਰਾਇਮਰੀ ਸਕੂਲਾਂ ਦੇ ਕੰਟਰੋਲ ਦਾ ਅਧਿਕਾਰ ਹੋਣਾ ਚਾਹੀਦਾ ਹੈ। ਪੰਜਾਬ ਸਰਕਾਰ ਨੇ ਹੋਰ ਬੜੇ ਸਟੈਪਸ ਚੁੱਕੇ ਹਨ ਔਰ ਹੋਰ ਨਵੇਂ ਸਕੂਲ ਖੋਲ੍ਹੇ ਹਨ। 12464 ਸਕੂਲ ਜਿਵੇਂ ਮੇਰੇ ਸਾਥੀਆਂ ਨੇ ਦੱਸਿਆ ਹੈ ਕਿ ਪਹਿਲਾਂ ਹੀ ਪੰਜਾਬ ਰਾਜ ਦੇ ਵਿੱਚ ਕੰਮ ਕਰ ਰਹੇ ਹਨ ਔਰ 900 ਬਰਾਂਚਾਂ ਕੰਮ ਕਰਦੀਆਂ ਹਨ ਔਰ 150 ਨਵੀਆਂ ਹੋਰ ਬਰਾਂਚਾਂ ਪੰਜਾਬ ਸਰਕਾਰ ਖੋਲਣ ਦਾ ਫ਼ੈਸਲਾ ਕਰ ਰਹੀ ਹੈ ਔਰ ਏਸੇ ਤਰੀਕੇ ਦੇ ਨਾਲ ਪ੍ਰਾਇਮਰੀ ਸਕੂਲਾਂ ਦੇ ਵਾਸਤੇ ਨਵੀਆਂ ਬਿਲਡਿੰਗਾਂ 1993-94 ਵਿੱਚ 144 ਸਕੂਲਾਂ ਵਾਸਤੇ ਔਰ 1994-95 ਵਿੱਚ 215 ਲੱਖ ਰੁਪਏ ਲਗਾ ਕੇ ਪੰਜਾਬ ਸਰਕਾਰ ਨੇ ਬਣਾਈਆਂ ਹਨ। ਸਕੂਲਾਂ ਵਿੱਚ ਕੁਰਸੀਆਂ ਔਰ ਟਾਟ ਆਦਿ ਲਈ ਹੋਰ ਜੋ ਲੋੜੀਂਦੀਆਂ ਚੀਜ਼ਾਂ ਹਨ ਉਨ੍ਹਾਂ ਵਾਸਤੇ ਹਰ ਸਾਲ ਪੈਸੇ ਖਰਚੇ ਜਾਣੇ ਹਨ। ਇਸ ਦੇ ਨਾਲ ਸਾਡਾ ਵਿਦਿਆ ਦਾ ਮਿਆਰ ਆਪਣੇ ਆਪ ਹੀ ਉਚਾ ਹੋ ਜਾਣਾ ਹੈ ਔਰ ਏਸੇ ਤਰੀਕੇ ਦੇ ਨਾਲ ਜਿਹੜੇ ਬੱਚੇ ਹਨ ਜੇ ਟੀਚਰਜ਼ ਦੀ ਯੋਗਤਾ ਠੀਕ ਨਹੀਂ ਹੋਏਗੀ ਜੇ ਟੀਚਰ ਦਾ ਯੋਗਤਾ ਵੱਲ ਅਸੀਂ ਧਿਆਨ ਨਹੀਂ ਦੇਵਾਂਗੇ ਜਾਂ ਉਸ ਨੂੰ ਪਰਾਪਰ ਟਰੇਨਿੰਗ ਨਹੀਂ ਦੇਵਾਂਗੇ ਤਾਂ ਸਾਡੀ ਪ੍ਰਾਇਮਰੀ ਐਜੂਕੇਸ਼ਨ ਸਹੀ ਤੌਰ ਤੇ ਠੀਕ ਨਹੀਂ ਹੋ ਸਕਦੀ।

**Mr. Speaker** : The House stands adjourned till 9.00 A.M.. on Friday, the 10th March .1995.

---

| *7.00 P.M. | *(The Sabha then adjourned* till 9-00 A.M. Friday, the 10 th March, 1995.)* |
|---|---|

---

APPENDIX

TO

# PUNJAB VIDHAN SABHA DEBATES

*Dated 9th March, 1995 (Afternoon Sitting)*

*Vol. IX-No.6*

## UNSTARRED QUESTIONS AND ANSWERS

### ਨਕਾਰਾ ਵਿਅਕਤੀਆਂ ਨੂੰ ਰਾਹਤ ਦੇਣਾ

359. **ਸ਼੍ਰੀਮਤੀ ਵਿਮਲਾ ਡਾਂਗ:** ਕੀ ਮੁੱਖ ਮੰਤਰੀ ਮਿਤੀ 21 ਜੁਲਾਈ, 1994 ਲਈ ਬਿਨਾਂ ਨਿਸ਼ਾਨ ਪ੍ਰਸ਼ਨ ਸੂਚੀ ਵਿਚ ਦਰਜ ਬਿਨਾਂ ਨਿਸ਼ਾਨ ਪ੍ਰਸ਼ਨ ਨੰ. 147 'ਨਕਾਰਾ ਵਿਅਕਤੀਆਂ ਨੂੰ ਰਾਹਤ ਦੇਣਾ' ਦੇ ਉਤਰ ਹਵਾਲੇ ਵਿਚ ਦੱਸਣ ਦੀ ਕਿਰਪਾ ਕਰਨਗੇ: —

(ੳ) ਅਜਿਹੇ ਨਕਾਰਾ ਵਿਅਕਤੀਆਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਸਰਕਾਰ ਨੇ ਵਿੱਤੀ ਸਹਾਇਤਾ ਦੇਣ ਦਾ ਫੈਸਲਾ ਕੀਤਾ ਹੈ ਅਤੇ ਉਸ ਦੀ ਦਰ ਕੀ ਹੈ ;

(ਅ) ਅਜਿਹੇ ਕੇਸਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ਜਿਹੜੇ ਰੱਦ ਕੀਤੇ ਗਏ ਹਨ ਅਤੇ ਅਜਿਹਾ ਕੀਤੇ ਜਾਣ ਦੇ ਕਾਰਣ ਕੀ ਹਨ;

(ੲ) ਅਜਿਹੇ ਕੇਸਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ਜਿਹੜੇ ਅਜੇ ਤਕ ਪੈਂਡਿੰਗ ਪਏ ਹੋਏ ਹਨ ?

**ਸਰਦਾਰ ਬੇਅੰਤ ਸਿੰਘ** (ੳ) (ਅ) ਤੇ (ੲ) ਸਬੰਧਤ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

**ਸੂਚਨਾ**

ਇਹ ਦਸਿਆ ਜਾਂਦਾ ਹੈ ਕਿ ਇਸ ਪ੍ਰਸ਼ਨ ਦਾ ਸਬੰਧ ਉਨ੍ਹਾਂ ਵਿਅਕਤੀਆਂ ਨੂੰ ਸਹਾਇਤਾ ਪ੍ਰਦਾਨ ਕਰਨ ਨਾਲ ਹੈ ਜੋ ਕਿ 1-8-82 ਤੋਂ 31-12-1990 ਦੇ ਸਮੇਂ ਦੌਰਾਨ ਅੱਤਵਾਦੀਆਂ ਦੀਆਂ ਹਿੰਸਕ ਕਾਰਵਾਈਆਂ ਵਿਚ 100 ਪ੍ਰਤੀਸ਼ਤ ਤੋਂ ਘੱਟ ਮਾਤਰਾ ਵਿਚ ਪੱਕੇ ਤੌਰ ਤੇ ਨਕਾਰਾ ਹੋ ਗਏ ਸਨ । ਸਬੰਧਤ ਡਿਪਟੀ ਕਮਿਸ਼ਨਰਾਂ ਤੋਂ ਪ੍ਰਾਪਤ ਹੋਈ ਸੂਚਨਾ ਅਨੁਸਾਰ ਅਜਿਹੇ ਲਾਭਕਾਰਾਂ ਦੀ ਗਿਣਤੀ 927 ਹੈ:—

| ਲੜੀ ਨੰ: | ਜ਼ਿਲ੍ਹਾ | ਗਿਣਤੀ |
|---|---|---|
| 1 | ਅੰਮ੍ਰਿਤਸਰ | 483 |
| 2 | ਬਠਿੰਡਾ | 81 |
| 3 | ਫਰੀਦਕੋਟ | 108 |
| 4 | ਫਿਰੋਜ਼ਪੁਰ | 8 |
| 5 | ਗੁਰਦਾਸਪੁਰ | 9 |
| 6 | ਜਲੰਧਰ | 136 |
| 7 | ਕਪੂਰਥਲਾ | 102 |
| | ਕੁੱਲ | 927 |

ਉਕਤ ਪ੍ਰਭਾਵਿਤ ਵਿਅਕਤੀਆਂ ਨੂੰ ਹੇਠ ਲਿਖੀ ਦਰ ਅਨੁਸਾਰ ਐਕਸ ਗ੍ਰੇਸ਼ੀਆ ਗ੍ਰਾਂਟ ਦਾ ਲਾਭ ਦੇਣ ਲਈ, ਜੋ ਕਿ ਮਿਤੀ 1-1-1991 ਤੋਂ ਅਜਿਹੇ ਵਿਅਕਤੀਆਂ ਨੂੰ ਦਿਤੀ ਜਾਂਦੀ ਹੈ, ਤਜਵੀਜ਼ ਵਿੱਤ ਵਿਭਾਗ ਨੂੰ ਭੇਜੀ ਗਈ ਸੀ :—

1. 25% ਤੱਕ ਨਕਾਰਾ ਲਈ = 5,000/-ਰੁਪਏ

2. 25% ਤੋਂ ਵੱਧ ਤੇ 50% ਤੱਕ ਨਕਾਰਾ ਲਈ 10,000/-ਰੁਪਏ

3. 50% ਤੋਂ ਵੱਧ ਅਤੇ 100 ਤੋਂ ਘੱਟ ਨਕਾਰਾ ਲਈ = 20,000/-ਰੁਪਏ

ਇਹ ਤਜਵੀਜ਼ ਵਿੱਤ ਵਿਭਾਗ ਵਲੋਂ ਤਿੰਨ ਵਾਰ ਰੱਦ ਕਰ ਦਿੱਤੀ ਗਈ। ਪਰੰਤੂ ਇਹ ਵਿਭਾਗ ਅਜੇ ਵੀ ਮਹਿਸੂਸ ਕਰਦਾ ਹੈ ਕਿ ਇਹੋ ਜਿਹੇ ਵਿਅਕਤੀਆਂ ਨੂੰ ਬਰਾਬਰ ਦੀ ਸਹਾਇਤਾ ਦੇ ਕੇ ਇਹ ਵਿਤਕਰਾ ਖਤਮ ਕੀਤਾ ਜਾਣਾ ਚਾਹੀਦਾ ਹੈ। ਇਸ ਲਈ ਇਹ ਵਿਭਾਗ ਅਜਿਹੇ ਵਿਅਕਤੀਆਂ ਦੇ ਪੱਕੇ ਨਕਾਰਾਪਨ ਦੇ ਆਧਾਰ ਤੇ ਸਹੀ ਦੇਣਦਾਰੀ ਬਾਰ ਪਤਾ ਕਰਨ ਲਈ ਕਾਰਵਾਈ ਕਰ ਰਿਹਾ ਹੈ। ਇਸ ਤਰ੍ਹਾਂ ਨਾਲ ਹਰੇਕ ਨਕਾਰਾ ਵਿਅਕਤੀ ਦੇ ਪੱਕੇ ਤੌਰ ਤੇ ਹੋਏ ਨਕਾਰਾਪਨ ਦੀ ਪ੍ਰਤੀਸ਼ਤਤਾ ਦਿਖਾਉਂਦੀ ਹੋਈ ਵੇਰਵੇ ਸਹਿਤ ਸੂਚਨਾਂ ਸੰਬੰਧਤ ਡਿਪਟੀ ਕਮਿਸ਼ਨਰਾਂ ਰਾਹੀਂ ਇਕੱਠੀ ਕੀਤੀ ਜਾ ਰਹੀ ਹੈ। ਇਸ ਤਜਵੀਜ਼ ਨੂੰ ਉਦੋਂ ਹੀ ਅੰਤਿਮ ਰੂਪ ਦਿੱਤਾ ਜਾ ਸਕਦਾ ਹੈ ਜਦੋਂ ਵਿੱਤ ਵਿਭਾਗ ਮਿਤੀ 1-8-1982 ਤੋਂ ਮਿਤੀ 31-12-1990 ਦੇ ਸਮੇਂ ਦੇ 100% ਤੋਂ ਘੱਟ ਮਾਤਰਾ ਵਿਚ ਪੱਕੇ ਤੌਰ ਤੇ ਨਕਾਰਾ ਵਿਅਕਤੀਆਂ ਦੇ ਕੇਸਾਂ ਵਿਚ ਐਕਸ ਗ੍ਰੇਸ਼ੀਆਂ ਗ੍ਰਾਂਟ ਦੇਣ ਲਈ ਸਹਿਮਤ ਹੋ ਜਾਵੇਗਾ। ਇਸ ਸਮੇਂ ਤੋਂ ਪਹਿਲਾਂ ਕੋਈ ਵਿਅਕਤੀ ਪੱਕੇ ਤੌਰ ਤੇ ਨਕਾਰਾ ਨਹੀਂ ਹੋਇਆ।

---

### ਸਤਲੁਜ ਦਰਿਆ ਦੇ ਘੇਰੇ ਹੇਠ ਆਈ ਜ਼ਮੀਨ ਦੇ ਮਾਲਕਾਂ ਨੂੰ ਇਵਜ਼ਾਨਾ

411. **ਸਰਦਾਰ ਅਵਤਾਰ ਸਿੰਘ ਕਰੀਮਪੁਰੀ** ਕੀ ਮਾਲ ਅਤੇ ਪੁਨਰਵਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਸਤਲੁੱਜ ਦਰਿਆ ਦੇ ਆਪ-ਮੁਹਾਰੇ ਵਗਣ ਕਾਰਨ ਕੁਝ ਕਿਸਾਨਾਂ ਦੀ ਜ਼ਮੀਨ ਪਾਣੀ ਦੇ ਘੇਰੇ ਵਿੱਚ ਆ ਗਈ ਹੈ ; ਜੇਕਰ ਅਜਿਹਾ ਹੈ ਤਾਂ ਅਜਿਹੀ ਜ਼ਮੀਨ ਦੇ ਵੇਰਵੇ ਕੀ ਹਨ ;

(ਅ) ਕੀ ਸਰਕਾਰ ਉਪਰੋਕਤ ਭਾਗ (ੳ) ਵਿਚ ਵਰਣਿਤ ਜ਼ਮੀਨ ਦੇ ਮਾਲਕਾਂ ਲਈ ਉਨ੍ਹਾਂ ਦੀ ਮਾਰੀ ਗਈ ਜ਼ਮੀਨ ਦੇ ਬਦਲੇ ਕੋਈ ਹੋਰ ਜ਼ਮੀਨ ਦੇਣ ਜਾਂ ਮੁਆਵਜ਼ਾ ਦੇਣ ਬਾਰੇ ਕੋਈ ਵਿਚਾਰ ਕਰ ਰਹੀ ਹੈ; ਜੇਕਰ ਅਜਿਹਾ ਹੈ ; ਤਾਂ ਇਸ ਦੇ ਵੇਰਵੇ ਕੀ ਹਨ ?

**Master Jagir Singh** : (a) Yes, Sir.

Details of land damaged with the change of course by river Sutluj are given in Annexure.

(b) No, Sir.

## ANNEXURE

Details of land damaged by change of course of river Sutluj,

| Name of Distt. | Name of Tehsil | Name of Village | Area A | K | M |
|---|---|---|---|---|---|
| Ropar | Ropar | Ramgarh | 23 | 6 | 4 |
| | | Sultanpur | 19 | 2 | 9 |
| | | Saidpur | 14 | 2 | 12 |
| | | Mulana | 23 | 5 | 18 |
| | | Total | 81 | 1 | 3 |
| Ludhiana | Jagraon | Aliwal | 3 | 3 | 3 |
| | | Talwandi | 3 | 0 | 0 |
| | | Kot Amba | 1 | 5 | 10 |
| | | Madhepur | 37 | 3 | 8 |
| | | Total | 45 | 4 | 1 |
| Ferozepur | Zira | Sherswala | 186 | 0 | 0 |
| Jalandhar | Nawan Shahar | Burj Tehal Dass | 17 | 0 | 0 |
| | | Kanoun | 7 | 0 | 0 |
| | | Tajowal | 41 | 0 | 0 |
| | | Mandala | 18 | 0 | 0 |
| | | Dhulewal | 290 | 0 | 0 |
| | Phillaur | Sangowal | 224 | 0 | 0 |
| | | Meowal | 85 | 0 | 0 |
| | | Mou | 20 | 0 | 0 |
| | Nakodar | Burewal | 11 | 0 | 1 |
| | | Rame | 13 | 10 | 0 |
| | | Total | 727 | 2 | 1 |

## CREMATION OF DEAD BODIES BY POLICE PERSONNEL

414. **Shri Satnam Singh Kainth** : Will the Chief Minister be pleased to state—

(a) the number of dead bodies cremated by the police authorities at the cremation ground adjecent to

Durgiana Mandir Amritsar during the period from January, 1992 to December, 1992;

(b) the number of dead bodies out of these mentioned in part(a) above on which postmortem had been performed togetherwith the number of dead bodies cremated without any post-mortem ,

(c) whether the deaths of the said deceased persons have been declared as having been caused due to valid reason, if not, the reason therefor ?

ਸਰਦਾਰ ਬੇਅੰਤ ਸਿੰਘ (ੳ) 297.

(ਅ) ਕਿਸੇ ਵੀ ਲਾਸ਼ ਦਾ ਬਗੈਰ ਪੋਸਟ-ਮਾਰਟਮ ਦੇ ਸੰਸਕਾਰ ਨਹੀਂ ਕੀਤਾ ਗਿਆ ।

(ੲ) ਹਾਂ, ਜੀ ।

---

1483—12-7-95—305—ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

# PUNJAB VIDHAN SABHA

## DEBATES

*10th March, 1995*

Vol. IX—No. 7

## OFFICIAL REPORT

CONTENTS

*Friday, the 10th March, 1995*




**Punjab Vidhan Sabha Secretariat, Chandigarh.**

Price: Rs.............

**Financial Business**

# PUNJAB VIDHAN SABHA

*Friday, the 10th March, 1995*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 9.00 A.M. Mr. Speaker (Shri Harnam Das Johar) in the Chair,*

---

## STARRED QUESTIONS AND ANSWERS

### ਪਨਵੈਕ ਨੂੰ ਬੰਦ ਕਰਨਾ

*2548 1. **ਸਰਦਾਰ ਰਾਜ ਸਿੰਘ ਖੇੜੀ**
2. **ਕਾਮਰੇਡ ਤਰਸੇਮ ਜੋਧਾਂ** } : ਕੀ ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਅਤੇ ਬੱਚਿਆਂ ਦੇ ਵਿਕਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :

(ੳ) ਕੀ ਇਹ ਠੀਕ ਹੈ ਕਿ 'ਪਨਵੈਕ' ਘਾਟੇ ਵਿੱਚ ਜਾ ਰਹੀ ਹੈ, ਜੇਕਰ ਅਜਿਹਾ ਹੋਵੇ, ਤਾਂ ਕਦੋਂ ਤੋਂ;

(ਅ) ਕੀ ਉਕਤ ਕਾਰਪੋਰੇਸ਼ਨ ਨੂੰ ਬੰਦ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ;

(ੲ) ਜੇਕਰ ਉਪਰੋਕਤ ਭਾਗ (ਅ) ਦਾ ਉੱਤਰ ਹਾਂ ਵਿਚ ਹੋਵੇ ਤਾਂ ਇਸ ਤਰਾਂ ਵਾਧੂ ਹੋਣ ਵਾਲੇ ਅਮਲੇ ਨੂੰ ਦੂਜੇ ਸਰਕਾਰੀ ਵਿਭਾਗਾਂ ਵਿੱਚ ਲਗਾ ਲਿਆ ਜਾਵੇਗਾ, ਜੇਕਰ ਨਹੀਂ ਤਾਂ ਇਸ ਦੇ ਕੀ ਕਾਰਣ ਹਨ ?

(7)101

**Chaudhary Jagjit Singh** : (a) Yes Sir, Since its inception i.e. 1979-80

(b) No Sir.

(c) Question does not arise in view of (b) above.

**ਸਰਦਾਰ ਰਾਜ ਸਿੰਘ ਖੇੜੀ** : ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ, ਪਨਵੈਕ ਵਿੱਚ ਤਦਅਰਥ ਆਧਾਰ ਤੇ ਲੱਗੇ ਹੋਏ ਕਰਮਚਾਰੀਆਂ ਜਿਨ੍ਹਾਂ ਨੇ ਕਿ ਕੁਝ ਮਹੀਨੇ ਹੀ ਕੰਮ ਕੀਤਾ ਸੀ, ਉਹ ਕਿਸੇ ਹੋਰ ਸਰਕਾਰੀ ਵਿਭਾਗਾਂ ਵਿੱਚ ਐਡਜਸਟ ਹੋ ਗਏ ਹਨ ਪ੍ਰੰਤੂ ਜਿਹੜੇ 13–14 ਸਾਲਾਂ ਦੀ ਨੌਕਰੀ ਵਾਲੇ ਪੱਕੇ ਕਰਮਚਾਰੀ ਹਨ ਅਤੇ ਕੰਮ ਕਰ ਰਹੇ ਹਨ ਉਨ੍ਹਾਂ ਨੂੰ ਕੱਢ ਦਿੱਤਾ ਜਾਵੇਗਾ, ਕੀ ਉਨ੍ਹਾਂ ਨੂੰ ਗੋਲਡਨ ਹੈਂਡ ਸ਼ੇਕ ਦਿੱਤਾ ਜਾਵੇਗਾ ਜਾਂ ਕਿਧਰੇ ਐਡਜਸਟ ਕੀਤਾ ਜਾਵੇਗਾ ?

ਰਾਜ ਮੰਤਰੀ ਸਪੀਕਰ ਸਾਹਿਬ, ਪਨਵੈਕ ਜਿਹੜੀ ਸਾਡੀ ਕਾਰਪੋਰੇਸ਼ਨ ਹੈ, ਉਹ ਸਾਡੀਆਂ ਮਹਿਲਾਵਾਂ ਨੂੰ ਟ੍ਰੇਨਿੰਗ ਦੇਣ ਵਾਸਤੇ ਬਣਾਈ ਗਈ ਸੀ । ਇਸ ਦੀ 5 ਕਰੋੜ ਰੁਪਏ ਦੀ ਸ਼ੇਅਰ ਕੈਪੀਟਲ ਪੂੰਜੀ ਸੀ । ਜਿਹੜੀ ਸਾਡੇ ਮੈਂਬਰ ਸਾਹਿਬ ਨੇ ਗੱਲ ਕੀਤੀ ਹੈ, ਕੋਈ 65 ਇੰਪਲਾਈਜ਼ ਦੂਸਰੇ ਵਿਭਾਗਾਂ ਵਿੱਚ ਐਡਜਸਟ ਕਰਵਾਏ ਹਨ । 60 ਦੇ ਕਰੀਬ ਸਾਡੇ ਵਰਕਰ ਜਿਹੜੇ ਸਨ, ਉਹ ਵੀ ਦੂਸਰੇ ਵਿਭਾਗਾਂ ਵਿੱਚ ਐਡਜਸਟ ਕਰਵਾਏ ਹਨ । ਕੁਝ ਨੇ ਗੋਲਡਨ ਹੈਂਡ ਸ਼ੇਕ ਵੀ ਲਿਆ । ਹੁਣ ਸਾਡੇ ਕੁਝ ਸੈਂਟਰ ਐਸੇ ਹਨ ਜਿਹੜੇ ਇਸ ਵੇਲੇ ਬੜੇ ਘਾਟੇ ਵਿਚ ਚੱਲ ਰਹੇ ਹਨ । ਮੋਹਾਲੀ ਸਾਡਾ ਸੈਂਟਰ ਹੈ, ਇਸ ਵਿਚੋਂ ਕਾਰਪੋਰੇਸ਼ਨ ਨੂੰ ਮਹੀਨੇ ਵਿਚ 10 ਲੱਖ ਰੁਪਏ ਦਾ ਘਾਟਾ ਪੈ ਰਿਹਾ ਹੈ ਕਿਉਂਕਿ ਜਿਹੜਾ ਉਥੇ ਕੰਮ ਹੋ ਰਿਹਾ ਹੈ ਉਹ ਇਕ ਵਰਕਰ ਉਥੇ 15/- ਰੁਪਏ ਦਾ ਰੋਜ਼ ਕੰਮ ਕਰਦਾ ਹੈ ਪ੍ਰੰਤੂ ਜਿਹੜੀ ਵੇਜਿਜ਼ ਉਸ ਨੂੰ ਦਿੱਤੀ ਜਾਂਦੀ ਹੈ ਉਹ 50 ਰੁਪਏ ਰੋਜ਼ ਦੀ ਹੈ । ਪਨਵੈਕ ਘਾਟੇ ਵਿਚ ਜਾ ਰਿਹਾ ਹੈ । ਅਸੀਂ ਉਨਾਂ ਨੂੰ ਕੱਢਣ ਦਾ ਕੋਈ ਵਿਚਾਰ ਨਹੀਂ ਰੱਖਦੇ ਲੇਕਿਨ ਜਿਹੜੇ ਕਰਮਚਾਰੀ ਕੰਮ ਕਰਨਾ ਚਾਹੁੰਦੇ ਹਨ. ਅਸੀਂ ਉਨ੍ਹਾਂ ਨੂੰ ਆਫਰ ਕੀਤੀ ਹੈ ਕਿ ਉਹ ਗੋਲਡਨ ਹੈਂਡ ਸ਼ੇਕ ਲੈ ਕੇ ਆਪਣਾ ਹੋਰ ਕੋਈ ਕੰਮ ਧੰਦਾ ਸ਼ੁਰੂ ਕਰ ਸਕਦੇ ਹਨ ।

**ਸਰਦਾਰ ਰਾਜ ਸਿੰਘ ਖੇੜੀ** : ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮੰਤਰੀ ਜੀ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਪਨਵੈਕ ਵਿੱਚ ਗਰਾਸ-ਓਵਰ ਸਟਾਫ ਨਿਯੁਕਤ ਕਰਨ ਵਾਲੇ ਅਧਿਕਾਰੀਆਂ ਦੀ ਜ਼ਿੰਮੇਵਾਰੀ ਫਿਕਸ ਕੀਤੀ ਜਾਵੇਗੀ ?

ਰਾਜ ਮੰਤਰੀ : ਮੈਂ ਜ਼ਿੰਮੇਵਾਰੀ ਫਿਕਸ ਕਰਨ ਦੀ ਕੋਈ ਲੋੜ ਮਹਿਸੂਸ ਨਹੀਂ ਕਰਦਾ ।

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੇਰਾ ਪ੍ਰਸ਼ਨ ਹੈ ਕਿ ਮੰਤਰੀ ਜੀ ਨੇ ਕਿਹਾ ਹੈ ਕਿ ਪਨਵੈਕ ਕਾਰਪੋਰੇਸ਼ਨ ਘਾਟੇ ਵਿਚ ਚਲ ਰਹੀ ਹੈ । ਕੀ ਮੰਤਰੀ ਜੀ ਇਸ ਗੱਲ ਦਾ ਭਰੋਸਾ ਦਿਲਾਣਗੇ ਕਿ, ਇਹ ਜਿਹੜਾ ਘਾਟਾ ਹੈ ਉਹ ਮਿਸ-ਮੈਨੇਜਮੈਂਟ ਕਰਕੇ ਹੋ ਰਿਹਾ ਹੈ ਅਤੇ ਚੀਫ ਸੈਕਟਰੀ ਦੁਆਰਾ ਜਾਂਚ-ਪੜਤਾਲ ਵੀ ਹੋਈ ਸੀ ਅਤੇ ਉਥੇ 35 ਲੱਖ ਰੁਪਏ ਦੇ ਫੰਡ ਦਾ ਗਬਨ ਹੋਇਆ ਸੀ, ਐਂਬੈਜ਼ੁਲਮੈਂਟ ਹੋਈ ਸੀ, ਵਾਸਤਵਿਕ ਰੂਪ ਵਿੱਚ 1 ਕਰੋੜ ਰੁਪਏ ਦੀ ਐਂਬੈਜ਼ੁਲਮੈਂਟ ਹੋਈ ਸੀ । ਕੀ ਮੰਤਰੀ ਜੀ ਇਹ ਭਰੋਸਾ ਦਿਲਾਣਗੇ ਕਿ ਮਿਸ ਯੂਜ਼ ਆਫ ਫੰਡ ਹੋ ਰਿਹਾ ਹੈ ਅਤੇ ਜਿਸ ਦੀ ਪੜਤਾਲ ਹੋ ਕੇ ਰਿਪੋਰਟ ਵੀ ਆ ਚੁੱਕੀ ਹੈ ਉਸ ਨੂੰ ਲਾਗੂ ਕਰਨਗੇ ਜਾਂ ਫਾਲੋ-ਅੱਪ ਕਰਨਗੇ ਅਤੇ ਜਿਹੜੇ ਅਧਿਕਾਰੀ ਜ਼ਿੰਮੇਵਾਰ ਹਨ ਉਨ੍ਹਾਂ ਦੇ ਖਿਲਾਫ ਕੋਈ ਕਾਰਵਾਈ ਕਰਨਗੇ ?....

**Mr. Speaker** : You are asking three questions in the single supplementary and still you are speaking. Please ask one direct questions.

**ਸ਼੍ਰੀ ਮਦਨ ਮੋਹਨ ਮਿੱਤਲ** : ਸਰ, ਮੇਰਾ ਸਵਾਲ ਡਾਇਰੈਕਟ ਹੀ ਹੈ ਕਿ ਜਿਹੜੀ ਉਥੇ ਮਿਸ-ਮੈਨੇਜਮੈਂਟ ਐਮ.ਡੀ ਅਤੇ ਜੀ. ਐਮ. ਦੀ ਮਿਲੀ ਭੁਗਤ ਨਾਲ ਹੋ ਰਹੀ ਹੈ, ਕੀ ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਲੈਣਗੇ ?

**ਰਾਜ ਮੰਤਰੀ** : ਜੋ ਮੈਂਬਰ ਸਾਹਿਬ ਨੇ ਕਿਹਾ ਹੈ, ਅਸੀਂ ਉਸ ਦੇ ਮੁਤਾਬਿਕ ਜਿਹੜੀ ਐਂਬੇਜ਼ਲਮੈਂਟ ਦੀ ਗੱਲ ਹੋਈ ਹੈ, ਅਸੀਂ ਉਸ ਦੀ ਡਾਇਰੈਕਟਰ, ਸੋਸ਼ਲ ਵੈਲਫੇਅਰ ਪਾਸੋਂ ਇਨਕੁਆਇਰੀ ਕਾਰਵਾਈ ਹੈ ਅਤੇ ਇਹ ਇਨਕਆਇਰੀ ਸਰਕਾਰ ਦੇ ਵਿਚਾਰ ਅਧੀਨ ਹੈ । ਜੇਕਰ ਕੋਈ ਵੀ ਕਰਮਚਾਰੀ ਰਿਸ਼ਵਤ ਵਿੱਚ ਫਸਿਆ ਤਾਂ ਅਸੀਂ ਉਸ ਦੇ ਖਿਲਾਫ ਜ਼ਰੂਰ ਕਾਰਵਾਈ ਕਰਾਂਗੇ ।

**ਕਾਮਰੇਡ ਤਰਸੇਮ ਜੋਧਾਂ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਐਡਹਾਕ ਮੁਲਾਜ਼ਮ ਸਨ, ਉਨ੍ਹਾਂ ਨੂੰ ਦੂਸਰੇ ਵਿਭਾਗਾਂ ਵਿੱਚ ਐਡਜਸਟ ਕਰ ਲਿਆ ਗਿਆ ਜਦ ਕਿ ਜਿਨ੍ਹਾਂ ਨੇ 13-14 ਸਾਲ ਨੌਕਰੀ ਕੀਤੀ, ਉਨ੍ਹਾਂ ਨੂੰ ਨਹੀਂ ਕੀਤਾ ਗਿਆ ? ਇਸ ਦਾ ਕੀ ਕਾਰਨ ਹੈ ਕਿ ਜਿਨ੍ਹਾਂ ਨੇ ਕੁਝ ਮਹੀਨੇ ਨੌਕਰੀ ਕੀਤੀ, ਉਹ ਤਾਂ ਐਡਜਸਟ ਕਰ ਲਏ ਪਰ ਜਿਨ੍ਹਾਂ ਨੇ 13-14 ਸਾਲ ਨੌਕਰੀ ਕੀਤੀ, ਉਹ ਨਹੀਂ ਕੀਤੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਪਨਵੈਕ ਦੀਆਂ ਆਪਣੀਆਂ ਕੁਝ ਸਕੀਮਾਂ ਹਨ ਜਿਹੜੀਆਂ ਸਾਲ-ਦੋ ਸਾਲ ਚਲਦੀਆਂ ਹਨ । ਇਹ ਜਿਹੜੇ ਕਰਮਚਾਰੀ ਸਨ, ਇਹ ਇਨ੍ਹਾਂ ਸਕੀਮਾਂ ਦੇ ਸਨ ।

---

## ਕਬਜ਼ਿਆਂ ਦੇ ਆਧਾਰ ਤੇ ਜ਼ਮੀਨ ਹੱਥ ਬਦਲ ਕਰਨਾ

*2511. **ਸਰਦਾਰ ਸ਼ਮਸ਼ੇਰ ਸਿੰਘ ਰਾਏ** ਕੀ ਮਾਲ ਅਤੇ ਪੁਨਰਵਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਮੀਨਾਂ ਨੂੰ ਕਬਜ਼ੇ ਦੇ ਆਧਾਰ ਤੇ ਬੇਜ਼ਮੀਨੇ ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਨੂੰ ਹੱਥ ਬਦਲ ਕਰਨ ਲਈ ਸਰਕਾਰ ਦੁਆਰਾ ਅਪਣਾਈ ਜਾ ਰਹੀ ਨੀਤੀ ਦੇ ਵੇਰਵੇ ਕੀ ਹਨ ?

**Master Jagir Singh** : Information is laid on the Table of the House.

### INFORMATION

Evacuee land and inferior evacuee land is transferred to the landless tillers on the basis of possession. For these categories of land, the Government have been making different policies from time to time. The extant policies are as follows :-

**(A) Policy being adopted for the transfer of evacuee agricultural land on the basis of possessions.**

The Government took a decision on January, 24, 1994, under which an unauthorised occupant of rural evacuee land, including a landless Scheduled Caste occupant, who is in continuous and undisputed cultivated possession thereof since Kharif, 1992, is entitled to the transfer of land upto 3 acres, if it is situated within 2 to 5 miles of the limit of a Municipal Corporation/ Municipal Committee/Notified Area Committee/Town Area Committee and upto 5 acres if it is situated beyond 5 miles of the above limit, inclusive o an occupant's own holdings, if any, subject to all otner conditions givenf

[Minister of State for Revenue and Rehabilitation]

in the rules. Unauthorised occupants were required to submit their applications in the prescribed from upto 12 August, 1994 to the respective Tehsildars. The price of Chahi/Nehri land and the land irrigated by Private/Government Tube-wells has been fixed @ Rs. 30,000/- per acres while of Barani land it has been fixed @ Rs. 20,000/- per acre. Fifty percent of the above rates are chargeable from the members belonging to Scheduled Castes and Backward Classes. The price is to be recovered in 20 half-yearly Instalments.

(B) **Policy being adopted to transfer the Inferior evacuee land.**

The Government had taken a decision in the month of December, 1993 under which an authorised occupant of inferior evacuee land including a landless Scheduled Caste occupant who is in continuous culvating possession there of since Kharif 1989 is entitled to the transfer of land upto 3 acres, if it is situated beyond 2 miles but within 5 miles of the existing Municipal Limits and upto 5 acres if it is situated beyond 5 miles of the existing Municipal limits inclusive of an unauthorised occupant's own holding, if any, subject to all others conditions. However in case inferior evacuee land is cultivated jointly by more than one person, maximum area to the extent of 10 acres is transferred to all the occupants in equal proportion of shares provided they had applied in time and fullfilled all other conditions. The price of Chahi/Nehri land or the land irrigated by Government/Private Tube-wells has been fixed @ Rs. 20,000/- per acre while of Barani land it has been fixed @ Rs. 15,000/- per acre. From the members of Scheduled Castes the price of the land is charged @ 50/- of the above rates,

**ਸਰਦਾਰ ਸਮਸ਼ੇਰ ਸਿੰਘ ਰਾਏ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਰੂਰਲ ਇਵੈਕਿਉ ਪ੍ਰਾਪਰਟੀ ਹੈ, ਉਸ ਦਾ ਜਵਾਬ ਆ ਗਿਆ ਹੈ ਪਰ ਕੀ ਅਰਬਨ ਇਵੈਕਿਊ ਪ੍ਰਾਪਰਟੀ ਨੂੰ ਟਰਾਂਸਫਰ ਕਰਨ ਵਾਸਤੇ ਕੋਈ ਕਰਾਈਟੇਰੀਆ ਰੱਖਿਆ ਹੈ ?

**ਰਾਜ ਮੰਤਰੀ**, ਸਪੀਕਰ ਸਾਹਿਬ, ਸਵਾਲ ਇਹ ਸੀ ਕਿ ਰੈਵਨਿਊ ਮਨਿਸਟਰ ਇਨ ਡਿਟੇਲ ਦੱਸੇ ਕਿ ਗੌਰਮਿੰਟ ਦੀ ਕੀ ਪਾਲਿਸੀ ਹੈ, the details of the Policy being adopted by the Government to transfer the land- ਇਸ ਸਵਾਲ ਦੇ ਜਵਾਬ ਵਿੱਚ ਮੈਂ ਕਹਿ ਦਿੱਤਾ ਹੈ ਕਿ the information is laid on the Table of the House. ਇਹ ਪੜ੍ਹ ਲੈਣ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਸਪੀਕਰ ਸਾਹਿਬ, ਇਹ ਕੇਵਲ ਲੈਂਡ....

**ਸ੍ਰੀ ਸਪੀਕਰ** : ਉਨ੍ਹਾਂ ਨੇ ਬੜੀ ਡਿਟੇਲ ਵਿੱਚ ਜਵਾਬ ਦੇ ਦਿੱਤਾ ਹੈ ਪਰ ਤੁਸੀਂ ਹੁਣ ਅਰਬਨ ਤੇ ਆ ਗਏ ਹੋ । Any way you ask your question.

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਸਪੀਕਰ ਸਾਹਿਬ, ਮੈਂ ਸਵਾਲ ਵਿੱਚ 'ਲੈਂਡ' ਸ਼ਬਦ ਵਰਤਿਆ ਹੈ । I mentioned only land and it includes both rural and urban land. ਰੂਰਲ ਦਾ ਜਵਾਬ ਇਨ੍ਹਾਂ ਨੇ ਦੇ ਦਿੱਤਾ ਹੈ ਪਰ ਹੁਣ ਮੈਂ ਅਰਬਨ ਬਾਰੇ ਪੁੱਛਣਾ ਚਾਹੁੰਦਾ ਹੈ ਕਿ ਉਸ ਬਾਰੇ ਕੀ ਪਾਲਿਸੀ ਹੈ ?

**Mr. Speaker** : Don't give much clarification to me. Please ask question.

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅਰਬਨ ਬਾਰੇ ਕੀ ਪਾਲਿਸੀ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਪਾਲਿਸੀ ਬੜੀ ਕਲੀਅਰ ਹੈ। ਟਾਈਮ-ਟਾਈਮ ਤੇ ਸਰਕਾਰਾਂ ਪਾਲਿਸੀਆਂ ਬਣਾਉਂਦੀਆਂ ਰਹਿੰਦੀਆਂ ਹਨ।

**ਸ੍ਰੀ ਸਪੀਕਰ** : ਉਨ੍ਹਾਂ ਨੇ ਪੁੱਛਿਆ ਹੈ ਕਿ ਅਰਬਨ ਦੀ ਕੀ ਪਾਲਿਸੀ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਕੀ ਕਿਹਾ ?

**ਸ੍ਰੀ ਸਪੀਕਰ** : ਸ਼ਹਿਰੀ ਇਲਾਕਿਆਂ ਲਈ ਕੀ ਪਾਲਿਸੀ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਲੈਂਡ ਦੀ, ਜ਼ਮੀਨ ਦੀ ਪਾਲਿਸੀ ਸਾਰੇ ਪੰਜਾਬ ਵਿੱਚ ਇਕ ਹੈ। ਵੱਖਰੀ ਗੱਲ ਕੋਈ ਨਹੀਂ। ਜ਼ਮੀਨ ਦੀ ਇੱਕੋ ਪਾਲਿਸੀ ਹੈ ਭਾਵੇਂ ਉਹ ਸ਼ਹਿਰ ਵਿੱਚ ਹੋਵੇ, ਭਾਵੇਂ ਪਿੰਡ ਵਿੱਚ ਹੋਵੇ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਸੰਨ 1961-62 ਵਿੱਚ ਪੰਜਾਬ ਵਿਚ ਪੰਚਾਇਤਾਂ ਦੀਆਂ ਇਨਫੀਰੀਅਰ ਲੈਂਡਸ ਅਨੁਸੂਚਿਤ ਜਾਤੀਆਂ ਦੇ ਬੇ-ਜ਼ਮੀਨੇ ਲੋਕਾਂ ਨੂੰ ਪੱਟੇ ਤੇ ਦਿੱਤੀਆਂ ਗਈਆਂ ਅਤੇ ਉਹ ਲੋਕ ਅੱਜ ਕਾਬਜ਼ ਹਨ ਔਰ ਸਾਲ ਡੇਢ-ਸਾਲ ਤੋਂ ਵਾਹੁੰਦੇ ਆ ਰਹੇ ਹਨ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਕਬਜ਼ੇ ਦੇ ਆਧਾਰ ਤੇ ਮਾਲਕੀ ਹੱਕ ਦੇਣ ਦਾ ਸਰਕਾਰ ਵਿਚਾਰ ਰੱਖਦੀ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਆਪ ਦੇ ਦੁਆਰਾ ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਪਾਲਿਸੀ ਦੇ ਤਹਿਤ ਐਪਲੀਕੇਸ਼ਨਜ਼ ਮੰਗੀਆਂ ਹਨ ਔਰ ਦਰਖਾਸਤਾਂ ਦੇਣ ਲਈ ਅੱਠ ਮਹੀਨੇ ਦਾ ਟਾਈਮ ਦਿੱਤਾ ਹੈ। ਸਾਡੇ ਤਹਿਸੀਲਦਾਰ ਦੇਖ ਰਹੇ ਹਨ। ਜਿਨ੍ਹਾਂ ਨੇ ਦਰਖਾਸਤ ਨਹੀਂ ਦਿੱਤੀ ਜਾਂ ਜਬਰੀ ਬੈਠੇ ਹਨ ਅਤੇ ਸਰਕਾਰ ਨੂੰ ਰੈਂਟ ਵੀ ਨਹੀਂ ਦਿੱਤਾ, ਉਨ੍ਹਾਂ ਦਾ ਕੁਝ ਨਹੀਂ ਕਰ ਸਕਦੇ ਪਰ ਜਿਨ੍ਹਾਂ ਨੇ ਦਰਖਾਸਤ ਦਿੱਤੀ ਹੈ, ਉਨ੍ਹਾਂ ਨੂੰ ਦੇ ਦੇਵਾਂਗੇ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਸਪੀਕਰ ਸਾਹਿਬ, ਜਵਾਬ ਵਿੱਚ ਇਹ ਲਿਖਿਆ ਹੈ ਕਿ ਸ਼ਹਿਰਾਂ ਵਿੱਚ ਮਿਊਂਸਪਲ ਕਮੇਟੀ, ਮਿਊਂਸਪਲ ਕਾਰਪੋਰੇਸ਼ਨ ਤੋਂ ਪੰਜ ਕਿਲੋਮੀਟਰ ਤੱਕ ਦਾ ਦਾਇਰਾ ਰੱਖਿਆ ਹੈ ਅਤੇ ਅਸੀਂ 3 ਏਕੜ ਜ਼ਮੀਨ ਟਰਾਂਸਫਰ ਕਰਦੇ ਹਾਂ। 5 ਕਿਲੋਮੀਟਰ ਤੋਂ ਅੱਗੇ ਜਾ ਕੇ ਅਸੀਂ 5 ਏਕੜ ਜ਼ਮੀਨ ਦਿੰਦੇ ਹਾਂ। ਕੀ ਇਸ ਦੇ ਬਾਰੇ ਸਰਕਾਰ ਦੀ ਕੋਈ ਤਜਵੀਜ਼ ਹੈ ? ਇਸ ਮਹਿਕਮੇ ਦੀ 5 ਕਿਲੋਮੀਟਰ ਵਕਫੇ ਘਟਾਉਣ ਦੀ ਤਜਵੀਜ਼ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਅਜੇ ਤਾਂ ਫੈਸਲਾ ਇਹੀ ਹੈ ਕਿ ਜਿਹੜੇ ਮਿਊਂਸਪਲ ਕਾਰਪੋਰੇਸ਼ਨ ਮਿਊਂਸਪਲ ਕਮੇਟੀ, ਨੋਟੀਫਾਈਡ ਏਰੀਆ ਕਮੇਟੀ, ਟਾਊਨ ਏਰੀਆ ਕਮੇਟੀ ਦੇ ਅੰਦਰ ਹਨ, 2 ਤੋਂ 5 ਮੀਲ ਤੱਕ ਤਿੰਨ-ਤਿੰਨ ਏਕੜ ਮਿਲ ਸਕਦੀ ਹੈ।

**ਸ੍ਰੀ ਸਪੀਕਰ** : ਤੁਸੀ ਦੱਸੋ ਕਿ ਡਿਸਟੈਂਸ ਘਟਾਉਣ ਦੀ ਕੋਈ ਤਜ਼ਵੀਜ਼ ਹੈ ?

**ਰਾਜ ਮੰਤਰੀ** : ਇਹ ਬਿਲਕੁੱਲ ਠੀਕ ਕਾਨੂੰਨ ਬਣਿਆ ਹੈ ਜੀ, ਕਾਹਦਾ ਘਟਾਉਣਾ ਹੈ ।

---

**ਨਿਸ਼ਾਨ ਵਾਲੇ ਪ੍ਰਸ਼ਨ ਨੰ : 2521, 2577 ਅਤੇ 2467**

(ਸਬੰਧਤ ਮਾਨਯੋਗ ਮੈਂਬਰਾਂ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਉਪਰੋਕਤ ਪ੍ਰਸ਼ਨ ਪੇਸ਼ ਨਹੀਂ ਹੋਏ)

---

**ਤਹਿਸੀਲ ਸਮਰਾਲਾ ਵਿੱਚ ਪੀਣ ਵਾਲੇ ਪਾਣੀ ਦੀਆਂ ਟੈਂਕੀਆਂ ਦਾ ਨਿਰਮਾਣ**

*2551. **ਸਰਦਾਰ ਈਸ਼ਰ ਸਿੰਘ** : ਕੀ ਜਨ ਸਿਹਤ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਤਹਿਸੀਲ ਸਮਰਾਲਾ ਵਿਚ ਸਾਲ 1992-93 ਅਤੇ 1993-94 ਦੌਰਾਨ ਸਰਕਾਰ ਨੇ ਪਿੰਡਾਂ ਵਿਚ ਰਹਿੰਦੇ ਲੋਕਾਂ ਨੂੰ ਪੀਣ ਵਾਲਾ ਪਾਣੀ ਮੁਹੱਈਆ ਕਰਾਉਣ ਲਈ ਕਿੰਨੀਆਂ ਟੈਂਕੀਆਂ ਬਣਾਈਆਂ ਅਤੇ ਸਾਲ 1995-96 ਦੌਰਾਨ ਅਜਿਹੀਆਂ ਕਿੰਨੀਆਂ ਟੈਂਕੀਆਂ ਬਣਾਉਣ ਦੀ ਤਜਵੀਜ਼ ਹੈ, ਵੇਰਵੇ ਦਿੱਤੇ ਜਾਣ ?

**ਸ਼੍ਰੀ ਸੁਰਿੰਦਰ ਕਪੂਰ** : ਸਾਲ 1992-93 ਵਿੱਚ ਸਮਰਾਲਾ ਤਹਿਸੀਲ ਵਿੱਚ ਕੇਵਲ ਇੱਕ ਪੇਂਡੂ ਜਲ ਸਪਲਾਈ ਸਕੀਮ ਚਕੋਹੀ ਚਾਲੂ ਕੀਤੀ ਗਈ ਹੈ । ਸਾਲ 1993-94 ਵਿੱਚ ਤਹਿਸੀਲ ਸਮਰਾਲਾ ਵਿੱਚ ਪਾਣੀ ਸਪਲਾਈ ਦੀ ਕੋਈ ਸਕੀਮ ਚਾਲੂ ਨਹੀਂ ਕੀਤੀ ਗਈ । ਸਾਲ 1995-96 ਵਿੱਚ ਹੇਠ ਲਿਖੀਆਂ ਤਿੰਨ ਸਕੀਮਾਂ ਚਾਲੂ ਕਰਨ ਦੀ ਤਜ਼ਵੀਜ਼ ਹੈ :-

(ੳ) ਜਲ ਸਪਲਾਈ ਸਕੀਮ, ਸ਼ਮਸ਼ਪੁਰ, (ਸਮਸ਼ਪੁਰ, ਨਾਗਰਾ, ਦਿਵਾਲਾ ਪਿੰਡਾਂ ਲਈ)

(ਅ) ਜਲ ਸਪਲਾਈ ਸਕੀਮ ਘੁਲਾਲ ਲਧੜਾ, (ਪਿੰਡ ਘੁਲਾਲ, ਲਧੜਾ, ਬਿਜਲੀਪੁਰ ਅਤੇ ਖਟਰਾਂ ਲਈ)

(ੲ) ਜਲ ਸਪਲਾਈ ਸਕੀਮ, ਹੀਡੋ (ਹੀਡੋ, ਸੰਗਤਪੁਰਾ, ਬਰਵਾਲੀ ਕਲਾਂ, ਮਲਮਾਜਰਾ, ਜਟਾਨਾ ਓਚਾ ਲਈ)

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਦੱਸਿਆ ਹੈ ਕਿ ਸਾਲ 1992-93 ਵਿੱਚ ਤਹਿਸੀਲ ਸਮਰਾਲਾ ਦੇ ਇੱਕ ਪਿੰਡ ਚਕੋਹੀ ਨੂੰ ਵਾਟਰ ਟੈਂਕ ਰਾਹੀਂ ਪਾਣੀ ਦਿੱਤਾ ਗਿਆ । ਬਾਕੀ 1995-96 ਵਿੱਚ ਜਿਹੜੀਆਂ ਸਕੀਮਾਂ ਤਿੰਨ ਪਿੰਡਾਂ ਦੀਆਂ ਹਨ, ਉਨ੍ਹਾਂ ਵਿਚ ਕੁਝ ਪਿੰਡ ਚੰਡੀਗੜ੍ਹ ਰੋਡ ਤੇ ਪੈਂਦੇ ਹਨ, ਮੈਂ ਆਪ ਜੀ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਸ ਤਹਿਸੀਲ ਵਿੱਚ ਬੇਟ ਏਰੀਆ ਹੈ ਉਸ ਵਿੱਚ 35-40 ਪਿੰਡ ਐਸੇ ਪੈਂਦੇ ਹਨ, ਜਿਨ੍ਹਾਂ ਦਾ ਪਾਣੀ ਵੀ ਟੈਸਟ ਕੀਤਾ ਹੈ ਜਿਹੜਾ ਕਿ ਪੀਣ ਦੇ ਕਾਬਲ ਨਹੀਂ । ਸੋ, ਕੀ ਮੰਤਰੀ ਜੀ ਦੱਸਣਗੇ ਕਿ ਜਿਹੜੇ ਬੇਟ ਏਰੀਏ ਦੇ ਪਿੰਡ ਹਨ, ਉਥੇ ਪਹਿਲਾ ਕੰਮ ਮੁਕੰਮਲ ਕਰਨ ਤੋਂ ਬਾਅਦ, ਕੀ ਉਨ੍ਹਾਂ ਨੂੰ ਪਹਿਲ ਦਿੱਤੀ ਜਾਵੇਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਜਾਣਕਾਰੀ ਦੇਣਾ ਚਾਹੁੰਦਾ ਹਾਂ ਕਿ 92 ਦੇ ਵਿੱਚ ਸਰਵੇ ਕਰਵਾਇਆ ਗਿਆ ਸੀ ਅੌਰ ਇਸ ਤਹਿਸੀਲ ਵਿੱਚ 61 ਪਿੰਡ ਪ੍ਰਾਬਲਮ ਵਾਲੇ ਪਾਏ ਗਏ ਸੀ, ਜਿਨ੍ਹਾਂ ਵਿੱਚੋਂ 12 ਪਿੰਡਾਂ ਲਈ ਤਿੰਨ ਸਕੀਮਾਂ 1995-96 ਵਿੱਚ ਵਿਚਾਰ ਅਧੀਨ ਹਨ। ਬੇਟ ਦੇ ਇਲਾਕੇ ਨੂੰ ਪਹਿਲ ਦੇ ਆਧਾਰ ਤੇ ਸ਼ੁਧ ਪਾਣੀ ਦੇਣ ਦੀ ਤਜਵੀਜ਼ ਪ੍ਰਵਾਨ ਕੀਤੀ ਜਾਵੇਗੀ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਇਹ ਜੋ ਪਿੰਡਾਂ ਵਿੱਚ ਪਾਣੀ ਦੇ ਟੈਂਕ ਬਣਾਉਣ ਦੀ ਤਜਵੀਜ਼ ਹੈ, ਇਸ ਵਾਸਤੇ ਮੈਂ ਮੁੱਖ ਮੰਤਰੀ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਬੜੇ ਜੰਗੀ ਪੱਧਰ ਤੇ ਲੱਗੇ ਹੋਏ ਹਨ ਪਰ ਸਪੀਕਰ ਸਾਹਿਬ, ਜਿਹੜੇ ਪ੍ਰਾਈਵੇਟ ਤੌਰ ਤੇ ਪਿੰਡ ਪੱਧਰ ਤੇ ਪਾਣੀ ਲਿਆਉਣਾ ਚਾਹੁੰਦੇ ਹਨ, ਉਸ ਦੇ ਲਈ ਆਮ ਆਦਮੀ ਲਈ ਇੱਕ ਹਜ਼ਾਰ ਰੁਪਿਆ ਪੀਲੇ ਕਾਰਡਾਂ ਵਾਲਿਆਂ ਲਈ ਪੰਜ ਸੌ ਰੁਪਏ ਹੈ, ਕੀ ਇਹ ਇੱਕ ਹਜ਼ਾਰ ਰੁਪਏ ਤੋਂ ਪੰਜ ਸੌ ਰੁਪਏ, ਅਤੇ ਪੰਜ ਸੌ ਰੁਪਏ ਤੋਂ ਢਾਈ ਸੌ ਰੁਪਏ ਕਰਨ ਦਾ ਸਰਕਾਰ ਦਾ ਵਿਚਾਰ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਸਵਾਲ ਤਾਂ ਇਨ੍ਹਾਂ ਦਾ ਬੇਟ ਦੇ ਇਲਾਕੇ ਦੇ ਪਿੰਡਾਂ ਦਾ ਸੀ। ਹੁਣ ਇਹ ਕਹਿੰਦੇ ਹਨ ਕਿ ਕੁਨੈਕਸ਼ਨ ਫੀਸ ਰੇਟ ਘਟਾਉ। ਇਸ ਬਾਰੇ ਹਾਲੇ ਤੱਕ ਕੋਈ ਵਿਚਾਰ ਨਹੀਂ ਹੈ ਕਿ ਕੁਨੈਕਸ਼ਨ ਫੀਸ ਘਟਾਈ ਜਾਵੇ।

— —

## ਨਕਲੀ ਐਲ. ਪੀ. ਜੀ. ਸਲੰਡਰ

*2245. **ਸ਼੍ਰੀਮਤੀ ਵਿਮਲਾ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜੂਨ, 1993 ਦੇ ਮਹੀਨੇ ਦੌਰਾਨ ਜਾਂ ਇਸ ਤੋਂ ਬਾਅਦ ਲੁਧਿਆਣਾ ਪੁਲਿਸ ਦੁਆਰਾ ਕੀਤੀ ਗਈ ਤਫਤੀਸ਼ ਤੋਂ ਇਸ ਗੱਲ ਦਾ ਪਤਾ ਲੱਗਿਆ ਕਿ ਲੁਧਿਆਣੇ ਦੇ ਬਹੁਤ ਸਾਰੇ ਵਿਅਕਤੀ ਖਪਤਕਾਰਾਂ ਨੂੰ ਨਕਲੀ ਐਲ.ਪੀ.ਜੀ. ਸਲੰਡਰ ਵੇਚ ਰਹੇ ਹਨ; ਜੇਕਰ ਅਜਿਹਾ ਹੈ ਤਾਂ ਅਜਿਹੇ ਵਿਅਕਤੀਆਂ ਦੇ ਨਾਂ ਅਤੇ ਪਤੇ ਕੀ ਕੀ ਹਨ ਅਤੇ ਹਰ ਇੱਕ ਵਿਅਕਤੀ ਵਿਰੁੱਧ ਕੀ ਕਾਰਵਾਈ ਕੀਤੀ ਗਈ ?

**Sardar Beant Singh** : Yes Sir, A case FIR No. 159 dated 12th August 1993 under section 7 E.C. Act P.S. Sadar Ludhiana was registered against accused Radhe Kishan Gupta S/o Ram Dass of Gupta Resident of Gali No. 10, New Shivpuri, Ludhiana, for unauthorised sale of LPG Cylinders for Rs. 150/- each against the fixed price of Rs. 88.40 per Cylinder. The accused was granted bail on 25 August 1993. the Challan was put in the court on 7th March, 1994. The case is pending in the court.

**ਸ਼੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦੀ ਹਾਂ ਉਨ੍ਹਾਂ ਨੇ ਕੇਵਲ ਇਕੋ ਨਾਮ ਹੀ ਦੱਸਿਆ ਹੈ ਪਰ ਖ਼ਬਰਾਂ ਵਿੱਚ, ਅਖ਼ਬਾਰਾਂ ਵਿੱਚ ਜੋ ਆਇਆ ਹੈ ਉਸ ਦੇ ਮੁਤਾਬਿਕ ਬਹੁਤ ਵੱਡਾ ਗੈਂਗ ਉਪਰੇਟ ਕਰ ਰਿਹਾ ਹੈ ਅੌਰ ਤਕਰੀਬਨ 2 ਲੱਖ ਸਪ੍ਰਰੀਅਸ ਗੈਸ ਸਲੰਡਰ ਇਸ ਗੰਦੇ ਕੰਮ ਵਿੱਚ ਇਨਵਾਲਵਡ ਹਨ, ਕੀ ਉਨ੍ਹਾਂ ਦੀ ਸਪਲਾਈ ਬੰਦ ਕਰ ਦਿੱਤੀ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਦੇ ਬਾਰੇ ਸੈਪਰੇਟ ਸਵਾਲ ਦੇ ਦੇਣ, ਮੈਂ ਉਸ ਦਾ ਜਵਾਬ ਦੇ ਦੇਵਾਂਗਾ, ਸਪਲਾਈ ਬੰਦ ਕਰਨ ਦਾ ਮੈਨੂੰ ਪਤਾ ਨਹੀਂ ਹੈ।

**ਸ੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਲੁਧਿਆਣਾ ਵਿੱਚ ਇਕ ਕੇਸ ਡਿਟੈਕਟ ਹੋਇਆ ਹੈ ਐਂਰ ਉਸ ਦੇ ਖਿਲਾਫ ਕੇਸ ਵੀ ਰਜਿਸਟਰ ਕਰਵਾ ਦਿੱਤਾ ਹੈ ਐਂਰ ਚਲਾਨ ਵੀ ਕੋਰਟ ਵਿੱਚ ਪੇਸ਼ ਕੀਤਾ ਗਿਆ ਹੈ। ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਕਿ ਇਸ ਤਰ੍ਹਾਂ ਦੇ ਕੇਸ ਜੋ ਐਲ.ਪੀ.ਜੀ. ਗੈਸ ਦੇ ਡਮੈਸਟਿਕ ਗੈਸ ਬਾਰੇ ਹਨ ਜੋ ਕਿ ਕਮਰਸ਼ੀਅਲ ਯੂਜ ਵਾਸਤੇ ਬੜੀ ਬਲੈਕ ਵਿੱਚ ਵਿਕਦੇ ਹਨ ਐਂਰ ਰੋਪੜ ਵਿੱਚ ਵੀ ਇਕ ਏਜੰਸੀ ਜਯੋਤੀ ਗੈਸ ਏਜੰਸੀ ਹੈ, ਉਨ੍ਹਾਂ ਨੇ ਆਪਣੇ ਏਜੰਟ ਰੱਖੇ ਹੋਏ ਹਨ ਅਤੇ ਉਹ ਏਜੰਟ ਗੈਸ ਲੈ ਕੇ ਬਲੈਕ ਵਿੱਚ ਜ਼ਿਆਦਾ ਰੇਟ ਤੇ ਵੇਚਦੇ ਹਨ। ਕੀ ਮੁੱਖ ਮੰਤਰੀ ਸਾਹਿਬ ਇਸ ਗੱਲ ਦਾ ਭਰੋਸਾ ਦਿਵਾਉਣਗੇ ਕਿ ਡਿਸਟ੍ਰਿਕਟ ਹੈਡਕੁਆਰਟਰਜ਼ ਨੂੰ ਹਦਾਇਤਾਂ ਜਾਰੀ ਕਰਨਗੇ ਕਿ ਉਹ ਜੋ ਇਸ ਤਰ੍ਹਾਂ ਰੈਕਟੇਅਰਜ਼ ਹਨ. ਉਨ੍ਹਾਂ ਤੇ ਰੇਡ ਕਰਕੇ ਕਾਰਵਾਈ ਕਰਨਗੇ ?

**ਮੁੱਖ ਮੰਤਰੀ** : ਜ਼ਰੂਰ ਹਦਾਇਤਾਂ ਦੇਵਾਂਗੇ।

**ਕਾਮਰੇਡ ਹਰਦੇਵ ਅਰਸ਼ੀ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਸਿਰਫ ਇਕ ਪ੍ਰਸ਼ਨ ਦਾ ਜ਼ਿਕਰ ਕੀਤਾ ਹੈ ਅਤੇ ਲੁਧਿਆਣੇ ਦਾ ਕੇਸ ਦੱਸਿਆ ਹੈ, ਉਥੇ ਇਕ ਸ਼ਿਵ ਸੈਨਾ ਦਾ ਲੀਡਰ ਹੈ ਉਹ ਅਤੇ ਉਸ ਦੀ ਫੈਮਿਲੀ ਦੇ 3-4 ਬੰਦੇ ਇਨਵਾਲਵਡ ਹਨ ਜਿਸ ਦੇ ਬਾਰੇ ਅਖ਼ਬਾਰਾਂ ਦੇ ਵਿੱਚ ਵੀ ਬਹੁਤ ਖ਼ਬਰਾਂ ਛਪੀਆਂ ਹਨ। ਕੀ ਉਨ੍ਹਾਂ ਦੇ ਖਿਲਾਫ ਇਨ੍ਹਾਂ ਦਾ ਇਨਕੁਆਰੀ ਕਰਾਉਣ ਦਾ ਕੋਈ ਇਰਾਦਾ ਹੈ ?

**ਸ੍ਰੀ ਸਪੀਕਰ** : ਉਨ੍ਹਾਂ ਨੇ ਸਾਰਿਆਂ ਦੇ ਬਾਰੇ ਕਿਹਾ ਹੈ, ਇਕ ਫੈਮਿਲੀ ਦੇ ਬਾਰੇ ਕੋਈ ਗੱਲ ਨਹੀਂ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੈਂ ਕੇਵਲ ਇਕ ਫੈਮਿਲੀ ਦੀ ਗੱਲ ਨਹੀਂ ਕੀਤੀ, ਮੈਂ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਪ੍ਰੋਟੈਕਟ ਕੀਤਾ ਜਾ ਰਿਹਾ ਹੈ, ਉਨ੍ਹਾਂ ਦੇ ਖ਼ਿਲਾਫ ਕੇਸ ਰਜਿਸਟਰ ਕੀਤਾ ਜਾਵੇ, ਮੈਂ ਨਾਮ ਵੀ ਲੈ ਦਿੰਦਾ ਹਾਂ ਕਿ ਉਨ੍ਹਾਂ ਦਾ ਨਾਮ ਰਮੇਸ਼ ਤਾਂਗੜੀ ਹੈ ਅਤੇ ਉਸਦੇ 3 ਰਿਸ਼ਤੇਦਾਰ ਇਨਵਾਲਵਡ ਹਨ ਉਨ੍ਹਾਂ ਨੂੰ ਕਿਉਂ ਛੱਡਿਆ ਜਾ ਰਿਹਾ ਹੈ ?

**ਮੁੱਖ ਮੰਤਰੀ**: ਮੈਂ ਇਸ ਦੇ ਬਾਰੇ ਦੱਸਣਾ ਚਾਹੁੰਦਾ ਹਾ ਕਿ ਜਿਹੜਾ ਵੀ ਕਰਾਈਮ ਕਰਦਾ ਹੈ ਉਸ ਨੂੰ ਮੈਂ ਛੱਡਣ ਨੂੰ ਤਿਆਰ ਨਹੀਂ। ਇਹ ਮੈਨੂੰ ਚੈਂਬਰ ਵਿੱਚ ਆ ਕੇ ਮਿਲ ਲੈਣ, ਸਾਰੀ ਗੱਲ ਬਾਤ ਦੱਸ ਦੇਣ, ਉਨ੍ਹਾਂ ਦੇ ਖ਼ਿਲਾਫ ਜੇ ਕੋਈ ਗੱਲ ਹੋਈ ਤਾਂ ਐਕਸ਼ਨ ਲਵਾਂਗੇ।

———

**ਚੱਕ ਕਲਾਲ ਵਿੱਚ ਗਲੀਆਂ ਨੂੰ ਤੋੜਣਾ**

*2585. **ਸ੍ਰੀ ਸਤਨਾਮ ਸਿੰਘ ਕੈਂਥ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਪਿੰਡ ਚੱਕ ਕਲਾਲ, ਬਲਾਕ ਬੰਗਾ, ਜ਼ਿਲ੍ਹਾ ਜਲੰਧਰ ਵਿਚ ਗਰਾਮ ਪੰਚਾਇਤ ਦੁਆਰਾ ਬਣਾਈਆਂ ਗਈਆਂ ਪੱਕੀਆਂ ਗਲੀਆਂ ਅਤੇ ਨਾਲੀਆਂ ਨੂੰ ਤੋੜਿਆ ਗਿਆ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿਚ ਹੋਵੇ ਤਾਂ ਕੀ ਉਕਤ ਗਲੀਆਂ ਅਤੇ ਨਾਲੀਆਂ ਨੂੰ ਤੋੜਨ ਵਿਚ ਸ਼ਾਮਲ ਵਿਅਕਤੀਆਂ ਦੀ ਸ਼ਨਾਖਤ ਕਰ ਲਈ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੇ ਨਾਂ ਕੀ ਹਨ ਅਤੇ ਉਨ੍ਹਾਂ ਵਿਰੁੱਧ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸ੍ਰੀ ਸੰਤੋਖ ਸਿੰਘ ਚੋਧਰੀ (ਮੁੱਖ ਸੰਸਦੀ ਸਕੱਤਰ)** :(ੳ)ਹਾਂ ਜੀ ।

(ਅ) ਹਾਂ ਜੀ—ਉਨ੍ਹਾਂ ਦੇ ਨਾਂ ਸਰਵ ਸ੍ਰੀ ਅਵਤਾਰ ਸਿੰਘ ਪੁੱਤਰ ਬੰੜਾ ਸਿੰਘ, ਅਮਰੀਕ ਸਿੰਘ ਪੁੱਤਰ ਕਰਮ ਸਿੰਘ ਅਤੇ ਅਜੀਤ ਸਿੰਘ ਪੁੱਤਰ ਸੁਚੇਤ ਸਿੰਘ ਹਨ । ਉਨ੍ਹਾਂ ਵਿਰੁੱਧ ਵਸੂਲੀ ਸਬੰਧੀ ਕਾਰਵਾਈ ਚੱਲ ਰਹੀ ਹੈ ।

**ਸ੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਪੰਚਾਇਤਾਂ ਦੀਆਂ ਗਲੀਆਂ, ਨਾਲੀਆਂ ਇਨ੍ਹਾਂ ਨੇ ਪੁੱਟੀਆਂ ਹਨ ਉਨ੍ਹਾਂ ਨੂੰ ਇਕ ਸਾਲ 6 ਮਹੀਨੇ ਤੋਂ ਵੱਧ ਦਾ ਸਮਾਂ ਹੋ ਗਿਆ ਹੈ ਔਰ ਉਸ ਸਮੇਂ ਸ੍ਰੀ ਨਰੇਸ਼ ਠਾਕੁਰ ਜੀ ਪਲੈਨਿੰਗ ਬੋਰਡ ਦੇ ਚੇਅਰਮੈਨ ਸੀ ਔਰ ਉਸ ਵੇਲੇ ਪਲੈਨਿੰਗ ਬੋਰਡ ਦੀ ਮੀਟਿੰਗ ਵਿਚ ਫੈਸਲਾ ਹੋਇਆ ਸੀ ਕਿ ਜਿਨ੍ਹਾਂ ਜਿਨ੍ਹਾਂ ਨੇ ਵੀ ਨਾਲੀਆਂ ਪੁੱਟੀਆਂ ਹਨ ਉਨ੍ਹਾਂ ਦੇ ਬਾਰੇ ਜ਼ਿਲ੍ਹਾ ਪ੍ਰੀਸ਼ਦ ਮੌਕੇ ਤੇ ਜਾ ਕੇ ਇਨਕੁਆਇਰੀ ਕਰਕੇ ਆਪਣੀ ਰਿਪੋਰਟ ਦੇਵੇਗਾ, ਉਸ ਨੇ ਇਨਕੁਆਰੀ ਕਰਕੇ ਆਪਣੀ ਰਿਪੋਰਟ ਵੀ ਦ ਦਿੱਤੀ ਹੈ ਅਤੇ ਆਈਡੈਂਟੀਫਾਈ ਕੀਤਾ ਹੈ ਕਿ ਇਨ੍ਹਾਂ ਇਨ੍ਹਾਂ ਨੇ ਗਲੀਆਂ ਨਾਲੀਆਂ ਪੁੱਟੀਆਂ ਹਨ ਔਰ ਪਲੈਨਿੰਗ ਬੋਰਡ ਦੀ ਮੀਟਿੰਗ ਵਿੱਚ ਇਹ ਫੈਸਲਾ ਹੋਇਆ ਕਿ ਇਨ੍ਹਾਂ ਦੇ ਖਿਲਾਫ ਕੇਸ ਰਜਿਸਟਰ ਕੀਤਾ ਜਾਵੇ । ਤਾਂ ਕੀ ਕਾਰਨ ਹੈ ਕਿ ਇਕ ਸਾਲ ਛੇ ਮਹੀਨੇ ਹੋ ਗਏ ਹਨ ਕੋਈ ਐਕਸ਼ਨ ਨਹੀਂ ਹੋਇਆ ਅਤੇ ਉਨ੍ਹਾਂ ਤੋਂ ਰਿਕਵਰੀ ਵੀ ਨਹੀਂ ਕੀਤੀ ਗਈ ?

**ਮੁੱਖ ਸੰਸਦੀ ਸਕੱਤਰ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ 7 ਜਨਵਰੀ, 1994 ਨੂੰ ਐਸ. ਡੀ. ਐਮ. ਵਲੋਂ ਬੀ. ਈ. ਓ. ਬੰਗਾ ਨੂੰ ਚਿੱਠੀ ਲਿਖੀ ਗਈ ਹੈ ਔਰ ਜਿਹੜੀ ਅਮਾਊਂਟ ਅਸੈਸ ਕੀਤੀ ਗਈ ਹੈ ਉਹ 975/-ਰੁਪਏ ਅਸੈਸ ਕੀਤੇ ਗਏ ਹਨ ਜੋ ਰਿਕਵਰ ਕਰਨੇ ਹਨ, ਉਸ ਦਾ ਉਨ੍ਹਾਂ ਨੂੰ ਰਿਕਵਰੀ ਵਾਸਤੇ ਨੋਟਿਸ ਦੇ ਦਿੱਤਾ ਗਿਆ ਹੈ ਔਰ ਜਿਥੋਂ ਤਕ ਕੇਸ ਰਜਿਸਟਰ ਕਰਨ ਦਾ ਸਬੰਧ ਹੈ ਇਸ ਦੇ ਬਾਰੇ ਗੌਰਮਿੰਟ ਨੂੰ ਨਹੀਂ ਸੀ ਲਿਖਿਆ ਗਿਆ, ਹੁਣ ਗੌਰਮਿੰਟ ਨੂੰ ਪਤਾ ਲਗਿਆ ਹੈ ਇਸ ਦਾ ਨੋਟਿਸ ਲਵਾਂਗੇ ।

ਸ੍ਰੀ ਸਪੀਕਰ : ਹੁਣ ਗੌਰਮਿੰਟ ਨੂੰ ਪਤਾ ਲਗਿਆ ਹੈ ਕੀ ਹੁਣ ਕੇਸ ਰਜਿਸਟਰ ਕਰਵਾਓਗੇ ?

**ਮੁੱਖ ਸੰਸਦੀ ਸਕੱਤਰ :** ਅਸੀਂ ਤਾਂ ਪੰਚਾਇਤ ਨੂੰ ਕਹਾਂਗੇ, ਉਹ ਕੇਸ ਰਜਿਸਟਰ ਕਰਾਵੇ ।

**ਸ੍ਰੀ ਸਤਨਾਮ ਸਿੰਘ ਕੈਂਥ :** ਸਪੀਕਰ ਸਾਹਿਬ, ਇਕ ਪਾਸੇ ਇਹ ਕਹਿ ਰਹੇ ਹਨ ਕਿ ਪੰਚਾਇਤਾਂ ਨੂੰ ਪਾਵਰ ਦੇ ਰਹੇ ਹਾਂ ਦੂਜੇ ਪਾਸੇ ਇਕ ਪੰਚਾਇਤ ਦੀਆਂ ਗਲੀਆਂ ਨਾਲੀਆਂ ਪੁਟ ਦਿੱਤੀਆਂ. ਪਲੈਨਿੰਗ ਬੋਰਡ ਵਿਚ ਇਸ ਬਾਰੇ ਫੈਸਲਾ ਹੋ ਗਿਆ ਹੈ ਪਰ ਫਿਰ ਵੀ ਕੇਸ ਰਜਿਸਟਰ ਨਹੀਂ ਕੀਤਾ । ਕੀ ਇਹ ਇਸ ਨੂੰ ਟਾਈਮ ਬਾਊਂਡ ਕਰਨਗੇ ਅਤੇ ਜਿਹੜਾ ਨੁਕਸਾਨ ਕੀਤਾ ਗਿਆ ਹੈ ਉਹ ਵਸੂਲਿਆ ਜਾਵੇਗਾ ?

**ਮੁੱਖ ਸੰਸਦੀ ਸਕੱਤਰ :** ਸਪੀਕਰ ਸਾਹਿਬ, ਸੈਕਸ਼ਨ 52 ਥਲੇ ਪੰਚਾਇਤ ਨੂੰ ਅਖਤਿਆਰ ਹਨ ਕਿ ਉਹ ਰਿਕਵਰੀ ਦੀਆਂ ਪਰੋਸੀਡਿੰਗਜ਼ ਚਲਾ ਸਕਦੀ ਹੈ । ਸੋ ਇਹ ਕੰਮ ਉਹ ਆਪਣੇ ਆਪ ਵੀ ਕਰ ਸਕਦੀ ਹੈ ।

**ਸ੍ਰੀ ਸਤਨਾਮ ਸਿੰਘ ਕੈਂਥ :** ਸਪੀਕਰ ਸਾਹਿਬ, ਜਵਾਬ ਨੂੰ ਗੋਲਮੋਲ ਕੀਤਾ ਜਾ ਰਿਹਾ ਹੈ । ਪੰਚਾਇਤ ਨੇ ਤਾਂ ਸਾਰੀ ਕਾਰਵਾਈ ਕੀਤੀ ਹੈ । ਪੰਚਾਇਤ ਦੇ ਕਹਿਣ ਤੇ ਕੇਸ ਰਜਿਸਟਰ ਨਹੀਂ ਹੋ ਰਿਹਾ, ਇਕ ਸਾਲ 6 ਮਹੀਨੇ ਹੋ ਗਏ ਹਨ । ਇਹ ਹੁਣ ਆਪ ਟਾਈਮ ਬਾਊਂਡ ਕਰਨ ਅਤੇ ਜਿਹੜਾ ਮੁਆਵਜ਼ਾ ਹੈ ਉਹ ਵਸੂਲਿਆ ਜਾਵੇ । ਕੋਈ ਐਸਾ ਆਦਮੀ ਨਹੀਂ ਜਿਸ ਨੂੰ ਪੰਚਾਇਤ ਨੇ ਐਪਰੋਚ ਨਾ ਕੀਤਾ ਹੋਵੇ । ਇਸ ਲਈ ਇਹ ਡਿਪਾਰਟਮੈਂਟ ਦੀ ਜ਼ਿੰਮੇਵਾਰੀ ਬਣ ਜਾਂਦੀ ਹੈ ।

**ਮੁੱਖ ਸੰਸਦੀ ਸਕੱਤਰ :** ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ ਦੀ ਸਰਕਾਰ ਪਿੰਡਾਂ ਦੇ ਵਿਕਾਸ ਲਈ ਬੜੀ ਤੇਜ਼ੀ ਨਾਲ ਕੰਮ ਕਰ ਰਹੀ ਹੈ ਜਿਥੇ ਜਿਥੇ ਵੀ ਕੋਈ ਇਰਰੈਗੂਲੈਰਟੀ ਹੋਈ ਹੈ ਇਹ ਨੋਟਿਸ ਵਿਚ ਲੈ ਆਉਣ ਅਸੀਂ ਜਲਦੀ ਤੋਂ ਜਲਦੀ ਐਕਸ਼ਨ ਲਵਾਂਗੇ ।

**ਸ੍ਰੀ ਸਤਨਾਮ ਸਿੰਘ ਕੈਂਥ :** ਸਪੀਕਰ ਸਾਹਿਬ, ਇਨ੍ਹਾਂ ਨੇ ਜੋ ਜਵਾਬ ਦਿੱਤਾ ਹੈ ਉਹ ਠੀਕ ਨਹੀਂ ਹੈ । ਮੇਰਾ ਸਵਾਲ ਇਹ ਸੀ ਕਿ ਪਲੈਨਿੰਗ ਬੋਰਡ ਵਿਚ ਫੈਸਲਾ ਹੋਇਆ ਹੈ, ਪਰ ਫਿਰ ਵੀ ਲਾਗੂ ਨਹੀਂ ਹੋ ਰਿਹਾ । ਇਸ ਨੂੰ ਕਿੰਨੇ ਸਮੇਂ ਵਿਚ ਲਾਗੂ ਕੀਤਾ ਜਾਵੇਗਾ ?

**ਮੁੱਖ ਸੰਸਦੀ ਸਕੱਤਰ :** ਸਮਾਂ ਫਿਕਸ ਤਾਂ ਨਹੀਂ ਕੀਤਾ ਜਾ ਸਕਦਾ ਪਰ ਜੇ ਪਲੈਨਿੰਗ ਬੋਰਡ ਵਿਚ ਫੈਸਲਾ ਹੋਇਆ ਹੈ ਤਾਂ ਅਸੀਂ ਜਲਦੀ ਤੋਂ ਜਲਦੀ ਐਕਸ਼ਨ ਲਵਾਂਗੇ ।

**ਸ੍ਰੀ ਸਤਨਾਮ ਸਿੰਘ ਕੈਂਥ :** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ ।

ਯਤਨ ਕੀਤਾ ਹੈ ਔਰ ਅੱਜ ਅਸੀਂ ਮਹਿਸੂਸ ਕਰਦੇ ਹਾਂ ਕਿ ਭਾਵੇਂ ਸਾਡੇ ਹਿੰਦੂ ਭਰਾ ਹਨ, ਚਾਹੇ ਮੁਸਲਮਾਨ ਭਰਾ ਹਨ, ਚਾਹੇ ਸਿੱਖ ਭਰਾ ਹਨ ਜਾਂ ਇਸਾਈ ਭਰਾ ਹਨ ਜਾਂ ਸਾਡੇ ਸ਼ਡਿਊਲਡ ਕਾਸਟ ਭਰਾ ਹਨ, ਸਾਰੇ ਲੋਕ ਅਨੁਭਵ ਕਰਦੇ ਹਨ ਅਤੇ ਸਰਦਾਰ ਬੇਅੰਤ ਸਿੰਘ ਦੇ ਚਿਹਰੇ ਤੋਂ ਉਨ੍ਹਾਂ ਸੈਕੂਲਰਿਜ਼ਮ ਨਜ਼ਰ ਆਉਂਦਾ ਹੈ । ਹਿੰਦੂ ਨਜ਼ਰ ਆਉਂਦੇ ਹਨ, ਸਿੱਖ ਨਜ਼ਰ ਆਉਂਦੇ ਹਨ, ਮੁਸਲਮਾਨ ਨਜ਼ਰ ਆਉਂਦੇ ਹਨ ਔਰ ਸਾਰੇ ਦੂਸਰੇ ਲੋਕ ਨਜ਼ਰ ਆਉਂਦੇ ਹਨ । ਕਿਸੇ ਸ਼ਾਇਰ ਨੇ ਕਿਹਾ ਹੈ,

ਨਾ ਹਿੰਦੂ ਬੁਰਾ ਹੈ, ਨਾ ਮੁਸਲਮਾਨ ਬੁਰਾ ਹੈ
ਬੁਰਾਈ ਪੇ ਆ ਜਾਏ ਤੇ ਇਨਸਾਨ ਬੁਰਾ ਹੈ ।

ਸਰਦਾਰ ਬੇਅੰਤ ਜੀ ਨੇ ਸਾਡੇ ਮਹਾਨ ਗੁਰੂਆਂ ਦੇ ਦਰਸਾਏ ਰਸਤੇ ਤੇ ਚੱਲ ਕੇ ਜੋ ਸੇਵਾ ਕਰਨ ਦਾ ਯਤਨ ਕੀਤਾ ਹੈ ਜਾਂ ਕਰ ਰਹੇ ਹਨ, ਉਸ ਦੀਆਂ ਮਿਸਾਲਾਂ ਸਾਡੇ ਸਾਹਮਣੇ ਹਨ । ਸਰਦਾਰ ਬੇਅੰਤ ਸਿੰਘ ਜੀ ਨੇ ਇਥੇ ਇਤਿਹਾਸਕ ਫੈਸਲਾ ਕੀਤਾ, ਸਭ ਤੋਂ ਪਹਿਲਾ ਫੈਸਲਾ ਉਨ੍ਹਾਂ ਨੇ ਇਸ ਮਹਾਨ ਸਦਨ ਵਿੱਚ ਇਹ ਕੀਤਾ ਕਿ ਛੋਟੇ ਸਾਹਿਬ-ਜ਼ਾਦਿਆਂ ਦੀ ਪਵਿੱਤਰ ਧਰਤੀ ਫਤਹਿਗੜ੍ਹ ਸਾਹਿਬ ਨੂੰ ਜ਼ਿਲ੍ਹਾ ਬਣਾ ਕੇ ਸਹੀ ਮਾਅਨਿਆਂ ਵਿੱਚ ਸ਼ਰਧਾਂਜਲੀ ਭੇਂਟ ਕੀਤੀ ਸੀ । (ਥੰਪਿੰਗ) ਛੋਟੇ ਸਾਹਿਬਜ਼ਾਦਿਆਂ ਦੇ ਨਾਲ ਮਲੇਰ-ਕੋਟਲੇ ਦੇ ਨਵਾਬ ਸ਼ੇਰ ਮੁਹੰਮਦ ਖਾਂ ਜਿਨ੍ਹਾਂ ਨੇ ਹਾਅ ਦਾ ਨਾਹਰਾ ਮਾਰਿਆ, ਉਸ ਨੂੰ ਵੀ ਸ਼ਰਧਾਂਜਲੀ ਦੇ ਫੁੱਲ ਭੇਂਟ ਕੀਤੇ । ਉਸ ਦੇ ਨਾਲ ਦੀਵਾਨ ਟੋਡਰ ਮੱਲ ਜਿਸ ਨੇ ਸੋਨੇ ਦੀਆਂ ਅਸ਼ਰਫੀਆਂ ਵਿਛਾ ਕੇ ਛੋਟੇ ਸਾਹਿਬਜ਼ਾਦਿਆਂ ਔਰ ਮਾਤਾ ਗੁਜਰੀ ਜੀ ਦਾ ਸਸਕਾਰ ਕਰਨ ਲਈ ਜਗ੍ਹਾ ਲਈ ਉਸ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕੀਤੇ । ਮਾਨਸਾ ਜ਼ਿਲ੍ਹਾ ਬਣਾ ਕੇ ਇਕ ਬੜਾ ਚੰਗਾ ਕੰਮ ਕੀਤਾ । ਸਰਦਾਰ ਸ਼ੇਰ ਸਿੰਘ ਗੱਗੋਵਾਲਾ ਹਰ ਵੇਲੇ ਮਾਨਸਾ ਜ਼ਿਲ੍ਹਾ ਦੀਆਂ ਗੱਲਾਂ ਕਰਦੇ ਰਹਿੰਦੇ ਹਨ ਕਿ ਮਾਨਸਾ ਜ਼ਿਲ੍ਹਾ ਬਣਾ ਕੇ ਉਥੇ ਬਹੁਤ ਸਾਰੇ ਵਿਕਾਸ ਦੇ ਕੰਮ ਸ਼ੁਰੂ ਹੋਏ ਹਨ । ਮਾਨਯੋਗ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਸਰਦਾਰ ਬੇਅੰਤ ਸਿੰਘ ਜੀ ਨੇ ਅਤਿਵਾਦ ਦਾ ਮੂੰਹ ਮੋੜਿਆ ਉਥੇ ਦਰਿਆਵਾਂ ਦਾ ਵੀ ਰੁਖ ਮੋੜਿਆ । 29 ਨਵੰਬਰ ਨੂੰ ਪਹਿਲੀ ਪਾਤਸ਼ਾਹੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਵਿੱਤਰ ਜਨਮ ਦਿਹਾੜੇ ਤੇ ਸਰਦਾਰ ਬੇਅੰਤ ਸਿੰਘ ਜੀ ਥੀਨ ਡੈਮ ਤੇ ਗਏ ਅਤੇ ਉਥੇ ਜਾ ਕੇ ਉਦਘਾਟਨ ਕੀਤਾ ਔਰ 4 ਸੁਰੰਗਾਂ ਜਿਨ੍ਹਾਂ ਵਿੱਚ ਪਾਣੀ ਲੰਘਦਾ ਹੈ ਉਸ ਡੈਮ ਤੇ ਉਨ੍ਹਾਂ ਨੇ ਹੱਥ ਪਾਇਆ ਔਰ ਅੱਜ ਉਥੇ ਕੰਮ ਜੰਗੀ ਪੱਧਰ ਤੇ ਚਲ ਰਿਹਾ ਹੈ । ਇਥੇ ਹੀ ਬਸ ਨਹੀਂ, ਗੱਲ ਚਲਦੀ ਹੈ ਕਾਮਿਆਂ ਦੀ । ਮੈਂ ਦੱਸਣਾ ਚਾਹੁੰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਨੇ ਕਾਮਿਆਂ ਦੀ ਪਿੱਠ ਤੇ ਉਥੇ ਥਾਪੜਾ ਮਾਰਿਆ ਅਤੇ ਕਿਹਾ ਕਿ ਤੁਸੀਂ ਦਿਨ ਰਾਤ ਮਿਹਨਤ ਕਰਕੇ ਇਸ ਨੂੰ ਜੇ ਮੁਕੰਮਲ ਕਰੋਗੇ ਤਾਂ ਮੁਕੰਮਲ ਹੋਣ ਦੇ ਨਾਲ ਇਸ ਦਾ ਪੰਜਾਬ ਦੇ ਕਿਸਾਨਾਂ ਨੂੰ ਪੰਜਾਬ ਦੇ ਮਜ਼ਦੂਰਾਂ ਨੂੰ, ਪੰਜਾਬ ਦੇ ਸੱਨਅਤਕਾਰਾਂ ਨੂੰ ਫਾਇਦਾ ਹੋਵੇਗਾ, ਉਨ੍ਹਾਂ ਦਾ ਭਲਾ ਹੋਵੇਗਾ, ਇਸ ਦੇ ਨਾਲ ਸਮੁੱਚੇ ਪੰਜਾਬ ਦਾ ਭਲਾ ਹੋਣਾ ਹੈ । ਜੇ ਇਸ ਨੂੰ ਮੁਕੰਮਲ ਕਰੋਗੇ ਤਾਂ ਤੁਹਾਨੂੰ ਇਕ ਸਾਲ ਦੀ ਤਨਖਾਹ ਮੈਂ ਦੇਵਾਂਗਾ (ਥੰਪਿੰਗ) ਇਹ ਸਰਦਾਰ ਬੇਅੰਤ ਸਿੰਘ ਜੀ ਦੀ ਹੀ ਦੇਣ ਹੈ । ਅੱਜ ਮਜ਼ਦੂਰ ਦੀ

[ਸਰਦਾਰ ਮਲਕੀਤ ਸਿੰਘ ਬਿਲਾਸਪੁਰ]

ਗੱਲ ਕੀਤੀ ਜਾਂਦੀ ਹੈ । ਸਪੀਕਰ ਸਾਹਿਬ, ਮੈਂ ਖੁਦ ਹੀਰੋ ਸਾਈਕਲ ਕੰਪਨੀ ਵਿੱਚ ਕੰਮ ਕਰਦਾ ਰਿਹਾ ਹਾਂ ਔਰ ਮੈਨੂੰ ਮਜ਼ਦੂਰ ਦੇ ਬਾਰੇ ਪਤਾ ਹੈ ਕਿ ਮਜ਼ਦੂਰ ਨੂੰ ਕਿਹੜੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਕਿਹੜੀਆਂ ਔਕੜਾਂ ਦਾ ਸਾਹਮਣਾ ਕਰਨਾ ਪੈਂਦਾ ਹੈ । ਲੇਬਰ ਚਾਹੇ ਖੇਤ ਦੀ ਹੈ, ਚਾਹੇ ਭੱਠੇ ਦੀ ਲੇਬਰ ਹੈ ਅਤੇ ਚਾਹੇ ਇੰਡਸਟਰੀ ਦੀ ਲੇਬਰ ਹੈ ਉਨ੍ਹਾਂ ਦੇ ਵੇਜਿਜ਼ ਪੰਜਾਬ ਸਰਕਾਰ ਨੇ ਵਧਾਏ ਹਨ ਔਰ ਮਜ਼ਦੂਰ ਇਹ ਮਹਿਸੂਸ ਕਰਦੇ ਹਨ ਕਿ ਆਉਣ ਵਾਲੇ ਸਮੇਂ ਵਿੱਚ ਸਾਨੂੰ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਤੋਂ ਬਹੁਤ ਕੁਝ ਮਿਲਣ ਦੀ ਆਸ ਹੈ । ਜੋ ਕੁਝ ਮਿਲਣਾ ਹੈ, ਜੋ ਕੁਝ ਦੇਣਾ ਹੈ ਉਹ ਸਾਡੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਆਪਣੇ ਮੁਖਾਰਬਿੰਦ ਤੋਂ ਅੱਜ ਐਲਾਨ ਵੀ ਕਰਨਗੇ ਔਰ ਸਭ ਨੂੰ ਪਤਾ ਲੱਗ ਜਾਵੇਗਾ । ਕਿਸੇ ਨੇ ਕਿਸੇ ਨਿਹੰਗ ਸਿੰਘ ਤੋਂ ਪੁਛਿਆ ਕਿ ਇਸ ਬੱਕਰੇ ਦਾ ਮੁੱਲ ਕਿੰਨਾ ਹੈ ਤਾਂ ਉਸ ਨਿਹੰਗ ਸਿੰਘ ਨੇ ਕਿਹਾ ਕਿ ਇਸ ਬੱਕਰੇ ਦਾ ਮੁੱਲ 500/- ਰੁਪਏ ਹੈ । ਬੱਕਰਾ ਛੋਟਾ ਜਿਹਾ ਸੀ ਤਾਂ ਜਿਸ ਬੰਦੇ ਨੇ ਬੱਕਰਾ ਲੈਣਾ ਸੀ ਉਸ ਨੇ ਕਿਹਾ ਕਿ ਨਿਹੰਗ ਸਿੰਘ ਜੀ ਬੱਕਰਾ ਛੋਟਾ ਹੈ ਅਤੇ ਤੁਸੀਂ ਉਸ ਦਾ ਮੁੱਲ 500/- ਰੁਪਏ ਮੰਗ ਰਹੇ ਹੋ ਤਾਂ ਉਸ ਨਿਹੰਗ ਸਿੰਘ ਨੇ ਕਿਹਾ ਕਿ ਤੁਸੀਂ ਸਾਡੇ ਬਕਰੇ ਦਾ ਮੁੱਲ ਨਾ ਸੁਣੋ ਤੁਸੀਂ ਸਿਰਫ ਬੱਕਰੇ ਦਾ ਮੁੱਲ ਹੀ ਸੁਣਿਆ ਹੈ ਨਿਹੰਗ ਦੀ ਛੋਟਾਂ ਨਹੀਂ ਵੇਖੀਆਂ । (ਥੰਪਿੰਗ) ਤੁਸੀਂ ਸਰਦਾਰ ਬੇਅੰਤ ਸਿੰਘ ਜੀ ਦੀਆਂ ਛੋਟਾਂ ਸੁਣ ਕੇ ਖੁਸ਼ ਹੋਵੋਗੇ, ਪੰਜਾਬ ਦੇ ਲੋਕਾਂ ਨੂੰ ਖੁਸ਼ੀ ਹੋਵੇਗੀ । ਅੱਜ ਪੰਜਾਬ ਦੇ ਵਪਾਰੀ. ਪੰਜਾਬ ਦੇ ਛੋਟੇ ਸਨਅੱਤਕਾਰ ਔਰ ਦੂਸਰੇ ਲੋਕ ਮਹਿਸੂਸ ਕਰਨਗੇ ਕਿ ਪੰਜਾਬ ਸਰਕਾਰ ਨੇ ਸਾਨੂੰ ਕੁਝ ਦਿੱਤਾ ਹੈ । ਮਾਨਯੋਗ ਸਪੀਕਰ ਸਾਹਿਬ, ਰਾਜਪਾਲ ਜੀ ਦੇ ਭਾਸ਼ਣ ਵਿੱਚ ਸਾਡੇ ਜਿਹੜੇ ਸਾਰੇ ਮਹਿਕਮੇਂ ਹਨ ਭਾਵੇਂ ਉਹ ਸਮਾਜ ਭਲਾਈ ਦਾ ਮਹਿਕਮਾ ਹੈ, ਸਹਿਕਾਰਤਾ ਦਾ ਮਹਿਕਮਾ ਹੈ, ਸਨੱਅਤ ਦਾ ਮਹਿਕਮਾ ਹੈ, ਸਿਖਿਆ ਦਾ ਮਹਿਕਮਾ ਹੈ ਉਨ੍ਹਾਂ ਦਾ ਵਰਨਣ ਕੀਤਾ ਗਿਆ ਹੈ । ਮੈਂ ਸਿਖਿਆ ਦੀ ਗੱਲ ਕਰਨਾ ਚਾਹੁੰਦਾ ਹਾਂ । ਕੱਲ ਹੀ ਇਕ ਮਤਾ ਸਿਖਿਆ ਦੇ ਬਾਰੇ ਵਿੱਚ ਆਇਆ ਜਿਸ ਤੇ ਇਸ ਸਦਨ ਦੇ ਵਿੱਚ ਬਹਿਸ ਹੋਈ । ਅੱਜ ਸਿਖਿਆ ਦਾ ਯੁੱਗ ਹੈ, ਸਾਹਿਤ ਦਾ ਯੁੱਗ ਹੈ, ਸਾਇੰਸ ਦਾ ਯੁਗ ਹੈ, ਸਭਿਆਚਾਰ ਦਾ ਯੁੱਗ ਹੈ ਔਰ ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਜਿੰਨੇ ਵੀ ਸਾਡੇ ਸਤਿਕਾਰ ਯੋਗ ਮੈਂਬਰਜ਼ ਹਨ, ਸਾਡੇ ਸਤਿਕਾਰਯੋਗ ਲੀਡਰ ਹਨ ਜੋ ਇਸ ਸਦਨ ਵਿਚ ਬੈਠੇ ਹਨ ਉਹ ਇਨ੍ਹਾਂ ਪ੍ਰਾਇਮਰੀ ਸਕੂਲਾਂ ਦੇ ਤਪੜਾਂ ਤੇ ਬੈਠ ਕੇ ਪੜ੍ਹੇ ਹੋਏ ਹਨ. ਜਿਨ੍ਹਾਂ ਦੀ ਕਿ ਕੱਲ ਇਥੇ ਗੱਲ ਕੀਤੀ ਗਈ ਹੈ । ਮਾਨਯੋਗ ਸਪੀਕਰ ਸਾਹਿਬ, ਪ੍ਰਾਇਮਰੀ ਸਕੂਲਾਂ ਦਾ ਮਿਆਰ ਪੰਜਾਬ ਸਰਕਾਰ ਨੇ ਉਚਾ ਕਰਨ ਦਾ ਯਤਨ ਕੀਤਾ ਹੈ । ਅੱਜ ਅਧਿਆਪਕਾਂ ਦੀ ਗੱਲ ਕੀਤੀ ਜਾਂਦੀ ਹੈ, ਬੱਚਿਆਂ ਦੀ ਪੜ੍ਹਾਈ ਦੀ ਗੱਲ ਕੀਤੀ ਜਾਂਦੀ ਹੈ, ਬਚਿਆਂ ਦੀਆਂ ਕਿਤਾਬਾਂ ਦੀ ਗੱਲ ਕੀਤੀ ਜਾਂਦੀ ਹੈ । ਕੋਈ ਸਮਾਂ ਸੀ ਜਦੋਂ ਪੰਜਾਬ ਦੇ ਸਕੂਲ ਬੰਦ ਪਏ ਸਨ । ਅਧਿਆਪਕ ਸਕੂਲਾਂ ਵਿਚ ਡਰ ਦੇ ਮਾਰੇ ਜਾਂਦੇ ਨਹੀਂ ਸਨ ਕਿਉਂਕਿ ਪੰਜਾਬ ਦੀ ਧਰਤੀ ਤੇ ਦਿਨ ਦਿਹਾੜੇ ਕਤਲ ਹੋ ਰਹੇ ਸਨ । ਇਥੇ ਹੀ ਬਸ ਨਹੀਂ ਇਸ ਪੰਜਾਬ ਦੀ ਧਰਤੀ ਤੇ ਪੱਤਰਕਾਰ ਮਾਰੇ ਗਏ, ਸਾਹਿਤਕਾਰ ਮਾਰੇ ਗਏ, ਪੁਲਿਸ ਵਾਲੇ ਮਾਰੇ ਗਏ, ਸਿਆਸਤਦਾਨ ਮਾਰੇ ਗਏ, ਹੋਰ ਕਈ ਬਜ਼ੁਰਗ ਮਾਰੇ ਗਏ, ਮਗਰ ਕੋਈ ਉਸ ਵੇਲੇ ਨਹੀਂ ਬੋਲਿਆ । ਜਦੋਂ ਵੀ ਕੋਈ ਬੋਲਿਆ ਤਾਂ ਉਹ ਸਰਦਾਰ ਬੇਅੰਤ ਸਿੰਘ ਬੋਲਿਆ । ਉਨ੍ਹਾਂ ਨੇ ਕਿਹਾ ਕਿ ਪੰਜਾਬ ਦੀ ਧਰਤੀ ਤੇ ਅਸੀਂ ਮਨੁੱਖਤਾ ਦਾ ਕਤਲ ਨਹੀਂ ਹੋਣ ਦੇਣਾ

ਅੱਜ ਵੀ ਸਰਦਾਰ ਬੇਅੰਤ ਸਿੰਘ ਉਨ੍ਹਾਂ ਤਾਕਤਾਂ ਦਾ ਡੱਟ ਕੇ ਮੁਕਾਬਲਾ ਕਰ ਰਹੇ ਹਨ, ਉਹ ਇਹ ਚਾਹੁੰਦੇ ਹਨ ਕਿ ਸਾਡਾ ਪੰਜਾਬ ਸਾਡੇ ਦੇਸ਼ ਵਿਚ ਨਹੀਂ ਸਾਰੇ ਸੰਸਾਰ ਵਿਚ ਇਕ ਨੰਬਰ ਦਾ ਸੂਬਾ ਰਹੇ । ਇਥੇ ਮੈਂ ਇਕ ਗੱਲ ਕਹਾਂਗਾ ਕਿ ਮੈਨੂੰ ਖੁਸ਼ੀ ਹੁੰਦੀ ਹੈ ਜਦੋਂ ਇਥੇ ਵਿਧਾਨ ਸਭਾ ਦੇ ਅੰਦਰ ਮਾਨਯੋਗ ਮੈਂਬਰਜ਼ ਸਰਦਾਰ ਬੇਅੰਤ ਸਿੰਘ ਜੀ ਦੀ ਤਾਰੀਫ਼ ਕਰਦੇ ਹਨ । ਮੈਂ ਵੀ ਉਨ੍ਹਾਂ ਦੀ ਪ੍ਰਸੰਸਾ ਕੀਤੇ ਬਿਨਾਂ ਰਹਿ ਨਹੀਂ ਸਕਦਾ । ਇਹ ਵਿਧਾਨ ਸਭਾ ਦੇ ਅੰਦਰ ਹੀ ਨਹੀਂ ਬਲਕਿ ਹਿੰਦੁਸਤਾਨ ਦੀ ਲੋਕ ਸਭਾ ਦੇ ਅੰਦਰ ਵੀ ਸਾਡੇ ਮੁੱਖ ਮੰਤਰੀ ਸਾਹਿਬ ਦੀ ਤਾਰੀਫ਼ ਹੁੰਦੀ ਹੈ । ਵਡੇ ਵਡੇ ਲੀਡਰਾਂ ਨੇ ਸਾਰੇ ਦੇਸ਼ ਦੇ ਮੁੱਖ ਮੰਤਰੀਆਂ ਨੂੰ ਇਹ ਕਿਹਾ ਹੈ ਕਿ ਜੇ ਆਪਣੇ ਆਪਣੇ ਸੂਬੇ ਵਿਚ ਖੁਸ਼ਹਾਲੀ ਲਿਆਉਣੀ ਸਿਖਣੀ ਹੈ ਤਾਂ ਜਾਓ, ਸਰਦਾਰ ਬੇਅੰਤ ਸਿੰਘ ਜੀ ਤੋਂ ਜਾ ਕੇ ਸਿਖੋ । ਸਪੀਕਰ ਸਾਹਿਬ, ਇਥੇ ਹੀ ਬਸ ਨਹੀਂ ਮੈਨੂੰ ਅਗਸਤ, 1992 ਵਿਚ ਅਮਰੀਕਾ ਤੇ ਕਨੇਡਾ ਜਾਣ ਦਾ ਮੌਕਾ ਮਿਲਿਆ । ਉਥੇ ਇਕ ਨਿਊਜਰਸੀ ਸ਼ਹਿਰ ਹੈ । ਉਥੋਂ ਦੀ ਇਹ ਇਕ ਮੇਰੇ ਕੋਲ ਇਕ ਅਖ਼ਬਾਰ ਹੈ । ਉਥੇ ਡਾਕਟਰ ਸਰਦਾਰ ਹਰਦਿਆਲ ਸਿੰਘ ਜੀ ਕਾਂਗਰਸ ਪਾਰਟੀ ਵਿਚ ਕੰਮ ਕਰਦੇ ਹਨ, ਉਨ੍ਹਾਂ ਨੇ ਮੈਨੂੰ ਇਹ ਅਖ਼ਬਾਰ ਵਿਖਾਈ ਜਿਸ ਵਿਚ ਸਾਡੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਨੂੰ ਸਨਮਾਨ ਦਿੱਤਾ ਗਿਆ ਹੈ ਔਰ ਉਥੋਂ ਦੇ ਲੋਕ ਔਰ ਅਸੀਂ ਇਹ ਦੇਖ ਕੇ ਬਹੁਤ ਪ੍ਰਭਾਵਿਤ ਹੋਏ । ਅਮਰੀਕਾ ਜਿਹੇ ਦੇਸ਼ ਵਿਚ, ਨਿਊਜਰਸੀ ਸ਼ਹਿਰ ਵਿਚ ਸਰਦਾਰ ਬੇਅੰਤ ਜੀ ਨੂੰ ਸਨਮਾਨ ਮਿਲਿਆ ਹੋਵੇ ਇਹ ਬੜੀ ਵੱਡੀ ਮਾਨ ਦੀ ਗੱਲ ਹੈ । ਇਹ ਸਭ ਕੁਝ ਕਿਉਂ ਹੋ ਰਿਹਾ ਹੈ, ਇਹ ਇਸ ਲਈ ਹੋ ਰਿਹਾ ਹੈ ਕਿਉਂਕਿ ਜਿਹੜੇ ਲੋਕ, ਜਿਹੜੇ ਸਾਡੇ ਭਰਾ ਸੰਸਾਰ ਦੇ ਦੂਜੇ ਦੇਸ਼ਾਂ ਵਿਚ ਚਲੇ ਗਏ ਸਨ, ਉਨ੍ਹਾਂ ਨੇ ਪੰਜਾਬ ਵਿਚ ਆਉਣਾ ਹੀ ਬੰਦ ਕਰ ਦਿੱਤਾ ਸੀ । ਹੁਣ ਜਦੋਂ ਉਨ੍ਹਾਂ ਨੂੰ ਅਖ਼ਬਾਰਾਂ ਰਾਹੀ ਅਤੇ ਹੋਰ ਦੂਸਰੇ ਸਾਧਨਾਂ ਦੁਆਰਾ ਪਤਾ ਲਗਿਆ ਕਿ ਇਥੇ ਪੰਜਾਬ ਵਿਚ ਅਮਨ ਹੋ ਗਿਆ ਹੈ ਔਰ ਪੰਜਾਬ ਦੇ ਲੋਕ ਸੁਖੀ ਵਸਦੇ ਹਨ ਤਾਂ ਉਹ ਆਪਣੇ ਸਤਿਕਾਰ-ਯੋਗ ਬਜ਼ੁਰਗਾਂ ਅਤੇ ਆਪਣੇ ਸਾਥੀਆਂ ਨੂੰ ਵੇਖਣ ਲਈ, ਮਿਲਣ ਲਈ ਇਥੇ ਆਉਣ ਲਗ ਗਏ । ਸਾਰੇ ਸੰਸਾਰ ਵਿਚੋਂ ਅਮਰੀਕਾ, ਇੰਗਲੈਂਡ, ਫਰਾਂਸ ਤੇ ਅਸਟਰੇਲੀਆ ਆਦਿ ਕਈ ਦੇਸ਼ਾਂ ਵਿਚੋਂ ਇਥੇ ਅੱਜ ਆਦਮੀ ਆਉਂਦੇ ਹਨ ਔਰ ਉਹ ਸਰਦਾਰ ਬੇਅੰਤ ਸਿੰਘ ਜੀ ਨੂੰ ਮਿਲਣ ਦਾ ਯਤਨ ਕਰਦੇ ਹਨ । ਕਈ ਵਾਰ ਅਸੀਂ ਵੀ ਉਨ੍ਹਾਂ ਦੇ ਮਿਲਣ ਵਿਚ ਸ਼ਾਮਲ ਹੋਏ ਹਾਂ ਤਾਂ ਲਗਦਾ ਹੈ ਕਿ ਉਹ ਲੋਕ ਅਜ ਕਿੰਨੇ ਖੁਸ਼ ਹਨ । ਉਹ ਸਰਦਾਰ ਬੇਅੰਤ ਸਿੰਘ ਜੀ ਨੂੰ ਕਹਿੰਦੇ ਹਨ ਕਿ ਅਸੀਂ ਜੋ ਬਾਹਰਲੇ ਦੇਸ਼ਾਂ ਵਿਚ ਰਹਿ ਕੇ ਬੜੀ ਮਿਹਨਤ ਨਾਲ ਕੁਝ ਪੈਸਾ ਕਮਾਇਆ ਹੈ ਉਹ ਉਸ ਪੈਸੇ ਨਾਲ ਇਥੇ ਇਸ ਪੰਜਾਬ ਦੀ ਧਰਤੀ ਤੇ ਕੋਈ ਪਰੋਜੈਕਟ ਲਾਉਣਾ ਚਾਹੁੰਦੇ ਹਨ, ਕੋਈ ਇੰਡਸਟਰੀ ਲਾਉਣਾ ਚਾਹੁੰਦੇ ਹਨ । ਇਹ ਸੁਣ ਕੇ ਸਾਨੂੰ ਖੁਸ਼ੀ ਹੁੰਦੀ ਹੈ । ਜੇ ਉਹ ਇਥੇ ਇੰਡਸਟਰੀ ਲਾਉਣਗੇ ਤਾਂ ਇਸ ਨਾਲ ਸਾਡੇ ਪੰਜਾਬ ਦੇ ਲੋਕਾਂ ਨੂੰ ਰੋਜ਼ਗਾਰ ਮਿਲੇਗਾ ਇਸ ਨਾਲ ਪੰਜਾਬ ਦੀ ਇਕੋਨਮੀ ਮਜ਼ਬੂਤ ਹੋਵੇਗੀ ਔਰ ਪੰਜਾਬ ਖੁਸ਼ਹਾਲ ਹੋਵੇਗਾ । ਅੱਜ ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਸਾਡੇ ਮੁੱਖ ਮੰਤਰੀ ਸਾਹਿਬ ਨੇ ਕਈ ਇੰਡਸਟਰੀਅਲ ਪੁਆਇੰਟ ਲਈ ਐਮ. ਓ. ਯੂ. (MOU) ਤੇ ਸਾਈਨ ਕੀਤੇ ਹਨ (ਵਿਘਨ) ਲਾਲੜੂ ਵਰਗੇ ਸ਼ਹਿਰਾਂ ਦੇ ਬਾਰੇ ਸਰਦਾਰ ਜਸਬੀਰ ਸਿੰਘ ਨੇ ਕਈ ਵਾਰ ਇਥੇ ਜ਼ਿਕਰ ਕੀਤਾ ਹੈ । ਲਾਲੜੂ ਕਾਂਡ

[ਸਰਦਾਰ ਮਲਕੀਤ ਸਿੰਘ ਬਿਲਾਸਪੁਰ]

ਹੋਇਆ ਅਤੇ ਬੱਸ ਵਿਚੋਂ ਲੋਕਾਂ ਨੂੰ ਉਤਾਰ ਕੇ ਗੋਲੀਆਂ ਦਾ ਸ਼ਿਕਾਰ ਬਣਾਇਆ ਗਿਆ ਅਤੇ ਬੜੀ ਦਰਦਨਾਕ ਘਟਨਾ ਵਾਪਰੀ । ਇਹ ਲੋਕ ਆਪਣੇ ਬੁਜ਼ੁਰਗਾਂ, ਆਪਣੇ ਭਰਾਵਾਂ ਦੇ ਫੁੱਲ ਜਲ ਪਾਉਣ ਲਈ ਜਾ ਰਹੇ ਸਨ, ਤਾਂ ਉਨ੍ਹਾਂ ਨੂੰ ਗੋਲੀਆਂ ਦਾ ਸ਼ਿਕਾਰ ਬਣਾਇਆ ਗਿਆ । ਸਾਡੇ ਬਹੁਤ ਸਾਰੇ ਮੈਂਬਰ ਸਾਹਿਬਾਨ ਚੰਡੀਗੜ੍ਹ ਤੋਂ ਦਿੱਲੀ ਨੂੰ ਜਾਂਦੇ ਹਨ ਅਤੇ ਚੰਡੀਗੜ੍ਹ ਤੋਂ ਅੰਬਾਲਾ ਰੋਡ ਤੇ ਵੇਖਦੇ ਹੋਣਗੇ ਕਿ ਉਥੇ ਕਿੰਨੀ ਇੰਡਸਟਰੀ ਲਗੀ ਹੋਈ ਹੈ ਅਤੇ ਕੋਈ ਜਗ੍ਹਾਂ ਉਥੇ ਖਾਲ੍ਹੀ ਨਹੀਂ ਹੈ । ਉਥੇ ਮਜ਼ਦੂਰ ਕੰਮ ਕਰ ਰਹੇ ਹਨ ਅਤੇ ਮਜ਼ਦੂਰਾਂ ਨੂੰ ਉਜ਼ਰਤਾਂ ਮਿਲਦੀਆਂ ਹਨ, ਇਸੇ ਤਰ੍ਹਾਂ ਪੰਜਾਬ ਦੇ ਬਹੁਤ ਸਾਰੇ ਸ਼ਹਿਰਾਂ ਦੇ ਵਿਚ ਵਿਕਾਸ ਦਾ ਕੰਮ ਚਲ ਰਿਹਾ ਹੈ, ਵੱਡੇ ਵੱਡੇ ਪ੍ਰਾਜੈਕਟਸ ਚਲ ਰਹੇ ਹਨ । ਜਿਥੇ ਸਾਡੇ ਇਤਿਹਾਸਕ ਸ਼ਹਿਰ ਹਨ, ਸਾਨੂੰ ਮਾਣ ਹੈ ਕਿ ਪੰਜਾਬ ਦੇ ਵਿਰਸੇ ਵਿਚ ਸਾਨੂੰ ਇਹ ਗੁਰੂ ਘਰ ਦੇ ਅਸਥਾਨ ਮਿਲੇ, ਮੁੜ ਕੇ ਪੰਜਾਬ ਦੀ ਧਰਤੀ ਉਤੇ ਮੇਲੇ ਲਗਣੇ ਸ਼ੁਰੂ ਹੋ ਗਏ ਹਨ। ਜਿਵੇਂ ਪੰਜਾਬ ਵਿਚ ਛਪਾਰ ਦਾ ਮੇਲਾ ਲਗਦਾ ਹੈ ਅਤੇ ਰੋਸ਼ਨੀ ਦਾ ਮੇਲਾ ਜਗਰਾਓਂ ਵਿਚ ਲਗਦਾ ਹੈ ਅਤੇ ਇਸੇ ਤਰ੍ਹਾਂ ਅੰਮ੍ਰਿਤਸਰ ਸ਼ਹਿਰ ਵਿਚ ਦਿਵਾਲੀ ਦਾ ਮੇਲਾ ਲਗਦਾ ਹੈ, ਮੁਕਤਸਰ ਵਿਚ ਮਾਘੀ ਦਾ ਮੇਲਾ ਲਗਦਾ ਹੈ, ਦਮਦਮਾ ਸਾਹਿਬ ਵਿਚ ਵਿਸਾਖੀ ਦਾ ਮੇਲਾ ਲਗਦਾ ਹੈ, ਫਤਹਿਗੜ੍ਹ ਸਾਹਿਬ ਵਿਚ ਜੋੜ ਮੇਲਾ ਲਗਦਾ ਹੈ ਅਤੇ ਅਨੰਦਪੁਰ ਸਾਹਿਬ ਵਿਚ ਹੋਲਾ ਮਹੱਲਾ ਦਾ ਮੇਲਾ ਲੱਗਦਾ ਹੈ ਅਤੇ ਉਥੇ ਬਹੁਤ ਸਾਰੀਆਂ ਰਾਜਨੀਤਕ ਪਾਰਟੀਆਂ ਇਨ੍ਹਾਂ ਇਤਿਹਾਸਕ ਸਥਾਨਾਂ ਉਤੇ ਆਪਣੀਆਂ ਆਪਣੀਆਂ ਪੁਲੀਟੀਕਲ ਕਾਨਫਰੰਸਾਂ ਵੀ ਕਰਨ ਲਗ ਗਈਆਂ ਹਨ ਅਤੇ ਆਪਣੇ ਆਪਣੇ ਵਿਚਾਰ ਲੋਕਾਂ ਵਿਚ ਰੱਖਣ ਲਗ ਗਈਆਂ ਹਨ । ਅਕਾਲੀ ਦਲ ਦੇ ਲੀਡਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਗਿਦੜਬਾਹਾ ਤੋਂ ਇਲੈਕਸ਼ਨ ਲੜਦੇ ਸਨ ਅਤੇ ਗਿਦੜਬਾਹਾ ਦੀ 5 ਵੋਟੋ ਨਸਵਾਰ ਬੜੀ ਮਸ਼ਹੂਰ ਹੋਇਆ ਕਰਦੀ ਸੀ ਪਰ ਹੁਣ ਉਹ ਫੇਲ੍ਹ ਹੋ ਗਈ ਹੈ ਅਤੇ ਇਸੇ ਤਰ੍ਹਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਵੀ ਫੇਲ੍ਹ ਹੋ ਗਏ ਹਨ । ਹੁਣ ਉਹ ਪੰਥ ਦੀ ਗੱਲ ਕਰਨ ਲਗ ਗਏ ਹਨ, ਪੰਥ ਦੇ ਨਾਂ ਉਤੇ ਉਹ ਕਈ ਵਾਰ ਲੋਕਾਂ ਨੂੰ ਗੁੰਮਰਾਹ ਕਰ ਚੁੱਕੇ ਹਨ ਪਰ ਹੁਣ ਲੋਕ ਬਹੁਤ ਸੁਚੇਤ ਹੋ ਗਏ ਹਨ ਅਤੇ ਹੁਣ ਉਹ ਗੁਮਰਾਹ ਨਹੀਂ ਹੋਣਗੇ । ਅਸੀ ਚਾਹੁੰਦੇ ਹਾਂ ਕਿ ਸਾਰੀਆਂ ਪੁਲੀਟੀਕਲ ਪਾਰਟੀਆਂ ਦਾ ਸਤਿਕਾਰ ਕਰੀਏ । ਸਾਡਾ ਆਪਸੀ ਭਾਈਚਾਰਾ ਬਣਿਆ ਰਹੇ । ਸਾਡਾ ਉਨ੍ਹਾਂ ਦੇ ਨਾਲ ਕੋਈ ਐਸਾ ਮਤ ਭੇਦ ਨਹੀਂ ਹੈ ਲੇਕਿਨ ਰਾਜਨੀਤਕ ਤੌਰ ਤੇ ਅਸੀ ਕਾਂਗਰਸ ਪਾਰਟੀ ਵਾਲਿਆਂ ਨੇ ਆਪਣੀ ਗੱਲ ਕਰਨੀ ਹੈ ਅਤੇ ਆਪਣਾ ਪੱਖ ਲੋਕਾਂ ਦੇ ਵਿਚ ਪੇਸ਼ ਕਰਨਾ ਹੈ ਅਤੇ ਦੂਜੀ ਪਾਰਟੀਆਂ ਨੇ ਆਪਣਾ ਪੱਖ ਪੇਸ਼ ਕਰਨਾ ਹੁੰਦਾ ਹੈ । ਕਾਫੀ ਅਰਸੇ ਤੋਂ ਪੰਜਾਬ ਦੀ ਰਾਜਨੀਤੀ ਵਿੱਚ ਅਕਾਲੀ ਦਲ ਦੇ ਲੀਡਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਲੋਪ ਹੋ ਗਏ, ਬੋਲੇ ਨਹੀਂ ਪਰ ਪੰਜਾਬ ਵਿਚ ਗਵਰਨਰ ਸਾਹਿਬ ਨੇ ਆਪਣੀ ਸਪੀਚ ਵਿਚ ਕਿਹਾ ਹੈ ਕਿ ਸਾਡੀ ਸਰਕਾਰ ਸਥਾਪਤ ਹੋਈ ਹੈ ਅਤੇ ਅਸੀਂ ਖੁਸ਼ਹਾਲੀ ਵੱਲ ਵਧ ਰਹੇ ਹਾਂ । ਸਰਦਾਰ ਬੇਅੰਤ ਸਿਘ ਦੇ ਰਾਜ ਵਿਚ ਪੰਜਾਬ ਦੇ ਲੋਕਾਂ ਨੇ, ਪੰਜਾਬ ਦੀਆਂ ਪਾਰਟੀਆਂ ਨੇ ਰਾਜਨੀਤਕ ਪੱਖੋਂ, ਆਰਥਕ ਪੱਖੋਂ ਅਤੇ ਸਮਾਜਿਕ ਪੱਖੋਂ ਬੜੀ ਤਰੱਕੀ ਕੀਤੀ ਹੈ । ਸਾਡੇ ਪੂਜਨੀਕ ਗੁਰਦੁਆਰੇ, ਮੰਦਰ, ਮਸਜਿਦਾਂ ਅਤੇ ਗਿਰਜਾ ਘਰ ਜਿਥੇ ਲੋਕ ਬੜੀ ਸ਼ਰਧਾ ਨਾਲ ਜਾਂਦੇ ਹਨ ਅਤੇ ਸ਼ਰਧਾ ਨਾਲ ਆਉਂਦੇ ਹਨ, ਉਨ੍ਹਾਂ ਦੀਆਂ ਮੁਰਾਦਾਂ ਪੂਰੀਆਂ ਹੁੰਦੀਆਂ ਹਨ । ਲੋਕ ਰਾਜ ਵਿਚ ਲੋਕਾਂ ਨੂੰ ਚੋਣਾਂ ਲੜਨ ਦਾ ਹੱਕ ਹਾਸਲ ਹੈ ਅਤੇ ਉਹ ਚੋਣਾਂ ਲੜਦੇ ਹਨ । ਸਰਦਾਰ ਬੇਅੰਤ

ਸਿੰਘ ਜੀ.ਦੀ ਤੇ ਇਹ ਇਲਜ਼ਾਮ ਲੱਗਿਆ ਹੈ ਕਿ ਉਹ ਮਿਨਾਰਿਟੀ ਦੀ ਸਰਕਾਰ ਹੈ ਅਤੇ ਦਸ ਪਰਸੈਂਟ ਵੋਟਾਂ ਨਾਲ ਬਣੀ ਹੋਈ ਸਰਕਾਰ ਹੈ ਪਰ ਸਰਦਾਰ ਬੇਅੰਤ ਸਿੰਘ ਦੇ ਮਨ ਵਿਚ ਇਹ ਗੱਲ ਹੈ ਕਿ ਜੋ ਦੂਜੀਆਂ ਪਾਰਟੀਆਂ ਦੇ ਲੋਕ ਮੇਰੀ ਸਰਕਾਰ ਨੂੰ ਘੱਟ ਗਿਣਤੀ ਦੀ ਸਰਕਾਰ ਕਹਿੰਦੇ ਹਨ ਉਨ੍ਹਾਂ ਦਾ ਚੈਲੇਂਜ ਸਵੀਕਾਰ ਕਰਦੇ ਹਨ । ਸਭ ਤੋਂ ਪਹਿਲਾਂ ਮਿਉਂਸਪਲ ਕਮੇਟੀਆਂ ਦੀ ਚੋਣਾਂ ਹੋਈਆਂ ਅਤੇ ਡੰਕੇ ਦੀ ਚੋਟ ਨਾਲ ਸਰਦਾਰ ਬੇਅੰਤ ਸਿੰਘ ਨੇ 95% ਮਿਉਸਪਲ ਕਮੇਟੀਆਂ ਜਿੱਤ ਕੇ ਕਬਜ਼ਾ ਕੀਤਾ ਸਾਡੇ ਪ੍ਰਧਾਨ ਮਿਉਂਸਪਲ ਕਮੇਟੀਆਂ ਵਿਚ ਕੰਮ ਕਰ ਰਹੇ ਹਨ । ਉਹ ਤਰੱਕੀ ਅਤੇ ਖੁਸ਼ਹਾਲੀ ਵੱਲ ਵੱਧ ਰਹੀਆਂ ਹਨ ।

ਸਪੀਕਰ ਸਾਹਿਬ, ਪੰਚਾਇਤਾਂ ਦੀਆਂ ਚੋਣਾਂ ਹੋਈਆਂ । ਪੰਜਾਬ ਦੇ ਲੋਕਾਂ ਨੇ 92% ਵੋਟਾਂ ਪਾਈਆਂ । ਪੰਚਾਂ ਅਤੇ ਸਰਪੰਚਾਂ ਨੂੰ ਅੱਜ ਹੱਕ ਹੈ ਕਿ ਉਹ ਪਿੰਡਾਂ ਦੀ ਡਿਵੈਲਪਮੈਂਟ ਵਾਸਤੇ ਖੁਦ ਫੈਸਲੇ ਕਰਨ । ਸਰਦਾਰ ਬੇਅੰਤ ਸਿੰਘ ਜਿਹੜੇ ਆਪ ਵੀ 1958 ਦੇ ਅੰਦਰ ਬਿਲਾਸਪੁਰ ਪਿੰਡ ਦੇ ਸਰਪੰਚ ਬਣੇ । ਬਲਾਕ ਸੰਮਤੀ ਦੋਰਾਹਾ ਦੇ ਮੈਂਬਰ ਅਤੇ ਚੇਅਰਮੈਨ ਵੀ ਰਹੇ । ਸੈਂਟਰਲ ਕੋਆਪਰੇਟਿਵ ਬੈਂਕ, ਲੁਧਿਆਣਾ ਦੇ ਡਾਇਰੈਕਟਰ ਬਣੇ । ਚਾਰ ਵਾਰ ਐਮ.ਐਲ.ਏ. ਬਣੇ, ਵਜ਼ੀਰ ਬਣੇ, ਕਾਂਗਰਸ ਪਾਰਟੀ ਦੇ ਜਨਰਲ ਸੈਕਟਰੀ ਬਣੇ । ਵਿਧਾਨ ਸਭਾ ਪਾਰਟੀ ਦੇ ਅੰਦਰ ਜਨਰਲ ਸੈਕਟਰੀ ਬਣੇ, ਸੂਬੇ ਦੇ ਪ੍ਰਧਾਨ ਬਣੇ ਅਤੇ ਹੁਣ ਮੁੱਖ ਮੰਤਰੀ ਦੇ ਤੌਰ ਤੇ ਪੰਜਾਬ ਦੀ ਸੇਵਾ ਦਿਨ ਰਾਤ ਕਰ ਰਹੇ ਹਨ । ਪੰਚਾਂ ਅਤੇ ਸਰਪੰਚਾਂ ਨੂੰ ਇਸ ਗੱਲ ਦਾ ਪਤਾ ਹੈ ਕਿ ਸਰਦਾਰ ਬੇਅੰਤ ਸਿੰਘ ਜੀ ਦੇ ਦਿਲ ਔਰ ਦਿਮਾਗ ਅੰਦਰ ਇਕ ਨਕਸ਼ਾ ਹੈ ਅਤੇ ਉਨ੍ਹਾਂ ਨੇ ਪੰਜਾਬ ਦੀ ਕਾਇਆ ਕਲਪ ਕਰਨੀ ਹੈ । ਪੰਜਾਬ ਨੂੰ ਹਰ ਪਾਸਿਉਂ ਅਗੇ ਲਿਜਾਣਾ ਹੈ, ਪੰਜਾਬ ਦੇ ਲੋਕਾਂ ਦਾ ਜੀਵਨ ਪੱਧਰ ਉਚਾ ਚੁਕਣਾ ਹੈ । ਇਸ ਲਈ ਉਨ੍ਹਾਂ ਪੰਚਾਂ ਅਤੇ ਸਰਪੰਚਾਂ ਨੇ ਸਰਦਾਰ ਬੇਅੰਤ ਸਿੰਘ ਜੀ ਨੂੰ, ਕਾਂਗਰਸ ਪਾਰਟੀ ਨੂੰ ਸਹਿਯੋਗ ਦਿਤਾ । ਅੱਜ ਜਿਉਂਦੀ ਜਾਗਦੀ ਮਿਸਾਲ ਤੁਹਾਡੇ ਸਾਹਮਣੇ ਹੈ । ਪੰਜਾਬ ਹਰ ਪੱਖੋਂ ਤਰੱਕੀ ਵੱਲ ਵੱਧ ਰਿਹਾ ਹੈ । ਪੰਜਾਬ ਵਿਚ ਅੱਜ ਖੁਸ਼ਹਾਲੀ ਹੋ ਰਹੀ ਹੈ । ਪੰਜਾਬ ਦੇ ਹਰ ਪਿੰਡ ਅਤੇ ਸ਼ਹਿਰ ਵਿਚ ਵਿਕਾਸ ਦਾ ਕੰਮ ਹੋ ਰਿਹਾ ਹੈ । ਪੰਜਾਬ ਵਿਚ ਬੜੇ ਬੜੇ ਪ੍ਰਾਜੈਕਟ ਚਲ ਰਹੇ ਹਨ । ਪੰਜਾਬ ਦੇ ਅੰਦਰ ਅੰਮ੍ਰਿਤਸਰ, ਲੁਧਿਆਣਾ ਅਤੇ ਜਲੰਧਰ ਤਿੰਨ ਕਾਰਪੋਰੇਸ਼ਨਾਂ ਹਨ । ਇਨ੍ਹਾਂ ਸ਼ਹਿਰਾਂ ਦੇ ਅੰਦਰ ਬਹੁਤ ਸਾਰਾ ਸਮਾ ਪਹਿਲਾਂ ਚੋਣਾਂ ਨਹੀਂ ਸੀ ਹੋਈਆਂ ਲੇਕਿਨ ਸਰਕਾਰ ਬਣਨ ਤੋਂ ਪਹਿਲਾਂ ਜੋ ਮੈਂਬਰ ਚੁਣੇ ਗਏ ਉਨ੍ਹਾਂ ਦੀ ਪਲੈਨ ਸੀ ਔਰ ਉਨ੍ਹਾਂ ਦੀਆਂ ਸਕੀਮਾਂ ਸਨ ਕਿ ਅਸੀਂ ਸ਼ਹਿਰਾਂ ਦਾ ਮੂੰਹ ਮੱਥਾ ਸੰਵਾਰਨਾ ਹੈ । ਸਟਰੀਟ ਲਾਈਟ, ਸੀਵਰੇਜ, ਵਾਟਰ ਸਪਲਾਈ ਅਤੇ ਹੋਰ ਸਫਾਈ ਆਦਿ ਦੇ ਕੰਮ ਕਰਨੇ ਹਨ ਪਰ ਉਨ੍ਹਾਂ ਕੋਲ ਪੈਸਾ ਨਹੀਂ ਸੀ । ਕਾਂਗਰਸ ਸਰਕਾਰ ਬਣਨ ਤੋਂ ਬਾਅਦ ਸਰਦਾਰ ਬੇਅੰਤ ਸਿੰਘ ਜੀ ਨੇ ਕਾਰਪੋਰੇਸ਼ਨਾਂ ਨੂੰ ਕਰੋੜਾਂ ਰੁਪਏ ਦਿਤੇ ਔਰ ਅੱਜ ਤੁਸੀਂ ਦੇਖ ਸਕਦੇ ਹੋ ਕਿ ਸ਼ਹਿਰਾਂ ਦੇ ਅੰਦਰ ਕਿਤਨਾ ਕੰਮ ਚਲ ਰਿਹਾ ਹੈ । ਸਟਰੀਟ ਲਾਈਟ, ਚੌਕ, ਸੀਵਰੇਜ ਅਤੇ ਸਫਾਈ ਆਦਿ ਦੇ ਕਿਤਨੇ ਕੰਮ ਹੋ ਰਹੇ ਹਨ ।

ਮੈਂ, ਸਪੀਕਰ ਸਾਹਿਬ, ਸਹਿਕਾਰਤਾ ਵਿਭਾਗ ਦੀ ਵੀ ਗੱਲ ਕਰਦਾ ਹਾਂ । ਸਹਿਕਾਰਤਾ ਵਿਭਾਗ ਬੜਾ ਲੰਬਾ ਚੌੜਾ ਹੈ ਔਰ ਸਾਡੇ ਮਾਨਯੋਗ ਮੰਤਰੀ ਸ੍ਰੀ ਸੱਜਨ ਕੁਮਾਰ ਜਾਖੜ ਜੋ

[ਸਰਦਾਰ ਮਲਕੀਤ ਸਿੰਘ ਬਿਲਾਸਪੁਰ]

ਕਿ ਸਹਿਕਾਰਤਾ ਅਤੇ ਸਿੰਚਾਈ ਦੇ ਮੰਤਰੀ ਹਨ, ਇਨ੍ਹਾਂ ਨੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਦੀ ਸਰਪ੍ਰਸਤੀ ਹੇਠ ਇਥੇ ਹਰਾ ਇਨਕਲਾਬ, ਚਿੱਟਾ ਇਨਕਲਾਬ, ਨੀਲਾ ਇਨਕਲਾਬ ਲਿਆਂਦਾ ਅਤੇ ਹੁਣ ਮਿੱਠੇ ਇਨਕਲਾਬ ਵੱਲ ਵੱਧ ਰਹੇ ਹਨ। ਪੰਜਾਬ ਵਿਚ ਬਹੁਤ ਸ਼ੂਗਰ ਮਿਲਾਂ ਲਗੀਆਂ ਹੋਈਆਂ ਹਨ। ਬੁਢਲਾਡਾ ਅਤੇ ਜਗਰਾਉਂ ਸ਼ੂਗਰ ਮਿਲ ਦਾ ਇਥੇ ਜਿਕਰ ਹੁੰਦਾ ਰਿਹਾ ਹੈ। ਮੈਂ ਅਨੁਭਵ ਕਰਦਾ ਹਾਂ ਕਿ ਘਾਟਾ ਨਫ਼ਾ ਦੋਨੋਂ ਗਲਾਂ ਹਰ ਕੰਮ ਵਿਚ ਹੋ ਸਕਦੀਆਂ ਹਨ। ਜੋ ਵੀ ਮਿੱਲ ਸਹਿਕਾਰਤਾ ਖੇਤਰ ਵਿਚ ਲਗੀ ਹੈ, ਅਤਿਵਾਦ ਦੇ ਦਿਨਾਂ ਅੰਦਰ ਲੋਕਾਂ ਨੇ ਗੰਨਾ ਬੀਜਣਾ ਬੰਦ ਕਰ ਦਿਤਾ ਸੀ, ਤੁਸੀਂ ਦੇਖੋ ਕਿ ਜਿਸ ਮਿਲ ਨੂੰ ਗੰਨਾ ਨਹੀਂ ਮਿਲੇਗਾ ਉਹ ਮਿੱਲ ਗੰਨੇ ਤੋਂ ਬਗੈਰ ਕਿਵੇਂ ਚਲ ਸਕੇਗੀ, ਉਹ ਮਿੱਲ ਘਾਟੇ ਵਿਚ ਜਾ ਸਕਦੀ ਹੈ। ਮੈਨੂੰ ਇਹ ਗੱਲ ਕਹਿਣ ਵਿਚ ਖੁਸ਼ੀ ਹੈ ਕਿ ਸਹਿਕਾਰਤਾ ਵਿਭਾਗ ਦੇ ਅੰਦਰ ਬਹੁਤ ਸਾਰੇ ਅਦਾਰੇ ਹਨ ਜਿਵੇਂ ਮਾਰਕਫੈਡ, ਮਿਲਕਫੈਡ, ਸਪਿਨਿੰਗਫੈਡ, ਹਾਊਸਫੈਡ ਅਤੇ ਹੋਰ ਇਸ ਤਰ੍ਹਾਂ ਦੇ ਅਦਾਰੇ ਹਨ ਜਿਨ੍ਹਾਂ ਨੇ ਮੁਨਾਫ਼ਾ ਲਿਆ ਕੇ ਦਿਤਾ ਹੈ, ਜਿਸ ਦੀ ਬਦੌਲਤ ਅੱਜ ਸਾਡਾ ਮਾਰਕਫੈਡ ਦਾ ਭਵਨ ਇਥੇ ਚੰਡੀਗੜ੍ਹ ਦੇ ਅੰਦਰ ਬਣਿਆ, ਹਾਊਸਫੈਡ ਭਵਨ ਬਣਿਆ। ਸਾਹਿਕਾਰਤਾ ਲਹਿਰ ਪੰਜਾਬ ਦੇ ਕਿਸਾਨਾਂ ਵਾਸਤੇ ਕੰਮ ਕਰ ਰਹੀ ਹੈ ਔਰ ਪੰਜਾਬ ਦੇ ਕਿਸਾਨ ਮਹਿਸੂਸ ਕਰਦੇ ਹਨ ਕਿ ਸਹਿਕਾਰਤਾ ਲਹਿਰ ਦੇ ਅੰਦਰ ਜੋ ਕੁਝ ਸਾਨੂੰ ਮਿਲਣਾ ਚਾਹੀਦਾ ਹੈ, ਉਹ ਮਿਲ ਰਿਹਾ ਹੈ।

ਮੈਂ ਸਿੱਖਿਆ ਦੀ ਵੀ ਗੱਲ ਕਰ ਰਿਹਾ ਸੀ। ਸਰਦਾਰ ਲਖਮੀਰ ਸਿੰਘ ਜੀ ਰੰਧਾਵਾ ਨੇ ਇਸ ਵਿਚ ਬੜੀ ਮਿਹਨਤ ਕੀਤੀ ਹੈ....

**ਸ਼੍ਰੀ ਸਪੀਕਰ**: ਤੁਸੀਂ ਹੋਰ ਕਿੰਨਾ ਟਾਈਮ ਲੈਣਾ ਹੈ, ਹੁਣ ਵਾਈਂਡ ਅਪ ਕਰੋ। ਹੋਰ ਵੀ ਮੈਂਬਰ ਬੋਲਣ ਵਾਲੇ ਹਨ।

**ਸਰਦਾਰ ਮਲਕੀਤ ਸਿੰਘ ਬਿਲਾਸਪੁਰ**: ਸਪੀਕਰ ਸਾਹਿਬ, ਮੈਂ ਹਾਲੇ ਬੋਲਣਾ ਹੈ। ਸਿੱਖਿਆ ਦੇ ਖੇਤਰ ਅੰਦਰ, ਭਾਸ਼ਾ ਵਿਭਾਗ ਅੰਦਰ ਇਨ੍ਹਾਂ ਨੇ ਕੰਮ ਕੀਤਾ ਹੈ। ਅੱਜ ਕਿਤੇ ਉਰਦੂ ਅਕਾਡਮੀ ਦੀ ਗੱਲ ਚਲ ਰਹੀ ਹੈ ਅਤੇ ਕਿਤੇ ਸਾਹਿਤਕਾਰਾਂ ਦਾ, ਰਾਈਟਰਾਂ ਦਾ ਸਨਮਾਨ ਕੀਤਾ ਜਾ ਰਿਹਾ ਹੈ। ਇਹ ਸਰਦਾਰ ਬੇਅੰਤ ਸਿੰਘ ਦੀ ਦੇਣ ਹੈ। ਉਨ੍ਹਾਂ ਨੇ ਜਿਥੇ ਸਾਡੇ ਮਹਾਨ ਦੇਸ਼-ਭਗਤਾਂ ਜਿਨ੍ਹਾਂ ਦੀਆਂ ਕੁਰਬਾਨੀਆਂ ਦੇ ਸਦਕਾ ਸਾਡਾ ਹਿੰਦੁਸਤਾਨ ਆਜ਼ਾਦ ਹੋਇਆ, ਅੱਜ ਸਾਨੂੰ ਹੱਕ ਹਕੂਕ ਹਾਸਲ ਹਨ, ਅਸੀਂ ਆਪਣੀ ਮਰਜ਼ੀ ਨਾਲ ਵੋਟਾਂ ਦੇ ਰਾਜ ਦੇ ਅੰਦਰ ਇਲੈਕਸ਼ਨਾਂ ਲੜ ਸਕਦੇ ਹਾਂ ਔਰ ਆਪਣੇ ਰਾਜਭਾਗ ਕਾਇਮ ਕਰਦੇ ਹਾਂ, ਉਨ੍ਹਾਂ ਮਹਾਨ ਦੇਸ਼ ਭਗਤਾਂ ਦੀਆਂ ਯਾਦਗਾਰਾਂ ਬਣਾਈਆਂ ਹਨ, ਜਿਥੇ ਕੂਕਿਆਂ ਦੀ ਯਾਦਗਾਰ ਮਲੇਰਕੋਟਲਾ ਵਿਖੇ ਅਤੇ ਹੋਰ ਕਈ ਯਾਦਗਾਰਾਂ ਅੰਮ੍ਰਿਤਸਰ ਅਤੇ ਲੁਧਿਆਣੇ ਅੰਦਰ ਬਣਾਈਆਂ ਹਨ, ਉਥੇ ਲੋਕ ਅੱਜ ਇਹ ਮਹਿਸੂਸ ਕਰਦੇ ਹਨ ਕਿ ਸਰਦਾਰ ਬੇਅੰਤ ਸਿੰਘ ਨੇ ਕਿੰਨੇ ਹੀ ਮਹਾਨ ਦੇਸ਼ ਭਗਤਾਂ ਬਾਰੇ ਸੋਚਿਆ ਹੈ। ਉਨ੍ਹਾਂ ਦੇ ਨਾਵਾਂ ਤੇ ਮਾਰਗ ਬਣਾਏ ਗਏ ਹਨ। ਜਿਸ ਮਾਰਗ ਤੇ ਚਲ ਕੇ ਪੰਜਾਬ ਦੇ ਲੋਕ ਮਹਿਸੂਸ ਕਰਨਗੇ ਕਿ ਉਨ੍ਹਾਂ ਮਹਾਨ ਦੇਸ਼ ਭਗਤਾਂ ਨੇ ਸਾਡੇ ਲਈ ਕੀ ਕੁਝ ਕੀਤਾ ਹੈ ਕਿਉਂਕਿ ਕੋਈ ਵੀ ਇਮਾਰਤ ਦੇਖਣ ਨੂੰ ਨਜ਼ਰ ਆਉਂਦੀ ਹੈ, ਸੁੰਦਰ ਲਗਦੀ ਹੈ ਲੇਕਿਨ ਉਸ ਇਮਾਰਤ ਦੀਆਂ ਨੀਹਾਂ

ਅੰਦਰ ਜਿਹੜੇ ਰੋੜੇ, ਪੱਥਰ ਹੁੰਦੇ ਹਨ, ਉਹ ਦੇਖਣ ਨੂੰ ਨਜ਼ਰ ਨਹੀਂ ਆਉਂਦੇ। ਅੱਜ ਸਾਡਾ ਹਿੰਦੁਸਤਾਨ ਉਨ੍ਹਾਂ ਮਹਾਨ ਦੇਸ਼ ਭਗਤਾਂ ਦੀਆਂ ਕੁਰਬਾਨੀਆਂ ਸਦਕਾ ਖੜ੍ਹਾ ਹੈ। ਉਨ੍ਹਾਂ ਦਾ ਜਿੰਨਾ ਵੀ ਮਾਣ ਅਤੇ ਸਤਿਕਾਰ ਅਸੀਂ ਕਰੀਏ, ਥੋੜ੍ਹਾ ਹੈ।

**ਸ਼੍ਰੀ ਸਪੀਕਰ:** ਤੁਸੀਂ ਕਿੰਨੀ ਦੇਰ ਹੋਰ ਬੋਲਣਾ ਹੈ ?

**ਸਰਦਾਰ ਮਲਕੀਤ ਸਿੰਘ ਬਿਲਾਸਪੁਰ** ਸਪੀਕਰ ਸਾਹਿਬ, ਜਦੋਂ ਤੁਸੀਂ ਬੋਲਣਾ ਬੰਦ ਕਰਾ ਦਿਉਗੇ, ਮੈਂ ਬੰਦ ਕਰ ਦੇਵਾਂਗਾ। ਮੇਰੇ ਕੋਲ ਤਾਂ ਮੈਟੀਰੀਅਲ ਪਿਆ ਹੈ। ਮੈਂ ਥੋੜ੍ਹਾ ਜਿਹਾ ਹੋਰ ਬੋਲਾਂਗਾ।

**ਸ਼੍ਰੀ ਸਪੀਕਰ** ਕੀ ਤੁਸੀਂ 5 ਮਿੰਟ ਵਿਚ ਖ਼ਤਮ ਕਰ ਲਉਗੇ ?

**ਸਰਦਾਰ ਮਲਕੀਤ ਸਿੰਘ ਬਿਲਾਸਪੁਰ** ਹਾਂ ਜੀ, ਮੈਂ 5 ਮਿੰਟ ਵਿਚ ਖ਼ਤਮ ਕਰ ਦੇਵਾਂਗਾ।

**Mr. Speaker:** O.K. ਠੀਕ ਹੈ, ਬੋਲੋ।

**ਸ਼੍ਰੀ ਸਤਨਾਮ ਸਿੰਘ ਕੈਂਥ:** ਮਾਨਯੋਗ ਸਪੀਕਰ ਸਾਹਿਬ, ਸਾਡੀ ਪਾਰਟੀ ਦਾ ਬੜਾ ਵੱਡਾ ਪ੍ਰੋਟੈਸਟ ਹੈ। ਅਸੀਂ ਕੱਲ ਵੀ ਤੁਹਾਡੇ ਕੋਲ ਥੋੜ੍ਹਾ ਜਿਹਾ ਨਿੱਜੀ ਰੂਪ ਵਿਚ ਪ੍ਰੋਟੈਸਟ ਜ਼ਾਹਿਰ ਕੀਤਾ ਸੀ। ਕੱਲ ਵੀ ਸਾਡਾ ਕੋਈ ਮੈਂਬਰ ਨਹੀਂ ਬੁਲਾਇਆ ਗਿਆ। ਤੁਸੀਂ ਕਿਹਾ ਸੀ ਕਿ ਅੱਜ ਸਾਡੇ ਦੋ ਮੈਂਬਰ ਬੁਲਾਏ ਜਾਣਗੇ ਲੇਕਿਨ ਅੱਜ ਫੇਰ ਉਹੀ ਕੁਝ ਹੋ ਰਿਹਾ ਹੈ।

**ਸ਼੍ਰੀ ਸਪੀਕਰ.** ਇਸ ਤੋਂ ਬਾਅਦ ਤੁਹਾਡੇ ਮੈਂਬਰ ਨੇ ਹੀ ਬੋਲਣਾ ਹੈ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ.** ਸਪੀਕਰ ਸਾਹਿਬ, ਸਾਡੀ ਸੀ.ਪੀ.ਆਈ. ਪਾਰਟੀ ਵੱਲੋਂ ਤਿੰਨ ਮੈਂਬਰਾਂ ਦੇ ਨਾਂ ਦਿੱਤੇ ਗਏ ਸਨ। ਸਾਡੇ ਹਾਲੇ ਦੋ ਮੈਂਬਰ ਬੋਲੇ ਹਨ ਅਤੇ ਤੁਹਾਡੇ ਵੱਲੋਂ ਸਲਿਪ ਆ ਗਈ ਹੈ ਕਿ ਸਾਡੇ 44 ਮਿੰਟ ਬਣਦੇ ਸਨ ਜਦਕਿ ਸਾਨੂੰ 54 ਮਿੰਟ ਦੇ ਦਿੱਤੇ ਗਏ ਹਨ। ਮੈਂ ਸਮਝਦਾ ਹਾਂ ਕਿ ਸਾਡੇ ਤਿੰਨ ਮੈਂਬਰਾਂ ਦੇ ਨਾਂ ਦੇ ਉਤੇ ਟਾਈਮ ਡਿਵਾਈਡ ਕਰਨਾ ਚਾਹੀਦਾ ਸੀ......

**ਸ਼੍ਰੀ ਸਪੀਕਰ:** ਇਹ ਤੁਹਾਡੇ ਲੀਡਰਾਂ ਨੂੰ ਆਪ ਚਾਹੀਦਾ ਸੀ ਕਿ ਟਾਈਮ ਡਿਵਾਈਡ ਕਰਦੇ। ਮੇਰੇ ਵਲੋਂ ਚਾਹੇ ਤੁਹਾਡਾ ਇਕ ਮੈਂਬਰ ਹੀ ਬੋਲਦਾ ਜਾਏ। ਤੁਸੀਂ ਆਪਣੇ ਟਾਈਮ ਵਿਚ ਬੋਲਣਾ ਹੈ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ :** ਸਪੀਕਰ ਸਾਹਿਬ, ਸਾਡੇ ਚਾਰ ਮੈਂਬਰਾਂ ਦੇ ਹਿਸਾਬ ਨਾਲ ਸਾਨੂੰ 11-11 ਮਿੰਟ ਦਿੱਤੇ ਗਏ ਹਨ। ਦੂਸਰਿਆਂ ਨੂੰ ਜ਼ਿਆਦਾ ਟਾਈਮ ਦਿੱਤਾ ਜਾਂਦਾ ਹੈ। ਇਹ ਤੁਹਾਡਾ ਫਰਜ਼ ਬਣਦਾ ਹੈ ਕਿ ਟਾਈਮ ਡਿਵਾਈਡ ਕਰਕੇ ਦਿਉ।

**ਸ੍ਰੀ ਸਪੀਕਰ** : ਮੈਂ ਤਾਂ ਵਿੱਚ ਵਿੱਚ ਕਈ ਵਾਰ ਕਹਿੰਦਾ ਰਿਹਾ ਹਾਂ ਕਿ ਵਾਈਂਡ ਅਪ ਕਰ ਦਿਉ । ਫੇਰ ਉਹ ਕਹਿੰਦੇ ਰਹਿੰਦੇ ਹਨ ਕਿ 10 ਮਿੰਟ ਹੋਰ ਦੇ ਦਿਉ, 5 ਮਿੰਟ ਹੋਰ ਦੇ ਦਿਉ । ਫੇਰ ਹੁਣ ਰੌਲਾ ਪਾਉਣ ਵਾਲੀ ਤਾਂ ਕੋਈ ਗੱਲ ਨਹੀਂ । ਤੁਹਾਡਾ ਟਾਈਮ ਤੁਹਾਡੇ ਆਪਣੇ ਲੀਡਰਾਂ ਨੇ ਲੈ ਲਿਆ ਹੈ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਸਪੀਕਰ ਸਾਹਿਬ, ਅਸੀਂ ਵੀ ਕਿਸੇ ਇਲਾਕੇ ਦੀ ਨੁਮਾਇੰਦਗੀ ਕਰਦੇ ਹਾਂ । ਸਾਨੂੰ ਵੀ ਬੋਲਣ ਦਾ ਟਾਈਮ ਮਿਲਣਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਤੁਸੀਂ ਆਪਣਾ ਫੈਸਲਾ ਆਪ ਕਰ ਲਓ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਸਪੀਕਰ ਸਾਹਿਬ, ਇਸ ਦਾ ਫੈਸਲਾ ਤੁਸੀਂ ਕਰੋ । ਜਿਹੜਾ ਖ਼ਤਮ ਨਹੀਂ ਕਰਦਾ, ਤੁਸੀਂ ਆਪ ਉਸ ਨੂੰ ਬੰਦ ਕਰਾਉ ਬੋਲਣ ਤੋਂ । ਇਹ ਗੱਲ ਠੀਕ ਨਹੀਂ ਕਿ ਤੁਸੀਂ ਦੂਸਰਿਆਂ ਦੇ ਟਾਈਮ ਤੇ ਹੀ ਕੱਟ ਲਾ ਦਿਉ ।

**ਸ੍ਰੀਮਤੀ ਵਿਮਲਾ ਡਾਂਗ** : ** ** **

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੂੰ ਇਜਾਜ਼ਤ ਦੇ ਦਿਓ, ਕੀ ਫਰਕ ਪੈਂਦਾ ਹੈ । ਅਸੀਂ ਹਾਊਸ ਹੋਰ ਐਕਸਟੈਂਡ ਕਰ ਲਵਾਂਗੇ ।

**Mr. Speaker** : Allowed.

**ਸਰਦਾਰ ਮਲਕੀਤ ਸਿੰਘ ਬਿਲਾਸਪੁਰ** : ਸਪੀਕਰ ਸਾਹਿਬ, ਮੈਂ ਜ਼ਿਕਰ ਕਰ ਰਿਹਾ ਸੀ ਕਿ ਸਰਦਾਰ ਬੇਅੰਤ ਸਿੰਘ ਜੀ ਨੇ ਉਨ੍ਹਾਂ ਮਹਾਨ ਦੇਸ਼ ਭਗਤਾਂ ਦਾ ਮਾਣ ਸਤਿਕਾਰ ਕੀਤਾ ਅਤੇ ਅੱਤਵਾਦ ਦੇ ਦੌਰਾਨ ਜੋ ਸਾਰੀਆਂ ਪਾਰਟੀਆਂ ਅਤੇ ਸਾਰੇ ਵਰਗਾਂ ਦੇ ਲੋਕ ਮਾਰੇ ਗਏ ਸਨ, ਉਨ੍ਹਾਂ ਦਾ ਜ਼ਿਲ੍ਹਾ ਪੱਧਰ ਤੇ ਸਨਮਾਨ ਕੀਤਾ ਗਿਆ ਔਰ ਇਹ ਸਰਦਾਰ ਬੇਅੰਤ ਸਿੰਘ ਜੀ ਦੀ ਹੀ ਦੇਣ ਹੈ । ਮੈਂ ਬੇਨਤੀ ਕਰਦਾ ਹਾਂ ਕਿ ਪੰਜਾਬ ਦੇ ਅੰਦਰ ਅਸੀਂ ਬਹੁਤ ਸਾਰੀਆਂ ਪ੍ਰਾਪਤੀਆਂ ਕੀਤੀਆਂ ਹਨ ਅਤੇ ਅੱਜ ਅਸੀਂ ਮਹਿਸੂਸ ਕਰਦੇ ਹਾਂ ਕਿ ਵਾਕਿਆਈ ਹਰ ਖ਼ੇਤਰ ਵਿਚ ਅਸੀਂ ਅੱਗੇ ਵਧੇ ਹਾਂ । ਭਾਵੇਂ ਸਕੂਲ ਅਪਗ੍ਰੇਡ ਕਰਨ ਦੀ ਗੱਲ ਹੈ, ਭਾਵੇਂ ਪਸ਼ੂ ਹਸਪਤਾਲਾਂ ਨੂੰ ਅਪਗ੍ਰੇਡ ਕਰਨ ਦੀ ਗੱਲ ਹੈ ਅਤੇ ਭਾਵੇਂ ਨਵੀਆਂ ਡਿਸਪੈਂਸਰੀਆਂ ਖੋਲ੍ਹਣ ਦੀ ਗੱਲ ਹੈ, ਲੋਕਾਂ ਨੂੰ ਬੜੀ ਭਾਰੀ ਰਾਹਤ ਇਸ ਸਰਕਾਰ ਨੇ ਦਿੱਤੀ ਹੈ । ਇਥੇ ਸਕੂਲਾਂ ਦੀ ਗੱਲ ਕੀਤੀ ਗਈ ਹੈ । ਸਿੱਖਿਆ ਬੜਾ ਜ਼ਰੂਰੀ ਵਿਸ਼ਾ ਹੈ । ਚੰਗੀ ਸਿੱਖਿਆ ਲੈ ਕੇ ਆਦਮੀ ਡਾਕਟਰ ਬਣ ਸਕਦਾ ਹੈ, ਇੰਜੀਨੀਅਰ ਬਣ ਸਕਦਾ ਹੈ, ਪ੍ਰੋਫੈਸਰ ਬਣ ਸਕਦਾ ਹੈ, ਪ੍ਰਿੰਸੀਪਲ ਬਣ ਸਕਦਾ ਹੈ, ਸਾਇੰਸਦਾਨ ਬਣ ਸਕਦਾ ਹੈ ਅਤੇ ਸਿਆਸਤਦਾਨ ਬਣ ਸਕਦਾ ਹੈ । ਇਸ ਸਿਖਿਆ ਦੇ ਖੇਤਰ ਵਿਚ ਜੋ ਵੀ ਉਪਰਾਲੇ ਕੀਤੇ ਗਏ ਹਨ, ਬਹੁਤ ਸ਼ਲਾਘਾਯੋਗ ਹਨ । ਅੱਜ ਪ੍ਰਾਇਮਰੀ ਸਕੂਲਾਂ ਅੰਦਰ ਅਧਿਆਪਕ ਪੜ੍ਹਾਉਂਦੇ ਹਨ । ਕਿਸੇ ਕਿਸਮ ਦੀ ਅਣਗਹਿਲੀ ਕਿਤੇ ਹੁੰਦੀ ਹੈ ਤਾਂ ਉਸ ਨੂੰ ਸੁਣਿਆ, ਦੇਖਿਆ ਜਾਂਦਾ ਹੈ । ਸਾਡੇ ਐਜੂਕੇਸ਼ਨ ਮਨਿਸਟਰ ਸਾਹਿਬ ਨੇ ਪ੍ਰਾਇਮਰੀ ਤੋਂ ਮਿਡਲ, ਮਿਡਲ ਤੋਂ ਹਾਈ, ਅਤੇ ਹਾਈ ਸਕੂਲ ਤੋਂ ਦਸ ਜਮ੍ਹਾਂ ਦੋ ਸਕੂਲ ਅਪਗ੍ਰੇਡ ਕੀਤੇ । ਇਸ ਤਰ੍ਹਾਂ ਕਰਨ ਨਾਲ ਸਾਡੇ ਛੋਟੇ ਛੋਟੇ ਬੱਚਿਆਂ ਦਾ ਸਕੂਲ ਜਾਣ ਦਾ ਫਾਸਲਾ ਘਟਿਆ

**Expunged as ordered by the Chair.

ਹੈ । ਉਨ੍ਹਾਂ ਦਾ ਸਮਾਂ ਬਚਿਆ ਹੈ ਅਤੇ ਉਨ੍ਹਾਂ ਦੀ ਆਉਣ ਜਾਣ ਵਿਚ ਜੋ ਐਨਰਜੀ ਵੇਸਟ ਹੁੰਦੀ ਸੀ, ਉਹ ਬਚੀ ਹੈ । ਅਜੇ ਕਈ ਹੋਰ ਸਕੂਲ ਅਪਗ੍ਰੇਡ ਕਰਨ ਦਾ ਸਰਕਾਰ ਦਾ ਟੀਚਾ ਹੈ । ਇਸ ਨਾਲ ਹੋਰ ਅਧਿਆਪਕਾਂ ਤੋਂ ਨੌਕਰੀਆਂ ਮਿਲਣਗੀਆਂ । ਇਸ ਨਾਲ ਜਿਥੇ ਰੋਜ਼ਗਾਰ ਵਧੇਗਾ, ਉਥੇ ਅਧਿਆਪਕਾਂ ਤੋਂ ਵਾਂਝੇ ਰਹਿ ਰਹੇ ਸਕੂਲਾਂ ਵਿਚ ਬੱਚਿਆਂ ਨੂੰ ਪੜ੍ਹਾਈ ਵੀ ਮੁਹੱਈਆ ਹੋਵੇਗੀ । ਇਹ ਬੱਚੇ ਸਾਡਾ ਸਰਮਾਇਆ ਹਨ । ਇਨ੍ਹਾਂ ਨੂੰ ਪੜ੍ਹਾਈ ਕਰਾਉਣ ਵਾਸਤੇ ਅਧਿਆਪਕ ਮਿਲ ਸਕਣਗੇ ।

ਸਪੀਕਰ ਸਾਹਿਬ, ਜਿਥੇ ਮੈਂ ਹੋਰ ਕਈ ਗੱਲਾਂ ਕੀਤੀਆਂ ਹਨ, ਉਥੇ ਮੈਂ ਆਪਣੇ ਇਲਾਕੇ ਦੀ ਗੱਲ ਵੀ ਕਰਨੀ ਚਾਹੁੰਦਾ ਹਾਂ ਅਤੇ ਸੀ. ਐਮ. ਸਾਹਿਬ ਦਾ ਧੰਨਵਾਦ ਵੀ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਮੇਰੇ ਹਲਕੇ ਦਾਖਾ ਵਿਚ ਜੋ ਵੀ ਕਰਨ ਲਈ ਕਿਹਾ ਗਿਆ, ਪਹਿਲ ਦੇ ਆਧਾਰ ਤੇ ਕਨਸਿਡਰ ਕੀਤਾ । ਮੈਂ ਉਨ੍ਹਾਂ ਦਾ ਧੰਨਵਾਦੀ ਹਾਂ ਲੇਕਿਨ ਮੇਰੇ ਇਲਾਕੇ ਵਿਚ ਹਾਲੇ ਵੀ ਕਈ ਕੰਮ ਹਨ ਜਿਹੜੇ ਕਰਨ ਵਾਲੇ ਰਹਿੰਦੇ ਹਨ । ਮੇਰੇ ਹਲਕੇ ਵਿਚ 128 ਪਿੰਡ ਹਨ । ਇਸ ਹਲਕੇ ਵਿਚ ਬੇਟ ਏਰੀਆ ਪੈਂਦਾ ਹੈ ਅਤੇ ਸਲੱਮ ਏਰੀਆ ਵੀ ਪੈਂਦਾ ਹੈ । ਹੋਰ ਵੀ ਬਹੁਤ ਸਾਰੀਆਂ ਕਮੀਆਂ ਹਨ । ਸਤਲੁਜ ਦਰਿਆ ਵੀ ਪੈਂਦਾ ਹੈ । ਬੀਤੇ ਸਮੇਂ ਵਿਚ ਦਰਿਆ ਦੀ ਮਾਰ ਹੇਠ ਸਾਡੇ ਬੇਟ ਏਰੀਆ ਦੇ ਬਹੁਤ ਸਾਰੇ ਲੋਕ ਆਏ ਅਤੇ ਉਨ੍ਹਾਂ ਲੋਕਾਂ ਨੇ ਕਈ ਵਾਰ ਬਹੁਤ ਭਾਰੀ ਨੁਕਸਾਨ ਉਠਾਇਆ ਹੈ । ਇਸ ਬਾਰੇ ਅਸੀਂ ਮੁੱਖ ਮੰਤਰੀ ਜੀ ਨਾਲ ਗਾਹੇ-ਬ-ਗਾਹੇ ਗੱਲ ਕਰਦੇ ਰਹੇ । ਸਤਲੁਜ ਦਰਿਆ, ਰੋਪੜ ਤੋਂ ਲੈ ਕੇ ਅੱਗੇ ਤੱਕ ਦੋਨੋਂ ਪਾਸਿਆਂ ਤੇ ਮਾਰ ਕਰਦਾ ਹੈ । ਇਸ ਨੂੰ ਕੰਟਰੋਲ ਕਰਨ ਵਾਸਤੇ ਮੁੱਖ ਮੰਤਰੀ ਜੀ ਨੇ ਫਲੱਡ ਕੰਟਰੋਲ ਬੋਰਡ ਵੀ ਬਣਾਇਆ । ਲੇਕਿਨ ਮੇਰੀ ਬੇਨਤੀ ਹੈ ਕਿ ਜੋ ਰਿੰਗ ਬੰਨ੍ਹ ਬਣਾਏ ਗਏ ਹਨ ਜਾਂ ਬਣਾਏ ਜਾ ਰਹੇ ਹਨ, ਇਹ ਉਥੇ ਹੀ ਬਣਾਏ ਜਾਣੇ ਚਾਹੀਦੇ ਹਨ ਜਿਥੋਂ ਦਰਿਆ ਟੁੱਟਾ ਸੀ । ਇਹ ਬੰਨ੍ਹ ਹੋਰ ਜ਼ਮੀਨਾਂ ਐਕਵਾਇਰ ਕਰਕੇ ਨਾ ਲਗਾਏ ਜਾਣ ਕਿਉਂਕਿ ਇਸ ਨਾਲ ਸਾਡੇ ਗਰੀਬ ਕਿਸਾਨਾਂ ਦਾ ਨੁਕਸਾਨ ਹੁੰਦਾ ਹੈ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਮਾਜ ਭਲਾਈ ਵਿਭਾਗ ਹੈ, ਜੋ ਸਾਡੇ ਸਮਾਜ ਦਾ ਕਮਜ਼ੋਰ ਵਰਗ ਹੈ ਉਨ੍ਹਾਂ ਲੋਕਾਂ ਦੀਆਂ ਸਹੂਲਤਾਂ ਵਾਸਤੇ ਹੈ ਔਰ ਬਹੁਤ ਸਾਰੀਆਂ ਸਹੂਲਤਾਂ ਗਰੀਬ ਲੋਕਾਂ ਨੂੰ ਮਿਲੀਆਂ ਵੀ ਹਨ ਲੇਕਿਨ ਹੋਰ ਵੀ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਭਾਵੇਂ ਗੜ੍ਹਿਆਂ ਦੀ ਗੱਲ ਹੈ ਅਤੇ ਇਕ ਹਜ਼ਾਰ ਰੁਪਏ ਪ੍ਰਤੀ ਮਰਲਾ ਭਾਵੇਂ ਜ਼ਮੀਨ ਮਿਲਦੀ ਹੈ, ਇਸ ਬਾਰੇ ਮੇਰੀ ਬੇਨਤੀ ਹੈ ਕਿ ਜਿਸ ਭਾਅ ਵੀ ਜ਼ਮੀਨ ਮਿਲੇ ਉਸ ਭਾਅ ਤੇ ਜ਼ਮੀਨ ਲੈ ਕੇ ਉਨ੍ਹਾਂ ਗਰੀਬਾਂ ਨੂੰ ਦੇਣੀ ਚਾਹੀਦੀ ਹੈ ਤਾਂ ਕਿ ਉਹ ਆਪਣੀਆਂ ਰੂੜੀਆਂ ਲਗਾ ਸਕਣ ਔਰ ਜਿਹੜੇ ਹੋਰ ਦੂਸਰੇ ਕੰਮ ਹਨ, ਉਹ ਕਰ ਸਕਣ ।

ਇਸੇ ਤਰ੍ਹਾਂ ਮੈਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਸਮਾਜ ਭਲਾਈ ਵਿਭਾਗ ਦਾ ਬਜਟ ਦੇ ਵਿੱਚ ਜੋ ਪੈਸਾ ਰੱਖਿਆ ਹੈ ਉਹ ਇਸ ਵਾਰ ਬਹੁਤ ਵਧਾਇਆ ਹੈ ਔਰ ਉਹ ਸਕੀਮਾ ਲਾਗੂ ਕਰਨ ਵਾਸਤੇ ਜੋ ਪ੍ਰੋਗਰਾਮ ਉਲੀਕੇ ਹਨ ਉਹ ਬਹੁਤ ਅੱਛੇ ਹਨ, ਉਨ੍ਹਾਂ ਬਾਰੇ ਵੀ ਮੈਂ ਧੰਨਵਾਦ ਕਰਦਾ ਹਾਂ । ਆਖਿਰ ਦੇ ਵਿੱਚ ਮੈਂ

[ਸਰਦਾਰ ਮਲਕੀਤ ਸਿੰਘ ਬਿਲਾਸਪੁਰ]

ਇੰਨਾ ਕੁਝ ਕਹਿੰਦਾ ਹੋਇਆ ਜੋ ਮੇਰੇ ਮਾਨਯੋਗ ਮਿੱਤਰ ਸ੍ਰੀ ਉਪਿੰਦਰ ਸ਼ਰਮਾ ਜੀ ਨੇ ਧੰਨਵਾਦ ਦਾ ਮਤਾ ਰੱਖਿਆ ਹੈ, ਮੈਂ ਉਸ ਦੀ ਪ੍ਰੋੜਤਾ ਕਰਦਾ ਹਾਂ ਔਰ ਇਨ੍ਹਾਂ ਸ਼ਬਦਾਂ ਦੇ ਨਾਲ ਹੀ ਆਗਿਆ ਲੈਂਦਾ ਹੈ। ਧੰਨਵਾਦ ਜੈ ਹਿੰਦ।

**ਸ੍ਰੀ ਸਪੀਕਰ** : ਇਹ ਜਿਹੜੇ ਲਫਜ਼ ਸ੍ਰੀਮਤੀ ਵਿਮਲਾ ਡਾਂਗ ਨੇ ਅਨਡੈਮੋਕਰੈਟਿਕ ਦੇ ਵਰਤੇ ਹਨ that is expunged. We are running democratically.

**ਸਰਦਾਰ ਨਿਰਮਲ ਸਿੰਘ ਕਿੰਮਾ** (ਭਦੌੜ, ਐਸ. ਸੀ.) : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਜਿਹੜਾ 28 ਫਰਵਰੀ, 1995 ਨੂੰ ਇਸ ਹਾਊਸ ਦੇ ਵਿੱਚ ਮਾਨਯੋਗ ਗਵਰਨਰ ਸਾਹਿਬ ਨੇ ਭਾਸ਼ਣ ਦਿੱਤਾ ਹੈ ਉਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਇਸ ਦੀ ਵਿਰੋਧਤਾ ਕਰਦਾ ਹਾਂ ਕਿਉਂਕਿ ਇਸ ਭਾਸ਼ਣ ਦੇ ਅੰਦਰ ਪੰਜਾਬ ਦੇ ਜੋ ਪਹਿਲਾਂ ਹਾਲਾਤ ਰਹੇ ਹਨ, ਚਾਹੇ ਉਨ੍ਹਾਂ ਨੇ ਆਪਣੇ ਭਾਸ਼ਣ ਦੇ ਦੌਰਾਨ ਅਮਨ ਔਰ ਖੁਸ਼ਹਾਲੀ ਦੀ ਗੱਲ ਕੀਤੀ ਹੈ ਪਰੰਤੂ ਪੰਜਾਬ ਦੇ ਲੋਕਾਂ ਲਈ ਚਾਹੇ ਉਹ ਪੰਜਾਬ ਪੁਲਿਸ ਦੇ ਕਰਮਚਾਰੀ ਹਨ, ਫੋਰਸਿਜ਼ ਦੇ ਨੌਜਵਾਨ ਹਨ ਚਾਹੇ ਉਹ ਪੰਜਾਬ ਦੇ ਅੰਦਰ ਜਿਹੜਾ ਬਾਰ ਬਾਰ ਸਰਕਾਰ ਦੇ ਵੱਲੋਂ ਕਿਹਾ ਜਾ ਰਿਹਾ ਹੈ ਕਿ 26,000 ਲੋਕ ਮਨ ਜਿਨ੍ਹਾਂ ਨੂੰ ਇਸ ਪੀੜਤ ਸਮੇਂ ਦਾ ਮੁਕਾਬਲਾ ਕਰਨਾ ਪਿਆ, ਉਸ ਦੇ ਬਾਰੇ ਪੰਜਾਬ ਦੇ ਅੰਦਰ ਜਿਹੜਾ ਇਕ ਵਾਈਟ ਪੇਪਰ ਜਾਰੀ ਕਰਨਾ ਚਾਹੀਦਾ ਸੀ ਉਸ ਦੇ ਬਾਰੇ ਕੋਈ ਵੀ ਗੱਲ ਨਹੀਂ ਕਹੀ ਗਈ। ਮੰਡਲ ਕਮਿਸ਼ਨ ਦੀ ਰਿਪੋਰਟ ਜਿਸ ਦੇ ਬਾਰੇ ਸੁਪਰੀਮ ਕੋਰਟ ਦੇ ਵੱਲੋਂ ਡਾਇਰੈਕਸ਼ਨ ਵੀ ਆਈ ਹੋਈ ਹੈ ਕਿ ਕੋਈ ਵੀ ਸਟੇਟ ਗੌਰਮਿੰਟ ਪੱਛੜੀਆਂ ਸ੍ਰੇਣੀਆਂ ਦੀ ਰਿਜ਼ਰਵੇਸ਼ਨ ਦੀ ਖਾਤਰ ਮੰਡਲ ਕਮਿਸ਼ਨ ਦੀ ਰਿਪੋਰਟ ਲਾਗੂ ਕਰ ਸਕਦੀ ਹੈ। ਰਿਜ਼ਰਵੇਸ਼ਨ ਐਕਟ ਬਣਾਉਣ ਬਾਰੇ ਜਿਹੜਾ ਪਿਛਲੇ ਸਮੇਂ ਦੇ ਵਿੱਚ ਅਸੈਂਬਲੀ ਦੇ ਅੰਦਰ ਔਰ ਬਾਹਰ ਵੀ ਸ਼ੋਰ ਸ਼ਰਾਬਾ ਹੁੰਦਾ ਰਿਹਾ ਹੈ ਔਰ ਸਬੰਧਤ ਮਨਿਸਟਰ ਅਤੇ ਸੀ. ਐਮ. ਸਾਹਿਬ ਵੱਲੋਂ ਵੀ ਭਰੋਸਾ ਦਿੱਤਾ ਜਾਂਦਾ ਰਿਹਾ ਸੀ ਕਿ ਰਿਜਰਵੇਸ਼ਨ ਐਕਟ ਬਣਾਇਆ ਜਾਵੇਗਾ ਉਸ ਦੇ ਬਾਰੇ ਇਸ ਐਡਰੈਸ ਦੇ ਵਿੱਚ ਕੋਈ ਵੀ ਗੱਲ ਨਹੀਂ ਹੈ। ਸਪੀਕਰ ਸਾਹਿਬ, ਜਿਹੜੇ ਮੁਲਾਜਮ ਹਨ, ਕਿਸਾਨ ਹਨ, ਉਹ ਆਪਣੀਆਂ ਮੰਗਾਂ ਬਾਰੇ ਕਾਫੀ ਸਮੇਂ ਤੋਂ ਕਹਿ ਰਹੇ ਹਨ, ਉਨ੍ਹਾਂ ਦੀਆਂ ਭਖਦੀਆਂ ਮੰਗਾਂ ਹਨ ਅਤੇ ਕਾਫੀ ਸਮੇਂ ਤੋਂ ਲਟਕਦੀਆਂ ਆ ਰਹੀਆਂ ਹਨ ਪਰ ਉਨ੍ਹਾਂ ਦੇ ਬਾਰੇ ਵੀ ਇਸ ਭਾਸ਼ਣ ਦੇ ਵਿੱਚ ਕੋਈ ਵੀ ਲਫਜ਼ ਨਹੀਂ ਕਿਹਾ ਗਿਆ। ਪੰਜਾਬ ਦੇ ਦਰਿਆਵਾਂ ਦੇ ਪਾਣੀਆਂ ਬਾਰੇ ਨਾਲ ਦੇ ਹਾਊਸ ਵਿੱਚ ਹਰਿਆਣਾ ਗੌਰਮਿੰਟ ਦੇ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਦੇ ਵਿੱਚ ਉਸ ਸੂਬੇ ਦੀ ਖਾਤਰ ਸਤਲੁਜ ਲਿੰਕ ਨਹਿਰ ਬਾਰੇ ਬੋਲਿਆ ਹੈ ਔਰ ਕਿਹਾ ਹੈ ਕਿ ਇਸ ਨੂੰ ਜਲਦੀ ਹੀ ਕੰਪਲੀਟ ਕਰਕੇ ਪਾਣੀ ਦਿਵਾਇਆ ਜਾਵੇਗਾ ਪਰੰਤੂ ਸਾਡੇ ਪੰਜਾਬ ਦੇ ਗਵਰਨਰ ਸਾਹਿਬ ਨੇ ਇਸ ਭਾਸ਼ਣ ਦੇ ਅੰਦਰ ਕੋਈ ਵੀ ਲਫਜ਼ ਪੰਜਾਬ ਦੇ ਦਰਿਆਈ ਪਾਣੀਆਂ ਬਾਰੇ ਭਾਸ਼ਣ ਦੇ ਵਿੱਚ ਨਹੀਂ ਕਿਹਾ। ਇਸ ਤੋਂ ਇਲਾਵਾ ਪੰਜਾਬ ਦੇ ਕਮਾਂਡੋਜ਼ ਜਿਹੜੇ ਕਿ ਪੰਜਾਬ ਤੋਂ ਬਾਹਰ ਦੂਜੇ ਦੂਜੇ ਸੂਬਿਆਂ ਵਿੱਚ ਗਏ ਸਨ ਔਰ ਉਥੇ ਜਾ ਕੇ ਮਾਰੇ ਗਏ। ਇਸ ਭਾਸ਼ਣ ਦੇ ਅੰਦਰ ਉਨ੍ਹਾਂ ਬਾਰੇ ਵੀ ਦੋ ਲਫਜ਼ ਨਹੀਂ ਪਾਏ ਗਏ। ਇਸ ਦੇ ਨਾਲ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਟਰੇਜਰੀ ਬੈਂਚਿਜ਼ ਵੱਲੋਂ ਇਸ ਗਵਰਨਰ ਸਾਹਿਬ

ਦੇ ਭਾਸ਼ਣ ਤੇ ਬਹਿਸ ਹੋਈ ਹੈ ਉਹ ਇਸ ਗੱਲ ਨੂੰ ਪੂਰਾ ਕਰਦੀ ਹੈ ਕਿ,

"ਮੇਰੇ ਯਾਰ ਨੂੰ ਮੰਦਾ ਨਾ ਬੋਲੀਂ ਤੇ ਮੇਰੀ ਭਾਵੇਂ ਜਿੰਦ ਕੱਢ ਲੈ";

ਸਪੀਕਰ ਸਾਹਿਬ, ਕਿਸਾਨਾਂ ਵਾਸਤੇ ਔਰ ਅਨੁਸੂਚਿਤ ਜਾਤੀਆਂ ਦੇ ਲੋਕਾਂ ਵਾਸਤੇ ਇਸ ਭਾਸ਼ਣ ਦੇ ਵਿੱਚ ਕੱਖ ਵੀ ਨਹੀਂ ਹੈ। ਇਸ ਵਾਸਤੇ ਮੈਂ ਇਸ ਭਾਸ਼ਣ ਦੀ ਵਿਰੋਧਤਾ ਕਰਦਾ ਹਾਂ।

ਸਪੀਕਰ ਸਾਹਿਬ, ਟਰੈਜ਼ਰੀ ਬੈਂਚਾਂ ਵੱਲੋਂ ਬਾਰ ਬਾਰ ਸਿਫ਼ਤਾਂ ਦੇ ਪੁਲ ਬੰਨ੍ਹੇ ਜਾ ਰਹੇ ਹਨ। ਯਾਨੂੰ ਦੇਖਣਾ ਹੋਵੇਗਾ ਕਿ ਪੰਜਾਬ ਦੇ ਅੰਦਰ ਜਿਹੜੀਆਂ ਨਿਯੁਕਤੀਆਂ ਹੋਈਆਂ ਹਨ, ਜਿਹੜੀ ਭਰਤੀ ਹੋਈ ਹੈ ਚਾਹੇ ਉਹ ਈ.ਟੀ.ਓ. ਦੀ ਹੈ ਤੇ ਚਾਹੇ ਡੀ.ਟੀ.ਓ. ਦੀ ਹੈ ਜਾਂ ਹੋਰ ਹਨ ਉਨ੍ਹਾਂ ਦੇ ਬਾਰੇ ਸੁਪਰੀਮ ਕੋਰਟ ਵੱਲੋਂ ਜਾਂ ਹਾਈ ਕੋਰਟ ਵੱਲੋਂ ਜਿਹੜੇ ਸਟਰਿਕਚਰ ਪਾਸ ਕੀਤੇ ਗਏ ਹਨ ਉਨ੍ਹਾਂ ਦੇ ਬਾਰੇ ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਕੋਈ ਜ਼ਿਕਰ ਨਹੀਂ ਕੀਤਾ ਗਿਆ। ਪੰਜਾਬ ਵਿੱਚ ਚੋਣਾਂ ਹੋਈਆਂ, ਚਾਹੇ ਉਹ ਮਿਊਂਸਪਲ ਕਮੇਟੀਆਂ ਦੀਆਂ ਚੋਣਾਂ ਹੋਈਆਂ, ਚਾਹੇ ਉਹ ਪੰਚਾਇਤਾਂ ਦੀਆਂ ਹੋਈਆਂ, ਚਾਹੇ ਨੋਟੀਫਾਈਡ ਏਰੀਆ ਕਮੇਟੀ ਦੀਆਂ ਚੋਣਾਂ ਹੋਈਆਂ ਅਤੇ ਚਾਹੇ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਹੋਈਆਂ ਉਨ੍ਹਾਂ ਸਾਰੀਆਂ ਚੋਣਾਂ ਦੌਰਾਨ ਜਿਹੜੀਆਂ ਧਾਂਦਲੀਆਂ ਹੋਈਆਂ ਹਨ ਉਨ੍ਹਾਂ ਸਾਰੀਆਂ ਨੂੰ ਅੱਖੋਂ ਪਰੋਖੇ ਕੀਤਾ ਗਿਆ ਹੈ। ਕਿਨੀਆਂ ਗੱਲਾਂ ਦੱਸੀਏ. ਪੰਜਾਬ ਦੇ ਲੋਕਾਂ ਨੂੰ ਇਹ ਸਰਕਾਰ ਪ੍ਰਵਾਨ ਨਹੀਂ ਹੈ। ਮਸਲੇ ਲਟਕ ਰਹੇ ਹਨ, ਲੋਕਾਂ ਤੇ ਤਲਵਾਰ ਉਠ ਰਹੀ ਹੈ ਚਾਹੇ ਉਹ ਮੁਲਾਜ਼ਮ ਹਨ, ਬੇਰੁਜ਼ਗਾਰ ਹਨ ਜਾਂ ਚੋਣਾਂ ਦੇ ਮੈਦਾਨ ਵਿਚ ਲੜਣ ਵਾਲੇ ਲੋਕ ਹਨ। ਜਿਹੜੇ ਕਾਂਗਰਸ ਦੇ ਲੋਕ, ਰੂਲਿੰਗ ਪਾਰਟੀ ਦੇ ਨੁਮਾਇੰਦੇ ਜਿੱਤ ਕੇ ਆਏ ਹਨ, ਉਨ੍ਹਾਂ ਨੇ ਦੂਸਰਿਆਂ ਨੂੰ ਪਛਾਣਨ ਦਾ ਜੋ ਕੰਮ ਕੀਤਾ ਹੈ ਉਹ ਸਰਾਸਰ ਧੱਕੇਸ਼ਾਹੀ ਹੈ। ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਨਿਯੁਕਤ ਹੋਏ ਨੂੰ ਤਿੰਨ ਸਾਲ ਹੋ ਚੁੱਕੇ ਹਨ, ਚਾਹੇ ਸਮੇਂ ਸਮੇਂ ਤੇ ਜਸ਼ਨ ਮਨਾਏ ਗਏ ਹਨ। ਇਹ ਠੀਕ ਹੈ ਕਿ ਜਿਨ੍ਹਾਂ ਦੀ ਸਰਕਾਰ ਚਲਦੀ ਹੁੰਦੀ ਹੈ ਉਹ ਜਸ਼ਨ ਮਨਾਉਂਦੇ ਹੀ ਹੁੰਦੇ ਹਨ, ਪਰ ਜੋ ਧੱਕਾ ਇਸ ਸਰਕਾਰ ਨੇ ਲੋਕਾਂ ਦੇ ਨਾਲ ਕੀਤਾ ਹੈ ਇਸ ਸਰਕਾਰ ਨੂੰ ਚਾਹੀਦਾ ਹੈ ਕਿ ਸਾਡੇ ਨਾਲ ਦੀ ਸਰਕਾਰ ਜੋ ਹੈ, ਉਸ ਸਰਕਾਰ ਵਿੱਚ ਇਕ ਮੰਤਰੀ ਦੇ ਖਿਲਾਫ ਹਾਈ ਕੋਰਟ ਨੇ ਫੈਸਲਾ ਦਿੱਤਾ ਤਾਂ ਉਸ ਨੇ ਉਸੇ ਦਿਨ ਹੀ ਨਾਲ ਦੀ ਨਾਲ ਆਪਣਾ ਅਸਤੀਫਾ ਦੇ ਦਿੱਤਾ। ਪਰ ਸਾਡੀ ਇਥੋਂ ਦੀ ਸਰਕਾਰ ਤਾਂ ਪੂਰੀ ਢੀਠਤਾਈ ਤੇ ਉਤਰੀ ਹੋਈ ਹੈ। ਇਸ ਦੇ ਖਿਲਾਫ ਜਿਹੜੇ ਫੈਸਲੇ ਸੁਪਰੀਮ ਕੋਰਟ ਨੇ ਜਾਂ ਹਾਈ ਕੋਰਟ ਨੇ ਦਿੱਤੇ ਹਨ ਉਨ੍ਹਾਂ ਨੂੰ ਵੇਖਦੇ ਹੋਏ ਇਨ੍ਹਾਂ ਨੂੰ ਸੈਂਟਰ ਦੀ ਸਰਕਾਰ ਨੂੰ ਨਰਸਿਮ੍ਹਾ ਰਾਓ ਦੀ ਸਰਕਾਰ ਨੂੰ ਕਹਿ ਦੇਣਾ ਚਾਹੀਦਾ ਸੀ ਕਿ :

'ਆਹ ਲੈ ਮਾਏ ਸਾਂਭ ਕੁੰਜੀਆਂ, ਧੀਆਂ ਕਰ ਚੱਲੀਆਂ ਸਰਦਾਰੀ'

ਇਹ ਕਹਿ ਦੇਣਾ ਚਾਹੀਦਾ ਸੀ ਕਿ ਅਸੀਂ ਬਥੇਰੀ ਐਸ਼ ਕਰ ਲਈ ਹੈ, ਬਥੇਰਾ ਲੁੱਟ ਲਿਆ ਹੈ ਅਤੇ ਧੱਕੇਸ਼ਾਹੀ ਵਰਤ ਲਈ ਹੈ ਅਤੇ ਇਹ ਸਾਰਾ ਕੰਮ ਕਰ ਲਿਆ ਹੈ। ਹੁਣ ਸਾਡੇ ਖ਼ਿਲਾਫ ਹਾਈਕੋਰਟ ਨੇ ਕਾਨੂੰਨ ਅਤੇ ਨਿਆਂ ਦੀ ਗੱਲ ਕੀਤੀ ਹੈ ਅਤੇ ਅਸੀਂ ਉਸ ਨਿਆਂ ਅਤੇ ਕਾਨੂੰਨ ਤੇ ਪੂਰੇ ਨਹੀਂ ਉਤਰ ਸਕਦੇ, ਇਸ ਲਈ ਅਸੀਂ ਆਪਣੇ ਆਪ ਨੂੰ ਲਾਂਭੇ ਕਰਦੇ ਹਾਂ ਅਤੇ ਅੱਗੇ ਤੋਂ ਨਵੀਆਂ ਚੋਣਾਂ ਕਰਵਾਈਆਂ ਜਾਣੀਆਂ ਚਾਹੀਦੀਆਂ ਹਨ।

[ਸਰਦਾਰ ਨਿਰਮਲ ਸਿੰਘ ਨਿੰਮਾ]

ਸਪੀਕਰ ਸਾਹਿਬ, ਇਸ ਭਾਸ਼ਣ ਵਿੱਚ ਪੰਜਾਬ ਸਰਕਾਰ ਨੇ ਇੱਕ ਗੱਲ ਕੀਤੀ ਹੈ ਕਿ 8 ਮਾਰਚ ਨੂੰ ਔਰਤਾਂ ਦੇ ਹੱਕ ਵਿੱਚ ਦਿਵਸ ਮੰਨਾਉਣ ਖਾਤਰ ਛੁੱਟੀ ਤਾਂ ਕਰ ਦਿੱਤੀ ਗਈ ਲੇਕਿਨ ਪੰਜਾਬ ਦੇ ਲੋਕਾਂ ਲਈ ਉਨ੍ਹਾਂ ਦੀ ਖਾਤਰ ਜਿਨ੍ਹਾਂ ਨੇ ਦੇਸ਼ ਦਾ ਨਾਂ ਉਚਾ ਕੀਤਾ ਚਾਹੇ ਵਿਦਿਆ ਦੇ ਖੇਤਰ ਵਿੱਚ, ਚਾਹੇ ਉਹ ਆਈ.ਏ.ਐਸ. ਬਣੀਆਂ ਜਾਂ ਹੋਰ ਖੇਤਰਾਂ ਵਿੱਚ ਅੱਗੇ ਵਧੀਆਂ, ਉਨ੍ਹਾਂ ਬਾਰੇ ਕੋਈ ਜਾਣਕਾਰੀ ਦੇਣ ਦਾ ਯਤਨ ਨਹੀਂ ਕੀਤਾ। ਮੈਂ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਔਰਤ ਨੂੰ ਪੈਰ ਦੀ ਜੁੱਤੀ ਸਮਝਿਆ ਜਾਂਦਾ ਸੀ ਅਤੇ ਔਰਤ ਨੂੰ ਵਿਦਿਆ ਦੇ ਹੱਕ ਤੋਂ ਵਾਂਝੇ ਰੱਖਿਆ ਜਾਂਦਾ ਸੀ ਉਦੋਂ ਜਿਸ ਔਰਤ ਨੇ ਸੰਘਰਸ਼ ਕੀਤਾ ਸਰਕਾਰ ਨੂੰ ਇਹ ਸੋਚਣਾ ਚਾਹੀਦਾ ਸੀ ਕਿ ਉਹ ਔਰਤ ਕੌਣ ਸੀ ਜਿਸ ਨੇ ਸਭ ਤੋਂ ਪਹਿਲਾਂ ਸੰਘਰਸ਼ ਆਰੰਭ ਕੀਤਾ? ਜਿਥੇ ਸਾਡੇ ਗੁਰੂਆਂ, ਪੀਰਾਂ, ਪੈਗੰਬਰਾਂ ਅਤੇ ਅਵਤਾਰਾਂ ਨੇ ਜਨਮ ਲਿਆ ਅਤੇ ਸਰਕਾਰ ਨੇ ਸਨਮਾਨ ਵਿੱਚ ਕਬੀਰ ਚੇਅਰ, ਬਾਬਾ ਸਾਹਿਬ ਜੀ ਦੇ ਨਾਂ ਤੇ ਚੇਅਰ ਅਤੇ ਬਾਲਮੀਕ ਜੀ ਦੇ ਨਾਂ ਤੇ ਚੇਅਰਾਂ ਸਥਾਪਤ ਕੀਤੀਆਂ ਉਥੇ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਿਤੇ ਸਰਕਾਰ ਦਾ ਇਹ ਫੈਸਲਾ ਤਾਂ ਨਹੀਂ ਕਿ ਔਰਤਾਂ ਦੇ ਨਾਂ ਤੇ ਕੋਈ ਚੇਅਰ ਨਿਯੁਕਤ ਨਹੀਂ ਕਰਨੀ। ਔਰਤਾਂ ਦੇ ਬਾਰੇ ਦੱਸਣਾ ਬਹੁਤ ਜਰੂਰੀ ਹੈ। ਜਿਨ੍ਹਾਂ ਨੇ ਪੰਜਾਬ ਦੇ ਅੰਦਰ, ਦੇਸ਼ ਦੇ ਅੰਦਰ, ਅਜ਼ਾਦੀ ਦੀ ਲਹਿਰ ਵਿੱਚ ਉਘਾ ਯੋਗਦਾਨ ਪਾਇਆ ਉਨ੍ਹਾਂ ਬਾਰੇ ਦੱਸਿਆ ਜਾਣਾ ਚਾਹੀਦਾ ਹੈ। ਜਿਸ ਦੇਸ਼ ਦੇ ਅੰਦਰ ਇਹ ਕਾਨੂੰਨ ਪਾਸ ਹੋਇਆ ਹੋਵੇ ਕਿ ਔਰਤ ਨੂੰ ਪੈਰ ਦੀ ਜੁੱਤੀ ਸਮਝਿਆ ਜਾਵੇ ਅਤੇ ਗੁਲਾਮ ਬਣਾ ਕੇ ਰੱਖਿਆ ਜਾਵੇ। ਉਸ ਕਾਨੂੰਨ ਵਿਰੁੱਧ ਜਿਸ ਔਰਤ ਨੇ ਸਭ ਤੋਂ ਵੱਧ ਯੋਗਦਾਨ ਪਾਇਆ ਹੋਵੇ, ਉਹ ਔਰਤ ਕੋਈ ਹੋਰ ਨਹੀਂ ਸੀ ਉਹ ਔਰਤ ਸੀ ਦਾਦੀ ਮਾਂ ਸਵਿੱਤਰੀ ਫੂਲੇ ਬਾਈ, ਜਿਹੜੀ ਕਿ ਮਹਾਤਮਾ ਜੋਤੀ ਬਾ ਫੂਲੇ ਦੀ ਪਤਨੀ ਸੀ ਜਿਸ ਨੂੰ ਉਸ ਸਮੇਂ ਕਿਹੜੀਆਂ ਕਿਹੜੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਨਹੀਂ ਪਿਆ ਪਰ ਉਸ ਦਾ ਨਾਂ ਤੱਕ ਨਹੀਂ ਲਿਆ ਗਿਆ। ਮੈਨੂੰ ਇਹ ਗੱਲ ਹਾਊਸ ਵਿੱਚ ਕਹਿਣੀ ਪੈਂਦੀ ਹੈ ਕਿ ਔਰਤਾਂ ਲਈ ਸਰਕਾਰ ਕਾਫੀ ਚਿੰਤਤ ਹੈ ਔਰ ਇਨ੍ਹਾਂ ਨੇ ਜੋ ਕਾਨੂੰਨ ਪਾਸ ਕੀਤਾ ਹੋਇਆ ਹੈ ਉਸ ਅਨੁਸਾਰ ਸੰਮਤੀ ਦੀਆਂ ਚੋਣਾਂ ਵਿੱਚ 33% ਔਰਤ ਜਾਤੀ, ਸਾਡੀਆਂ ਬੀਬੀਆਂ, ਭੈਣਾਂ ਲਈ ਰੱਖਿਆ ਹੈ, ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ 8 ਤਾਰੀਖ ਔਰਤ ਜਾਤੀ ਵਾਸਤੇ ਤਾਂ ਰੱਖ ਲਈ ਪਰ ਇਨ੍ਹਾਂ ਨੂੰ ਨਾਲ ਹੀ ਉਸ ਮਹਾਨ ਔਰਤ ਦਾ ਨਾਂ ਲੈ ਕੇ ਅੱਜ ਦੀਆਂ ਔਰਤਾਂ ਨੂੰ ਜਾਗਰਿਤ ਕਰਨਾ ਚਾਹੀਦਾ ਹੈ ਜਿਸ ਨੇ ਔਰਤਾਂ ਨੂੰ ਮਾਣ-ਸਤਿਕਾਰ ਲੈ ਕੇ ਦਿੱਤਾ।

ਇਸ ਤੋਂ ਅੱਗੇ ਗੱਲ ਖੇਤੀਬਾੜੀ ਅਤੇ ਪਸ਼ੂ ਪਾਲਣ ਦੀ ਆਉਂਦੀ ਹੈ। ਇਸ ਐਡਰੈਸ ਵਿੱਚ ਬੜੇ ਲੰਬੇ ਚੌੜੇ ਅੰਕੜੇ ਦਿੱਤੇ ਗਏ ਹਨ। ਪੰਜਾਬ ਕਿਰਸਾਨੀ ਵਿੱਚ ਸਾਰੇ ਦੇਸ਼ ਅੰਦਰ ਮੋਹਰੀ ਸੂਬਾ ਹੈ ਅਤੇ ਇਸ ਦੇਸ਼ ਦਾ ਅੰਨਦਾਤਾ ਕਹਾਉਂਦਾ ਹੈ। ਪੰਜਾਬ ਦਾ ਕਿਸਾਨ ਵੱਧ ਤੋਂ ਵੱਧ ਅੰਨ ਪੈਦਾ ਕਰਦਾ ਹੈ ਪਰ ਉਨ੍ਹਾਂ ਦੇ ਭਖਦੇ ਮਸਲਿਆਂ ਵੱਲ ਧਿਆਨ ਨਹੀਂ ਦਿੱਤਾ ਜਾਂਦਾ। ਪੰਜਾਬ ਵਿਚ ਪੈਟਰੋ-ਕੈਮੀਕਲ ਇੰਡਸਟਰੀ ਲਗਾਉਣ ਲਈ ਕਿਸਾਨਾਂ ਨੂੰ ਉਜਾੜਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਪੰਜਾਬ ਅੰਦਰ ਕਾਫੀ ਜਮੀਨ ਬੰਜਰ ਪਈ ਹੈ ਜਿਸ ਤੇ ਫੈਕਟਰੀ ਜਾਂ ਇੰਡਸਟਰੀ ਲਗਾਈ ਜਾ ਸਕਦੀ ਹੈ। ਸਾਡੀ

ਪਾਰਟੀ ਇੰਡਸਟਰੀ ਲਗਾਉਣ ਦੇ ਵਿਰੁੱਧ ਨਹੀਂ, ਇੰਡਸਟਰੀ ਲਗਣੀ ਚਾਹੀਦੀ ਹੈ ਪਰ ਕਿਸਾਨਾਂ ਨੂੰ ਉਜਾੜ ਕੇ ਇੰਡਸਟਰੀ ਨਹੀਂ ਲਗਣੀ ਚਾਹੀਦੀ (ਬਹੁਜਨ ਸਮਾਜ ਪਾਰਟੀ ਦੇ ਮਾਨਯੋਗ ਮੈਂਬਰਾਂ ਵਲੋਂ ਥੰਪਿੰਗ) । ਇਸ ਦੇ ਨਾਲ ਹੀ ਗੱਲ ਆਉਂਦੀ ਹੈ ਪਸ਼ੂ ਪਾਲਣ ਅਤੇ ਡੇਅਰੀ ਵਿਕਾਸ ਦੀ । ਪਸ਼ੂ ਪਾਲਣ ਮਹਿਕਮੇ ਦੇ ਮਾਨਯੋਗ ਮੰਤਰੀ ਜੀ ਦੇ ਹਲਕੇ ਵਿੱਚ ਦਸ ਕਰੋੜ ਰੁਪਿਆ ਲਗਾ ਕੇ ਨਵਾਂ ਕਾਲਜ ਖੋਲ੍ਹਿਆ ਜਾ ਰਿਹਾ ਹੈ । ਅੱਜ ਡਿਸਪੈਂਸਰੀਆਂ ਦੇ ਨੀਂਹ ਪੱਥਰ ਰੱਖੇ ਜਾ ਰਹੇ ਹਨ, ਨਵੇਂ ਕਾਲਜ ਖੋਲ੍ਹੇ ਜਾ ਰਹੇ ਹਨ ਪਰ ਡਾਕਟਰ ਭਟਕ ਰਹੇ ਹਨ । ਮੇਰੇ ਹਲਕੇ ਦਾ ਇੱਕ ਡਾਕਟਰ ਤਨਖਾਹ ਮੇਰੇ ਹਲਕੇ ਵਿੱਚੋਂ ਲੈਂਦਾ ਹੈ ਅਤੇ ਡਿਊਟੀ ਪਟਿਆਲੇ ਹਲਕੇ ਵਿੱਚ ਕਰਦਾ ਹੈ । ਜਿਨ੍ਹਾਂ ਡਾਕਟਰਾਂ ਨੇ ਡਿਗਰੀਆਂ ਪ੍ਰਾਪਤ ਕੀਤੀਆਂ ਹਨ ਉਨ੍ਹਾਂ ਸਾਰਿਆਂ ਨੂੰ ਨੌਕਰੀਆਂ ਨਹੀਂ ਮਿਲ ਸਕੀਆਂ । 10 ਕਰੋੜ ਰੁਪਿਆ ਲਗਾ ਕੇ ਇਹ ਡਿਗਰੀ ਕਾਲਜ ਤਾਂ ਖੋਲ੍ਹਿਆ ਜਾਣਾ ਚਾਹੀਦਾ ਸੀ ਜੇਕਰ ਇਸ ਦੇਸ਼ ਅੰਦਰ ਡਾਕਟਰਾਂ ਦੀ ਘਾਟ ਹੁੰਦੀ । ਮੈਂ ਸਮਝਦਾ ਹਾਂ ਕਿ ਸਿਰਫ ਰਾਜਨੀਤਿਕ ਤੌਰ ਤੇ ਇਸ ਇਲਾਕੇ ਵਿਚ ਇਹ ਕਾਲਜ ਖੋਲ੍ਹਿਆ ਜਾ ਰਿਹਾ ਹੈ । ਇਹ ਦਸ ਕਰੋੜ ਰੁਪਿਆ ਪੰਜਾਬ ਦੇ ਲੋਕਾਂ ਲਈ ਕੋਈ ਨਵੀਂ ਡਿਵੈਲਪਮੈਂਟ ਤੇ ਲਗਾਇਆ ਜਾਣਾ ਚਾਹੀਦਾ ਹੈ । ਡੇਅਰੀ ਵਿਭਾਗ ਵਿੱਚ ਬੇਰੁਜ਼ਗਾਰਾਂ ਨੂੰ ਕਰਜ਼ੇ ਦੇ ਕੇ ਉਤਸ਼ਾਹਿਤ ਕੀਤਾ ਜਾਂਦਾ ਹੈ । ਇਸ ਵਾਸਤੇ ਗਰੀਬ ਅਨਪੜ੍ਹ ਕਿਸਾਨ ਵਾਸਤੇ ਇਹ ਸ਼ਰਤ ਹੁੰਦੀ ਹੈ ਕਿ ਉਹ ਪਹਿਲਾਂ ਦਸਵੀਂ ਪਾਸ ਕਰੇ ਅਤੇ ਫਿਰ ਹਿਸਾਰ ਵਿਖੇ ਪੰਦਰਾਂ ਦਿਨਾਂ ਦਾ ਕੋਰਸ ਕਰੇ । ਉਸ ਤੋਂ ਬਾਅਦ ਇੱਕ ਲੱਖ ਰੁਪਿਆ ਦਿੱਤਾ ਜਾਵੇਗਾ ਅਤੇ ਨਾਲ ਹੀ ਕਰਜ਼ੇ ਲੈਣ ਲਈ ਜ਼ਮੀਨ ਦਾ ਨੰਬਰ ਦੇਣਾ ਪਵੇਗਾ । ਇਸ ਦੇ ਨਾਲ ਹੀ ਪੰਜਾਬ ਦੇ ਨੌਜਵਾਨ ਜਿਨ੍ਹਾਂ ਨੇ ਆਪਣੇ ਮਾਂ-ਪਿਓ ਦਾ ਨਾਂ ਰੌਸ਼ਨ ਕੀਤਾ ਹੈ, ਦੇਸ਼ਾਂ ਵਿਦੇਸ਼ਾਂ ਅੰਦਰ ਜਾ ਕੇ ਖੇਡਾਂ ਅੰਦਰ ਮੱਲਾਂ ਮਾਰੀਆਂ ਹਨ, ਉਨ੍ਹਾਂ ਦੇ ਪੀਣ ਵਾਸਤੇ ਜੋ ਦੁੱਧ ਹੈ ਉਹ ਬਾਹਰਲੇ ਸੂਬਿਆਂ ਵਿੱਚ ਭੇਜਿਆ ਜਾ ਰਿਹਾ ਹੈ । ਮੈਂ ਸਮਝਦਾ ਹਾਂ ਕਿ ਇਸ ਦੇ ਵਾਸਤੇ ਦਿੱਲੀ ਦੀ ਸੈਂਟਰਲ ਸਰਕਾਰ ਦੂਸਰੇ ਸੂਬਿਆਂ ਵਿੱਚ ਡੇਅਰੀ ਡਿਵੈਲਪਮੈਂਟ ਕਰਨ ਲਈ ਨਵੇਂ ਸਾਧਨ ਪੈਦਾ ਕਰੇ । ਅੱਜ ਪੰਜਾਬ ਵਿੱਚ ਤੁਪਕਾ ਤੁਪਕਾ ਕਰਕੇ ਬੱਚਿਆਂ ਦੇ ਮੂੰਹੋਂ ਦੁੱਧ ਲੁੱਟ ਕੇ ਬਾਹਰ ਭੇਜਿਆ ਜਾਂਦਾ ਹੈ । ਜਿਸ ਤਰ੍ਹਾਂ ਦੁਸ਼ਮਣ ਸੋਚਦਾ ਸੀ ਕਿ ਪੰਜਾਬ ਦੇ ਅਣਖੀਲੇ, ਸੂਰਬੀਰ ਅਤੇ ਯੋਧੇ ਆਪਣੀ ਇਜਤ ਖਾਤਰ, ਆਪਣੀਆਂ ਧੀਆਂ-ਭੈਣਾਂ ਦੀ ਇਜ਼ਤ ਖਾਤਰ ਲੜਾਈ ਲੜਦੇ ਹਨ, ਉਹ ਲੋਕ ਮੈਂ ਦੱਸਣਾ ਚਾਹੁੰਦਾ ਹਾਂ ਕਿ ਹੁਣ ਦੁੱਧ ਪੀਣ ਦੀ ਬਜਾਏ ਨਸ਼ੇ ਵਾਲੀਆਂ ਦਵਾਈਆਂ ਦੇ ਮੁਥਾਜ ਹੋ ਕੇ ਰਹਿ ਗਏ ਹਨ, ਉਨ੍ਹਾਂ ਲੋਕਾਂ ਤੇ ਫਿਰ ਵੀ ਹਮਲਾ ਹੋ ਸਕਦਾ ਹੈ ਜਦੋਂ ਕਿ ਪਹਿਲਾਂ ਵੀ ਮੁਕਾਬਲਾ ਲੋਕਾਂ ਨੇ ਕੀਤਾ ਹੈ, ਇਹ ਬਹੁਤ ਘਿਨੌਣੀ ਗੱਲ ਹੈ ।

ਮੱਛੀ ਪਾਲਣ ਮਹਿਕਮੇ ਨੇ ਮੱਛੀ ਪਾਲਣ ਦੇ ਸੋਰਸਿਜ਼ ਤਾਂ ਪੈਦਾ ਕਰ ਦਿੱਤੇ ਹਨ ਅਤੇ ਇਸ ਦੇ ਨਾਲ ਹੀ ਕੁਝ ਜ਼ਿਲ੍ਹੇ ਵੀ ਨਿਯੁਕਤ ਕਰ ਦਿੱਤੇ ਹਨ । ਇਸ ਭਾਸ਼ਣ ਵਿੱਚ ਮੱਛੀ ਪਾਲਣ ਦੀ ਤਾਂ ਗੱਲ ਕੀਤੀ ਗਈ ਹੈ ਪਰ ਮੱਛੀ ਨੂੰ ਸਟੋਰੇਜ ਕਰਨ ਦੀ ਕੋਈ ਗੱਲ ਨਹੀਂ ਕੀਤੀ ਗਈ । ਮੱਛੀ ਪੈਦਾ ਤਾਂ ਹੋਵੇਗੀ ਛੱਪੜਾਂ ਵਿਚੋਂ ਜਾਂ ਹੋਰ ਕਿਤੋਂ ਪਰ ਉਸ ਤੋਂ ਬਾਅਦ ਕਿਥੇ ਸਟੋਰ ਕਰਨੀ ਹੈ ਕਿੱਥੇ ਵੇਚੀ ਜਾਣੀ ਹੈ, ਕਿੱਥੇ ਭੇਜੀ ਜਾਣੀ ਹੈ,

[ਸਰਦਾਰ ਨਿਰਮਲ ਸਿੰਘ ਨਿੰਮਾ]

ਇਸ ਦਾ ਕੋਈ ਸਾਧਨ ਨਹੀਂ ਬਣਾਇਆ ਗਿਆ । ਇਸ ਤਰ੍ਹਾਂ ਲਗਦਾ ਹੈ ਕਿ ਮੱਛੀ ਪੈਦਾ ਇੱਕ ਜ਼ਿਲ੍ਹੇ ਵਿੱਚ ਹੋਵੇਗੀ ਤੇ ਦੂਸਰੇ ਜ਼ਿਲ੍ਹੇ ਵਿੱਚ ਉਸ ਨੂੰ ਸੁੱਟ ਦਿੱਤਾ ਜਾਏਗਾ ।

ਇਸ ਸਰਕਾਰ ਨੇ ਜੰਗਲਾਂ ਦੇ ਬਾਰੇ ਲਿਖਿਆ ਹੈ ਕਿ ਇੰਨੇ ਪੌਦੇ ਲਾਏ ਪਰ ਮੈਂ ਦੱਸਣਾ ਚਾਹਾਂਗਾ ਕਿ ਪੰਜਾਬ ਦੀਆਂ ਸੜਕਾਂ ਉਤੇ ਮੰਤਰੀ ਸਾਹਿਬਾਨ ਦੀਆਂ ਗੱਡੀਆਂ ਝੰਡੀਆਂ ਲਾ ਕੇ ਘੂਕਦੀਆਂ ਜਾਂਦੀਆਂ ਹਨ ਅਤੇ ਉਹ ਵੀ ਦੇਖਦੇ ਹੋਣੇ ਹਨ ਕਿ ਪੁਰਾਣੇ ਦਰਖਤ ਸਾਰੇ ਖ਼ਤਮ ਕੀਤੇ ਜਾ ਰਹੇ ਹਨ, ਕਟਾਈ ਹੋ ਰਹੀ ਹੈ ਪਰ ਨਵੇਂ ਪੌਦੇ ਲੱਗ ਨਹੀਂ ਰਹੇ । ਜੇਕਰ ਅੱਜ ਕਿਸੇ ਦਰਖ਼ਤ ਦੀ ਉਮਰ ਪੰਜ ਸਾਲ ਹੋ ਗਈ ਹੈ ਤਾਂ ਉਸ ਨੂੰ ਕੱਟਣ ਵੇਲੇ ਦੂਸਰੇ ਪੌਦੇ ਦੀ ਉਮਰ ਜ਼ਰੂਰ ਚਾਰ ਸਾਲਾਂ ਦੀ ਹੋ ਜਾਣੀ ਚਾਹੀਦੀ ਹੈ । ਇੱਕ ਪਾਸੇ ਸੜਕਾਂ ਖਾਲੀ ਹੋ ਰਹੀਆਂ ਹਨ, ਦੂਸਰੇ ਪਾਸੇ ਸਾਡੀ ਅਫਸਰ ਸ਼ਾਹੀ, ਜਿਹੜੇ ਮੁਲਾਜ਼ਮ ਹਨ ਉਹ ਇਹ ਦਰਖਤ ਕਟਾ ਰਹੇ ਹਨ । ਸਾਡੇ ਇੱਕ ਘਟਨਾ ਤਖ਼ਤੂਪੁਰੇ ਵਾਪਰੀ ਸਿੱਧੂ ਸਾਹਿਬ ਰਾਮਪੁਰੇ ਦੇ ਹਨ, ਸਾਡੇ ਇਲਾਕੇ ਵਿੱਚ ਘਟਨਾ ਵਾਪਰੀ । ਦਾਤੀ ਤੇ ਨਾਂ ਲਿਖਿਆ ਸੀ, ਕੁਹਾੜੇ ਤੇ ਨਾਂ ਲਿਖਿਆ ਸੀ ਕਿ ਦੋਸ਼ੀ ਕੌਣ ਹੈ ਪਰ ਮੇਰੇ ਪਿੰਡ ਦੇ ਜਿਹੜੇ ਲਕੜੀ ਦੇ ਵਪਾਰੀ ਸਨ ਉਨ੍ਹਾਂ ਨੂੰ ਫੜ ਕੇ ਲੈ ਗਏ । ਜਦੋਂ ਜਾ ਕੇ ਪੁੱਛਿਆ ਕਿ ਕਿਉਂ ਲੈ ਗਏ ਹੋ ਤਾਂ ਕਹਿੰਦੇ ਕਿ ਲਕੜੀ ਦੀ ਕਟਾਈ ਹੋ ਗਈ ਹੈ, ਕਿਸੇ ਪੁਲਿਸ ਅਫ਼ਸਰ ਦੀ ਕੋਠੀ ਬਣ ਰਹੀ ਸੀ ਉਥੇ ਦਰਖ਼ਤ ਕੱਟ ਕੇ ਲਿਜਾਏ ਗਏ ਅਤੇ ਕਹਿਣ ਲਗੇ ਕਿ ਉਨ੍ਹਾਂ ਨੂੰ ਤਾਂ ਲਿਆ ਨਹੀਂ ਸਕਦੇ ਇਸ ਲਈ ਅਸੀਂ ਇਨ੍ਹਾਂ ਨੂੰ ਲੈ ਕੇ ਆਏ ਹਾਂ ਕਿਉਂਕਿ ਇਹ ਸ਼ਰੀਫ ਆਦਮੀ ਹਨ, ਇਹ ਉਨ੍ਹਾਂ ਦਾ ਨਾਂ ਲੈ ਦੇਣਗੇ, ਮੁੜ ਕੇ ਅਸੀਂ ਕਾਰਵਾਈ ਕਰ ਲਵਾਂਗੇ । ਜੇਕਰ ਬਾਹਲਾ ਕਰਦੇ ਹੋ ਤਾਂ ਆਪਣੇ ਬੰਦਿਆਂ ਨੂੰ ਲੈ ਜਾਉ ।

**ਸ੍ਰੀ ਸਪੀਕਰ** : ਵਾਈਂਡ ਅੱਪ ਕਰੋ ।

**ਸਰਦਾਰ ਨਿਰਮਲ ਸਿੰਘ ਨਿੰਮਾ** : ਅਜੇ ਤਾਂ ਸਰਟੀਫ਼ਿਕੇਟ ਸ਼ੁਰੂ ਹੀ ਹੋਇਆ ਹੈ । ਸਪੀਕਰ ਸਾਹਿਬ, ਸਹਿਕਾਰਤਾ ਮਹਿਕਮੇਂ ਦੀ ਗੱਲ ਹੈ । ਹਾਊਸਫੈਡ ਵੱਲੋਂ ਪਿੰਡਾਂ ਅਤੇ ਸ਼ਹਿਰਾਂ ਵਿੱਚ ਜੋ ਕੰਮ ਕੀਤਾ ਜਾਂਦਾ ਹੈ ਉਸ ਦਾ ਕਾਫੀ ਅੰਤਰ ਹੈ । ਸ਼ਹਿਰਾਂ ਦੇ ਅੰਦਰ ਇੱਕ 10 ਮਰਲੇ ਜਾਂ ਕਨਾਲ ਦਾ ਪਲਾਟ ਹੈ, ਉਸ ਦੇ ਲਈ ਕਰਜ਼ੇ ਦੀ ਕਾਫੀ ਸਮਰਥਾ ਹੈ ਪ੍ਰੰਤੂ ਪਿੰਡਾਂ ਦੇ ਵਿੱਚ ਜਿਨ੍ਹਾਂ ਲੋਕਾਂ ਨੇ ਮਕਾਨ ਬਣਾਉਣ ਲਈ ਕਰਜ਼ੇ ਲੈਣੇ ਹਨ ਉਸ ਦੇ ਲਈ ਘੱਟੋ ਘੱਟ 4 ਏਕੜ ਜਰੂਰੀ ਰੱਖ ਦਿੱਤੀ ਹੈ ਚਾਹੇ ਉਸ ਨੂੰ ਕਰਜ਼ਾ ਘੱਟ ਦੇਣਾ ਹੈ । ਮੈਂ ਦੱਸਣਾ ਚਾਹਾਂਗਾ ਕਿ ਸਹਿਕਾਰਤਾ ਮਹਿਕਮੇ ਅੰਦਰ ਕਾਫ਼ੀ ਤਰੁੱਟੀਆਂ ਹਨ ।

ਗੱਲ ਇਥੇ ਹੀ ਨਹੀਂ ਸਰਕਾਰ ਨੇ ਇਸ ਹਾਊਸ ਦੇ ਅੰਦਰ ਕਿਹਾ ਸੀ ਕਿ ਪੰਜ ਹਜ਼ਾਰ ਰੁਪਏ ਦੇ ਅਨੁਸੂਚਿਤ ਜਾਤੀਆਂ ਦੇ ਕਰਜ਼ੇ ਮੁਆਫ ਕਰ ਦਿੱਤੇ ਹਨ ਪ੍ਰੰਤੂ ਸਹਿਕਾਰਤਾ ਵਿਭਾਗ ਅੰਦਰ ਕੋਆਪਰੇਟਿਵ ਸੋਸਾਇਟੀਆਂ ਜਿਹੜੀਆਂ ਦੋ ਹਜ਼ਾਰ ਤੋਂ ਲੈ ਕੇ ਢਾਈ ਹਜ਼ਾਰ ਦੇ ਕਰਜ਼ੇ ਦੇਣ ਲਈ ਅਨੁਸੂਚਿਤ ਜਾਤੀਆਂ ਲਈ ਬਣੀਆਂ ਹੋਈਆਂ ਹਨ, ਜਿਨ੍ਹਾਂ ਦੇ 11-11 ਮੈਂਬਰ ਹਨ, ਉਨ੍ਹਾਂ ਨੇ ਅੱਜ ਤੱਕ ਕੋਈ ਹੁਕਮ ਲਾਗੂ ਨਹੀਂ ਕੀਤਾ । ਪੰਜ ਹਜ਼ਾਰ ਰੁਪਏ ਦੇ ਕਰਜ਼ੇ ਸਾਰੇ ਹੀ ਅਨੁਸੂਚਿਤ ਜਾਤੀਆਂ ਲਈ ਹਨ ਚਾਹੇ. . . .

**ਸ੍ਰੀ ਸਪੀਕਰ** : ਟਾਈਮ ਫਿਕਸਡ ਹੈ ਜਿਹੜਾ ਕੁਝ ਲੀਡਰਜ਼ ਬੋਲ ਚੁੱਕੇ ਹਨ ਤੁਸੀਂ ਉਹ ਰਿਪੀਟ ਕਰਨ ਦੀ ਬਜਾਏ ਨਵੀਂ ਗੱਲ ਕਹੋ । ਦੂਸਰੇ ਮੈਂਬਰਾਂ ਨੂੰ ਮੌਕਾ ਤਾਂ ਹੀ ਮਿਲੇਗਾ । Kindly wind it up within two-three minutes.

**ਸਰਦਾਰ ਨਿਰਮਲ ਸਿੰਘ ਨਿੰਮਾ** ਸਪੀਕਰ ਸਾਹਿਬ, ਮੈਂ ਤੁਹਾਡੀ ਗੱਲ ਨੂੰ ਮੰਨਦਾ ਹਾਂ ਪ੍ਰੰਤੂ ਇੱਕ ਗੱਲ ਦੱਸਣੀ ਚਾਹੁੰਦਾ ਹਾਂ ਕਿ ਇਹ ਜੋ ਗਵਰਨਰ ਸਾਹਿਬ ਦਾ ਭਾਸ਼ਣ ਹੈ ਇਸ ਦੇ ਵਿੱਚ ਸਰਕਾਰ ਵੱਲੋਂ ਜੋ ਪਿੱਛੇ ਕੰਮ ਹੋਏ ਹਨ ਉਨ੍ਹਾਂ ਦੇ ਬਾਰੇ ਕਾਫ਼ੀ ਕੁਝ ਕਿਹਾ ਹੈ ਪ੍ਰੰਤੂ ਸਹੀ ਕੰਮ ਪਿਛਲੇ ਤਿੰਨ ਸਾਲਾਂ ਵਿੱਚ ਨਹੀਂ ਹੋ ਸਕੇ, ਚਾਹੇ ਉਹ ਸੜਕਾਂ ਦੀ ਮੁਰੰਮਤ ਦੀ ਗੱਲ ਹੈ ਤੇ ਚਾਹੇ ਕੋਈ ਹੋਰ ਹੈ । ਮੈਂ ਦੱਸਣਾ ਚਾਹਾਂਗਾ ਕਿ ਮੇਰੇ ਇਲਾਕੇ ਵਿੱਚ ਜੋ ਤਪੇ ਤੋਂ ਪੱਖੋ ਕੈਂਚੀਆਂ ਅਤੇ ਮੋਗੇ ਤੋਂ ਭਾਈ ਰੂਪੇ ਵਾਲੀਆਂ ਸੜਕਾਂ ਅਤੇ ਇਸੇ ਤਰ੍ਹਾਂ ਬਰਨਾਲੇ ਤੋਂ ਹਠੂਰ ਨੂੰ ਜਾਂਦੀ ਸੜਕ, ਇਹ ਸਾਰੀਆਂ ਸੜਕਾਂ ਟੁੱਟੀਆਂ ਪਈਆਂ ਹਨ । ਅਸੀਂ ਦੇਖਦੇ ਹਾਂ ਕਿ ਜੋ ਸੜਕਾਂ ਤੇ ਮੀਲ ਪੱਥਰ ਲਾਏ ਜਾਂਦੇ ਹਨ ਉਹ ਨੇੜੇ-ਨੇੜੇ ਲਾਏ ਜਾਂਦੇ ਹਨ, ਸ਼ਾਇਦ ਠੇਕੇਦਾਰਾਂ ਦੇ ਨਾਲ ਮਿਲੀਭੁਗਤ ਹੈ, ਪਿੰਡਾਂ ਵਿੱਚ ਜਾਣ ਦਾ ਮੌਕਾ ਮਿਲਦਾ ਹੈ ਅਤੇ ਅਸੀਂ ਦੇਖਦੇ ਹਾਂ ਕਿ ਇੱਕ ਪਿੰਡ ਤੋਂ ਦੂਸਰਾ ਪਿੰਡ ਛੇ ਕਿਲੋਮੀਟਰ ਬਣਾਇਆ ਉਸ ਦੇ ਵਿਚਾਲੇ ਇੱਕ ਮੀਲ ਪੱਥਰ ਹੋਰ ਲਾਇਆ ਗਿਆ ਜਦੋਂ ਕਿ ਉਹ ਫਾਸਲਾ ਪੰਜ ਕਿਲੋਮੀਟਰ ਹੈ, ਇਸ ਤਰ੍ਹਾਂ ਇੱਕ ਕਿਲੋਮੀਟਰ ਵਧਾਇਆ ਗਿਆ । ਇਸ ਤਰ੍ਹਾਂ ਜਿਹੜਾ ਠੇਕੇਦਾਰ ਠੇਕਾ ਲੈਂਦਾ ਉਹ ਇੱਕ ਕਿਲੋਮੀਟਰ ਵੱਧ ਦਾ ਠੇਕਾ ਵਸੂਲ ਕਰਦਾ ਹੈ । ਇਥੇ ਹੀ ਬਸ ਨਹੀਂ, ਸਪੀਕਰ ਸਾਹਿਬ, ਬਸ ਫੇਅਰ ਜੋ ਕਿਲੋਮੀਟਰ ਦੇ ਬੇਸ ਤੇ ਬਣਾਇਆ ਜਾਂਦਾ ਹੈ ਤਾਂ ਉਸ ਦੇ ਵਿੱਚ ਵੀ ਇਕ ਪਿੰਡ ਤੋਂ ਦਸਰੇ ਪਿੰਡ ਜਾਣ ਦਾ ਫਰਕ ਪੈਂਦਾ ਹੈ । (ਵਿਘਨ)

**Mr. Speaker** : Wind up please. Next speaker will be Mr. Gurnam Singh (Interruption)., Please resume your seat. You have already taken more than 20 minutes. I am sorry you are repeating the same old things. ਜਿਹੜੀਆਂ ਤੁਹਾਡੇ ਮੈਂਬਰ ਸਾਹਿਬਾਨ ਪਹਿਲਾਂ ਹੀ ਕਹਿ ਚੁੱਕੇ ਹਨ । Please resume your seat. You are not the only member. There are other also. Gurnam Singh ji five minutes, it is only concession.

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** (ਸ੍ਰੀ ਹਰਗੋਬਿੰਦਪੁਰ): ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਣ ਦਾ ਮੌਕਾ ਦਿੱਤਾ ਹੈ । ਇਸ ਦੇ ਨਾਲ ਹੀ ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਬੜੀ ਫਰਾਖਦਿਲੀ ਦਾ ਸਬੂਤ ਦਿੱਤਾ ਹੈ ਕਿ ਅਪੋਜ਼ੀਸ਼ਨ ਨੂੰ ਬੋਲਣ ਦਾ ਮੌਕਾ ਦਿੱਤਾ ਜਾਵੇ ਨਹੀਂ ਤਾਂ ਇਕ ਸਪੀਕਰ ਨੇ ਬੋਲ ਕੇ ਕਿਹੜਾ ਆਸਮਾਨ ਗਿਰਾ ਦੇਣਾ ਹੈ ਪਰ ਉਨ੍ਹਾਂ ਨੇ ਇਹ ਗੱਲ ਚੰਗੀ ਕੀਤੀ ਹੈ ਜਿਹੜਾ ਸਾਨੂੰ ਬੋਲਣ ਦਾ ਸਮਾਂ ਦਿੱਤਾ ਹੈ ।

[ਕਾਮਰੇਡ ਗੁਰਨਾਮ ਸਿੰਘ ਧੀਰੋਵਾਲ]

ਸਪੀਕਰ ਸਾਹਿਬ, ਗਵਰਨਰ ਸਾਹਿਬ ਦਾ ਐਡਰੈਸ ਜੋ ਹਾਊਸ ਦੇ ਸਾਹਮਣੇ ਪੇਸ਼ ਹੋਇਆ ਹੈ ਜਿਸ ਦੇ ਧੰਨਵਾਦ ਦੇ ਮਤੇ ਤੇ ਬੋਲਣ ਲਈ ਕਿਹਾ ਗਿਆ ਹੈ ਮੈਂ ਉਸ ਦੇ ਸਬੰਧ ਵਿੱਚ ਸਿਰਫ ਇਤਨੀ ਹੀ ਗੱਲ ਕਰਨਾ ਚਾਹੁੰਦਾ ਹਾਂ ਕਿ ਇਹ ਗੱਲ ਠੀਕ ਹੈ ਕਿ ਧੰਨਵਾਦ ਦਾ ਮਤਾ ਜੋ ਪੇਸ਼ ਕੀਤਾ ਗਿਆ ਹੈ ਉਸ ਦੇ ਵਿੱਚ ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿੱਚ ਜੋ ਕੁਝ ਪਿੱਛਲੇ 2-3 ਸਾਲਾਂ ਵਿੱਚ ਕਾਰਗੁਜ਼ਾਰੀ ਕੀਤੀ ਗਈ ਹੈ, ਜਿਹੜੀਆਂ ਸਰਕਾਰ ਦੀਆਂ ਪ੍ਰਾਪਤੀਆਂ ਹਨ ਉਨ੍ਹਾਂ ਦੇ ਬਾਰੇ ਜ਼ਿਕਰ ਕੀਤਾ ਹੈ । ਜੇ, ਸਪੀਕਰ ਸਾਹਿਬ, ਪਿਛਲੇ 2-3 ਸਾਲਾਂ ਤੋਂ ਜੋ ਕਾਰਗੁਜ਼ਾਰੀ ਹੋਈ ਹੈ ਅਤੇ ਜੋ ਸਰਕਾਰ ਦੀਆਂ ਪ੍ਰਾਪਤੀਆਂ ਹੋਈਆਂ ਹਨ ਉਨ੍ਹਾਂ ਦਾ ਲੇਖਾ ਜੋਖ਼ਾ ਕੀਤਾ ਜਾਵੇ ਅਤੇ ਦੇਖਿਆ ਜਾਵੇ ਤਾਂ ਫਿਰ ਇਹ ਗੱਲ ਠੀਕ ਲੱਗਦੀ ਹੈ ਕਿ ਪਿਛਲੇ ਸਾਲਾਂ ਵਿੱਚ ਜੋ ਪੰਜਾਬ ਸਰਕਾਰ ਜਸ਼ਨ ਮਨਾ ਰਹੀ ਹੈ ਉਹ ਗੱਲ ਠੀਕ ਹੀ ਹੈ । ਮੈਂ ਸਮਝਦਾ ਹਾਂ ਕਿ ਤਿੰਨ ਸਾਲਾਂ ਵਿਚ ਜਿਹੜੀਆਂ ਸਰਕਾਰ ਦੀਆਂ ਪ੍ਰਾਪਤੀਆਂ ਦੀ ਗੱਲ ਕੀਤੀ ਗਈ ਹੈ ਉਸ ਦੇ ਵਿਚ ਅਤਿਵਾਦ ਤੇ ਕਾਬੂ ਪਾਉਣ ਦੀ ਗੱਲ ਕੀਤੀ ਗਈ ਹੈ । ਟਾਵੀਆਂ ਟਾਵੀਆਂ ਥਾਵਾਂ ਤੇ ਅਤਿਵਾਦੀ ਰਹਿੰਦੇ ਹਨ, ਟਾਂਵੇ ਟਾਵੇਂ ਅਤਿਵਾਦੀ ਰਹਿੰਦੇ ਹਨ ਹਾਲੀਂ ਵੀ ਉਨ੍ਹਾਂ ਨੂੰ ਖ਼ਤਮ ਕਰਨ ਦੇ ਸਰਕਾਰ ਆਪਣੇ ਯਤਨ ਕਰ ਰਹੀ ਹੈ । ਮੈਂ ਇਹ ਗੱਲ ਸਮਝਦਾ ਹਾਂ ਕਿ ਇਸ ਐਡਰੈਸ ਦੇ ਵਿੱਚ ਜੋ ਗੱਲ ਕੀਤੀ ਗਈ ਹੈ ਉਸ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਇਸ ਗੱਲ ਨੂੰ ਸਮਝਣ ਦੀ ਲੋੜ ਹੈ ਕਿ ਜਿਨ੍ਹਾਂ ਲੋਕਾਂ ਨੇ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੂੰ ਇਥੇ ਬਣਾ ਕੇ ਭੇਜਿਆ ਹੈ, ਅਤਿਵਾਦ ਦੇ ਮਾਹੌਲ ਵਿਚ ਆਪਣੀ ਜ਼ਿੰਦਗੀ ਔਰ ਮੌਤ ਦਾ ਸਵਾਲ ਲੈ ਕੇ ਉਸ ਵੇਲੇ ਜੂਝੇ ਸਨ ਅੱਜ ਉਹ ਇਹ ਗੱਲ ਸੋਚ ਰਹੇ ਹਨ ਕਿ ਇਸ ਸਰਕਾਰ ਨੇ ਸਾਡੇ ਲਈ ਕੀ ਕੀ ਕੀਤਾ ਹੈ । ਕੁਝ ਬਰਨਿੰਗ ਇਸ਼ੂ ਹਨ ਉਨ੍ਹਾਂ ਦੇ ਬਾਰੇ ਕੀ ਕੁਝ ਕੀਤਾ ਹੈ ਅਤੇ ਆਪਣੀਆਂ ਕੀਤੀਆਂ ਗੱਲਾਂ ਦੀਆਂ ਫਿਗਰਜ਼ ਦੱਸੀਆਂ ਗਈਆਂ ਹਨ । ਇਹ ਤਾ ਪਹਿਲਾਂ ਵੀ ਹੁੰਦਾ ਰਿਹਾ ਹੈ, ਇਮਪੀਰੀਆਲਿਜ਼ਮ ਦੇ ਵੇਲੇ ਵੀ ਇਹ ਗੱਲਾਂ ਹੁੰਦੀਆਂ ਰਹੀਆਂ ਹਨ ਕਿ ਚਗੀਆਂ ਸੜਕਾਂ ਬਣਦੀਆਂ ਰਹੀਆਂ ਹਨ ਇੰਡਸਟਰੀ ਵੀ ਉਨ੍ਹਾਂ ਨੇ ਹਿੰਦੁਸਤਾਨ ਦੇ ਵਿੱਚ ਲਗਾਈ ਹੈ ਅਤੇ ਹੋਰ ਇਸ ਤਰ੍ਹਾਂ ਦੇ ਕੰਮ ਉਨ੍ਹਾਂ ਨੇ ਕੀਤੇ ਹਨ । ਇਹ ਇਕ ਸਰਮਾਇਦਾਰੀ ਪ੍ਰਾਸੈਸ ਹੈ । ਟਰਾਈਬ ਸਿਸਟਮ ਤੋਂ ਲੈ ਕੇ ਸਾਇੰਸ ਦਾ ਯੁਗ ਆ ਗਿਆ ਹੈ । (ਵਿਘਨ) ਅੱਜ ਖੂਹ ਦੀਆਂ ਟਿੰਡਾਂ ਵਾਪਸ ਨਹੀਂ ਆ ਸਕਦੀਆਂ । ਮੈਂ ਸਰਕਾਰ ਦੀਆਂ ਪ੍ਰਾਪਤੀਆਂ ਦੀ ਗੱਲ ਕਰਨਾ ਚਾਹੁੰਦਾ ਹਾਂ ਪਿਛਲੇ ਤਿੰਨ ਸਾਲ ਵਿੱਚ ਇਸ ਸਰਕਾਰ ਨੇ ਗਰੀਬਾਂ ਦੇ ਲਈ ਕੀ ਕੀਤਾ ਹੈ ? ਅੱਜ ਵੀ ਗਰੀਬੀ ਦੀ ਰੇਖਾ ਵਧੀ ਹੈ ਭਾਵੇਂ ਇਹ ਨੈਸ਼ਨਲ ਲੈਵਲ ਤੇ ਹੈ ਜਾਂ ਸਟੇਟ ਲੈਵਲ ਤੇ ਹੈ ਪਰ ਸਵਾਲ ਇਹ ਹੈ ਅਤੇ ਦੇਖਣ ਵਾਲੀ ਗੱਲ ਇਹ ਹੈ ਕਿ ਅੱਜ ਗਰੀਬੀ ਦੀ ਰੇਖਾ ਵਧੀ ਹੈ ਕਿ ਗਰੀਬ ਦੀ ਰੇਖਾ ਘੱਟੀ ਹੈ । ਜੇ ਦੇਖਿਆ ਜਾਵੇ ਤਾਂ ਗਰੀਬ ਦੀਆਂ ਲੀਰਾਂ ਹੋਰ ਲੀਰੋ-ਲੀਰ ਹੋਈਆਂ ਹਨ, ਇਹ ਵਧੀਆਂ ਹਨ, ਘਟੀਆਂ ਨਹੀਂ । ਜੇ ਅਸੀਂ ਇਸ ਗੱਲ ਵਿੱਚ ਅੰਤਰ ਨਹੀਂ ਕਢਾਂਗੇ ਕਿ ਸਰਮਾਏਦਾਰ ਜੋ ਦੇਸ਼ ਦੇ ਗਰੀਬ ਲੋਕਾਂ ਦੀ ਖੱਲ ਲਾਹੁੰਦੇ ਹਨ ਉਨ੍ਹਾਂ ਵਿਚ ਕਿੰਨਾ ਕਿੰਨਾ ਵਾਧਾ ਹੋਇਆ ਹੈ ਤਾਂ ਅਸੀਂ ਕਿਸੇ ਨਤੀਜੇ ਤੇ ਨਹੀਂ ਪਹੁੰਚ ਸਕਦੇ ਔਰ ਲੋਕਾਂ ਵਿਚ ਬਚੈਨੀ ਦੂਰ ਨਹੀਂ ਕਰ ਸਕਦੇ । ਇਸ ਦੇ ਵਿਚ, ਸਪੀਕਰ ਸਾਹਿਬ, ਪ੍ਰਾਪਤੀਆਂ ਦੀ ਗੱਲ ਕੀਤੀ ਗਈ ਹੈ ਅਤੇ ਜਿਹੜੀਆਂ

ਪ੍ਰਾਪਤੀਆਂ ਦਾ ਜ਼ਿਕਰ ਕੀਤਾ ਗਿਆ ਹੈ ਉਨ੍ਹਾਂ ਵਿੱਚ ਇਕ ਕਿਸਾਨੀ ਦੀ ਗੱਲ ਕੀਤੀ ਹੈ।

ਜਦੋਂ ਇਥੇ ਕਿਸਾਨਾਂ ਬਾਰੇ ਗਲਾਂ ਕਰਦੇ ਹਨ ਤਾਂ ਕਹਿੰਦੇ ਹਨ ਕਿ ਕਿਸਾਨਾਂ ਨੂੰ ਚੰਗੇ ਭਾਅ ਦਿੱਤੇ ਹਨ, ਕਿਸਾਨਾਂ ਦੀ ਹਾਲਤ ਚੰਗੀ ਹੋ ਗਈ ਹੈ। ਉਨ੍ਹਾਂ ਦੀ ਦਸ਼ਾ ਬਦਲ ਗਈ ਹੈ ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਸਲ ਵਿਚ ਉਨ੍ਹਾਂ ਦੀ ਹਾਲਤ ਹੋਰ ਖਰਾਬ ਹੋ ਰਹੀ ਹੈ। ਇਹ ਇਨ੍ਹਾਂ ਨੇ ਕਦੇ ਨਹੀਂ ਸੋਚਿਆ ਕਿ ਅੱਜ ਹਰ ਕਿਸਾਨ ਨੂੰ ਜਿਸ ਕੋਲ 3 ਹਾਰਸਪਾਵਰ ਦੀ ਮੋਟਰ ਹੈ, ਉਸ ਨੂੰ ਦੋਬਾਰਾ ਟੈਸਟ ਰਿਪੋਰਟ ਦੇਣ ਲਈ ਕਿਹਾ ਜਾ ਰਿਹਾ ਹੈ। ਇਸ ਨਾਲ ਇਕ ਇਕ ਰਿਪੋਰਟ ਤੇ ਉਨ੍ਹਾਂ ਦਾ ਇਕ ਇਕ ਹਜ਼ਾਰ ਰੁਪਿਆ ਖਰਚ ਆਉਂਦਾ ਹੈ। ਇਸ ਨਾਲ ਪੰਜਾਬ ਵਿਚ ਕੋਈ ਕਿਸਾਨ ਐਸਾ ਨਹੀਂ ਰਹਿ ਜਾਂਦਾ ਜਿਸ ਤੇ ਇਹ ਟੈਕਸ ਦੇ ਰੂਪ ਵਿਚ ਨਾ ਲਗੇ। ਹੁਣ ਤਾਂ 5 ਹਾਰਸ ਪਾਵਰ ਦੀਆਂ ਮੋਟਰਾਂ ਲਗਣ ਲਗ ਗਈਆਂ ਹਨ, 3 ਹਾਰਸ ਪਾਵਰ ਦੀਆਂ ਮੋਟਰਾਂ ਤਾਂ ਹਰ ਕਿਸਾਨ ਨੇ ਲਾਈਆਂ ਹਨ। ਇਸ ਲਈ ਇਹ ਉਨ੍ਹਾਂ ਤੇ ਬੋਝ ਪਾਇਆ ਜਾ ਰਿਹਾ ਹੈ। ਫਿਰ ਇਕ ਸੈਲਫ ਫਾਈਨਾਂਸਿੰਗ ਸਕੀਮ ਸਰਕਾਰ ਨੇ ਚਲਾ ਕੇ ਕਰੋੜਾਂ ਰੁਪਿਆ ਆਪਣੇ ਖਜ਼ਾਨੇ ਦੇ ਵਿਚ ਲਿਆ ਹੈ। ਇਸ ਸਕੀਮ ਦੇ ਤਹਿਤ ਉਨ੍ਹਾਂ ਨੇ ਆਪ ਟਰਾਂਸਫਾਰਮਰਜ਼ ਲਾਉਣੇ ਹਨ, ਆਪਣੀਆਂ ਤਾਰਾਂ ਲਾਉਣੀਆਂ ਅਤੇ ਇਸ ਨਾਲ ਹੁਣ ਤਕ ਕਰੋੜਾਂ ਰੁਪਏ ਜਮ੍ਹਾਂ ਹੋ ਗਏ ਹਨ ਪਰ ਕੰਮ ਕੁਝ ਨਹੀਂ ਹੋ ਰਿਹਾ। ਇਥੇ ਹੀ ਬਸ ਨਹੀਂ, ਅੱਜ ਕਿਸਾਨ ਜਿੰਨਾ ਪਿਸ ਰਿਹਾ ਹੈ ਉਹ ਮੈਂ ਦੱਸਦਾ ਹਾਂ ਕਿ ਜਿਸ ਵੇਲੇ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਆਈ ਤਾਂ ਉਸ ਵੇਲੇ ਪ੍ਰਤੀ ਹਾਰਸ ਪਾਵਰ ਦਾ ਰੇਟ 17/-ਰੁਪਏ ਸੀ ਪਰ ਤਿੰਨ ਵਾਰ ਇਨ੍ਹਾਂ ਨੇ ਵਧਾ ਕੇ ਇਸ ਨੂੰ 51/- ਰੁਪਏ ਕੀਤਾ ਔਰ ਹੁਣ ਇਸ ਨੂੰ 55/-ਰੁਪਏ ਕਰ ਦਿੱਤਾ ਹੈ। ਇਸੇ ਤਰ੍ਹਾਂ ਖਾਦਾਂ ਦੇ ਵਿਚ ਰੇਟ ਵਧਾ ਕੇ ਇਨ੍ਹਾਂ ਨੇ 1250 ਕਰੋੜ ਰੁਪਿਆ ਆਪਣੇ ਖਜ਼ਾਨੇ ਵਿਚ ਪਾ ਲਿਆ ਹੈ। ਖਾਦਾਂ ਨੂੰ ਬਲੈਕ ਵਿਚ ਵੇਚਿਆ ਜਾ ਰਿਹਾ ਹੈ। ਕਿਸਾਨ ਵਿਚਾਰਾ ਬੈਂਕਾਂ ਦਾ ਕਰਜ਼ਾਈ ਹੋ ਗਿਆ ਹੈ, ਕੋ-ਆਪਰੇਟਿਵ ਸੁਸਾਇਟੀਆਂ ਦਾ ਕਰਜਾਈ ਹੋ ਗਿਆ ਹੈ, ਆੜ੍ਹਤੀਆਂ ਦਾ ਕਰਜਾਈ ਹੋ ਗਿਆ ਹੈ, ਮੇਰਾ ਮਤਲਬ ਹੈ ਕਿ ਚਾਰ ਚੁਫੇਰੇ ਉਹ ਭਾਰ ਥਲੇ ਦਬਿਆ ਪਿਆ ਹੈ। ਜਿਹੜੀ ਇਹ ਗੱਲ ਖੇਤ ਮਜ਼ਦੂਰਾਂ ਦੀ ਕਰਦੇ ਹਨ, ਉਨ੍ਹਾਂ ਦੀ ਹਾਲਤ ਹੋਰ ਵੀ ਬੁਰੀ ਹੈ। ਸਾਰਾ ਦਿਨ ਉਹ ਖੇਤਾਂ ਵਿਚ ਕੰਮ ਕਰਦਾ ਹੈ, ਮਿਹਨਤ ਕਰਦਾ ਹੈ, ਪਰ ਕੱਚਾ ਮਾਲ ਮਿਲਾਂ ਨੂੰ ਦੇ ਕੇ ਪੱਕਾ ਮਾਲ ਮਹਿੰਗੇ ਰੇਟ ਤੇ ਉਸ ਨੂੰ ਲੈਣਾ ਪੈਂਦਾ ਹੈ। 360/-ਰੁਪਏ ਉਹ ਕਣਕ ਵੇਚਦਾ ਹੈ ਪਰ ਉਹੀ ਕਣਕ ਬਾਅਦ ਵਿਚ ਉਸ ਨੂੰ 450/- ਰੁਪਏ ਦੇ ਰੇਟ ਨਾਲ ਦਿੱਤੀ ਜਾਂਦੀ ਹੈ। ਉਨ੍ਹਾਂ ਨੂੰ ਬੜੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ।

**ਸ੍ਰੀ ਸਪੀਕਰ**: ਤੁਹਾਡੇ 6 ਮਿੰਟ ਹੋ ਗਏ ਹਨ। ਹੁਣ ਤੁਸੀਂ ਵਾਈਂਡ ਅਪ ਕਰੋ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਬੱਸ ਜੀ, ਮੈਂ ਥੋੜ੍ਹਾ ਜਿਹਾ ਸਮਾਂ ਲਵਾਂਗਾ। ਫਿਰ ਇਹ ਵੈਲਫੇਅਰ ਦੀ ਗੱਲ ਕਰਦੇ ਹਨ। ਸ਼ਡਿਊਲਡ ਕਾਸਟਸ ਦੀਆਂ ਅਰਜ਼ੀਆਂ ਰੁਲਦੀਆਂ ਫਿਰਦੀਆਂ ਹਨ, ਹੋਰ ਪੈਨਸ਼ਨ ਲੈਣ ਵਾਲਿਆਂ ਦੀਆਂ ਅਰਜ਼ੀਆਂ ਰੁਲਦੀਆਂ ਪਈਆਂ ਹਨ। ਮੈਂ ਦੱਸਦਾ ਹਾਂ ਕਿ ਜਿਹੜਾ 3/- ਰੁਪਏ ਵਾਲਾ ਅਸ਼ਟਾਮ ਸੀ ਉਹ 50-50 ਰੁਪਏ ਵਿਚ ਵਿਕਦਾ ਰਿਹਾ ਹੈ। ਉਹ ਵਿਚਾਰੇ ਬੀ. ਡੀ. ਓ. ਕੋਲ ਅਤੇ ਹੋਰ ਅਫ਼ਸਰਾਂ

[ਕਾਮਰੇਡ ਗੁਰਨਾਮ ਸਿੰਘ ਧੀਰੋਵਾਲ]

ਕੋਲ ਭਜਦੇ ਫਿਰਦੇ ਹਨ ਪਰ 3-3 ਸਾਲ ਹੋ ਗਏ ਹਨ ਉਨ੍ਹਾਂ ਦਾ ਕੰਮ ਨਹੀਂ ਬਣਦਾ। ਕਰਜ਼ਾ ਮੁਆਫ਼ੀ ਦੀਆਂ ਅਰਜ਼ੀਆਂ ਰੁਲਦੀਆਂ ਪਈਆਂ ਹਨ . . .

**Mrs. Speaker**: Wind up. ਤੁਸੀਂ ਰਿਪੀਟ ਕਰ ਰਹੇ ਹੋ। ਸ਼੍ਰੀ ਕਰੀਮਪੁਰੀ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਕਰਜ਼ਿਆਂ ਦੀ ਵਸੂਲੀ ਹੋ ਰਹੀ ਹੈ (ਵਿਘਨ) ਸਪੀਕਰ ਸਾਹਿਬ, ਹਾਲੇ ਮੈਂ ਪੁਲਿਸ ਤੇ ਬੋਲਣਾ ਹੈ, ਕੁਰੱਪਸ਼ਨ ਤੇ ਬੋਲਣਾ ਹੈ, ਲਾਅ ਐਂਡ ਆਰਡਰ ਤੇ ਬੋਲਣਾ ਹੈ. ਹੋਰ ਕਈ ਮਸਲੇ ਹਨ ਜਿਨ੍ਹਾਂ ਤੇ ਮੈਂ ਬੋਲਣਾ ਹੈ। . . .

**ਸ਼੍ਰੀ ਸਪੀਕਰ**. ਤੁਹਾਡਾ ਸਮਾਂ ਪੂਰਾ ਹੋ ਚੁੱਕਾ ਹੈ। ਤੁਸੀਂ ਬੈਠ ਜਾਉ। ਸ਼੍ਰੀ ਕਰੀਮਪੁਰੀ ਜੀ ਤੁਸੀਂ ਆਪਣੀ ਸਪੀਚ ਕਰੋ।

(ਇਸ ਵੇਲੇ ਮਾਨਯੋਗ ਮੈਂਬਰ, ਕਾਮਰੇਡ ਗੁਰਨਾਮ ਸਿੰਘ ਧੀਰੋਵਾਲ ਬਗੈਰ ਪਰਮਿਸ਼ਨ ਤੋਂ ਬੋਲ ਰਹੇ ਸਨ।) ** ** **

**ਸ਼੍ਰੀ ਸਪੀਕਰ**: ਇਹ ਜੋ ਕੁਝ ਬੋਲ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ**. (ਮਾਹਿਲਪੁਰ, ਐਸ. ਸੀ.) ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਗਵਰਨਰ ਸਾਹਿਬ ਦੇ ਐਡਰੈਸ ਉਤੇ ਬੋਲਣ ਲਈ ਸਮਾਂ ਦਿੱਤਾ ਹੈ। ਚੂੰ ਕਿ ਮਾਨਯੋਗ ਗਵਰਨਰ ਸਾਹਿਬ ਨੇ ਜੋ ਇਥੇ ਐਡਰੈਸ ਦਿੱਤਾ ਹੈ ਅਗਰ ਉਸ ਨੂੰ ਅਸੀਂ ਪਿਛਲੇ ਸਾਲਾਂ ਦੇ ਐਡਰੈਸ ਨਾਲ ਮਿਲਾਈਏ ਤਾਂ ਇਸ ਗੱਲ ਦਾ ਪਤਾ ਲਗੇਗਾ ਕਿ ਇਹ ਐਡਰੈਸ ਇਕ ਤੁਲਨਾਤਮਿਕ ਪ੍ਰੰਪਰਾਗਤ ਐਡਰੈਸ ਹੈ। ਇਸ ਵਿਚ ਕੋਈ ਨਵੀਂ ਚੀਜ ਨਹੀਂ ਹੈ। ਜੋ ਸਰਕਾਰ ਦੀਆਂ ਕਮਜ਼ੋਰੀਆਂ ਪਿਛਲੇ 3 ਸਾਲਾਂ ਦੇ ਦੌਰਾਨ ਲੋਕਾਂ ਦੇ ਸਾਹਮਣੇ ਆਈਆਂ ਹਨ ਉਨ੍ਹਾਂ ਦਾ ਇਸ ਐਡਰੈਸ ਵਿਚ ਕੋਈ ਜ਼ਿਕਰ ਨਹੀਂ ਹੈ ਅਤੇ ਉਨ੍ਹਾਂ ਨੂੰ ਜੇ ਤੱਕ ਦੂਰ ਨਹੀਂ ਕੀਤਾ ਗਿਆ। ਸਰਕਾਰ ਵਲੋਂ ਕਰੈਡਿਟ ਲੈਣ ਲਈ ਹਰ ਚੀਜ਼ ਨੂੰ ਵਧਾ ਚੜ੍ਹਾ ਕੇ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਇਥੇ ਰੂਲਿੰਗ ਪਾਰਟੀ ਵਲੋਂ ਮੈਂਬਰਾਂ ਨੇ ਬੋਲਦੇ ਹੋਏ ਜਿਹੜੀ ਇਕ ਗੱਲ ਉਤੇ ਸਟਰੈਸ ਦਿੱਤਾ ਹੈ ਉਹ ਇਹ ਹੈ ਕਿ ਸਾਡੀ ਸਰਕਾਰ ਨੇ ਪੰਜਾਬ ਵਿਚ ਵਾਗਡੋਰ ਸੰਭਾਲਦੇ ਹੀ ਪਿਛਲੇ 3 ਸਾਲਾਂ ਵਿਚ ਅਮਨ ਅਤੇ ਸ਼ਾਂਤੀ ਪੰਜਾਬ ਵਿਚ ਲਿਆਂਦੀ ਹੈ ਜਦ ਕਿ ਪਹਿਲੇ ਇਥੇ ਗੋਲੀਆਂ ਅਤੇ ਬੰਬਾਂ ਦੇ ਧਮਾਕੇ ਹੁੰਦੇ ਰਹੇ ਸਨ ਪਰ ਇਹ ਗੱਲ ਭੁੱਲ ਜਾਂਦੇ ਹਨ ਕਿ ਇਸ ਸਰਕਾਰ ਦੇ ਸਮੇਂ ਦੇ ਅੰਦਰ ਫਰਾਂਸ ਤੋਂ ਆਈ ਕੇਤੀਆ ਦੀ ਇਜ਼ਤ ਲੁਟਣ ਦੀ ਕੋਸ਼ਿਸ਼ ਕੀਤੀ ਗਈ, ਕੇਤੀਆ ਕਾਂਡ ਹੋਇਆ ਪਰ ਕੋਈ ਕਾਰਵਾਈ ਨਹੀਂ ਹੋ

---

**Not recorded as ordered by the Chair.

ਰਹੀ । ਜਿਸ ਸਰਕਾਰ ਦੇ ਖਿਲਾਫ 17 ਕੇਸਿਜ਼ ਵਿਚ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਨੇ ਆਪਣੇ ਫੈਸਲੇ ਦਿੱਤੇ ਹੋਣ, ਮਨਿਸਟਰਾਂ ਵਲੋਂ ਲੈਂਡ ਉਤੇ ਨਜਾਇਜ ਕਬਜ਼ੇ ਕੀਤੇ ਜਾ ਰਹੇ ਹੋਣ ਅਤੇ ਅਖ਼ਬਾਰਾਂ ਵਿਚ ਬਿਆਨ ਆਏ ਹੋਣ ਜਿਸ ਵਿਚ ਪੰਜਾਬ ਦੇ ਮਨਿਸਟਰ ਨੇ ਕਿਹਾ ਹੋਵੇ ਕਿ ਮੈਨੂੰ ਚੀਫ ਮਨਿਸਟਰ ਸਾਹਿਬ ਦੇ ਪੁਲੀਟੀਕਲ ਸੈਕਟਰੀ ਤੋਂ ਜਾਨ ਦਾ ਖਤਰਾ ਹੈ ਅਤੇ ਉਸ ਦਾ ਅੱਤਵਾਦੀਆਂ ਦੇ ਨਾਲ ਸਬੰਧ ਰਿਹਾ ਹੈ ਔਰ ਇਥੋਂ ਤੱਕ ਕਿ ਇਸ ਸਦਨ ਦੇ ਐਮ. ਐਲ. ਏ. ਦੀਆਂ ਨਾਸਾਂ ਤੇ ਪੰਜਾਬ ਦੇ ਕਮਾਂਡੋ ਜੋ ਚੀਫ ਮਨਿਸਟਰ ਦੇ ਨਾਲ ਲਗੇ ਹੋਏ ਹੋਣ ਉਨ੍ਹਾਂ ਨੇ ਉਸ ਨੂੰ ਘਸੁੰਨ ਮਾਰੇ ਹੋਣ ਅਤੇ ਕਿਹਾ ਗਿਆ ਹੋਵੇ ਕਿ ਅਪਰੇਸ਼ਨ ਸਫਲ ਰਿਹਾ ਤਾਂ ਇਸ ਨੂੰ ਤੁਸੀਂ ਅਮਨ ਕਹਿੰਦੇ ਹੋ ? ਇਸ ਅਮਨ ਨੂੰ ਕਿਸ ਡੈਫੀਨੇਸ਼ਨ ਦੇ ਨਾਲ ਤੁਸੀਂ ਕੰਪੇਅਰ ਕਰਦੇ ਹੋ । ਇਸ ਦਾ ਗਵਰਨਰ ਸਾਹਿਬ ਦੇ ਐਡਰੈਸ ਵਿਚ ਕੋਈ ਜ਼ਿਕਰ ਨਹੀਂ ਹੈ । ਪੰਜਾਬ ਦੀ ਸਮੱਸਿਆ ਵੱਲ ਇਹ ਐਡਰੇਸ ਸਾਈਲੈਂਟ ਹੈ, ਚੰਡੀਗੜ੍ਹ ਦੇ ਮਸਲੇ ਬਾਰੇ ਇਸਨੇ ਚੁੱਪੀ ਸਾਧੀ ਹੋਈ ਹੈ ।

ਪੰਜਾਬ ਦੇ ਮਸਲੇ ਬਾਰੇ ਕੋਈ ਗੱਲ ਨਹੀਂ ਕੀਤੀ ਗਈ । ਇਸ ਲਏ ਮੈਂ ਇਸ ਐਡਰੇਸ ਦਾ ਕਿਸ ਤਰ੍ਹਾਂ ਧੰਨਵਾਦ ਕਰ ਸਕਦਾ ਹਾਂ ਜਿਸ ਦਾ ਕੋਈ ਮਤਲਬ ਨਹੀਂ ਹੈ । ਇਸ ਐਡਰੇਸ ਨੂੰ ਮੈਂ ਇਕ ਝੂਠ ਦਾ ਪੁਲੰਦਾ ਕਹਿ ਸਕਦਾ ਹੈ ।

ਇਸੇ ਤਰ੍ਹਾਂ ਐਗਰੀਕਲਚਰ ਸੈਕਟਰ ਨੂੰ ਬਹੁਤ ਵਧਾ ਚੜ੍ਹਾ ਕੇ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ ਅਤੇ ਕਿਹਾ ਗਿਆ ਹੈ ਕਿ ਸਰਕਾਰ ਵਲੋਂ ਕਿਸਾਨਾਂ ਨੂੰ ਬਹੁਤ ਮਦਦ ਦਿੱਤੀ ਜਾ ਰਹੀ ਹੈ । ਸਪੀਕਰ ਸਾਹਿਬ, ਜਿਪਸਮ ਲਈ ਇਹ ਕਹਿੰਦੇ ਹਨ ਕਿ ਸਰਕਾਰ ਸਬਸਿਡੀ ਦੇ ਰਹੀ ਹੈ । ਇਸ ਦਾ ਮਾਰਕਿਟ ਵਿਚ 340/- ਰੁਪਏ ਰੇਟ ਹੈ ਅਤੇ ਇਹ 120 ਰੁਪਏ ਵਿਚ ਵੇਚ ਰਹੇ ਹਨ ਅਤੇ 240 ਸਬਸਿਡੀ ਹੈ । ਇਹ ਸਬਸਿਡੀ ਮੀਟਰੀਕ ਟਨ ਉਤੇ ਹੈ । ਇਹ ਕਿਸ ਤਰ੍ਹਾਂ ਚਲ ਰਿਹਾ ਹੈ ਇਹ ਤਾਂ ਸਰਕਾਰ ਜਾਣਦੀ ਹੋਵੇਗੀ ।

**ਖੇਤੀਬਾੜੀ ਅਤੇ ਵਣ ਮੰਤਰੀ:** ਸਪੀਕਰ ਸਾਹਿਬ, ਇਹ ਗਲਤ ਬਿਆਨੀ ਕਰ ਰਹੇ ਹਨ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ:** ਸਪੀਕਰ ਸਾਹਿਬ, ਸਾਡੀ ਤਹਿਸੀਲ ਦੇ ਅੰਦਰ ਇਕ ਖਾਦ ਦੀ ਫੈਕਟਰੀ ਹੈ । ਇਸ ਖਾਦ ਉਤੇ ਸਬਸਡੀ ਦੇ ਕੇ ਜਿਪਸਮ ਨੂੰ ਯੂਰੀਆ ਕਹਿ ਕੇ ਵੇਚ ਰਹੇ ਹਨ । ਪ੍ਰੈਕਟੀਕਲੀ ਮਾਲ ਘੱਟ ਜਾਂਦਾ ਹੈ ਔਰ ਕਾਗਜ਼ਾਂ ਦੇ ਵਿਚ ਜਿਆਦਾ ਸ਼ੋਅ ਕੀਤਾ ਜਾਂਦਾ ਹੈ । ਇਹ ਬਹੁਤ ਵਡੇ ਪੈਮਾਨੇ ਤੇ ਕਿਸਾਨਾਂ ਦੇ ਨਾਲ ਧੱਕਾ ਕੀਤਾ ਜਾ ਰਿਹਾ ਹੈ ਅਤੇ ਉਨ੍ਹਾਂ ਦੀ ਤਬਾਹੀ ਦਾ ਕਾਰਣ ਬਣ ਰਿਹਾ ਹੈ । ਜਿਹੜੇ ਕਿਸਾਨਾਂ ਦੇ ਮਸਲੇ ਹਨ ਉਸ ਦਾ ਇਸ ਐਡਰੈਸ ਵਿਚ ਕੋਈ ਤਸੱਲੀਬਖਸ਼ ਜਵਾਬ ਨਹੀਂ ਹੈ ।

ਹੈਲਥ ਅਤੇ ਫੈਮਿਲੀ ਵੈਲਫੇਅਰ ਬਾਰੇ ਗੱਲ ਕਰਦਾ ਹਾਂ । ਹਸਪਤਾਲਾਂ ਦੇ ਵਿਚ ਸਟੈਂਡਰਡ ਕੰਪਨੀ ਦੀ ਕੋਈ ਦਵਾਈ ਨਹੀਂ ਮਿਲਦੀ, ਉਥੇ ਸਬ-ਸਟੈਂਡਰਡ ਕੰਪਨੀਆਂ ਦੀਆਂ

[ਸਰਦਾਰ ਅਵਤਾਰ ਸਿੰਘ ਕਰੀਮਪੁਰੀ]

ਮੈਡੀਸਨਜ਼ ਸਪਲਾਈ ਕੀਤੀਆਂ ਜਾਂਦੀਆਂ ਹਨ ਅਤੇ ਇਸ ਦੇ ਵਿੱਚ ਬਹੁਤ ਵੱਡੇ ਪੈਮਾਨੇ ਤੇ ਘਪਲੇਬਾਜੀ ਹੋਈ ਹੈ । ਪਿਛਲੇ ਸਾਲ ਡਾਇਰੈਕਟਰ, ਹੈਲਥ ਨੇ ਕਿਸ ਤਰੀਕੇ ਨਾਲ ਸੀ. ਐਮ. ਓਜ਼ ਤੋਂ ਇਕ ਇਕ ਲੱਖ ਰੁਪਏ ਦੇ ਜਾਲੀ ਬਿਲ ਬਣਵਾ ਕੇ ਸਾਈਨ ਕਰਵਾਏ ਅਤੇ ਇਹ ਸੈਂਕਡਲ ਵੇਖਣ ਵਿਚ ਆਇਆ ਸੀ । ਇਸ ਸਬੰਧ 'ਵਿਚ ਮੈਂ ਇਕ ਕੁਐਸਚਨ ਵੀ ਕੀਤਾ ਸੀ ।

ਮਾਨਯੋਗ ਸਪੀਕਰ ਸਾਹਿਬ, ਇਹ ਬੜੀ ਹੀ ਚਿੰਤਾ ਦੀ ਗੱਲ ਹੈ । ਗਵਰਨਰ ਐਡਰੈਸ ਵਿਚ ਏਡਜ਼ ਦੀ ਬਿਮਾਰੀ ਲਈ ਕਿਹਾ ਗਿਆ ਹੈ ਕਿ ਸਰਕਾਰ ਬੜੀ ਗੰਭੀਰ ਹੈ । ਜਦੋਂ ਏਡਜ ਬਾਰੇ ਅਸੈਂਬਲੀ ਵਿਚ ਕੁਐਸਚਨ ਆਇਆ ਤਾਂ ਪੁਛਿਆ ਗਿਆ ਕਿ ਘਟੋ-ਘੱਟ ਤਹਿਸੀਲ ਹੈਡਕੁਆਟਰ ਤੇ ਏਡਜ਼ ਦੇ ਟੈਸਟ ਕਰਨ ਬਾਰੇ ਸਰਕਾਰ ਦੀ ਨੀਤੀ ਕੀ ਹੈ ? ਪਰ ਸਰਕਾਰ ਵਲੋਂ ਜਵਾਬ ਆਇਆ ਕਿ ਜਦੋਂ ਲੋੜ ਸਮਝੀ ਜਾਵੇਗੀ ਤਾਂ ਉਦੋਂ ਕੀਤਾ ਜਾਵੇਗਾ । ਜਿਥੇ ਵੀ ਮੈਡੀਕਲ ਅਫਸਰਾਂ ਦੀਆਂ ਆਸਾਮੀਆਂ ਹਨ ਉਥੇ ਏਡਜ਼ ਦੇ ਟੈਸਟ ਦਾ ਪ੍ਰਬੰਧ ਕੀਤਾ ਜਾਣਾ ਚਾਹੀਦਾ ਹੈ । ਡਾਕਟਰਾਂ ਦੀ ਪ੍ਰਾਈਵੇਟ ਪ੍ਰੈਕਟਿਸ ਬੰਦ ਕਰਨ ਲਈ ਸਰਕਾਰ ਨੂੰ ਸਖਤ ਕਦਮ ਚੁਕਣੇ ਚਾਹੀਦੇ ਹਨ । ਡਾਕਟਰ ਹਸਪਤਾਲਾਂ ਵਿਚ ਘੱਟ ਜਾਂਦੇ ਹਨ ਅਤੇ ਪ੍ਰਾਈਵੇਟ ਪ੍ਰੈਕਟਿਸ ਬਹੁਤ ਵੱਡੇ ਪੈਮਾਨੇ ਤੇ ਚਲ ਰਹੀ ਹੈ । ਗਰਭ ਟੈਸਟ ਜੋ ਹੋ ਰਹੇ ਹਨ ਉਨ੍ਹਾਂ ਨੂੰ ਸਖ਼ਤੀ ਦੇ ਨਾਲ ਰੋਕਣਾ ਚਾਹੀਦਾ ਹੈ ।

**ਸ੍ਰੀ ਸਪੀਕਰ** ਤਸੀਂ ਚਾਰ ਮਿੰਟ ਹੋਰ ਬੋਲਣਾ ਹੈ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ**: ਸਪੀਕਰ ਸਾਹਿਬ, ਮੈਂ ਹੁਣ ਸੋਸ਼ਲ ਵੈਲਫੇਅਰ ਦੇ ਬਾਰੇ ਕਹਿਣਾ ਚਾਹੁੰਦਾ ਹਾਂ । ਸਰਕਾਰ ਇਹ ਗੱਲ ਬਾਰ ਬਾਰ ਕਹਿ ਰਹੀ ਹੈ ਕਿ ਅਸੀਂ ਸਡਿਊਲਡ ਕਾਸਟਾਂ ਲਈ ਬੜੇ ਸਿਨਸੀਅਰ ਹਾਂ । ਅੱਜ ਤਿੰਨ ਸਾਲ ਦਾ ਸਮਾਂ ਬੀਤ ਚੁੱਕਾ ਹੈ ਪਰ ਰਿਜ਼ਰਵੇਸ਼ਨ ਐਕਟ ਜੋ ਕਹਿੰਦੇ ਸੀ ਕਿ ਬਣਾਵਾਂਗੇ, ਉਹ ਨਹੀਂ ਬਣਾਇਆ ਗਿਆ । ਗਵਰਨਰ ਐਡਰੈਸ ਵਿਚ ਇਸ ਦਾ ਬਿਲਕੁਲ ਜ਼ਿਕਰ ਨਹੀਂ ਹੈ ਅਤੇ ਉਹ ਸਾਈਲੈਂਟ ਹੈ । ਮੰਡਲ ਕਮਿਸ਼ਨ ਦੀ ਰਿਪੋਰਟ ਉਤਰ ਪ੍ਰਦੇਸ਼ ਸਰਕਾਰ ਨੇ ਲਾਗੂ ਕਰ ਦਿਤੀ ਹੈ । ਪੰਜਾਬ ਦੇ ਅੰਦਰ ਮੰਡਲ ਕਮਿਸ਼ਨ ਦੀ ਰਿਪੋਰਟ ਲਾਗੂ ਨਹੀਂ ਕੀਤੀ ਗਈ । ਪੰਜਾਬ ਦੇ ਅੰਦਰ ਜੋ ਬੈਕਵਰਡ ਕਲਾਸਿਜ ਹਨ । ਪੰਜਾਬ ਸਰਕਾਰ ਦਾ ਜੋ ਬੈਕਵਰਡ ਕਲਾਸਿਜ਼ ਕਾਰਪੋਰੇਸ਼ਨ ਦਾ ਅਦਾਰਾ ਚਲਾਇਆ ਜਾ ਰਿਹਾ ਹੈ ਉਨ੍ਹਾਂ ਨੂੰ ਇਨ੍ਹਾਂ ਬੈਕਵਰਡ ਕਲਾਸਿਜ਼ ਨੂੰ ਨੋਟੀਫਾਈ ਕਰਨਾ ਚਾਹੀਦਾ ਹੈ ਅਤੇ ਮੰਡਲ ਕਮਿਸ਼ਨ ਦੀ ਰਿਪੋਰਟ ਲਾਗੂ ਕਰ ਦੇਣੀ ਚਾਹੀਦੀ ਹੈ । (ਥੰਪਿੰਗ)

ਸਪੀਕਰ ਸਾਹਿਬ, 5000/- ਰੁਪਏ ਦੇ ਕਰਜ਼ੇ ਜਿਨ੍ਹਾਂ ਗਰੀਬਾਂ ਨੇ ਲਿਤੇ ਸਨ ਉਨ੍ਹਾਂ ਗਰੀਬ ਲੋਕਾਂ ਨੂੰ ਨੋਟਿਸ ਆ ਰਹੇ ਹਨ । ਸਰਕਾਰ ਨੇ ਰੇਡੀਓ, ਅਖ਼ਬਾਰਾਂ ਅਤ ਟੀ. ਵੀ. ਤੇ ਅਨਾਊਂਸਮੈਂਟਸ ਵੀ ਕੀਤੀਆਂ ਸਨ ਕਿ ਕਰਜ਼ੇ ਮੁਆਫ ਕਰ ਦਿੱਤੇ ਗਏ ਹਨ ਪਰ ਬੜੇ ਦੁੱਖ ਦੀ ਗੱਲ ਹੈ ਕਿ ਪਿੰਡਾਂ ਦੇ ਗਰੀਬ ਲੋਕਾਂ ਨੂੰ ਨੋਟਿਸ ਆ ਰਹੇ ਹਨ ਕਿ ਤੁਸੀਂ ਕਰਜ਼ਾ ਵਾਪਿਸ ਕਰੋ । ਮਾਨਯੋਗ ਚੀਫ ਮਨਿਸਟਰ ਸਾਹਿਬ ਨੇ ਇਲੈਕਸ਼ਨਾਂ ਦੇ ਦਿਨਾਂ

ਵਿਚ ਕਮਿਟਮੈਂਟ ਕੀਤੀ ਸੀ ਕਿ ਕਰਜ਼ੇ ਮਾਫ ਕੀਤੇ ਜਾਣਗੇ । ਸਰਕਾਰ ਵਲੋਂ ਇਸ ਵੱਲ ਇਮੀਜੇਟਲੀ ਕਦਮ ਚੁੱਕਿਆ ਜਾਣਾ ਚਾਹੀਦਾ ਹੈ । ਸ਼ਡਿਊਲਡ ਕਾਸਟਾਂ ਦੀਆਂ ਪਰਮੋਸ਼ਨਾਂ ਦੀ ਗੱਲ ਹੈ । ਐਂਟੀ ਰਿਜ਼ਰਵੇਸ਼ਨ ਯੂਨੀਅਨਾਂ ਬਣੀਆਂ ਹੋਈਆਂ ਹਨ । ਇਕ ਸਾਜ਼ਿਸ਼ ਦੇ ਤਹਿਤ ਸਡਿਊਲਡ ਕਾਸਟਾਂ ਦੀਆਂ ਪਰਮੋਸ਼ਨਾਂ ਨੂੰ ਰੋਕਿਆਂ ਜਾ ਰਿਹਾ ਹੈ । ਉੱਤਰ ਪ੍ਰਦੇਸ਼ ਦੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਕਿਸੇ ਵੀ ਸ਼ਡਿਊਲਡ ਕਾਸਟ ਅਫਸਰ ਦੀ ਪਰਮੋਸ਼ਨ ਲਈ ਸੀ. ਆਰ. ਨੂੰ ਮਦੇ ਨਜ਼ਰ ਨਹੀਂ ਰਖਿਆ ਜਾਂਦਾ ਪਰ ਪੰਜਾਬ ਵਿਚ ਜਾਣ ਬੁਝ ਕੇ ਸੀ. ਆਰ. ਦੇ ਤਹਿਤ ਕੇਸ ਖ਼ਰਾਬ ਕੀਤਾ ਜਾਂਦਾ ਹੈ । ਪੰਜਾਬ ਸਰਕਾਰ ਨੂੰ ਫੈਸਲਾ ਕਰਨਾ ਚਾਹੀਦਾ ਹੈ ਕਿ ਸੀ. ਆਰ. ਨੂੰ ਮਦੇ ਨਜ਼ਰ ਨਹੀਂ ਰਖਿਆ ਜਾਵੇਗਾ ਅਤੇ ਸਡਿਊਲਡ ਕਾਸਟ ਨੂੰ ਹਰ ਹਾਲਤ ਵਿਚ ਪਰਮੋਸ਼ਨ ਮਿਲਣੀ ਚਾਹੀਦੀ ਹੈ ।

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ** : ਪੁਆਇੰਟ ਆਫ਼ ਆਰਡਰ, ਸਰ ! ਸਪੀਕਰ ਸਾਹਿਬ, ਇਹ ਮੈਂਬਰ ਸਾਹਿਬ ਕਹਿੰਦੇ ਹਨ ਕਿ ਉਤਰ ਪ੍ਰਦੇਸ਼ ਦੀ ਸਰਕਾਰ ਨੇ ਸ਼ਡਿਊਲਡ ਕਾਸਟਾਂ ਲਈ ਬੜਾ ਕੁਝ ਕੀਤਾ ਹੈ ਪਰ ਇਨ੍ਹਾਂ ਨੂੰ ਇਹ ਪੁਛੋ ਕਿ ਉਨ੍ਹਾਂ ਸ਼ਡਿਊਲਡ ਕਾਸਟਾਂ ਉਤੇ ਜਿਹੜੇ ਜ਼ੁਲਮ ਹੋਏ ਹਨ ਅਤੇ ਮਾੜਾ ਕੰਮ ਹੋਇਆ ਹੈ ਤਾਂ ਕੀ ਇਹ ਉਨ੍ਹਾਂ ਬਾਰੇ ਵੀ ਦਸਣਗੇ ?

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਪੰਜਾਬ ਸਰਕਾਰ ਨੂੰ ਮੈਂ ਸੁਝਾਓ ਦੇਣਾ ਚਾਹੁੰਦਾ ਹਾਂ ਕਿ ਅੱਜ ਹਾਊਸ ਦੇ ਅੰਦਰ ਸੀ. ਐਮ. ਸਾਹਿਬ ਨੇ ਬੋਲਣਾ ਹੈ ਅਤੇ ਉਹ ਰਿਜ਼ਰਵੇਸ਼ਨ ਐਕਟ, ਮੰਡਲ ਕਮਿਸ਼ਨ ਦੀ ਰਿਪੋਰਟ ਲਾਗੂ ਕਰਨ ਬਾਰੇ, 5000/- ਰੁਪਏ ਦੇ ਕਰਜ਼ੇ ਮੁਆਫ਼ ਕਰਨ ਬਾਰੇ ਅਤੇ ਸ਼ਡਿਊਲਡ ਕਾਸਟਾਂ ਦੀ ਪਰਮੋਸ਼ਨ ਲਈ ਸੀ. ਆਰ. ਦੀ ਅੜਚਨ ਦੂਰ ਕਰਨ ਬਾਰੇ ਅਨਾਊਂਸ ਕਰਨ ।

**ਸ੍ਰੀ ਸਪੀਕਰ** . ਵਾਈਂਡ ਅਪ ਕਰੋ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਜੋ ਨਾਨ-ਐਗਰੀਕਲਚਰ ਲੈਂਡ ਹੈ ਉਸ ਲਈ ਕਰਜ਼ੇ ਤੇ ਉਸ ਤੋਂ ਸਾਢੇ ਸਤਾਰਾਂ ਪਰਸੈਂਟ ਇੰਟਰਸਟ ਲੈਣਾ ਹੈ । ਜੋ ਐਗਰੀਕਲਚਰ ਦੇ ਲਈ ਲੋਨ ਹੈ ਤਾਂ ਸਾਡੇ ਬਾਰ੍ਹਾਂ ਪਰਸੈਂਟ ਇੰਟਰਸਟ ਲੈਣਾ ਹੈ । ਇਕ ਸ਼ਡਿਊਲਡ ਕਾਸਟਾਂ ਦੀ ਭਲਾਈ ਲਈ ਕਾਰਪੋਰੇਸ਼ਨ ਬਣੀ ਹੋਈ ਹੈ, ਉਹ ਲੋਨ ਦਿੰਦੀ ਅਤੇ ਉਹ 8% ਇੰਟਰਸਟ ਲੈਂਦੀ ਦੂਜੇ ਪਾਸੇ ਖਾਦੀ ਬੋਰਡ ਵਲੇ ਹਨ, ਜਦ ਉਹ ਛੋਟੀ ਇੰਡਸਟਰੀ ਲਾਉਣ ਲਈ ਇੰਟਰਸਟ ਲੈਂਦੇ ਹਨ ਤਾਂ 4% ਲੈਂਦੇ ਹਨ । ਮੈਂ ਇਹੀ ਕਹਿਣਾ ਚਾਹੁੰਦਾ ਕਿ ਜਿਹੜਾ ਲੋਨ ਸ਼ਡਿਊਲਡ ਕਾਸਟਾਂ ਨੂੰ ਦਿੱਤਾ ਜਾਂਦਾ ਹੈ. ਉਸ ਦਾ ਇੰਟਰਸਟ ਵੀ ਘਟਾ ਕੇ 4% ਕਰ ਦਿੱਤਾ ਜਾਵੇ ।

**ਸ੍ਰੀ ਸਪੀਕਰ** : ਹੁਣ ਤੁਸੀਂ ਵਾਈਂਡ ਅਪ ਕਰੋ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** . ਸਪੀਕਰ ਸਾਹਿਬ, ਮੈਂ ਇਕ ਮਿੰਟ ਵਿਚ ਵਾਈਂਡ ਅਪ ਕਰਨ ਲਗਾ ਹਾਂ ਜੀ । ਆਖ਼ਿਰ ਵਿਚ ਕਹਿਣਾ ਚਾਹੁੰਦਾ ਹਾਂ ਕਿ ਜੇ ਇੰਨੀ

[ਸਰਦਾਰ ਅਵਤਾਰ ਸਿੰਘ ਕਰੀਮਪੁਰੀ]

ਦੇਰ ਤੋਂ ਇੰਪਲਾਈਜ਼ ਦੀਆਂ ਲਟਕ ਰਹੀਆਂ ਮੰਗਾਂ ਹਨ, ਉਨ੍ਹਾਂ ਬਾਰੇ ਪੰਜਾਬ ਸਰਕਾਰ ਨੂੰ ਗੌਰ ਕਰਨਾ ਚਾਹੀਦਾ ਹੈ। ਨੇਤਰਹੀਨਾਂ, ਅੰਗਹੀਣਾਂ ਦੀਆ ਡਿਮਾਂਡਜ਼ ਤੇ ਵੀ ਗੌਰ ਕਰਨਾ ਚਾਹੀਦਾ ਹੈ। ਐਸ. ਪੀ. ਓਜ਼ ਅਤੇ ਹੋਮਗਾਰਡਜ਼ ਨੂੰ ਪੱਕਾ ਕਰਨਾ ਚਾਹੀਦਾ ਹੈ। ਮੇਰੇ ਹਲਕੇ ਮਾਹਲਪੁਰ ਵਿਚ ਇਕ ਆਈ. ਟੀ. ਆਈ. ਬਣਾਉਣੀ ਚਾਹੀਦੀ ਹੈ ਕਿਉਂਕਿ ਇਹ ਕਾਫੀ ਪਛੜਿਆ ਹੋਇਆ ਇਲਾਕਾ ਹੈ। ਸਪੀਕਰ ਸਾਹਿਬ, ਮੈਂ ਅੰਤ ਵਿਚ ਅਪੀਲ ਕਰਨੀ ਚਾਹਵਾਂਗਾ ਕਿ ਬਾਬਾ ਸਾਹਿਬ ਭੀਮ ਰਾਓ ਅੰਬੇਦਕਰ ਦੀ ਫੋਟੋ ਅਸੈਂਬਲੀ ਹਾਲ ਦੇ ਅੰਦਰ ਲਗਾਈ ਜਾਵੇ ਕਿਉਂਕਿ ਭਾਰਤ ਦੇ ਸੰਵਿਧਾਨ ਦੇ ਉਹ ਨਿਰਮਾਤਾ ਹਨ, ਉਨ੍ਹਾਂ ਦਾ ਪਰਾਪਰ ਰਿਗਾਰਡ ਕੀਤਾ ਜਾਵੇ। ਇਕ ਜਿਹੜਾ ਪਬਲਿਕ ਅਦਾਰਿਆਂ ਨੂੰ ਪ੍ਰਾਈਵੇਟ ਅਦਾਰਿਆਂ ਵਿਚ ਬਦਲਣ ਦੀ ਯੋਜਨਾ ਹੈ . . .

**ਸ੍ਰੀ ਸਪੀਕਰ**. ਹੁਣ ਤੁਸੀਂ ਬੈਠ ਜਾਓ। Please resume your seat.

**Sardar Avtar Singh Karimpuri**: Speaker Sahib, one minute

** ** **

**Mr. Speaker**. One minute you have taken. Again one minute cannot be given. Nothing is to be recorded now.

**Sardar Avtar Singh Karimpuri**: ** ** **

**Mr. Speaker**: No use to speak because it is not being recorded. Please be seated now.

**ਡਾਕਟਰ ਹਰਬੰਸ ਲਾਲ (ਸਰਹਿੰਦ)** : ਸਪੀਕਰ ਸਾਹਿਬ, ਧੰਨਵਾਦ। ਜੋ ਪ੍ਰਸਤਾਵ ਸਾਡੇ ਮਾਨਯੋਗ ਮੈਂਬਰ ਸ੍ਰੀ ਉਪਿੰਦਰ ਕਮਾਰ ਸ਼ਰਮਾ ਜੀ ਨੇ ਰਾਜਪਾਲ ਜੀ ਦੇ ਭਾਸ਼ਣ ਲਈ ਰਖ੍ਿਆ ਹੈ ਅਤੇ ਉਸ ਦੀ ਪ੍ਰੌੜਤਾ ਸਾਡੇ ਮਾਨਯੋਗ ਮੈਂਬਰ ਸਰਦਾਰ ਈਸ਼ਰ ਸਿੰਘ ਜੀ ਨੇ ਕੀਤੀ ਹੈ, ਉਸ ਤੇ ਬੋਲਣ ਵਾਸਤੇ ਤੁਸੀਂ ਮੈਨੂੰ ਸਮਾਂ ਦਿੱਤਾ ਹੈ, ਮੈਂ ਤੁਹਾਡਾ ਧੰਨਵਾਦੀ ਹਾਂ। ਸਪੀਕਰ ਸਾਹਿਬ, ਇਥੇ ਬਹੁਤ ਸਾਰੇ ਮੈਂਬਰ ਬੋਲੇ ਹਨ ਅਤੇ ਗਵਰਨਰ ਸਾਹਿਬ ਦੇ ਭਾਸ਼ਣ ਤੇ ਬਹਿਸ ਹੋਈ ਹੈ। ਆਪੋਜ਼ੀਸ਼ਨ ਦੇ ਸਾਥੀ ਵੀ ਬੜਾ ਖੁੱਲ੍ਹ ਕੇ ਬੋਲੇ ਹਨ, ਮੈਂ ਦੱਸਣਾ ਚਾਹੁੰਦਾ ਹਾਂ ਕਿ ਅੰਦਰੋਂ ਇਨ੍ਹਾਂ ਨੂੰ ਵੀ ਪਤਾ ਹੈ ਕਿ ਪੰਜਾਬ ਵਿਚ ਬੜਾ ਬਦਲਾਓ ਲਿਆਂਦਾ ਹੈ ਸਰਦਾਰ ਬੇਅੰਤ ਸਿੰਘ ਨੇ ਉਪਰੋਂ ਇਨ੍ਹਾਂ ਦਾ ਦਿਲ ਨਹੀਂ ਕਰਦਾ ਕਹਿਣ ਲਈ। ਇਨ੍ਹਾਂ ਨੂੰ ਪਤਾ ਹੈ ਕਿ ਪੰਜਾਬ ਵਿਚ ਅਮਨ ਸ਼ਾਂਤੀ ਆਈ ਹੈ, ਇਨ੍ਹਾਂ ਨੂੰ ਪਤਾ ਹੈ ਕਿ ਪੰਜਾਬ ਅੱਜ ਵਿਕਾਸ ਦੀਆਂ ਲੀਹਾਂ ਤੇ ਚਲ ਰਿਹਾ ਹੈ ਪਰ ਉਪਰੋਂ ਹੋਰ ਤੇ ਅੰਦਰੋਂ ਹੋਰ ਅਤੇ ਇਕ ਆਪਣੇ ਨਾਂ ਦੀ ਖਾਤਰ ਇਥੇ ਬਿਨਾਂ ਗੱਲ

---

**Not recorded as ordered by the Chair.

ਦੀ ਵਿਰੋਧਤਾ ਇਨ੍ਹਾਂ ਨੇ ਕੀਤੀ ਹੈ । ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਅੰਦਰ ਪਹਿਲਾਂ ਜਦੋਂ ਲੋਕਾਂ ਦੀ ਚਣੀ ਹੋਈ ਸਰਕਾਰ ਬਣੀ ਸੀ ਅਤੇ ਬਰਨਾਲਾ ਸਾਹਿਬ ਮੁੱਖ ਮੰਤਰੀ ਸੀ, ਉਹ ਸਮਾਂ ਇਨ੍ਹਾਂ ਨੂੰ ਵੀ ਯਾਦ ਹੋਵੇਗਾ ਕਿ ਕੋਈ ਦਿਨ ਐਸਾ ਨਹੀਂ ਸੀ ਜਦੋਂ ਲੋਕਾਂ ਦੀਆਂ ਹਤਿਆਵਾਂ ਨਹੀਂ ਸੀ ਹੁੰਦੀਆਂ, ਜਦੋਂ ਲੋਕ ਗੋਲੀਆਂ ਦਾ ਨਿਸ਼ਾਨਾ ਨਹੀਂ ਸੀ ਬਣਦੇ । ਇਥੇ ਹੀ ਅਸੈਂਬਲੀ ਲਗਦੀ ਸੀ ਅਤੇ ਇਥੇ ਹੀ ਬਹਿਸਾਂ ਹੁੰਦੀਆਂ ਸਨ । ਉਦੋਂ ਵੀ ਕਾਂਗਰਸ ਪਾਰਟੀ ਦੇ ਨੇਤਾ ਚਾਹੁੰਦੇ ਸਨ ਕਿ ਸਰਕਾਰ ਕਾਇਮ ਰਹੇ ਪਰ ਅਕਾਲੀ ਪਾਰਟੀ ਦੇ ਅੰਦਰ ਦੀਆਂ ਕੋਝੀਆਂ ਸਿਆਸਤ ਚਾਲਾਂ ਰਚਣ ਵਾਲੇ ਲੋਕਾਂ ਨੇ ਸਰਕਾਰ ਨੂੰ ਗਿਰਾਇਆ । ਬਰਨਾਲਾ ਸਰਕਾਰ ਉਸ ਸਮੇਂ ਅੱਤਵਾਦ ਤੇ ਕਾਬੂ ਨਾ ਪਾ ਸਕੀ ਅਤੇ ਨਿਰਦੋਸ਼ ਲੋਕਾਂ ਦੀਆਂ ਹਤਿਆਵਾਂ ਵਧਦੀਆਂ ਗਈਆਂ । ਇਸ ਤੋਂ ਬਾਅਦ ਚੰਗੇ ਚੰਗੇ ਗਵਰਨਰ ਪੰਜਾਬ ਦੀ ਅਮਨ ਸ਼ਾਂਤੀ ਨੂੰ ਬਹਾਲ ਕਰਨ ਵਾਸਤੇ ਲਗਾਏ ਗਏ । ਇਕ ਗਵਰਨਰ ਲਾਇਆ, ਚਲਾ ਗਿਆ । ਉਸ ਤੋਂ ਪੰਜਾਬ ਦੀ ਅਮਨ ਸ਼ਾਂਤੀ ਬਹਾਲ ਨਾ ਹੋਈ ਅਤੇ ਨਿਰਦੋਸ਼ ਲੋਕਾਂ ਦੀਆਂ ਜਾਨਾਂ ਜਾਂਦੀਆਂ ਰਹੀਆਂ । ਦੂਸਰਾ ਗਵਰਨਰ ਆਇਆ ਪਰ ਅੱਤਵਾਦ ਦਾ ਦੌਰ ਚਲਦਾ ਰਿਹਾ । ਅੱਤਵਾਦ ਤੇ ਫਿਰ ਵੀ ਕੰਟਰੋਲ ਨਾ ਹੋ ਸਕਿਆ ਅਤੇ ਲੋਕਾਂ ਦੀਆਂ ਉਮੀਦਾਂ ਟੁਟਦੀਆਂ ਰਹੀਆਂ । ਲੋਕ ਸੋਚਣ ਲਗ ਪਏ ਸਨ ਕਿ ਹੁਣ ਪਤਾ ਨਹੀਂ ਪੰਜਾਬ ਕਦੋਂ ਢਹਿ ਢੇਰੀ ਹੋ ਜਾਵੇਗਾ ਅਤੇ ਇਥੇ ਲਾਸ਼ਾਂ ਦੇ ਢੇਰ ਲਗ ਜਾਣਗੇ । ਉਸ ਤੋਂ ਬਾਅਦ ਕਈ ਪੁਲਿਸ ਦੇ ਬੜੇ ਸੁਲਝੇ ਹੋਏ ਅਫਸਰ ਲਾਏ ਗਏ, ਜਿਵੇਂ ਰਿਬੈਰੋ ਸਾਹਿਬ ਅਤੇ ਸਾਡੇ ਗਿੱਲ ਸਾਹਿਬ ਵੀ ਉਦੋਂ ਲਾਏ ਗਏ ਸਨ ਪਰ ਪੰਜਾਬ ਦੇ ਲੋਕਾਂ ਦੇ ਮਨ ਟੁੱਟ ਚੁਕੇ ਸਨ ਕਿ ਹੁਣ ਪੰਜਾਬ ਵਿਚ ਅਮਨ ਸ਼ਾਂਤੀ ਨਹੀਂ ਹੋ ਸਕਦੀ । ਹਰ ਆਦਮੀ ਡਰ ਤੇ ਭੈਅ ਦੀ ਜ਼ਿੰਦਗੀ ਬਤੀਤ ਕਰ ਰਿਹਾ ਸੀ । ਮਜ਼ਦੂਰ ਅਗਰ ਸਵੇਰ ਨੂੰ ਆਪਣੇ ਰੋਜ਼ਗਾਰ ਵਾਸਤੇ ਨਿਕਲਦਾ ਸੀ ਤਾਂ ਅੱਧੀ ਦਿਹਾੜੀ ਲਾ ਕੇ ਹੀ ਵਾਪਸ ਆ ਜਾਂਦਾ ਸੀ । ਕਿਸਾਨ ਖੇਤਾਂ ਵਿਚ ਬੀਜ ਬੀਜਦਾ ਸੀ ਪਰ ਰਾਤ ਹੋਣ ਤੋਂ ਪਹਿਲਾਂ ਹੀ ਘਰੇ ਮੁੜ ਆਉਂਦਾ ਸੀ । ਅਫ਼ਸਰ ਵੀਰ ਦਫ਼ਤਰਾਂ ਵਿਚ ਜਾਣ ਤੋਂ ਡਰਦੇ ਸੀ । ਸ਼ਾਮ ਨੂੰ ਦੁਕਾਨਾਂ, ਦਫਤਰਾਂ ਵਿਚ ਤਾਲੇ ਲੱਗ ਜਾਂਦੇ ਸਨ । ਕੋਈ ਵੀ ਖੇਤਰ ਅਜਿਹਾ ਨਹੀਂ ਸੀ ਜਿਥੇ ਡਰ ਤੇ ਭੈਅ ਦੀ ਜ਼ਿੰਦਗੀ ਨਹੀਂ ਸੀ । ਇਲੈਕਸ਼ਨਾਂ ਦੀ ਗੱਲ ਚੱਲੀ । ਅਸੀਂ ਇਲੈਕਸ਼ਨਾਂ ਵਿਚ ਹਿੱਸਾ ਲਿਆ । ਮੈਂ ਆਪਣੀ ਨਿੱਜੀ ਗੱਲ ਕਰਨੀ ਚਾਹੁੰਦਾ ਹਾਂ । ਮੈਂ ਇਸ ਕਰਕੇ ਇਲੈਕਸ਼ਨਾਂ ਵਿਚ ਹਿੱਸਾ ਲਿਆ ਕਿ ਜਿਥੇ ਪੰਜਾਬ ਦੇ ਅਨੇਕਾਂ ਲੋਕਾਂ ਨੇ ਆਹੂਤੀ ਦਿੱਤੀ ਹੈ, ਉਥੇ ਸਾਨੂੰ ਵੀ ਆਹੂਤੀ ਦੇਣੀ ਪੈ ਜਾਵੇ ਤਾਂ ਕੋਈ ਗੱਲ ਨਹੀਂ ਲੇਕਿਨ ਪੰਜਾਬ ਬਚ ਜਾਵੇ । 27-27 ਗੰਨਮੈਨ ਸਾਨੂੰ ਉਸ ਸਮੇਂ ਦਿੱਤੇ ਗਏ । ਧਮਕੀਆਂ ਦਿੱਤੀਆਂ ਗਈਆਂ ਅਤੇ ਲੋਕਾਂ ਨੂੰ ਗੋਲੀਆਂ ਦਾ ਨਿਸ਼ਾਨਾ ਬਣਾਇਆ ਗਿਆ । ਅੱਤਵਾਦੀਆਂ ਵਲੋਂ ਪੋਸਟਰ ਲਗਾਏ ਗਏ ਕਿ ਅਸੀਂ ਪੰਜਾਬ ਦੇ ਲੋਕਾਂ ਨੂੰ ਵੋਟਾਂ ਨਹੀਂ ਪਾਉਣ ਦੇਣੀਆਂ । ਅਸੀਂ ਪੰਜਾਬ ਦੇ ਵੋਟਰਾਂ ਦੇ ਬੜੇ ਧੰਨਵਾਦੀ ਹਾਂ ਜਿਨ੍ਹਾਂ ਨੇ ਅੱਤਵਾਦੀਆਂ ਦੀਆਂ ਗੋਲੀਆਂ ਦੀ ਪਰਵਾਹ ਨਾ ਕਰਦਿਆਂ ਵੀ ਵੋਟਾਂ ਪਾਈਆਂ । ਅਸੀਂ ਧੰਨਵਾਦੀ ਹਾਂ ਸਰਦਾਰ ਬੇਅੰਤ ਸਿੰਘ ਦੇ ਜਿਨ੍ਹਾਂ ਨੇ ਪਿਛਲੇ ਇਕ ਦਹਾਕੇ ਤੋਂ ਅੱਤਵਾਦ ਨਾਲ ਪੀੜਤ ਪੰਜਾਬ ਨੂੰ ਮੁੜ ਅਮਨ ਸ਼ਾਂਤੀ ਲਿਆ ਕੇ ਦਿੱਤੀ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਪੁਆਇੰਟ ਆਫ ਆਰਡਰ, ਸਰ (ਵਿਘਨ)

**ਡਾਕਟਰ ਹਰਬੰਸ ਲਾਲ** ਭੈਣ ਜੀ, ਕ੍ਰਿਪਾ ਕਰਕੇ ਬਹਿ ਜਾਓ, ਮੈਨੂੰ ਖੁਲ੍ਹ ਕੇ ਗੱਲਾਂ ਕਰਨ ਦਿਉ। (ਵਿਘਨ) (ਸ਼ੋਰ) ਅੱਜ 3 ਸਾਲਾਂ ਦੇ ਅੰਦਰ ਅੰਦਰ ਪੰਜਾਬ ਵਿਚ ਅਮਨ ਸ਼ਾਂਤੀ ਬਹਾਲ ਹੋ ਗਈ ਹੈ। ਸਰਦਾਰ ਬੇਅੰਤ ਸਿੰਘ ਨੇ ਕੁਰਲਾਂਦੇ ਲੋਕਾਂ ਦੇ ਅੱਥਰੂ ਪੂੰਝੇ। (ਥੰਪਿੰਗ) (ਸ਼ੋਰ)

(ਇਸ ਵਕਤ ਹਾਊਸ ਵਿਚ ਬਹੁਤ ਸ਼ੋਰ ਸੀ। ਕਈ ਮਾਨਯੋਗ ਮੈਂਬਰਜ਼ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ਜਿਸ ਕਰਕੇ ਸਾਫ ਸੁਣਾਈ ਨਹੀਂ ਸੀ ਦੇ ਰਿਹਾ)।

ਸਰਦਾਰ ਬੇਅੰਤ ਸਿੰਘ ਨੇ ਹਰ ਹਾਲਤ ਵਿਚ ਪੰਜਾਬ ਦੇ ਲੋਕਾਂ ਨੂੰ ਅਮਨ ਸ਼ਾਂਤੀ ਲਿਆ ਕੇ ਦਿੱਤੀ ਹੈ। ਅੱਜ ਨਾ ਸਿਰਫ ਪੰਜਾਬ ਦੇ ਲੋਕ ਖੁਸ਼ ਹਨ ਬਲਕਿ ਦੂਸਰੇ ਸੂਬਿਆਂ ਦੇ ਲੋਕ ਵੀ ਖੁਸ਼ੀਆਂ ਮਨਾ ਰਹੇ ਹਨ। ਅੱਜ ਨਾ ਸਿਰਫ ਹਿੰਦੁਸਤਾਨ ਦੇ ਲੋਕ ਬਲਕਿ ਸਾਰੀ ਦੁਨੀਆਂ ਦੇ ਲੋਕ ਮੰਨਦੇ ਹਨ ਸ਼ੇਰ-ਏ-ਪੰਜਾਬ ਸਰਦਾਰ ਬੇਅੰਤ ਸਿੰਘ ਅਮਨ ਦਾ ਮਸੀਹਾ ਹੈ (ਥੰਪਿੰਗ)। ਇਥੇ ਡਾਕਟਰ ਰਤਨ ਸਿੰਘ ਬੋਲ ਰਹੇ ਸਨ ਜਦੋਂ ਸਾਡੇ ਸਾਥੀ ਸਰਦਾਰ ਸਾਧੂ ਸਿੰਘ ਨੇ ਪ੍ਰਸਤਾਵ ਰੱਖਿਆ ਕਿ ਅੱਤਵਾਦ ਤੋਂ ਪ੍ਰਭਾਵਤ ਪਰਿਵਾਰਾਂ ਨੂੰ ਵੱਧ ਤੋਂ ਵੱਧ ਸਹੂਲਤਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ। ਡਾਕਟਰ ਸਾਹਿਬ, ਉਨ੍ਹਾਂ ਦੀ ਗੱਲ ਕਰ ਰਹੇ ਸਨ ਜਿਨ੍ਹਾਂ ਨੇ ਪੰਜਾਬ ਅੰਦਰ ਅੱਤਵਾਦ ਲਿਆਂਦਾ ਅਤੇ ਇਥੇ ਕਤਲ ਕਰਵਾਏ। ਇਨ੍ਹਾਂ ਨੇ ਕਿਹਾ ਕਿ ਜਿਹੜੇ ਬੰਦੇ ਪੁਲਿਸ ਦੁਆਰਾ ਮਾਰ ਗਏ ਹਨ। ਉਨ੍ਹਾਂ ਨੂੰ ਵੀ ਰਾਹਤ ਦਿੱਤੀ ਜਾਵੇ।

**ਡਾਕਟਰ ਰਤਨ ਸਿੰਘ** : ਪੁਆਇੰਟ ਆਫ ਆਰਡਰ, ਸਰ। .... (ਵਿਘਨ) (ਸ਼ੋਰ)

**ਡਾਕਟਰ ਹਰਬੰਸ ਲਾਲ** : ਮੈਂ ਉਨ੍ਹਾਂ ਦੋਸਤਾਂ ਨੂੰ ਵੀ ਦੱਸਣਾ ਚਾਹੁੰਦਾ ਹਾਂ, ਜਿਹੜੇ ਆਪਣੇ ਆਪ ਨੂੰ ਸ਼ਡਿਊਲਡ ਕਾਸਟਾਂ ਦੇ ਨੁਮਾਇੰਦੇ ਕਹਾਉਂਦੇ ਹਨ, ਕਿ ਜੇਕਰ ਪੰਜਾਬ ਦੇ ਅੰਦਰ ਸ਼ਡਿਊਲਡ ਕਾਸਟਾਂ ਦੀ ਗੱਲ ਕੀਤੀ ਹੈ ਤਾਂ ਸ਼ੇਰ-ਏ-ਪੰਜਾਬ ਸਰਦਾਰ ਬੇਅੰਤ ਸਿੰਘ ਨੇ ਕੀਤੀ ਹੈ। (ਥੰਪਿੰਗ) ਇਨ੍ਹਾਂ ਨੇ ਕਿਹਾ ਹੈ ਕਿ ਇਨ੍ਹਾਂ ਲੋਕਾਂ ਨੂੰ ਮਕਾਨ ਬਣਾਉਣ ਲਈ 7500/- ਰੁਪਿਆ ਦਿੱਤਾ ਜਾਣਾ ਹੈ ਪਰ ਦੁੱਖ ਦੀ ਗੱਲ ਹੈ ਕਿ ਇਹ ਵੀਰ ਇਸ ਗੱਲ ਦੀ ਸ਼ਲਾਘਾ ਨਹੀਂ ਕਰਦੇ। ਇਸ ਤੋਂ ਪਹਿਲਾਂ 7500/- ਰੁਪਏ ਤਾਂ ਕੀ, ਮਕਾਨ ਬਣਾਉਣ ਲਈ 75 ਪੈਸੇ ਵੀ ਕਿਸੇ ਨੂੰ ਨਹੀਂ ਦਿੱਤੇ ਹੋਣੇ। ਇੰਦਰਾ ਆਵਾਸ ਯੋਜਨਾ ਤਹਿਤ ਅੱਜ ਇਨ੍ਹਾਂ ਗਰੀਬ ਲੋਕਾਂ ਨੂੰ ਮਕਾਨ ਬਣਾ ਕੇ ਦਿੱਤੇ ਜਾ ਰਹੇ ਹਨ। ਮਾਨ ਸਾਹਿਬ ਦੇ ਆਪਣੇ ਪਿੰਡ ਵਿਚ ਜਿਥੇ ਅੱਤਵਾਦੀਆਂ ਦਾ ਬੋਲ ਬਾਲਾ ਸੀ, ਸਰਕਾਰ ਨੇ ਇਨ੍ਹਾਂ ਗਰੀਬ ਲੋਕਾਂ ਵਾਸਤੇ ਕਾਲੋਨੀ ਬਣਾ ਕੇ ਦਿੱਤੀ ਹੈ (ਥੰਪਿੰਗ)। ਅੱਜ ਉਥੇ ਪ੍ਰਾਇਮਰੀ ਸਕੂਲ ਵਿਚ 400 ਬੱਚੇ ਪੜ੍ਹਦੇ ਹਨ। ਉਸ ਪਿੰਡ ਨੂੰ ਔਰ ਸਕੂਲ ਨੂੰ ਅਪਗਰੇਡ ਕੀਤਾ ਤਾਂ ਸ਼ੇਰ-ਏ-ਪੰਜਾਬ ਸਰਦਾਰ ਬੇਅੰਤ ਸਿੰਘ ਜੀ ਨੇ ਕੀਤਾ ਜੇ ਪਸ਼ੂ ਡਿਸਪੈਂਸਰੀ ਬਣਾਈ ਹੈ ਤਾਂ ਉਹ ਸਰਦਾਰ ਬੇਅੰਤ ਸਿੰਘ ਜੀ ਨੇ ਬਣਾਈ। ਪੰਚਾਇਤ ਸੰਮਤੀਆਂ ਦੀਆਂ ਚੋਣਾਂ ਦੇ ਵਿਚ ਉਥੋਂ ਇਕ ਬਾਜੀਗਰਾਂ ਦੀ ਔਰਤ ਨੇ ਤਕੜੀ ਹੋ ਕੇ ਚੋਣਾਂ ਵਿਚ ਹਿੱਸਾ ਲਿਆ। ਇਨ੍ਹਾਂ ਅੱਤਵਾਦੀ ਤਾਕਤਾਂ ਦੇ ਖਿਲਾਫ ਅਸੀਂ ਲੜਾਈ ਲੜੀ, ਮੈਂ ਉਨ੍ਹਾਂ ਔਰਤਾਂ ਦਾ ਵੀ ਧੰਨਵਾਦੀ ਹਾਂ ਜਿਹੜੀਆਂ ਕਿ ਤਕੜੀਆਂ ਹੋ ਕੇ ਅੱਗੇ ਆਈਆਂ ਹਨ। (ਥੰਪਿੰਗ)

ਸਪੀਕਰ ਸਾਹਿਬ, ਮੈਂ ਜਨਤਾ ਪਾਰਟੀ ਤੋਂ ਇਲੈਕਸ਼ਨ ਲੜੀ ਸੀ । ਉਸ ਤੋਂ ਪਹਿਲਾਂ ਮੈਂ ਰਾਸ਼ਟਰੀਆ ਸਰੱਕਸ਼ਾ ਸੰਘ ਨਾਲ ਜੁੜਿਆ ਹੋਇਆ ਸੀ । ਅਸੀਂ ਆਪਣੀ ਆਵਾਜ਼ ਅੱਤਵਾਦ ਦੇ ਖਿਲਾਫ ਬੁਲੰਦ ਕੀਤੀ ਤਾਂ ਕਿ ਲੋਕਾਂ ਦੇ ਮਨੋਬਲ ਨੂੰ ਉਚਾ ਕੀਤਾ ਜਾ ਸਕੇ। ਮੈਂ ਇਲੈਕਸ਼ਨ ਲੜੀ, ਲੋਕਾਂ ਨੇ ਮੈਨੂੰ ਵੋਟਾਂ ਪਾਈਆਂ ਔਰ ਕਾਂਗਰਸ ਦੇ ਚੀਫ ਵਿਪ ਨੂੰ ਹਰਾ ਕੇ ਇਥੇ ਮੈਂ ਜਿੱਤ ਕੇ ਆਇਆ ਹਾਂ। ਸਾਡੀ ਇਹ ਸੋਚ ਸੀ ਕਿ ਪੰਜਾਬ ਦੇ ਵਿਚ ਸ਼ਾਂਤੀ ਔਰ ਅਮਨ ਹੋਣਾ ਚਾਹੀਦਾ ਹੈ, ਇਸ ਸੋਚ ਦੇ ਨਾਲ ਅਸੀਂ ਇਲੈਕਸ਼ਨ ਲੜੀ ਸੀ ਔਰ ਲੋਕਾਂ ਨੇ ਸਾਡੀ ਇਸ ਸੋਚ ਤੇ ਫੁੱਲ ਚੜ੍ਹਾਏ । ਸਰਦਾਰ ਬੇਅੰਤ ਸਿੰਘ ਜੀ ਨੇ ਪੰਜਾਬ ਦੇ ਵਿਚ ਅਮਨ ਔਰ ਸ਼ਾਂਤੀ ਲਿਆ ਕੇ ਲੋਕਾਂ ਨੂੰ ਖੁਸ਼ਹਾਲੀ ਦਿੱਤੀ, ਲੋਕਾਂ ਨੂੰ ਖੁਸ਼ੀਆਂ ਦਿੱਤੀਆਂ । ਅੱਜ ਪੰਜਾਬ ਦੇ ਅੰਦਰ ਪੰਜਾਬ ਦੀ ਜਾਗਰਿਤੀ ਉਭਰ ਰਹੀ ਹੈ, ਪੰਜਾਬ ਦੇ ਵਿਚ ਗਿੱਧੇ ਪੈ ਰਹੇ ਹਨ, ਭੰਗੜੇ ਪੈ ਰਹੇ ਹਨ ਇਹ ਸਾਰਾ ਕੁਝ ਸਰਦਾਰ ਬੇਅੰਤ ਸਿੰਘ ਜੀ ਦੀ ਕ੍ਰਿਪਾ ਦੇ ਨਾਲ ਬਹਾਲ ਹੋਇਆ ਹੈ । (ਥੰਪਿੰਗ) ਪੰਜਾਬ ਨੂੰ ਚਾਰ ਚੰਦ ਲੱਗ ਗਏ ਹਨ । ਮੈਂ, ਸਪੀਕਰ ਸਾਹਿਬ, ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਪਾਰਟੀ ਤੋਂ ਮੈਂ ਇਲੈਕਸ਼ਨ ਲੜੀ ਸੀ ਉਸ ਵੇਲੇ ਅੱਤਵਾਦੀ ਫੋਰਸਿਜ਼ ਦਾ ਪੰਜਾਬ ਦੇ ਵਿਚ ਬਹੁਤ ਜ਼ਿਆਦਾ ਬੋਲ-ਬਾਲਾ ਸੀ ਔਰ ਉਸ ਤੋਂ ਬਾਅਦ ਅਸੈਂਬਲੀ ਬਣਨ ਤੋਂ ਇਕ ਸਾਲ ਬਾਅਦ ਅਮਨ ਤੇ ਸ਼ਾਂਤੀ ਬਹਾਲ ਹੋਈ । ਜਦੋਂ ਜਲੰਧਰ ਦੇ ਵਿਚ ਬਾਈ ਇਲੈਕਸ਼ਨ ਹੋਇਆ ਤਾਂ ਇਨ੍ਹਾਂ ਨੇ ਕਿਹਾ ਕਿ ਅਸੀਂ ਉਹ ਬੰਦਾ ਖੜ੍ਹਾ ਕਰਨਾ ਹੈ ਜਿਹੜਾ ਕਿ ਹਿੰਦੂਆਂ ਦੀਆਂ ਵੋਟਾਂ ਤੋੜੇ । ਇਨ੍ਹਾਂ ਨੂੰ ਸਾਰੇ ਜਲੰਧਰ ਦੇ ਵਿਚੋਂ ਅਜਿਹਾ ਕੋਈ ਵੀ ਕੈਂਡੀਡੇਟ ਨਹੀਂ ਮਿਲਿਆ ਔਰ ਇਨ੍ਹਾਂ ਨੇ ਜਲੰਧਰ ਦੀ ਇਲੈਕਸ਼ਨ ਲੜਨ ਵਾਸਤੇ ਅੰਮ੍ਰਿਤਸਰ ਤੋਂ ਕੈਂਡੀਡੇਟ ਲਿਆਂਦਾ ਔਰ ਹਿੰਦੂਆਂ ਦੀਆਂ ਵੋਟਾਂ ਤੋੜਨ ਦੀ ਕੋਸ਼ਿਸ਼ ਕੀਤੀ ਪਰ ਪੰਜਾਬ ਦੇ ਲੋਕਾਂ ਨੇ ਕਾਂਗਰਸ ਪਾਰਟੀ ਦੇ ਕੈਂਡੀਡੇਟ ਨੂੰ ਇਕ ਲੱਖ ਤੋਂ ਵੀ ਵੱਧ ਵੋਟਾਂ ਪਾ ਕੇ ਜਿਤਾਇਆ । (ਥੰਪਿੰਗ)

(ਇਸ ਵੇਲੇ ਬੀ.ਜੇ.ਪੀ. ਦੇ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ਅਤੇ ਹਾਊਸ ਦੇ ਵਿਚ ਕਾਫੀ ਸ਼ੋਰ ਸੀ ਜਿਸ ਕਾਰਨ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ ।)

**ਸ੍ਰੀ ਸਪੀਕਰ** : ਇਨ੍ਹਾਂ ਦੀ ਸਪੀਚ ਤੋਂ ਬਾਅਦ ਕਹਿ ਲੈਣਾ ।

**ਡਾਕਟਰ ਹਰਬੰਸ ਲਾਲ** : ਪੰਜਾਬ ਦੇ ਵਿਚ ਹੀ ਨਹੀਂ ਸਾਰੇ ਹਿੰਦੁਸਤਾਨ ਦੇ ਵਿਚ ਹੀ ਨਹੀਂ ਸਗੋਂ ਸਾਰੀ ਦੁਨੀਆਂ ਦੇ ਵਿਚ ਪੰਜਾਬ ਦੀ ਅਮਨ ਅਤੇ ਸ਼ਾਂਤੀ ਦੀਆਂ ਗੱਲਾਂ ਹੋ ਰਹੀਆਂ ਹਨ । (ਥੰਪਿੰਗ)

**ਸ੍ਰੀ ਜਗਦੀਸ਼ ਸਾਹਨੀ** . ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ । ਸਪੀਕਰ ਸਾਹਿਬ, ਮੇਰਾ ਨਿਵੇਦਨ ਇਹ ਹੈ ਕਿ ਮੈਂ ਤੁਹਾਡੇ ਰਾਹੀਂ ਆਪਣੇ ਸਾਥੀ ਐਮ.ਐਲ ਏ.

---

**Expunged as ordered by the Chair.

[ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ]

ਜਿਹੜੇ ਕਿ ਇਸ ਵੇਲੇ ਭਾਸ਼ਣ ਕਰ ਰਹੇ ਹਨ ਨੂੰ ਦੱਸਣਾ ਚਾਹੁੰਦੀ ਹਾਂ ਕਿ ਨਿਕਟ ਭਵਿੱਖ ਦੇ ਵਿਚ ਮੁੱਖ ਮੰਤਰੀ ਜੀ ਦੇ ਮੰਤਰੀ ਮੰਡਲ ਦੇ ਵਿਚ ਵਿਸਥਾਰ ਕਰਨ ਦੀ ਕੋਈ ਖਬਰ ਨਹੀਂ ਹੈ। ਦੂਜੀ ਗੱਲ . . . . (ਵਿਘਨ) (ਸ਼ੋਰ)।
ਗੱਲ ਕਰਨਾ ਮੇਰਾ ਹੱਕ ਹੈ। ਮੈਨੂੰ ਆਪਣੀ ਗੱਲ ਕਹਿਣ ਦਿਓ। (ਵਿਘਨ) (ਸ਼ੋਰ) ਥਾਲੀ ਦੇ ਬੈਂਗਣ ਨੇ ਕਿਹਾ ਕਿ ਮੈਂ ਸਵਾਦ ਦਾ ਨੌਕਰ ਨਹੀਂ, ਮੈਂ ਤਾਂ ਹਜ਼ੂਰ ਦਾ ਨੌਕਰ ਹਾਂ। ਜੇਕਰ ਕਿਸੇ ਨੇ ਥਾਲੀ ਦਾ ਬੈਂਗਣ ਨਾ ਵੇਖਿਆ ਹੋਵੇ ਤਾਂ ਉਹ ਇਸ ਹਾਊਸ ਦੇ ਵਿਚ ਵੇਖ ਸਕਦੇ ਹਨ। ਇਹ ਤਾਂ (ਡਾਕਟਰ ਹਰਬੰਸ ਲਾਲ ਵੱਲ ਇਸ਼ਾਰਾ) ਕਿਰਾਏ ਤੇ ਰੱਖਿਆ ਹੋਇਆ ਬੰਦਾ ਹੈ।

**ਡਾਕਟਰ ਹਰਬੰਸ ਲਾਲ** : ਮੇਰੇ ਭੈਣ ਜੀ ਨੇ ਗੱਲ ਕੀਤੀ ਹੈ ਕਿ ਮੁੱਖ ਮੰਤਰੀ ਨੇ ਮੰਤਰੀ ਮੰਡਲ ਵਿਚ ਵਾਧਾ ਕਰਨ ਬਾਰੇ ਅਜੇ ਹੋਰ ਨਹੀਂ ਸੋਚਿਆ। ਮੈਂ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਤਾਂ ਮਨਿਸਟਰ ਬਣਨ ਬਾਰੇ ਸੋਚ ਵੀ ਨਹੀਂ ਸਕਦੇ, ਗੱਲ ਵੀ ਨਹੀਂ ਕਰ ਸਕਦੇ ਤੁਸੀਂ ਸੀ.ਐਮ. ਨਹੀਂ ਬਣ ਸਕਦੇ, ਡਿਪਟੀ ਸੀ.ਐਮ. ਨਹੀਂ ਬਣ ਸਕਦੇ। ਸਾਡੇ ਤਾਂ ਫਿਰ ਵੀ ਆਪਣੇ ਸੀ.ਐਮ. ਹਨ, ਸਾਡੀ ਸਰਕਾਰ ਹੈ ਅਸੀਂ ਤਾਂ ਸੋਚ ਵੀ ਸਕਦੇ ਹਾਂ। ਸਾਨੂੰ ਤਾਂ ਕਿਸੇ ਵੇਲੇ ਸੀ.ਐਮ. ਸਾਹਿਬ ਮਨਿਸਟਰ ਬਣਾ ਵੀ ਸਕਦੇ ਹਨ (ਥੰਪਿੰਗ)। ਤੁਸੀਂ ਲੋਕ ਅੱਤਵਾਦੀਆਂ ਨਾਲ ਜੱਫੀਆਂ ਪਾਵੋ ਜਿਨ੍ਹਾਂ ਨੇ ਲੋਕਾਂ ਦੀਆਂ ਜਾਨਾਂ ਲਈਆਂ। ਯਾਦ ਕਰੋ ਦੇਸ਼ ਦੇ ਉਨ੍ਹਾਂ ਸ਼ਹੀਦਾਂ ਨੂੰ, ਸਰਦਾਰ ਭਗਤ ਸਿੰਘ, ਕਰਤਾਰ ਸਿੰਘ ਸਰਾਭਾ ਨੂੰ ਯਾਦ ਕਰੋ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਨੂੰ ਜਿਥੇ ਪੰਜਾਬੀਆਂ ਦਾ ਖੂਨ ਡੁਲ੍ਹਿਆ। ਪੰਜਾਬ ਦਾ ਇਤਿਹਾਸ ਕੁਰਬਾਨੀਆਂ ਭਰਿਆ ਹੈ। ਸਾਡਾ ਪੰਜਾਬ ਦਾ ਇਤਿਹਾਸ ਰੌਂਗਟੇ ਖੜ੍ਹੇ ਕਰ ਦੇਣ ਵਾਲਾ ਹੈ।

ਸਪੀਕਰ ਸਾਹਿਬ, ਮੈਂ ਆਪਣੀ ਗੱਲ ਖ਼ਤਮ ਕਰਨ ਤੋਂ ਪਹਿਲਾਂ ਆਪਣੇ ਸ਼ਡਿਊਲਡ ਕਾਸਟ ਵੀਰਾਂ ਬਾਰੇ ਜ਼ਰੂਰ ਇਕ ਗੱਲ ਕਹਾਂਗਾ। ਸਾਡੀ ਸਰਕਾਰ ਨੇ ਸ਼ਡਿਊਲਡ ਕਾਸਟ ਵੀਰਾਂ ਨੂੰ ਸਭ ਤੋਂ ਵੱਧ ਫਾਇਦਾ ਦਿੱਤਾ ਹੈ। ਚੌਧਰੀ ਜਗਜੀਤ ਸਿੰਘ ਨੂੰ ਮੰਤਰੀ ਦਾ ਰੁਤਬਾ ਦਿੱਤਾ ਹੈ। ਸਰਦਾਰ ਸ਼ਮਸ਼ੇਰ ਸਿੰਘ ਰਾਏ ਨੂੰ ਸ਼ਡਿਊਲਡ ਕਾਸਟਸ ਲੈਂਡ ਡਿਵੈ-ਲਪਮੈਂਟ ਐਂਡ ਫਾਈਨਾਂਸ ਕਾਰਪੋਰੇਸ਼ਨ ਦਾ ਚੇਅਰਮੈਨ ਬਣਾਇਆ ਹੈ। ਸਰਦਾਰ ਈਸ਼ਰ ਸਿੰਘ ਨੂੰ ਬੈਕਵਰਡ ਕਲਾਸਿਜ਼ ਤੇ ਲੈਂਡ ਡਿਵੈਲਪਮੈਂਟ ਕਾਰਪੋਰੇਸ਼ਨ ਦਾ ਚੇਅਰਮੈਨ ਬਣਾਇਆ ਹੈ। ਇਹ ਸਾਰਾ ਕੁਝ ਤਾਂ ਹੀ ਕੀਤਾ ਹੈ ਤਾਂ ਜੋ ਸਾਡੇ ਸ਼ਡਿਊਲਡ ਕਾਸਟ ਵੀਰ ਵੱਧ ਤੋਂ ਵੱਧ ਪ੍ਰਫੁੱਲਤ ਹੋ ਸਕਣ। ਮੈਂ ਦੱਸਣਾਂ ਚਾਹੁੰਦਾ ਹਾਂ ਕਿ ਸ਼ਡਿਊਲਡ ਕਾਸਟਾਂ ਦੇ ਕਰਜ਼ੇ ਮੁਆਫ ਕੀਤੇ ਹਨ, ਇਹ ਗੱਲਾਂ ਕਰਦੇ ਹਨ 5000/- ਰੁਪਏ ਦੇ ਕਰਜ਼ੇ ਦੀਆਂ। ਸ਼ਡਿਊਲਡ ਕਾਸਟ ਕਾਰਪੋਰੇਸ਼ਨ ਵੱਲੋਂ ਜਿੰਨੇ ਕਰਜ਼ੇ ਦਿੱਤੇ ਗਏ ਸਨ, ਤੇ ਬੈਕਵਰਡ ਕਲਾਸਿਜ ਕਾਰਪੋਰੇਸ਼ਨ ਵੱਲੋਂ ਜਿਹੜੇ ਕਰਜ਼ੇ ਦਿੱਤੇ ਗਏ ਸਨ, ਉਹ ਸਾਰੇ ਮੁਆਫ ਹਏ ਹਨ। (ਥੰਪਿੰਗ) ਜਿਹੜਾ ਕਰਜ਼ਾ ਹੁੰਦਾ ਹੈ ਉਹ ਤਾਂ ਮੋੜਨਾ ਹੀ ਹੁੰਦਾ ਹੈ ਅਤੇ ਉਹ ਵੀ ਵਿਆਜ ਸਮੇਤ ਪਰ ਇਹ ਸਾਡੀ ਸਰਕਾਰ ਹੈ ਜਿਸ ਨੇ ਕਰਜ਼ੇ ਮੁਆਫ ਕੀਤੇ ਹਨ। ਅੱਗੇ ਹੋਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਸ਼ਡਿਊਲਡ ਕਾਸਟ ਵੀਰਾਂ ਨੂੰ ਕਾਸਟ ਦਾ ਸਰਟੀਫਿਕੇਟ ਬਣਾਉਣ ਵਾਸਤੇ ਐਸ.ਡੀ.ਐਮ. ਦੇ ਦਫਤਰਾਂ ਦੇ ਧੱਕੇ ਖਾਣੇ ਪੈਂਦੇ ਸਨ। ਹੁਣ ਇਹ

ਸਰਟੀਫਿਕੇਟ ਜਾਰੀ ਕਰਨ ਦਾ ਹੱਕ ਸਾਡੇ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਨੂੰ ਦਿੱਤਾ ਹੋਇਆ ਹੈ (ਥੰਪਿੰਗ) । ਇਸ ਦੇ ਨਾਲ ਹੀ ਸਾਡੇ ਸ਼ਡਿਊਲਡ ਕਾਸਟਾਂ ਦੀਆਂ ਧਰਮਸ਼ਾਲਾਵਾਂ ਬਾਰੇ . . . . (ਵਿਘਨ)

**ਸ਼੍ਰੀ ਸਤਨਾਮ ਸਿੰਘ ਕੈਂਥ** ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਮੈਂ ਹੋਰ ਦੱਸਣਾ ਚਾਹੁੰਦਾ ਹਾਂ ਕਿ ਕਾਂਗਰਸ ਪਾਰਟੀ ਨੇ 1935 ਵਿਚ ਛੂਤ-ਛਾਤ ਖ਼ਤਮ ਕਰਨ ਦਾ ਮਤਾ ਪਾਸ ਕੀਤਾ । ਇਨ੍ਹਾਂ ਨੂੰ ਤਾਂ ਲੋਕ ਮੰਦਰਾਂ ਅਤੇ ਗੁਰਦੁਆਰਿਆਂ ਵਿਚ ਮੱਥਾ ਨਹੀਂ ਸਨ ਟੇਕਣ ਦਿੰਦੇ, ਇਨ੍ਹਾਂ ਦੇ ਹੱਥੋਂ ਰੋਟੀ ਨਹੀਂ ਸੀ ਖਾਂਦੇ । ਲੋਕ ਇਨ੍ਹਾਂ ਦੇ ਪਰਛਾਵੇਂ ਤੋਂ ਵੀ ਡਰਦੇ ਸਨ । ਅੱਜ ਇਹ ਲੋਕ ਗੱਲਾਂ ਕਰਦੇ ਹਨ । (ਸ਼ੋਰ) (ਵਿਘਨ) (ਸਦਨ ਵਿਚ ਸ਼ੋਰ ਹੋਣ ਕਾਰਨ ਕੁਝ ਵੀ ਸੁਣਾਈ ਨਹੀਂ ਸੀ ਦੇ ਰਿਹਾ) ।

**ਸ਼੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਮਾਨਯੋਗ ਮੈਂਬਰ ਸਾਹਿਬ ਨੇ ਸ਼ਡਿਊਲਡ ਕਾਸਟਾਂ ਦੇ ਬਾਰੇ ਬੜੇ ਘਟੀਆ ਲਫ਼ਜ਼ ਕਹੇ ਹਨ । ਉਨ੍ਹਾਂ ਲਫਜ਼ਾਂ ਨੂੰ ਵਾਪਸ ਲੈਣਾ ਚਾਹੀਦਾ ਹੈ । ਕੰਸਟੀਚਿਊਸ਼ਨ ਦੇ ਅੰਦਰ ਜਿਹੜੀ ਅਨ-ਟੱਚੇ-ਬਿਲਟੀ ਨੂੰ ਖ਼ਤਮ ਕੀਤਾ ਗਿਆ ਹੈ, ਇਹ ਕੋਈ ਕਾਂਗਰਸ ਪਾਰਟੀ ਦੀ ਦੇਣ ਨਹੀਂ ਹੈ ਸਗੋਂ ਇਹ ਬਾਬਾ ਸਾਹਿਬ ਡਾਕਟਰ ਅੰਬੇਦਕਰ ਜੀ ਦੀ ਸੰਵਿਧਾਨ ਨੂੰ ਦੇਣ ਹੈ ।

**ਸ਼੍ਰੀ ਸਪੀਕਰ** : ਤੁਸੀਂ ਨੋਟ ਕੀਤੇ ਹਨ ਕਿ ਕਿਹੜੇ ਲਫਜ਼ ਘਟੀਆ ਕਹੇ ਗਏ ਹਨ । ਇਹ ਕੋਈ ਅਨਪਾਰਲੀਮੈਂਟਰੀ ਨਹੀਂ ਹਨ ।

(ਇਸ ਸਮੇਂ ਬੀ.ਐਸ.ਪੀ. ਦੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਬੋਲ ਰਹੇ ਸਨ ਜੋ ਸ਼ੋਰ ਹੋਣ ਕਾਰਨ ਸੁਣਾਈ ਨਹੀਂ ਸੀ ਦੇ ਰਿਹਾ)

**ਸ਼੍ਰੀ ਸਪੀਕਰ** : ਡਾਕਟਰ ਹਰਬੰਸ ਲਾਲ ਜੀ, ਹੁਣ ਵਾਈਂਡ ਅੱਪ ਕਰੋ ।

**ਡਾਕਟਰ ਹਰਬੰਸ ਲਾਲ** : ਅੱਜ ਬੀ. ਐਸ. ਪੀ. ਦੇ ਭਰਾਵਾਂ ਵਲੋਂ ਪਿੰਡਾਂ ਵਿੱਚ ਜਾ ਕੇ ਸ਼ਡਿਊਲਡ ਕਾਸਟਾਂ ਨੂੰ ਜਾਤ-ਪਾਤ ਦੇ ਨਾਂ ਤੇ ਭੜਕਾਇਆ ਜਾਂਦਾ ਹੈ ਔਰ ਉਨ੍ਹਾਂ ਅੰਦਰ ਨਫ਼ਰਤ ਪੈਦਾ ਕੀਤੀ ਜਾਂਦੀ ਹੈ । ਸਮਾਜ ਦੇ ਦੂਜੇ ਵਰਗਾਂ ਨਾਲੋਂ ਤੋੜਿਆ ਜਾਂਦਾ ਹੈ । (ਵਿਘਨ) (ਸ਼ੋਰ) । ਇਸ ਦੇ ਨਾਲ ਹੀ ਪਿੰਡਾਂ ਦੀ ਡਿਵੈਲਪਮੈਂਟ ਵਾਸਤੇ . ...(ਸ਼ੋਰ) (ਵਿਘਨ)

(ਇਸ ਸਮੇਂ ਬਹੁਜਨ ਸਮਾਜ ਪਾਰਟੀ ਦੇ ਮਾਨਯੋਗ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜੇ ਬੋਲ ਰਹੇ ਸਨ ਅਤੇ ਸਦਨ ਵਿਚ ਬਹੁਤ ਸ਼ੋਰ ਸੀ)

---

** Expunged as ordered by the Chair.

**ਡਾਕਟਰ ਹਰਬੰਸ ਲਾਲ**: ਸਪੀਕਰ ਸਾਹਿਬ, ਮੈਂ ਇੱਕ-ਦੋ ਗੱਲਾਂ ਕਹਿ ਕੇ ਆਪਣਾ ਸਥਾਨ ਲਵਾਂਗਾ। ਪੰਜਾਬ ਅੰਦਰ ਸਭ ਤੋਂ ਪਹਿਲੀ ਵਾਰ ਜਦੋਂ ਸਰਦਾਰ ਪ੍ਰਤਾਪ ਸਿਘ ਕੈਰੋਂ ਦੀ ਵਜ਼ਾਰਤ ਬਣੀ ਤਾਂ 1958 ਵਿਚ ਪੰਚਾਇਤੀ ਰਾਜ ਐਕਟ ਬਣਿਆ ਅੌਰ ਪਾਸ ਕੀਤਾ ਗਿਆ। 1962 ਵਿੱਚ ਮਾਸਟਰ ਗੁਰਬੰਤਾ ਸਿੰਘ ਜੋ ਉਸ ਸਮੇਂ ਪੇਂਡੂ ਵਿਕਾਸ ਮੰਤਰੀ ਸਨ, ਉਨ੍ਹਾਂ ਨੇ ਪੰਚਾਇਤੀ ਰਾਜ ਐਕਟ ਲਾਗੂ ਕੀਤਾ। ਇਸ ਦੇ ਨਾਲ ਹੀ ਚੌਧਰੀ ਜਗਜੀਤ ਸਿੰਘ ਜੋ ਚੀਫ ਪਾਰਲੀਮੈਂਟਰੀ ਸੈਕਟਰੀ ਹਨ ...... (ਵਿਘਨ) (ਸ਼ੋਰ)

**ਆਵਾਜ਼ਾਂ**: ਚੌਧਰੀ ਸੰਤੋਖ ਸਿੰਘ ਹਨ।

**ਡਾਕਟਰ ਹਰਬੰਸ ਲਾਲ**: ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਇਸ ਮਤੇ ਦੀ ਪ੍ਰੋੜਤਾ ਕਰਦਾ ਹਾਂ ਅਤੇ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ।

(ਇਸ ਸਮੇਂ ਸ੍ਰੀ ਜਗਦੀਸ਼ ਸਾਹਨੀ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।

**ਸ੍ਰੀ ਸਪੀਕਰ**: ਹਾਂ ਜੀ, ਸਾਹਨੀ ਸਾਹਿਬ।

**ਸ੍ਰੀ ਜਗਦੀਸ਼ ਸਾਹਨੀ**: ** ** **

**Mr. Speaker**: This is no Point of Order. ਹਾਂ ਜੀ, ਸੀ. ਐਮ ਸਾਹਿਬ, ਤੁਸੀਂ ਆਪਣੀ ਪਾਰਟੀ ਦੇ ਕਿਸੀ ਹੋਰ ਮੈਂਬਰ ਨੂੰ ਬੁਲਾਉਣਾ ਚਾਹੋਗੇ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਰਮੇਸ਼ ਦੱਤ ਸ਼ਰਮਾ ਨੂੰ ਗਿਣ ਕੇ ਚਾਰ ਜਾਂ ਪੰਜ ਮਿੰਟ ਦੇ ਦਿਓ।

**ਸ੍ਰੀ ਰਮੇਸ਼ ਦੱਤ ਸ਼ਰਮਾ** (ਅਨੰਦਪੁਰ ਸਾਹਿਬ): ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਅਤੇ ਸੀ. ਐਮ. ਸਾਹਿਬ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਮੈਨੂੰ ਗਵਰਨਰ ਐਡਰੈਸ ਤੇ ਬੋਲਣ ਦਾ ਸਮਾਂ ਦਿੱਤਾ ਹੈ। ਮੈਂ ਇਸ ਦੇ ਸਮੱਰਥਨ ਵਾਸਤੇ, ਪ੍ਰੋੜਤਾ ਵਾਸਤੇ ਖੜਾ ਹੋਇਆ ਹਾਂ। ਇਕ ਕਹਾਵਤ ਹੈ ਕਿ ਜੇ ਸੂਰਜ ਦੀ ਰੋਸ਼ਨੀ ਵਿਚ ਵੀ, ਦਿਨ ਦੇ ਟਾਈਮ ਵਿੱਚ ਵੀ ਕਿਸੀ ਆਦਮੀ ਨੂੰ ਨਜ਼ਰ ਨਾ ਆਵੇ ਤਾਂ ਮੈਂ ਸਮਝਦਾ ਹਾਂ ਕਿ ਉਸ ਵਿਚ ਸੂਰਜ ਦਾ ਕੋਈ ਕਸੂਰ ਨਹੀਂ। ਸੋ, ਇਸ ਗਵਰਨਰ ਐਡਰੈਸ ਤੇ ਜਿਸ ਤਰੀਕੇ ਨਾਲ ਵਿਰੋਧੀ ਧਿਰ ਦੀਆਂ ਪਾਰਟੀਆਂ ਦੇ ਨੇਤਾਵਾਂ ਨੇ ਸਾਰੀਆਂ ਚੀਜ਼ਾਂ ਨੂੰ ਨਕਾਰਿਆ ਹੈ, ਮੈਂ ਸਮਝਦਾ ਹਾਂ ਕਿ ਇਹ ਸਾਰੀਆਂ ਚੀਜ਼ਾਂ ਉਨ੍ਹਾਂ ਨੂੰ ਸੂਰਜ ਦੀ ਰੌਸ਼ਨੀ ਵਿੱਚੋਂ ਵੀ ਨਜ਼ਰ ਨਹੀਂ ਆਈਆਂ। ਜਿਹੜਾ ਇਨ੍ਹਾਂ ਨੂੰ ਟਾਈਮ ਮਿਲਿਆ ਹੈ ਉਸ ਵਿਚ ਇਨ੍ਹਾਂ ਨੇ ਕੋਈ ਵੀ

---

**Expunged as ordered by the Chair.

ਕੰਸਟਰਕਟਿਵ ਗੱਲ ਨਹੀਂ ਕੀਤੀ । ਇਹ ਕਹਿਣ ਦੀ ਜ਼ਰੂਰਤ ਨਹੀਂ ਹੈ । ਪੰਜਾਬ ਵਿਚ ਅੱਤਵਾਦ ਨੂੰ ਨਕੇਲ ਪਾ ਕੇ ਠੀਕ ਤਰੀਕੇ ਨਾਲ ਲਾਅ ਐਂਡ ਆਰਡਰ ਦੀ ਸਥਿੱਤੀ ਠੀਕ ਕੀਤੀ ਗਈ । ਇਸ ਵਿਚ ਪੰਜਾਬ ਸਾਰੇ ਹਿੰਦੁਸਤਾਨ ਵਿਚ ਪਹਿਲੇ ਨੰਬਰ ਤੇ ਹੈ । ਇਹ ਗੱਲਾਂ ਇਨ੍ਹਾਂ ਨੂੰ ਨਜ਼ਰ ਨਹੀਂ ਆ ਰਹੀਆਂ । ਮੈਂ ਬਹੁਤਾ ਕੁਝ ਨਾ ਕਹਿੰਦਾ ਹੋਇਆ 2-3 ਗੱਲਾਂ ਹੀ ਕਹਿਣੀਆਂ ਚਾਹੁੰਦਾ ਹਾਂ ਜਿਥ ਪੰਜਾਬ ਇੰਡਸਟਰੀ ਵਿਚ ਸਤਾਰਵੇਂ ਨੰਬਰ ਤੇ ਸੀ, ਅੱਜ ਤੀਸਰੇ ਨੰਬਰ ਤੇ ਆ ਗਿਆ ਹੈ । ਪੰਜਾਬ ਦੀ ਆਮਦਨ ਸਾਰੇ ਹਿੰਦੁਸਤਾਨ ਵਿਚ ਪਹਿਲੇ ਨੰਬਰ ਤੇ ਹੈ ! ਪੰਜਾਬ ਸਰਕਾਰ ਨੇ ਜਿਣਸਾਂ ਦੀਆਂ ਕੀਮਤਾਂ ਵਧਾਈਆਂ ਹਨ । ਪੰਜਾਬ ਖੇਤੀ ਪ੍ਰਧਾਨ ਸੂਬਾ ਹੈ । 105/- ਰੁਪਏ ਕਣਕ, 90/- ਰੁਪਏ ਝੋਨਾ ਅਤੇ 20/- ਰੁਪਿਆ ਕੁਇੰਟਲ ਗੰਨੇ ਦੀ ਕੀਮਤ ਵਧਾਈ ਹੈ । ਗੰਨੇ ਦੀ ਕੀਮਤ ਪੰਜਾਬ ਵਿਚ ਕਿਸਾਨ ਨੂੰ ਸਾਰੇ ਹਿੰਦੁਸਤਾਨ ਨਾਲੋਂ ਵੱਧ ਦਿੱਤੀ ਹੈ । (ਥੰਪਿੰਗ) ਇਸ ਗੱਲ ਦੇ ਬਾਵਜੂਦ ਇਹ ਗੱਲ ਕਹੀ ਗਈ ਕਿ ਸਰਕਾਰਾਂ ਕੰਮ ਕਰਦੀਆਂ ਹੀ ਹੁੰਦੀਆਂ ਹਨ । ਸਰਕਾਰਾਂ, ਸਪੀਕਰ ਸਾਹਿਬ, ਪਹਿਲਾਂ ਵੀ ਰਹੀਆਂ ਹਨ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਅਤੇ ਇਕ ਚੀਜ ਐਡ ਕਰਨੀ ਚਾਹੁੰਦਾ ਹਾਂ ਕਿ 1977 ਤੋਂ ਬਾਅਦ ਇਹ ਪਹਿਲੀ ਸਰਕਾਰ ਹੈ ਜੋ 1992 ਦੇ ਵਿਚ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਬਣੀ ਹੈ ਉਸ ਨੇ ਪੰਜਾਬ ਦੇ ਲੋਕਾਂ ਨੂੰ ਪੁਲੀਟੀਕਲ ਸਿਕਿਉਰਟੀ ਦਿੱਤੀ ਹੈ । (ਥੰਪਿੰਗ) ਕੋਈ ਸਰਕਾਰ 1977 ਤੋਂ ਬਾਅਦ 29 ਮਹੀਨੇ ਰਹੀ, ਕੋਈ 19 ਮਹੀਨੇ ਰਹੀ ਤੇ ਕੋਈ 9 ਮਹੀਨੇ ਤੋਂ ਵੱਧ ਨਹੀਂ ਚੱਲੀ । ਹੁਣ ਲੋਕਾਂ ਨੂੰ ਪੁਲੀਟੀਕਲ ਸਟੈਬਿਲਟੀ ਦਿੱਤੀ ਹੈ, ਉਨ੍ਹਾਂ ਨੂੰ ਖੁਸ਼ਹਾਲ ਕਰਨ ਦੇ ਲਈ । ਇਹ ਇਕ ਬਹੁਤ ਵੱਡਾ ਯਤਨ ਹੈ । ਟਾਈਮ ਥੋੜਾ ਹੋਣ ਕਰਕੇ ਮੈਂ 2-3 ਗੱਲਾਂ ਕਰਕੇ ਆਪਣਾ ਸਥਾਨ ਲਵਾਂਗਾ । ਮੇਰੇ ਤੋਂ ਪਹਿਲਾਂ ਮੇਰੇ ਨਾਲ ਦੇ ਸਾਥੀ, ਕਾਂਗਰਸੀ ਵੀਰ ਸਰਦਾਰ ਮਲਕੀਤ ਸਿੰਘ ਨੇ ਸਪੀਚ ਕੀਤੀ ਅਤੇ ਹੋਰ ਮੈਂਬਰਾਂ ਨੇ ਕਾਫੀ ਕੁਝ ਕਿਹਾ । ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਨੇ ਜਿਥੇ ਇੰਡਸਟਰੀ ਦੇ ਵਿਚ ਜਾਂ ਕਿਸਾਨਾਂ ਦੇ ਹਿੱਤ ਵਿਚ ਪੰਜਾਬ ਦੀ ਤਰੱਕੀ ਦੇ ਵਾਸਤੇ ਬਹੁਤ ਕੰਮ ਕੀਤੇ ਹਨ ਉਥੇ ਇਕ ਹੋਰ ਕੰਮ ਜੰਗਲਾਤ ਦੇ ਬਾਰੇ ਵੀ ਕਰ ਦੇਣ ਤਾਂ ਮੈਂ ਸਮਝਦਾ ਹਾਂ ਕਿ ਆਉਣ ਵਾਲੀ ਜਨਰੇਸ਼ਨ ਹਮੇਸ਼ਾਂ ਯਾਦ ਰੱਖੇਗੀ ਔਰ ਆਉਣ ਵਾਲੀ ਹਿਸਟਰੀ ਵਿਚ ਇਨ੍ਹਾਂ ਦਾ ਨਾਂ ਸੁਨਿਹਰੀ ਅੱਖਰਾਂ ਵਿਚ ਲਿਖਿਆ ਜਾਵੇਗਾ । (ਥੰਪਿੰਗ) ਇਨ੍ਹਾਂ ਨੇ ਬੜਾ ਕੁਝ ਕੀਤਾ ਹੈ ਪੰਜਾਬੀਆਂ ਦੇ ਲਈ, ਆਪਣੀ ਨੀਂਦ ਗੁਆ ਕੇ ਲੋਕਾਂ ਦੀ ਨੀਂਦ ਬਹਾਲ ਕੀਤੀ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਮੇਰਾ ਹਲਕਾ ਅਨੰਦਪੁਰ ਸਾਹਿਬ ਹੈ, ਜਿਥੋਂ ਦੇ ਨਾਂ ਨਾਲ ਅਨੰਦਪੁਰ ਦਾ ਮਤਾ ਵੀ ਹੈ । ਮੈਂ ਉਸ ਇਲਾਕੇ ਨੂੰ ਬਿਲਾਂਗ ਕਰਦਾ ਹਾਂ ਮਾਜਰੀ ਤੋਂ ਲੈ ਕੇ ਧਾਰ ਬਲਾਕ ਤੱਕ ਕੰਡੀ ਏਰੀਆ ਪੈਂਦਾ ਹੈ ਜਿਹੜਾ ਕਿ ਬਾਕੀ ਪੰਜਾਬ ਨਾਲੋਂ ਕਾਫੀ ਪਿੱਛੇ ਹੈ । ਇਸ ਲਈ ਮੈਂ ਕਹਿੰਦਾ ਹਾਂ ਕਿ ਉਹ ਲੋਕ ਜ਼ਿੰਮੇਵਾਰ ਹਨ, ਜਿਨ੍ਹਾਂ ਨੇ ਛੋਟਾ ਪੰਜਾਬ ਬਣਾਇਆ ਹੈ । ਬਹੁਤ ਸਾਰਾ ਰਕਬਾ ਜੰਗਲਾਤ ਦਾ ਹਿਮਾਚਲ ਵਿਚ ਰਹਿ ਗਿਆ ਅਤੇ ਇਕ ਹੋਰ ਹਰਿਆਣਾ ਬਣਾ ਦਿੱਤਾ ਇਸ ਤਰ੍ਹਾਂ ਪੰਜਾਬ ਨੂੰ ਬਿਲਕੁੱਲ ਛੋਟਾ ਕਰ ਦਿੱਤਾ ਪਰ ਜਿਹੜਾ ਬਚਿਆ ਆ ਰਿਹਾ ਹੈ, ਜਿਹੜਾ ਇਲਾਕਾ ਪਿੱਛੇ ਹੈ ਉਸ ਦਾ ਧਿਆਨ ਕਰਨਾ ਚਾਹੀਦਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਸੰਨ 1900 ਵਿਚ ਜਦੋਂ ਅੰਗਰੇਜ਼ਾਂ ਦਾ ਟਾਈਮ ਸੀ, ਬ੍ਰਿਟਿਸ਼ ਰਾਜ ਦਾ ਟਾਈਮ ਸੀ, ਉਸ ਵੇਲੇ ਕਾਨੂੰਨ ਬਣਾਇਆ । ਉਸ

[ਸ਼੍ਰੀ ਰਮੇਸ਼ ਦੱਤ ਸ਼ਰਮਾ]

ਵੇਲੇ ਸਾਡੇ ਪਹਾੜ ਹੁੰਦੇ ਹੋਣਗੇ, ਜੰਗਲ ਹੁੰਦੇ ਹੋਣਗੇ, ਹੁਣ ਤਾਂ ਇਹ ਜੰਗਲ ਪੰਜ ਫੀਸਦੀ ਰਹਿ ਗਿਆ ਹੈ । ਉਸ ਦੇ ਵਿਚ ਕਿਸਾਨ, ਛੋਟੇ ਕਿਸਾਨਾਂ ਨੂੰ ਅੰਗਰੇਜ਼ ਇਕ ਲਾਅਨਤ ਦੇ ਗਏ । ਹੁਣ ਉਸ ਇਲਾਕੇ ਵਿਚ ਬਹੁਤ ਕੁਝ ਹੋ ਰਿਹਾ ਹੈ ਉਥੇ ਡੂੰਘੇ ਟਿਊਬਵੈਲ ਲਾਏ, ਕੰਡੀ ਨਹਿਰ ਚਾਲੂ ਕੀਤੀ ਗਈ, ਹੋਰ ਵੀ ਬਹੁਤ ਕੁਝ ਕੀਤਾ ਗਿਆ ਹੈ । ਇਸ ਕਾਨੂੰਨ ਦੇ ਨਾਲ ਛੋਟੇ ਜ਼ਿਮੀਦਾਰਾਂ ਨੂੰ ਬਹੁਤ ਕੁਝ ਝੱਲਣਾ ਪੈਂਦਾ ਹੈ । ਜਿਥੇ ਸਰਕਾਰ ਨੇ ਹੋਰ ਕੰਮ ਕੀਤੇ ਹਨ, ਐਸ. ਐਸ. ਐਸ. ਬੋਰਡ ਬਣਾਇਆ, ਕੁਰੱਪਸ਼ਨ ਨੂੰ ਨੱਥ ਪਾਉਣ ਵਾਸਤੇ ਹੋਰ ਕਦਮ ਚੁੱਕੇ, ਮੈਂ ਸਰਦਾਰ ਬੇਅੰਤ ਸਿੰਘ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਲੋਕਾਂ ਨੂੰ ਕਮ-ਸੇ-ਕਮ ਰੋਪੜ, ਹੁਸ਼ਿਆਰਪੁਰ ਅਤੇ ਗੁਰਦਾਸਪੁਰ ਜ਼ਿਲ੍ਹਿਆਂ ਵਿਚ ਜਿਥੇ ਜੰਗਲ ਹਨ, ਆਉਣ ਵਾਲੇ ਲੋਕ ਹਮੇਸ਼ਾ ਯਾਦ ਰੱਖਣਗੇ ਜੇਕਰ ਤੁਸੀਂ ਇਹ ਕਾਨੂੰਨ ਜੋ ਹੈ ਕਿ ਛੋਟੇ ਛੋਟੇ ਬੂਟੇ ਪੁੱਟਣ ਲਈ ਵੀ ਕਿਸਾਨਾਂ ਨੂੰ ਜੰਗਲਾਤ ਮਹਿਕਮੇ ਦੇ ਮਗਰ ਮਗਰ ਫਿਰਨਾ ਪੈਂਦਾ ਹੈ, ਇਹ ਜਿਹੜੀ ਲਾਅਨਤ ਹੈ, ਇਸ ਨੂੰ ਤੁਸੀਂ ਅੱਜ ਐਲਾਨ ਕਰਕੇ ਖਤਮ ਕਰ ਦਿਉ । (ਵਿਰੋਧੀ ਪਾਰਟੀਆਂ ਵੱਲੋਂ ਥੰਪਿੰਗ) ਇਸ ਨਾਲ ਆਉਣ ਵਾਲੀ ਜਨਰੇਸ਼ਨ ਤੁਹਾਨੂੰ ਯਾਦ ਰੱਖੇਗੀ ।

ਸਪੀਕਰ ਸਾਹਿਬ, ਇਕ ਦੋ ਗੱਲਾਂ ਹੋਰ ਕਹਿ ਕੇ ਮੈਂ ਆਪਣਾ ਸਥਾਨ ਲਵਾਂਗਾ । ਜਿਥੇ ਕਿਸਾਨਾਂ ਲਈ ਹੋਰ ਬਹੁਤ ਕੁਝ ਕੀਤਾ ਗਿਆ ਹੈ ਉਥੇ ਪੈਸਟੀਸਾਈਡਜ਼ ਜਿਹੜੀਆਂ ਹਨ, ਜਿਹੜੀਆਂ ਜ਼ਿਮੀਦਾਰ ਆਪਣੀਆਂ ਫ਼ਸਲਾਂ ਉਪਰ ਛਿੜਕਦੇ ਹਨ, ਜਿਥੇ ਹੋਰ ਇੰਨੀਆਂ ਰਿਆਇਤਾਂ ਕਿਸਾਨਾਂ ਨੂੰ ਦਿੱਤੀਆਂ ਹਨ, ਚੰਗੇ ਭਾਅ ਵਗੈਰਾ ਦਿੱਤੇ ਹਨ ਉਥੇ ਇਹ ਜਿਹੜਾ ਦੋ ਪ੍ਰਤੀਸ਼ਤ ਦਾ ਟੈਕਸ ਲੱਗਿਆ ਹੈ ਪੈਸਟੀਸਾਈਡਜ਼ ਉਪਰ, ਪਤਾ ਨਹੀਂ ਪੰਜਾਬ ਸਰਕਾਰ ਨੂੰ ਕਿੰਨੀ ਆਮਦਨ ਹੁੰਦੀ ਹੈ ਕਿੰਨੀ ਨਹੀਂ, ਤੁਸੀਂ ਇਹ ਵੀ ਕਿਸਾਨਾਂ ਨੂੰ ਰਾਹਤ ਦੇ ਦਿਉ । ਜਿਵੇਂ ਮੇਰੇ ਸਾਥੀ ਸਰਦਾਰ ਮਲਕੀਤ ਸਿੰਘ ਬਿਲਾਸਪੁਰ ਜੀ ਨੇ ਨਹਿੰਗਾਂ ਦੀਆਂ ਛੋਟਾਂ ਦਾ ਜ਼ਿਕਰ ਕੀਤਾ ਹੈ ਉਸੇ ਤਰੀਕੇ ਨਾਲ ਤੁਸੀਂ ਲੋਕਾਂ ਨੂੰ ਰਾਹਤ ਦੇਣ ਜਾ ਰਹੇ ਹੋ । ਜੋ ਗੱਲ ਕਹੀ ਵੀ ਨਹੀਂ ਹੈ, ਉਹ ਵੀ ਕਰਨ ਜਾ ਰਹੇ ਹੋ । ਇਸ ਕਰਕੇ ਮੈਂ ਬੇਨਤੀ ਕਰਨੀ ਚਾਹੁੰਦਾਂ ਹਾਂ ਕਿ ਇਹ ਵੀ ਪੰਜਾਬ ਦੇ ਲੋਕਾਂ ਨੂੰ ਰਾਹਤ ਦੇ ਦਿਉ । ਬਾਅਦ ਦੇ ਵਿਚ ਇਕ ਗੱਲ ਕਹੀ ਗਈ, ਸਪੀਕਰ ਸਾਹਿਬ, ਉਸ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ :

ਸੱਚ ਬਾਤ ਜੋ ਕਰਤੇ ਹੈਂ ਤੋ ਸ਼ਾਮਤ ਆ ਜਾਤੀ ਹੈ ।
ਚੁੱਪ ਰਹਤੇ ਹੈਂ ਤੋ ਗੁਜ਼ਾਰਾ ਨਹੀਂ ਹੋਤਾ ।

ਇਕ ਗੱਲ ਹੋਰ, ਸਪੀਕਰ ਸਾਹਿਬ, ਮੈਂ ਕਰਕੇ ਬੈਠ ਜਾਵਾਂਗਾ । ਅੱਜ ਤੋਂ ਤਿੰਨ ਦਿਨ ਪਹਿਲਾਂ ਮੇਰੀ ਭੂਤਪੂਰਵ ਪਾਰਟੀ ਦੇ ਨੇਤਾ ਨੇ, ਮੈਂ ਨਾਂ ਤਾਂ ਨਹੀਂ ਲੈਂਦਾ, ਕਿਹਾ ਸੀ, ਅਖ਼ਬਾਰਾਂ ਵਿਚ ਵੀ ਬਿਆਨ ਆਏ ਜਿਨ੍ਹਾਂ ਦਾ ਉਨ੍ਹਾਂ ਨੇ ਸਪੱਸ਼ਟੀਕਰਨ ਦਿੱਤਾ ਹੈ । ਮੈਂ ਇਨ੍ਹਾਂ ਐਲੀਗੇਸ਼ਨਾਂ ਤੇ ਕਾਇਮ ਖੜ੍ਹਾ ਹਾਂ । ਅੱਜ ਉਹ ਚਾਹੇ ਭਾਈ ਰਣਜੀਤ ਸਿੰਘ ਨੂੰ ਛੁਡਾਉਣ ਦੀਆਂ ਗੱਲਾਂ ਕਰਨ ਚਾਹੇ ਦਾਊਦ ਇਬਰਾਹਿਮ ਨੂੰ ਖੜ੍ਹਾ ਕਰਨ ਦੀਆਂ, ਸੀ. ਬੀ. ਆਈ. ...... (ਵਿਘਨ) ...... ਤੋਂ ਇਨਕੁਆਇਰੀ ਕਰਵਾ ਲਈ ਜਾਵੇ, ਮੈਂ ਕਹਿਣਾ ਚਾਹੁੰਦਾ ਹਾਂ, ਸਪੀਕਰ ਸਾਹਿਬ, ...... ।

(ਇਸ ਸਮੇਂ ਸ੍ਰੀ ਜਗਦੀਸ਼ ਸਾਹਨੀ ਅਤੇ ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਪੁਆਇੰਟ ਆਫ਼ ਆਰਡਰ ਦੀ ਮੰਗ ਕਰ ਰਹੇ ਸਨ

**Mr. Speaker**: Let him speak first,

**Shri Jagdish Sawhney**: You have to give us time,

**Mr. Speaker**: I will give you time after he completes, Both of you resume your seats,

ਸ੍ਰੀ ਰਮੇਸ਼ ਦੱਤ ਸ਼ਰਮਾ: ਪਹਿਲਾਂ ਮੈਨੂੰ ਬੋਲ ਲੈਣ ਦਿਉ, ਬਾਅਦ ਵਿਚ ਗੱਲ ਕਰ ਲੈਣਾ। ਮੈਂ ਕੋਈ ਨਾਂ ਨਹੀਂ ਲਿਆ। ਮੈਂ ਇਕ ਹੀ ਗੱਲ ਕਹਿਣੀ ਚਾਹਾਂਗਾ ਕਿ ਜੋ ਐਲੀਗੇਸ਼ਨ ਲਗਾਏ ਹਨ, ਇਸ ਗੱਲ ਦੀ ਇਨਕੁਆਇਰੀ ਹੋ ਜਾਵੇ. ਅਪਣੇ ਆਪ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਹੋ ਜਾਵੇਗਾ। ਅੰਤ ਵਿਚ, ਸਪੀਕਰ ਸਾਹਿਬ ਮੈਂ ਇਸ ਮਤੇ ਦੀ ਪ੍ਰੋੜਤਾ ਕਰਦਾ ਹਾਂ ਅਤੇ ਉਮੀਦ ਕਰਦਾ ਹਾਂ ਕਿ ਜੋ ਮੈਂ ਗੱਲਾਂ ਕਹੀਆਂ ਹਨ ਮੁੱਖ ਮੰਤਰੀ ਸਾਹਿਬ, ਉਨ੍ਹਾਂ ਗੱਲਾਂ ਨੂੰ ਵੀ ਪ੍ਰਵਾਨ ਕਰਨਗੇ।

ਸ੍ਰੀ ਜਗਦੀਸ਼ ਸਾਹਨੀ. ** ** **

**Mr. Speaker**. You are giving lecture. It is no Point of Order.

**Shri Jagdish Sawhney**. ** ** **

**Mr. Speaker**: I know whether it is a Point of Order or not. It is no Point of Order.

ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ. ** ** **

**Mr. Speaker**: It is no Point of Order. He can give the personal Explanation and then you can talk. Please resume your seat,

**Shrimati Laxmi Kanta Chawla**: ** ** **

**Mr. Speaker**: What is being spoken without my permission, is not to be recorded.

ਸ੍ਰੀ ਸਤਨਾਮ ਸਿੰਘ ਕੈਂਥ: ਸਪੀਕਰ ਸਾਹਿਬ, ਰੂਲ 56 ਦੇ ਮੁਤਾਬਿਕ ਅਗਰ ਕਿਸੇ ਮੈਂਬਰ ਨੇ ਜੇ ਕੋਈ ਆਪਣਾ ਨਿਜੀ ਸਪੱਸ਼ਟੀਕਰਨ ਦੇਣਾ ਹੈ ਤਾਂ ਉਸ ਨੂੰ ਉਹ ਸਪੀਕਰ ਸਾਹਿਬ ਦੀ ਆਗਿਆ ਨਾਲ ਦੇਣਾ ਚਾਹੀਦਾ ਹੈ ਲੇਕਿਨ ਸ੍ਰੀ ਰਮੇਸ਼ ਦੱਤ ਜੀ ਨੇ ਜੋ ਕਿਹਾ ਹੈ ਉਹ ਤੁਹਾਡੀ ਆਗਿਆ ਨਾਲ ਨਹੀਂ ਕਿਹਾ। ਸੀ. ਐਮ. ਸਾਹਿਬ ਨੂੰ ਹਾਊਸ ਵਿਚ ਉਠ ਕੇ ਕਹਿਣਾ ਚਾਹੀਦਾ ਹੈ ਕਿ ਮੈਂ ਇਨਕੁਆਇਰੀ ਕਰਾਉਣ ਨੂੰ ਤਿਆਰ ਹਾਂ।

**Expunged/Not recorded as ordered by the Chair,

**Mr. Speaker**: Shri Ramesh Dutt Sharma has not given personal explanation. He was giving his speach. Personal explanation can be given by any member if he so desires,

**ਮੁਖ ਮੰਤਰੀ** (ਸਰਦਾਰ ਬੇਅੰਤ ਸਿੰਘ) : ਮਾਨਯੋਗ ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਜੋ ਇਥੇ ਆਪਣਾ ਐਡਰੈਸ ਪੜ੍ਹਿਆ ਉਹ ਇਸ ਅਸੈਂਬਲੀ ਦਾ ਚੌਥਾ ਐਡਰੈਸ ਹੈ ਔਰ ਤਿੰਨ ਐਡਰੈਸ ਜੋ ਪਹਿਲਾਂ ਪੜ੍ਹੇ ਗਏ ਉਹ ਗਵਰਨਰ ਸਾਹਿਬ ਅੱਜ ਸਾਡੇ ਵਿੱਚ ਨਹੀਂ ਹਨ। ਇਹ ਨਵੇਂ ਗਵਰਨਰ ਸਾਹਿਬ ਜਿਹੜੇ ਆਏ ਹਨ ਉਨ੍ਹਾਂ ਨੇ ਪਹਿਲਾਂ ਐਡਰੈਸ ਪੜ੍ਹਿਆ ਹੈ ਔਰ ਮੈਂ ਸਮਝਦਾ ਹਾਂ ਕਿ ਜੋ ਗਵਰਨਰ ਸਾਹਿਬ ਦਾ ਐਡਰੈਸ ਹੈ ਔਰ ਜੋ ਮੋਸ਼ਨ ਆਫ ਥੈਂਕਸ ਸ਼੍ਰੀ ਉਪਿੰਦਰ ਕੁਮਾਰ ਸ਼ਰਮਾ ਜੀ ਨੇ ਮੂਵ ਕੀਤੀ ਹੈ ਔਰ ਸਰਦਾਰ ਈਸ਼ਰ ਸਿੰਘ ਜੀ ਨੇ ਉਸ ਨੂੰ ਸੈਕੰਡ ਕੀਤਾ ਹੈ, ਇਸ ਦੇ ਵਿੱਚ ਇੰਨੀਆਂ ਚੰਗੀਆਂ ਗੱਲਾਂ ਸਨ ਅਤੇ ਇਹ ਕਿੰਨਾ ਅੱਛਾ ਹੁੰਦਾ ਜੇ ਇਸ ਨੂੰ ਯੂਨੈਨੀਮੱਸਲੀ ਬਹਿਸ ਕਰਕੇ ਪਾਸ ਕਰਦੇ ਪਰ ਮੈਨੂੰ ਦੁੱਖ ਇਸ ਗੱਲ ਦਾ ਹੈ ਕਿ ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਨੇ, ਮੈਂ ਨਹੀਂ ਕਹਿੰਦਾ ਕਿ ਕੋਈ ਗਲਤ ਗੱਲ ਕਹੀ ਹੈ ਲੇਕਿਨ ਬਹਿਸ ਦੇ ਦੌਰਾਨ ਕਿੰਨਾ ਚੰਗਾ ਹੁੰਦਾ ਸਰਕਾਰ ਦੀਆਂ ਜੋ ਚੰਗੀਆਂ ਗੱਲਾਂ ਹਨ ਉਨ੍ਹਾਂ ਦੇ ਬਾਰੇ ਕਹਿੰਦੇ, ਉਹ ਇਨ੍ਹਾਂ ਨੇ ਕੰਸਟ੍ਰਕਟਿਵ ਗੱਲਾਂ ਤਾਂ ਸਰਕਾਰ ਦੀਆਂ ਕੀਤੀਆਂ ਨਹੀਂ ਪਰ ਜੇ ਕੋਈ ਕਿਧਰੇ ਮਾੜੀ ਮੋਟੀ ਕਮਜ਼ੋਰੀ ਲਭ ਲਈ ਤਾਂ ਉਸ ਨੂੰ ਜ਼ਿਆਦਾ ਕ੍ਰਿਟਿਸਾਈਜ਼ ਕੀਤਾ ਹੈ। ਇਹ ਤਾਂ ਆਪੋਜ਼ੀਸ਼ਨ ਵਾਲਿਆਂ ਦਾ ਕੰਮ ਹੁੰਦਾ ਹੀ ਹੈ। ਲੇਕਿਨ ਮੈਂ ਇਹ ਗਲ ਕਹਾਂਗਾ ਕਿ ਗਵਰਨਰ ਸਾਹਿਬ ਨੇ ਇਹ ਜੋ ਐਡਰੈਸ ਇਥੇ ਪੜ੍ਹਿਆ ਹੈ ਇਹ ਹਰ ਪੱਖ ਤੋਂ ਇਕਨੌਮੀਕਲੀ ਵੇਖ ਲਓ, ਲਾਅ ਐਂਡ ਆਰਡਰ ਦੇ ਪੱਖ ਤੋਂ ਵੇਖ ਲਓ, ਹਰ ਪੱਖ ਤੇ ਗਵਰਨਰ ਸਾਹਿਬ ਆਪਣੇ ਐਡਰਸ ਵਿਚ ਬੋਲੇ ਹਨ। ਮੈਂ ਅਰਜ ਕਰਨੀ ਚਾਹੁੰਦਾ ਹਾਂ ਕਿ ਅੱਜ ਪੰਜਾਬ ਦਾ ਜਿਹੜਾ ਮੁਹਾਰ ਹੈ ਉਹ ਇਸ ਤਰ੍ਹਾਂ ਲਗਦਾ ਹੈ ਜਿਵੇਂ ਪੰਜਾਬੀ ਵਿਚ ਕਹਾਵਤ ਹੈ ਕਿ ਜੇ ਕਿਸੇ ਪਿੰਡ ਵਿਚ ਜਾਓ ਤਾਂ ਬਾਹਰ ਦੀ ਦੇਹਲੀ ਤੋਂ ਹੀ ਪਤਾ ਲਗ ਜਾਂਦਾ ਹੈ ਕਿ ਇਸ ਘਰ ਦੀ ਹਾਲਤ ਕੀ ਹੋਵੇਗੀ। ਸਪੀਕਰ ਸਾਹਿਬ, ਬਹੁਤ ਸਾਰੇ ਲੋਕ ਜਿਹੜੇ ਬਾਹਰਲੇ ਮੁਲਕਾਂ ਤੋਂ ਇਥੇ ਆਉਂਦੇ ਹਨ, ਅਮਰੀਕਾ ਤੋਂ ਆਉਂਦੇ ਹਨ, ਰਸ਼ੀਆ ਤੋਂ ਆਉਂਦੇ ਹਨ, ਯੂਰਪ ਤੋਂ ਆਉਂਦੇ ਹਨ, ਇੰਗਲੈਂਡ ਤੋਂ ਆਉਂਦੇ ਹਨ ਔਰ ਇਕ ਨਹੀਂ ਗਰੁਪਾਂ ਦੇ ਵਿਚ ਆਉਂਦੇ ਹਨ ਤਾਂ ਉਹ ਦੱਸਦੇ ਹਨ ਕਿ ਜਦੋਂ ਉਹ ਪੰਜਾਬ ਦੇ ਅੰਦਰ ਫੋਰ ਲੇਨ ਸੜਕ ਤੋਂ ਗੁਜ਼ਰਦੇ ਹਨ ਤਾਂ ਉਨ੍ਹਾਂ ਨੂੰ ਇੰਝ ਲਗਦਾ ਹੈ ਕਿ ਜਿਵੇਂ ਕਿ ਮੱਖਣ ਵਾਲੀ ਸੜਕ ਹੋਵੇ। ਵਡੇ ਵਡੇ ਪੁਲਾਂ ਨੂੰ ਵੇਖ ਕੇ ਉਨ੍ਹਾਂ ਦਾ ਮਨ ਖੁਸ਼ ਹੁੰਦਾ ਹੈ। ਇਤਨਾ ਹੀ ਨਹੀਂ, ਮੈਨੂੰ ਉਨ੍ਹਾਂ ਨੇ ਇਹ ਵੀ ਆਖਿਆ ਹੈ ਕਿ ਪੰਜਾਬ ਦੇ ਅੰਦਰ ਵੜ ਕੇ ਇੰਝ ਲਗਦਾ ਹੈ ਕਿ ਜਿਵੇਂ ਇਥੇ ਕਿਸੇ ਨੇ ਗਰੀਨ ਰੰਗ ਦਾ ਕਲੀਨ ਵਿੱਛਾ ਦਿੱਤਾ ਹੋਵੇ, ਜਦੋਂ ਉਹ ਰਾਜਪੁਰੇ ਤੋਂ ਚਲਦੇ ਹਨ ਤਾਂ ਸੜਕ ਦੇ ਦੋਨੋਂ ਪਾਸੇ ਹਰਿਆਵਲੀ ਹਰਿਆਵਲੀ ਹੀ ਵੇਖ ਕੇ ਉਨ੍ਹਾਂ ਨੂੰ ਇਸ ਤਰ੍ਹਾਂ ਲਗਦਾ ਹੈ। ਸਿਰਫ ਕਣਕ ਦੇ ਦਿਨਾਂ ਵਿਚ ਹੀ ਨਹੀਂ, ਬਲਕਿ ਝੋਨੇ ਦੇ ਦਿਨਾਂ ਵਿਚ ਵੀ ਇਸੇ ਤਰ੍ਹਾਂ ਗਰੀਨ ਹੀ ਗਰੀਨ ਨਜ਼ਰ ਆਉਂਦਾ ਹੈ। ਜੇ ਮੈਂ ਅਰਜ਼ ਕਰਦਾ ਹਾਂ ਕਿ ਉਹ ਇਹ ਵੀ ਦੱਸਦੇ ਹਨ ਕਿ ਜਦੋਂ ਉਹ ਰਾਤ ਨੂੰ ਪੰਜਾਬ ਵਿਚ ਸਫ਼ਰ ਕਰਦੇ ਹਨ ਤਾਂ ਸੜਕਾਂ ਤੇ ਬਲਬਾਂ ਔਰ ਮੋਟਰਾਂ ਦੀਆਂ ਲਾਈਟਾਂ ਵੇਖ ਕੇ ਉਨ੍ਹਾਂ ਦੀਆਂ ਅੱਖਾਂ ਚਕਾਚੌਂਧ ਹੋ ਜਾਂਦੀਆਂ

ਹਨ । ਉਨ੍ਹਾਂ ਨੂੰ ਇਸ ਤਰ੍ਹਾਂ ਲਗਦਾ ਹੈ ਜਿਵੇਂ ਕਿ ਦਿਵਾਲੀ ਦੀ ਰਾਤ ਹੋਵੇ । ਸਪੀਕਰ ਸਾਹਿਬ, ਮੈਨੂੰ ਉਹ ਦਿਨ ਵੀ ਯਾਦ ਆਉਂਦੇ ਹਨ ਜਦੋਂ ਕਿਸੇ ਨੂੰ ਇਕ ਬਲਬ ਵੀ ਜਗਾਉਣ ਦੀ ਇਜਾਜ਼ਤ ਨਹੀਂ ਸੀ ਹੁੰਦੀ । ਜਦੋਂ ਇਹ ਕਿਹਾ ਜਾਂਦਾ ਸੀ ਕਿ ਰਾਤ ਨੂੰ ਕੁੱਤਾ ਵੀ ਨਹੀਂ ਭੌਂਕਦਾ ਆਦਮੀ ਨੇ ਤਾਂ ਕੀ ਬੋਲਣਾ ਹੈ ਅਤੇ ਪੰਜਾਬ ਦੇ ਲੋਕ ਸ਼ਾਮ ਹੁੰਦੇ ਹੀ ਆਪਣੇ ਘਰਾਂ ਦੇ ਦਰਵਾਜ਼ੇ ਬੰਦ ਕਰ ਲੈਂਦੇ ਸਨ ਔਰ ਪਰਮਾਤਮਾ ਦਾ ਨਾਂ ਲੈ ਕੇ ਇਹ ਕਹਿੰਦੇ ਸਨ ਕਿ ਇਹ ਰਾਤ ਚੰਗੀ ਬੀਤੇ । ਪਰ ਅੱਜ ਮੈਨੂੰ ਜਿਹੜੇ ਬਾਹਰ ਦੇ ਬੰਦੇ ਮਿਲਦੇ ਹਨ ਉਹ ਕਹਿੰਦੇ ਹਨ ਕਿ ਜਦੋਂ ਉਹ ਇਥ ਪੰਜਾਬ ਦੇ ਵਿਚ ਕਨਸਟ੍ਰਕਸ਼ਨ ਹੁੰਦੀ ਵੇਖਦੇ ਹਨ ਤਾਂ ਉਨ੍ਹਾਂ ਦਾ ਦਿਲ ਖੁਸ਼ ਹੁੰਦਾ ਹੈ । ਨਵੀਂਆਂ ਨਵੀਆਂ ਕੋਠੀਆਂ ਵਰਗੇ ਮਕਾਨ ਬਣ ਰਹੇ ਹਨ । ਚਾਰੋਂ ਤਰਫ ਉਨ੍ਹਾਂ ਨੂੰ ਡਿਵੈਲਪਮੈਂਟ ਔਰ ਖੁਸ਼ਹਾਲੀ ਹੀ ਨਜ਼ਰ ਆਉਂਦੀ ਹੈ ।

ਸਪੀਕਰ ਸਾਹਿਬ, ਜਦੋਂ ਅਸੀਂ 25 ਫਰਵਰੀ, 1992 ਨੂੰ ਇਥੇ ਆਏ ਤਾਂ ਸਾਨੂੰ ਵਿਰਾਸਤ ਵਿਚ ਕੀ ਮਿਲਿਆ ਸੀ ? ਵਿਰਾਸਤ ਵਿਚ ਮਿਲੇ ਸੀ ਲੋਕਾਂ ਦੇ ਆਂਸੂ, ਠੰਡੀਆਂ ਆਹਾਂ, ਲੋਕਾਂ ਦੇ ਚਿਹਰੇ ਤੇ ਮਾਯੂਸੀ ਔਰ ਕਈ ਲੋਕਾਂ ਦੇ ਚਿਹਰਿਆਂ ਤੇ ਕਰੋਧ ਵੇਖਣ ਨੂੰ ਮਿਲਦਾ ਸੀ । ਕਈ ਲੋਕਾਂ ਦੇ ਚਿਹਰੇ ਨਫਰਤ ਨਾਲ ਭਰੇ ਹੋਏ ਸਨ ਅਤੇ ਕਈ ਲੋਕਾਂ ਦੇ ਮਨ ਡਰ ਨਾਲ ਸਹਿਮੇ ਹੋਏ ਸਨ । ਅਗਰ ਉਸ ਅੱਤਵਾਦ ਦੇ ਖਿਲਾਫ ਕੁਝ ਪਾਰਟੀਆਂ ਆਵਾਜ਼ ਨਾ ਉਠਾਉਂਦੀਆਂ ਤਾਂ ਜਿਸ ਤਰ੍ਹਾਂ ਸੜਕਾਂ ਉਤੇ ਰੋਲਰ ਫਿਰਦਾ ਹੈ ਉਸ ਤਰ੍ਹਾਂ ਪੰਜਾਬ ਵਿਚ ਅੱਤਵਾਦੀਆਂ ਨੇ ਰੋਲਰ ਫੇਰ ਦੇਣਾ ਸੀ ਅਤੇ ਸਾਰਾ ਕੁਝ ਮਲੀਆ ਮੇਟ ਕਰ ਦੇਣਾ ਸੀ । ਅਸੀਂ ਇਥੇ ਆ ਕੇ ਆਪਣਾ ਖਜ਼ਾਨਾ ਵੇਖਿਆ ਤਾਂ ਇਹ ਮਾਈਨਸ 812 ਕਰੋੜ ਰੁਪਿਆ ਸੀ ਅਤੇ ਡੇਅ-ਟੂ-ਡੇਅ ਖਰਚਾ ਚਲਾਉਣ ਲਈ ਸਾਨੂੰ ਕਰਜ਼ਾ ਲੈਣਾ ਪੈ ਰਿਹਾ ਸੀ । ਸਾਡੇ ਟੈਕਸਿਜ਼ ਕੁਲੈਕਸ਼ਨ ਸਟੈਗਨੇਟ ਹੋ ਚੁੱਕੇ ਸਨ ਅਤੇ ਕੋਈ ਟੈਕਸਾਂ ਦੀ ਉਗਰਾਈ ਨਹੀਂ ਸਨ ਕਰਦੇ । ਸਾਡਾ 1991-92 ਵਿਚ ਬਜਟ 770 ਕਰੋੜ ਰੁਪਏ ਦਾ ਸੀ, ਇਸ ਨੂੰ ਦੇਖ ਕੇ ਸਾਨੂੰ ਬੜਾ ਦੁੱਖ ਹੋਇਆ । ਆਖਿਰ ਇਹ ਕੀ ਹੋ ਰਿਹਾ ਸੀ ਅਤੇ ਕਿਸ ਪਾਸੇ ਨੂੰ ਅਸੀਂ ਜਾ ਰਹੇ ਸੀ ? ਡਾਕਟਰ ਰਤਨ ਸਿੰਘ ਨੇ ਕਿਹਾ ਕਿ ਇਹ ਲੋਕਾਂ ਦੀ ਚੁਣੀ ਹੋਈ ਸਰਕਾਰ ਨਹੀਂ ਹੈ, ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਫੇਰ ਇਹ ਅੱਡੀਆਂ ਰਗੜ ਰਗੜ ਕੇ ਇਥੇ ਕਿਉਂ ਆਏ ? ਤੁਸੀਂ 3 ਸਾਲ ਪਹਿਲੇ ਦਾ ਹਾਲ ਵੇਖ ਸਕਦੇ ਹੋ ਅਤੇ ਇਹ ਵੀ ਦੇਖ ਸਕਦੇ ਹੋ ਕਿ ਅਸੀਂ ਆ ਕੇ ਕਿੰਨਾ ਕੰਮ ਕੀਤਾ ਹੈ । ਅਸੀਂ 3 ਸਾਲਾਂ ਦੇ ਅੰਦਰ ਜੋ ਕੰਮ ਕੀਤੇ ਹਨ ਉਹ ਤੁਸੀਂ 30 ਸਾਲਾਂ ਦੇ ਵਿਚ ਵੀ ਨਹੀਂ ਸੀ ਕਰ ਸਕਦੇ । ਅਗਰ ਮੈਂ ਤੁਹਾਡੇ ਸਾਹਮਣੇ ਪਿਕਚਰ ਰੱਖਾਂ ਤਾਂ ਤੁਹਾਨੂੰ ਪਤਾ ਲਗ ਜਾਵੇਗਾ, ਇਹ ਪੰਜਾਬ ਦੇ ਲੋਕ ਹੀ ਦੱਸ ਸਕਦੇ ਹਨ ਕਿ ਸਾਡੀ ਸਰਕਾਰ ਨੇ ਕਿੰਨੇ ਕੰਮ ਕੀਤੇ ਹਨ । ਸਾਡਾ ਪਹਿਲਾ ਬਜਟ 1992-93 ਵਿਚ ਬਣਿਆ ਅਤੇ ਉਹ ਬਜਟ 1150 ਕਰੋੜ ਰੁਪਏ ਦਾ ਸੀ, ਦੂਸਰਾ ਬਜਟ 1250 ਕਰੋੜ ਰੁਪਏ ਦਾ ਸੀ, ਤੀਸਰਾ ਬਜਟ 1450 ਕਰੋੜ ਰੁਪਏ ਦਾ ਸੀ ਅਤੇ ਚੌਥਾ ਬਜਟ ਅਸੀਂ 1675 ਕਰੋੜ ਰੁਪਏ ਦਾ ਬਣਾਇਆ ਹੈ । ਇਹ ਗੱਲ ਵੀ ਵੇਖਣ ਵਿਚ ਆਈ ਸੀ ਕਿ ਜਿਹੜੀਆਂ ਸਾਡੀਆਂ ਪਬਲਿਕ ਅੰਡਰਟੇਕਿੰਗਜ਼ ਸਨ, ਕਾਰਪੋਰੇਸ਼ਨਾਂ ਸਨ ਉਹ ਘਾਟੇ ਵਿੱਚ ਜਾ ਰਹੀਆਂ

[ਮੁੱਖ ਮੰਤਰੀ]

ਸਨ । ਉਨ੍ਹਾਂ ਨੂੰ ਆਮਦਨੀ ਕੋਈ ਨਹੀਂ ਸੀ ਅਤੇ ਖਰਚਾ ਉਨ੍ਹਾਂ ਦਾ ਦਿਨ ਦਿਨ ਵੱਧਦਾ ਜਾ ਰਿਹਾ ਸੀ । ਮੁਲਾਜ਼ਮਾਂ ਨੂੰ ਤਨਖਾਹ ਦੇਣ ਲਈ ਪੈਸੇ ਵੀ ਇਨ੍ਹਾਂ ਕੋਲ ਨਹੀਂ ਸਨ । ਅਸੀਂ ਜਦੋਂ ਪਹਿਲਾਂ ਬਜਟ ਬਣਾਇਆ, ਡਾਕਟਰ ਸਾਹਿਬ ਮੇਰੇ ਨਾਲ ਬੈਠੇ ਤਾਂ ਉਸ ਵਕਤ ਅਸੀਂ ਦੇਖਿਆ ਕਿ ਸਾਡੇ ਕੋਲ ਮਾਈਨਸ 812 ਕਰੋੜ ਰੁਪਿਆ ਚਲ ਰਿਹਾ ਸੀ ਅਤੇ ਸਾਨੂੰ 1962 ਕਰੋੜ ਰੁਪਏ ਦੀ ਹੋਰ ਲੋੜ ਸੀ । ਅਸੀਂ ਸੋਚਿਆ ਕਿ ਇਹ ਰੁਪਿਆ ਕਿਸ ਤਰ੍ਹਾਂ ਪੂਰਾ ਕੀਤਾ ਜਾਵੇਗਾ, ਇਸ ਦਾ ਸਾਨੂੰ ਬੜਾ ਫ਼ਿਕਰ ਸੀ । ਅਸੀਂ ਇਥੇ ਆ ਕੇ ਆਪਣੇ ਫਾਈਨੈਂਸ ਨੂੰ ਦਰੁਸਤ ਕੀਤਾ ਅਤੇ ਟੈਕਸ-ਫਰੀ ਬਜਟ ਪੇਸ਼ ਕੀਤੇ । ਆਪਣੀ ਟੈਕਸ ਪ੍ਰਣਾਲੀ ਨੂੰ ਅਸੀਂ ਸਟਰੀਮ ਲਾਈਨ ਕੀਤਾ ਅਤੇ ਜਿਹੜੇ ਸਾਡੇ ਫਜ਼ੂਲ ਖਰਚੇ ਸਨ ਉਨ੍ਹਾਂ ਨੂੰ ਬੰਦ ਕੀਤਾ । ਇਹ ਜਿਹੜਾ ਸਾਨੂੰ 1962 ਕਰੋੜ ਰੁਪਿਆ ਚਾਹੀਦਾ ਸੀ ਉਹ ਅਸੀਂ ਪਹਿਲੇ ਸਾਲ ਹੀ ਪੂਰਾ ਕਰ ਲਿਆ । ਅੱਜ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡਾ ਗਰੋਥ ਰੇਟ ਜਿਹੜਾ ਬਿਲਕੁਲ ਥੋੜ੍ਹਾ ਸੀ ਅੱਜ ਇਹ ਬਹੁਤ ਵੱਧ ਗਿਆ ਹੈ ।

ਇਥੇ ਇੰਡਸਟਰੀ ਦੀ ਗੱਲ ਮੇਰੇ ਦੋਸਤਾਂ ਨੇ ਕੀਤੀ ਅਤੇ ਇੰਡਸਟਰੀ ਦੀ ਗਰੋਥ ਰੇਟ 18% ਇਕ ਸਾਲ ਵਿਚ ਅਸੀਂ ਕੀਤੀ ਹੈ । ਮੈਂ ਸਮਝਦਾ ਹਾਂ ਕਿ ਅਗਰ ਕਿਸੇ ਮੁਲਕ ਦੇ ਅੰਦਰ ਕੋਈ ਡਿਵੈਲਪਮੈਂਟ ਵੇਖਣੀ ਹੋਵੇ, ਜਿਨਾਂ ਚਿਰ ਉਸ ਮੁਲਕ ਵਿਚ ਇੰਡਸਟਰੀਅਲ ਰੈਵੋਲਿਊਸ਼ਨ ਨਹੀਂ ਆਉਂਦਾ ਉਤਨੀ ਦੇਰ ਤੱਕ ਉਹ ਮੁਲਕ ਤਰੱਕੀ ਨਹੀਂ ਕਰ ਸਕਦਾ । ਅਸੀਂ ਹਰ ਪੱਖ ਤੋਂ ਤਰੱਕੀ ਕੀਤੀ ਹੈ । ਅਸੀਂ ਪਿਛਲੇ 3 ਸਾਲਾਂ ਤੋਂ ਜਿਹੜਾ ਸਾਡੀ ਮਾਈਨਸ 812 ਕਰੋੜ ਰੁਪਏ ਦਾ ਬਜਟ ਸੀ, ਇਸ ਨੂੰ ਅਸੀਂ ਵਧਾ ਕੇ ਪੱਲਸ 875 ਕਰੋੜ ਤੱਕ ਕਰ ਦਿੱਤਾ ਹੈ । ਜਦੋਂ, ਸਪੀਕਰ ਸਾਹਿਬ, ਅਸੀਂ ਇਥੇ ਆਏ ਤਾਂ ਵੇਖਿਆ ਕਿ ਸਿਕਿਉਰਿਟੀ ਫੋਰਸਿਜ਼ ਉਤੇ ਬਹੁਤ ਜ਼ਿਆਦਾ ਖਰਚ ਸਰਕਾਰ ਕਰ ਰਹੀ ਸੀ । ਲੋਕਾਂ ਦੇ ਦਿਲਾਂ ਵਿਚੋਂ ਭੈਅ ਕੱਢਣ ਲਈ ਸਿਕਿਉਰਿਟੀ ਫੋਰਸਿਜ਼ ਦੀ ਲੋੜ ਵੀ ਸੀ। ਮੈਂ ਦੱਸਦਾ ਹਾਂ ਕਿ 1991-92 ਵਿਚ ਸਿਕਿਉਰਿਟੀ ਫੋਰਸਿਜ਼ ਉਤੇ ਸਾਡੀ ਸਰਕਾਰ 634 ਕਰੋੜ ਰੁਪਿਆ ਖਰਚ ਕਰ ਰਹੀ ਸੀ । ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਿਕਿਉਰਿਟੀ ਫੋਰਸਿਜ਼ ਤੇ ਪਹਿਲਾਂ ਜੋ 634 ਕਰੋੜ ਰੁਪਏ ਦਾ ਖਰਚਾ ਹੁੰਦਾ ਸੀ ਉਹ ਹੁਣ 137 ਕਰੋੜ ਰੁਪਏ ਦਾ ਰਹਿ ਗਿਆ ਹੈ ਉਹ 500 ਕਰੋੜ ਰੁਪਿਆ ਅਸੀਂ ਪੰਜਾਬ ਦੀ ਡਿਵੈਲਪਮੈਂਟ ਤੇ ਲਾਇਆ ਹੈ । (ਥੰਪਿੰਗ) ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਈ ਸਾਇੰਟਿਸਟ, ਇਕੋਨੋਮਿਸਟ ਮੈਨੂੰ ਦਿੱਲੀ ਵਿਚ ਮਿਲਦੇ ਹਨ ਉਹ ਕਹਿੰਦੇ ਹਨ ਕਿ ਪੰਜਾਬ ਦੀ ਆਰਥਿਕ ਦਸ਼ਾ ਬਹੁਤ ਚੰਗੀ ਹੋ ਗਈ ਹੈ ਔਰ ਪਿਛਲੇ 45 ਸਾਲਾਂ ਵਿਚ ਇਸ ਤਰ੍ਹਾਂ ਦੀ ਨਹੀਂ ਸੀ । ਇਸ ਨਾਲ ਸਾਡੀ ਛਾਤੀ ਚੌੜੀ ਹੋ ਜਾਂਦੀ ਹੈ । ਅਜੇ ਵੀ ਹੋਰ ਤਰੱਕੀ ਦੀ ਲੋੜ ਹੈ ਔਰ ਇਸ ਵਿਚ ਹੋਰ ਕੰਟ੍ਰੀਬਿਊਟ ਕਰੀਏ, ਇਸ ਨੂੰ ਵਧਾ ਕੇ ਹੋਰ ਅਗੇ ਲੈ ਜਾਈਏ । ਸਪੀਕਰ ਸਾਹਿਬ, ਪੰਜਾਬ ਦੀ ਪਰ-ਕੈਪੀਟਾ ਇਨਕਮ ਸਾਰੇ ਹਿੰਦੁਸਤਾਨ ਦੇ ਸੂਬਿਆਂ ਨਾਲੋਂ ਜ਼ਿਆਦਾ ਹੈ । (ਥੰਪਿੰਗ) ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਧਰ ਸਰਫਰੋਸ਼ਾਂ ਦਾ ਟੋਲਾ ਜਿਹੜਾ ਹੈ ਇਹ ਸਾਰਾ ਕ੍ਰੈਡਿਟ ਇਨ੍ਹਾਂ ਨੂੰ ਜਾਂਦਾ ਹੈ । (ਥੰਪਿੰਗ) ਕੋਈ ਇਨ੍ਹਾਂ ਵਿਚੋਂ ਐਸਾ ਆਦਮੀ ਨਹੀਂ ਜਿਸ ਨੂੰ ਕਿ ਅੱਤਵਾਦ ਦਾ ਨੁਕਸਾਨ ਨਾ ਹੋਇਆ ਹੋਵੇ । ਕਿਸੇ ਦਾ ਬਾਪ, ਕਿਸੇ ਦਾ ਭਰਾ,

ਕਿਸੇ ਦਾ ਰਿਸ਼ਤੇਦਾਰ ਅਤੇ ਕਿਸੇ ਪੁਲਿਸ ਵਾਲੇ ਦਾ ਰਿਸ਼ਤੇਦਾਰ ਨਾ ਮਾਰਿਆ ਗਿਆ ਹੋਵੇ। ਮੈਂ ਸਮਝਦਾ ਹਾਂ ਕਿ ਸਰਫਰੋਸ਼ੀ ਦੀ ਤਮੰਨਾ ਹਾਲੇ ਵੀ ਸਾਡੇ ਦਿਲ ਵਿਚ ਜਾਗੀ ਹੈ। ਕੁਰਬਾਨੀਆਂ ਦਿਆਂਗੇ ਅਤੇ ਪੰਜਾਬ ਨੂੰ ਡਿਗਣ ਨਹੀਂ ਦੇਵਾਂਗੇ। (ਥੰਪਿੰਗ) ਪੰਜਾਬ ਖੇਤੀ ਪ੍ਰਧਾਨ ਸੂਬਾ ਹੈ। ਖੇਤੀ ਇਥੋਂ ਦਾ ਮੇਨ ਕਿੱਤਾ ਹੈ। ਜੇ ਮੈਂ ਇਹ ਕਹਿ ਲਵਾਂ ਕਿ ਇੰਡਸਟਰੀ ਵੀ ਇਸ ਦੇ ਆਲੇ ਦੁਆਲੇ ਘੁੰਮਦੀ ਹੈ ਤਾਂ ਇਹ ਦਰੁਸਤ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਖੇਤੀਬਾੜੀ ਇਤਨੀ ਵਧੀ ਹੈ ਕਿ ਪਿਛਲੇ ਸਾਲ ਅਸੀਂ ਅਨਾਜ 215.26 ਲਖ ਟਨ ਪੈਦਾ ਕੀਤਾ। ਐਗਰੀਕਲਚਰ ਡਿਪਾਰਟਮੈਂਟ ਦਾ ਕਣਕ ਦਾ ਟਾਰਗੈਟ ਸੀ 1200 ਲੱਖ ਟਨ ਲੇਕਿਨ ਅਸੀਂ 13 ਲੱਖ 30 ਹਜ਼ਾਰ ਟਨ ਪੈਦਾ ਕੀਤਾ ਹੈ। (ਥੰਪਿੰਗ) ਝੋਨੇ ਦਾ ਟਾਰਗੈਟ 68 ਲੱਖ ਟਨ ਦਾ ਸੀ ਪਰ ਅਸੀਂ 78 ਲੱਖ ਟਨ ਪੈਦਾ ਕੀਤਾ ਹੈ। (ਥੰਪਿੰਗ) ਮੈਨੂੰ ਅਫਸੋਸ ਹੁੰਦਾ ਹੈ ਕਿ ਸਾਹਮਣੇ ਬੈਠੇ ਭਰਾ ਇਸ ਪਾਸੇ ਧਿਆਨ ਨਹੀਂ ਦਿੰਦੇ। ਇਹ ਖੇਤੀਬਾੜੀ ਅਤੇ ਕਣਕ ਬਾਰੇ ਗੱਲਾਂ ਕਰਦੇ ਹਨ ਜਾਂ ਪੈਂਡੀ ਦੀਆਂ ਗੱਲਾਂ ਕਰਦੇ ਹਨ, ਜਦੋਂ ਕਣਕ ਦੀਆਂ ਗੱਲ ਕਰਦੇ ਹਨ ਤਾਂ ਕਹਿੰਦੇ ਹਨ ਕਿ ਕਣਕ ਦਾ ਦਰੱਖਤ ਕਿੱਡਾ ਵੱਡਾ ਹੁੰਦਾ ਹੈ। (ਹਾਸਾ) ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਸੀਂ ਕਿਸਾਨ ਨੂੰ ਜਿਣਸ ਦੀਆਂ ਮੁਨਾਫ਼ੇ ਵਾਲੀਆਂ ਕੀਮਤਾਂ ਦਿਤੀਆਂ ਹਨ। ਬੀ.ਜੇ.ਪੀ. ਪਾਰਟੀ ਆਪਣੀ ਸ਼ਾਖਾ ਕਾਇਮ ਕਰਨ ਲਈ ਮੁਜ਼ਾਹਰੇ ਵੀ ਕਰਦੀ ਹੈ ਪਰ ਅਸਲ ਵਿਚ ਉਨ੍ਹਾਂ ਕੋਲ ਕੋਈ ਗੱਲ ਕਹਿਣ ਨੂੰ ਨਹੀਂ ਹੁੰਦੀ। ਸਪੀਕਰ ਸਾਹਿਬ, ਸਾਰੇ ਪੰਜਾਬ ਵਿਚ ਪੰਜ ਸ਼੍ਰੇਣੀਆਂ ਹਨ। ਸ਼ਡਿਊਲਡ ਕਾਸਟ, ਇੰਡਸਟਰੀਲਿਸਟ, ਕਿਸਾਨ, ਮੁਲਾਜ਼ਮ ਅਤੇ ਲੇਬਰ ਕਲਾਸ। ਇਹ ਪੰਜ ਸ਼੍ਰੇਣੀਆਂ ਅੰਦਰ ਸਾਰੇ ਪੰਜਾਬ ਨੂੰ ਤਕਸੀਮ ਕੀਤਾ ਹੋਇਆ ਹੈ। ਪੰਜਾਬ ਸਰਕਾਰ ਹਰ ਇਕ ਵਰਗ ਦਾ ਧਿਆਨ ਰੱਖਦੀ ਹੈ। (ਥੰਪਿੰਗ) ਸਪੀਕਰ ਸਾਹਿਬ, ਕਣਕ ਦਾ ਭਾਅ ਕਿਤਨਾ ਵਧਾਇਆ ਗਿਆ ਹੈ। ਇਸ ਬਾਰੇ ਤਾਂ ਹਰ ਇਕ ਨੂੰ ਪਤਾ ਹੈ। (ਵਿਘਨ) ਉਨ੍ਹਾਂ ਜ਼ਿਮੀਂਦਾਰਾਂ ਕੋਲ ਪੈਸਾ ਕਿੰਨਾ ਗਿਆ, 314 ਕਰੋੜ ਰੁਪਿਆ। ਇਸ ਤੋਂ ਬਾਅਦ ਦੂਸਰੇ ਸਾਲ 55/- ਰੁਪਏ ਦੇ ਕਰੀਬ ਭਾਅ ਵਧਾਇਆ ਗਿਆ ਅਤੇ ਜ਼ਿਮੀਂਦਾਰਾਂ ਕੋਲ ਪੈਸਾ ਕਿੰਨਾ ਗਿਆ, 340 ਕਰੋੜ ਰੁਪਿਆ। ਫੇਰ ਅਗਲੇ ਸਾਲ ਭਾਅ ਕਿਉਂਕਿ ਪਹਿਲਾਂ ਹੀ ਜ਼ਿਆਦਾ ਵੱਧ ਚੁੱਕੇ ਸਨ ਅਤੇ ਇਨਫਲੇਸ਼ਨ ਦਾ ਵੀ ਡਰ ਰਹਿੰਦਾ ਹੈ, ਅਸੀਂ ਫੇਰ ਵੀ ਭਾਅ ਵਧਾਇਆ ਅਤੇ ਇਸ ਨਾਲ 150 ਕਰੋੜ ਰੁਪਿਆ ਕਿਸਾਨਾਂ ਦੀਆਂ ਜੇਬਾਂ ਵਿਚ ਗਿਆ। ਇਹ ਮੈਂ ਕਣਕ ਦੀ ਗੱਲ ਕਰ ਰਿਹਾ ਹਾਂ। ਅਸੀਂ, ਸਪੀਕਰ ਸਾਹਿਬ, ਝੋਨੇ ਦਾ ਭਾਅ ਵੀ ਬੜਾ ਵਧਾਇਆ। ਅਗਰ ਸਾਰੇ ਪੁਰਾਣੇ ਫਿਗਰਜ਼ ਨੂੰ ਕਢਿਆ ਜਾਏ ਤਾਂ ਅੰਤਰ ਪਤਾ ਲਗਦਾ ਹੈ। ਪਹਿਲੇ ਸਾਲ ਕਿਸਾਨਾਂ ਦੀ ਜੇਬ ਅੰਦਰ ਗਿਆ 323 ਕਰੋੜ ਰੁਪਿਆ, ਦੂਸਰੇ ਸਾਲ ਗਿਆ ਕਿਸਾਨਾਂ ਦੀ ਜੇਬ ਦੇ ਅੰਦਰ 528 ਕਰੋੜ ਰੁਪਿਆ ਅਤੇ ਤੀਸਰੇ ਸਾਲ 282 ਕਰੋੜ ਰੁਪਿਆ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਫਿਗਰਜ਼ ਸਾਡੇ ਇਹ ਦੋਸਤ ਪੜ੍ਹਦੇ ਨਹੀਂ? ਕੀ ਇਹ ਨਹੀਂ ਜਾਣਦੇ ਕਿ ਅਸੀਂ ਕਿਸਾਨਾਂ ਨੂੰ ਕਿੰਨੀ ਭਾਰੀ ਸਬਸਿਡੀ ਦਿੰਦੇ ਹਾਂ? ਹੁਣੇ ਮੇਰੇ ਦੋਸਤ ਨੇ ਸਵਾਲਾਂ ਦੇ ਜਵਾਬ ਵਿਚ ਦਸਿਆ ਹੈ ਕਿ ਅਸੀਂ ਕਿਸਾਨਾਂ ਨੂੰ 67.75 ਕਰੋੜ ਰੁਪਿਆ ਸਬਸਿਡੀ ਵਜੋਂ ਦਿੰਦੇ ਹਾਂ। ਮੈਂ ਇਹ ਗੱਲ ਇਸ ਕਰਕੇ ਕਰਨ ਲੱਗਾ ਹਾਂ, ਸਪੀਕਰ ਸਾਹਿਬ, ਕਿ ਇਥੇ ਮੇਰੇ ਕਈ ਦੋਸਤਾਂ ਨੇ ਕਿਹਾ ਹੈ ਕਿ

ਐਗਰੀਕਲਚਰ ਤੇ ਟੈਕਸ ਲਗ ਗਿਆ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਬਿਜਲੀ ਅਸੀਂ ਪੈਦਾ ਕਰਦੇ ਹਾਂ, ਉਹ ਬਿਜਲੀ ਜਿਸ ਭਾਅ ਸਾਨੂੰ ਪੈਂਦੀ ਹੈ, ਇਹ ਲੋਕ ਆਪ ਦੱਸਣ ਕਿ ਜਦੋਂ ਥਰਮਲ ਪਲਾਂਟ ਚਲਦੇ ਹਨ ਕੋਲੇ ਨਾਲ, ਤਾਂ ਉਹ ਸਾਨੂੰ ਕਿੰਨੇ ਮਹਿੰਗੇ ਪੈਂਦੇ ਹਨ। ਇਹ ਗੱਲ ਠੀਕ ਹੈ ਕਿ ਹਾਈਡਰੋ-ਪਾਵਰ ਸਸਤੀ ਪੈਂਦੀ ਹੈ ਪਰ ਜਦੋਂ ਅੰਤਰ ਕਢਿਆ ਜਾਵੇ ਤਾਂ ਜੋ ਫਲੈਟ ਰੇਟ ਟਿਊਬਵੈਲਾਂ ਲਈ ਅਸੀਂ ਜ਼ਿਮੀਂਦਾਰਾਂ ਤੋਂ ਲੈਂਦੇ ਹਾਂ, ਉਸ ਦੇ ਮੁਤਾਬਕ ਅਸੀਂ ਜ਼ਿਮੀਂਦਾਰਾਂ ਨੂੰ 970 ਕਰੋੜ ਰੁਪਏ ਦੇ ਕਰੀਬ ਸਬਸਿਡੀ ਦਿੰਦੇ ਹਾਂ ਜਿਹੜਾ ਉਨ੍ਹਾਂ ਦੀਆਂ ਜੇਬਾਂ ਵਿਚ ਜਾਂਦਾ ਹੈ। ਬਿਜਲੀ ਬੋਰਡ ਘਾਟੇ ਵਿਚ ਕਿਉਂ ਜਾਂਦਾ ਹੈ, ਇਸੇ ਕਰਕੇ ਕਿ ਇਹ ਸਾਰਾ ਖਰਚਾ ਤਾਂ ਖਜ਼ਾਨੇ ਵਿਚੋਂ ਹੀ ਜਾਂਦਾ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਸਾਰੀਆਂ ਗੱਲਾਂ ਹੁੰਦੇ ਹੋਏ ਵੀ ਸਾਡੀ ਸਰਕਾਰ ਕਿਸਾਨਾਂ ਦਾ ਖਿਆਲ ਰਖਣ ਵਾਸਤੇ ਹਮੇਸ਼ਾਂ ਤਿਆਰ ਹੈ। ਪਿਛਲੇ ਸਾਲ ਸਨਫਲਾਵਰ, ਜਿਸ ਨੂੰ ਸੂਰਜਮੁਖੀ ਕਹਿੰਦੇ ਹਾਂ, ਸਾਡੀ ਸਰਕਾਰ ਨੇ ਕੋਸ਼ਿਸ਼ ਕੀਤੀ ਹੈ ਕਿ ਖੇਤੀਬਾੜੀ ਵਿਚ ਡਾਈਵਰਸੀਫਿਕੇਸ਼ਨ ਅਸੀਂ ਕਰੀਏ। ਫਸਲਾਂ ਦੇ ਅੰਦਰ ਅਸੀਂ ਕਿਸਾਨਾਂ ਨੂੰ ਨਵੀਆਂ ਤਰਕੀਬਾਂ ਦਿੱਤੀਆਂ, ਕੈਂਪ ਲਾਏ ਥਾਂ ਥਾਂ ਕਿ ਸੂਰਜਮੁਖੀ ਬੀਜੋ, ਤੇਲ ਵਾਲੀਆਂ ਫਸਲਾਂ ਦੇ ਬੀਜ ਬੀਜੋ, ਕਮਾਦ ਬੀਜੋ। ਇਥੇ ਅਰਸ਼ੀ ਸਾਹਿਬ ਨੇ ਕਿਹਾ ਹੈ ਕਿ ਬੁਢਲਾਡੇ ਮਿੱਲ ਨੂੰ ਚਾਲੂ ਕਰੋ। ਕੀ ਇਨ੍ਹਾਂ ਨੇ ਕਦੇ ਪਿਛਲੀਆਂ ਸਰਕਾਰਾਂ ਵੇਲੇ ਦਾ ਵੀ ਜਾਇਜ਼ਾ ਲਿਆ ਹੈ? ਉਨ੍ਹਾਂ ਨੇ ਕਦੇ ਕੋਸ਼ਿਸ਼ ਕੀਤੀ ਸੀ ਕਿ ਗੰਨਾ ਬੀਜਿਆ ਜਾਵੇ। ਮੈਨੂੰ ਇਕ ਮਿਸਾਲ ਯਾਦ ਹੈ, ਸਪੀਕਰ ਸਾਹਿਬ, ਤਰਨਤਾਰਨ ਦੇ ਇਲਾਕੇ ਦਾ ਇਕ ਜ਼ਿਮੀਂਦਾਰ ਮੇਰੇ ਕੋਲ ਆਇਆ, ਕਹਿਣ ਲਗਾ ਕਿ ਮੈਂ 30 ਕਿੱਲੇ ਜ਼ਮੀਨ ਤੇ ਕਮਾਦ ਬੀਜਿਆ ਹੋਇਆ ਸੀ ਪਰ ਉਹ 30 ਕਿੱਲੇ ਸਾਰਾ ਕਮਾਦ ਪੁਲਿਸ ਨੇ ਉਜਾੜ ਦਿੱਤਾ। ਮੈਂ ਤੁਹਾਡੇ ਕੋਲ ਹੱਥ ਅੱਡ ਕੇ ਆਇਆ ਹਾਂ, ਮੇਰਾ ਕੱਖ ਨਹੀਂ ਰਿਹਾ, ਮੇਰੀ ਸਹਾਇਤਾ ਕਰੋ। ਉਸ ਦਾ ਕਮਾਦ ਕਿਉਂ ਉਜਾੜਿਆ ਗਿਆ ਸੀ, ਕਿਉਂਕਿ ਉਥੇ ਅੱਤਵਾਦੀ ਲੁਕਦੇ ਸੀ। ਮਿੱਲਾਂ ਚੱਲਣ ਨਹੀਂ ਸੀ ਦਿੰਦੇ। ਮੇਰੇ ਕੋਲ ਸਬੂਤ ਹੈ ਕਿ ਸ਼ੂਗਰ ਮਿੱਲ ਦੇ ਅੰਦਰ ਕਿੰਨੇ ਅੱਤਵਾਦੀਆਂ ਨੇ ਨੌਕਰੀਆਂ ਕੀਤੀਆਂ। ਮੈਂ ਜਾਂਦਾ ਸੀ ਗੁਰਦਾਸਪੁਰ ਅਤੇ ਅੰਮ੍ਰਿਤਸਰ ਤਾਂ ਮੈਨੂੰ ਕਿਹਾ ਜਾਂਦਾ ਸੀ ਕਿ ਅੱਤਵਾਦੀ ਸ਼ੂਗਰਮਿਲਾਂ ਦੇ ਅੰਦਰ ਨੌਕਰੀਆਂ ਕਰਦੇ ਹਨ। ਬੜਾ ਦੁੱਖ ਹੁੰਦਾ ਸੀ ਕਿ ਸ਼ੂਗਰਮਿਲਾਂ ਦੇ ਅੰਦਰ ਨੌਕਰੀਆਂ ਕਰਨੀਆਂ, ਤਨਖਾਹਾਂ ਲੈਣੀਆਂ ਅਤੇ ਆ ਕੇ ਲੋਕਾਂ ਨੂੰ ਮਾਰਨਾ। ਅਸੀਂ, ਸਪੀਕਰ ਸਾਹਿਬ, ਅੱਜ ਡਾਈਵਰਸੀਫਿਕੇਸ਼ਨ ਵੱਲ ਤੁਰੇ ਹਾਂ। ਮੈਂ ਬੁਢਲਾਡੇ ਦੀ ਮਿੱਲ ਬਾਰੇ ਨਹੀਂ ਕਿਹਾ। ਅਸੀਂ ਤਾਂ ਭਾਅ ਵੀ ਵਧਾ ਦਿੱਤਾ 72 ਰੁਪਏ ਕੁਇੰਟਲ। ਇਹ ਪਹਿਲੀ ਵਾਰ ਹੋਇਆ ਸੀ ਕਿ ਜਿਹੜੀਆਂ ਮਿੱਲਾਂ ਹਨ, ਇਹ 90 ਰੁਪਏ ਜਾਂ 92 ਰੁਪਏ ਦੇ ਭਾਅ ਤੇ ਵੀ ਦਿੰਦੀਆਂ ਰਹੀਆਂ। ਇਹ ਕਿੰਨੀ ਭਾਰੀ ਗੱਲ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਅਰਸ਼ੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਸਾਨੂੰ ਬੁਢਲਾਡਾ ਮਿੱਲ ਵੇਚਣ ਦਾ ਸ਼ੌਕ ਨਹੀਂ ਹੈ। ਵੇਚਣ ਦੀ ਗੱਲ ਇਸ ਕਰਕੇ ਹੀ ਹੋਈ ਹੈ ਕਿਉਂਕਿ ਉਹ ਮਿੱਲ ਬੰਦ ਪਈ ਹੈ। ਇਹ ਕਹਿੰਦੇ ਹਨ ਕਿ 11 ਲੱਖ ਰੁਪਏ ਦੀ ਬੋਲੀ ਹੀ ਕਿਉਂ ਹੋਈ, ਵੱਧ ਕਿਉਂ ਨਹੀਂ? ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਦ ਉਸ ਮਿੱਲ ਦੇ ਵਿਚ ਕੁਝ ਹੈ ਹੀ ਨਹੀਂ ਸੀ ਤਾਂ ਜ਼ਿਆਦਾ ਬੋਲੀ ਕਿਸ ਤਰ੍ਹਾਂ ਹੁੰਦੀ। ਇਹ ਮਿੱਲ ਅਸੀਂ ਨਹੀਂ ਲਗਾਈ ਸੀ, ਸਾਡੇ

ਆਉਣ ਤੋਂ ਪਹਿਲਾਂ ਦੀ ਲੱਗੀ ਹੋਈ ਸੀ। ਅਸੀਂ ਕੋਸ਼ਿਸ਼ ਕੀਤੀ ਕਿ ਉਸ ਇਲਾਕੇ ਵਿਚ ਜ਼ਿਆਦਾ ਗੰਨਾ ਬੀਜਿਆ ਜਾਵੇ। ਮੈਂ ਹੁਣ ਵੀ ਕਹਿੰਦਾ ਹਾਂ ਕਿ ਤੁਸੀਂ ਉਥੇ ਜ਼ਿਆਦਾ ਗੰਨਾ ਬੀਜੋ, ਅਸੀਂ ਮਿੱਲ ਨੂੰ ਨਹੀਂ ਵੇਚਾਂਗੇ। ਸੂਰਜਮੁਖੀ ਦੀ ਗੱਲ ਕੀਤੀ ਗਈ। ਸੂਰਜਮੁਖੀ ਪਿਛਲੇ ਸਾਲ 22,000 ਟਨ ਹੋਇਆ ਔਰ ਸਾਡੇ ਜ਼ਿਮੀਂਦਾਰਾਂ ਨੇ ਇਸ ਵਿਚੋਂ ਚੰਗਾ ਪੈਸਾ ਕਮਾਇਆ। ਇਸ ਦੀ ਪ੍ਰੋਡੱਕਸ਼ਨ ਪਹਿਲਾਂ ਨਾਲੋਂ ਕਾਫੀ ਵਧੀ ਹੈ। ਸਾਡੇ ਲੋਕਾਂ ਨੇ 1.85 ਲੱਖ ਏਕੜ ਵਿਚ ਸਨ-ਫਲਾਵਰ ਬੀਜਿਆ। ਸਪੀਕਰ ਸਾਹਿਬ, ਕਿਸਾਨ ਸਾਡੇ ਰਾਜ ਦੀ ਰੀੜ੍ਹ ਦੀ ਹੱਡੀ ਹਨ। ਇਸ ਕਰਕੇ ਅਸੀਂ ਕਿਸਾਨਾਂ ਦੀ ਹਰ ਗੱਲ ਨੂੰ ਮੰਨਦੇ ਹਾਂ। ਹਰ ਜਗ੍ਹਾ ਤੇ ਅਸੀਂ ਉਨ੍ਹਾਂ ਦੀ ਗੱਲ ਕੀਤੀ ਹੈ। ਇਸੇ ਸਬੰਧ ਵਿਚ ਜਿਪਸਮ ਦੀ ਗੱਲ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਕੋਲੋਂ ਮੁਆਫੀ ਮੰਗਦਾ ਹੋਇਆ ਕਹਿਣਾ ਚਾਹੁੰਦਾ ਹਾਂ ਕਿ ਮੈਂ ਇਨ੍ਹਾਂ ਦੀ ਨਾਲੇਜ ਤੇ ਹੈਰਾਨ ਹਾਂ। ਇਨ੍ਹਾਂ ਨੇ ਕਿਹਾ ਹੈ ਕਿ ਜਿਪਸਮ ਨੂੰ ਕਿਸੇ ਹੋਰ ਫਰਟੇਲਾਈਜ਼ਰ ਵਿਚ ਬਦਲਿਆ ਜਾਂਦਾ ਹੈ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ 17/- ਰੁਪਏ ਵਾਲਾ ਬੈਗ ਅੱਜ 6/- ਰੁਪਏ ਨੂੰ ਦਿੱਤਾ ਜਾ ਰਿਹਾ ਹੈ। ਕੱਲਰ ਵਾਲੀ ਜ਼ਮੀਨ ਨੂੰ ਸਸਤੇ ਜਿਪਸਮ ਨਾਲ ਲੋਕਾਂ ਨੇ ਬਦਲ ਕੇ ਰੱਖ ਦਿੱਤਾ ਹੈ। ਅਸੀਂ ਖੇਤੀ ਨੂੰ ਹੋਰ ਅੱਗੇ ਲੈ ਕੇ ਜਾਣਾ ਹੈ। ਜਿਹੜੀ ਜਗ੍ਹਾ ਤੇ ਪਹਿਲਾਂ ਖੇਤੀ ਨਹੀਂ ਸੀ ਹੁੰਦੀ, ਹੁਣ ਉਥੇ ਵੀ ਖੇਤੀ ਹੁੰਦੀ ਹੈ। ਤੁਸੀਂ ਇਸ ਗੱਲ ਨੂੰ ਸੁਣ ਕੇ ਖੁਸ਼ ਹੋਵੋਗੇ ਕਿ 98% ਜ਼ਮੀਨ ਐਸੀ ਹੈ ਜਿਸ ਨੂੰ ਪਾਣੀ ਲਗਦਾ ਹੈ। ਕੇਵਲ 2% ਜ਼ਮੀਨ ਹੀ ਮਾਰੂ ਜ਼ਮੀਨ ਹੈ। ਤੁਸੀਂ ਦੇਖੋ ਕਿ ਸਾਰੇ ਹਿੰਦੁਸਤਾਨ ਵਿਚ ਸਾਡਾ ਏਰੀਆ ਕਿੰਨਾ ਹੈ! ਸਾਡਾ ਏਰੀਆ 1.53% ਹੋਵੇ ਔਰ ਅਸੀਂ 70% ਕਣਕ ਹਿੰਦੁਸਤਾਨ ਨੂੰ ਦਿੰਦੇ ਹੋਈਏ, 40% ਝੋਨਾ ਦਿੰਦੇ ਹੋਈਏ ਤਾਂ ਇਸ ਦੇ ਵਾਸਤੇ ਇਨ੍ਹਾਂ ਆਪੋਜ਼ੀਸ਼ਨ ਦੇ ਵੀਰਾਂ ਨੂੰ ਕਦੀ ਤਾਂ ਦਾਦ ਦੇਣੀ ਚਾਹੀਦੀ ਹੈ ਲੇਕਿਨ ਇਹ ਕਦੇ ਵੀ ਦਾਦ ਨਹੀਂ ਦਿੰਦੇ। ਖੇਤੀ ਦੇ ਸਬੰਧ ਵਿਚ ਹੋਰ ਵੀ ਬੜੀਆਂ ਭਾਰੀਆਂ ਰਿਸਰਚ ਦੀਆਂ ਗੱਲਾਂ ਹੋਈਆਂ ਹਨ। ਨਵੀਆਂ ਨਵੀਆਂ ਕਾਢਾਂ ਸਾਡੇ ਸਾਹਮਣੇ ਆਈਆਂ ਹਨ। ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਕਿਹਾ ਹੈ, ਆਜ਼ਾਦੀ ਵਾਲੇ ਦਿਨ ਮੈਂ ਝੰਡਾ ਲਹਿਰਾਉਣ ਵਾਸਤੇ ਬਠਿੰਡੇ ਗਿਆ ਸੀ। ਉਥੇ ਇਕ ਰਾਤ ਪਹਿਲਾਂ ਇਕ ਜਲਸਾ ਸੀ। ਉਸ ਜਲਸੇ ਵਿਚ ਇਕ ਕਿਸਾਨ ਨੇ ਇਹ ਗੱਲ ਕਹੀ ਕਿ ਅਗਰ ਇਕ ਟਰਾਲੀ ਨਰਮਾ ਅਸੀਂ ਵੇਚਦੇ ਹਾਂ ਤਾਂ ਸਾਨੂੰ ਇਕ ਲੱਖ ਰੁਪਿਆ ਮਿਲਦਾ ਹੈ। ਅਗਰ ਇਕ ਹੋਰ ਟਰਾਲੀ ਵੇਚ ਦੇਈਏ ਤਾਂ ਇਕ ਮਾਰੂਤੀ ਕਾਰ ਅਸੀਂ ਖਰੀਦ ਸਕਦੇ ਹਾਂ। ਜੇ ਨਾਰਮਲ ਹਾਲਾਤ ਦੀ ਗੱਲ ਕਰੀਏ ਤਾਂ ਅੱਜ ਮੋਟਰ ਕਾਰਾਂ, ਟਰੱਕ, ਮੋਟਰ ਸਾਈਕਲ, ਸਕੂਟਰ ਅਤੇ ਟਰੈਕਟਰ ਇਸ ਪੰਜਾਬ ਦੇ ਅੰਦਰ ਸਾਰੀ ਸਾਰੀ ਰਾਤ ਫਿਰਦੇ ਰਹਿੰਦੇ ਹਨ ਔਰ ਇਨ੍ਹਾਂ ਸਵਾਰੀਆਂ ਰਾਹੀਂ ਉਹ ਚਿੜੀਆਂ ਦੀ ਤਰ੍ਹਾਂ ਉਡਦੇ ਨਜ਼ਰ ਆਉਂਦੇ ਹਨ। ਜਿਸ ਕਿਸਾਨ ਨੇ ਮੈਨੂੰ ਇਹ ਗੱਲ ਦਸੀ ਸੀ, ਉਸ ਨੇ ਆਖਿਆ ਕਿ ਪੰਜਾਬ ਦੇ ਕਿਸਾਨ ਇਸ ਕਾਂਗਰਸ ਸਰਕਾਰ ਤੋਂ ਬਹੁਤ ਖੁਸ਼ ਹਨ। ਮੈਂ ਇਸ ਦਾ ਕਰੈਡਿਟ ਨਹੀਂ ਲੈਣਾ ਚਾਹੁੰਦਾ ਲੇਕਿਨ ਇਤਨਾ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਆਖਰਕਾਰ ਇਹ ਗੱਲਾਂ ਆਪਣੇ ਆਪ ਤਾਂ ਨਹੀਂ ਹੋ ਗਈਆਂ। ਕੁਝ ਨਾ ਕੁਝ ਕੀਤਾ ਗਿਆ ਹੈ, ਤਾਂ ਹੀ ਹੋਈਆਂ ਹਨ। ਫਰਟੇਲਾਈਜ਼ਰ ਤੇ ਸਬਸਿਡੀ ਦਿੱਤੀ, ਟਿਊਬਵੈਲ ਲਾਏ। ਐਗਰੀ-ਕਲਚਰ ਡਿਪਾਰਟਮੈਂਟ ਦੇ ਨਾਲ ਸਾਇਲ ਕੰਜ਼ਰਵੇਸ਼ਨ ਡਿਪਾਰਟਮੈਂਟ ਵੀ ਹੈ। ਕੁਝ ਦਿਨ ਪਹਿਲਾਂ

[ਮੁੱਖ ਮੰਤਰੀ]

ਮੈਂ ਬਲਾਚੌਰ ਦੇ ਏਰੀਏ ਵਿਚ ਗਿਆ ਸੀ। ਮੈਂ ਉਥੇ ਇਕ ਨਵੀਂ ਗੱਲ ਦੇਖੀ। ਉਹ ਨਵੀਂ ਗੱਲ ਇਹ ਸੀ ਕਿ ਖੱਡਾਂ ਦੇ ਅੰਦਰ ਜਿਹੜਾ ਪਾਣੀ ਸਿੰਮਦਾ ਰਹਿੰਦਾ ਹੈ, ਉਹ ਪਾਣੀ ਜਿਹੜਾ ਹਮੇਸ਼ਾਂ ਤੰਗ ਕਰਦਾ ਰਹਿੰਦਾ ਹੈ, ਸਾਡੇ ਮਹਿਕਮੇ ਨੇ ਉਸ ਪਾਣੀ ਨੂੰ ਟੇਮ ਕੀਤਾ ਹੈ। ਸਾਡੇ ਸਾਇਲ ਕੰਜ਼ਰਵੇਸ਼ਨ ਡਿਪਾਰਟਮੈਂਟ ਨੇ ਇਸ ਪਾਣੀ ਨੂੰ ਕੈਦ ਕਰਕੇ ਰੱਖਿਆ ਔਰ ਬੂੰਦ ਬੂੰਦ ਇਕੱਠੀ ਕਰਕੇ ਕੰਡੀ ਏਰੀਆ ਦੇ ਵਿਚ ਖੇਤੀ ਵਾਸਤੇ ਦਿੱਤਾ। ਇਹ ਕਿੰਨੀ ਵੱਡੀ ਭਾਰੀ ਗੱਲ ਹੈ। (ਥੰਪਿੰਗ) ਸਪੀਕਰ ਸਾਹਿਬ, ਮੈਂ ਖੇਤੀ ਦੀ ਗੱਲ ਕਰ ਰਿਹਾ ਸੀ। ਸਪੀਕਰ ਸਾਹਿਬ, ਕੰਡੀ ਏਰੀਆ ਦੇ ਅੰਦਰ ਅੱਜ ਲੋਕ ਇਸ ਕਾਬਲ ਹੋਏ ਕਿ ਉਥੇ ਬਾਗ ਲਾਉਣ। ਇਕ ਆਦਮੀ ਨੇ ਡੇਢ ਕਿੱਲੇ ਵਿਚ ਬਾਗ ਲਾਇਆ ਹੋਇਆ, ਹਾਲੇ ਦੋ ਦਿਨ ਹੀ ਹੋਏ ਹਨ ਲੇਕਿਨ ਮੈਂ ਉਸ ਦੀ ਇਹ ਕੋਸ਼ਿਸ਼ ਦੇਖ ਕੇ ਹੈਰਾਨ ਹੋ ਗਿਆ ਔਰ ਮੈਂ ਉਸ ਨੂੰ ਸ਼ਾਬਾਸ਼ ਦੇ ਕੇ ਆਇਆ। ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਅੱਜ ਲੋੜ ਇਸ ਗੱਲ ਦੀ ਹੈ ਕਿ ਅਸੀਂ ਇਸ ਖੇਤੀ ਨੂੰ ਹੋਰ ਵੀ ਅਗੇ ਵਧਾ ਕੇ ਇਹ ਗੱਲ ਕਹਿ ਸਕੀਏ ਕਿ ਸਾਡਾ ਪੰਜਾਬ ਜੋ ਖੇਤੀ ਪ੍ਰਧਾਨ ਸੂਬਾ ਹੈ ਸਾਰੇ ਹਿੰਦਸਤਾਨ ਨੂੰ ਇਕ ਸੇਧ ਦਿੰਦਾ ਹੈ, ਉਹ ਸੇਧ ਜਿਹੜੀ ਸੇਧ ਬਾਕੀ ਹਿੰਦੁਸਤਾਨ ਦੇ ਲੋਕ ਦੇਖ ਕੇ ਅਸ਼ ਅਸ਼ ਕਰਨ ਔਰ ਕਹਿਣ ਕਿ ਆਖਿਰਕਾਰ ਪੰਜਾਬ, ਪੰਜਾਬ ਹੀ ਨਿਕਲਿਆ। ਪੰਜਾਬ ਨੇ ਆਪਣੀ ਲੌਸਟ ਗਲੋਰੀ ਨੂੰ ਰੀਗੇਨ ਕੀਤਾ ਹੈ। ਕੱਲ ਮੈਨੂੰ, ਸਪੀਕਰ ਸਾਹਿਬ ਇਕ ਐਸੇ ਸੱਜਣ ਦੋਸਤ ਮਿਲੇ, ਕੁਰੈਸ਼ੀ ਸਾਹਿਬ ਜੋ ਕਿ ਯੂਨੀਅਨ ਪਬਲਿਕ ਸਰਵਿਸ ਕਮਿਸ਼ਨ ਦੇ ਵਿਚ ਵੀ ਹਨ ਔਰ ਜੰਮੂ ਕਸ਼ਮੀਰ ਦੇ ਵਿਚ ਐਡਵਾਈਜ਼ਰ ਵੀ ਰਹੇ ਉਹ ਇਥੇ ਸਰਕਾਰੀ ਕੰਮ ਆਏ ਸਨ ਔਰ ਉਨ੍ਹਾਂ ਨੇ ਮੈਨੂੰ ਕਿਹਾ ਕਿ Punjab has regained its lost glory. ਇਸ ਤੋਂ ਵੱਡੀ ਟਰੀਬਿਊਟ ਪੰਜਾਬ ਨੂੰ ਹੋਰ ਕੀ ਹੋ ਸਕਦੀ ਹੈ। ਜਿਹੜੀ ਸ਼ਾਨੋ ਸ਼ੌਕਤ, ਅਜ਼ਮੱਤ ਸਾਡੇ ਕੋਲੋਂ ਜਾ ਚੁੱਕੀ ਸੀ ਅੱਜ ਉਹ ਅਜ਼ਮੱਤ ਬਹਾਲ ਹੋਈ ਹੈ। ਇਸ ਨਾਲ ਮੈਂ ਡਾਕਟਰ ਰਤਨ ਸਿੰਘ ਹੋਰਾਂ ਨੂੰ ਔਰ ਆਪੋਜ਼ੀਸ਼ਨ ਵਾਲਿਆਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਸਾਨੂੰ ਤੁਆਵਨ ਦੇਣ। ਪੰਜਾਬ ਦੀ ਲੌਸਟ ਗਲੋਰੀ ਵਾਪਸ ਆਈ ਹੈ। ਅਸੀਂ ਕਿੰਨੇ ਹੀ ਟਰੈਕਟਰ ਨਵੇਂ ਲਏ ਹਨ। ਮੈਂ ਇਕ ਗੱਲ ਵਿਚ ਮੁਕਾ ਦਿੱਤਾ ਹੈ ਕਿ ਅੱਜ ਚਿੜੀਆਂ ਵਾਂਗੂੰ ਸਕੂਟਰ ਕਾਰਾਂ ਟਰੈਕਟਰ ਭਜੇ ਫਿਰਦੇ ਹਨ। ਅੱਜ ਸਕੂਟਰਾਂ ਦਾ ਯੁੱਗ ਹੈ। ਸਕੂਟਰ ਅੱਜ ਕਿਸ ਕੋਲ ਜ਼ਿਆਦਾ ਹੈ। ਮੈਂ ਪਹਿਲਾਂ ਵੀ ਕਈ ਵਾਰੀ ਆਖਿਆ ਜੇਕਰ ਕਿਰਸਾਨ, ਟਰੇਡਰ ਜਾਂ ਕਿਸੇ ਹੋਰ ਕਲਾਸ ਦਾ ਬੰਦਾ, ਮੁਲਾਜ਼ਮ ਜਿਹੜੇ ਸਾਡੇ ਵੀਰ ਹਨ ਉਸ ਦੀ ਜੇਬ ਵਿਚ 10/-ਪਾਏ ਹਨ ਤਾਂ ਮੈਂ ਸਮਝਦਾ ਹਾਂ ਕਿ ਸਾਡੀ ਖੁਸ਼ਕਿਸਮਤੀ ਹੈ। ਲੇਕਿਨ ਅੱਜ ਦੇਖੋ ਅੱਗੇ ਬੈਂਕ ਲੁੱਟੇ ਗਏ, ਤੁਹਾਨੂੰ ਇਸ ਗੱਲ ਦਾ ਪਤਾ ਹੈ, ਲੋਕਾਂ ਤੋਂ ਪੈਸੇ ਖੋਹੇ ਗਏ ਤੁਹਾਨੂੰ ਇਸ ਗੱਲ ਦਾ ਵੀ ਪਤਾ ਹੈ ਜੋ ਉਨ੍ਹਾਂ ਲੋਕਾਂ ਦਾ ਹਸ਼ਰ ਹੁੰਦਾ ਸੀ ਔਰ ਜੇਕਰ ਅੱਜ ਅਸੀਂ ਕਿਸੇ ਦੀ ਜੇਬ ਵਿਚ 10/-ਰੁਪਏ ਪਾਏ ਹਨ ਤਾਂ ਮੈਂ ਸਮਝਦਾ ਹਾਂ ਕਿ ਇਹ ਸਾਡੀ ਖੁਸ਼ਹਾਲੀ ਦਾ ਪ੍ਰਤੀਕ ਹੈ। ਸਾਡੇ ਦਰਵਾਜ਼ੇ ਤੇ ਖੁਸ਼ਹਾਲੀ ਆਈ ਹੈ ਔਰ ਮੈਂ ਚਾਹੁੰਦਾ ਹਾਂ ਕਿ ਇਹ ਸਦਾ ਵਾਸਤੇ ਕਾਇਮ ਰਹੇ। ਸਾਡੇ ਆਪੋਜ਼ੀਸ਼ਨ ਵਾਲੇ ਸਾਡੇ ਵਿਚ ਨੁਕਸ ਕੱਢਦੇ ਹਨ। ਕਦੇ ਇਨ੍ਹਾਂ ਨੇ ਸਾਨੂੰ ਤੁਆਵਨ ਨਹੀਂ ਦਿੱਤਾ। ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਇਹ ਸਾਨੂੰ ਤੁਆਵਨ ਦੇਣ ਇਹ ਖੁਸ਼ਹਾਲੀ ਇਥੇ ਸਦਾ ਵਾਸਤੇ ਕਾਇਮ ਰਹੇਗੀ।

'ਹਿੰਮਤੇ ਮਰਦਾਂ ਮੱਦਦੇ ਖੁਦਾ'

ਕਿਹਾ ਜਾਂਦਾ ਹੈ ਕਿ ਜੋ ਲੋਕ ਆਪਣੀ ਮੱਦਦ ਆਪ ਕਰਦੇ ਹਨ ਪ੍ਰਮਾਤਮਾ ਵੀ ਉਨ੍ਹਾਂ ਦੀ ਮੱਦਦ ਕਰਦਾ ਹੈ । ਅਸੀਂ ਆਪੋਜੀਸ਼ਨ ਵਾਲਿਆਂ ਨੂੰ ਇਹ ਨਹੀਂ ਕਹਿੰਦੇ ਕਿ ਤੁਸੀਂ ਸਾਡੇ ਨਾਲ ਰਹੋ ਅਸੀਂ ਤਾਂ ਤੁਹਾਥੋਂ ਪੁਛਦੇ ਹਾਂ ਕਿ ਸਾਡੇ ਵਿਚ ਕੀ ਨੁਕਸ ਹਨ । ਤੁਹਾਡੀ ਤਾਂ ਉਸ ਔਰਤ ਵਾਲੀ ਗੱਲ ਹੈ ਕਿ ਮੈਂ ਨਹੀਂ ਤੇਰੇ ਰਹਿਣਾ ਤੇਰੀ ਦਾਹੜੀ ਹਿਲਦੀ ਹੈ । ਠੀਕ ਹੈ, ਜੇ ਸਾਡੀ ਦਾਹੜੀ ਹਿਲਦੀ ਹੈ ਤਾਂ ਨਾ ਰਹੋ । ਸਪੀਕਰ ਸਾਹਿਬ, ਅੱਜ ਲੋੜ ਹੈ ਇਸ ਗੱਲ ਦੀ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੇ ਜ਼ਖਮ ਹਾਲੇ ਅੱਲੇ ਹਨ, ਜ਼ਖਮਾਂ ਨੂੰ ਹਾਲੇ ਅੰਗੂਰ ਨਹੀਂ ਆਇਆ ਪੰਜਾਬ ਦੇ ਜ਼ਖਮਾਂ ਨੂੰ ਮੱਲ੍ਹਮ ਲਾਉਣ ਵਾਸਤੇ ਮੈਂ ਸਾਰੀਆਂ ਪਾਰਟੀਆਂ ਨੂੰ ਬੇਨਤੀ ਕਰਾਂਗਾ ਕਿ ਆਓ ਬੈਠ ਕੇ, ਇਕੱਠੇ ਬੈਠ ਕੇ ਪੰਜਾਬ ਨੂੰ ਤਰੱਕੀ ਵਾਲੇ ਪਾਸੇ ਤੋਰੀਏ । ਪੰਜਾਬ ਦੇ ਵਿਚ ਸਰਕਾਰ, ਹਕੂਮਤ ਕਿਸੇ ਦੀ ਵੀ ਆਵੇ ਲੇਕਿਨ ਮੈਂ ਤਾਂ ਡੈਮੋਕਰੇਸੀ ਚਾਹੁੰਦਾ ਹਾਂ । ਸਪੀਕਰ ਸਾਹਿਬ, ਡੈਮੋਕਰੇਸੀ ਜਿਸ ਨੂੰ ਜਮਹੂਰੀਅਤ ਕਿਹਾ ਜਾਂਦਾ ਹੈ, ਮੈਂ ਵੀ ਡਾਕਟਰ ਅੰਬੇਦਕਰ ਦੀ ਗੱਲ ਕਰਦਾ ਹਾਂ । ਮੈਂ ਜਵਾਹਰ ਲਾਲ ਨਹਿਰੂ ਦੀ ਗੱਲ ਵੀ ਕਰਦਾ ਹਾਂ । ਮਹਾਤਮਾ ਗਾਂਧੀ ਦੀ ਗੱਲ ਵੀ ਕਰਦਾ ਹਾਂ । ਮੈਂ ਸਮਝਦਾ ਹਾਂ ਕਿ ਉਹ ਸੈਕੂਲਰ ਸਨ । ਅਗਰ ਤੁਸੀਂ ਵੀ ਸੈਕੂਲਰ ਬਣਨਾ ਚਾਹੁੰਦੇ ਹੋ ਅਤੇ ਪੰਜਾਬ ਦਾ ਭਲਾ ਚਾਹੁੰਦੇ ਹੋ ਤਾਂ ਮਜ਼ਹਬ ਦੀਆਂ ਪਾਰਟੀਆਂ ਨੂੰ ਖਤਮ ਕਰਨਾ ਚਾਹੀਦਾ ਹੈ (ਥੰਪਿੰਗ)। ਅੱਜ ਉਹ ਬੰਦੇ, ਮੇਰੇ ਅਕਾਲੀ ਵੀਰ ਬੈਠੇ ਨਹੀਂ, ਅਗਰ ਬੈਠੇ ਹੁੰਦੇ ਤਾਂ ਮੈਂ ਉਨ੍ਹਾਂ ਨਾਲ ਹੋਰ ਗੱਲਾਂ ਕਰਦਾ । ਤਾਨੇਬਾਜ਼ੀ ਦੀਆਂ ਨਹੀਂ ਸਗੋਂ ਪਿਆਰ ਦੀਆਂ ਗੱਲਾਂ ਕਰਦਾ । ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਖੇਤੀ ਦੇ ਬਾਰੇ । ਖੇਤੀ ਵਿਚ ਅਸੀਂ ਗੰਨਾ ਬੀਜਦੇ ਹਾਂ । ਅਗਲੀ ਵਾਰ ਅਸੀਂ ਹੋਰ ਵੀ ਵੇਖਾਂਗੇ ਜੇ ਸਾਡੀਆਂ ਗੰਨਾ ਮਿੱਲਾਂ ਨਾ ਚੱਲੀਆਂ ਤਾਂ ਅਸੀਂ ਹੋਰ ਤਰੀਕਾ ਅਖਤਿਆਰ ਕਰਾਂਗੇ । ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਏਡੀ ਵੱਡੀ ਫਸਲ ਉਗਾਉਣ ਵਾਸਤੇ, ਖੇਤੀ ਕਰਨ ਵਾਸਤੇ, ਇਡੀ ਵੱਡੀ ਭਾਰੀ ਪਰੋਗਰੇਸ ਨੂੰ ਮੇਨਟੇਨ ਕਰਨ ਵਾਸਤੇ ਸਾਨੂੰ ਲੋੜ ਹੈ ਇਰੀਗੇਸ਼ਨ ਦੀ, ਸਿੰਚਾਈ ਦੀ । ਅੱਜ ਪੰਜਾਬ ਦੀ 98% ਜਮੀਨ ਵਿਚ ਪਾਣੀ ਲਗਦਾ ਹੈ । 7% ਜ਼ਮੀਨ ਦੀ ਸਿੰਚਾਈ ਹੁੰਦੀ ਹੈ ਟਿਊਬਵੈਲਾਂ ਦੇ ਨਾਲ, ਬਿਜਲੀ ਵਾਲੇ ਟਿਊਬਵੈਲਾਂ ਦੇ ਨਾਲ । 40 % ਜਿਹੜੀ ਸਿੰਚਾਈ ਹੈ ਉਹ ਨਹਿਰਾਂ ਦੇ ਨਾਲ ਕੀਤੀ ਜਾਂਦੀ ਹੈ । ਪਿਛੇ ਜਿਹੇ ਅਸੀਂ, ਸਪੀਕਰ ਸਾਹਿਬ, ਫੈਸਲਾ ਕੀਤਾ ਕਿ ਜਚੋਂ ਝੋਨੇ ਦੀ ਬਿਜਾਈ ਹੁੰਦੀ ਹੈ, ਉਦੋਂ ਟੰਪਰੇਰੀ ਕੁਨੈਕਸ਼ਨ ਦਿਤੇ ਜਾਣ । ਇਸ ਦੇ ਤਹਿਤ ਅਸੀਂ 42,000 ਟਿਊਬਵੈਲਾਂ ਨੂੰ ਟੈਂਪਰੇਰੀ ਕੁਨੈਕਸ਼ਨ ਦਿੱਤੇ ਹਨ (ਥੰਪਿੰਗ) । ਖਾਸ ਗੱਲ ਇਹ ਹੈ ਕਿ ਅਸੀਂ ਉਹ ਟੈਂਪਰੇਰੀ ਕੁਨੈਕਸ਼ਨ ਪੱਕੇ ਕਰ ਦਿੱਤੇ ਹਨ । ਉਨ੍ਹਾਂ ਨੂੰ ਹੁਣ ਕੋਈ ਹਟਾਏਗਾ ਨਹੀਂ । ਦੋ ਲੱਖ ਟਿਊਬਵੈਲ ਪੰਜਾਬ ਵਿਚ ਚਲਦੇ ਹਨ ਬਲਕਿ 3 ਲੱਖ ਦੇ ਕਰੀਬ ਹੀ ਚਲਦੇ ਹਨ । ਮੇਰੇ ਦੋਸਤ ਗੱਲਾਂ ਕਰਦੇ ਹਨ, ਮੈਂ ਦੱਸਣਾ ਚਾਹੁੰਦਾ ਹਾਂ ਕਿ 170 ਕਿਲੋ ਮੀਟਰ ਲੰਬੇ ਰਜਵਾਹੇ ਹਨ, ਨਹਿਰਾਂ ਹਨ, ਉਨ੍ਹਾਂ ਨੂੰ ਪੱਕਾ ਬਣਾਇਆ ਹੈ ਤਾਂ ਕਿ ਸੀਪੇਜ ਨਾ ਹੋਵੇ, ਪਾਣੀ ਠੀਕ ਪਹੁੰਚੇ । ਜਿਹੜੇ ਜ਼ਿਮੀਂਦਾਰ ਸਾਰੀ ਸਾਰੀ ਰਾਤ ਜਾਗ ਕੇ ਮਿਹਨਤ ਕਰਦੇ ਹਨ ਤੇ ਸਾਰਾ ਸਾਰਾ ਦਿਨ ਮਿਹਨਤ ਕਰਦੇ ਹਨ, ਅਸੀਂ ਉਨ੍ਹਾਂ ਵਾਸਤੇ ਰਜਵਾਹਿਆਂ ਨੂੰ ਪੱਕਾ ਕੀਤਾ ਹੈ । ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਅਸੀਂ 800 ਕਿਲੋਮੀਟਰ

[ਮੁੱਖ ਮੰਤਰੀ]

ਲੰਬੇ ਖਾਲੇ ਪੱਕੇ ਕੀਤੇ ਹਨ । ਇਥੇ ਮੇਰੇ ਸਾਥੀ ਵਜ਼ੀਰ ਇਰੀਗੇਸ਼ਨ ਦੇ, ਜਾਖੜ ਸਾਹਿਬ ਬੈਠੇ ਹਨ । ਮੇਰੇ ਸਾਥੀ ਗੁਰਨਾਮ ਸਿੰਘ ਐਮ. ਐਲ ਏ. ਬੈਠੇ ਹਨ, ਗੁਰਚੇਤ ਸਿੰਘ ਭੁੱਲਰ ਬੈਠੇ ਹਨ ਜਿਨ੍ਹਾਂ ਦੇ ਇਲਾਕਿਆਂ ਵਿਚ ਪਾਣੀ ਜਾਂਦਾ ਹੈ ਔਰ ਅਸੀਂ ਪਾਣੀ ਦਾ ਬੰਦੋਬਸਤ ਕਰਕੇ ਇਹ ਗੱਲ ਐਨਸ਼ਿਓਰ ਕੀਤੀ ਹੈ ਕਿ ਕੋਈ ਗਲਤ ਗੱਲ ਨਾ ਹੋ ਜਾਵੇ ਜਿਸ ਨਾਲ ਅਸੀਂ ਕਹਿ ਸਕੀਏ ਕਿ ਸ਼ਾਇਦ ਸਾਡੀ ਸਰਕਾਰ ਪੂਰਾ ਬੰਦੋਬਸਤ ਨਹੀਂ ਕਰ ਸਕਦੀ । ਸਾਡੇ 3.5 ਕਿਊਸਕ ਪਾਣੀ ਮਿਲਦਾ ਸੀ । ਅਸੀਂ ਵਧਾ ਕੇ 4.5 ਕਿਊਸਕ ਕੀਤਾ ਸਗੋਂ ਸਾਡੀ ਵਜ਼ਾਰਤ ਦੇ ਅੰਦਰ 5.5 ਕਿਊਸਕ ਕੀਤਾ । ਅਸੀਂ ਬੇਟ ਏਰੀਏ ਵਿਚ ਪਾਣੀ ਦਿੱਤਾ । ਮੇਰੇ ਕੋਲ ਸਰਦਾਰ ਗੁਰਚੇਤ ਸਿੰਘ ਭੁੱਲਰ ਆਏ, ਉਨ੍ਹਾਂ ਨੇ ਕਿਹਾ ਕਿ ਸਾਡੇ ਸੂਏ ਬਣ ਰਹੇ ਹਨ, ਚੌੜੇ ਹੋ ਰਹੇ ਹਨ ਪਰ ਪੈਸੇ ਥੁੜ੍ਹ ਗਏ ਹਨ । ਮੈਂ ਕਿਸੇ ਨਾ ਕਿਸੇ ਮਹਿਕਮੇ ਵਿਚੋਂ ਪੈਸੇ ਕੱਢ ਕੇ ਫਾਈਨੈਂਸ ਮਨਿਸਟਰ ਸਾਹਿਬ ਨੂੰ ਕਹਿ ਕੇ ਹੋਰ ਵਾਧੂ ਪੈਸੇ ਦਿੱਤੇ (ਥੰਪਿੰਗ) ਫਿਰ ਸਾਨੂੰ ਕਿਹਾ ਜਾਂਦਾ ਹੈ ਕਿ ਅਸੀਂ ਕਿਸਾਨ ਵਿਰੋਧੀ ਹਾਂ । ਮੈਂ ਬੜਾ ਹੈਰਾਨ ਹਾਂ ਕਿ ਮੈਨੂੰ ਬੀਟ ਏਰੀਆ ਵਿਚ ਜਾਣ ਦਾ ਮੌਕਾ ਮਿਲਿਆ । ਬੇਟ ਅਤੇ ਬੀਟ ਏਰੀਆ ਦਾ ਫਰਕ ਹੈ । ਉਥੇ ਬੜੇ ਡੂੰਘੇ ਟਿਊਬਵੈੱਲ ਲਗਾਏ ਗਏ ਹਨ । ਮੈਂ ਇਕ ਦਿਨ ਵਿਚ 6 ਟਿਊਬਵੈਲਾਂ ਦਾ ਉਦਘਾਟਨ ਕੀਤਾ ਹੈ । ਉਥੇ 500 ਫੁੱਟ ਦੀ ਗਹਿਰਾਈ ਤੇ ਪਾਣੀ ਮਿਲਿਆ ਹੈ । ਮੈਂ ਇਥੇ ਇਹ ਗੱਲ ਆਖਾਂ ਕਿ ਲੋਕ ਛੱਪੜ ਤੋਂ ਪਾਣੀ ਪੀਂਦੇ ਸਨ । ਪੰਜਾਬ ਵਿਚ ਬੜੀਆਂ ਸਰਕਾਰਾਂ ਆਈਆਂ ਜਿਹੜੀਆਂ ਕਲੇਮ ਕਰਦੀਆਂ ਸਨ ਕਿ ਅਸੀ ਫਾਰਮਰਜ਼ ਦੇ ਹਿਤੈਸ਼ੀ ਹਾਂ ਪਰ ਕੀ ਉਨ੍ਹਾਂ ਸਰਕਾਰਾਂ ਨੇ ਇਸ ਏਰੀਏ ਵੱਲ ਝਾਤ ਮਾਰੀ ? ਕੀ ਬੀਟ ਏਰੀਏ ਨੂੰ ਕੁਝ ਦਿੱਤਾ ? ਅਸੀਂ ਟਿਊਬਵੈੱਲ ਲਗਾਏ । ਤੁਸੀਂ ਹੈਰਾਨ ਹੋਵੋਗੇ ਕਿ ਇਕ ਟਿਊਬਵੈਲ ਦਾ ਉਦਘਾਟਨ ਕਰਨ ਲੱਗਿਆਂ ਪੇਂਡੂ ਮੁੰਡੇ ਮੈਨੂੰ ਆ ਕੇ ਕਹਿਣ ਲੱਗੇ ਕਿ ਅਸੀਂ ਸਾਫ ਪਾਣੀ ਨਾਲ ਕਦੇ ਨਹਾਤੇ ਹੀ ਨਹੀਂ । ਸਰਦਾਰ ਦਿਲਬਾਗ ਸਿੰਘ ਜੀ ਮੇਰੇ ਨਾਲ ਸਨ । ਜਦੋਂ ਬਟਨ ਦੱਬ ਕੇ ਪਾਣੀ ਕੱਢਿਆ ਗਿਆ ਤਾਂ ਉਹ ਛਾਲਾਂ ਮਾਰਦੇ ਅੰਦਰ ਚਲੇ ਗਏ । ਇਹ ਕਿੰਨੀ ਵੱਡੀ ਭਾਰੀ ਗੱਲ ਹੈ । (ਥੰਪਿੰਗ) ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਟਿਊਬਵੈਲਾਂ ਵਿਚ ਲੋਕਾਂ ਨੂੰ ਛੇ ਲੱਖ ਦੇ ਕਰੀਬ ਸਬਸਿਡੀ ਦਿਤੀ ਗਈ । ਮੈਨੂੰ ਬੜਾ ਭਾਰਾ ਦੁੱਖ ਹੁੰਦਾ ਹੈ ਅਤੇ ਇਹ ਇਸ ਕਰਕੇ ਹੁੰਦਾ ਹੈ ਕਿ ਕਈ ਇਲਾਕਿਆਂ ਵਿਚ ਪਹਿਲਾਂ ਕੋਈ ਵੀ ਨਹੀਂ ਗਿਆ । ਇਹ ਖੁਸ਼ੀ ਦੀ ਗੱਲ ਹੈ ਕਿ ਮੈਨੂੰ 'ਧਾਰ' ਬਲਾਕ ਵਿਚ ਜਾਣ ਦਾ ਮੌਕਾ ਮਿਲਿਆ । ਸਾਡੇ ਸ੍ਰੀ ਰਮਨ ਭੱਲਾ, ਐਮ. ਐਲ. ਏ. ਨਾਲ ਸਨ । ਉਥੇ ਜਾ ਕੇ ਮੈਂ ਦੇਖਿਆ ਕਿ ਉਸ ਇਲਾਕੇ ਵਿਚ ਪੀਣ ਲਈ ਪਾਣੀ ਨਹੀਂ ਸੀ, ਉਥੇ ਸੜਕਾਂ ਨਹੀਂ ਸਨ, ਲੋਕ ਬੜੇ ਤਰਸਦੇ ਸਨ । ਉਨ੍ਹਾਂ ਨੇ ਮੈਨੂੰ ਕਿਹਾ ਕਿ ਸਾਡੇ ਵਾਸਤੇ ਕਾਹਦੀ ਅਜ਼ਾਦੀ ਆਈ ਹੈ । ਮਹਾਤਮਾਂ ਗਾਂਧੀ ਨੇ ਕਿਹਾ ਸੀ ਕਿ ਸਰਕਾਰ ਉਥੋਂ ਦੀ ਹੁੰਦੀ ਹੈ ਜਿੱਥੇ ਗਰੀਬ ਤੋਂ ਗਰੀਬ ਇਹ ਮਹਿਸੂਸ ਕਰੇ ਕਿ ਇਸ ਸਰਕਾਰ ਨੇ ਸਾਡੇ ਵਾਸਤੇ ਕੁਝ ਕੀਤਾ ਹੈ । ਸੋ, ਮੈਂ ਉਥੇ ਬੰਦੋਬਸਤ ਕਰਕੇ ਆਇਆ ਹਾਂ । ਇਹ ਖੁਸ਼ੀ ਦੀ ਗੱਲ ਹੈ ਕਿ ਦੋ ਕਰੋੜ ਰੁਪਿਆ ਮੈਂ ਉਥੇ ਅਨਾਊਂਸ ਕੀਤਾ ਸੀ ਔਰ ਉਹ ਦੋ ਕਰੋੜ ਰੁਪਿਆ ਸਾਡੇ ਕੋਲ ਆ ਚੁੱਕਾ ਹੈ । ਚੰਦ ਦਿਨਾਂ ਵਿਚ ਇਹ ਚੈੱਕ ਦੇਣ ਜਾਵਾਂਗੇ । ਇਸ ਲਈ ਅਸੀਂ ਬੜਾ ਭਾਰੀ ਪ੍ਰੋਗਰਾਮ ਸਿੰਜਾਈ ਵਾਸਤੇ ਕੀਤਾ ਹੈ ।

ਜਿਸ ਤਰ੍ਹਾਂ ਅਸੀਂ ਟਿਊਬਵੈੱਲ ਲਗਾਉਣ ਦਾ ਯਤਨ ਕੀਤਾ ਉਸੇ ਤਰ੍ਹਾਂ ਪਾਵਰ ਦਾ

ਵੀ ਜ਼ਿਕਰ ਕੀਤਾ ਗਿਆ ਹੈ । ਬਿਜਲੀ ਸਾਨੂੰ ਮਹਿੰਗੀ ਪੈਂਦੀ ਹੈ । ਫਿਰ ਵੀ ਅਸੀਂ ਕੋਸ਼ਿਸ਼ ਕੀਤੀ ਹੈ ਕਿ ਪਾਵਰ ਜ਼ਿਆਦਾ ਪੈਦਾ ਹੋਵੇ । ਇਥੇ ਸਵਾਲ ਆਉਂਦੇ ਰਹੇ ਔਰ ਮੈਂ ਗੌਰ ਨਾਲ ਸੁਣਦਾ ਰਿਹਾ ਹਾਂ । ਸਵਾਲ ਆਉਂਦੇ ਰਹੇ ਕਿ ਤੁਸੀਂ ਹਾਈਡਰੋ—ਬਿਜਲੀ ਪੈਦਾ ਕਰੋ । ਕਿੱਥੋਂ ਕਰੀਏ ? ਅੱਜ ਮੇਰੇ ਭਰਾ ਬੈਠੇ ਨਹੀਂ ਹਨ ਜਿਨ੍ਹਾਂ ਨੇ ਸਭ ਕੁਝ ਸੌਂਪ ਦਿੱਤਾ । ਉਹ ਇਲਾਕੇ ਜਿੱਥੋਂ ਹਾਈਡਰੋ-ਬਿਜਲੀ ਪੈਦਾ ਕੀਤੀ ਜਾਣੀ ਸੀ, ਜਿੱਥੋਂ ਪਾਣੀ ਮਿਲਦਾ ਸੀ, ਉਹ ਇਲਾਕੇ ਛੱਡ ਕੇ ਭੱਜ ਆਏ, ਦੌੜ ਆਏ । ਸਿਰਫ ਕੁਰਸੀਆਂ ਦੀ ਖਾਤਰ ਛੱਡ ਕੇ ਆਏ ਔਰ ਛੋਟਾ ਜਿਹਾ ਪੰਜਾਬ ਬਣਾ ਦਿੱਤਾ । ਅੱਜ, ਮੇਰੇ ਦੋਸਤੋ, ਹਾਈਡਰੋ-ਬਿਜਲੀ ਕਿੱਥੋਂ ਪੈਦਾ ਕਰੀਏ ? ਕੋਲੇ ਦੀ ਗੱਡੀ ਨਹੀਂ ਮਿਲਦੀ, ਕੋਲਾ ਮਹਿੰਗਾ ਹੋ ਗਿਆ ਹੈ । ਕਿਸ ਤਰ੍ਹਾਂ ਅਸੀਂ ਥਰਮਲ ਪਲਾਂਟ ਚਲਾਉਂਦੇ ਹਾਂ । ਸਰਕਾਰ ਮਲਕੀਅਤ ਸਿੰਘ ਦਾਖਾ ਨੇ ਕਿਹਾ ਕਿ ਥੀਨ ਡੈਮ ਵਾਸਤੇ ਅਸੀਂ ਸਭ ਕੁਝ ਕੀਤਾ ਹੈ । ਸ਼੍ਰੀ ਮਦਨ ਮੋਹਨ ਮਿੱਤਲ ਬੈਠੇ ਨਹੀਂ ਹਨ । ਲੇਕਿਨ ਇਹ ਮੈਨੂੰ ਮਿਲੇ ਅਤੇ ਕਹਿਣ ਲੱਗੇ ਕਿ ਮੈਂ ਥੀਨ ਡੈਮ ਜਾ ਕੇ ਆਇਆ ਹਾਂ ਔਰ ਸ਼ਲਾਘਾ ਕਰਦਾ ਹਾਂ ਕਿ ਕਿੰਨੀ ਜਲਦੀ ਕੰਮ ਹੋ ਰਿਹਾ ਹੈ । (ਥੰਪਿੰਗ) ਮੈਂ ਸ਼੍ਰੀ ਮਦਨ ਮੋਹਨ ਮਿੱਤਲ ਦਾ ਧੰਨਵਾਦੀ ਹਾਂ ਪਰ ਉਹ ਬੈਠੇ ਨਹੀਂ ਹਨ । ਚਲੋ, ਸੱਚੀ ਗੱਲ ਕਿਸੇ ਨਾ ਕਿਸੇ ਨੇ ਤਾਂ ਕਹੀ । ਅਸੀਂ ਉਥੋਂ ਬਿਜਲੀ ਪੈਦਾ ਕਰਾਂਗੇ । ਇਸੇ ਤਰ੍ਹਾਂ ਸ਼ਾਹਪੁਰ ਕੰਡੀ ਦਾ ਪ੍ਰਾਜੈਕਟ ਹੈ । ਇੱਕ ਗੱਲ ਮੈਨੂੰ ਹੋਰ ਬੜੀ ਚੁੱਭਦੀ ਹੈ ਕਿ ਇੱਥੇ ਬੜੀ ਵਾਰੀ ਕਿਹਾ ਜਾਂਦਾ ਹੈ ਕਿ ਪ੍ਰਧਾਨ ਮੰਤਰੀ ਜੀ ਇੱਥੇ ਨਹੀਂ ਆਏ । ਮੈਂ ਕਿਹਾ ਹੈ ਕਿ ਉਹ ਬਿਜ਼ੀ ਹਨ । ਹਿੰਦੁਸਤਾਨ ਦੀ ਵਾਗਡੋਰ ਉਨ੍ਹਾਂ ਨੇ ਸੰਭਾਲੀ ਹੈ ਔਰ ਜਿਨ੍ਹਾਂ ਕੰਮ ਉਨ੍ਹਾਂ ਨੇ ਕੀਤਾ ਹੈ, ਸ਼ਾਇਦ ਕੋਈ ਪ੍ਰਾਈਮ ਮਨਿਸਟਰ ਨਾ ਕਰ ਸਕੇ । (ਥੰਪਿੰਗ) ਉਨ੍ਹਾਂ ਨੇ ਠੀਕ ਤਰੀਕੇ ਨਾਲ ਹਿੰਦੁਸਤਾਨ ਨੂੰ ਸੰਭਾਲਿਆ ਹੈ । ਮੈਂ ਉਨ੍ਹਾਂ ਦੀ ਤਾਰੀਫ ਕਰਦਾ ਹਾਂ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਸਾਨੂੰ ਪ੍ਰਾਮਿਸ ਕੀਤਾ ਹੈ ਕਿ ਉਹ ਇਸੇ ਮਹੀਨੇ, ਮਾਰਚ ਵਿਚ ਇਥੇ ਆਉਣਗੇ, ਥੀਨ ਡੈਮ ਤੇ ਆਉਣਗੇ ਔਰ ਸ਼ਾਹਪੁਰ ਕੰਡੀ ਕੈਨਾਲ ਦਾ ਜਿਹੜਾ ਖਰਚ ਹੈ, ਉਹ ਸੈਂਟਰ ਦੀ ਸਰਕਾਰ ਦੇਵੇਗੀ । ਕਿੱਡੀ ਵੱਡੀ ਗੱਲ ਹੈ ਜਿਹੜਾ ਪ੍ਰਾਮਿਸ ਮੰਨਿਆ ਹੈ । ਅਸੀਂ ਉਥੇ 660 ਮੈਗਾਵਾਟ ਬਿਜਲੀ ਪੈਦਾ ਕਰਨੀ ਹੈ । ਇਹ ਬਿਜਲੀ ਚਾਹੀਦੀ ਹੈ ਜੇਕਰ ਅਸੀਂ ਇੰਡਸਟਰੀ ਲਗਾਉਣਾ ਚਾਹੁੰਦੇ ਹਾਂ ਇਹ ਬਿਜਲੀ ਚਾਹੀਦੀ ਹੈ ਜੇਕਰ ਅਸੀਂ ਰੈਵੋਲਿਊਸ਼ਨ ਲਿਆਉਣਾ ਹੈ । ਮੈਂ ਸਮਝਦਾ ਹਾਂ ਕਿ ਜੇਕਰ ਖੇਤੀ ਵਿਚ ਰੈਵੋਲਿਊਸ਼ਨ ਆਉਂਦਾ ਹੈ ਤਾਂ ਤਰੱਕੀ ਨਹੀਂ ਹੁੰਦੀ ਲੇਕਿਨ ਇੰਡਸਟ੍ਰੀਅਲਾਈਜ਼ੇਸ਼ਨ ਹੋਵੇ ਤਾਂ ਤਰੱਕੀ ਆਉਂਦੀ ਹੈ । ਸੋ, ਪ੍ਰਧਾਨ ਮੰਤਰੀ ਜੀ ਇਥੇ ਆਉਣਗੇ ਔਰ ਮੈਂ ਇਹ ਜ਼ਰੂਰੀ ਸਮਝਦਾ ਹਾਂ ਕਿ ਜੋ ਗੱਲਾਂ ਪਾਣੀਆਂ ਦੀਆਂ ਕਰਦੇ ਹੋ, ਤੁਸੀਂ ਵੀ ਦੁਨੀਆਂ ਵਿਚ ਰਹਿੰਦੇ ਹੋ ਮੈਂ ਬੇਨਤੀ ਕਰਾਂ ਕਿ ਜੋ ਦੂਸਰੀ ਨਹਿਰ ਹੈ, ਇਹ ਗੱਲ ਤੁਹਾਡੇ ਭੁਲੇਖੇ ਵਿੱਚ ਹੈ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸ਼ਾਹਪੁਰ ਨਹਿਰ ਨੂੰ ਮਾਡਲ ਕੀਤਾ ਜਾ ਰਿਹਾ ਹੈ । ਉਸ ਦੇ ਅੰਦਰ ਜੋ ਪਾਣੀ ਹੈ ਉਹ ਜ਼ਿਆਦਾ ਹੋਣ ਕਰਕੇ ਪੱਕੀ ਕਰਕੇ ਜਾਣਾ ਹੈ ਔਰ ਇਸ ਦੇ ਨਾਲ ਕੰਡੀ ਕੈਨਾਲ ਹੈ, ਮੈਂ ਉਸ ਦਾ ਉਦਘਾਟਨ ਕਰਕੇ ਆਇਆ ਸੀ । ਡੋਗਰਾ ਸਾਹਿਬ ਸਾਡੇ ਡਿਪਟੀ ਸਪੀਕਰ ਸਾਹਿਬ ਇਥੇ ਬਿਰਾਜਮਾਨ ਹਨ, ਇਨ੍ਹਾਂ ਦੇ ਹਲਕੇ ਅੰਦਰ ਮੈਂ ਗਿਆ ਸੀ । ਉਹ ਨਹਿਰ ਹੁਸ਼ਿਆਰਪੁਰ ਤੱਕ ਆ ਜਾਂਦੀ ਹੈ, ਮੈਂ ਸਮਝਦਾ ਸੀ ਕਿ ਸ਼ਾਇਦ ਹੁਸ਼ਿਆਰਪੁਰ ਆ ਕੇ ਰੁੱਕ ਜਾਵੇ ਲੇਕਿਨ ਅਸੀਂ ਫੈਸਲਾ ਕਰ ਲਿਆ ਹੈ ਕਿ ਅਸੀਂ ਇਸ ਨਹਿਰ ਨੂੰ ਬਲਾਚੌਰ

[ਮੁੱਖ ਮੰਤਰੀ]

ਤੱਕ ਲੈ ਕੇ ਆਈਏ । ਹੋਰ ਬੜੀਆਂ ਭਾਰੀਆਂ ਸਕੀਮਾਂ ਬਣੀਆਂ ਹਨ ।

ਇਕ ਲਿਫਟ ਇਰੀਗੇਸ਼ਨ ਦੀ ਸਕੀਮ ਹੈ ਜਿਹੜੀ ਅਸੀਂ ਸ਼ੁਰੂ ਕਰਨੀ ਹੈ । ਅਨੰਦਪੁਰ ਸਾਹਿਬ ਤੋਂ ਸ਼ੁਰੂ ਹੋ ਕੇ ਖੱਬੇ ਪਾਸੇ ਨੰਗਲ ਤੱਕ, ਬਰੌਲੀ ਪਿੰਡ ਤੱਕ ਬਣਾਵਾਂਗੇ । ਜਦੋਂ, ਸਪੀਕਰ ਸਾਹਿਬ, ਪਾਣੀ ਲੱਗਣ ਲੱਗੇਗਾ ਤਾਂ ਇਸ ਇਲਾਕੇ ਦੇ ਲੋਕ ਖੁਸ਼ਹਾਲ ਹੋਣਗੇ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਨੰਦਪੁਰ ਸਾਹਿਬ ਬੜੀ ਖੂਬਸੂਰਤ ਜਗ੍ਹਾ ਹੈ, ਜਿਸ ਨੂੰ ਗਿਆਨੀ ਜੀ ਰਿਪ੍ਰੈਜ਼ੈਂਟ ਕਰਦੇ ਸੀ ਲੇਕਿਨ ਮੇਰੇ ਅਕਾਲੀ ਵੀਰਾਂ ਨੇ, ਮੈਨੂੰ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਅਨੰਦਪੁਰ ਸਾਹਿਬ ਦਾ ਨਾਂ ਬਦਨਾਮ ਕੀਤਾ ਹੈ । ਅਨੰਦਪੁਰ ਸਾਹਿਬ ਆ ਕੇ ਕੱਲ ਨੂੰ ਫਿਰ ਅਲੱਗ ਹੋ ਜਾਣਾ ਹੈ । ਗੁਰੂ ਦੇ ਸਿੱਖ ਹਮੇਸ਼ਾਂ ਨਾਲ ਰਹਿੰਦੇ ਹਨ, ਗੁਰੂ ਦੇ ਸਿੱਖ ਜਿਸ ਦੀ ਇਕ ਵਾਰ ਬਾਂਹ ਫੜਨ, ਛੱਡਦੇ ਨਹੀਂ । ਇਹ ਸਿੱਖ ਕਾਹਦੇ ਹਨ, ਬਾਂਹ ਤਾਂ ਕਿਸੇ ਦੀ ਪਕੜਦੇ ਨਹੀਂ, ਆਪਣਾ ਮਤਲਬ ਪੂਰਾ ਕਰਦੇ ਹਨ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਆਨੰਦਪੁਰ ਸਾਹਿਬ ਲਿਫਟ ਇਰੀਗੇਸ਼ਨ ਸਕੀਮ ਚਾਲੂ ਕੀਤੀ । ਆਪੋਜੀਸ਼ਨ ਦੇ ਲੋਕ ਜਿਹੜੇ ਇਨਟਰੈਸਟਿਡ ਹਨ, ਉਹ ਇਜ਼ਰਾਈਲ ਵਿਜ਼ਟ ਕਰਨ । ਇਜ਼ਰਾਈਲ ਵਿਚ ਇਰੀਗੇਸ਼ਨ ਦਾ ਸਿਸਟਮ ਹੈ ਲਿਫਟ ਇਰੀਗੇਸ਼ਨ । ਲਿਫਟ ਇਰੀਗੇਸ਼ਨ ਨਾਲ ਅਸੀਂ ਪਾਣੀ ਬਚਾ ਸਕਦੇ ਹਾਂ । ਅੱਜ ਪਾਣੀ ਲਾਉਣ ਦਾ ਤਰੀਕਾ, ਸਪੀਕਰ ਸਾਹਿਬ, ਮੈਂ ਖੁਦ ਕਿਸਾਨ ਹਾਂ, ਮੈਨੂੰ ਪਤਾ ਹੈ ਕਿ ਜਦੋਂ ਕਹੀ ਲੈ ਕੇ ਜਾਈਏ ਤਾਂ ਉਥੇ ਨੱਕਾ ਛਡੀਦਾ ਹੈ ਤਾਂ ਸਾਰਾ ਕਿਆਰਾ ਭੇਰ ਜਾਂਦਾ ਹੈ, ਇਸ ਤਰ੍ਹਾਂ ਪਾਣੀ ਜ਼ਿਆਦਾ ਇਸਤੇਮਾਲ ਹੁੰਦਾ ਹੈ, ਜਿੰਨੀ ਲੋੜ ਹੁੰਦੀ ਹੈ, ਉਨ੍ਹਾਂ ਨਹੀਂ ਦਿੱਤਾ ਜਾਂਦਾ । ਲੇਕਿਨ ਡਰਿੱਪ ਸਿਸਟਮ ਨਾਲ ਪਾਣੀ ਉਨ੍ਹਾਂ ਹੀ ਦਿੱਤਾ ਜਾਂਦਾ ਹੈ ਜਿੰਨੀ ਪੌਦੇ ਨੂੰ ਪਾਣੀ ਦੀ ਲੋੜ ਹੁੰਦੀ ਹੈ, ਇਸ ਨਾਲ ਲੋੜ ਅਨੁਸਾਰ ਹੀ ਪਾਣੀ ਨਿਕਲਦਾ ਹੈ । ਜਦੋਂ ਟੂਟੀ ਰਾਹੀਂ . . . ਟੂਟੀ ਦੇਖੀ ਹੈ ਸਪੀਕਰ ਸਾਹਿਬ ਕਦੇ ? (ਹਾਸਾ)

**ਸ੍ਰੀ ਸਪੀਕਰ** : ਹਾਂ ਜੀ, ਮੈਂ ਇਜ਼ਰਾਈਲ ਹੋ ਕੇ ਆਇਆ ਹਾਂ ।

**ਮੁੱਖ ਮੰਤਰੀ** . ਮੈਂ ਤਾਂ ਗੱਲ ਕਹੀ ਹੈ, ਸ਼ਾਇਦ ਤੁਸੀਂ ਦੇਖੀ ਨਾ ਹੋਵੇ, Excuse me Sir, ਇਸ ਦੇ ਲਈ ਮਾਫ਼ ਕਰਨਾ । ਸੋ, ਮੈਂ ਸਪੀਕਰ ਸਾਹਿਬ, ਬੇਨਤੀ ਕਰ ਰਿਹਾ ਸੀ . . .

**ਸ੍ਰੀ ਸਪੀਕਰ** : ਮੁੱਖ ਮੰਤਰੀ ਜੀ, ਹੋਰ ਕਿੰਨਾ ਸਮਾਂ ਲਵੋਗੇ, ਤਾਂ ਜੋ ਹਾਊਸ ਦਾ ਸਮਾਂ ਐਕਸਟੈਂਡ ਕਰ ਲਿਆ ਜਾਵੇ ।

**ਮੁੱਖ ਮੰਤਰੀ** : ਪਤਾ ਨਹੀਂ ਲਗਦਾ ਜੀ ਹੁਣ ਤਾਂ ।

## EXTENSION OF TIME OF THE SITTING

**Mr. Speaker** : Is it the pleasure of the House that the time of the sitting of the House be extended till the conclusion of C. M.'S. speech ?

(Voices : Yes, Yes)

The time of the sitting of the House is extended till the conclusion of C.M.'S speech.

# DISCUSSION ON GOVERNOR'S ADDRESS AND VOTE ON THB MOTION OF THANKS (*Concluded*)

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਗੱਲ ਕਹਿ ਰਿਹਾ ਸੀ ਪਾਣੀ ਦੀ ਟੂਟੀ ਦੀ ਟੂਟੀ ਇਸ ਕਰਕੇ ਕਿਹਾ ਹੈ ਕਿ ਤੁਪਕਾ-ਤੁਪਕਾ ਪਾਣੀ ਜਿਥੇ ਡਿਗਦਾ ਹੈ, ਉਹ ਰੰਗਾ-ਰੰਗ ਹੋ ਜਾਂਦਾ ਹੈ। ਤੁਪਕੇ-ਤੁਪਕੇ ਤੋਂ ਬਗੈਰ ਕੋਈ ਚੀਜ਼ ਬਣਦੀ ਨਹੀਂ। ਇਹ ਤੁਪਕਾ-ਤੁਪਕਾ ਜੜ੍ਹ ਦੇ ਅੰਦਰ ਜਾਂਦਾ ਹੈ। ਜੇਕਰ ਜੜ੍ਹਾਂ ਦੇ ਅੰਦਰ ਨਾ ਜਾਵੇ ਤਾਂ ਗੱਲ ਬਣਦੀ ਨਹੀਂ। ਮੈਂ ਇਸ ਬਾਰੇ ਇਜ਼ਰਾਈਲ ਜਾ ਕੇ ਆਇਆ ਹਾਂ। ਅੱਜ ਸਾਡੇ ਐਗਰੀਕਲਚਰ ਮਨਿਸਟਰ ਸਾਹਿਬ, ਸਰਦਾਰ ਦਿਲਬਾਗ ਸਿੰਘ ਅਤੇ ਸਰਦਾਰ ਹਰਬੰਸ ਸਿੰਘ ਸਿੱਧੂ, ਮਨਿਸਟਰ ਫ਼ਾਰ ਐਨੀਮਲ ਹਸਬੈਂਡਰੀ ਦੋਨੋਂ ਹਨ, ਮੈਂ ਇਨ੍ਹਾਂ ਨੂੰ ਇਹੋ ਗੱਲ ਆਖੀ ਹੈ ਕਿ ਬਾਹਰ ਨਿਕਲੋ ਤਾਂ ਸਹੀ, ਜਾ ਕੇ ਦੇਖੋ ਤਾਂ ਸਹੀ। ਮੈਨੂੰ ਇਜ਼ਰਾਈਲ ਦਾ ਅੰਬੈਸਡਰ ਮਿਲਿਆ, ਉਹ ਪੰਜਾਬ ਦੇ ਅੰਦਰ ਆਇਆ ਸੀ। ਸਪੀਕਰ ਸਾਹਿਬ, ਉਸ ਨੇ ਮੈਨੂੰ ਇਹ ਗੱਲ ਦੱਸੀ ਕਿ ਸਾਡੇ ਉਥੇ ਟਮਾਟਰ ਦੇ ਬੂਟੇ 22 ਫੁੱਟ ਉਚੇ ਹੁੰਦੇ ਹਨ ਜਦੋਂ ਮੈਨੂੰ ਉਨ੍ਹਾਂ ਨੇ ਇਹ ਗੱਲ ਦੱਸੀ ਤਾਂ ਮੈਂ ਉਨ੍ਹਾਂ ਦੀ ਇਸ ਗੱਲ ਨੂੰ ਮੰਨਿਆ ਨਹੀਂ ਅਤੇ ਪੁਛਿਆ ਕਿ ਇਹ ਕਿਸ ਤਰ੍ਹਾਂ ਹੋ ਸਕਦਾ ਹੈ ਤਾਂ ਉਹ ਕਹਿਣ ਲਗੇ ਕਿ ਅਸੀਂ ਇਨ੍ਹਾਂ ਨੂੰ ਵੇਲ ਦੀ ਤਰ੍ਹਾਂ ਕੋਠੇ ਤੇ ਚੜ੍ਹਾ ਛੱਡਦੇ ਹਾਂ। ਸੋ ਇਹ ਟਮਾਟਰਾਂ ਦੇ ਬੂਟੇ ਇਜ਼ਰਾਈਲ ਵਿੱਚ ਤੁਹਾਨੂੰ ਜਾ ਕੇ ਵੇਖਣੇ ਚਾਹੀਦੇ ਹਨ। ਮੈਂ ਬੇਨਤੀ ਕਰਾਂਗਾ ਕਿ ਮੈਂ ਇਨ੍ਹਾਂ ਦੋਨਾਂ ਮਨਿਸਟਰ ਸਾਹਿਬ ਦਾ ਨਾਮ ਤਾਂ ਲਿਆ ਹੈ ਕਿਉਂਕਿ ਇਨ੍ਹਾਂ ਦੋਨਾਂ ਦਾ ਇਹ ਕੰਮ ਹੈ। ਇਥੇ, ਸਪੀਕਰ ਸਾਹਿਬ ਦੁੱਧ ਦਾ ਬੜਾ ਭਾਰੀ ਫਲੱਡ ਲਿਆਂਦਾ ਹੈ। ਇਕ-ਇਕ ਗਾਂ 40-40 ਕਿਲੋ ਦੁੱਧ ਦਿੰਦੀ ਹੈ। ਮੈਂ ਤਾਂ ਇਨ੍ਹਾਂ ਨੂੰ ਕਿਹਾ ਹੈ ਕਿ ਤੁਸੀਂ ਐਗਰੀਕਲਚਰ ਦੀ ਨੋਅ ਹਾਉ ਲੈ ਆਓ ਅਤੇ ਸਿੱਧੂ ਸਾਹਿਬ ਨੂੰ ਕਿਹਾ ਹੈ ਕਿ ਤੁਸੀਂ ਸਿੱਧੂ ਸਾਹਿਬ ਵੱਛੀਆਂ ਹੀ ਲੈ ਆਓ ਜਿਨ੍ਹਾਂ ਨੂੰ ਅਸੀਂ ਪਾਲ ਕੇ ਗਾਈਆਂ ਹੀ ਬਣਾ ਲਈਏ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਐਨੀਮਲ ਹਸਬੈਂਡਰੀ ਦਾ ਇਕ ਐਸਾ ਮਹਿਕਮਾ ਹੈ ਜਿਸ ਨੂੰ ਕੋਈ ਸਮਝ ਨਹੀਂ ਸਕਿਆ, ਕਹਿ ਦਿੰਦੇ ਹਨ ਕਿ ਡੰਗਰਾਂ ਦਾ ਹੀ ਮਹਿਕਮਾ ਹੈ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਡੰਗਰ ਸਾਡੀ ਦੌਲਤ ਹਨ, ਡੰਗਰ ਸਾਡਾ ਧੰਨ ਹਨ ਔਰ 10% ਦੁੱਧ ਜੋ ਹੈ ਉਸ ਦੀ ਸਾਡੀ ਕੰਟਰੀਬਿਊਸ਼ਨ ਹੈ ਜੋ ਅਸੀਂ ਬਾਹਰ ਦਿੰਦੇ ਹਾਂ। ਦੁੱਧ ਦਾ ਅਸੀਂ ਰੈਵੋਲਿਊਸ਼ਨ ਲਿਆਂਦਾ ਹੈ ਔਰ ਅਸੀਂ ਦੁੱਧ ਦੇ ਦਰਿਆ ਬਹਾ ਦਿੱਤੇ ਹਨ। ਇਥੇ ਸਾਥੀ ਸਾਹਿਬ ਕਹਿ ਰਹੇ ਸੀ ਕਿ ਕਦੇ ਵਾਈਟ ਰੈਵੋਲਿਊਸ਼ਨ ਦੀ ਗੱਲ ਕਰਦੇ ਹਨ, ਕਦੇ ਗਰੀਨ ਰੈਵੋਲਿਊਸ਼ਨ ਦੀ ਗੱਲ ਕਰਦੇ ਹਨ। ਜੇ ਵਾਈਟ ਰੈਵੋਲਿਊਸ਼ਨ ਦੀ ਜਾਂ ਗਰੀਨ ਰੈਵੋਲਿਊਸ਼ਨ ਦੀ ਗੱਲ ਨਾ ਆਖੀਏ ਤਾਂ ਹੋਰ ਬਲੱਡ ਰੈਵੋਲਿਊਸ਼ਨ ਦੀ ਗੱਲ ਕਰੀਏ ਲਾਲ ਰੈਵੋਲਿਊਸ਼ਨ ਦੀ ਗੱਲ ਕਰੀਏ ? ਅਸੀਂ ਕਿੰਨੀ ਕਤਲੋ ਗਾਰਤ ਵਿਚੋਂ ਨਿਕਲੇ ਹਾਂ। ਅਸੀਂ ਉਹ ਨਾਮ ਨਹੀਂ ਲੈਂਦੇ, ਅਸੀਂ ਨਾਮ ਲੈਂਦੇ ਹਾਂ ਵਾਈਟ ਰੈਵੋਲਿਊਸ਼ਨ ਦਾ ਜੋ ਅਸੀਂ ਲਿਆਂਦਾ ਹੈ। 10% ਦੁੱਧ ਜੋ ਅਸੀਂ ਪੈਦਾ ਕਰਦੇ ਹਾਂ ਉਹ ਦਿੱਲੀ ਨੂੰ ਜਾਂਦਾ ਹੈ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜੇ ਦਿੱਲੀ ਦੇ ਵਿੱਚ ਸਾਡਾ ਦੁੱਧ ਨਾ ਜਾਏ ਤਾਂ ਦਿੱਲੀ ਦੇ ਲੋਕ ਚਾਹ ਪੀਣ ਤੋਂ ਔਖੇ ਹੋ ਜਾਣ। ਇਸ ਕਰਕੇ ਮੈਂ ਕਹਿਣਾ

[ਮੁੱਖ ਮੰਤਰੀ]

ਚਾਹੁੰਦਾ ਹਾਂ ਕਿ ਐਨੀਮਲ ਹੈਸਬੈਂਡਰੀ ਡਿਪਾਰਟਮੈਂਟ ਨੇ ਬੜੇ ਚੰਗੇ ਕੰਮ ਕੀਤੇ ਹਨ ਔਰ 1 ਕਰੋੜ ਦੇ ਕਰੀਬ ਸਾਡੀਆਂ ਮੱਝਾਂ ਹਨ ਔਰ ਉਨ੍ਹਾਂ ਕੁਝ ਮੱਝਾਂ ਦੀਆਂ ਚੰਗੀਆਂ ਨਸਲਾਂ ਵੀ ਹਨ। 40 ਲੱਖ ਦੀ ਕਰਾਸ ਬਰੀਡ ਕੀਤੀ ਜਾਂਦੀ ਹੈ, ਆਰਟੀਫੀਸ਼ਲ ਇਨਸੈਮੀਨੇਸ਼ਨ ਕੀਤੀ ਜਾਂਦੀ ਹੈ, ਸਾਇੰਸ ਦਾ ਜ਼ਮਾਨਾ ਆ ਗਿਆ ਹੈ। ਕਰਾਸ ਬਰੀਡ ਨਾਲ ਗਾਈਆਂ, ਮੱਝਾਂ ਦੀ ਨਸਲ ਚੰਗੀ ਹੋ ਰਹੀ ਹੈ। ਕਰਾਸ ਬਰੀਡ ਦੇ ਵਿੱਚ ਪਤਾ ਨਹੀਂ ਕਿਹੜੀਆਂ ਕਿਹੜੀਆਂ ਗਾਵਾਂ ਹਨ। ਜਰਸੀ ਗਾਂ, ਸਾਹੀਬਲ ਗਾਂ ਹੈ, ਮੈਨੂੰ ਤਾਂ ਪਤਾ ਨਹੀਂ ਮਨਿਸਟਰ ਸਾਹਿਬ ਨੇ ਕਿਹੜੀ ਕਿਹੜੀ ਨਸਲ ਪੈਦਾ ਕੀਤੀ ਹੈ। (ਹਾਸਾ) ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਜੋ ਐਨੀਮਲ ਹਸਬੈਂਡਰੀ ਦਾ ਮਹਿਕਮਾ ਹੈ ਇਸ ਦੀਆਂ ਜੋ ਡਿਸਪੈਂਸਰੀਆਂ ਹਨ ਉਸ ਦੇ ਵਾਸਤੇ ਅਸੀਂ ਫੈਸਲਾ ਕੀਤਾ ਹੈ ਕਿ 2 ਸਾਲਾਂ ਵਿੱਚ 2-2 ਮੀਲ ਤਕ ਇਕ ਇਕ ਡਿਸਪੈਂਸਰੀ ਖੋਲ੍ਹ ਦੇਵਾਂਗੇ। (ਥੰਪਿੰਗ) ਦੋ ਮੀਲ ਤੋਂ ਵੱਧ ਕਿਸੇ ਨੂੰ ਡਿਸਪੈਂਸਰੀ ਵਿੱਚ ਨਹੀਂ ਜਾਣਾ ਪਵੇਗਾ, ਹਰ ਦੋ ਮੀਲ ਤੇ ਸਾਨੂੰ ਡਿਸਪੈਂਸਰੀ ਮਿਲੇਗੀ। ਅਸੀਂ ਡੰਗਰ ਦਾ ਜੋ ਸਾਡਾ ਧੰਨ ਹੈ ਇਸ ਨੂੰ ਕਾਬੂ ਕਰਕੇ ਰੱਖਣਾ ਹੈ, ਇਸ ਨੂੰ ਸੰਭਾਲ ਕੇ ਰੱਖਣਾ ਹੈ। ਇਨਸੈਮੀਨੇਸ਼ਨ ਸੈਂਟਰ ਬਣਾਏ ਹਨ ਔਰ ਸਾਡੇ ਚਾਰ ਸੀਮਨ ਬੈਂਕਸ ਹਨ ਜਿਥੇ ਫਰੋਜ਼ਨ ਸੀਮਨ ਰੱਖਿਆ ਜਾਂਦਾ ਹੈ ਔਰ ਹੋਰ ਖੋਲ੍ਹਣ ਵਾਸਤੇ ਜਾ ਰਹੇ ਹਾਂ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਕ ਸੀਮਨ ਬੈਂਕ ਹੋਰ ਖੋਲ੍ਹਿਆ ਜਾ ਰਿਹਾ ਹੈ। ਹੋਰ ਕਈ ਚੰਗੇ ਪ੍ਰੋਗਰਾਮ ਬਣਾ ਰਹੇ ਹਾਂ। ਸਪੀਕਰ ਸਾਹਿਬ, ਮੈਨੂੰ ਵੀ ਇਕ ਵਾਰ ਪਟਿਆਲੇ ਜਾ ਕੇ ਇਹ ਸੈਂਟਰ ਵੇਖਣ ਦਾ ਮੌਕਾ ਮਿਲਿਆ ਔਰ ਵੇਖ ਕੇ ਇੰਜ ਲਗਦਾ ਹੈ ਕਿ ਇਹ ਆਰਟੀਫੀਸ਼ਲ ਸੀਮਨ ਜਿਹੜਾ ਹੈ ਇਸ ਨਾਲ ਸਾਡੇ ਪੰਜਾਬ ਨੂੰ ਬਹੁਤ ਫਾਇਦਾ ਹੋ ਰਿਹਾ ਹੈ, ਸਪੀਕਰ ਸਾਹਿਬ, ਜੇ ਬੀਜ ਚੰਗਾ ਹੋਵੇਗਾ ਤਾਂ ਬੱਚਾ ਚੰਗਾ ਹੋਵੇਗਾ ਔਰ ਜੇ ਬੀਜ ਹੀ ਮਾੜਾ ਹੋਵੇਗਾ ਤਾਂ ਬੱਚਾ ਚੰਗਾ ਨਹੀਂ ਹੋ ਸਕਦਾ। ਇਥੇ ਬੀਬੀਆਂ ਬੈਠੀਆਂ ਹਨ ਮੈਨੂੰ ਮੁਆਫ ਕਰਨਾ ਮੈਂ ਗੱਲ ਕਰ ਰਿਹਾ ਹਾਂ। ਮੈਂ ਤੁਹਾਨੂੰ ਦੱਸਦਾ ਹਾਂ ਕਿ ਇਕ ਇਮਰਾਈ ਸਕੀਮ ਹੈ ਇਸ ਸਕੀਮ ਅਧੀਨ ਜੋ ਦੂਸਰੇ ਮੁਲਕਾਂ ਦੀਆਂ ਚੰਗੀਆਂ ਗਊਆਂ ਹਨ ਉਨ੍ਹਾਂ ਦੇ ਜੋ ਗਰਭ ਹੁੰਦਾ ਹੈ ਉਸ ਦਾ ਸੀਮਨ ਲਿਆ ਕੇ ਇਥੇ ਰੱਖਣਾ ਹੈ ਤਾਂਕਿ ਸਾਡੇ ਪੰਜਾਬ ਵਿਚ ਵੀ ਚੰਗੇ ਬੀਜ ਨਾਲ ਚੰਗੇ ਪਸ਼ੂ ਹੋਣ।

ਫਿਰ, ਸਪੀਕਰ ਸਾਹਿਬ, ਮੱਛੀਆਂ ਦੇ ਵਾਸਤੇ ਵੀ ਅਸੀਂ ਬੜਾ ਚੰਗਾ ਪ੍ਰੋਗਰਾਮ ਚਲਾ ਰਹੇ ਹਾਂ। ਵੈਸਟ ਬੰਗਾਲ ਵਾਲੇ ਮੱਛੀ ਦਾ ਬਹੁਤ ਇਸਤੇਮਾਲ ਕਰਦੇ ਹਨ ਪਰ ਮੱਛੀ ਦਾ ਉਤਪਾਦਨ ਅਸੀਂ ਜ਼ਿਆਦਾ ਕਰ ਰਹੇ ਹਾਂ। ਦੋ ਢਾਈ ਹੈਕਟੇਅਰ ਫਾਰਮ ਵਿਚ ਸਾਡੇ ਇਥੇ 4,100 ਕਿਲੋਗਰਾਮ ਮੱਛੀ ਦੀ ਪਰੋਡੱਕਸ਼ਨ ਹੁੰਦੀ ਹੈ ਜਦ ਕਿ ਹਿੰਦੁਸਤਾਨ ਦੇ ਦੂਸਰਿਆਂ ਸੂਬਿਆਂ ਵਿਚ ਜਿਥੇ ਮੱਛੀ ਦਾ ਇਸਤੇਮਾਲ ਬਹੁਤ ਹੁੰਦਾ ਹੈ ਉਥੇ 2,015 ਕਿਲੋਗਰਾਮ ਦੀ ਐਵਰੇਜ ਹੈ। ਲਗਭਗ ਸਾਡੀ ਇਥੇ ਦੁਗਣੀ ਪਰੋਡੱਕਸ਼ਨ ਹੁੰਦੀ ਹੈ। ਇਸ ਤਰ੍ਹਾਂ ਅਸੀਂ ਹਰ ਪਾਸੇ ਵੱਲ ਅੱਗੇ ਵੱਧ ਰਹੇ ਹਾਂ। ਪਰ ਇਹ ਸਭ ਕੁਝ ਕਿਵੇਂ ਹੋ ਰਿਹਾ ਹੈ? ਇਹ ਸਭ ਕੁਝ ਇਸ ਕਰਕੇ ਹੋ ਰਿਹਾ ਹੈ ਕਿ ਲੋਕ ਖੁਸ਼ਹਾਲ ਹਨ। ਇਹ ਖੁਸ਼ਹਾਲੀ ਲਿਆਉਣ ਵਾਸਤੇ ਭਾਵੇਂ ਮੱਛੀਆਂ ਦੇ ਪਾਲਣ ਵਿਚ ਹੋਵੇ, ਭਾਵੇਂ ਪੋਲਟਰੀ ਵਿਚ ਹੋਵੇ ਤੇ ਭਾਵੇਂ ਕੋਈ ਹੋਰ ਗੱਲ ਹੋਵੇ, ਹਰ ਪਾਸੇ ਅਸੀਂ ਅੱਗੇ ਵੱਧਣ ਦੀ ਸੋਚ ਰਹੇ ਹਾਂ।

ਸਪੀਕਰ ਸਾਹਿਬ, ਜਿਹੜੀ ਇਨ੍ਹਾਂ ਦੀ ਇਹ ਸੋਚ ਹੈ ਕਿ ਜ਼ਿਮੀਂਦਾਰ ਵਾਸਤੇ ਕੁਝ ਨਹੀਂ ਕੀਤਾ, ਇਹ ਠੀਕ ਨਹੀਂ ਹੈ । ਅਸੀਂ ਇਨ੍ਹਾਂ ਜ਼ਿਮੀਂਦਾਰਾਂ ਵਾਸਤੇ ਬਹੁਤ ਕੁਝ ਕਰ ਰਹੇ ਹਾਂ । ਮੈਂ ਚਾਹੁੰਦਾ ਹਾਂ ਕਿ ਜਿਹੜਾ ਜ਼ਿਮੀਂਦਾਰ ਹੈ ਜੇ ਉਹ ਮੱਛੀ ਬਾਹਰੋਂ ਲੈਂਦਾ ਹੈ, ਮੁਰਗੇ ਬਾਹਰੋਂ ਲੈਂਦਾ ਹੈ, ਦੁੱਧ ਬਾਹਰੋਂ ਲੈਂਦਾ ਹੈ, ਸਬਜ਼ੀ, ਅਨਾਜ ਬਾਹਰੋਂ ਲੈਂਦਾ ਹੈ ਤਾਂ ਫਿਰ ਕਿਤੇ ਕਮੀ ਹੈ ਕਿਉਂਕਿ ਇਹ ਸਾਰੀਆਂ ਚੀਜ਼ਾਂ ਜ਼ਮੀਨ ਤੋਂ ਪੈਦਾ ਹੋਣ ਵਾਲੀਆਂ ਹਨ, ਇਸ ਵਾਸਤੇ ਅਸੀਂ ਕੋਸ਼ਿਸ਼ ਕੀਤੀ ਹੈ ਕਿ ਪੰਜਾਬ ਦਾ ਕਿਸਾਨ ਖੁਸ਼ਹਾਲ ਹੋਵੇ ਔਰ ਇਹ ਸਾਰੀਆਂ ਚੀਜ਼ਾਂ ਉਸ ਨੂੰ ਮੁੱਲ ਨਾ ਲੈਣੀਆ ਪੈਣ । ਇਹ ਅਸੀਂ ਕੋਸ਼ਿਸ਼ ਕੀਤੀ ਹੈ ।

ਫਿਰ ਸਪੀਕਰ ਸਾਹਿਬ, ਇਥੇ ਗੱਲ ਆਉਂਦੀ ਹੈ ਇੰਡਸਟਰੀ ਦੀ । ਇੰਡਸਟਰੀ ਸਾਡੇ ਪੰਜਾਬ ਦੀ ਜਿੰਦ ਜਾਨ ਹੈ । ਇਸ ਵੱਲ ਅਸੀ ਵਿਸ਼ੇਸ਼ ਧਿਆਨ ਦਿੱਤਾ ਹੈ । ਇਥੋਂ ਮੇਰੇ ਦੋ ਸਾਥੀ ਹਾਊਸ ਤੋਂ ਬਾਹਰ ਚਲੇ ਗਏ ਹਨ ਇਕ ਸ੍ਰੀ ਜੋਧਾਂ ਅਤੇ ਦੂਜੇ ਸ੍ਰੀ ਵਿਜੇ ਕੁਮਾਰ, ਇਹ ਬਹੁਤ ਕੁਝ ਕਹਿ ਗਏ ਹਨ । ਮੈਂ ਸਮਝਦਾ ਹਾਂ ਕਿ ਇਨ੍ਹਾਂ ਦੀ ਸੋਚ ਇਕ ਛੱਪੜ ਦੇ ਡੱਡੂ ਵਾਂਗ ਹੀ ਹੈ ਜਿਹੜਾ ਕਿ ਉਸ ਛੱਪੜ ਤੋਂ ਬਾਹਰ ਨਹੀਂ ਨਿਕਲਦਾ । (ਹਾਸਾ) ਸੋ ਮੈਂ ਬੇਨਤੀ ਕਰਦਾ ਹਾਂ ਕਿ ਉਹ ਇੰਡਸਟਰੀ ਜਿਹੜੀ ਇਥੋਂ ਪੰਜਾਬ ਤੋਂ ਬਾਹਰ ਕੂਚ ਕਰ ਗਈ ਸੀ, ਅੱਜ ਫਿਰ ਉਹ ਲੋਕ ਪੰਜਾਬ ਵਿਚ ਆਉਣੇ ਸ਼ੁਰੂ ਹੋ ਗਏ ਹਨ । ਵੱਡੀ ਵੱਡੀ ਕੰਪਨੀ ਵਾਲੇ ਇਥੇ ਆ ਰਹੇ ਹਨ । ਮੈਨੂੰ ਐਨ. ਆਰ. ਆਈ. ਮਿਲਦੇ ਹਨ, ਉਨ੍ਹਾਂ ਨੇ ਵੀ ਇਥੇ ਮੇਰੇ ਨਾਲ ਗੱਲ ਕੀਤੀ ਹੈ । ਦਿੱਲੀ ਵਿਚ ਵੀ ਮੀਟਿੰਗਾਂ ਹੋਈਆਂ ਹਨ । ਅੱਜ ਮੈਨੂੰ ਇਹ ਕਹਿੰਦੇ ਹੋਏ ਖੁਸ਼ੀ ਹੋ ਰਹੀ ਹੈ ਕਿ ਸਾਡੇ ਪੰਜਾਬ ਵਿਚ ਕਿੰਨੀ ਇੰਡਸਟਰੀ ਲਗ ਰਹੀ ਹੈ । 30 ਵੱਡੀਆਂ ਇੰਡਸਟਰੀਜ਼ ਪੰਜਾਬ ਵਿਚ ਲਗੀਆਂ ਹਨ । ਇਹ ਲਾਰਜ ਅਤੇ ਮੀਡੀਅਮ ਸਕੇਲ ਇੰਡਸਟਰੀ ਹੈ ਜਿਹੜੀ ਪਿਛਲੇ ਮਹੀਨੇ ਹੀ ਚਾਲੂ ਹੋਈ ਹੈ । ਜਿਹੜੇ ਇਥੇ ਇਹ ਕਹਿੰਦੇ ਹਨ ਕਿ ਪੰਜਾਬ ਵਿਚ ਛੋਟੀ ਇੰਡਸਟਰੀ ਦੀਆਂ ਸਕੀਮਾਂ ਖਤਮ ਹੋ ਚੁੱਕੀਆਂ ਹਨ and industry and trade both are stand still. They cannot operate. I would like to say them ਕਿ ਅਸੀਂ ਪੰਜਾਬ ਵਿਚ 185 ਨਵੀਆਂ ਛੋਟੀ ਇੰਡਸਟਰੀਜ਼ ਦੇ ਯੂਨਿਟਸ ਲਗਾਏ ਹਨ । ਫਿਰ ਤੁਸੀਂ ਇਥੇ ਕਹਿੰਦੇ ਹੋ ਕਿ ਅਸੀਂ ਇੰਡਸਟਰੀ ਦੇ ਲਈ ਕੋਈ ਕੰਮ ਨਹੀਂ ਕਰ ਰਹੇ । ਇਥੇ, ਸਪੀਕਰ ਸਾਹਿਬ, ਪੰਜਾਬ ਵਿਚ ਬੜੇ ਬੜੇ ਇੰਡਸਟਰੀਲਿਸਟ ਆਏ, ਸ੍ਰੀ ਰਾਮ ਗਰੁਪ ਇੰਡਸਟਰੀਜ਼ ਵਾਲੇ ਆਏ, ਜੀ.ਈ ਕੋਲੇਬੋਰੇਸ਼ਨ ਵਾਲੇ, ਗੋਡਰੇਜ ਵਾਲੇ ਆਏ ਤਾਂ ਕਿ ਉਹ ਪੰਜਾਬ ਵਿਚ ਆਪਣੀ ਬਿੱਗ ਇੰਡਸਟਰੀਜ਼ ਲਗਾ ਸਕਣ ਅਤੇ ਇੰਪਲਾਇਮੈਂਟ ਪੈਦਾ ਕਰ ਸਕਣ । ਇਸ ਦੇ ਨਾਲ ਲੋਕਾਂ ਨੂੰ ਰੁਜ਼ਗਾਰ ਮਿਲੇਗਾ । ਅਸੀਂ ਇਸ ਇੰਡਸਟਰੀ ਉਤੇ ਬਹੁਤ ਭਾਰੀ ਪਾਲਿਸੀ ਬਣਾਈ ਹੈ । ਅੱਜ ਸਾਡਾ ਮੁਕਾਬਲਾ ਮਹਾਂਰਾਸ਼ਟਰ ਅਤੇ ਗੁਜਰਾਤ ਦੇ ਨਾਲ ਕੀਤਾ ਜਾ ਰਿਹਾ ਹੈ ਹੁਣ ਸਾਡਾ ਮੁਕਾਬਲਾ ਹਰਿਆਣੇ ਨਾਲ ਨਹੀਂ ਹੋ ਰਿਹਾ । ਅਸੀਂ ਇੰਡਸਟਰੀ ਦੇ ਖੇਤਰ ਵਿਚ ਪਹਿਲਾਂ 14-15 ਨੰਬਰ ਤੇ ਸੀ, ਹੁਣ ਅਸੀਂ ਆਪਣੀ ਸਿਆਣਪ ਅਤੇ ਕੋਸ਼ਿਸ਼ ਨਾਲ ਅਗੇ ਆਏ ਹਾਂ ਅਤੇ ਸਾਡਾ ਇਨਫਰਾ-ਸਟਰਕਚਰ ਬਹੁਤ ਅੱਛਾ ਹੈ । ਸਾਡੇ ਦੋਸਤਾਂ ਨੇ ਇਥੇ ਆ ਕੇ ਕਿਹਾ ਕਿ ਸਾਰੇ ਹਿੰਦੁਸਤਾਨ

[ਮੁੱਖ ਮੰਤਰੀ]

ਨਾਲੋਂ ਪੰਜਾਬ ਦਾ ਇਨਫਰਾਸਟਰੱਕਚਰ ਚੰਗਾ ਹੈ. ਪੰਜਾਬ ਦੀਆਂ ਸੜਕਾਂ ਅੱਛੀਆ ਹਨ ਪਾਣੀ ਦਾ ਪ੍ਰਬੰਧ ਅੱਛਾ ਹੈ ਇਥੇ ਪੀਣ ਦਾ ਪਾਣੀ ਹੈ, ਬਿਜਲੀ ਹੈ, ਲੇਬਰ ਬੜੀ ਡਿਸਿਪਲਿਨਡ ਹੈ ਸਰਫਾਈਕਾਂ ਨਹੀ ਹੁੰਦੀਆਂ, ਇਥੋਂ ਦਾ ਪੰਜਾਬੀ ਮਿਹਨਤੀ ਹੈ ਅਤੇ ਪੰਜਾਬ ਵਿਚ ਪੀਸ ਹੈ ਜੋ ਦੂਜੀਆਂ ਸਟੇਟਸ 'ਵਿਚ ਅਵੇਲੇਬਲ ਨਹੀਂ ਹੈ । ਮੈਨੂੰ ਅੱਜ ਹੀ ਸ੍ਰੀ ਰਾਮ ਗਰੁਪਸ ਵਾਲਿਆਂ ਦੀ ਚਿੱਠੀ ਆਈ ਹੈ ਕਿ ਉਹ ਪੰਜਾਬ ਵਿਚ ਇੰਡਸਟਰੀ ਲਗਾਉਣਾ ਚਾਹੁੰਦੇ ਹਨ । ਮੈਂ ਉਨ੍ਹਾਂ ਨੂੰ ਚਿੱਠੀ ਲਿਖਣ ਵਾਲਾ ਹਾਂ ਕਿ ਤੁਸੀਂ ਇਥੇ ਆਓ, ਪੰਜਾਬ ਵਿਚ ਇੰਡਸਟਰੀ ਲਗਾਓ ਅਤੇ ਪੰਜਾਬ ਦੀ ਡਿਵੈਲਪਮੈਂਟ ਕਰੋ । ਇਹ ਕਾਰਖਾਨੇ ਪੰਜਾਬ ਵਿਚ ਲਗਣਗੇ ਅਤੇ ਇਨ੍ਹਾਂ ਨਾਲ ਫਿਰ ਪੰਜਾਬ ਵਿਚ ਰੁਜ਼ਗਾਰ ਦੇ ਸਾਧਨ ਵੱਧਣਗੇ । ਅਸੀਂ 15% ਇੰਡਸਟਰੀ ਲਈ ਥਾਂ ਰਿਜ਼ਰਵ ਕੀਤੀ ਹੈ ਅਤੇ 85% ਰੂਰਲ ਡਿਵੈਲਪਮੈਂਟ ਲਈ ਰੱਖੀ ਹੈ ਤਾਂਕਿ ਇੰਡਸਟਰੀ ਵੀ ਚਲਦੀ ਰਹੇ ਅਤੇ ਰੂਰਲ ਡਿਵੈਲਪਮੈਂਟ ਵੀ ਹੁੰਦੀ ਰਹੇ । ਜਿਹੜੇ ਅਸੀਂ ਪੂਰਨੇ ਪਾ ਰਹੇ ਹਾਂ ਆਉਣ ਵਾਲੀਆਂ ਸਰਕਾਰਾਂ ਨੂੰ ਉਨ੍ਹਾਂ ਉਤੇ ਚਲਣਾ ਪਵੇਗਾ । ਅਸੀਂ ਬੇਸ਼ਕ ਕੰਟੀਨਿਊ ਕਰਨਾ ਹੈ ਪਰ ਅਸੀਂ ਦਾਅਵੇ ਨਾਲ ਕਹਿੰਦੇ ਹਾਂ ਕਿ ਪੰਜਾਬ ਦੇ ਵਿਚ ਬਹੁਤ ਵੱਡੀਆਂ ਵੱਡੀਆਂ ਇੰਡਸਟਰੀਜ਼ ਲਗਣਗੀਆਂ ਅਤੇ ਇੰਪਲਾਇਮੈਂਟ ਦੇ ਦਰਵਾਜ਼ੇ ਖੁੱਲ੍ਹਣਗੇ । ਜਦੋਂ ਅਸੀਂ ਇਥੇ ਆਏ ਸੀ ਤਾਂ ਉਸ ਵਕਤ ਐਕਸਪੋਰਟ ਬੜੀ ਲੰਗੜੀ ਜਿਹੀ ਚਲ ਰਹੀ ਸੀ ਪਰ ਹੁਣ ਇਸ ਨੂੰ ਅਸੀਂ ਵਧਾ ਕੇ 2100 ਕਰੋੜ ਰੁਪਏ ਦੀ ਐਕਸਪੋਰਟ ਕੇਵਲ ਹੌਜ਼ਰੀ ਦੇ ਵਿਚ ਕੀਤੀ ਹੈ ਅਤੇ ਇਹ ਯੂਰਪੀਅਨ ਕੰਟਰੀਜ਼ ਵਿਚ ਕੀਤੀ ਹੈ । ਇਹ ਕਿੰਨੀ ਵੱਡੀ ਸਾਡੀ ਅਚੀਵਮੈਂਟ ਹੈ ਕਿ ਅਸੀਂ ਇਕੱਲੀ ਹੌਜ਼ਰੀ ਦੇ ਵਿਚ ਹੀ 2,100 ਕਰੋੜ ਰੁਪਏ ਦੀ ਐਕਸਪੋਰਟ ਕੀਤੀ ਹੈ । ਸਾਡੀ ਇੰਡਸਟਰੀ ਦੇ ਵਿੱਚ ਗਰੋਥ ਰੇਟ 8% ਹੈ ਜਦ ਕਿ ਯੂਰਪੀਅਨ ਕੰਟਰੀਜ਼ ਵਿਚ ਇਸ ਨਾਲੋਂ ਘੱਟ ਹੈ । ਸਾਨੂੰ ਮਹਾਂਰਾਸ਼ਟਰ ਦੇ ਨਾਲ ਮਿਲਾਇਆ ਜਾ ਰਿਹਾ ਹੈ । ਰਿਜ਼ਰਵ ਬੈਂਕ ਆਫ ਇੰਡੀਆ ਦੀ ਰਿਪੋਰਟ ਮੈਂ ਪੜ੍ਹ ਰਿਹਾ ਸੀ ਉਸ ਦੇ ਵਿਚ ਲਿਖਿਆ ਹੈ, ਸਾਥੀ ਸਾਹਿਬ ਤੁਸੀਂ ਵੀ ਪੜ੍ਹ ਲੈਣਾ ਤੁਹਾਨੂੰ ਪਤਾ ਲਗ ਜਾਵੇਗਾ ਐਵੇਂ ਇਥੇ ਯਬਲੀਆਂ ਨਾ ਮਾਰਿਆ ਕਰੋ, ਫੈਕਟਸ ਉਤੇ ਗੱਲ ਕਰਿਆ ਕਰੋ, ਉਸ ਵਿਚ ਲਿਖਿਆ ਹੋਇਆ ਹੈ ਕਿ ਹਿੰਦੁਸਤਾਨ ਦੀਆਂ 5 ਸਟੇਟਸ ਹਨ ਜਿਨ੍ਹਾਂ ਨੇ ਆਪਣੇ ਆਪ ਨੂੰ ਫਾਈਨੈਂਸ਼ੀਅਲੀ ਵੈੱਲ ਮੈਨੇਜ ਕੀਤਾ ਹੋਇਆ ਹੈ । ਉਹ ਸਟੇਟਸ ਹਨ ਮਹਾਂਰਾਸ਼ਟਰਾ, ਗੁਜਰਾਤ, ਤਾਮਿਲ-ਨਾਡੂ, ਕਰਨਾਟਕਾ ਐਂਡ ਪੰਜਾਬ । ਇਸ ਦੇ ਨਾਲ ਹੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਪਹਿਲੇ ਅਸੀਂ ਇੰਡਸਟਰੀ ਵਿਚ ਚੌਥੇ ਨੰਬਰ ਤੇ ਸੀ ਐਂਡ ਇਸ ਸਾਲ ਅਸੀਂ ਤੀਜੇ ਨੰਬਰ ਤੇ ਆ ਗਏ ਹਾਂ । ਜਿਸ ਸਪੀਡ ਨਾਲ ਅਸੀਂ ਅਗੇ ਵੱਧ ਰਹੇ ਹਾਂ ਮੈਂ ਸਮਝਦਾ ਹਾਂ ਕਿ ਅਸੀਂ ਨੰਬਰ ਇਕ ਤੇ ਇੰਡਸਟਰੀ ਦੇ ਖੇਤਰ ਵਿਚ ਆ ਜਾਵਾਂਗੇ । ਪਿਛੇ ਜਿਹੇ ਯੂਰਪੀਨ ਕੰਟਰੀਜ਼ ਦਾ ਇਕ ਡੈਲੀਗੇਸ਼ਨ ਪੰਜਾਬ ਵਿਚ ਆਇਆ ਸੀ ਅਤੇ ਤਕਰੀਬਨ 100 ਯੂਰਪੀਅਨਜ਼ ਦੇ ਨਾਲ ਮੈਨੂੰ ਦਰਬਾਰ ਸਾਹਿਬ ਵਿਚ ਮੱਥਾ ਟੇਕਣ ਲਈ ਮੌਕਾ ਮਿਲਿਆ । ਸਪੀਕਰ ਸਾਹਿਬ, ਯੂਰਪੀਨ ਕੰਟਰੀਜ਼ ਵਾਲੇ ਹੌਜ਼ਰੀ ਦਾ ਮਾਲ ਖਰੀਦਣ ਲਈ ਇਥੇ ਆਏ ਸਨ । ਜੇਕਰ ਅਮਨ ਨਾ ਹੁੰਦਾ ਤਾਂ ਉਹ ਕਿਸ ਤਰਾਂ ਖਰੀਦੋ-ਫਰੋਖਤ ਕਰ ਸਕਦੇ ਸਨ, ਜੇਕਰ ਅਮਨ ਨਾ ਹੁੰਦਾ ਤਾਂ ਯੂਰਪੀਨ ਕੰਟਰੀਜ਼ ਵਾਲੇ ਇਥੇ ਕਿਵੇਂ ਆ ਸਕਦੇ

ਸੀ ? ਇਥੇ ਕਹਿ ਦਿੰਦੇ ਹਨ ਕਿ ਤੁਸੀਂ ਪ੍ਰਾਈਵੇਟਾਈਜ਼ ਕਰ ਰਹੇ ਹੋ ਪਰ ਅਸੀਂ ਅਸੂਲ ਦੀ ਗੱਲ ਕਰਦੇ ਹਾਂ । ਕਦੇ ਤੁਸੀਂ ਸਾਇੰਟਿਸਟ ਨਾਲ ਗੱਲ ਕੀਤੀ ਹੈ ? ਤੁਸੀਂ ਕਦੇ ਅਰਥ ਸ਼ਾਸਤਰੀ ਨਾਲ ਗੱਲ ਕੀਤੀ ਹੈ ? ਗੱਲਾਂ ਕਰਨੀਆਂ ਸੌਖੀਆਂ ਹਨ ਪਰ ਉਸ ਤੇ ਅਮਲ ਕਰਨਾ ਬੜਾ ਮੁਸ਼ਕਲ ਹੈ । ਸਾਡੀ ਸਰਕਾਰ ਕੋਸ਼ਿਸ਼ ਕਰਦੀ ਹੈ ਕਿ ਉਸ ਨੂੰ ਅਮਲੀ ਰੂਪ ਦੇਈਏ । ਸਪੀਕਰ ਸਾਹਿਬ, ਅਸੀਂ ਅਮਲੀ ਰੂਪ ਦੇਣ ਲਈ ਬੜਾ ਯਤਨ ਕੀਤਾ ਹੈ । ਜਿਹੜੇ ਲੋਕ ਪੰਜਾਬ ਵਿਚੋਂ ਬਾਹਰ ਚਲੇ ਗਏ ਸਨ ਉਹ ਪੰਜਾਬ ਵਿਚ ਵਾਪਸ ਆ ਗਏ ਹਨ । ਉਨ੍ਹਾਂ ਨੇ ਪੰਜਾਬ ਵਿਚ ਆ ਕੇ ਫਿਰ ਇੰਡਸਟਰੀ ਲਗਾਈ ਹੈ । ਪਹਿਲਾਂ ਪੰਜਾਬ ਵਿਚ ਡਰ ਅਤੇ ਸਹਿਮ ਦਾ ਮਾਹੌਲ ਸੀ ਔਰ ਅਸੀਂ ਪੂਰੀ ਕੋਸ਼ਿਸ਼ ਕੀਤੀ ਹੈ ਕਿ ਉਸ ਨੂੰ ਰੋਕਿਆ ਜਾਵੇ । ਜਿਹੜਾ ਪੈਸਾ ਇਥੋਂ ਗਿਆ ਹੈ ਅਤੇ ਲੁਟਿਆ ਗਿਆ ਹੈ ਉਸ ਦਾ ਮੈਨੂੰ ਬੜਾ ਅਫਸੋਸ ਹੈ । ਮੈਨੂੰ ਅਫਸੋਸ ਇਸ ਗੱਲ ਦਾ ਵੀ ਹੋਇਆ ਹੈ ਕਿ ਅਕਾਲੀ ਪਾਰਟੀ ਦੇ ਤਿੰਨ ਮੈਂਬਰ ਹਨ ਜਿਨ੍ਹਾਂ ਵਿਚੋਂ ਦੋ ਮੈਂਬਰ ਅੱਜ ਨਹੀਂ ਹਨ । ਇਕ ਸਾਹਿਬ ਮੌਜੂਦ ਹਨ---ਡਾਕਟਰ ਰਤਨ ਸਿੰਘ ਜਿਸ ਦੀ ਮੈਂ ਇਜ਼ਤ ਕਰਦਾ ਹਾਂ । ਇਕ ਦਿਨ, ਸਪੀਕਰ ਸਾਹਿਬ, ਉਨ੍ਹਾਂ ਨੇ ਵਾਕ ਆਊਟ ਕੀਤਾ ਕਿ ਸਰਦਾਰ ਸਿਮਰਨਜੀਤ ਸਿੰਘ ਮਾਨ ਨੂੰ ਰਿਹਾਅ ਕਰ ਦੇਵੋ । ਮੈਂ ਕਿਹਾ ਕਿ ਇਕ ਸ਼ਰਤ ਤੇ ਰਿਹਾਅ ਕਰਨ ਲਈ ਤਿਆਰ ਹਾਂ ਕਿ ਤੁਸੀਂ ਗਰੰਟੀ ਕਰੋ ਕਿ ਉਹ ਪੰਜਾਬ ਦੇ ਅਮਨ ਨੂੰ ਖਰਾਬ ਨਹੀਂ ਕਰੇਗਾ । (ਵਿਘਨ) ਅਸੀਂ ਅਤਿਵਾਦ ਨੂੰ ਨੱਥ ਪਾਉਣੀ ਹੀ ਪਾਉਣੀ ਹੈ । (ਥੰਪਿੰਗ) ਅਸੀਂ ਲੋਕਾਂ ਦੀ ਸੁਖ ਸ਼ਾਂਤੀ ਲਈ ਮਗਨ ਹਾਂ ਅਤੇ ਲਾਅ ਐਂਡ ਆਰਡਰ ਨੂੰ ਕਾਬੂ ਰਖਿਆ ਹੋਇਆ ਹੈ ।

ਮੈਂ, ਸਪੀਕਰ ਸਾਹਿਬ, ਬੇਨਤੀ ਕੀਤੀ ਹੈ ਕਿ ਜਿਹੜੇ ਸਾਡੇ ਮੁਲਾਜ਼ਮ ਭਰਾ ਹਨ, ਕਿਸਾਨ ਹਨ, ਸ਼ਡਿਊਲਡਕਾਸਟ ਹਨ, ਇੰਡਸਟਰੀਲਿਸਟ ਹਨ, ਟਰੇਡਰਜ਼ ਹਨ, ਉਨ੍ਹਾਂ ਨੂੰ ਕੋਈ ਨਾ ਕੋਈ ਫੈਸੀਲਿਟੀਜ਼ ਦੇਈਏ । ਸਪੀਕਰ ਸਾਹਿਬ, ਇਥੇ ਸਰਦਾਰ ਮਲਕੀਤ ਸਿੰਘ ਬਿਲਾਸਪੁਰ ਨੇ ਕਿਹਾ ਹੈ ਕਿ ਮੈਂ ਨਿਹੰਗ ਹਾਂ ਪਰ ਮੈਂ ਨਿਹੰਗ ਨਹੀਂ ਹਾਂ, ਮੈਂ ਤਾਂ ਸੈਕੂਲਰ ਆਦਮੀ ਹਾਂ ਅਤੇ ਸਾਰੀਆਂ ਜਾਤਾਂ, ਧਰਮ ਅਤੇ ਮਜ਼ਹਬ ਮੇਰੇ ਲਈ ਇਕੋ ਜਿਹੇ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਅਸੀਂ ਕਿਸਾਨਾਂ ਦਾ ਫਾਇਦਾ ਕੀਤਾ ਹੈ ਉਸੇ ਤਰ੍ਹਾਂ ਅਸੀਂ ਇੰਡਸਟਰੀ-ਲਿਸਟਾਂ ਅਤੇ ਟਰੇਡਰਜ਼ ਦਾ ਵੀ ਖਿਆਲ ਰੱਖਿਆ ਹੈ । ਪਹਿਲਾਂ ਪੰਜਾਬ ਦੇ ਅੰਦਰ ਉਨ੍ਹਾਂ ਦਾ ਬੁਰਾ ਹਾਲ ਸੀ ਅਤੇ ਬੜੇ ਮਾੜੇ ਦਿਨ ਉਨ੍ਹਾਂ ਨੇ ਕੱਟੇ ਹਨ । ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਅਸੀਂ ਇਕ ਹਾਈ ਪਾਵਰਡ ਕਮੇਟੀ ਬਣਾਈ ਹੈ ਸਾਡੇ ਆਉਣ ਤੋਂ ਪਹਿਲਾਂ ਐਕਸਾਈਜ਼ ਦੀ 1,100 ਕਰੋੜ ਰੁਪਏ ਦੀ ਉਗਰਾਹੀ ਹੋਈ ਪਰ ਹੁਣ ਇਹ ਵੱਧ ਕੇ 2,100 ਕਰੋੜ ਰੁਪਏ ਹੋ ਗਈ ਹੈ । (ਥੰਪਿੰਗ) ਅਸੀਂ ਕਰਿਆਣਾ ਅਤੇ ਮੁਨਿਆਰੀ ਦੇ ਆਰਟੀਕਲਜ਼ ਵਿਚ ਰਿਆਇਤਾਂ ਦੇਣ ਦਾ ਫੈਸਲਾ ਕੀਤਾ ਹੈ । 1,000 ਆਰਟੀਕਲਜ਼ ਤੇ ਪਹਿਲੀ ਸਟੇਜ ਤੇ ਟੈਕਸ ਲਗਾਉਣ ਦਾ ਫੈਸਲਾ ਕੀਤਾ ਹੈ । (ਥੰਪਿੰਗ) ਅਸੀਂ ਇਹ ਵੀ ਫੈਸਲਾ ਕੀਤਾ ਹੈ ਕਿ 9 ਚੀਜ਼ਾਂ ਤੇ ਬਿਲਕੁਲ ਸੇਲਜ਼ ਟੈਕਸ ਖ਼ਤਮ ਕੀਤਾ ਜਾਏ । ਡਬਲ ਰੋਟੀ ਜਿਹੜੀ ਕਿ ਗਰੀਬ ਲੋਕ ਵਰਤਦੇ ਹਨ, ਝੋਨੇ ਦਾ ਹਸਕ, ਰਾਈਸ ਬਰਾਨ ਅਤੇ ਐਗਰੀਕਲਚਰਲ ਇੰਸਟ੍ਰੂਮੈਂਟਸ ਆਦਿ ਤੇ ਟੋਟਲ ਸੇਲਜ਼ ਟੈਕਸ ਮਾਫ ਕੀਤਾ ਹੈ । 45 ਆਈਟਮਾਂ ਵਿਚੋਂ 9

[ਮੁੱਖ ਮੰਤਰੀ]
ਆਈਟਮਾਂ ਐਸੀਆਂ ਹਨ ਜਿਨ੍ਹਾਂ ਤੇ ਸੇਲਜ਼ ਟੈਕਸ ਖ਼ਤਮ ਕੀਤਾ ਗਿਆ ਹੈ । ਮੈਂ ਇਕ ਗੱਲ ਜ਼ਰੂਰ ਕਹਿਣੀ ਚਾਹੁੰਦਾ ਹਾਂ ਕਿ ਅਸੀਂ ਟਰੇਡਰਜ਼ ਦੇ ਵਾਸਤੇ....

**ਸ੍ਰੀ ਸਪੀਕਰ** : ਬਿੰਦੀ ਤੇ ਵੰਗਾਂ ਭੁੱਲ ਗਏ ਹੋ ?

**ਮੁੱਖ ਮੰਤਰੀ** : ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ I must tell, I will tell, I will speak about all sides. ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਸੀਂ ਅੱਗੇ ਇਕ ਬੜਾ ਵੱਡਾ ਫੈਸਲਾ ਇਹ ਲਿਆ ਹੈ ਕਿ ਪੰਜਾਬ ਅੰਦਰ ਜਿੰਨੇ ਵੀ ਸੇਲਜ਼ ਟੈਕਸ ਬੈਰੀਅਰਜ਼ ਹਨ, ਉਨ੍ਹਾਂ ਸਭ ਨੂੰ ਅਬਾਲਿਸ਼ ਕੀਤਾ ਜਾਂਦਾ ਹੈ । (ਥੰਪਿੰਗ) ਸਪੀਕਰ ਸਾਹਿਬ, ਤੁਸੀਂ ਵੀ ਸ਼ਹਿਰਾਂ ਦੇ ਰਹਿਣ ਵਾਲੇ ਹੋ, ਮੇਰੇ ਐਮ. ਐਲ. ਏ. ਦੋਸਤ ਅਤੇ ਵਜ਼ੀਰ ਵੀ ਸ਼ਹਿਰਾਂ ਦੇ ਹਨ । ਅੱਜ ਦੋ ਫੈਸਲੇ ਹੋਰ ਬੜੇ ਭਾਰੀ ਲਏ ਗਏ ਹਨ ਜਿਹੜੇ ਕਿ ਹਿਸਟਾਰੀਕਲ ਫੈਸਲੇ ਹੋਣਗੇ । ਅਸੀਂ 'ਐਸ. ਟੀ. 22' ਵੀ ਖ਼ਤਮ ਕਰ ਦਿੱਤਾ ਹੈ । ਇਸ ਤੋਂ ਵੱਡੀ ਗੱਲ ਹੋਰ ਕੀ ਕਰ ਸਕਦੇ ਹਾਂ ? (ਥੰਪਿੰਗ) ਅਸੀਂ, ਸਪੀਕਰ ਸਾਹਿਬ, 'ਸੀ'-ਫਾਰਮ ਦੀ ਜਿਹੜੀ ਦਿੱਕਤ ਹੁੰਦੀ ਸੀ, 'ਸੀ'-ਫਾਰਮ ਦੀ ਸਾਡੇ ਸਾਹਮਣੇ ਬੜੀ ਦਿੱਕਤ ਹੁੰਦੀ ਸੀ, ਉਹ ਵੀ ਹਮੇਸ਼ਾ ਵਾਸਤੇ ਖ਼ਤਮ ਕੀਤੀ ਜਾਂਦੀ ਹੈ । (ਥੰਪਿੰਗ) ਅੱਗੇ ਹਾਲੇ ਹੋਰ 45 ਆਇਟਮਜ਼ ਹਨ, ਜਿਨ੍ਹਾਂ ਤੇ ਸੇਲਜ ਟੈਕਸ ਘਟਾਇਆ ਹੈ । ਉਨ੍ਹਾਂ ਵਿਚੋਂ ਮੈਂ ਇਕੋ ਮਿਸਾਲ ਦਿੰਦਾ ਹਾਂ, ਬਾਕੀ ਤੁਸੀਂ ਪੜ੍ਹ ਲੈਣਾ । ਅਸੀਂ ਜਿਹੜੇ ਸਕੂਟਰ ਹਨ, ਸਕੂਟਰਾਂ ਦਾ ਜਿਹੜਾ ਸੇਲਜ ਟੈਕਸ ਹੈ, ਉਹ 9% ਤੋਂ ਘਟਾ ਕੇ 3% ਕਰ ਦਿੱਤਾ ਗਿਆ ਹੈ ਤਾਂ ਕਿ ਸਕੂਟਰ ਸਸਤੇ ਮਿਲਣ । (ਥੰਪਿੰਗ) ਸਪੀਕਰ ਸਾਹਿਬ, ਇਸ ਤੋਂ ਵੱਡੇ ਰੈਵੋਲਿਊਸ਼ਨਰੀ ਸਟੈਪ ਨਾ ਸਾਡੇ ਤੋਂ ਪਹਿਲਾਂ ਕਿਸੇ ਪੰਜਾਬ ਸਰਕਾਰ ਨੇ ਲਏ ਹਨ ਅਤੇ ਨਾ ਲਏ ਜਾਣਗੇ । ਮੈਂ ਇਹ ਇਸ ਕਰਕੇ ਕਹਿ ਰਿਹਾ ਹਾਂ ਕਿ ਟਰੇਡਰਜ਼ ਵੀ ਮਹਿਸੂਸ ਕਰਨ ਕਿ ਕੋਈ ਸਰਕਾਰ ਆਈ ਸੀ ਜਿਸਨੇ ਸਾਡੀ ਖਾਤਰ ਵੀ ਕੁਝ ਕੀਤਾ ਹੈ । ਸਪੀਕਰ ਸਾਹਿਬ, ਇਹ ਟਰੇਡ, ਇੰਡਸਟਰੀ ਅਤੇ ਖੇਤੀ, ਇਹ ਸਭ ਧੰਦੇ ਤਾਂ ਹੀ ਚਲ ਸਕਦੇ ਹਨ ਜੇ ਅਮਨ ਰਖਿਆ ਜਾਏ, ਜੇ ਅਸੀਂ ਅਮਨ ਸ਼ਾਂਤੀ ਕਾਇਮ ਰਖੀਏ । ਬੜੀਆਂ ਗੱਲਾਂ ਅੱਜ ਸਸਤੀ ਸ਼ੋਹਰਤ ਹਾਸਲ ਕਰਨ ਵਾਸਤੇ ਕੀਤੀਆਂ ਜਾਂਦੀਆਂ ਹਨ । ਮੈਂ ਕਹਿਣਾ ਚਾਹੁੰਦਾ ਹਾਂ ਅਤੇ ਪਹਿਲਾਂ ਵੀ ਮੈਂ ਕਿਹਾ ਹੈ ਕਿ ਪੰਜਾਬ ਦੇ ਜ਼ਖਮ ਹਾਲੇ ਅੱਲੇ ਹਨ । ਪੰਜਾਬ ਦੇ ਜ਼ਖਮਾਂ ਤੇ ਲੋੜ ਹੈ ਇਸ ਗੱਲ ਦੀ ਕਿ ਅਸੀਂ ਮਰਹਮ ਲਾਈਏ । ਮਰਹਮ ਲਾਉਣ ਦੀ ਬੜੀ ਭਾਰੀ ਕੋਸ਼ਿਸ਼ ਕੀਤੀ ਗਈ ਹੈ । ਮੈਨੂੰ ਖੁਸ਼ੀ ਹੈ ਇਸ ਗੱਲ ਦੀ ਕਿ ਟੈਰੋਰਿਸਟ ਕ੍ਰਾਈਮ ਇਸ ਸਾਲ ਦੇ ਅੰਦਰ ਕੋਈ ਨਹੀਂ ਹੋਇਆ । ਟੈਰੋਰਿਸਟ ਇਥੋਂ ਦੌੜ ਗਏ ਹਨ । ਕੁਝ ਟੈਰੋਰਿਸਟਾਂ ਨੇ ਆਪਣੀ ਜਗ੍ਹਾ ਦੂਸਰੇ ਸੂਬਿਆਂ ਦੇ ਅੰਦਰ ਬਣਾ ਲਈ ਹੈ ਅਤੇ ਕੁਝ ਵੱਡੇ ਵੱਡੇ ਟੈਰੋਰਿਸਟ ਜਿਵੇਂ ਪੰਜਵੜ, ਜੱਫਰਵਾਲ, ਸੁਰਿੰਦਰਪਾਲ, ਵਧਾਵਾ ਸਿੰਘ ਵਰਗੇ ਪਾਕਿਸਤਾਨ ਦੇ ਅੰਦਰ ਬੈਠੇ ਹਨ । ਉਥੇ ਆਈ. ਐਸ. ਆਈ. ਦਾ ਪ੍ਰੋਗਰਾਮ ਹੈ । ਉਹ ਚਾਹੁੰਦੀ ਹੈ ਕਿ ਪੰਜਾਬ ਅਤੇ ਜੇ. ਐਂਡ ਕੇ. ਦੀ ਮਾਰਫਤ ਇਸ ਮੁਲਕ ਨੂੰ ਬਰਬਾਦ ਕਰ ਦਿੱਤਾ ਜਾਵੇ । ਪਰ, ਸਪੀਕਰ ਸਾਹਿਬ, ਮੈਂ ਇਸ ਗੱਲ ਦੀ ਗਾਰੰਟੀ ਦੇਣ

ਵਾਸਤੇ ਖੜ੍ਹਾ ਹੋਇਆ ਹਾਂ ਕਿ ਅਸੀਂ ਅਮਨ ਸ਼ਾਂਤੀ ਨੂੰ ਨਹੀਂ ਮਿਟਣ ਦਿਆਂਗੇ, ਚਾਹੇ ਆਈ. ਐਸ. ਆਈ. ਅਤੇ ਚਾਹੇ ਕੋਈ ਹੋਰ ਹੋਵੇ। ਮੈਂ ਸਿਕਿਉਰਟੀ ਤੇ 500 ਕਰੋੜ ਦਾ ਖਰਚਾ ਘਟਾਇਆ ਹੈ। ਅੱਜ ਦਿੱਲੀ ਦੇ ਆਲੇ ਦੁਆਲੇ ਸਾਡੇ ਕਈ ਟੈਰੋਰਿਸਟ ਭੇਸ ਬਦਲ ਕੇ ਰਹਿੰਦੇ ਹਨ। ਪਿਛੇ ਜਿਹੇ, ਸਪੀਕਰ ਸਾਹਿਬ, ਤਿੰਨ ਬਹੁਤ ਵੱਡੇ ਨਾਮੀ-ਗਰਾਮੀ ਟੈਰੋਰਿਸਟ ਪਕੜੇ ਗਏ। ਉਨ੍ਹਾਂ ਵਿਚੋਂ, ਸਪੀਕਰ ਸਾਹਿਬ, ਇਕ ਗੁਰਵਿੰਦਰ ਸਿੰਘ ਕਾਲਾ ਜੰਮੂ ਦੇ ਅੰਦਰੋਂ ਫੜਿਆ ਗਿਆ। ਫਿਰ ਸਾਡੇ ਤੇ ਇਲਜ਼ਾਮ ਲਾਇਆ ਜਾਂਦਾ ਹੈ ਕਿ ਪੁਲਿਸ ਤਸ਼ੱਦਦ ਕਰਦੀ ਹੈ, ਹਿਊਮਨ ਰਾਈਟਸ ਵਾਲੇ ਕਈ ਕੁਝ ਕਹਿੰਦੇ ਹਨ। ਮੈਂ ਦਸਦਾ ਹਾਂ ਸਪੀਕਰ ਸਾਹਿਬ, ਕਿ ਇੰਟੈਰੋਗੇਸ਼ਨ ਦੇ ਵਿਚ ਉਸ ਨੇ ਕਿਹਾ ਹੈ ਕਿ ਮੇਰੀ ਡਿਊਟੀ ਲਗੀ ਹੈ ਕਿ ਪੁਲੀਟੀਕਲ ਬੰਦਿਆਂ ਨੂੰ ਮੈਂ ਮਾਰਨਾ ਹੈ। ਕੀ ਉਸ ਨੂੰ ਮਾਰਿਆ ਗਿਆ ਹੈ ? ਉਹ ਸਾਡੇ ਕੋਲ ਹੈ। ਉਹ ਪਾਕਿਸਤਾਨ ਤੋਂ ਆਇਆ ਸੀ ਅਤੇ ਉਧਰੋਂ ਹੁਕਮ ਲੈ ਕੇ ਆਇਆ ਸੀ ਕਿ ਪੰਜਾਬ ਦੇ ਅਫਸਰਾਂ ਨੂੰ, ਵਜੀਰਾਂ ਨੂੰ, ਸੀ. ਐਮ. ਨੂੰ ਮਾਰਿਆ ਜਾਵੇ। ਕੀ ਇਹ ਕੋਈ ਸਰਸਰੀ ਗੱਲ ਹੈ ? ਅੱਜ ਅਸੀਂ ਇਹ ਸਟੈਂਡ ਨਾ ਲਈਏ ਤਾਂ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਪੰਜਾਬ ਦੇ ਹਾਲਾਤ ਉਹੋ ਜਿਹੇ ਹੋ ਜਾਣਗੇ ਜਿਵੇਂ ਪਹਿਲਾਂ ਸੀ। ਇਹ ਕੋਈ ਸਰਸਰੀ ਗੱਲਾਂ ਨਹੀਂ। ਸਪੀਕਰ ਸਾਹਿਬ, ਫਿਰ ਦੀਪਕ ਪਕੜਿਆ ਜਿਸ ਨੂੰ ਦਵਿੰਦਰਪਾਲ ਸਿੰਘ ਵੀ ਕਿਹਾ ਜਾਂਦਾ ਹੈ। ਇਕ ਹੋਰ ਆਦਮੀ ਵੀ ਪਕੜਿਆ ਗਿਆ। ਕੈਨੇਡਾ ਵਿਚੋਂ ਆਏ ਤਿੰਨ ਬੰਦੇ ਔਰ ਇਕ ਇੰਗਲੈਂਡ ਤੋਂ ਆਇਆ ਬੰਦਾ ਵੀ ਪਕੜਿਆ ਗਿਆ—ਜਸਵੰਤ ਸਿੰਘ ਕੂਨਰ ਲੇਕਿਨ ਉਸ ਨੇ ਆਪਣਾ ਨਾਂ ਪਾਲ ਸਿੰਘ ਰੱਖਿਆ ਹੋਇਆ ਸੀ। ਉਸ ਨੇ ਚਿੱਟੀ ਸਫੈਦ ਖੁਲ੍ਹੀ ਦਾੜ੍ਹੀ ਰੱਖੀ ਹੋਈ ਸੀ। ਕੀ ਤੁਸੀਂ ਅੰਦਾਜ਼ਾ ਲਗਾ ਸਕਦੇ ਹੋ ਕਿ ਇਹੋ ਜਿਹੇ ਸਰੂਪ ਵਾਲਾ ਆਦਮੀ ਵੀ ਇਹੋ ਜਿਹੇ ਕੁਕਰਮ ਕਰ ਸਕਦਾ ਹੈ ? ਦੀਪਕ ਨੂੰ ਪਕੜਿਆ ਅਤੇ ਉਸ ਦੀ ਇੰਟੈਰੋਗੇਸ਼ਨ ਹੋਈ ਤਾਂ ਉਥੇ ਕਈਆਂ ਦੇ ਨਾਂ ਆਏ ਕਿ ਫਲਾਣੇ ਫਲਾਣੇ ਨੂੰ ਮਾਰਨ ਦੀ ਸਕੀਮ ਸੀ, ਫਲਾਣੇ ਦੇ ਮੁੰਡੇ ਨੂੰ ਚੁੱਕਣ ਦੀ ਸਕੀਮ ਸੀ। ਕਈ ਵੱਡੇ ਵੱਡੇ ਦਿੱਲੀ ਦੇ ਲੀਡਰਾਂ ਦੇ ਨਾਂ ਸਾਹਮਣੇ ਆਏ। ਜਿਸ ਤਰ੍ਹਾਂ ਸ਼ੱਕ ਸੀ, ਜੈਪੁਰ ਦੇ ਅੰਦਰ ਸ਼੍ਰੀ ਰਾਮ ਨਿਵਾਸ ਮਿਰਧਾ ਦੇ ਲੜਕੇ ਨੂੰ ਚੁੱਕ ਲਿਆ ਗਿਆ ਜੋ ਸਾਡੇ ਮਨਿਸਟਰ ਸ਼੍ਰੀ ਸੱਜਨ ਕੁਮਾਰ ਜਾਖੜ ਦਾ ਬਰਦਰ-ਇਨ-ਲਾਅ ਹੈ, ਸਾਲਾ ਹੈ। ਸਾਰੇ ਮੁਲਕ ਦੇ ਅੰਦਰ ਭਗਦੜ ਮੱਚ ਗਈ। ਅੱਜ ਇਹ ਲੋਕ ਪੁਲਿਸ ਨੂੰ ਨਿੰਦਦੇ ਹਨ; ਮੈਂ ਅਰਸ਼ੀ ਸਾਹਿਬ ਨੂੰ ਜਵਾਬ ਦਿੱਤਾ ਸੀ ਕਿ ਹਾਲੇ ਅਸੀਂ ਅਵੇਸਲੇ ਨਹੀਂ ਹੋ ਸਕਦੇ। ਸਪੀਕਰ ਸਾਹਿਬ, ਦੋ ਟੈਰੋਰਿਸਟਾਂ ਨੇ ਰਲ ਕੇ, ਜਿਹੜੇ ਕਿ ਪੰਜਾਬ ਵੱਲ ਮੂੰਹ ਨਹੀਂ ਸੀ ਕਰਦੇ, ਜੈਪੁਰ ਦੇ ਕੋਲ ਜਗਤਪੁਰ ਦੇ ਅੰਦਰ 6 ਲੱਖ ਰੁਪਏ ਦਾ ਇਕ ਮਕਾਨ ਖਰੀਦਿਆ ਸੀ। ਦੋ ਨੇ ਨਹੀਂ ਬਲਕਿ ਤਿੰਨਾਂ ਨੇ ਖਰੀਦਿਆ ਸੀ। ਤੀਸਰੇ ਦਾ ਨਾਂ ਮੈਂ ਇਸ ਕਰਕੇ ਨਹੀਂ ਸੀ ਲਿਆ ਕਿਉਂਕਿ ਉਹ ਪਕੜਿਆ ਨਹੀਂ ਸੀ ਗਿਆ। ਸਪੀਕਰ ਸਾਹਿਬ, ਮੈਂ ਮੁਬਾਰਕਬਾਦ ਦਿਆਂਗਾ ਪੰਜਾਬ ਪੁਲਿਸ ਨੂੰ ਹਾਲਾਂ ਕਿ ਰਾਜਿਸਥਾਨ ਪੁਲਿਸ ਦਾ ਨਾਂ ਵੀ ਆਇਆ ਲੇਕਿਨ ਇਹ ਪੰਜਾਬ ਪੁਲਿਸ ਹੀ ਸੀ ਜੋ ਉਥੇ ਆਪਣੀਆਂ ਪਲਾਟੂਨਾਂ ਲੈ ਕੇ ਪਹੁੰਚੀ। ਉਹ ਟੈਰੋਰਿਸਟ ਮਾਰੇ ਗਏ ਅਤੇ ਸ਼੍ਰੀ ਮਿਰਧਾ ਦੇ ਲੜਕੇ ਨੂੰ ਛੁਡਾਇਆ ਗਿਆ। ਨਵਨੀਤ ਸਿੰਘ ਮਾਰਿਆ ਗਿਆ ਜੋ ਬਹੁਤ ਵੱਡਾ ਟੈਰੋਰਿਸਟ ਸੀ। ਉਥੋਂ 3 ਏ. ਕੇ. 47 ਪਕੜੀਆਂ ਗਈਆਂ ਔਰ 61 ਲੱਖ ਰੁਪਿਆ

[ਮੁੱਖ ਮੰਤਰੀ]

ਵੀ ਮਿਲਿਆ ਜੋ ਇਕ ਅਟੈਚੀ ਕੇਸ ਦੇ ਅੰਦਰ ਬੰਦ ਪਿਆ ਸੀ । ਸਪੀਕਰ ਸਾਹਿਬ, ਇਨ੍ਹਾਂ ਟੈਰੋਰਿਸਟਾਂ ਨੇ ਦਿੱਲੀ ਦੇ ਆਲੇ-ਦੁਆਲੇ ਕਈ ਜਗ੍ਹਾ ਤੇ ਮਕਾਨ ਲਏ ਹੋਏ ਹਨ ਜਿਥੇ ਉਹ ਲੁਕ ਕੇ ਰਹਿੰਦੇ ਹਨ ਔਰ ਉਨ੍ਹਾਂ ਨੇ ਆਪਣੇ ਨਾਂ ਬਦਲੇ ਹੋਏ ਹਨ । ਦਯਾ ਸਿੰਘ ਲਾਹੌਰੀਆ ਨੇ ਆਪਣਾ ਨਾਂ ਵਿਨੋ ਕੁਮਾਰ ਸੂਦ ਰਖਿਆ ਹੋਇਆ ਸੀ ਔਰ ਹਰਨੇਕ ਸਿੰਘ ਜੋ ਸਾਡੇ ਇਲਾਕੇ ਦਾ ਬਹੁਤ ਵੱਡਾ ਅੱਤਵਾਦੀ ਸੀ, ਉਸ ਨੇ ਆਪਣਾ ਨਾਂ ਬਦਲ ਕੇ ਸੁਰਿੰਦਰ ਕੁਮਾਰ ਵਰਮਾ ਰੱਖਿਆ ਹੋਇਆ ਸੀ । ਤਦੇ ਮੈਂ ਕਹਿ ਰਿਹਾ ਹਾਂ ਕਿ ਤੁਸੀਂ ਸਾਨੂੰ ਕੋਆਪ੍ਰੇਟ ਕਰੋ । ਅਗਰ ਕੋਆਪਰੇਟ ਨਹੀਂ ਕਰੋਗੇ ਤਾਂ ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਉਹ ਮਾੜੇ ਹਾਲਾਤ ਮੁੜ ਕੇ ਆ ਜਾਣਗੇ ਜੋ ਅੱਜ ਤੋਂ 10 ਸਾਲ ਪਹਿਲਾਂ ਸੀ । ਹਰਨੇਕ ਸਿੰਘ, ਦਯਾ ਸਿੰਘ ਲਾਹੌਰੀਆ ਅਤੇ ਨਵਨੀਤ ਸਿੰਘ ਮਾਰਿਆ ਗਿਆ ਔਰ ਉਨ੍ਹਾਂ ਲੋਕਾਂ ਦੇ ਸਾਥੀ ਪਕੜੇ ਗਏ । ਉਨ੍ਹਾਂ ਨੇ ਦਸਿਆ ਕਿ ਕਿਥੇ ਕਿਥੇ ਮਕਾਨ ਲਏ ਹੋਏ ਸਨ । ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਉਨ੍ਹਾਂ ਨੇ ਇਕ ਨਹੀਂ, ਕਈ ਕਈ ਮਕਾਨ ਲਏ ਹੋਏ ਸਨ-ਗਾਜ਼ੀਆਬਾਦ ਗੁੜਗਾਉਂ, ਫਰੀਦਾਬਾਦ ਅਤੇ ਬੰਗਲੌਰ ਦੇ ਅੰਦਰ ਉਨ੍ਹਾਂ ਨੇ ਮਕਾਨ ਲਏ ਹੋਏ ਸਨ । ਅਗਰ ਦੂਸਰੀਆਂ ਸਟੇਟਾਂ ਸਾਨੂੰ ਕੋਆਪ੍ਰੇਸ਼ਨ ਦੇਣਗੀਆਂ ਤਾਂ ਅਸੀਂ ਅੱਤਵਾਦ ਦਾ ਹਮੇਸ਼ਾਂ ਲਈ ਮਲੀਆਮੇਟ ਕਰ ਦਿਆਂਗੇ । ਵੱਡੇ ਵੱਡੇ ਸ਼ਹਿਰਾਂ ਵਿਚ ਉਹ ਅੱਤਵਾਦੀ ਰਹਿੰਦੇ ਸਨ । ਉਹ ਕਹਿੰਦੇ ਸਨ ਕਿ ਅਗਰ ਕੋਈ ਪੁਲਿਸ ਪਾਰਟੀ ਸਾਨੂੰ ਚੈਕ ਵੀ ਕਰੇਗੀ ਤਾਂ ਮਕਾਨ ਦੇ ਅੰਦਰ ਜਿਹੜਾ ਇਤਨਾ ਪੈਸਾ ਪਿਆ ਹੈ, ਉਸ ਨੂੰ ਵਰਤ ਲਵਾਂਗੇ । ਤੁਸੀਂ ਹੈਰਾਨ ਹੋਵੋਗੇ ਕਿ ਇਕ ਮਕਾਨ ਦੇ ਅੰਦਰ ਡੇਢ ਕਰੋੜ ਰੁਪਿਆ ਮਿਲਿਆ । ਮੈਂ ਇਨ੍ਹਾਂ ਨੂੰ ਪੁੱਛਦਾ ਹਾਂ ਕਿ ਤੁਸੀਂ ਅੱਤਵਾਦ ਦੇ ਬਾਰੇ ਕਿੰਨੇ ਕੁ ਸੀਰੀਅਸ ਹੋ ? ਇਥੇ ਬੜੇ ਭਾਰੀ ਚੀਪ ਸਵਾਲ ਕੀਤੇ ਜਾਂਦੇ ਹਨ । ਕਿਹਾ ਜਾਂਦਾ ਹੈ ਕਿ ਟਾਡਾ ਖਤਮ ਕਰ ਦਿਓ । ਪਰ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿੰਨਾ ਚਿਰ ਸਾਡੀ ਸਰਕਾਰ ਹੈ, ਅਸੀਂ ਇਸ ਨੂੰ ਖ਼ਤਮ ਨਹੀਂ ਕਰਾਂਗੇ । (ਥੰਪਿੰਗ) । ਮੈਂ ਹਮੇਸ਼ਾ ਹੀ ਇਹ ਕਹਿੰਦਾ ਰਿਹਾ ਹਾਂ ਕਿ ਪੰਜਾਬ ਦੇ ਵਿੱਚ ਲਾਅ ਐਂਡ ਆਰਡਰ ਦਾ ਮਸਲਾ ਹੈ । ਮੇਰਾ ਖਿਆਲ ਹੈ ਕਈ ਵਾਰੀ ਲੋਕਾਂ ਨੇ ਸੁਣਿਆ ਨਹੀਂ । ਮੇਰੀ ਆਵਾਜ਼ ਐਸੀ ਆਵਾਜ਼ ਹੈ ਜਿਵੇਂ ਕਾਰਖਾਨੇ ਵਿੱਚ ਤੂਤੀ ਦੀ ਹੁੰਦੀ ਹੈ ਲੇਕਿਨ ਮੈਂ ਇਹ ਗੱਲ ਕਹਿੰਦਾ ਸੀ ਕਿ ਮੇਰੀ ਜਿਹੜੀ ਇਹ ਆਵਾਜ਼ ਹੈ ਇਹ ਕਿਸੇ ਨਾ ਕਿਸੇ ਦਿਨ ਤਾਂ ਬੁਲੰਦ ਹੋਏਗੀ । ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਹੁਣ ਅੱਜ ਉਹ ਲੋਕ ਮੇਰੀ ਇਸ ਗੱਲ ਨਾਲ ਸਹਿਮਤ ਹੋਏ ਹਨ ਔਰ ਲੋਕੀ ਕਹਿਣ ਲੱਗੇ ਹਨ ਕਿ ਵਾਕਿਆ ਹੀ ਲਾਅ ਐਂਡ ਆਰਡਰ ਦੀ ਪਰਾਬਲਮ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅਕਾਲੀ ਦਲ ਜਿਹੜੀ ਮੇਜਰ ਪਾਰਟੀ ਹੈ ਕਦੇ ਉਨ੍ਹਾਂ ਨੇ ਚੰਡੀਗੜ੍ਹ ਲੈਣ ਦਾ ਜ਼ਿਕਰ ਕੀਤਾ, ਕਦੇ ਉਨ੍ਹਾਂ ਨੇ ਪਾਣੀ ਦੇ ਫੈਸਲੇ ਦਾ ਜ਼ਿਕਰ ਕੀਤਾ । ਇਨ੍ਹਾਂ ਦੇ ਕੀ ਰਿਪਰਕਸ਼ਨ ਹੋਣਗੇ ? ਉਹ ਮੇਰੇ ਨਾਲ ਬੈਠ ਕੇ ਗੱਲ ਕਰ ਲੈਣ । ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜੇ ਅਸੀਂ ਦੋ ਚੰਡੀਗੜ੍ਹ ਵੀ ਦੇ ਦੇਈਏ ਤਾਂ ਵੀ ਉਹ ਟੈਰਾਰਿਸਟ ਟੈਮ ਨਹੀਂ ਹੋ ਸਕਦੇ । ਇਹ ਤਾਂ ਵੀ ਕਹਿਣਗੇ । ਅੱਜ ਸਿਮਰਨਜੀਤ ਸਿੰਘ ਮਾਨ ਕਿਉਂ ਕਹਿੰਦਾ ਹੈ ? ਸਿਮਰਨਜੀਤ ਸਿੰਘ ਮਾਨ ਦੀ ਜ਼ਬਾਨ ਵਿਚੋਂ ਕੀ ਨਿਕਲਦਾ ਹੈ ? ਅਨੰਦਪੁਰ ਸਾਹਿਬ ਦੇ ਇਸ਼ੂਜ਼ ਦੀ ਵੀ ਗੱਲ ਨਹੀਂ ਕਰਦੇ, ਅੰਮ੍ਰਿਤਸਰ ਦੇ ਇਸ਼ੂ ਦੀ ਗੱਲ ਕਰਦਾ ਹੈ । ਸਪੀਕਰ ਸਾਹਿਬ, ਇਹ ਐਸੇ ਲੋਕ ਹਨ ਜਿਨ੍ਹਾਂ ਨੂੰ ਇਸ ਗੱਲ ਦਾ

ਵੀ ਪਤਾ ਨਹੀਂ ਕਿ ਅਨੰਦਪੁਰ ਸਾਹਿਬ ਦਾ ਰੈਜੋਲਿਊਸ਼ਨ ਕੀ ਹੈ ਔਰ ਅੰਮ੍ਰਿਤਸਰ ਦਾ ਕੀ ਹੈ । ਅਨੰਦਪੁਰ ਸਾਹਿਬ ਦਾ ਰੈਜ਼ੋਲਿਊਸ਼ਨ ਫਿਰ ਰੇਕਟੀਫਾਈ ਕਰਕੇ ਲੁਧਿਆਣੇ ਦੇ ਅੰਦਰ ਲੈ ਆਂਦਾ ਔਰ ਪੁੱਛਿਆ ਤਾਂ, ਉਹ ਵੀ ਨਹੀਂ ਦੱਸ ਸਕੇ । ਮੈਂ ਦਾਅਵੇ ਨਾਲ ਕਹਿੰਦਾ ਕਿ ਅੰਮ੍ਰਿਤਸਰ ਦੇ ਰੈਜ਼ੋਲਿਊਸ਼ਨ ਬਾਰੇ ਵੀ ਪਤਾ ਨਹੀਂ ਹੋਣਾ ਕਿ ਕੀ ਹੈ । ਐਵੇਂ ਹੀ ਕਹੇ ਜਾਂਦੇ ਹਨ, ਲੋਕਾਂ ਦੇ ਜਜ਼ਬਾਤ ਭੜਕਾਏ ਜਾਂਦੇ ਹਨ । ਇਹ ਲੋਕਾਂ ਦੇ ਜਜ਼ਬਾਤ ਭੜਕਾਉਣ ਦਾ ਹੀ ਨਤੀਜਾ ਸੀ ਜਿਹੜਾ ਸਾਨੂੰ 1984 ਵਿੱਚ ਭੁਗਤਣਾ ਪਿਆ । ਲੋਕਾਂ ਨੂੰ ਇਕ ਐਸੀ ਟੀਸੀ ਤੇ ਖੜ੍ਹਾ ਕੀਤਾ ਜਿੱਥੋਂ ਲੋਕ ਮੁੜਦੇ ਨਹੀਂ ਸੀ, ਸਗੋਂ ਉਸੇ ਬਗਾਵਤ ਦਾ ਨਤੀਜਾ ਸੀ ਕਿ ਪਾਕਿਸਤਾਨ ਨੇ ਸਾਡੇ ਨੌਜਵਾਨ ਸੰਭਾਲੇ ਔਰ ਪਾਕਿਸਤਾਨ ਨੇ ਨੌਜਵਾਨਾਂ ਨੂੰ ਸੰਭਾਲ ਕੇ ਉਹ ਕੰਮ ਦਿੱਤੇ ਜਿਹੜੇ ਕਿਸੇ ਪੰਜਾਬੀ ਵਾਸਤੇ ਬੜੀ ਭਾਰੀ ਘਿਰਣਾ ਵਾਲੇ, ਨਫ਼ਰਤ ਵਾਲੇ, ਹਨ । ਪੰਜਾਬੀ ਔਰ ਖਾਸ ਕਰਕੇ ਸਿੱਖ ਆਪਣੀ ਵਿਰਾਸਤ ਨੂੰ ਨਹੀਂ ਜਾਣਦੇ, ਅਸੀਂ ਆਪਣੀ ਹਿਸਟਰੀ ਨੂੰ ਨਹੀਂ ਜਾਣਦੇ । ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਆਪਣਾ ਰੁਖ ਬਦਲਣਾ ਪਵੇਗਾ । ਪਰਚੀ ਦਾ ਰਾਜ ਹੈ । ਇਹ ਸਾਨੂੰ ਬੜੀ ਮੁਸ਼ਕਲ ਦੇ ਨਾਲ ਮਿਲਿਆ ਸੀ ਔਰ ਮੈਂ ਵਾਰਨ ਕਰਨਾ ਚਾਹੁੰਦਾ ਹਾਂ, ਮੇਰੇ ਦੋਸਤ ਜਿਹੜੇ ਬੀ. ਜੇ. ਪੀ. ਵਾਲੇ ਹਨ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਦਹੀਂ ਦੇ ਭੁਲਾਵੇਂ ਕਪਾਹ ਦੀਆਂ ਫੁੱਟੀਆਂ ਨੂੰ ਨਾ ਮੂੰਹ ਪਾ ਲੈਣਾ । ਬਾਦਲ ਸਾਹਿਬ ਨੇ ਕੱਲ੍ਹ ਪਰਸੋਂ ਕਹਿ ਦਿਤਾ ਹੈ ਕਿ ਮੈਂ ਫੈਡਰਲ ਢਾਂਚਾ ਚਾਹੁੰਦਾ ਹਾਂ । ਮੈਂ ਕਹਿਣਾ ਚਾਹੁੰਦਾ ਹਾਂ ਭੈਣ ਜੀ, ਤੁਸੀਂ ਸੁਣ ਲਓ, ਸਪੀਕਰ ਸਾਹਿਬ ਤੁਹਾਡੀ ਮਾਰਫਤ ਮੈਂ ਵਿਜੇ ਕੁਮਾਰ ਸਾਥੀ ਨੂੰ ਵੀ ਕਹਿਣਾ ਚਾਹੁੰਦਾ ਹਾਂ । ਮੈਂ ਉਸ ਨੂੰ ਆਪ ਇਹ ਕਹਿੰਦੇ ਸੁਣਿਆ ਹੈ ਕਿ ਮੈਂ ਤਾਂ ਹਾਲੇ ਇੱਕਲਾ ਹੀ ਹਾਂ ਜਦੋਂ ਅਸੀਂ 15 ਆ ਗਏ ਉਦੋਂ ਵੇਖਿਓ ਕੀ ਕਰਾਂਗੇ । ਸਾਥੀ ਸਾਹਿਬ ਇਹ ਸੁਪਨਾ ਦੇਖਣਾ ਛੱਡ ਦਿਓ, ਅਗਲੀ ਵਾਰੀ ਤੁਸੀਂ ਆਪਣੀ ਹੀ ਖੈਰ ਮੰਨਾ ਲਿਓ (ਹਾਸਾ) 15 ਦੀ ਤਾਂ ਤੁਸੀਂ ਗੱਲ ਹੀ ਹਮੇਸ਼ਾ ਵਾਸਤੇ ਛੱਡ ਦਿਓ ।

ਇਸ ਲਈ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਜੋ ਬਾਦਲ ਸਾਹਿਬ ਹਨ, ਟੌਹੜਾ ਸਾਹਿਬ ਹਨ, ਸਿਮਰਨਜੀਤ ਸਿੰਘ ਮਾਨ ਹਨ ਇਹ ਪਾਵਰ ਦੇ ਭੁੱਖੇ ਹਨ । ਇਹ ਹਮੇਸ਼ਾ ਦੋ ਗੱਲਾਂ ਤੇ ਲੜਦੇ ਹਨ ਇਕ ਗੁਰਦੁਆਰੇ ਅਤੇ ਦੂਸਰੀ ਸਰਕਾਰ । ਇਹ ਜੇ ਕਦੇ ਇਕੱਠੇ ਵੀ ਹੁੰਦੇ ਹਨ ਤਾਂ ਇਸ ਗੱਲ ਨੂੰ ਮੱਦੇ ਨਜ਼ਰ ਰੱਖ ਕੇ ਇਕੱਠੇ ਹੁੰਦੇ ਹਨ ਕਿ ਸਰਕਾਰ ਬਣਾਉਣੀ ਹੈ । ਸਰਦਾਰ ਸੁਖਜਿੰਦਰ ਸਿੰਘ ਨੇ ਪਿੱਛੇ ਜਿਹੇ ਬਿਆਨ ਦਿੱਤਾ ਕਿ ਅਸੀਂ ਸਰਕਾਰ ਬਣਾਉਣੀ ਹੈ, ਅਸੀਂ ਤਾਂ ਇਕੱਠੇ ਹੋ ਰਹੇ ਹਾਂ ਨਹੀਂ ਤਾਂ ਸਾਡੀ ਸਰਕਾਰੀ ਨਹੀਂ ਬਣਨੀ । ਅਸੀਂ ਇਨ੍ਹਾਂ ਦੇ ਇਕੱਠ ਵਿਚ ਰੋੜਾ ਨਹੀਂ ਬਣਨਾ ਚਾਹੁੰਦੇ ਲੇਕਿਨ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੀਆਂ ਸਰਕਾਰਾਂ ਕੀ ਇਥੇ ਇਕੱਠੇ ਹੋ ਕੇ ਨਹੀਂ ਬਣਿਆ ? ਬਾਦਲ ਸਰਕਾਰ ਵੀ ਬਣੀ, ਇਸੇ ਜਗ੍ਹਾ ਤੇ ਜਿੱਥੇ ਅੱਜ ਮੈਂ ਹਾਂ ਇਥੇ ਬਾਦਲ ਬੈਠਦਾ ਸੀ ਔਰ ਜਿੱਥੇ ਅਜ ਕਰੀਮਪੁਰੀ ਬੈਠਦਾ ਹੈ ਉਥੇ ਮੈਂ ਬੈਠਦਾ ਹੁੰਦਾ ਸੀ ਔਰ ਮੈਂ ਆਪਣੀ ਪਾਰਟੀ ਦਾ ਜਨਰਲ ਸੈਕਟਰੀ ਹੁੰਦਾ ਸੀ । ਅਸੀਂ ਬਹੁਤ ਵਾਰੀ ਇਨ੍ਹਾਂ ਨੂੰ ਸਵਾਲ ਪੁੱਛੇ । ਸਪੀਕਰ ਸਾਹਿਬ, ਪੰਜਾਬ ਦੇ ਵਿਚ ਜੇਕਰ ਕੋਈ ਅੱਗ ਲਾਉਣ ਵਾਲਾ ਆਦਮੀ ਹੈ ਤਾਂ ਉਹ ਬਾਦਲ ਹੈ । ਮੈਂ ਇਲਜ਼ਾਮ ਲਾਉਂਦਾ ਹੈ ਅਗਰ ਕੋਈ ਖ਼ਰਾਬੀ

[ਮੁੱਖ ਮੰਤਰੀ]

ਹੋਣੀ ਹੈ ਪੰਜਾਬ ਦੇ ਅੰਦਰ ਤਾਂ ਉਸਦੇ ਲਈ ਜ਼ਿੰਮੇਵਾਰ ਬਾਦਲ ਹੈ। ਅੰਮ੍ਰਿਤਸਰ ਦੇ ਅੰਦਰ ਲੜਾਈ ਹੋਈ, ਅੰਮ੍ਰਿਤਸਰ ਦੇ ਅੰਦਰ ਨਿਰੰਕਾਰੀ ਤੱਕੜੇ ਨਿਕਲੇ, ਉਨ੍ਹਾਂ ਨੇ ਭਿੰਡਰਾਂਵਾਲੇ ਦੇ ਬੰਦੇ ਮਾਰ ਦਿੱਤੇ। ਇਥੇ ਹੀ ਬਾਦਲ ਸਾਹਿਬ ਨੇ ਖੜੇ ਹੋ ਕੇ ਕਿਹਾ ਸੀ ਕਿ ਮੈਂ ਜੁਡੀਸ਼ੀਅਲ ਇਨਕੁਆਇਰੀ ਕਰਵਾਂਵਾਂਗਾ। ਅਗਰ ਬਾਦਲ ਸਾਹਿਬ ਉਦੋਂ ਇਨਕੁਆਇਰੀ ਕਰਵਾ ਦਿੰਦੇ ਤਾਂ ਮੈਂ ਇਹ ਦਾਅਵੇ ਨਾਲ ਕਹਿ ਸਕਦਾ ਹਾਂ ਇਹ ਆਫ਼ਤ ਉਦੋਂ ਹੀ ਟਲ ਜਾਣੀ ਸੀ। ਲੇਕਿਨ ਬਾਦਲ ਸਾਹਿਬ ਦੋ ਚਾਰ ਦਿਨ ਬਾਅਦ ਹੀ ਜੁਡੀਸ਼ੀਅਲ ਇਨਕੁਆਰੀ ਤੋਂ ਮੁਕਰ ਗਏ। ਕੀ ਉਹ ਕਤਲਾਂ ਦਾ ਬੇਸ ਨਹੀਂ ਸੀ ? ਕਤਲਾਂ ਦੀ ਬੁਨਿਆਦ ਨਹੀਂ ਸੀ? ਕੀ ਉਸ ਤੋਂ ਮੁੱਢ ਨਹੀਂ ਬੱਝਾ ਪੰਜਾਬ ਦੀ ਬਰਬਾਦੀ ਦਾ ? ਮੇਰੇ ਦੋਸਤ ਐਸ. ਵਾਈ. ਐਲ. ਦੀ ਗੱਲ ਕਰਦੇ ਹਨ। ਉਹ ਇਸ ਕਰਕੇ ਕਰਦੇ ਹਨ ਕਿ ਆਪ ਤਾਂ ਉਨ੍ਹਾਂ ਨੂੰ ਕੋਈ ਨਫ਼ਾ ਨੁਕਸਾਨ ਨਹੀਂ। ਉਨ੍ਹਾਂ ਦੇ ਦੋਨਾਂ ਹੱਥਾਂ ਵਿਚ ਲੱਡੂ ਹਨ। ਜੇ ਕੋਈ ਐਜੀਟੇਸ਼ਨ ਛਿੜ ਪਏ ਉਸ ਵਿਚ ਤਾਂ ਜੇ ਅਸੀਂ ਮਰ ਜਾਈਏ ਤਾਂ ਵੀ ਉਹ ਖੁਸ਼ ਹੁੰਦੇ ਹਨ ਅਤੇ ਜੇ ਅਕਾਲੀ ਦਲ ਮਾਰਿਆ ਜਾਵੇ ਤਾਂ ਵੀ ਉਹ ਖੁਸ਼ ਹੁੰਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਐਸ. ਵਾਈ. ਐਲ. ਦਾ ਮਸਲਾ ਹੀ ਨਾ ਛਿੜਦਾ ਜੇਕਰ ਪ੍ਰਕਾਸ਼ ਸਿੰਘ ਬਾਦਲ ਦੇਵੀ ਲਾਲ ਨਾਲ ਨਹਿਰ ਦੀ ਖੁਦਾਈ ਬਾਰੇ ਸਮਝੌਤੇ ਦੀ ਗੱਲ ਨਾ ਕਰਦਾ ਖਰੜ ਦੇ ਬੰਦਿਆਂ ਨੂੰ ਜ਼ਮੀਨ ਦੇ ਪੈਸੇ ਦੇਣ ਵਾਸਤੇ, ਅਗਰ ਇਹ ਚੀਜ ਪ੍ਰਕਾਸ਼ ਸਿੰਘ ਬਾਦਲ ਨਾ ਕਰਦਾ ਤਾਂ ਅੱਜ ਜਿਹੜੀ ਆਫ਼ਤ ਸਾਨੂੰ ਸੰਭਾਲਣੀ ਪੈ ਰਹੀ ਹੈ, ਸਾਨੂੰ ਔਖਾ ਨਾ ਹੋਣਾ ਪੈਂਦਾ। ਮੰਗਾਂ ਜ਼ਰੂਰ ਸਾਡੀਆਂ ਹਨ, ਇਹ ਅਕਾਲੀ ਦਲ ਦੀਆਂ ਮੰਗਾਂ ਨਹੀਂ ਹਨ। ਉਹ ਹਮੇਸ਼ਾ ਇਹ ਗੱਲ ਕਹਿੰਦੇ ਹਨ ਕਿ ਅਸੀਂ ਖੁਦਮੁਖਤਿਆਰੀ ਭਾਲਦੇ ਹਾਂ। ਉਹ ਕੰਨ ਨੂੰ ਹੱਥ ਲਾਉਂਦੇ ਹਨ ਪਰ ਘੁੰਮ ਕੇ ਲਾਉਂਦੇ ਹਨ। ਕੋਈ ਇਕ ਪਾਸੇ ਤੋਂ ਦੀ ਲਾਉਂਦਾ ਹੈ ਤੇ ਕੋਈ ਦੂਸਰੇ ਪਾਸੇ ਤੋਂ ਦੀ ਲਾਉਂਦਾ ਹੈ। ਕੋਈ ਫੈਡਰਲ ਢਾਂਚੇ ਦੀ ਗੱਲ ਕਰਦਾ ਹੈ ਤੇ ਕੋਈ ਸਿੱਧੀ ਖਾਲਿਸਤਾਨ ਦੀ ਗੱਲ ਕਰਦਾ ਹੈ ਤੇ ਕੋਈ ਕੁਝ ਹੋਰ ਗੱਲ ਕਰਦਾ ਹੈ। ਚੰਡੀਗੜ੍ਹ ਦੀ ਗੱਲ ਮੈਂ ਕਰਾਂ ਕਿ ਬਾਦਲ ਸਾਹਿਬ ਬੜਾ ਫਿਰਦੇ ਰਹੇ ਹਨ ਤੇ ਕਈ ਵਾਰੀ ਮੈਨੂੰ ਰਾਹ ਵਿੱਚ ਮਿਲ ਪੈਂਦੇ ਸਨ। ਉਨ੍ਹਾਂ ਕੋਲ ਸਾਡੀ ਸਰਕਾਰ ਬਣਨ ਤੋਂ ਪਹਿਲਾਂ 100 ਬੰਦੇ ਹੁੰਦੇ ਸਨ ਐਸਕਾਰਟ ਦੇ ਲੇਕਿਨ ਉਹ ਰਾਤ ਕਿਥੇ ਆ ਕੇ ਸੌਂਦੇ ਸੀ, ਚੰਡੀਗੜ੍ਹ ਦੇ ਵਿੱਚ। ਮੈਨੂੰ ਦਸੋ, ਸਾਡੀ ਸਰਕਾਰ ਬਣਨ ਤੋਂ ਪਹਿਲਾਂ, ਤੁਸੀਂ ਰਿਕਾਰਡ ਕਢਵਾ ਕੇ ਦੇਖ ਲਓ, ਕਦੀ ਬਾਦਲ ਸਾਹਿਬ ਨੇ ਇਕ ਰਾਤ ਵੀ ਆਪਣੇ ਪਿੰਡ ਕੱਟੀ ਹੋਵੇ। ਮੈਂ ਹੈਰਾਨ ਹਾਂ ਇਸ ਗੱਲ ਤੇ। ਸ਼ਰਮਾ ਜੀ ਇਥੇ ਬੈਠੇ ਹਨ, ਸਪੀਕਰ ਸਾਹਿਬ ਉਹ ਵੀ ਸਾਡੇ ਨਾਲ ਅਪੋਜ਼ੀਸ਼ਨ ਵਿੱਚ ਬੈਠਦੇ ਸਨ। ਅਸੀਂ ਜੋ ਗੱਲਾਂ ਪ੍ਰਕਾਸ਼ ਸਿੰਘ ਬਾਦਲ ਨੂੰ ਕਹੀਆਂ, ਸਪੀਕਰ ਸਾਹਿਬ ਉਹ ਗੱਲਾਂ ਅੱਜ ਵੀ ਤੁਸੀਂ ਰਿਕਾਰਡ ਕਢਵਾ ਕੇ ਦੇਖ ਲਓ ਅਗਰ ਉਹ ਗੱਲਾਂ ਨਾ ਵਾਪਰਦੀਆਂ ਤਾਂ ਪੰਜਾਬ ਦੇ ਅੰਦਰ ਅੱਤਵਾਦ ਨਹੀਂ ਸੀ ਆਉਣਾ। ਸਿਮਰਨਜੀਤ ਸਿੰਘ ਮਾਨ ਦੀ ਗੱਲ ਕਰਦੇ ਹਨ ਕਿ ਉਸ ਨੂੰ ਛਡ ਦਿਓ। ਮੈਂ ਤਾਂ ਕਹਿੰਦਾ ਹਾਂ ਕਿ ਉਹ ਅੱਤਵਾਦ ਦੀ ਨਾਨੀ ਹੈ। ਇਹ ਉਹ ਆਦਮੀ ਹੈ ਸਿਮਰਨਜੀਤ ਸਿੰਘ ਮਾਨ ਜਿਸ ਨੇ ਕਿ ਪਿੰਡ ਸਰਾਏ ਨਾਗਾ ਵਿੱਚ ਕਤਲ ਕਰਵਾਇਆ, ਪਿੰਡ ਅੰਦਰ ਅਖੰਡਪਾਠ ਤੇ ਲੋਕ ਬੈਠੇ ਸਨ। ਸਿਮਰਨਜੀਤ ਸਿੰਘ ਮਾਨ ਉਹ ਆਦਮੀ ਹੈ ਜਿਸ ਨੇ ਆਪਣੇ ਬੰਦੇ ਭੇਜ ਕੇ ਪੁਲਿਸ ਦੇ ਸਿਪਾਹੀ

ਭੇਜ ਕੇ ਨਿਰੰਜਨ ਸਿੰਘ, ਆਈ. ਏ. ਐਸ., ਤੇ ਗੋਲੀਆਂ ਚਲਵਾਈਆਂ, ਤੇ ਉਸ ਦਾ ਭਰਾ ਮਾਰਿਆਂ ਗਿਆ ਤੇ ਨਿਰੰਜਨ ਸਿੰਘ ਦੇ ਹੱਥ ਤੇ ਗੋਲੀ ਲੱਗੀ । ਸਿਮਰਨਜੀਤ ਸਿੰਘ ਮਾਨ ਉਹ ਆਦਮੀ ਹੈ ਜਿਨ੍ਹਾਂ ਨੇ ਪਹਿਲਾ ਕਤਲ ਪਿੰਡ ਦਹੇੜੂ ਵਿਚ ਲੁਧਿਆਣਾ ਜ਼ਿਲ੍ਹੇ ਵਿਚ ਕਰਵਾਇਆ । ਅੱਜ ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਉਹ ਦੂਸਰੇ ਮੁਲਕਾਂ ਦੇ ਹੱਥਾਂ ਵਿਚ ਖੇਡ ਰਿਹਾ ਹੈ । ਦੂਸਰੇ ਮੁਲਕਾਂ ਦੇ ਡਿਜ਼ਾਈਨ ਦੀ ਗੱਲ ਕਰਦਾ ਹੈ । ਕਦੀ ਕਲਿੰਟਨ ਦੀ ਗੱਲ ਕਰਦਾ ਹੈ ਤੇ ਕਦੇ ਜਿਮੀ ਕਾਰਟਰ ਦੀ । ਜਿਹੜਾ ਜਿਮੀ ਕਾਰਟਰ ਫੌਜ ਵਿਚ ਚਲਿਆ ਵੀ ਗਿਆ, ਉਸ ਦੀਆਂ ਵੀ ਗੱਲਾਂ ਕਰਦਾ ਹੈ । ਸਪੀਕਰ ਸਾਹਿਬ, ਇਹ ਗੱਲਾਂ ਅੱਜ ਮੈਂ ਸਾਰੀਆਂ ਜਿਹੜੀਆਂ ਕਰ ਰਿਹਾ ਹਾਂ ਇਹ ਬੜੇ ਭਰੇ ਦਿਲ ਨਾਲ ਕਰ ਰਿਹਾ ਹਾਂ । ਕਿਸੇ ਨਾ ਕਿਸੇ ਨੂੰ ਫੜ ਕੇ ਅੰਦਰ ਰੱਖਿਆ ਜਾਵੇ ਇਹ ਕੋਈ ਠੀਕ ਤਾਂ ਨਹੀਂ ਹੈ । ਪਰ ਆਖਿਰਕਾਰ ਅਸੀਂ ਇਥੇ ਅਮਨ ਤੇ ਸ਼ਾਂਤੀ ਕਾਇਮ ਰੱਖਣੀ ਹੈ ਔਰ ਇਹ ਵੀ ਵੇਖਣਾ ਹੈ ਕਿ ਪੰਜਾਬ ਫਲੌਰਿਸ਼ ਕਰਦਾ ਜਾਵੇ, ਤਰੱਕੀ ਕਰਦਾ ਜਾਵੇ । ਅਸੀਂ ਇਹ ਵੀ ਦੇਖਣਾ ਹੈ ਕਿ ਪੰਜਾਬ ਦੀ ਦੂਸਰੀਆਂ ਸਟੇਟਾਂ ਦੇ ਅੰਦਰ ਬੜੀ ਇੱਜ਼ਤ ਹੋਵੇ । ਮੈਂ ਬੇਨਤੀ ਕਰਦਾ ਹਾਂ, ਸਪੀਕਰ ਸਾਹਿਬ, ਬੜੀਆਂ ਪੁਲੀਟੀਕਲ ਗੱਲਾਂ ਜਿਹੜੀਆਂ ਇਥੇ ਕਰਨੀਆਂ ਚਾਹੀਦੀਆਂ ਹਨ, ਅਕਾਲੀ ਦਲ ਨੂੰ ਅੱਜ ਆਪਣੀ ਨੀਤੀ ਬਦਲਣੀ ਚਾਹੀਦੀ ਹੈ । ਅਕਾਲੀ ਦਲ ਨੂੰ ਇਕ ਪਾਸੇ ਹੋਣਾ ਚਾਹੀਦਾ ਹੈ । ਅਕਾਲੀ ਦਲ ਨੂੰ ਇਹ ਕਹਿਣਾ ਚਾਹੀਦਾ ਹੈ ਕਿ ਅਸੀਂ ਹਿੰਦੁਸਤਾਨ ਦੇ ਨਾਲ ਹਾਂ ਔਰ ਅਕਾਲੀ ਦਲ ਨੂੰ ਇਹ ਵੀ ਕਹਿਣਾ ਚਾਹੀਦਾ ਹੈ ਕਿ ਅਸੀਂ ਇਸ ਪੰਜਾਬ ਦੀ ਸੁੱਖ ਹਮੇਸ਼ਾ ਮੰਗਦੇ ਹਾਂ । ਅਕਾਲੀ ਦਲ ਨੂੰ ਇਹ ਵੀ ਕਹਿਣਾ ਚਾਹੀਦਾ ਹੈ ਕਿ ਉਹ ਵੋਟ ਦੇ ਰਾਜ ਅੰਦਰ ਵਿਸ਼ਵਾਸ਼ ਰੱਖਦੇ ਹਨ । ਅਗਰ ਉਹ ਇਹ ਗੱਲਾਂ ਕਰਨਗੇ ਤਾਂ ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਸਾਡਾ ਪੰਜਾਬ ਜਿਹੜਾ ਇਕ ਡਾਚੀ ਦੀ ਤਰ੍ਹਾਂ ਹੈ । ਡਾਚੀ ਦਾ ਨਾਂ ਤੁਸੀਂ ਸੁਣਿਆ ਹੋਵੇਗਾ, ਸਪੀਕਰ ਸਾਹਿਬ, ਤੁਸੀਂ ਤਾਂ ਪੋਠੋਹਾਰ ਦੇ ਰਹਿਣ ਵਾਲੇ ਹੋ ? ਕਿ ਡਾਚੀ ਕਿਸ ਨੂੰ ਕਹਿੰਦੇ ਹਨ ਮੇਰੀ ਭੈਣ ਨੂੰ ਸ਼ਾਇਦ ਪਤਾ ਨਹੀਂ । ਡਾਚੀ ਊਠ ਦੀ ਮਨਸ ਨੂੰ ਕਹਿੰਦੇ ਹਨ । ਪੰਜਾਬ ਦੀ ਡਾਚੀ ਚੁੰਗੀਆਂ ਮਾਰਦੀ ਅੱਗੇ ਜਾ ਰਹੀ ਹੈ । ਫਾਰਸੀ ਵਿਚ ਕਿਸੀ ਨੇ ਕਿਹਾ ਹੈ :

"ਦੇਸ਼ ਤੇਰੇ ਗਾਮਜ਼ੰਦ, ਮੰਜ਼ਲੇ ਹੈ ਦੂਰ ਨਹੀਂ । "

ਜੇ ਸਾਡੀ ਡਾਚੀ ਤੇਜ਼ ਚੱਲੇਗੀ ਤਾਂ ਅਸੀਂ ਬੜੀ ਜਲਦੀ ਆਪਣੇ ਮੰਜਲੇ-ਮਕਸੂਦ ਤੇ ਪਹੁੰਚਾਂਗੇ । (ਥੰਪਿੰਗ) ।

ਸਪੀਕਰ ਸਾਹਿਬ, ਮੈਂ ਇੱਕ-ਦੋ ਗੱਲਾਂ ਹੋਰ ਕਰਨੀਆਂ ਚਾਹੁੰਦਾ ਹਾਂ । ਸਾਡਾ ਵਰਗ ਜੋ ਸ਼ਡਿਊਲਡ ਕਾਸਟ ਵਰਗ ਹੈ ਉਸ ਵਾਸਤੇ ਅਸੀਂ ਬੜਾ ਭਾਰੀ ਪ੍ਰਬੰਧ ਕੀਤਾ ਹੈ । ਵੇਲਫੇਅਰ ਡਿਪਾਰਟਮੈਂਟ ਹਮੇਸਾਂ ਜ਼ਿੰਦਾ ਰਿਹਾ ਹੈ ਔਰ ਵੈੱਲਫੇਅਰ ਡਿਪਾਰਟਮੈਂਟ ਨੇ ਹਮੇਸ਼ਾ ਇਹ ਦੇਖਿਆ ਹੈ ਕਿ ਅਸੀਂ ਲੋਕਾਂ ਨੂੰ ਐਸਾ ਚਮਕਦਾ ਹੋਇਆ ਸ਼ੀਸ਼ਾ ਦੇਖੀਏ ਜਿਸ ਨੂੰ ਉਹ ਲੋਕ ਮਹਿਸੂਸ ਕਰ ਸਕਣ । ਤਕਰੀਬਨ ਤੀਹ ਹਜ਼ਾਰ ਦੇ ਕਰੀਬ ਗਰੀਬ ਲੜਕੀਆਂ ਨੂੰ ਵਜ਼ੀਫੇ ਦਿੱਤੇ ਜਾਂਦੇ ਹਨ, ਕਿੰਨੀਆਂ ਹੀ ਨਵੀਆਂ ਧਰਮਸ਼ਾਲਾਵਾਂ ਬਣਾਈਆਂ ਹਨ, ਸਟੂਡੈਂਟਸ ਨੂੰ ਵਜ਼ੀਫੇ ਦਿੱਤੇ ਜਾਂਦੇ ਹਨ, ਪੈਨਸ਼ਨਾਂ ਵਧਾਈਆਂ ਗਈਆਂ ਹਨ, ਹੁਣ ਮੈਂ ਐਲਾਨ ਕਰਨਾ ਚਾਹੁੰਦਾ ਹਾਂ ਔਰ ਮੈਂ ਇਹ ਐਲਾਨ ਪਹਿਲਾਂ ਵੀ ਕੀਤਾ ਹੈ ਕਿ ਅਗਰ ਕੋਈ ਵਿਧਵਾ ਬੀਬੀ ਜਿਸ ਨੂੰ ਪੈਨਸ਼ਨ ਮਿਲਦੀ ਹੈ ਔਰ ਉਸ ਦੇ ਲੜਕੇ

[ਮੁੱਖ ਮੰਤਰੀ]

ਨੂੰ ਵੀ ਪੈਨਸ਼ਨ ਮਿਲਦੀ ਹੈ, ਇੱਥੇ ਕਿਹਾ ਗਿਆ ਕਿ 18 ਸਾਲ ਦਾ ਜਿਹੜਾ ਹੋ ਜਾਵੇ ਉਸ ਦੀ ਪੈਨਸ਼ਨ ਬੰਦ ਕਰ ਦਿਓ, ਅਸੀਂ ਉਸ ਦੀ ਪੈਨਸ਼ਨ ਬੰਦ ਨਹੀਂ ਕਰਾਂਗੇ ਔਰ ਚਾਲੂ ਰੱਖਾਂਗੇ । (ਥੰਪਿੰਗ) ।

ਸਪੀਕਰ ਸਾਹਿਬ, ਸ਼ਡਿਊਲਡ ਕਾਸਟਸ ਦੇ ਕਰਜ਼ਿਆਂ ਦਾ ਬੜਾ ਰੌਲਾ ਪਿਆ ਹੈ। ਮੈਂ ਇਸ ਸਬੰਧ ਵਿਚ ਕਈ ਵਾਰੀ ਸਟੇਟਮੈਂਟ ਦਿੱਤੀ ਹੈ। ਸਾਡੇ ਐਮ. ਐਲ. ਏ. ਸਾਹਿਬਾਨ ਵੀ ਕਹਿੰਦੇ ਸਨ ਕਿ ਕਰਜ਼ੇ ਮਾਫ ਨਹੀਂ ਹੋਏ ਲੇਕਿਨ ਮੈਂ ਵੇਰੀਫਾਈ ਕੀਤਾ ਹੈ ਕਿ ਸ਼ਡਿਊਲਡ ਕਾਸਟ ਲੈਂਡ ਡਿਵੈਲਪਮੈਂਟ ਕਾਰਪੋਰੇਸ਼ਨ ਅੰਦਰ ਸਾਰੇ ਕਰਜ਼ੇ ਸਮੇਤ ਇੰਟਰਸਟ ਮਾਫ ਕੀਤੇ ਗਏ ਹਨ। (ਥੰਪਿੰਗ), ਬੈਕਫਿਨਕੋ ਵਿਚ ਵੀ ਸਮੇਤ ਇੰਟਰੈਸਟ ਕਰਜ਼ੇ ਮਾਫ ਕੀਤੇ ਗਏ ਹਨ (ਥੰਪਿੰਗ)। ਪਨਵੈਕ ਵਿਚ ਵੀ ਸਮੇਤ ਇੰਟਰੈਸਟ ਕਰਜ਼ੇ ਮਾਫ ਕੀਤੇ ਗਏ ਹਨ। (ਥੰਪਿੰਗ)। ਕੋਆਪ੍ਰੇਟਿਵ ਦੇ 54 ਕਰੋੜ ਤੋਂ ਉਪਰ ਦੇ ਕਰਜ਼ੇ ਵੀ ਮਾਫ ਕਰਨ ਦਾ ਫੈਸਲਾ ਕੀਤਾ ਹੈ। ਸਰਕਾਰ ਕੋਆਪ੍ਰੇਟਿਵ ਡਿਪਾਰਟਮੈਂਟ ਨੂੰ ਪੈਸਾ ਦੇਵੇਗੀ। ਸਪੀਕਰ ਸਾਹਿਬ, ਕਰਜ਼ਿਆਂ ਦੀ ਗੱਲ ਹੁਣ ਮੁੱਕ ਜਾਣੀ ਚਾਹੀਦੀ ਹੈ। ਜੇ ਕੋਈ ਕਰਿਟਿਸਿਜ਼ਮ ਕਰਨਾ ਚਾਹੁੰਦਾ ਹੈ ਤਾਂ ਮੇਰੇ ਕੋਲ ਆ ਕੇ ਗੱਲ ਕਰ ਲਵੇ। ਕਮਰਸ਼ੀਅਲ ਬੈਂਕਾਂ ਦੇ ਕਰਜ਼ੇ ਰਿਜ਼ਰਵ ਬੈਂਕਾਂ ਦੇ ਹੁਕਮ ਮੁਤਾਬਿਕ ਮੁਆਫ ਨਹੀਂ ਕਰ ਸਕਦੇ।

ਇੱਥੇ, ਸਪੀਕਰ ਸਾਹਿਬ, ਰਿਜ਼ਰਵੇਸ਼ਨ ਦੀ ਬੜੀ ਗੱਲ ਚੱਲੀ ਹੈ। ਰਿਜ਼ਰਵੇਸ਼ਨ ਐਕਟ ਅਸੀਂ ਤਿਆਰ ਕੀਤਾ ਪਿਆ ਹੈ। ਪਿਛਲੇ ਸਾਲ ਅਸੀਂ ਲਿਆਉਣ ਨੂੰ ਤਿਆਰ ਸੀ ਪਰ ਪੁਲੀਟੀਕਲ ਹਾਲਾਤ ਐਸੇ ਹੋਏ ਕਿ ਅਸੀਂ ਲਿਆ ਨਹੀਂ ਸਕੇ। ਮੈਂ ਡਿਟੇਲ ਵਿਚ ਜਾਣਾ ਨਹੀਂ ਚਾਹੁੰਦਾ ਪਰ ਅਸੀਂ ਇਸ ਐਕਟ ਨੂੰ ਇਸ ਦਫ਼ਾ ਲਿਆਵਾਂਗੇ। ਮੈਂ ਇਹ ਐਲਾਨ ਕਰਦਾ ਹਾਂ। (ਥੰਪਿੰਗ)। ਮੈਂ ਬੇਨਤੀ ਕਰਦਾ ਹਾਂ ਕਿ 74 ਕਰੋੜ ਰੁਪਏ ਦੇ ਬਜਟ ਵਿੱਚ ਅਸੀਂ ਬੜੀਆਂ ਰਿਆਇਤਾਂ ਦੇਣੀਆਂ ਹਨ ਔਰ ਮੈਂ ਕਹਾਂਗਾ ਕਿ ਐਫ. ਐਮ. ਸਾਹਿਬ ਇਸ ਨੂੰ ਠੀਕ ਤਰ੍ਹਾਂ ਇਸਤੇਮਾਲ ਕਰਨ ਔਰ ਸਾਨੂੰ ਸ਼ਡਿਊਲਡ ਕਾਸਟਾਂ ਤੋਂ ਨਾਮਣਾ ਖੱਟਣਾ ਚਾਹੀਦਾ ਹੈ। ਸਪੀਕਰ ਸਾਹਿਬ, ਕੈਂਥ ਸਾਹਿਬ ਨੇ ਕਿਹਾ ਕਿ ਗਵਰਨਰ ਐਡਰੈਸ ਵਿਚ ਲੋਕ-ਆਯੁਕਤ ਦੀ ਗੱਲ ਨਹੀਂ ਆਈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਹ ਸਫ਼ਾ 24 ਤੇ ਪੜ੍ਹਣ, ਉਸ ਵਿਚ ਲਿਖਿਆ ਹੈ ਕਿ ਅਸੀਂ ਲੋਕ-ਆਯੁਕਤ ਬਣਾਉਣਾ ਹੈ।

ਇਥੇ ਕੁਰਪਸ਼ਨ ਦੀਆਂ ਬੜੀਆਂ ਗੱਲਾਂ ਹੋਈਆਂ ਹਨ। ਸਾਹਨੀ ਸਾਹਿਬ ਅਤੇ ਭੈਣ ਕਾਂਤਾ ਚਾਵਲਾ ਜੀ ਨੇ ਬੜੀ ਅੱਛੀ ਆਫਰ ਕੀਤੀ ਹੈ। ਮੈਂ ਕਾਹਦੀ ਇਨਕੁਆਇਰੀ ਕਰਵਾਉਣੀ ਹੈ। ਮੇਰਾ ਕੁਲੀਗ ਹੈ। ਕਈ ਵਾਰ ਇਲਜ਼ਾਮ ਗਲਤ ਵੀ ਹੁੰਦੇ ਹਨ ਅਤੇ ਕਈ ਵਾਰ ਠੀਕ ਵੀ ਹੁੰਦੇ ਹਨ। ਮੈਂ ਸਮਝਦਾ ਹਾਂ ਕਿ ਸਾਨੂੰ ਇਕ ਦੂਜੇ ਉਪਰ ਚਿੱਕੜ ਨਹੀਂ ਉਛਾਲਣਾ ਚਾਹੀਦਾ। ਲੇਕਿਨ ਮੈਂ, ਸਪੀਕਰ ਸਾਹਿਬ, ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇ ਕੋਈ ਕੁਰੱਪਸ਼ਨ ਦੀ ਗੱਲ ਕਰਦਾ ਹੈ ਤਾਂ ਉਸ ਦੇ ਲਈ ਸਾਡਾ ਵਿਜੀਲੈਂਸ ਡਿਪਾਰਟਮੈਂਟ ਹੈ। ਸਾਡੀ ਪੁਲਿਸ ਦੀ ਗੱਲ ਕੀਤੀ ਗਈ ਹੈ ਲੇਕਿਨ ਮੈਂ

ਦੱਸਣਾ ਚਾਹੁੰਦਾ ਹਾਂ ਕਿ ਪੁਲੀਸ ਦੇ ਸਾਢੇ ਤਿੰਨ ਸੌ ਦੇ ਕਰੀਬ ਇਸ ਸਾਲ ਦੇ ਅੰਦਰ-ਅੰਦਰ ਅਫ਼ਸਰ ਜਾਂ ਕਾਂਸਟੇਬਲ ਡਿਸਮਿਸ ਹੋਏ ਹਨ । ਕੁਰੱਪਸ਼ਨ ਦੇ ਚਾਰਜ ਉਤੇ ਏ. ਐਸ. ਪੀ. ਡਿਸਮਿਸ ਹੋਇਆ, ਕਈ ਥਾਣੇਦਾਰ ਹੋਏ, ਕਈ ਹੈਡ ਕਾਂਸਟੇਬਲ ਔਰ ਤਿੰਨ ਸੌ ਪੰਦਰਾਂ ਦੇ ਕਰੀਬ ਕਾਂਸਟੇਬਲ ਜਿਹੜੇ ਬੁਰੇ ਹਾਲਾਤਾਂ ਦੇ ਅੰਦਰ ਪਕੜੇ ਗਏ ਔਰ ਵਿਜੀਲੈਂਸ ਡਿਪਾਰਟਮੈਂਟ ਨੇ 35 ਗਜ਼ਟਿਡ ਅਫ਼ਸਰ ਇਕ ਹਨ ਅਤੇ 19 ਗਜ਼ਟਿਡ ਅਫ਼ਸਰ ਇਕ ਹਨ 37 ਨਾਨ-ਗਜ਼ਟਿਡ ਅਫ਼ਸਰਾਂ ਨੂੰ ਪਕੱੜਿਆ । ਇਨ੍ਹਾਂ ਉਤੇ ਕੇਸ ਚਲ ਰਹੇ ਹਨ । ਕੀ ਅਸੀਂ ਅਜੇ ਵੀ ਕੁਰੱਪਸ਼ਨ ਦੇ ਹਾਮੀ ਹਾਂ ? ਲੋਕ ਆਯੁਕਤ ਬਿਲ ਇਸੇ ਸੈਸ਼ਨ ਦੇ ਅੰਦਰ ਲਿਆਂਦਾ ਜਾਵੇਗਾ । ਸਪੀਕਰ ਸਾਹਿਬ, ਫਿਰ ਦੇਖਾਂਗੇ ਕਿ ਕੌਣ ਜ਼ਿੰਮੇਵਾਰ ਹੈ ਕੌਣ ਕਸੂਰਵਾਰ ਹੈ । ਆਖਰਕਾਰ ਇਹ ਲਿਆਉਣਾ ਹੀ ਹੈ ਇਥੇ । ਲੋਕ ਆਯੁਕਤ ਦਾ ਬਿੱਲ ਇਥੇ ਲਿਆ ਕੇ ਹੀ ਉਸ ਦੀਆਂ ਗੱਲਾਂ ਕਰਾਂਗੇ ।

ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਜੋ ਬੇ-ਬੁਨਿਆਦ ਗੱਲਾਂ ਪੁਲੀਟੀਕਲ ਹਲਾਤ ਦੇ ਅੰਦਰ ਹੁੰਦੀਆਂ ਹਨ, ਸਾਨੂੰ ਕਦੇ ਵੀ ਇਸ ਗੱਲ ਤੇ ਨਹੀਂ ਆਉਣਾ ਚਾਹੀਦਾ ਕਿ ਕੌਣ ਪਾਰਟੀ ਤਾਕਤ ਵਿੱਚ ਹੈ, ਕੌਣ ਪਾਰਟੀ ਤਾਕਤ ਵਿੱਚ ਨਹੀਂ ਮੈਂ ਅਕਾਲੀ ਦਲ ਨੂੰ, ਖਾਸ ਕਰਕੇ ਜ਼ੀਰਾ ਸਾਹਿਬ ਇਥੇ ਹੈ ਨਹੀਂ, ਕਹਿਣਾ ਚਾਹੁੰਦਾ ਹਾਂ ਕਿ ਇਹ ਬੜੇ ਦੁੱਖ ਦੀ ਗੱਲ ਹੈ ਕਿ ਜਦੋਂ ਗਵਰਨਰ ਸਾਹਿਬ ਬੋਲ ਰਹੇ ਸੀ ਤਾਂ ਗਵਰਨਰ ਸਾਹਿਬ ਦੇ ਨਾਲ-ਨਾਲ ਉਨ੍ਹਾਂ ਨੇ ਆਪਣਾ ਭਾਸ਼ਣ ਪੜ੍ਹਨ ਲੱਗ ਪਏ ਔਰ ਜਦੋਂ ਆਪ ਉਨ੍ਹਾਂ ਨੇ ਬਹਿਸ ਵਿੱਚ ਹਿੱਸਾ ਲਿਆ ਤਾਂ ਸਾਡੇ ਇਕ ਐਮ. ਐਲ. ਏ. ਸਾਹਿਬ ਨੇ ਕਿਹਾ ਕਿ ਤੁਸੀਂ ਤਾਂ ਗਵਰਨਰ ਦਾ ਐਡਰੇਸ ਆਪ ਹੀ ਪੜ੍ਹ ਰਹੇ ਸੀ, ਹੁਣ ਕਾਹਦੇ ਵਾਸਤੇ ਬੋਲ ਰਹੇ ਹੋ ? ਜ਼ੀਰਾ ਸਾਹਿਬ ਨੂੰ ਆਪਣੀ ਮੰਜੀ ਦੇ ਹੇਠ ਆਪ ਸੋਟਾ ਫੇਰਨਾ ਚਾਹੀਦਾ ਹੈ । ਮੈਂ ਸਮਝਦਾ ਹਾਂ ਕਿ ਬਾਗੀਆਨਾ ਗੱਲਾਂ, ਹਮੇਸ਼ਾ ਇਹ ਕਹਿਣਾ ਅਸੀਂ ਅਲੱਗ ਹੋ ਜਾਣਾ ਹੈ, ਅਸੀਂ ਅਲਗ ਹੋ ਜਾਣਾ ਹੈ, ਆਖ਼ਿਰਕਾਰ ਇਹ ਗੱਲਾਂ ਹਮੇਸ਼ਾ ਨੁਕਸਾਨ ਦੇਹ ਹੁੰਦੀਆਂ ਹਨ । ਮੈਂ ਤੁਹਾਡੀ ਮਾਰਫਤ, ਸਪੀਕਰ ਸਾਹਿਬ, ਕਹਾਂਗਾ ਆਪਣੇ ਅਕਾਲੀ ਵੀਰਾਂ ਨੂੰ ਕਿ ਤੁਸੀਂ ਸਾਰੀਆਂ ਗੱਲਾਂ ਛੱਡ ਕੇ ਡੈਮੋਕ੍ਰੇਟੀਕਲੀ ਆਉ ਔਰ ਪਰਚੀ ਦੇ ਰਾਜ ਤੇ ਵਿਸ਼ਵਾਸ਼ ਰੱਖੋ । ਵਿਸ਼ਵਾਸ਼ ਰੱਖ ਕੇ ਆਉ ਫਿਰ ਅਸੀਂ ਦੇਖਾਂਗੇ ਕਿ ਪੰਜਾਬ ਕਿਹੜੇ ਪਾਸੇ ਨੂੰ ਜਾਂਦਾ ਹੈ ।

ਸਪੀਕਰ ਸਾਹਿਬ, ਮੈਂ ਇੱਕ ਦੋ ਗੱਲਾਂ ਹੋਰ ਕਹਿ ਕੇ ਮੁਆਫ਼ੀ ਲਵਾਂਗਾ । ਸਾਡੇ ਹਰ ਮਹਿਕਮੇ ਵੀ ਬੜੇ ਹਨ, ਜਿਨ੍ਹਾਂ ਦੀਆਂ ਮੈਂ ਬੜੀਆਂ ਗੱਲਾਂ ਕਰਨੀਆਂ ਚਾਹੁੰਦਾ ਸੀ । ਸਾਡੇ ਕਲ ਪੀ ਡਬਲਿਯੂ.ਡੀ. ਹੈ, ਪਬਲਿਕ ਹੈਲਥ ਹੈ । ਸਪੀਕਰ ਸਾਹਿਬ, ਅਸੀਂ ਪੈਸਾ ਲਿਆ ਵਰਲਡ ਬੈਂਕ ਤੋਂ, ਤਾਂ ਕਿ ਜਿਥੇ ਖਾਰਾ ਪਾਣੀ ਹੈ ਡੂੰਘੇ ਟਿਊਬਵੈਲ ਲਾਈਏ, ਇਹ ਅੱਗੇ ਵੀ ਲੱਗੇ ਹਨ, ਫਰੀਦਕੋਟ ਜ਼ਿਲ੍ਹੇ ਦੇ ਅੰਦਰ, ਬਠਿੰਡੇ ਜ਼ਿਲ੍ਹੇ ਦੇ ਅੰਦਰ, ਮਾਨਸਾ ਜ਼ਿਲ੍ਹੇ ਦੇ ਅੰਦਰ, ਅੰਮ੍ਰਿਤਸਰ ਜ਼ਿਲ੍ਹੇ ਦੇ ਅੰਦਰ, ਹੁਸ਼ਿਆਰਪੁਰ ਕੰਡੀ ਏਰੀਏ ਦੇ ਅੰਦਰ, ਸਾਨੂੰ ਵਰਲਡ ਬੈਂਕ ਤੋਂ 870 ਕਰੋੜ ਰੁਪਿਆ ਮਿਲਿਆ ਔਰ ਇਨ੍ਹਾਂ ਦੋ ਸਾਲਾਂ ਵਿਚ ਕਾਫੀ ਕਵਰੇਜ਼ ਕਰ ਦਿੱਤੀ ਜਾਵੇਗੀ ਔਰ ਮੈਂ ਸਮਝਦਾ ਹਾਂ ਕਿ ਚੰਗਾ ਪਾਣੀ ਲੋਕਾਂ ਨੂੰ ਮਿਲਣ ਲੱਗ ਜਾਵੇ ਤਾਂ ਇਸ ਨਾਲੋਂ ਬਿਹਤਰੀਨ ਗੱਲ ਹੋਰ ਕੋਈ ਹੋ ਨਹੀਂ ਸਕਦੀ । ਜੇਕਰ ਪਾਣੀ ਚੰਗਾ ਹੋਵੇ ਤਾਂ ਇਹ ਦੁੱਧ ਵਾਲਾ ਕੰਮ ਵੀ ਦਿੰਦਾ ਹੈ । (ਥੰਪਿੰਗ)

[ਮੁੱਖ ਮੰਤਰੀ]

ਮੈਂ ਬੇਨਤੀ ਕਰਨੀ ਚਾਹੁੰਦਾ ਹਾਂ, ਸਪੀਕਰ ਸਾਹਿਬ, ਪੀ.ਡਬਲਿਯੂ.ਡੀ. ਦੇ ਬਾਰੇ। ਪੀ.ਡਬਲਿਯੂ.ਡੀ. ਦੇ ਬੜੇ ਇੰਬੀਸ਼ੀਅਸ ਪ੍ਰੋਗਰਾਮ ਹਨ, ਬੜੇ ਭਾਰੀ ਪ੍ਰੋਗਰਾਮ ਪੀ.ਡਬਲਿਯੂ. ਦੇ ਮੰਤਰੀ ਜੀ ਨੇ ਬਣਾਏ ਹਨ। ਇਥੇ ਇਹ ਗੱਲ ਕਹੀ ਗਈ ਕਿ 6 ਸਾਲ ਹੋ ਗਏ ਹਨ ਸੜਕਾਂ ਟੁੱਟ ਗਈਆਂ, ਉਨ੍ਹਾਂ ਨੂੰ ਮੁਰੰਮਤ ਕਰਾਂਗੇ ਜਾਂ ਨਹੀਂ ? ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਿਹੜੀਆਂ ਛੇ ਸਾਲ ਤੋਂ ਪਹਿਲਾਂ ਵੀ ਟੁੱਟੀਆਂ ਹਨ ਉਨ੍ਹਾਂ ਨੂੰ ਵੀ ਮੁਰੰਮਤ ਕਰਾਂਗੇ ਔਰ ਬਣਾਵਾਂਗੇ, ਉਨ੍ਹਾਂ ਦੀ ਹਮੇਸ਼ਾ ਵਾਸਤੇ ਦੇਖ ਭਾਲ ਕਰਾਂਗੇ। (ਥੰਪਿੰਗ) ਪੀ.ਡਬਲਿਯੂ.ਡੀ. ਔਰ ਮੰਡੀ ਬੋਰਡ ਦਾ ਬੜਾ ਭਾਰੀ ਤੁਅੱਲਕ ਹੈ। ਮੰਡੀ ਬੋਰਡ ਪੈਸੇ ਦਿੰਦਾ ਹੈ ਔਰ ਪੀ. ਡਬਲਿਯੂ.ਡੀ. ਬਣਾਉਂਦਾ ਹੈ। ਵੰਨ ਸਾਈਡ ਸੜਕਾਂ ਮੰਡੀ ਬੋਰਡ ਵੀ ਬਣਾਉਂਦਾ ਹੈ।

ਦੂਸਰੀ ਗੱਲ, ਇਥੇ ਬੜੇ ਬੜੇ ਪੁਲਾਂ ਦਾ ਜ਼ਿਕਰ ਵੀ ਆਇਆ ਕਿ ਇਥੇ ਪੁਲ ਬਣ ਰਹੇ ਹਨ ਲੇਕਿਨ ਇਸ ਦੇ ਨਾਲ ਨਾਲ ਅਸੀਂ ਹੋਰ ਵੀ ਪੁਲਾਂ ਨੂੰ ਹੱਥ ਵਿਚ ਲੈ ਕੇ ਅਸੀਂ ਇਸ ਗੱਲ ਬਾਰੇ ਪੂਰਾ ਤਿਸਵੀਆ ਕਰਾਂਗੇ ਕਿ ਜਿਹੜੇ ਪੁਲ, ਜਿਸ ਤਰ੍ਹਾਂ ਮੈਨੂੰ ਸ਼੍ਰੀ ਰਮੇਸ਼ ਦੱਤ ਸ਼ਰਮਾ, ਐਮ.ਐਲ.ਏ., ਨੇ ਦੱਸਿਆ ਔਰ ਮੈਂ ਆਪ ਨੂਰਪੁਰ ਬੇਦੀ ਜਾਂਦਾ ਰਿਹਾ ਹਾਂ, ਦੱਸਿਆ ਗਿਆ ਕਿ ਉਥੇ ਬੜੀਆਂ ਖੱਡਾਂ ਹਨ, ਉਥੇ ਛੋਟੇ-ਛੋਟੇ ਪੁਲ ਲੱਗਣੇ ਚਾਹੀਦੇ ਹਨ। ਮੈਂ ਇਕ ਕਰੋੜ ਰੁਪਿਆ ਮਨਜ਼ੂਰ ਕੀਤਾ ਹੈ ਜਿਹੜਾ ਨੂਰਪੁਰ ਬੇਦੀ ਦੇ ਅੰਦਰ ਲੱਗਣਾ ਹੈ ਔਰ ਕਾਜ਼ ਵਜ ਜਿਹੜੇ ਹੁਸਿਆਰਪੁਰ ਜ਼ਿਲ੍ਹੇ ਵਿਚ ਹਨ, ਜਿਥੋਂ ਦੀ ਦਰਿਆ ਜਾਂਦਾ ਹੈ ਜਾਂ ਚੋਅ ਚੜ੍ਹਕੇ, ਆ ਜਾਂਦੀ ਹੈ ਉਸ ਵਾਸਤੇ ਅਸੀਂ 8 ਕਰੋੜ ਰੁਪਿਆ ਯੀਅਰ ਮਾਰਕ ਕਰਕੇ ਰੱਖਿਆ ਹੈ।

ਬੜੇ ਬੜੇ ਇੰਬੀਸ਼ੀਅਸ ਪ੍ਰੋਗਰਾਮ ਸਾਡੇ ਮਨ ਵਿਚ ਹਨ ਔਰ ਮੈਂ ਸਮਝਦਾ ਹਾਂ ਕਿ ਅਸੀਂ ਡਿਵੈਲਪਮੈਂਟ ਕਰਦੇ ਜਾਈਏ। ਉੱਨਤ ਗਰਾਮ ਸਕੀਮ ਹੈ, ਕਿੰਨੇ ਪੈਸੇ ਲਾਏ ਹਨ, ਟਾਈਮ ਬੜਾ ਹੋ ਗਿਆ ਹੈ ਜੇਕਰ ਮੈਂ ਉਨਤ ਗਰਾਮ ਸਕੀਮ ਤੇ ਬੋਲਾਂ ਤਾਂ ਘੱਟੋ ਘੱਟ ਪੌਣਾ ਘੰਟਾ ਹੋਰ ਲੱਗੇਗਾ ਔਰ ਤਿੰਨ ਮੈਂ ਵਜਾ ਦਿਆਂਗਾ, ਹਾਊਸ ਦਾ ਟਾਈਮ ਮੈਂ ਖ਼ਰਾਬ ਨਹੀਂ ਕਰਨਾ ਚਾਹੁੰਦਾ ਲੇਕਿਨ ਮੈਂ ਦੱਸਣਾ ਚਾਹੁੰਦਾ ਹਾਂ ਕਿ ਪਿੰਡਾਂ ਦੇ ਅੰਦਰ ਅਸੀਂ ਜ਼ਿੰਦਗੀ ਵਧੀਆ ਬਣਾਈ ਹੈ। ਕੋਈ ਆਦਮੀ ਨਹੀਂ ਕਹਿ ਸਕਦਾ ਕਿ ਅੱਜ ਪਿੰਡਾਂ ਦੀ ਜ਼ਿੰਦਗੀ ਸ਼ਹਿਰਾਂ ਦੀ ਜ਼ਿੰਦਗੀ ਨਾਲੋਂ ਮਾੜੀ ਹੈ। ਅੱਜ ਪਿੰਡਾਂ ਦੇ ਲੋਕਾਂ ਦੇ ਘਰਾਂ ਦੇ ਵਿਚ ਫਰਿੱਜ ਹਨ, ਅੱਜ ਪਿੰਡਾਂ ਦੇ ਲੋਕਾਂ ਦੇ ਘਰਾਂ ਦੇ ਅੰਦਰ ਟੀ.ਵੀ. ਹੈ, ਅੱਜ ਲੋਕਾਂ ਦੇ ਘਰਾਂ ਵਿਚ ਹੀਟਰ ਹਨ ਔਰ ਅੱਜ ਉਹ ਲੋਕ ਰੋਟੀਆਂ ਗੈਸ ਤੇ ਪਕਾਉਂਦੇ ਹਨ, ਅੱਜ ਪੁਰਾਣਾ ਛਿਟੀਆਂ ਦਾ ਕੰਮ ਹਟ ਚੁੱਕਿਆ ਹੈ ਔਰ ਉਹ ਅੱਜ ਪੱਕੀਆਂ ਸੜਕਾਂ ਤੇ ਚਲਦੇ ਹਨ। ਅਸੀਂ ਫੈਸਲਾ ਕੀਤਾ ਹੈ ਕਿ ਇਸ ਮਹੀਨੇ ਦੇ ਅੰਦਰ ਜਿਹੜੇ ਦੋ ਹਜ਼ਾਰ ਦੇ ਕਰੀਬ ਸਾਡੇ ਪਿੰਡ ਰਹਿ ਗਏ ਸੀ, ਜਿਨ੍ਹਾਂ ਨੂੰ ਕਰਜ਼ਾ ਨਹੀਂ ਦਿੱਤਾ ਉਨਤ ਗਰਾਮ ਸਕੀਮ ਸ਼ੁਰੂ ਕਰਨ ਵਾਸਤੇ, ਉਨ੍ਹਾਂ ਦੋ ਹਜ਼ਾਰ ਪਿੰਡਾਂ ਨੂੰ ਇਸੇ ਮਹੀਨੇ ਦੇ ਅੰਦਰ ਪੈਸੇ ਜਾ ਚੁੱਕੇ ਹਨ। ਅਸੀਂ ਹਰ ਬਲਾਕ ਅੰਦਰ 10-10 ਫਿਰਨੀਆਂ ਵਾਸਤੇ 20 ਹਜ਼ਾਰ ਰੁਪਿਆ ਦਿੱਤਾ ਹੈ। ਪੰਜ ਕੰਪੋਨੈਂਟ ਹਨ, ਸਪੀਕਰ ਸਾਹਿਬ। ਨਾਲੀਆਂ ਪੱਕੀਆਂ ਕਰਨੀਆਂ, ਗਲੀਆਂ ਪੱਕੀਆਂ, ਕਰਨੀਆਂ, ਫਿਰਨੀਆਂ ਪੱਕੀਆਂ ਕਰਨੀਆਂ, ਪਾਣੀ ਦਾ ਨਿਕਾਸ ਕਰਨਾ, ਔਰ ਪੰਜਵਾਂ ਹੈ ਲੈਟਰੀਨਜ਼ ਬਣਾਉਣੀਆਂ। ਵੈਲਫੇਅਰ ਡਿਪਾਰਟਮੈਂਟ ਵੀ ਲੈਟਰੀਨਜ਼ ਬਣਾ ਕ ਦੇ ਰਿਹਾ,

ਹੈ, ਇਨ੍ਹਾਂ ਨੇ ਵਾਟਰ ਪਾਊਂਡ ਲੈਟਰੀਨਜ਼ ਵਾਸਤੇ ਪੈਸਾ ਰੱਖਿਆ ਹੈ। ਗਰੀਬ ਆਦਮੀ ਵਾਸਤੇ ਔਖਾ ਹੈ, ਗਰੀਬ ਆਦਮੀ ਨੂੰ ਬਾਹਰ ਜਾਣਾ ਖੇਤਾਂ ਦੇ ਅੰਦਰ ਬੜਾ ਭਾਰੀ ਮੁਸ਼ਕਲ ਲਗਦਾ ਹੈ। ਸਾਡੀ ਸਰਕਾਰ ਨੇ ਸ਼ੁਰੂ ਜ਼ਰੂਰ ਕਰ ਦੇਣਾ ਹੈ, ਚਾਹੇ ਹੋਰ ਸਰਕਾਰ ਬਣਾਉਂਦੀ ਰਹੇ। ਲੇਕਿਨ ਅਸੀਂ ਗਰੀਬਾਂ ਵਾਸਤੇ ਲੈਟਰੀਨਜ਼ ਵਾਸਤੇ ਪੈਸੇ ਮੁਹੱਈਆ ਕੀਤੇ ਹਨ ਜਿਹੜਾ ਬੜਾ ਭਾਰੀ ਰੈਵੋਲਿਉਸ਼ਨਰੀ ਸਟੈਪ ਹੈ।

ਮੈਂ ਬੇਨਤੀ ਕਰਨਾ ਚਾਹੁੰਦਾ ਸੀ, ਸਪੀਕਰ ਸਾਹਿਬ, ਕਿ ਟੈਕਨੀਕਲ ਐਜੂਕੇਸ਼ਨ ਤੇ ਵੀ ਬੜਾ ਭਾਰੀ ਪ੍ਰੋਗਰਾਮ ਬਣਾਇਆ ਹੈ। ਟੈਕਨੀਕਲ ਐਜੂਕੇਸ਼ਨ ਦਾ ਪਹਿਲਾ ਬਜਟ 50-60 ਕਰੋੜ ਰੁਪਿਆ ਹੁੰਦਾ ਸੀ। ਮੈਂ ਵੀ ਇਸ ਟੈਕਨੀਕਲ ਐਜੂਕੇਸ਼ਨ ਦਾ ਮਨਿਸਟਰ ਰਿਹਾ ਹਾਂ। ਮੈਂ ਜਦੋਂ ਟੈਕਨੀਕਲ ਐਜੂਕੇਸ਼ਨ ਦਾ ਮਨਿਸਟਰ ਸੀ ਤਾਂ ਮੈਨੂੰ ਤਾਂ ਇਹ ਗੱਲ ਨਹੀਂ ਸੀ ਸਮਝ ਆਉਂਦੀ ਕਿ ਆਈ.ਟੀ.ਆਈ. ਬਣਾਈਏ ਕਿਥੇ ਪਰ ਅੱਜ ਆਈ.ਟੀ.ਆਈਜ਼. ਦਾ, ਪੋਲੀਟੈਕਨਿਕਸ ਦਾ, ਇੰਜੀਨੀਰਿੰਗ ਕਾਲਿਜਜ਼ ਦਾ ਅਸੀਂ ਨੈਟ ਵਰਕ ਬਣਾ ਕੇ ਛੱਡਿਆ ਹੈ। ਇਹ ਤਾਂ ਗੱਲ ਕਰਦੇ ਸੀ, ਸਪੀਕਰ ਸਾਹਿਬ, ਇੰਜੀਨੀਰਿੰਗ ਕਾਲਜ ਦੀ ਪਰ ਮੈਂ ਹੈਰਾਨ ਹਾਂ ਕਿ ਇਹ ਇੰਜੀਨੀਰਿੰਗ ਕਾਲਜ ਦੇ ਖਿਲਾਫ਼ ਵੀ ਬੋਲੇ ਹਨ। ਮੈਂ ਇਨ੍ਹਾਂ ਨੂੰ ਕੀ ਕਹਾਂ? ਮੈਨੂੰ ਅਫ਼ਸੋਸ ਹੈ। ਮੈਡੀਕਲ ਕਾਲਜ ਵਿਚ ਅਸੀਂ ਪ੍ਰਿੰਸੀਪਲ ਰੱਖਿਆ ਹੈ ਲੇਕਿਨ ਇਥੇ ਸਵਾਲ ਪੈਂਦਾ ਹੋਇਆ ਜ਼ਮੀਨ ਦਾ। ਇਹ ਜ਼ਮੀਨ ਅਸੀਂ ਲਈ ਗਨੀ ਖਾਨ ਦੀ ਲੇਕਿਨ ਹੈ ਸ਼ੁਭ ਕੰਮ ਵਾਸਤੇ। ਜਲੰਧਰ ਦੇ ਅੰਦਰ ਇਕ ਬਿਲਡਿੰਗ ਵੀ ਲਈ ਹੈ, ਗੱਲ ਕਰਦਾ ਹਾਂ ਇੰਜੀਨੀਰਿੰਗ ਕਾਲਜ ਦੀ, ਜਿਹੜੀ ਬਾਈ ਪਾਸ ਉਤੇ ਹੈ। ਉਨ੍ਹਾਂ ਨੂੰ ਕਿਹਾ ਹੈ ਜੁਲਾਈ ਵਿਚ ਕਲਾਸਾਂ ਚਾਲੂ ਹੋ ਲੈਣ ਦਿਉ। ਪਾਲੀਟੈਕਨਿਕਸ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਮਾਨਯੋਗ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਜੀ ਦੇ ਭੋਗ ਤੇ ਮੈਂ ਉਨ੍ਹਾਂ ਦੇ ਪਿੰਡ ਸੰਧਵਾਂ ਗਿਆ ਸੀ। ਮੈਨੂੰ ਪੀ.ਐਮ. ਸਾਹਿਬ ਨੇ ਕਿਹਾ ਸੀ ਕਿ ਕੋਈ ਨਾ ਕੋਈ ਗਿਆਨੀ ਜੀ ਦੇ ਨਾਮ ਉਤੇ ਅਸੀਂ ਯਾਦਗਾਰ ਬਣਾਉਣਾ ਚਾਹੁੰਦੇ ਹਾਂ। ਮੈਂ ਉਥੇ ਐਲਾਨ ਕਰਕੇ ਆਇਆ ਸੀ ਕਿ ਗਿਆਨੀ ਜੀ ਦੇ ਨਾਮ ਉਤੇ ਇਕ ਪੋਲੀਟੈਕਨਿਕ ਬਣਾਇਆ ਜਾਵੇ ਔਰ ਇਹ ਪੋਲੀਟੈਕਨਿਕ ਗਿਆਨੀ ਜੀ ਦੇ ਨਾਮ ਤੇ ਬਣਾਇਆ ਜਾਵੇਗਾ। ਮੈਂ ਤੁਹਾਨੂੰ ਇਲਤਜਾ ਨਾਲ ਕਹਿੰਦਾ ਹਾਂ।

ਸਪੀਕਰ ਸਾਹਿਬ, ਬੜੇ ਮਹਿਕਮੇ ਛੁੱਟ ਗਏ ਹਨ। ਇਕ ਗੱਲ ਮੈਂ ਰਿਟਾਂ ਦੇ ਬਾਰੇ ਜ਼ਰੂਰ ਕਰਨਾ ਚਾਹੁੰਦਾ ਹਾਂ। ਇਥੇ ਰਿਟਾਂ ਦੇ ਬਾਰੇ ਬੜੀਆਂ ਗੱਲਾਂ ਕਹੀਆਂ ਗਈਆਂ ਕਿ 14 ਰਿਟਾਂ ਸਾਡੇ ਖ਼ਿਲਾਫ਼ ਹੋ ਗਈਆਂ ਹਨ। ਇਸ ਦੇ ਬਾਰੇ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ। ਮਾਨਸਾ ਕੇਸ ਹਾਈ ਕੋਰਟ ਦੇ ਅੰਦਰ ਲਗਿਆ ਔਰ ਉਹ ਰਿੱਟ ਜਸਬੀਰ ਸਿੰਘ ਨੇ ਕੀਤੀ ਸੀ। ਉਹ ਰਿੱਟ ਡਿਸਮਿਸ ਹੋਈ। ਇਸ ਨੂੰ ਕੋਈ ਸਮਝਦਾ ਨਹੀਂ। ਹਾਈ ਕੋਰਟ ਦੇ ਜੱਜਾਂ ਨੇ ਆਪੇ ਹੀ ਸਵਾਲ ਕੀਤੇ ਕਿ ਕੀ ਚੀਫ ਮਨਿਸਟਰ ਸਾਹਿਬ ਦੀ ਇਨਟਨਸ਼ਨ ਮੈਲਾਫਾਈਡ ਸੀ? ਉਨ੍ਹਾਂ ਨੇ ਕਿਹਾ ਕਿ 'ਨੋ'। ਫਿਰ ਉਨ੍ਹਾਂ ਨੇ ਆਪੇ ਹੀ ਕਿਹਾ ਕਿ ਉਹ ਜਿਹੜਾ ਅਫ਼ਸਰ ਸੀ, ਕੀ ਉਸ ਨੇ ਫੇਅਰ ਸਿਲੈਕਸ਼ਨ ਕੀਤੀ? ਉਨ੍ਹਾਂ ਨੇ ਕਿਹਾ 'ਨੋ'। ਨਹੀਂ, ਫੇਅਰ ਸਿਲੈਕਸ਼ਨ ਨਹੀਂ ਕੀਤੀ ਔਰ ਤੀਸਰੀ ਗੱਲ ਆਪਣੇ ਆਪ ਤੋਂ ਪੁੱਛੀ ਕਿ ਕੀ ਉਸ ਦੇ ਬਰਖ਼ਿਲਾਫ਼ ਇਨਕੁਆਇਰੀ ਜਾਇਜ਼ ਸੀ, ਬਦਲਣਾ ਜਾਇਜ਼ ਸੀ? ਉਨ੍ਹਾਂ ਨੇ ਕਿਹਾ ਕਿ ਠੀਕ ਹੈ, ਬਦਲਿਆ ਜਾਣਾ ਚਾਹੀਦਾ ਸੀ। ਤੁਹਾਨੂੰ ਮੈਂ ਦੱਸਣਾ ਚਾਹੁੰਦਾ ਹਾਂ ਕਿ

[ਮੁੱਖ ਮੰਤਰੀ]

ਉਸ ਆਈ.ਏ.ਐਸ. ਦੇ ਖ਼ਿਲਾਫ ਮੈਂ ਐਕਸ਼ਨ ਲਵਾਂਗਾ । ਸਪੀਕਰ ਸਾਹਿਬ, ਨਾਮੀਨੇਸ਼ਨਜ਼ ਦੇ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਜੋ ਨਾਮੀਨੇਸ਼ਨਜ਼ ਕੀਤੀਆਂ ਹਨ ਉਹ ਬੜੇ ਢੰਗ ਨਾਲ ਕੀਤੀਆਂ ਹਨ ਔਰ ਡਿਜ਼ਰਵਿੰਗ ਬੰਦਿਆਂ ਲਈ ਕੀਤੀਆਂ ਹਨ । ਇਕ ਨਾਮੀਨੇਸ਼ਨ ਤਾਂ ਕਾਮਰੇਡ ਰਾਮ ਕਿਸ਼ਨ ਜੋ ਪੰਜਾਬ ਦੇ ਚੀਫ਼ ਮਨਿਸਟਰ ਵੀ ਰਹੇ ਹਨ ਉਨ੍ਹਾਂ ਦੇ ਪਰਿਵਾਰ ਦੇ ਆਦਮੀ ਦੀ ਕੀਤੀ ਹੈ । ਫਿਰ ਇਕ ਨਾਮੀਨੇਸ਼ਨ ਕੈਪਟਨ ਰਤਨ ਸਿੰਘ ਜਿਹੜੇ ਬਹੁਤ ਵਡੇ ਲੀਡਰ ਔਰ ਫਰੀਡਮ ਫਾਈਟਰ ਰਹੇ ਹਨ ਉਨ੍ਹਾਂ ਦੇ ਗਰਾਂਡਸਨ ਦੀ ਕੀਤੀ ਹੈ । ਫਿਰ ਜਿਹੜਾ ਇਥੇ ਚੱਠਾ ਸਾਹਿਬ ਦੇ ਲੜਕੇ ਦੀ ਗੱਲ ਕੀਤੀ ਜਾਂਦੀ ਹੈ, ਉਹ ਮੈਂ ਦੱਸਦਾ ਹਾਂ ਕਿ ਇਹ ਚੱਠਾ ਸਾਹਿਬ ਜਿਸ ਵੇਲੇ ਪੰਜਾਬ ਵਿਚ ਅੱਤਵਾਦ ਜ਼ੋਰਾਂ ਤੇ ਸੀ ਤਾਂ ਉਨ੍ਹਾਂ ਨੂੰ ਤੇ ਸਾਰੇ ਪਰਿਵਾਰ ਨੂੰ ਧਮਕੀਆਂ ਆਉਂਦੀਆਂ ਸਨ, ਉਸ ਵੇਲੇ ਉਹ ਪੰਜਾਬ ਦੇ ਹੋਮ ਸੈਕਟਰੀ ਰਹੇ ਹਨ ਔਰ ਆਪਣੀ ਜਾਨ ਦੀ ਪਰਵਾਹ ਨਾ ਕਰਕੇ ਵੀ ਉਨ੍ਹਾਂ ਨੇ ਪੰਜਾਬ ਦੀ ਸੇਵਾ ਕੀਤੀ ਹੈ, ਕੀ ਹੋ ਗਿਆ ਜੇ ਅਜਿਹੇ ਆਦਮੀ ਦੇ ਇਕ ਲੜਕੇ ਦੀ ਨਾਮੀਨੇਸ਼ਨ ਕਰ ਦਿੱਤੀ । ਕੀ ਗੁਨਾਹ ਕੀਤਾ ਹੈ ਜਿਸ ਕਰਕੇ ਇਹ ਸਰਕਾਰ ਨੂੰ ਬਦਨਾਮ ਕਰਨਾ ਚਾਹੁੰਦੇ ਹਨ । ਕੋਈ ਕੋਰਟ ਨੇ ਸਰਕਾਰ ਦੇ ਖ਼ਿਲਾਫ ਸਟੱਰਿਕਚਰ ਪਾਸ ਨਹੀਂ ਕੀਤੇ । ਜੇ ਕਿਤੇ ਸਟਰਿਕਚਰ ਪਾਸ ਕੀਤੇ ਹੋਣ ਤਾਂ ਮੈਂ ਅਸਤੀਫ਼ਾ ਦੇ ਦੇਵਾਂਗਾ । ਤੁਸੀਂ ਇਥੇ ਬੈਠ ਕੇ ਡਿਸਕਸ਼ਨ ਕਰ ਲਵੋ ।

ਫਿਰ, ਸਪੀਕਰ ਸਾਹਿਬ, ਹੈਲਥ ਡਿਪਾਰਟਮੈਂਟ ਦੀ ਗੱਲ ਹੈ, ਮੈਂ ਦੱਸਣਾ ਚਾਹੁੰਦਾ ਹਾਂ ਕਿ 2-3 ਦਿਨ ਹੋਏ ਹਨ ਵਰਲਡ ਬੈਂਕ ਤੋਂ ਇਹ ਪਰਾਮਿਸ ਮਿਲਿਆ ਹੈ ਕਿ ਉਹ ਦੋ ਸਾਲ ਵਾਸਤੇ 400 ਕਰੋੜ ਰੁਪਏ ਦੇਣ ਨੂੰ ਤਿਆਰ ਹਨ । ਇਹ ਚੰਗੀ ਗੱਲ ਹੈ ਇਸ ਨਾਲ ਅਸੀਂ ਪੰਜਾਬ ਦੇ ਹਸਪਤਾਲਾਂ ਵਿਚ ਹੈਲਥ ਸਰਵਿਸਜ਼ ਚੰਗੀਆਂ ਕਰਾਂਗੇ ਜਿਸ ਨਾਲ ਬੇਹਤਰ ਸੇਵਾਵਾਂ ਲੋਕਾਂ ਨੂੰ ਮਿਲਣਗੀਆਂ । ਅੱਜ ਲੋਕ ਪ੍ਰਾਈਵੇਟ ਹਸਪਤਾਲਾਂ ਵਲ ਦੌੜਦੇ ਹਨ, ਸਰਕਾਰੀ ਹਸਪਤਾਲਾਂ ਵਿਚ ਘੱਟ ਜਾਂਦੇ ਹਨ, ਇਸ ਲਈ ਅਸੀਂ ਚਾਹੁੰਦੇ ਹਾਂ ਕਿ ਸਰਕਾਰੀ ਹਸਪਤਾਲਾਂ ਵਿਚ ਕੁਝ ਹੋਰ ਰਿਆਇਤਾਂ ਦਿੱਤੀਆਂ ਜਾਣ । ਲੋਕਾਂ ਨੂੰ ਸਹੂਲਤਾਂ ਮਿਲਣ ।

ਸਪੀਕਰ ਸਾਹਿਬ, ਇਸ ਤੋਂ ਬਾਅਦ ਮੈਂ ਐਜੂਕੇਸ਼ਨ ਦੀ ਗੱਲ ਕਰਨਾ ਚਾਹੁੰਦਾ ਹਾਂ । ਮੈਂ ਦੱਸਦਾ ਹਾਂ ਕਿ ਪਿਛਲੇ ਸਾਲ 400 ਨਵੇਂ ਸਕੂਲ ਖੋਲ੍ਹੇ ਸਨ ਔਰ ਇਸ ਸਾਲ ਅਸੀਂ 540 ਸਕੂਲ ਕਰਾਂਗੇ । ਇਸੇ ਤਰ੍ਹਾਂ ਪੰਜਾਬੀ ਜ਼ਬਾਨ ਵਾਸਤੇ ਵੀ ਅਸੀਂ ਬਹੁਤ ਕੁਝ ਕੀਤਾ ਹੈ । ਪੰਜਾਬੀ ਜ਼ਬਾਨ ਨੂੰ ਵਧਾਉਣ ਵਾਸਤੇ ਸ੍ਰੀ ਗੁਰੂ ਅਗਦ ਦੇਵ ਜੀ ਜਿਨ੍ਹਾਂ ਨੇ ਪੰਜਾਬੀ ਲਿਪੀ ਬਣਾਈ ਉਨ੍ਹਾਂ ਦੀ ਯਾਦ ਵਿਚ ਅਸੀਂ ਆਡੀਟੋਰੀਅਮ ਬਣਾਉਣਾ ਸ਼ੁਰੂ ਕੀਤਾ ਹੈ ਜਿਸ ਤੇ ਸਰਕਾਰ ਨੇ 20 ਲੱਖ ਰੁਪਿਆ ਖਰਚ ਦਿੱਤਾ ਹੈ । ਇਹ ਪੰਜਾਬ ਬਹੁਤ ਵੱਡਾ ਪੰਜਾਬ ਸੀ । ਪਰ ਕੁਝ ਸਾਥੀਆਂ ਨੇ ਆਪਣੇ ਜ਼ਾਤੀ ਮੁਫਾਦ ਲਈ ਲੰਗੜਾ ਕਰ ਦਿੱਤਾ ਹੈ । ਇਸ ਦੇ ਟੁੱਕੜੇ ਟੁੱਕੜੇ ਕਰ ਦਿੱਤੇ ਔਰ ਅੱਜ ਇਹ ਲੰਗੜਾ ਪੰਜਾਬ ਰਹਿ ਗਿਆ ਹੈ । ਮੈਂ ਅੱਜ ਇਸ ਤੇ ਬੋਲਣਾ ਬਹੁਤ ਸੀ ਪਰ ਸਮੇਂ ਦੀ ਘਾਟ ਕਾਰਨ ਮੈਂ ਇਥੇ ਹੀ ਬਸ ਕਰਦਾ ਹਾਂ ਔਰ ਮੈਂ ਤੁਹਾਡੀ ਆਗਿਆ ਲੈ ਕੇ ਬੈਠਦਾ ਹਾਂ ।

ਸਪੀਕਰ ਸਾਹਿਬ, ਇਕ ਗਲ ਰਹਿ ਗਈ ਹੈ ਉਹ ਇਹ ਹੈ ਜਿਹੜੀ ਸ਼੍ਰੀ ਰਮੇਸ਼ ਦੱਤ ਜੀ ਨੇ ਦਫ਼ਾ 4 ਔਰ 5 ਦੀ ਗਲ ਕੀਤੀ ਹੈ ਜਿਸ ਕਾਰਨ ਲੋਕਾਂ ਨੂੰ ਬਹੁਤ ਤਕਲੀਫ਼ ਹੁੰਦੀ ਹੈ । ਉਸ ਸਬੰਧ ਵਿਚ ਮੈਂ ਇਹ ਕਹਿੰਦਾ ਹਾਂ ਕਿ ਦਫ਼ਾ 4 ਤਾਂ ਅੱਜ ਤੋਂ ਹੀ ਖ਼ਤਮ ਕਰ ਦਿੱਤੀ ਹੈ ਔਰ 5 ਬਾਰੇ ਫਿਰ ਵੇਖ ਲਵਾਂਗੇ । (ਥੰਪਿੰਗ)

**Mr. Speaker** : Now I put the Motion of Thanks moved by Shri Upinder Kumar Sharma and seconded by Sardar Ishar Singh to the vote of the House.

**Mr. Speaker** : Question is—

"That an Address be presented to the Governor in the following terms :—

"That the Members of this House assembled in this Session are deeply grateful to the Governor for the Address which he has been pleased to deliver to the House on the 28th February, 1995."

*The motion was carried.*

**Mr. Speaker**: The House stands adjourned till 2.00 P.M., on Monday, the 13th March, 1995.

*2.25 P.M.

*(The Sabha then adjourned till 2.00 P.M. on Monday, the 13th March, 1995),*

———

1470—4-7-95—305—ਪੰਜਾਬ ਸਰਕਾਰ ਪ੍ਰੈਸ. ਪਟਿਆਲਾ ।

# PUNJAB VIDHAN SABHA

## DEBATES

*13th March, 1995*

Vol. IX—No. 8

## OFFICIAL REPORT

CONTENTS

*Monday, the 13th March, 1995*



**Punjab Vidhan Sabha Secretariat, Chandigarh.**

Price : Rs.

# PUNJAB VIDHAN SABHA

*Monday, the 13th March, 1995*

*The Vidhan Sabha met in the Punjab Vidhan Sabha Hall, Vidhan Bhawan, Chandigarh, at 2.00 P.M. Mr. Speaker (Shri Harnam Das Johar) in the Chair.*

## STARRED QUESTIONS AND ANSWERS

### ਪੀ.ਏ.ਪੀ. ਦੁਆਰਾ ਜ਼ਮੀਨ ਦਾ ਗ਼ੈਰ-ਕਾਨੂੰਨੀ ਕਬਜ਼ਾ

*2334. (1) **ਕਾਮਰੇਡ ਅਜੈਬ ਸਿੰਘ ਰੌਂਤਾ**
(2) **ਸ੍ਰੀਮਤੀ ਵਿਮਲਾ ਡਾਂਗ**
: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੂੰ ਡਿਪਟੀ ਕਮਿਸ਼ਨਰ, ਕਪੂਰਥਲਾ ਪਾਸੋਂ ਕਪੂਰਥਲਾ ਜ਼ਿਲ੍ਹੇ ਵਿਚ 16 ਪਿੰਡਾਂ ਵਿਚ ਫੈਲੇ ਬਿਆਸ ਦਰਿਆ ਦੇ ਪੂਰਬੀ ਕਿਨਾਰਿਆਂ ਤੇ 6,100 ਏਕੜ ਜ਼ਮੀਨ ਤੇ ਪੀ.ਏ.ਪੀ. ਦੁਆਰਾ ਗ਼ੈਰ-ਕਾਨੂੰਨੀ ਕਬਜ਼ੇ ਕੀਤੇ ਜਾਣ ਬਾਰੇ ਕੋਈ ਰਿਪੋਰਟ ਪ੍ਰਾਪਤ ਹੋਈ ਹੈ;

(ਅ) ਜੇਕਰ ਅਜਿਹਾ ਹੋਵੇ ਤਾਂ ਉਸਦੀ ਇਕ ਕਾਪੀ ਅਤੇ ਉਸ ਤੇ ਕੀਤੀ ਗਈ ਕਾਰਵਾਈ, ਜੇਕਰ ਕੋਈ ਹੋਵੇ, ਤਾਂ ਇਸ ਸਬੰਧੀ ਵਿਵਰਣ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ?

**Doctor Kewal Krishan** (Finance Minister): (a) Yes, Sir.

(b) A copy of the report of Deputy Commissioner, Kapurthala, alongwith a *statement about the action taken is laid on the Table of the House.

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਫਾਈਨਾਂਸ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਡੀ. ਸੀ. ਕਪੂਰਥਲਾ ਨੇ ਆਪਣੀ ਰਿਪੋਰਟ 16 ਪਿੰਡਾਂ ਦੇ ਬਾਰੇ ਦਿੱਤੀ ਹੈ ਕਿ ਇਸ ਜ਼ਮੀਨ ਤੇ ਪੀ. ਏ. ਪੀ. ਨੇ ਜਬਰਦਸਤੀ ਕਬਜ਼ਾ ਕੀਤਾ ਹੋਇਆ ਸੀ । ਇਸ ਦੀ ਬਕਾਇਦਾ ਇਨਕੁਆਇਰੀ ਵੀ ਕੀਤੀ ਗਈ ਹੈ । ਇਸ ਜ਼ਮੀਨ ਤੇ ਬਾਅਦ ਵਿਚ ਮਾਲ ਵਿਭਾਗ ਨੇ ਕਬਜਾ ਕਰ ਲਿਆ ਅਤੇ ਕੁਝ ਜ਼ਮੀਨ ਹੋਰ ਪ੍ਰਾਈਵੇਟ ਬੰਦਿਆਂ ਦੇ ਨਾਂ ਟਰਾਂਸਫਰ ਵੀ ਕਰ ਦਿਤੀ ਗਈ। ਇਹ ਨਵੇਂ ਆਦਮੀ ਕਿਹੜੇ ਹਨ ਅਤੇ ਇਸ ਕੰਮ ਨੂੰ ਰੋਕਣ ਲਈ ਕੀ ਸਰਕਾਰ ਕੋਈ ਪ੍ਰਬੰਧ ਕਰੇਗੀ ?

**ਵਿੱਤ ਮੰਤਰੀ** ਸਪੀਕਰ ਸਾਹਿਬ, ਇਸ ਜ਼ਮੀਨ ਬਾਰੇ ਮਸਲਾ ਕਾਫੀ ਉਪਰਲੇ ਲੈਵਲ ਤੇ ਹਾਈ ਪਾਵਰਡ ਕਮੇਟੀ ਕੋਲ ਆਇਆ ਸੀ ਅਤੇ ਇਸ ਮਸਲੇ ਉਤੇ ਕੁਝ ਫੈਸਲੇ ਵੀ ਕੀਤੇ

---

*Placed in the Library.

[ਵਿੱਤ ਮੰਤਰੀ]

ਗਏ ਸਨ ਲੇਕਿਨ ਜਿਥੋਂ ਤੱਕ ਜਿਸ ਨੇ ਇਹ ਜ਼ਮੀਨ ਵਾਹੀ ਹੈ ਉਸ ਨੂੰ ਇਹ ਜ਼ਮੀਨ ਦੇਣ ਦਾ ਸਵਾਲ ਹੈ, ਉਸ ਬਾਰੇ ਹਾਲੇ ਕੋਈ ਫੈਸਲਾ ਨਹੀਂ ਕੀਤਾ ਗਿਆ । ਇਹ ਹਾਲੇ ਵਿਚਾਰ ਅਧੀਨ ਹੈ ।

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਮੈਂ ਫਾਈਨਾਂਸ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਤਕਰੀਬਨ ਇਕ ਸਾਲ ਬੀਤ ਗਿਆ ਹੈ । ਇਨ੍ਹਾਂ ਨੇ ਕਿਹਾ ਹੈ ਕਿ ਇਹ ਜ਼ਮੀਨ ਪੀ.ਏ.ਪੀ. ਤੋਂ ਬਾਅਦ ਮਾਲ ਵਿਭਾਗ ਕੋਲ ਚਲੀ ਗਈ ਹੈ ਅਤੇ ਉਸ ਤੋਂ ਬਾਅਦ ਕੁਝ ਵਿਅਕਤੀਆਂ ਨੂੰ ਇਹ ਜ਼ਮੀਨ ਲੀਜ਼ ਤੇ ਦਿੱਤੀ ਗਈ ਹੈ ਪਰ ਜਿਹੜੇ ਪਹਿਲੇ ਗਰੀਬ ਵਿਅਕਤੀ ਉਥੇ ਵਾਹੀ ਕਰਦੇ ਸਨ, ਉਹ ਬੇਰੁਜ਼ਗਾਰ ਹੋ ਗਏ ਹਨ ਅਤੇ ਹਣ ਇਹ ਜ਼ਮੀਨ ਦੂਜੇ ਵਿਅਕਤੀਆਂ ਦੇ ਨਾਂ ਲੀਜ਼ ਤੇ ਟਰਾਂਸਫਰ ਕਰ ਦਿੱਤੀ ਗਈ ਹੈ ਕੀ ਇਸ ਦੇ ਵਿਚ ਸਰਕਾਰ ਦਾ ਭਾਈ ਭਤੀਜਾਵਾਦ ਤਾਂ ਸ਼ਾਮਲ ਨਹੀਂ ਹੈ ?

**ਮੰਤਰੀ** : ਸਪੀਕਰ ਸਾਹਿਬ, ਸਰਕਾਰ ਇਸ ਮਾਮਲੇ ਉਤੇ ਕੋਈ ਫੈਸਲਾ ਲੈਣ ਤੋਂ ਬਾਅਦ ਇਸ ਨੂੰ ਇੰਪਲੀਮੈਂਟ ਕਰਨਾ ਚਾਹੁੰਦੀ ਸੀ ਅਤੇ ਇਹ ਮਾਮਲਾ ਕੈਬਨਿਟ ਕੋਲ ਜਾਣਾ ਸੀ ਲੇਕਿਨ ਇਸ ਸਬੰਧੀ ਕੋਰਟ ਵਿਚ 3 ਕੇਸਿਜ਼ ਹੋ ਗਏ । ਹੁਣ ਹਾਈ ਕੋਰਟ ਵਿਚ ਇਹ ਕੇਸ ਚਲ ਰਿਹਾ ਹੈ ਅਤੇ ਮਾਮਲਾ ਸਬਜੁਡੀਸ ਹੋ ਗਿਆ ਹੈ । ਜਿੰਨੀ ਦੇਰ ਹਾਈ ਕੋਰਟ ਇਸ ਦਾ ਕੋਈ ਫੈਸਲਾ ਨਹੀਂ ਕਰ ਲੈਂਦੀ ਉਤਨੀ ਦੇਰ ਤੱਕ ਸਰਕਾਰ ਕੋਈ ਫੈਸਲਾ ਨਹੀਂ ਕਰ ਸਕਦੀ ।

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਇਹ ਹਕੀਕਤ ਹੈ ਕਿ 80% ਜ਼ਮੀਨ ਉਨ੍ਹਾਂ ਲੋਕਾਂ ਦੀ ਸੀ ਜਿਹੜੇ ਉਥੇ ਵਾਹੀ ਕਰਦੇ ਸਨ ਅਤੇ 20% ਜ਼ਮੀਨ ਇਰੀਗੇਸ਼ਨ ਡਿਪਾਰਟਮੈਂਟ ਦੀ ਸੀ । ਇਸ ਜ਼ਮੀਨ ਉਤੇ ਉਹ ਲੋਕ ਪਿਛਲੇ 40 ਸਾਲਾਂ ਤੋਂ ਕਲਟੀਵੇਸ਼ਨ ਕਰ ਰਹੇ ਸਨ । ਕੀ ਸਰਕਾਰ ਪਹਿਲੇ ਲੋਕਾਂ ਨੂੰ ਮੁਆਵਜ਼ਾ ਦੇਣ ਦਾ ਕੋਈ ਪ੍ਰਬੰਧ ਕਰੇਗੀ ਤਾਂ ਕਿ ਉਹ ਲੋਕ ਉਥੇ ਵੱਸ ਸਕਣ ?

**ਮੰਤਰੀ** : ਸਪੀਕਰ ਸਾਹਿਬ, ਹਰੀਕੇ ਕੰਸਟਰੱਕਸ਼ਨ ਵਾਸਤੇ 1957-61 ਵਿਚ 17 ਹਜ਼ਾਰ 41 ਏਕੜ ਜ਼ਮੀਨ ਨੂੰ ਐਕੁਆਇਅਰ ਕੀਤਾ ਗਿਆ ਸੀ ਅਤੇ ਇਸ ਕੰਸਟਰੱਕਸ਼ਨ ਤੋਂ ਬਾਅਦ ਇਸ ਜ਼ਮੀਨ ਦੇ ਜਿਹੜੇ ਆਨਰਜ਼ ਸਨ, ਉਨ੍ਹਾਂ ਨੂੰ ਇਹ ਜ਼ਮੀਨ ਵਾਪਿਸ ਨਹੀਂ ਦਿੱਤੀ ਗਈ । ਇਸ ਦਾ ਫੈਸਲਾ ਸਾਡੀ ਸਰਕਾਰ ਦੇ ਆਉਣ ਤੋਂ ਪਹਿਲਾਂ ਹੋ ਚੁੱਕਾ ਸੀ ਉਸ ਤੋਂ ਬਾਅਦ ਇਹ ਫੈਸਲਾ ਕੀਤਾ ਗਿਆ ਕਿ ਸਿਕਿਉਰਿਟੀ ਰੀਜ਼ਨਜ਼ ਕਰਕੇ ਇਹ ਸਾਰੀ ਜ਼ਮੀਨ ਪੁਲਿਸ ਦੇ ਹਵਾਲੇ ਕਰ ਦਿੱਤੀ ਜਾਵੇ । ਪੰਜਾਬ ਵਿਚ ਜੋ ਆਤੰਕਵਾਦ ਫੈਲਿਆ ਹੋਇਆ ਸੀ ਉਸ ਨੂੰ ਕੰਟਰੋਲ ਕਰਨ ਲਈ ਅਤੇ ਲੋਕਾਂ ਨੂੰ ਰਾਹਤ ਦੇਣ ਲਈ ਇਹ ਜ਼ਮੀਨ ਪੁਲਿਸ ਹਵਾਲੇ ਕੀਤੀ ਗਈ ਸੀ ਅਤੇ ਇਹ ਉਹ ਹੀ ਇਲਾਕਾ ਹੈ, ਜਿਸ ਨੂੰ ਅਸੀਂ ਮੰਡ ਦਾ ਇਲਾਕਾ ਕਹਿੰਦੇ ਹਾਂ । ਪੀ.ਏ.ਪੀ. ਕੋਲ ਇਹ ਜ਼ਮੀਨ ਹੋਣ ਕਰਕੇ ਇਹ ਫੈਸਲਾ ਕੀਤਾ ਗਿਆ ਕਿ ਇਸ ਜ਼ਮੀਨ ਨੂੰ ਬਿਲਕੁਲ ਸਾਫ ਰਖਿਆ ਜਾਵੇ, ਕੋਈ ਪੈਦਾਵਾਰ ਨਾ ਕੀਤੀ ਜਾਵੇ ਅਤੇ ਹਰੀਕੇ ਏਰੀਆ ਨੂੰ ਮਹਿਫੂਜ਼ ਰਖਿਆ ਜਾਵੇ ਤਾਂਕਿ ਲੋਕਾਂ ਨੂੰ ਉਥੇ ਕੋਈ ਤੰਗੀ ਨਾ ਹੋਵੇ । ਇਸ ਸਾਰੀ ਚੀਜ਼ ਨੂੰ ਮੁੱਖ ਰਖਦੇ ਹੋਏ ਅਤੇ ਡਿਸਪਿਊਟਿਡ ਜਗ੍ਹਾ ਹੋਣ ਕਰਕੇ ਕੋਈ ਜਲਦੀ ਫੈਸਲਾ ਕਰਨ ਵਿਚ ਸਰਕਾਰ ਨੂੰ ਬੜੀ ਮੁਸ਼ਕਲ ਹੁੰਦੀ ਹੈ ।

ਹਣ ਚੂੰਕਿ ਇਹ ਕੇਸ ਹਾਈ ਕੋਰਟ ਵਿਚ ਹੈ, ਉਸ ਦੇ ਫੈਸਲੇ ਤੋਂ ਬਾਅਦ ਹੀ ਆਕੂਪੈਂਟਸ ਨੂੰ ਜ਼ਮੀਨ ਦੇਣ ਬਾਰੇ ਸਰਕਾਰ ਕੋਈ ਫੈਸਲਾ ਕਰੇਗੀ ।

———

### ਮਾਨਸਾ ਕਤਲ ਕਾਂਡ

*2395. **ਕਾਮਰੇਡ ਹਰਦੇਵ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਸਾਲ 1994 ਦੌਰਾਨ ਮਾਨਸਾ ਵਿੱਚ ਇਕ ਪਰਿਵਾਰ ਦੇ ਤਿੰਨ ਬੱਚਿਆਂ ਤੇ ਇਕ ਔਰਤ ਦਾ ਕਤਲ ਹੋਇਆ ਸੀ, ਜੇਕਰ ਅਜਿਹਾ ਹੈ, ਤਾਂ ਇਸ ਕੇਸ ਦੇ ਸਬੰਧ ਵਿੱਚ ਕੁੱਲ ਕਿੰਨੇ ਵਿਅਕਤੀਆਂ ਦੀ ਗ੍ਰਿਫਤਾਰੀ ਕਰਕੇ ਪੁੱਛ-ਪੜਤਾਲ ਕੀਤੀ ਗਈ;

(ਅ) ਕੀ ਪੁੱਛ ਪੜਤਾਲ ਲਈ ਫੜੇ ਗਏ ਵਿਅਕਤੀਆਂ ਵਿਚੋਂ ਅਸਲੀ ਦੋਸ਼ੀਆਂ ਦੀ ਸ਼ਨਾਖਤ ਹੋ ਗਈ ਹੈ; ਜੇਕਰ ਨਹੀਂ, ਤਾਂ ਇਸ ਦੇ ਕੀ ਕਾਰਨ ਹਨ;

(ੲ) ਕੀ ਉਕਤ ਕਤਲ ਕੇਸ ਦੀ ਜਾਂਚ ਕਿਸੇ ਕੇਂਦਰੀ ਖੁਫ਼ੀਆ ਏਜੰਸੀ ਰਾਹੀਂ ਕਰਵਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**Doctor Kewal Krishan (Finance Minister)** : (a) Yes, Sir. One person namely Amritpal Singh S/o Nihal Chand was arrested whereas 28 persons were interrogated.

(b) No, Sir. Investigation is in progress.

(c) No, Sir.

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਵਿੱਤ ਮੰਤਰੀ ਜੀ ਨੂੰ ਨਿੱਜੀ ਤੌਰ ਤੇ ਪਤਾ ਹੈ ਕਿ ਇਕ ਪਰਿਵਾਰ ਦੇ ਤਿੰਨ ਬੱਚਿਆਂ ਦਾ ਤੇ ਇਕ ਔਰਤ ਦਾ ਕਤਲ ਹੋਇਆ ਸੀ । ਇਹ ਬੜੀ ਬੇਰਹਿਮੀ ਦੇ ਨਾਲ ਕਤਲ ਕੀਤਾ ਗਿਆ ਸੀ । ਚਾਰ ਮਹੀਨਿਆਂ ਵਿਚ ਪੁਲਿਸ ਨੇ 28 ਆਦਮੀਆਂ ਦੀ ਇਨਵੈਸਟੀਗੇਸ਼ਨ ਕੀਤੀ ਹੈ ਅਤੇ ਇਕ ਬੰਦੇ ਨੂੰ ਗ੍ਰਿਫਤਾਰ ਕੀਤਾ ਗਿਆ ਹੈ । ਸਾਰੇ ਸ਼ਹਿਰ ਵਿਚ ਦਹਿਸ਼ਤ ਫੈਲੀ ਹੋਈ ਹੈ । ਉਥੋਂ ਦੀ ਪੁਲਿਸ ਹਾਲੇ ਤਕ ਕੁਝ ਨਹੀਂ ਕਰ ਸਕੀ । ਕੀ ਵਿੱਤ ਮੰਤਰੀ ਸਾਹਿਬ ਨੂੰ ਇਸ ਕੇਸ ਨੂੰ ਹੋਰ ਖੁਫੀਆ ਏਜੰਸੀ ਜਾਂ ਸੀ.ਬੀ.ਆਈ. ਨੂੰ ਦੇਣ ਵਿਚ ਕੋਈ ਇਤਰਾਜ਼ ਤਾਂ ਨਹੀਂ ਹੈ ?

**ਵਿੱਤ ਮੰਤਰੀ** : ਸਪੀਕਰ ਸਾਹਿਬ, ਇਹ ਕੇਸ ਅਫਸੋਸਨਾਕ ਅਤੇ ਦਰਦਨਾਕ ਹੈ । ਪੁਲਿਸ ਨੇ ਇਕ ਆਦਮੀ ਨੂੰ ਗ੍ਰਿਫਤਾਰ ਕਰ ਲਿਆ ਹੈ ਅਤੇ 28 ਆਦਮੀਆਂ ਦੀ ਇੰਟੈਰੋਗੇਸ਼ਨ ਵੀ ਕੀਤੀ ਹੈ । ਅਰਸ਼ੀ ਜੀ ਦੇ ਕਹਿਣ ਦੇ ਮੁਤਾਬਿਕ ਸਪੀਕਰ ਸਾਹਿਬ, ਹੋਰ ਲੋਕਾਂ ਦੀ ਵੀ ਇਨਵੈਸਟੀਗੇਸ਼ਨ ਕਰ ਰਹੇ ਹਾਂ । ਇਸ ਕੇਸ ਦੀ ਐਸ.ਪੀ. ਔਰ ਡਿਪਟੀ ਸੁਪਰਡੰਟ ਪੁਲਿਸ ਇਨਵੈਸਟੀਗੇਸ਼ਨ ਕਰ ਰਹੇ ਹਨ । ਅਗਰ ਇਕ ਮਹੀਨੇ ਦੇ ਅੰਦਰ ਅੰਦਰ ਇਨਵੈਸਟੀਗੇਸ਼ਨ ਦੇ ਨਤੀਜੇ ਸਾਹਮਣੇ ਨਾ ਆਏ ਤਾਂ ਪੰਜਾਬ ਸਰਕਾਰ ਉਸ ਤੋਂ ਬਾਅਦ ਇਸ ਤੇ ਗੌਰ ਕਰੇਗੀ ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੈਂ ਜਾਨਣਾ ਚਾਹੁੰਦਾ ਹਾਂ ਔਰ ਮੇਰੀ ਇਨ੍ਹਾਂ ਦੇ ਨਾਲ ਸਹਿਮਤੀ ਵੀ ਹੈ, ਉਥੇ ਇਹ ਰਿਊਮਰ ਚਲ ਰਹੀ ਹੈ ਕਿ ਲੋਕਲ ਪੁਲਿਸ ਨਾਲ ਲੈਣ ਦੇਣ ਹੋ ਚੁਕਾ ਹੈ। ਇਹ ਕੇਸ ਕਿਸੇ ਸਟੇਟ ਏਜੰਸੀ ਜਾਂ ਹੋਰ ਕੇਂਦਰੀ ਏਜੰਸੀ ਨੂੰ ਦਿੱਤਾ ਜਾਏਗਾ, ਇਨ੍ਹਾਂ ਨੇ ਵਿਸ਼ਵਾਸ ਦਿਵਾਇਆ ਹੈ। ਕੀ ਮੰਤਰੀ ਜੀ ਕੇਸ ਚੰਡੀਗੜ੍ਹ ਦੀ ਜਾਂ ਕਿਸੇ ਹੋਰ ਏਜੰਸੀ ਨੂੰ ਦੇਣ ਦੀ ਬਜਾਏ ਸੀ.ਬੀ.ਆਈ. ਜਾਂ ਸਟੇਟ ਇੰਟੈਲੀਜੈਂਸ ਨੂੰ ਹੈਂਡ-ਓਵਰ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਸੁਝਾਉ ਦਿੱਤਾ ਹੈ ਪਰ ਮੈਂ ਪਹਿਲਾਂ ਵੀ ਜਵਾਬ ਵਿੱਚ ਅਰਜ਼ ਕਰ ਚੁੱਕਾ ਹਾਂ ਕਿ ਇਕ ਮਹੀਨੇ ਬਾਅਦ ਪੰਜਾਬ ਸਰਕਾਰ ਇਸ ਤੇ ਗੌਰ ਕਰ ਲਵੇਗੀ।

---

**ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 2572 ਅਤੇ 2351**

(ਸਬੰਧਤ ਮਾਨਯੋਗ ਮੈਂਬਰਾਂ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਸਵਾਲ ਪੇਸ਼ ਨਹੀਂ ਹੋਏ।)

**Mr. Speaker** : Next Question.

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ** : ਸਪੀਕਰ ਸਾਹਿਬ, ਮੈਂ ਸਵਾਲ ਪੁੱਛਣ ਤੋਂ ਪਹਿਲਾਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੇ ਜਿਹੜੇ ਸਵਾਲ ਹੁੰਦੇ ਹਨ ਉਨ੍ਹਾਂ ਦਾ ਜਵਾਬ ਇਥੇ ਹੁਣ ਮਿਲਦਾ ਹੈ। ਇਸ ਲਈ ਅਸੀਂ ਸਪਲੀਮੈਂਟਰੀ ਕੀ ਤਿਆਰ ਕਰਨੀ ਹੈ ? ਰੂਲਜ਼ ਐਂਡ ਰੈਗੂਲੇਸ਼ਨਜ਼ ਦੇ ਮੁਤਾਬਿਕ ਸਾਨੂੰ ਸਵਾਲ ਦਾ ਜਵਾਬ ਪਹਿਲਾਂ ਮਿਲਣਾ ਚਾਹੀਦਾ ਹੈ। ਹੁਣ ਇਥੇ ਹਾਊਸ ਵਿਚ ਜਵਾਬ ਦੇ ਕੇ ਸਾਈਨ ਕਰਵਾ ਲੈਂਦੇ ਹਨ। ਸਪੀਕਰ ਸਾਹਿਬ, ਇਸ ਦਾ ਮੈਨੂੰ ਜਵਾਬ ਦਿਉ।

**ਸ੍ਰੀ ਸਪੀਕਰ** : ਇਸ ਬਾਰੇ ਮੈਂ ਤੁਹਾਨੂੰ ਦੱਸ ਦਿੰਦਾ ਹਾਂ। ਇਸ ਵਿਚ ਸਾਡੇ ਸਟਾਫ ਦਾ ਕੋਈ ਕਸੂਰ ਨਹੀਂ ਹੈ। ਸਾਡਾ ਕਰਮਚਾਰੀ ਤੁਹਾਡੇ ਘਰ ਫਲੈਟ ਤੇ ਗਿਆ ਸੀ ਪਰ ਫਲੈਟ ਬੰਦ ਪਿਆ ਸੀ। ਮੰਤਰੀ ਸਾਹਿਬਾਨ ਨੂੰ ਵੀ ਮੈਂ ਕਹਾਂਗਾ ਕਿ ਟਾਇਮ ਸਿਰ ਜਵਾਬ ਭੇਜ ਦਿਆ ਕਰਨ।

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ** : ਸਪੀਕਰ ਸਾਹਿਬ, ਦੋ ਸਰਕਾਰੀ ਛੁੱਟੀਆਂ ਸਨ ਅਤੇ ਨਾਲ ਸ਼ਨਿੱਚਰਵਾਰ ਅਤੇ ਐਤਵਾਰ ਆ ਗਿਆ ਸੀ। ਅਸੀਂ ਛੁੱਟੀਆਂ ਵਿਚ ਬਾਹਰ ਅੰਮ੍ਰਿਤਸਰ ਵਗੈਰਾ ਵੀ ਜਾਣਾ ਹੁੰਦਾ ਹੈ। ਕੀ ਅਸੀਂ ਛੁੱਟੀਆਂ ਵਿਚ ਬਾਹਰ ਨਹੀਂ ਜਾ ਸਕਦੇ ?

**ਸ੍ਰੀ ਸਪੀਕਰ** : ਰਾਤ ਨੂੰ ਵੀ ਅਸੀਂ ਇਥੇ ਤੁਹਾਡੇ ਘਰ ਫਲੈਟ ਵਿਚ ਕਰਮਚਾਰੀ ਨੂੰ ਭੇਜ ਸਕਦੇ ਹਾਂ। ਪਰ ਤੁਹਾਡੇ ਪਿਛੇ ਅੰਮ੍ਰਿਤਸਰ ਤਾਂ ਨਹੀਂ ਭੇਜ ਸਕਦੇ। ਤੁਹਾਡੇ ਪਿੱਛੇ ਪਿੱਛੇ ਤਾਂ ਨਹੀਂ ਜਾਇਆ ਜਾ ਸਕਦਾ। You are unnecessarily creating ..........

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ** : ਤੁਸੀਂ ਕੋਈ ਵਿੰਡੋ ਦੇ ਦਿਉ। ਅਸੀਂ ਵਿੰਡੋ ਤੋਂ ਲੈ ਲਿਆ ਕਰੀਏ।

**ਸ੍ਰੀ ਸਪੀਕਰ** : ਏਥੇ ਵੀ ਇਕ ਘੰਟਾ ਪਹਿਲਾਂ ਜਵਾਬ ਆ ਜਾਂਦੇ ਹਨ।

**ਵਿੱਤ ਮੰਤਰੀ** . ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਜਦੋਂ ਛੁੱਟੀਆਂ ਹੁੰਦੀਆਂ ਹਨ, ਫਲੈਟ ਅਤੇ ਕਮਰੇ ਬੰਦ ਰਹਿੰਦੇ ਹਨ। ਤੁਸੀਂ ਇਕ ਕੋਰੀਅਰ ਪੋਸਟ ਹੁੰਦੀ ਹੈ, ਉਸਦਾ ਸਹਾਰਾ ਲੈ ਲਓ, ਫੈਕਸ ਦਾ ਸਹਾਰਾ ਲੈ ਲਓ ਜਾਂ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਕੋਲ ਜਵਾਬ ਪਹੁੰਚਾ ਦਿਉ ਕਿਉਂਕਿ ਹਾਊਸ ਤੇ ਬਹੁਤ ਪੈਸਾ ਖਰਚ ਹੁੰਦਾ ਹੈ, ਜਿਸ ਵੇਲੇ ਜਵਾਬ ਤਿਆਰ ਕੀਤਾ ਜਾਂਦਾ ਹੈ ਔਰ ਵਕਤ ਵੀ ਖਰਚ ਕੀਤਾ ਜਾਂਦਾ ਹੈ। ਬਾਕੀ ਪੰਜਾਬ ਗੌਰਮਿੰਟ ਇਸਦੇ ਨਾਲ ਨਾਲ ਇਹੋ ਜਿਹਾ ਖਰਚਾ ਬੀਅਰ ਕਰਨ ਨੂੰ ਵੀ ਤਿਆਰ ਹੋਵੇਗੀ।

**ਸ੍ਰੀ ਸਪੀਕਰ** : ਐਫ.ਐਮ. ਸਾਹਿਬ, ਤੁਸੀਂ ਬੜੀ ਵਧੀਆ ਸੁਜੈਸ਼ਨ ਦਿੱਤੀ ਹੈ ਪਰ ਪਿੰਡਾਂ ਵਿਚ ਫੈਕਸ ਕਿਥੇ ਜਾਵੇਗੀ ਅਤੇ ਡੀ.ਸੀ. ਮੈਂਬਰਾਂ ਨੂੰ ਕਿਥੇ ਕਿਥੇ ਲੱਭੇਗਾ। ਕੋਈ ਵਿਆਹ ਸ਼ਾਦੀ ਤੇ ਗਿਆ ਹੁੰਦਾ ਹੈ, ਕੋਈ ਛੁੱਟੀਆਂ ਨੂੰ ਕਿਧਰੇ ਹੋਰ ਗਿਆ ਹੁੰਦਾ ਹੈ। ਅਗਰ ਕੋਈ ਸਮਨਿੰਗ ਵੀ ਹੁੰਦੀ ਹੈ, ਤਾਂ ਹੈੱਡਕੁਆਰਟਰ ਤੇ ਹੀ ਹੁੰਦੀ ਹੈ। ਇਹ ਕਾਰਵਾਈ ਹਮੇਸ਼ਾ ਹੈੱਡਕੁਆਟਰ ਪੱਧਰ ਤੇ ਹੀ ਹੁੰਦੀ ਹੈ।

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ** : ਸਪੀਕਰ ਸਾਹਿਬ, ਮੇਰੇ ਪਾਸ ਫੈਕਸ ਹੈ।

**ਸ੍ਰੀ ਸਪੀਕਰ** : ਮੈਂ ਤੁਹਾਨੂੰ ਇਜਾਜ਼ਤ ਨਹੀਂ ਦਿੱਤੀ।

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ** : ਮੇਰਾ ਪ੍ਰਸ਼ਨ ਨੰਬਰ 2420 ਹੈ।

**ਸ੍ਰੀ ਸਪੀਕਰ** : ਕੀ ਤੁਹਾਡੀ ਤਸੱਲੀ ਹੋ ਗਈ ?

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ** : ਤਸੱਲੀ ਤੁਸੀਂ, ਸਪੀਕਰ ਸਾਹਿਬ, ਧੱਕੇ ਨਾਲ ਕਰਾ ਦੇਂਦੇ ਹੋ। ਮੇਰਾ ਪ੍ਰਸ਼ਨ *2420 ਹੈ।

———

## ਰਾਜ ਵਿਚ ਆਈ.ਟੀ.ਆਈਜ਼. ਦੀ ਗਿਣਤੀ

*2420. **ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ** : ਕੀ ਤਕਨੀਕੀ ਸਿੱਖਿਆ ਤੇ ਉਦਯੋਗ ਸਿਖਲਾਈ ਅਤੇ ਲੋਕ ਕਾਰਜ ਵਿਭਾਗ (ਭਵਨ ਤੇ ਸੜਕਾਂ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲਾਂ 1992-93, 1993-94 ਅਤੇ 1994-95 (ਹੁਣ ਤੱਕ) ਦੌਰਾਨ ਰਾਜ ਵਿਚ ਜ਼ਿਲ੍ਹਾਵਾਰ ਕਿੰਨੇ ਆਈ.ਟੀ.ਆਈਜ਼. ਖੋਲ੍ਹੇ ਗਏ;

(ਅ) ਉਪਰੋਕਤ ਵਰਣਿਤ ਆਈ.ਟੀ.ਆਈਜ਼. ਵਿਚੋਂ ਜ਼ਿਲ੍ਹਾ ਅੰਮ੍ਰਿਤਸਰ ਵਿਚ ਬਲਾਕਵਾਰ ਕਿੰਨੇ ਆਈ.ਟੀ.ਆਈਜ਼. ਖੋਲ੍ਹੇ ਗਏ ?

**ਸਰਦਾਰਨੀ ਰਾਜਿੰਦਰ ਕੌਰ ਭੱਠਲ** : (ੳ ਅਤੇ ਅ) ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

[ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਮੰਤਰੀ]

ਸੂਚਨਾ

(ੳ)

| ਲੜੀ ਨੰ: | ਜਿਲ੍ਹਾ | 1992-93 | 1993-94 | 1994-95(ਹੁਣ ਤੱਕ—) | ਕੁਲ |
|---|---|---|---|---|---|
| 1 | 2 | 3 | 4 | 5 | 6 |
| 1. | ਪਟਿਆਲਾ .. | 1 | — | — | 1 |
| 2. | ਲੁਧਿਆਣਾ . | 1 | — | 1 | 2 |
| 3. | ਅੰਮ੍ਰਿਤਸਰ. .. | — | 1 | — | 1 |
| 4. | ਸੰਗਰੂਰ .. | — | 1 | — | 1 |
| 5. | ਹੁਸ਼ਿਆਰਪੁਰ .. | — | 1 | — | 1 |
| 6. | ਜਲੰਧਰ .. | — | — | 1 | 1 |
| 7. | ਫਰੀਦਕੋਟ .. | — | — | 1 | 1 |
| 8. | ਫਿਰੋਜ਼ਪੁਰ .. | — | — | 1 | 1 |
| | .. | 2 | 3 | 4 | 9 |

(ਅ) ਇਕ ਤਰਨਤਾਰਨ ਵਿਖੇ ।

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ**: ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੰਤਰੀ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਮੇਰੇ ਬਲਾਕ ਵਿਚ ਆਈ.ਟੀ.ਆਈ. ਖੁੱਲ੍ਹੀ ਹੋਈ ਹੈ, ਉਸਦੀ ਪਿਛਲੇ 18 ਸਾਲਾਂ ਤੋਂ ਕੋਈ ਬਿਲਡਿੰਗ ਨਹੀਂ ਹੈ । ਕੀ ਉਸਦੇ ਲਈ ਪੰਜਾਬ ਸਰਕਾਰ ਕੋਈ ਟਾਈਮ ਨਿਸ਼ਚਿਤ ਕਰੇਗੀ, ਜਿਸਦੇ ਵਿਚ ਵਿਚ ਇਹ ਬਿਲਡਿੰਗ ਬਣਾ ਦਿੱਤੀ ਜਾਵੇਗੀ ?

**ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਦੀ ਮੰਗ ਬੜੀ ਜਾਇਜ਼ ਹੈ । ਅਸੀਂ ਇਸਦਾ ਸਰਵੇ ਕਰਵਾਇਆ ਹੈ ! 1996 ਵਿਚ ਉਸ ਆਈ.ਟੀ.ਆਈ. ਦੀ ਬਿਲਡਿੰਗ ਬਣਾਉਣ ਲਈ ਅਸੀਂ ਕਹਿਣਾ ਚਾਹੁੰਦੇ ਹਾਂ ਕਿ 1995-96 ਦੀ ਸਥਿਤੀ ਮੁਤਾਬਿਕ ਬਿਲਡਿੰਗ 1996 ਵਿਚ ਬਣਾ ਦਿੱਤੀ ਜਾਵੇਗੀ ।

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ**: ਠੀਕ ਹੈ ਜੀ ।

**ਸਰਦਾਰ ਹਰਗੋਪਾਲ ਸਿੰਘ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਬਲਾਚੌਰ ਸੀ.ਐਮ. ਸਾਹਿਬ ਗਏ ਸੀ ਅਤੇ ਉਨ੍ਹਾਂ ਨੇ ਉਥੇ ਇਕ ਆਈ. ਟੀ. ਆਈ. ਅਨਾਊਂਸ ਕੀਤੀ ਸੀ ਜਿਹੜੀ ਕਿ ਹਾਲੇ ਤੱਕ ਚਾਲੂ ਨਹੀਂ ਹਈ । ਕੀ ਮੰਤਰੀ ਸਾਹਿਬਾ ਸਦਨ ਨੂੰ ਭਰੋਸਾ ਦਿਵਾਉਣਗੇ ਕਿ ਇਸ ਸਾਲ ਇਹ ਆਈ. ਟੀ.ਆਈ. ਚਾਲੂ ਕਰ ਦਿੱਤੀ ਜਾਵੇਗੀ ?

**ਸ਼੍ਰੀ ਸਪੀਕਰ**: ਇਹ ਉਸ ਜਗ੍ਹਾ ਬਾਰੇ ਪੁੱਛ ਰਹੇ ਹਨ ਜਿਥੇ ਸੀ. ਐਮ. ਸਾਹਿਬ ਅਨਾਊਂਸ ਕਰਕੇ ਆਏ ਸਨ ।

**ਮੰਤਰੀ**. ਸਪੀਕਰ ਸਾਹਿਬ, ਜੋ ਸੀ. ਐਮ. ਸਾਹਿਬ ਵਲੋਂ ਅਨਾਊਂਸਮੈਂਟਾਂ ਹੁੰਦੀਆਂ ਹਨ, ਉਨ੍ਹਾਂ ਸਾਰੀਆਂ ਦੇ ਸਬੰਧ ਵਿਚ ਕਾਗਜ਼-ਪੱਤਰ ਤਿਆਰ ਕਰਕੇ ਡਿਪਾਰਟਮੈਂਟ ਵਲੋਂ ਭੇਜ ਦਿੱਤੇ ਜਾਂਦੇ ਹਨ ਅਤੇ ਜੋ ਸੀ. ਐਮ. ਸਾਹਿਬ ਦੀਆਂ ਅਨਾਊਂਸਮੈਂਟਾਂ ਦੇ ਮੁਤਾਬਿਕ ਲਿਸਟ ਬਣਦੀ ਹੈ, ਉਸਨੂੰ ਪਹਿਲ ਦਿੱਤੀ ਜਾਂਦੀ ਹੈ । ਜਿਵੇਂ ਜਿਵੇਂ ਸੀ. ਐਮ. ਸਾਹਿਬ ਵਲੋਂ ਲਿਸਟ ਵਾਪਸ ਆਉਂਦੀ ਰਹਿੰਦੀ ਹੈ, ਉਵੇਂ-ਉਵੇਂ ਆਈ. ਟੀ.ਆਈਜ਼ ਸੀ. ਐਮ. ਸਾਹਿਬ ਦੀ ਲਿਸਟ ਨੂੰ ਪਹਿਲ ਦੇਂਦੇ ਹੋਏ ਬਣਾ ਦਿੱਤੀਆਂ ਜਾਂਦੀਆਂ ਹਨ ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੰਤਰੀ ਸਾਹਿਬਾ ਤੋਂ ਜਾਨਣਾ ਚਾਹੁੰਦਾ ਹਾਂ ਕਿ ਏਸੇ ਤਰ੍ਹਾਂ 10 ਅਪ੍ਰੈਲ, 1994 ਨੂੰ ਸੀ. ਐਮ. ਸਾਹਿਬ ਬਰੇਟਾ ਮੰਡੀ ਦੇ ਪਬਲਿਕ ਇਕੱਠ ਵਿਚ ਗਏ ਸਨ ਅਤੇ ਉਥੇ ਸਾਡੇ ਮੰਤਰੀ ਸਾਹਿਬਾ ਵੀ ਹਾਜ਼ਰ ਸਨ । ਉਥੇ ਉਨ੍ਹਾਂ ਵਲੋਂ ਆਈ.ਟੀ.ਆਈ. ਖੋਲ੍ਹਣ ਦੀ ਅਨਾਊਂਸਮੈਂਟ ਕੀਤੀ ਗਈ ਸੀ ਕਿ ਹਾਲੇ ਟੈਂਪਰੇਰੀ ਖੋਲ੍ਹ ਦਿੱਤੀ ਜਾਵੇਗੀ । ਅਸੀਂ ਉਨ੍ਹਾਂ ਦੇ ਕਹਿਣ ਮੁਤਾਬਿਕ ਜਗ੍ਹਾ ਦਾ ਪ੍ਰਬੰਧ ਵੀ ਕਰ ਦਿੱਤਾ ਸੀ । ਪਰ ਉਥੇ ਹਾਲੇ ਕੋਈ ਵੀ ਆਈ.ਟੀ.ਆਈ. ਨਾ ਟੈਂਪਰੇਰੀ ਤੌਰ ਤੇ ਅਤੇ ਨਾ ਹੀ ਪਰਮਾਨੈਂਟ ਤੌਰ ਤੇ ਖੁੱਲ੍ਹੀ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਸ ਅਨਾਊਂਸਮੈਂਟ ਦੇ ਸਬੰਧ ਵਿਚ ਹੁਣ ਉਸਦੀ ਸਥਿਤੀ ਕੀ ਹੈ ਅਤੇ ਜਿਹੜੀ ਸੀ.ਐਮ. ਸਾਹਿਬ ਦੀ ਲਿਸਟ ਨੂੰ ਪ੍ਰਾਇਰਟੀ ਦਿੱਤੀ ਜਾਂਦੀ ਹੈ, ਉਸਦੇ ਅਨੁਸਾਰ ਵੀ ਕੀ ਆਈ.ਟੀ.ਆਈ. ਅਗਲੇ ਵਿੱਤੀ ਸਾਲ ਵਿਚ ਖੋਲ੍ਹ ਦਿੱਤੀ ਜਾਵੇਗੀ ?

**ਮੰਤਰੀ**: ਸਪੀਕਰ ਸਾਹਿਬ, ਸਾਡੀ ਇਸ ਸਮੇਂ ਵਿਚ 3 ਸਾਲਾਂ ਵਿਚ 26 ਆਈ. ਟੀ.ਆਈਜ਼ ਖੋਲ੍ਹਣ ਦੀ ਪਲਾਨ ਸੀ । ਅਸੀਂ 1992-93 ਵਿਚ 2 ਬਣਾਈਆਂ ਹਨ । ਇਸ ਦੀਆਂ ਬੜੀਆਂ ਸਿਸਟਮੈਟਿਕ ਕਾਰਵਾਈਆਂ ਹੁੰਦੀਆਂ ਹਨ । ਉਸ ਲਈ ਜੋ ਫਾਲੋ ਅਪ ਕਰਨਾ ਹੁੰਦਾ ਹੈ, ਉਹ ਕਰ ਰਹੇ ਹਾਂ ।

**ਸ਼੍ਰੀ ਸਪੀਕਰ** ਕੀ ਤੁਸੀਂ ਫਾਲੋ ਅਪ ਕਰ ਰਹੇ ਹੋ ?

**ਮੰਤਰੀ**. ਹਾਂ ਜੀ, ਕਰ ਰਹੇ ਹਾਂ ।

---

### ਰੋਪੜ-ਗੜ੍ਹਸ਼ੰਕਰ ਤੇ ਟ੍ਰੈਫਿਕ ਜਾਮ

*2328. **ਸ਼੍ਰੀ ਰਮੇਸ਼ ਦੱਤ ਸ਼ਰਮਾ** : ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਅਤੇ ਲੋਕ ਕਾਰਜ ਵਿਭਾਗ (ਭਵਨ ਅਤੇ ਸੜਕਾਂ) ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਸਰਕਾਰ ਨੂੰ ਇਸ ਤੱਥ ਦਾ ਪਤਾ ਹੈ ਕਿ ਰੋਪੜ-ਗੜ੍ਹਸ਼ੰਕਰ (ਬਰਾਸਤਾ ਨੂਰਪੁਰ ਬੇਦੀ) ਸੜਕ ਤੇ ਵਰਖਾ ਰੁੱਤ ਵਿਚ ਖੱਡਾਂ ਵਿਚ ਹੜ੍ਹ ਆ ਜਾਣ ਕਾਰਣ ਆਵਾਜਾਈ ਰੁਕ ਜਾਂਦੀ ਹੈ । ਜੇਕਰ ਅਜਿਹਾ ਹੋਵੇ ਤਾਂ ਆਵਾਜਾਈ ਨੂੰ ਨਿਰਵਿਘਨ ਚਲਾਉਣ ਲਈ ਸਰਕਾਰ ਦੁਆਰਾ ਕੀਤੇ ਗਏ/ਕੀਤੇ ਜਾਣ ਵਾਲੇ ਪ੍ਰਬੰਧਾਂ ਦੇ ਵੇਰਵੇ ਕੀ ਹਨ ?

**ਸਰਦਾਰਨੀ ਰਾਜਿੰਦਰ ਕੌਰ ਭੱਠਲ**: ਹਾਂ ਜੀ । ਆਵਾਜਾਈ ਚਾਲੂ ਰੱਖਣ ਲਈ ਗੈਂਗ ਚੋਅ ਵਿਚਲੇ ਰਸਤੇ ਨੂੰ ਪੱਧਰਾ ਕਰਨ ਅਤੇ ਸਰਕੰਡਾ ਵਿਛਾਉਣ ਲਈ ਲਾਏ ਜਾਂਦੇ ਹਨ । ਸਾਰੇ ਚੋਆਂ ਦੇ ਪੁਲ/ਕਾਜ਼ਵੇਜ਼ ਦੀ ਉਸਾਰੀ ਦਾ ਕੰਮ ਪੜਾਵਾਂ ਵਿੱਚ ਫੰਡਾਂ ਦੀ ਉਪਲਬਧਤਾ ਅਨੁਸਾਰ ਕਰਨ ਦੀ ਤਜਵੀਜ਼ ਹੈ ।

**ਸ੍ਰੀ ਰਮੇਸ਼ ਦੱਤ ਸ਼ਰਮਾ :** ਸਪੀਕਰ ਸਾਹਿਬ, ਇਹ ਬੜੀ ਪੁਰਾਣੀ ਪ੍ਰਾਬਲਮ ਹੈ ਅਤੇ ਇਸ ਦੇ ਨਾਲ ਸਾਰਾ ਇਲਾਕਾ ਬਾਰਸ਼ਾਂ ਦੇ ਦੌਰਾਨ ਡਿਸਟ੍ਰਿਕਟ ਹੈਡਕਵਾਟਰ ਨਾਲੋਂ ਵੀ ਅਤੇ ਤਹਿਸੀਲ ਹੈਡਕਵਾਟਰ ਨਾਲੋਂ ਵੀ ਕਟ-ਆਫ ਹੋ ਜਾਂਦਾ ਹੈ । ਗੈਂਗ ਬਣਾਉਣ ਨਾਲ ਜਾਂ ਸਰਕੰਡਾ ਲਾਉਣ ਨਾਲ ਇਸ ਪ੍ਰਾਬਲਮ ਦਾ ਹੱਲ ਨਹੀਂ ਹੁੰਦਾ, ਇਸ ਦੇ ਨਾਲ ਚੋਆਂ ਦਾ ਪਾਣੀ ਰੁਕਦਾ ਹੈ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਮਕਸਦ ਵਾਸ ਪੁਲ ਬਣਾਓਣ ਲਈ ਕੋਈ ਫੰਡ ਉਪਲਬਧ ਹੋਏ ਹਨ ਜਾਂ ਨਹੀਂ ?

**ਮੰਤਰੀ** ਸਪੀਕਰ ਸਾਹਿਬ, ਜਿਹੜੀ ਸੜਕ ਦਾ ਇਨ੍ਹਾਂ ਨੇ ਜਿਕਰ ਕੀਤਾ ਹੈ, ਉਹ ਤਕਰੀਬਨ 64 ਕਿਲੋਮੀਟਰ ਲੰਮੀ ਹੈ ਅਤੇ ਉਥੇ 12 ਪੁਲਾਂ ਦੀ ਲੋੜ ਹੈ । ਉਨ੍ਹਾਂ ਵਿਚੋਂ ਇਕ ਪੁਲ ਤਾਂ ਚਾਲੂ ਵੀ ਹੋ ਗਿਆ ਹੈ ਅਤੇ ਉਸ ਤੇ 37 ਲੱਖ ਰੁਪਏ ਦਾ ਖਰਚਾ ਆਇਆ ਹੈ । 12ਵੇਂ ਦਾ ਕੰਮ ਵੀ ਜਾਰੀ ਹੈ ਅਤੇ ਉਸ ਤੇ 31 ਲੱਖ ਰੁਪਿਆ ਅਸੀਂ ਲਾ ਰਹੇ ਹਾਂ । ਇਨ੍ਹਾਂ ਸਾਰੇ ਪੁਲਾਂ ਦੇ ਬਣਾਉਣ ਵਾਸਤੇ ਸਾਨੂੰ ਘਟੋ ਘਟ 4 ਕਰੋੜ ਰੁਪਿਆ ਚਾਹੀਦਾ ਹੈ ਅਤੇ ਇਤਨਾ ਪੈਸਾ ਸਾਡੇ ਕੋਲ ਹਾਲੇ ਹੈ ਨਹੀਂ । ਇਹੋ ਜਿਹੇ ਹੋਰ ਵੀ ਕਈ ਪੁਲਾਂ ਬਾਰੇ ਅਸੀਂ ਹੁਸ਼ਿਆਰਪੁਰ ਅਤੇ ਗੁਰਦਾਸਪੁਰ ਜ਼ਿਲ੍ਹਿਆਂ ਵਿਚ ਸਰਵੇ ਕਰਵਾ ਰਹੇ ਹਾਂ ਅਤੇ ਇਨ੍ਹਾਂ ਸਾਰੇ ਪੁਲਾਂ ਦੇ ਬਣਾਉਣ ਵਾਸਤੇ ਅਸੀਂ ਪੈਸਾ ਅਰੇਂਜ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ, ਚਾਹੇ ਉਹ ਪੈਸਾ ਅਸੀਂ ਵਰਲਡ ਬੈਂਕ ਕੋਲੋਂ ਲਈਏ ਅਤੇ ਚਾਹੇ ਗੌਰਮਿੰਟ ਆਫ ਇੰਡੀਆ ਕੋਲੋਂ ਲਈਏ । ਹਾਲ ਦੀ ਘੜੀ ਜੋ ਸਾਡੇ ਫਾਈਨਾਂਸ਼ਲ ਰਿਸੋਰਸਿਜ਼ ਹਨ, ਉਨ੍ਹਾਂ ਦੇ ਦਾਇਰੇ ਅੰਦਰ ਇਨ੍ਹਾਂ ਸਾਰੇ ਪੁਲਾਂ ਦੀ ਉਸਾਰੀ ਕਰਨਾ ਸੰਭਵ ਨਹੀਂ । ਫਿਰ ਵੀ ਹੌਲੀ ਹੌਲੀ ਅਸੀਂ ਇਹ ਕੰਮ ਕਰੀ ਜਾ ਰਹੇ ਹਾਂ ।

**ਸ੍ਰੀ ਰਮੇਸ਼ ਦੱਤ ਸ਼ਰਮਾ :** ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਦਸਿਆ ਹੈ ਕਿ ਅਸੀਂ ਹੁਸ਼ਿਆਰਪੁਰ ਅਤੇ ਗੁਰਦਾਸਪੁਰ ਜ਼ਿਲ੍ਹਿਆਂ ਵਿਚ ਸਰਵੇ ਕਰਵਾ ਰਹੇ ਹਾਂ ਲੇਕਿਨ ਮੇਰਾ ਪ੍ਰਸ਼ਨ ਤਾਂ ਰੋਪੜ ਜ਼ਿਲ੍ਹੇ ਬਾਰੇ ਹੈ ਅਤੇ ਮੈਂ ਬਾਕੀ ਜ਼ਿਲ੍ਹਿਆਂ ਦੀ ਗੱਲ ਨਹੀਂ ਕਰਨੀ ਚਾਹੁੰਦਾ । ਸਾਡੀ ਇਹ ਬੜੀ ਪੁਰਾਣੀ ਪ੍ਰਾਬਲਮ ਹੈ । 7-8 ਚੋਅ ਹਨ ਜਿਨ੍ਹਾਂ ਕਰਕੇ ਸਾਰੇ ਇਲਾਕੇ ਨੂੰ ਕਾਫੀ ਮੁਸ਼ਕਲ ਪੇਸ਼ ਆਉਂਦੀ ਹੈ । ਇਸੇ ਸਦਨ ਵਿਚ ਹੀ 10 ਤਰੀਕ ਨੂੰ ਮੁੱਖ ਮੰਤਰੀ ਜੀ ਨੇ ਆਪਣੇ ਭਾਸ਼ਣ ਵਿਚ ਕਿਹਾ ਸੀ ਕਿ ਇਨ੍ਹਾਂ ਪੁਲਾਂ ਵਾਸਤੇ ਅਸੀਂ ਇਕ ਕਰੋੜ ਰੁਪਿਆ ਰੱਖਿਆ ਹੈ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਪੈਸਾ ਉਪਲਬਧ ਕਰਵਾ ਕੇ ਇਨ੍ਹਾਂ ਪੁਲਾਂ ਦੀ ਉਸਾਰੀ ਦਾ ਕੰਮ ਸ਼ੁਰੂ ਕਰਾ ਦੇਣਗੇ ?

**ਸ੍ਰੀ ਸਪੀਕਰ** ਉਨ੍ਹਾਂ ਨੇ ਦਸਿਆ ਤਾਂ ਹੈ ਕਿ ਕੰਮ ਸ਼ੁਰੂ ਹੋ ਚੁਕਾ ਹੈ ਲੇਕਿਨ ਇਨ੍ਹਾਂ ਸਾਰੇ ਪੁਲਾਂ ਵਾਸਤੇ 4 ਕਰੋੜ ਰੁਪਿਆ ਚਾਹੀਦਾ ਹੈ ।

**ਸ੍ਰੀ ਰਮੇਸ਼ ਦੱਤ ਸ਼ਰਮਾ :** ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਜੀ ਨੇ ਇਥੇ ਹੀ ਅਨਾਊਂਸਮੈਂਟ ਕੀਤੀ ਸੀ ਕਿ ਨੂਰਪੁਰ ਬੇਦੀ ਬਲਾਕ ਵਾਸਤੇ ਇਕ ਕਰੋੜ ਰੁਪਿਆ ਦਿੱਤਾ ਹੈ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਦੋਂ ਤੱਕ ਉਹ ਪੈਸਾ ਲੈ ਕੇ ਬਾਕੀ ਰਹਿੰਦੇ ਪੁਲਾਂ ਦਾ ਕੰਮ ਵੀ ਸ਼ੁਰੂ ਕਰਾ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਇਸੇ ਰੋਪੜ-ਗੜ੍ਹਸ਼ੰਕਰ ਸੜਕ ਬਾਰੇ ਵੀ ਦਸਿਆ ਹੈ ਕਿ ਇਸ ਸੜਕ ਵਿਚ ਆਉਂਦੇ ਪੁਲਾਂ ਦੀ ਉਸਾਰੀ ਤੇ ਤਕਰੀਬਨ 68-69 ਲੱਖ ਰੁਪਿਆ

ਖਰਚ ਹੋ ਚੁਕਾ ਹੈ । ਇਹ ਸਾਰਾ ਕੰਮ ਤਾਂ ਇਕ ਕਰੋੜ ਰੁਪਏ ਨਾਲ ਵੀ ਪੂਰਾ ਨਹੀਂ ਹੋਣਾ । ਜਿਹੜਾ ਪੈਸਾ ਸਾਨੂੰ ਮਿਲਦਾ ਹੈ, ਉਹ ਨਾਲ ਦੀ ਨਾਲ ਅਸੀਂ ਖਰਚ ਕਰ ਰਹੇ ਹਾਂ ।

---

## ਕਿਸਾਨਾਂ ਨੂੰ ਬੋਨਸ

*2360. **ਸ੍ਰੀ ਵਿਜੇ ਕੁਮਾਰ ਸਾਥੀ**: ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਰਕਾਰ ਨੇ ਸਾਲ 1994 ਦੌਰਾਨ ਸਾਉਣੀ ਦੀ ਕਿਹੜੀ-ਕਿਹੜੀ ਫ਼ਸਲ ਤੇ ਕਿਸਾਨਾਂ ਨੂੰ ਕਿੰਨਾ-ਕਿੰਨਾ ਬੋਨਸ ਪ੍ਰਤੀ ਕੁਵਿੰਟਲ ਦਿੱਤਾ ਅਤੇ ਬੋਨਸ ਦੇ ਰੂਪ ਵਿਚ ਕੁੱਲ ਕਿੰਨੀ ਧਨ ਰਾਸ਼ੀ ਕਿਸਾਨਾਂ ਨੂੰ ਵੰਡੀ ਗਈ;

(ਅ) ਉਕਤ ਰਾਸ਼ੀ ਵਿੱਚੋਂ ਬਲਾਕ ਬਾਘਾ ਪੁਰਾਣਾ, ਜ਼ਿਲ੍ਹਾ ਫਰੀਦਕੋਟ ਦੇ ਕਿਸਾਨਾਂ ਨੂੰ ਕਿੰਨੀ ਰਕਮ ਦਿੱਤੀ ਗਈ ਅਤੇ ਉਸਦੇ ਵੇਰਵੇ ਕੀ ਹਨ ?

**ਸਰਦਾਰ ਲਾਲ ਸਿੰਘ** (ੳ) ਸਾਲ 1994 ਦੀ ਸਾਉਣੀ ਦੀ ਫ਼ਸਲ ਤੇ ਕੋਈ ਬੋਨਸ ਘੋਸ਼ਿਤ ਨਹੀਂ ਕੀਤਾ ਗਿਆ ।

(ਅ) ਜਿਵੇਂ ਉਪਰੋਕਤ (ੳ) ਤੇ ਹੈ ਜੀ ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਹਰ ਕਿਸਾਨ ਦੇ ਦਿਲ ਵਿਚ ਇਹ ਗੱਲ ਸੀ ਅਤੇ ਅਖਬਾਰਾਂ ਦੇ ਵਿਚ ਵੀ ਇਹ ਚੀਜ਼ ਆਈ ਸੀ ਕਿ ਕਿਸਾਨਾਂ ਨੂੰ 20/-ਰੁਪਏ ਬੋਨਸ ਦਿੱਤਾ ਜਾਵੇਗਾ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਨੇ ਇਹ ਬੋਨਸ ਦੇਣ ਦਾ ਮਾਮਲਾ ਡਿਸਕਸ ਕੀਤਾ ਸੀ ਅਤੇ ਕੋਈ ਫੈਸਲਾ ਲਿਆ ਸੀ ?

**ਮੰਤਰੀ** : ਸਪੀਕਰ ਸਾਹਿਬ, ਪੀ.ਆਰ 106 ਜਿਹੜੀ ਵੈਰਾਇਟੀ ਹੈ, ਇਹ ਗਰੇਡੇਸ਼ਨ ਦੇ ਮੁਤਾਬਿਕ ਸੁਪਰਫਾਈਨ ਵੈਰਾਇਟੀ ਗਿਣੀ ਜਾਂਦੀ ਹੈ ਪਰ ਜੇ ਉਹ ਨਿਰਧਾਰਤ ਸਪੈਸੀ-ਫਿਕੇਸ਼ਨ ਦੇ ਮੁਤਾਬਿਕ ਪੂਰੀ ਨਾ ਉਤਰੇ ਤਾਂ ਉਸ ਨੂੰ ਡਾਊਨ ਗਰੇਡ ਕੀਤਾ ਜਾਂਦਾ ਹੈ । ਐਫ.ਸੀ.ਆਈ. ਨੇ ਪੀ.ਆਰ. 106 ਨੂੰ ਡਾਊਨ ਗਰੇਡ ਕਰ ਕੇ 20/-ਰੁਪਏ ਘੱਟ ਰੇਟ ਤੇ ਖਰੀਦਿਆ ਸੀ । ਇਸ ਤੇ ਕਾਫੀ ਰੌਲਾ ਰੱਪਾ ਪਿਆ । ਅਸੀਂ ਟੀਮਾਂ ਭੇਜ ਕੇ ਸੈਂਪਲ ਭਰਵਾਏ ਅਤੇ ਸਾਨੂੰ ਪਤਾ ਲੱਗਾ ਕਿ ਵਾਕਈ ਉਹ ਡਾਊਨ ਗਰੇਡ ਕੀਤੀ ਗਈ ਸੀ । ਮਿਤੀ 5 ਅਕਤੂਬਰ, 1994 ਨੂੰ ਅਸੀਂ ਫੈਸਲਾ ਕੀਤਾ ਕਿ ਪੀ.ਆਰ. 106 ਦੀ ਜਿਹੜੀ ਵੈਰਾਇਟੀ ਡਾਊਨ ਗਰੇਡ ਕੀਤੀ ਗਈ ਹੈ, ਉਸ ਨੂੰ ਆਈਡੈਂਟੀਫਾਈ ਕੀਤਾ ਜਾਵੇ । ਉਸ ਨੂੰ ਆਈਡੈਂਟੀਫਾਈ ਕੀਤਾ ਗਿਆ ਅਤੇ ਰਜਿਸਟਰ ਵਿਚ ਉਸ ਨੂੰ 'ਐਕਸ' ਮਾਰਕ ਕੀਤਾ ਗਿਆ ਜਿਸ ਦੀ ਕੁੱਲ ਮਿਕਦਾਰ 5 ਲੱਖ 69 ਹਜ਼ਾਰ ਮੀਟ੍ਰਿਕ ਟਨ ਸੀ । ਇਸਦਾ ਮਕਸਦ ਇਹ ਸੀ ਕਿ ਪਹਿਲਾਂ ਦੀ ਤਰ੍ਹਾਂ ਜਿਵੇਂ ਪੂਸਾ 44 ਲਈ ਗੌਰਮਿੰਟ ਆਫ ਇੰਡੀਆ ਤੇ ਮੁੱਖ ਮੰਤਰੀ ਜੀ ਨੇ ਦਬਾਅ ਪਾਇਆ ਅਤੇ ਨੱਠ ਭੱਜ ਕੇ ਬੋਨਸ ਲੈ ਕੇ ਦਿੱਤਾ, ਉਸੇ ਤਰ੍ਹਾਂ ਇਹ ਕੋਸ਼ਿਸ਼ ਹੁਣ ਵੀ ਜਾਰੀ ਹੈ ਔਰ ਸਰਦਾਰ ਬੇਅੰਤ ਸਿੰਘ ਜੀ ਦੀ ਕੋਸ਼ਿਸ਼ ਹੈ ਕਿ ਅਸੀਂ ਹੁਣ ਵੀ ਬੋਨਸ ਲੈ ਕੇ ਦੇਵਾਂਗੇ । ਉਮੀਦ ਹੈ ਕਿ ਹੁਣ ਵੀ ਬੋਨਸ ਮਿਲੇਗਾ ।

ਸ੍ਰੀ ਵਿਜੇ ਕੁਮਾਰ ਸਾਥੀ: ਸਪੀਕਰ ਸਾਹਿਬ, ਮੈਂ ਮਾਨਯੋਗ ਖੁਰਾਕ ਤੇ ਸਪਲਾਈ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਬੋਨਸ ਫਾਈਨ ਜਾਂ ਸੁਪਰਫਾਈਨ ਜਾਂ ਪੂਸਾ 44 ਨਾਲ ਸਬੰਧਤ ਹੈ ਕਿਉਂਕਿ ਬੋਨਸ ਜਿਹੜਾ ਹੈ, ਕਿਸਾਨ ਨੂੰ ਕਿਸਾਨ ਦੀ ਜਿਨਸ ਤੇ ਦਿੱਤਾ ਜਾਂਦਾ ਹੈ ਨਾ ਕਿ ਫਸਲ ਦੀ ਕਿਸਮ ਤੇ ਦਿੱਤਾ ਜਾਂਦਾ ਹੈ। ਬੋਨਸ ਕੋਈ ਵੀ ਜਿਨਸ ਹੋਵੇ, ਉਸ ਤੇ ਦਿੱਤਾ ਜਾਣਾ ਚਾਹੀਦਾ ਹੈ। ਇਸ ਲਈ ਜਿਹੜਾ ਬੋਨਸ ਹੈ, ਉਹ ਸਾਰੀ ਫਸਲ ਤੇ ਡਿਕਲੇਅਰ ਕੀਤਾ ਜਾਵੇ ਨਾ ਕਿ ਕਿਸੇ ਵਿਸ਼ੇਸ਼ ਕਿਸਮ ਤੇ ਡਿਕਲੇਅਰ ਕੀਤਾ ਜਾਵੇ। ਦੂਜੀ ਗੱਲ ਇਹ ਹੈ ਕਿ ਖੁਰਾਕ ਤੇ ਸਪਲਾਈ ਮੰਤਰੀ ਜੀ ਨੇ ਪਿਛਲੇ ਦਿਨੀਂ ਕਿਹਾ ਹੈ ਕਿ ਲੋਕ ਸੰਪਰਕ ਮੰਤਰੀ, ਐਮ.ਪੀਜ਼. ਦਾ ਵਫਦ ਲੈ ਕੇ ਚੌਧਰੀ ਅਜੀਤ ਸਿੰਘ ਨੂੰ ਮਿਲ ਕੇ ਆਏ ਹਨ ਤੇ ਬੋਨਸ ਦੀ ਗੱਲ ਕਰਕੇ ਆਏ ਹਨ। ਕੀ ਇਹ ਬੋਨਸ ਦਿਵਾਉਣਗੇ ?

ਸ੍ਰੀ ਸਪੀਕਰ: ਪਰੀਸਾਈਜ਼ ਸਵਾਲ ਹੋਣਾ ਚਾਹੀਦਾ ਹੈ ਅਤੇ ਪਰੀਸਾਈਜ਼ ਹੀ ਜਵਾਬ ਹੋਣਾ ਚਾਹੀਦਾ ਹੈ। ਟੂ ਦੀ ਪੁਆਇੰਟ ਸਵਾਲ ਜਵਾਬ ਹੋਣਾ ਚਾਹੀਦਾ ਹੈ, ਲੈਕਚਰ ਨਹੀਂ ਹੋਣਾ ਚਾਹੀਦਾ। ਇਸ ਤਰ੍ਹਾਂ ਹਾਊਸ ਦਾ ਟਾਈਮ ਬਹੁਤ ਵੇਸਟ ਹੁੰਦਾ ਹੈ।

ਮੰਤਰੀ: ਸਪੀਕਰ ਸਾਹਿਬ, ਕਦੇ ਵੀ ਸਰਕਾਰ ਨੇ ਇਹ ਅਨਾਊਂਸ ਨਹੀਂ ਕੀਤਾ ਕਿ ਜਿੰਨਾ ਟੋਟਲ ਝੋਨਾ ਹੈ ਉਸ ਤੇ ਬੋਨਸ ਮਿਲੇਗਾ ਔਰ ਨਾ ਹੀ ਦੇਣ ਦਾ ਸਵਾਲ ਪੈਦਾ ਹੁੰਦਾ ਹੈ। ਸਵਾਲ ਇਕੋ ਹੀ ਸੀ ਕਿ ਜਿਹੜਾ ਰੇਟ 380/-ਰੁਪਏ ਸੁਪਰਫਾਈਨ ਦਾ ਮਿਲਣਾ ਚਾਹੀਦਾ ਸੀ ਕਿਸਾਨਾਂ ਨੂੰ, ਕੁਝ ਕਿਸਾਨਾਂ ਨੂੰ ਉਹ 360/-ਰੁਪਏ ਮਿਲਿਆ। ਇਸ ਤਰ੍ਹਾਂ ਜਿਹੜਾ ਘਾਟਾ ਪਿਆ ਹੈ ਉਸ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕੀਤੀ ਹੈ। ਬੋਨਸ ਲੈ ਕੇ ਦਿੱਤਾ ਜਾਵੇ ਹੁਣ ਵੀ ਇਸ ਬਾਰੇ ਸਾਡੀ ਪੂਰੀ ਕੋਸ਼ਿਸ਼ ਜਾਰੀ ਹੈ। ਇਕ ਗੱਲ ਮੈਂ ਸਪੀਕਰ ਸਾਹਿਬ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਕਹਿਣੀ ਹੈ, ਜਿਨ੍ਹਾਂ ਨੇ ਬੋਲਦੇ ਹੋਏ ਰੌਲਾ ਪਾਇਆ ਹੈ ਕਿ 300 ਕਰੋੜ ਰੁਪਏ ਦਾ ਘਪਲਾ ਕੀਤਾ ਹੈ। ਮੈਨੂੰ ਪਤਾ ਨਹੀਂ ਇਹ ਫਿਗਰਜ਼ ਕਿੱਥੋਂ ਲੈ ਲੈਂਦੇ ਹਨ। ਸਾਡੇ ਕੋਲ 5 ਲੱਖ 69 ਹਜ਼ਾਰ ਮੀਟ੍ਰਿਕ ਟਨ ਝੋਨਾ ਆਇਆ ਹੈ ਔਰ ਜੇਕਰ ਅਸੀਂ ਇਸ ਨੂੰ 20/-ਰੁਪਏ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ ਵੇਖੀਏ ਤਾਂ ਵੀ ਇਹ 11 ਕਰੋੜ ਰੁਪਏ ਤੋਂ ਵੱਧ ਨਹੀਂ ਬਣਦਾ। ਪਰ ਇਹ ਇਸ ਨੂੰ 300 ਕਰੋੜ ਰੁਪਿਆ ਦੱਸੀ ਜਾਂਦੇ ਹਨ। ਇਸ ਤਰ੍ਹਾਂ ਇਹ ਹਾਊਸ ਨੂੰ ਗੁਮਰਾਹ ਕਰਦੇ ਹਨ, ਸਪੀਕਰ ਸਾਹਿਬ, ਇਸ ਬਾਰੇ ਵੀ ਸੋਚਣਾ ਚਾਹੀਦਾ ਹੈ।

ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ: ਸਪੀਕਰ ਸਾਹਿਬ, ਏਥੇ ਦੱਸਿਆ ਗਿਆ ਹੈ ਕਿ ਸੁਪਰਫਾਈਨ ਕੁਆਲਟੀ ਦਾ ਰੇਟ 380/-ਰੁਪਏ ਸੀ ਪਰ ਜਿਨ੍ਹਾਂ ਨੂੰ 360/-ਰੁਪਏ ਮਿਲਿਆ ਉਹ ਵਿਭਾਗ ਦੀ ਗਲਤੀ ਕਾਰਣ ਮਿਲਿਆ ਜਾਂ ਕਿ ਕਿਸੇ ਅਫਸਰ ਨੇ ਗਲਤੀ ਕੀਤੀ ਹੈ ?

ਸ੍ਰੀ ਸਪੀਕਰ: ਅਗਲਾ ਸਵਾਲ ਜੀ।

**Shri Madan Mohan Mittal**: The question is relevant, Sir. It is not the fault of the Hon. Member. She has asked whether the payment of Rs. 360/-instead of Rs. 380/- was made due to the bungling of the officers and the Hon. Minister should reply to it.

ਮੰਤਰੀ : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਜਿਹੜਾ ਲਾਸ ਹੈ 20/-ਰੁਪਏ ਪ੍ਰਤੀ ਕੁਇੰਟਲ ਮਗਰ ਇਹ ਵਿਭਾਗੀ ਗਲਤੀ ਕਾਰਣ ਹੈ ਜਾਂ ਕਿਸੇ ਅਫਸਰ ਦੀ ਗਲਤੀ ਕਾਰਣ । ਸਪੀਕਰ ਸਾਹਿਬ, ਇਸ ਦੇ ਵਿੱਚ ਕਿਸੇ ਦੀ ਕੋਈ ਵੀ ਗਲਤੀ ਨਹੀਂ ਹੈ । ਜਿਹੜੀ ਪੀ. ਆਰ. 106 ਹੈ ਉਹ ਡਾਊਨ ਗਰੇਡ ਇਸ ਕਰਕੇ ਹੋਈ ਕਿਉਂਕਿ ਉਸ ਦੀਆਂ ਜੋ ਨਿਰਧਾਰਤ ਸਪੈਸੀਫਿਕੇਸ਼ਨਜ਼ ਸਨ ਉਹ ਨਿਸ਼ਚਿਤ ਕੀਤੀਆਂ ਗਈਆਂ ਸਨ, ਉਹ ਉਸਦੇ ਮੁਤਾਬਿਕ ਪੂਰੀਆਂ ਨਹੀਂ ਸੀ । ਅਸੀਂ ਮੌਕੇ ਤੇ ਟੀਮਾਂ ਭੇਜੀਆਂ ਅਤੇ ਸੈਂਪਲ ਲੈ ਕੇ ਬਕਾਇਦਾ ਲੈਬਾਰਟਰੀ ਦੇ ਵਿੱਚ ਟੈਸਟ ਕਰਵਾਏ । ਜਿਹੜੀ ਸੁਪਰਫਾਈਨ ਵੈਰਾਇਟੀ ਹੈ ਉਸਦੇ ਲਈ ਕਈ ਗੱਲਾਂ ਜਰੂਰੀ ਹਨ ਜਿਵੇਂ ਕਿ ਸੁਪਰਫਾਈਨ ਵੈਰਾਇਟੀ ਦੇ ਵਿੱਚ 10% ਤੋਂ ਵੱਧ ਐਡਮਿਕਸੱਚਰ ਨਹੀਂ ਹੋਣੀ ਚਾਹੀਦੀ ਔਰ ਜਿਹੜੀ ਘਟੀਆ ਕਿਸਮ ਦਾ ਝੋਨਾ ਹੈ, ਉਹ ਵੀ ਉਸਦੇ ਵਿੱਚ ਰਲਿਆ ਨਹੀਂ ਹੋਣਾ ਚਾਹੀਦਾ, ਮਿਲਾਵਟ ਨਹੀਂ ਹੋਣੀ ਚਾਹੀਦੀ ਔਰ ਜੇਕਰ ਹੋਵੇ ਤਾਂ ਉਹ 10% ਤੋਂ ਵੱਧ ਨਹੀਂ ਹੋਣੀ ਚਾਹੀਦੀ, ਇਹ ਕੰਡੀਸ਼ਨ ਜ਼ਰੂਰੀ ਹੈ । ਇਸ ਤੋਂ ਇਲਾਵਾ ਜਿਹੜੀ ਮੋਆਇਸਚਰ ਹੈ ਉਹ ਵੀ 18% ਤੋਂ ਵੱਧ ਨਹੀਂ ਹੋਣੀ ਚਾਹੀਦੀ । ਇਹ ਜਿਹੜੀਆਂ ਸਪੈਸੀਫਿਕੇਸ਼ਨਜ਼ ਹਨ ਇਹ ਗੌਰਮਿੰਟ ਆਫ ਇੰਡੀਆ ਵੱਲੋਂ ਨਿਰਧਾਰਤ ਕੀਤੀਆਂ ਹੋਈਆਂ ਹਨ । ਜਿਹੜੀ ਢੇਰੀ ਇਹ ਸ਼ਰਤਾਂ ਪੂਰੀਆਂ ਨਹੀਂ ਕਰਦੀ ਚਾਹੇ ਉਹ ਸੁਪਰਫਾਈਨ ਹੈ ਜਾਂ ਨਹੀਂ, ਉਸ ਨੂੰ ਡਾਊਨ ਗਰੇਡ ਕੀਤਾ ਜਾ ਸਕਦਾ ਹੈ । ਇਸ ਕਰਕੇ ਹੀ ਇਸ ਨੂੰ ਡਾਊਨ ਗਰੇਡ ਕੀਤਾ ਗਿਆ । ਜਿੰਨੀ ਮਿਕਦਾਰ ਵਿੱਚ ਪੀ. ਆਰ. 106 ਨੂੰ ਡਾਊਨਗਰੇਡ ਕੀਤਾ, ਉਸਨੂੰ ਆਈਡੈਂਟੀਫਾਈ ਕਰਕੇ ਰਜਿਸਟਰਾਂ ਦੇ ਵਿੱਚ ਦਰਜ ਕੀਤਾ ਗਿਆ ਤਾਂ ਕਿ ਅਸੀਂ ਬੋਨਸ ਕਲੇਮ ਕਰ ਸਕੀਏ । ਇਸ ਵਿੱਚ ਕਿਸੇ ਦੀ ਜਾਂ ਮਹਿਕਮੇ ਦੀ ਕੋਈ ਗਲਤੀ ਨਹੀਂ ਹੈ ਜੀ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 2349**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਸਵਾਲ ਪੇਸ਼ ਨਹੀਂ ਹੋਇਆ ।)

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 2386**

**ਸ੍ਰੀ ਸਪੀਕਰ** : ਇਸ ਪ੍ਰਸ਼ਨ ਸਬੰਧੀ ਇਕ ਹਫਤੇ ਲਈ ਐਕਸਟੈਂਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿਤੀ ਹੈ ।

---

**ਸੰਸਕ੍ਰਿਤ ਅਧਿਆਪਕਾਂ ਦੀਆਂ ਖਾਲੀ ਆਸਾਮੀਆਂ ਭਰਨਾ**

*2410. **ਸ੍ਰੀ ਮਦਨ ਮੋਹਨ ਮਿੱਤਲ** : ਕੀ ਸਿੱਖਿਆ ਅਤੇ ਭਾਸ਼ਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਾਜ ਦੇ ਸਕੂਲਾਂ ਵਿਚ ਸੰਸਕ੍ਰਿਤ ਦਾ ਵਿਸ਼ਾ ਪੜ੍ਹਾਇਆ ਜਾਂਦਾ ਹੈ; ਜੇਕਰ ਅਜਿਹਾ ਹੋਵੇ, ਤਾਂ ਕਿਸ ਕਲਾਸ ਤੋਂ;

*For Starred Question No. 2386 and reply thereto, please see P.V.S. Debates dated 21st March, 1995 (M.S.)

[ਸ਼੍ਰੀ ਮਦਨ ਮਹਨ ਮਿੱਤਲ]

(ਅ) ਜੇਕਰ ਉਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਸਕੂਲਾਂ ਵਿਚ ਸੰਸਕ੍ਰਿਤ ਅਧਿਆਪਕਾਂ ਦੀ ਨਿਯੁਕਤੀ ਲਈ ਕੀ ਕਸੌਟੀ ਅਪਣਾਈ ਜਾ ਰਹੀ ਹੈ;

(ੲ) ਸ਼ੁਰੂ ਵਿਚ ਕਿੰਨੀਆਂ ਆਸਾਮੀਆਂ ਮਨਜ਼ੂਰ ਕੀਤੀਆਂ ਜਾਂਦੀਆਂ ਹਨ;

(ਸ) ਇਸ ਸਮੇਂ ਖਾਲੀ ਪਈਆਂ ਆਸਾਮੀਆਂ ਦੀ ਸਕੂਲ-ਵਾਰ ਗਿਣਤੀ ਕਿੰਨੀ ਹੈ ਅਤੇ ਇਹ ਕਿਸ ਤਰੀਕ ਤੋਂ ਖਾਲੀ ਪਈਆਂ ਹਨ ਅਤੇ ਇਨ੍ਹਾਂ ਨੂੰ ਕਦੋਂ ਤੱਕ ਭਰੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : (ੳ) ਹਾਂ ਜੀ; ਸੰਸਕ੍ਰਿਤ ਦਾ ਵਿਸ਼ਾ ਸਕੂਲਾਂ ਵਿਚ ਛੇਵੀਂ ਜਮਾਤ ਤੋਂ ਵਾਧੂ ਭਾਸ਼ਾ ਦੇ ਤੌਰ ਤੇ ਪੜ੍ਹਾਇਆ ਜਾਂਦਾ ਹੈ ।

(ਅ) ਸੰਸਕ੍ਰਿਤ ਟੀਚਰਾਂ (ਹੁਣ ਮਾਸਟਰਾਂ) ਦੀਆਂ ਨਿਯੁਕਤੀਆਂ ਵਿਭਾਗੀ ਚੋਣ ਕਮੇਟੀ ਵਲੋਂ ਸਿਲੈਕਟ ਕੀਤੇ ਉਹਨਾਂ ਉਮੀਦਵਾਰਾਂ ਵਿਚੋਂ ਕੀਤੀਆਂ ਜਾਂਦੀਆਂ ਹਨ ਜਿਨ੍ਹਾਂ ਨੇ ਬੀ.ਏ. ਅਤੇ ਬੀ.ਐਡ ਵਿਚ ਸੰਸਕ੍ਰਿਤ ਦਾ ਵਿਸ਼ਾ ਪਾਸ ਕੀਤਾ ਹੋਵੇ ।

(ੲ) ਸੰਸਕ੍ਰਿਤ ਦਾ ਵਾਧੂ ਵਿਸ਼ਾ ਹੋਣ ਕਰਕੇ ਜੇਕਰ ਕਲਾਸ ਵਿਚ ਸੰਸਕ੍ਰਿਤ ਪੜ੍ਹਨ ਵਾਲੇ 10 ਬੱਚੇ ਹੋਣ ਤਾਂ ਇਸ ਵਿਸ਼ੇ ਦੀ ਪੋਸਟ ਮੰਨਜ਼ੂਰ ਕੀਤੀ ਜਾਂਦੀ ਹੈ । ਮੰਨਜ਼ੂਰ ਸ਼ੁਦਾ 121 ਪੋਸਟਾਂ ਹਨ ।

(ਸ) ਇਸ ਵੇਲੇ ਰਾਜ ਵਿਚ ਕੇਵਲ 24 ਪੋਸਟਾਂ ਖਾਲੀ ਪਈਆਂ ਹਨ ਜਿਨ੍ਹਾ ਦੀ ਸਕੂਲ-ਵਾਰ ਸੂਚੀ ਸਦਨ ਦੀ ਮੇਜ ਤੇ ਰੱਖੀ ਜਾਂਦੀ ਹੈ । ਵਿਭਾਗੀ ਚੋਣ ਕਮੇਟੀ ਸੰਸਕ੍ਰਿਤ ਸਮੇਤ ਸਾਰੇ ਵਿਸ਼ਿਆਂ ਦੀਆਂ ਖਾਲੀ ਆਸਾਮੀਆਂ ਲਈ ਇੰਟਰਵਿਊ ਕਰ ਰਹੀ ਹੈ । ਇਸ ਲਈ ਇਹ ਖਾਲੀ ਪੋਸਟਾਂ ਜਲਦੀ ਹੀ ਭਰੀਆਂ ਜਾਣਗੀਆਂ ।

## ਸੂਚੀ

### ਸੰਸਕ੍ਰਿਤ ਟੀਚਰਾਂ ਦੀਆਂ ਖਾਲੀ ਆਸਾਮੀਆਂ ਦੀ ਗਿਣਤੀ

| ਲੜੀ ਨੰ. | ਜ਼ਿਲ੍ਹਾ | ਸਕੂਲ ਦਾ ਨਾਂ | ਖਾਲੀ ਆਸਾਮੀਆਂ ਦੀ ਗਿਣਤੀ | ਖਾਲੀ ਪਈ ਆਸਾਮੀ ਦੀ ਮਿਤੀ |
|---|---|---|---|---|
| 1 | 2 | 3 | 4 | 5 |
| 1. | ਗੁਰਦਾਸਪੁਰ | ਸ:ਹ:ਸ: ਕੀੜੀ ਖੁਰਦ | 1 | 7/92 |
| | | ਸ:ਹ:ਸ: ਝੱਬਕਰਾ | 1 | 5/90 |
| | | ਸ:ਸ:ਸ:ਸ: ਬੋਹਾ | 1 | 11/92 |
| | | ਸ:ਗ:ਸ:ਸ: ਬਟਾਲਾ | 1 | 5/90 |
| 2. | ਹੁਸ਼ਿਆਰਪੁਰ | ਸ:ਸ:ਸ:ਸ: ਢੋਲਬਾਹਾ | 1 | 5/92 |

| 1 | 2 | 3 | 4 | 5 |
|---|---|---|---|---|
| | | ਸ:ਸ:ਸ:ਸ: ਫਤਿਹਪੁਰ ਭੱਟਲਾ | 1 | 4/92 |
| | | ਸ:ਹ:ਸ: ਜੁਨੇੜੀ | 1 | 5/92 |
| | | ਸ:ਹ:ਸ: ਜੁਝਾਰ ਚਨਿਆਲ | 1 | 5/92 |
| | | ਸ:ਗ:ਸ: ਭੁੰਗਾ | 1 | 6/90 |
| | | ਸ:ਸ:ਸ:ਸ: ਜੁਜੋ ਦੁਆਬਾ | 1 | 11/93 |
| 3. | ਜਲੰਧਰ | ਸ:ਸ:ਸ:ਸ: ਭਾਰਗੋਨਗਰ | 1 | 6/93 |
| | | ਸ: ਮਾਡਲ ਸ:ਸ:ਸ: ਜਲੰਧਰ | 1 | 5/92 |
| | | ਸ:ਹਾ:ਸ: ਚਿੱਟੀ | 1 | 8/93 |
| | | ਸ:ਸ:ਸ:ਸ: ਬੰਗਾ | 1 | 10/93 |
| | | ਸ:ਸ:ਸ:ਸ: ਰਾਹੋਂ | 1 | 8/92 |
| 4. | ਕਪੂਰਥਲਾ | ਸ:ਸ:ਸ:ਸ: (ਗ) ਸੁਲਤਾਨਪੁਰ | 1 | 2-8-91 |
| | | ਸ:ਸ:ਸ:ਸ: ਢਿੱਲਵਾਂ | 1 | 5/90 |
| | | ਸ:ਸ:ਸ:ਸ: ਕਾਲਾ ਸੰਘਿਆਂ | 1 | 9/91 |
| | | ਸ: ਹਾ: ਸ: ਹੈਦੀਆਬਾਦ | 1 | 1-9-91 |
| 5. | ਲੁਧਿਆਣਾ | ਸ:ਸ:ਸ:ਸ: ਮਲਟੀਪਰਪਜ਼ (ਲੁਧਿਆਣਾ) | 1 | 30-9-94 |
| 6. | ਪਟਿਆਲਾ | ਸ: ਹਾ: ਸ: ਚਲੈਲਾ | 1 | 1-4-94 |
| 7. | ਸੰਗਰੂਰ | ਸ:ਸ:ਸ:ਸ: ਕੰਗਨਵਾਲ | 1 | 10/93 |
| | | ਸ:ਸ:ਸ:ਸ: ਲਸੋਈ | 1 | 10/93 |
| | | ਸ:ਸ:ਸ:ਸ: ਸੇਹਨਾ | 1 | 10/93 |
| | | ਕੁੱਲ ਖਾਲੀ ਆਸਾਮੀਆਂ ਦੀ ਗਿਣਤੀ | 24 | |

**ਸ਼੍ਰੀ ਮਦਨ ਮੋਹਨ ਮਿੱਤਲ** : ਮਾਨਯੋਗ ਮੰਤਰੀ ਜੀ ਨੇ ਦੱਸਿਆ ਹੈ ਕਿ 121 ਪੋਸਟਾਂ ਹਨ ਅਤੇ 24 ਖਾਲੀ ਪਈਆਂ ਹਨ । ਜਿਹੜੀਆਂ ਖਾਲੀ ਪੋਸਟਾਂ ਦੀ ਲਿਸਟ ਦਿੱਤੀ ਹੈ ਉਸ ਅਨੁਸਾਰ ਇਹ ਪੋਸਟਾਂ 1990, 1991, 1992 ਤੇ 1993 ਤੋਂ ਖਾਲੀ ਪਈਆਂ ਹਨ । ਕੇਵਲ 2 ਪੋਸਟਾਂ ਹੀ ਅਜਿਹੀਆਂ ਹਨ ਜਿਹੜੀਆਂ ਕਿ ਸਾਲ 1994 ਤੋਂ ਖਾਲੀ ਹੋਈਆਂ ਹਨ । 22 ਪੋਸਟਾਂ ਜਿਹੜੀਆਂ ਹਨ ਇਹ ਸਾਲ 1990 ਤੋਂ 1993 ਤੱਕ ਦੇ ਸਮੇਂ ਤੋਂ ਖਾਲੀ ਪਈਆਂ ਹਨ । ਕੀ ਮਾਨਯੋਗ ਮੰਤਰੀ ਜੀ ਇਹ ਨਿਸ਼ਚਿਤ ਕਰਨਗੇ ਕਿ ਇਹ ਖਾਲੀ ਪੋਸਟਾਂ ਕਿਸ ਡੇਟ ਤੀਕ ਭਰ ਦਿੱਤੀਆਂ ਜਾਣਗੀਆਂ ?

**ਮੰਤਰੀ** : ਸਪੀਕਰ ਸਾਹਿਬ, ਉੱਤਰ ਦੇ ਭਾਗ 'ਸ' ਵਿੱਚ ਪਹਿਲਾਂ ਹੀ ਜਵਾਬ ਦੇ ਦਿੱਤਾ ਹੈ ਕਿ ਇੰਟਰਵਿਊ ਕੱਲ ਰਹੀ ਹੈ ਅਤੇ ਹਰ ਕਿਸਮ ਦੀਆਂ ਖਾਲੀ ਪੋਸਟਾਂ ਵਾਸਤੇ 31 ਜੁਲਾਈ, 1995 ਇੰਟਰਵਿਊ ਦੀ ਆਖਰੀ ਤਰੀਕ ਮਿਥੀ ਹੋਈ ਹੈ ।

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੇਰਾ ਦੂਸਰਾ ਸਵਾਲ ਇਹ ਹੈ ਕਿ ਮੰਤਰੀ ਜੀ ਨੇ ਜਵਾਬ ਵਿੱਚ ਕਿਹਾ ਹੈ ਕਿ ਜਿਥੇ 10 ਸਟੂਡੈਂਟ ਹੋਣ ਤਾਂ ਉਥੇ ਸੰਸਕ੍ਰਿਤ ਦੀ ਕਲਾਸ ਵਾਸਤੇ ਟੀਚਰ ਸੈਂਕਸ਼ਨ ਕੀਤਾ ਜਾਂਦਾ ਹੈ । ਆਮ ਤੌਰ ਤੇ ਸਕੂਲਾਂ ਵਿੱਚ ਸੰਸਕ੍ਰਿਤ ਦੇ

[ਸ੍ਰੀ ਮਦਨ ਮੋਹਨ ਮਿੱਤਲ]

ਟੀਚਰਾਂ ਦੀਆਂ ਪੋਸਟਾਂ ਨਾ ਬਣਾਉਣੀਆਂ ਪੈਣ ਅਤੇ ਟੀਚਰਾਂ ਦੀ ਨਿਯੁਕਤੀ ਨਾ ਹੋਵੇ, ਇਸ ਕਰਕੇ ਬੱਚਿਆਂ ਨੂੰ ਡਿਸਕਰੇਜ ਕੀਤਾ ਜਾਂਦਾ ਹੈ। ਸੰਸਕ੍ਰਿਤ ਦੀ ਪੜ੍ਹਾਈ ਵਾਸਤੇ ਆਪਸ਼ਨ ਕਰਨ ਲਈ ਜਿਨ੍ਹਾਂ ਸਟੂਡੈਂਟਸ ਕੋਲ ਹਿੰਦੀ ਤੇ ਸੰਸਕ੍ਰਿਤ ਦੋਨੋਂ ਸਬਜੈਕਟਸ ਹਨ, ਉਨ੍ਹਾਂ ਵਿਚੋਂ ਜਿਸ ਸਬਜੈਕਟ ਦੇ ਜ਼ਿਆਦਾ ਨੰਬਰ ਹੁੰਦੇ ਹਨ, ਉਹੀ ਕਾਊਂਟ ਕੀਤੇ ਜਾਂਦੇ ਹਨ, ਦੋਨਾਂ ਸਬਜੈਕਟਾਂ ਦੇ ਨੰਬਰ ਕਾਊਂਟ ਨਹੀਂ ਕੀਤੇ ਜਾਂਦੇ। ਸੰਸਕ੍ਰਿਤ ਭਾਸ਼ਾ ਦੇ ਟੀਚਰ ਵਧਾਉਣ ਵਾਸਤੇ ਕੀ ਮੰਤਰੀ ਜੀ ਇਹ ਯਕੀਨ ਦਿਵਾਉਣਗੇ ਕਿ ਜਿਥੇ 10 ਬੱਚੇ ਵਲੰਟੀਅਰਲੀ ਆਫਰ ਕਰਨਗੇ, ਉੱਥੇ ਟੀਚਰ ਦਿੱਤਾ ਜਾਵੇਗਾ ਅਤੇ ਸਟੂਡੈਂਟਸ ਨੂੰ ਡਿਸਕਰੇਜ ਨਹੀਂ ਕੀਤਾ ਜਾਵੇਗਾ ?

**ਮੰਤਰੀ** ਸਰ, ਬੱਚਿਆਂ ਨੂੰ ਉਤਸ਼ਾਹਤ ਕੀਤਾ ਜਾਂਦਾ ਹੈ, ਡਿਸਕਰੇਜ ਬਿਲਕੁਲ ਨਹੀਂ ਕੀਤਾ ਜਾਂਦਾ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਕਿ ਮੈਂ ਆਪ ਦੇ ਮਾਧਿਅਮ ਰਾਹੀਂ ਸਿੱਖਿਆ ਮੰਤਰੀ ਜੀ ਨੂੰ ਪ੍ਰਸ਼ਨ ਪੁੱਛਾਂ ਮੈਂ ਤਹਾਨੂੰ ਇਕ ਕੁਐਸਚਨ ਪੁੱਛ ਲੈਂਦੀ ਹਾਂ। ਜਿਹੜਾ ਪ੍ਰਸ਼ਨ ਦਾ ਅਨੁਵਾਦ ਕਰਦੇ ਹਨ, ਸਿੱਖਿਆ ਮੰਤਰੀ ਜੀ ਪਤਾ ਨਹੀਂ ਕਿਹੜੀ ਭਾਸ਼ਾ ਦੇ ਮੰਤਰੀ ਹਨ ਉਨ੍ਹਾਂ ਨੇ ਅੰਗਰੇਜ਼ੀ ਦੇ ਐਡੀਸ਼ਨਲ ਸ਼ਬਦ ਦਾ ਅਨੁਵਾਦ 'ਵਾਧੂ' ਕੀਤਾ ਹੈ। ਐਡੀਸ਼ਨਲ ਦਾ ਪੰਜਾਬੀ ਅਨਵਾਦ 'ਵਾਧੂ' ਨਹੀਂ ਹੁੰਦਾ। ਇਸ ਨੂੰ ਸ਼ੁੱਧ ਕੀਤਾ ਜਾਵੇ।.. (ਵਿਘਨ....)

**ਕਾਮਰੇਡ ਹਰਦੇਵ ਅਰਸ਼ੀ** : (ਬੈਠੇ-ਬੈਠੇ) ਮੈਡਮ, ਐਡੀਸ਼ਨਲ ਸ਼ਬਦ ਦਾ ਪੰਜਾਬੀ ਅਨੁਵਾਦ ਵਾਧੂ ਹੀ ਹੁੰਦਾ ਹੈ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਤੁਸੀਂ ਕੋਸ਼ ਕਢਾ ਕੇ ਦੇਖ ਲਓ, ਐਡੀਸ਼ਨਲ ਦਾ ਪੰਜਾਬੀ ਅਨੁਵਾਦ ਵਾਧੂ ਨਹੀਂ ਹੁੰਦਾ। ਤੁਸੀਂ ਸ਼ਰਤ ਲਗਾ ਲਵੋ .. (ਵਿਘਨ) ਸਪੀਕਰ ਸਾਹਿਬ, ਮੈਂ ਗਿਆਨੀ ਪਾਸ ਕੀਤੀ ਹੋਈ ਹੈ....(ਵਿਘਨ....)

**ਸ੍ਰੀ ਸਪੀਕਰ** : ਸਿੱਖਿਆ ਮੰਤਰੀ ਜੀ, ਤੁਸੀਂ ਟਿਊਸ਼ਨ ਰੱਖ ਲਓ। (ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਵੱਲ ਇਸ਼ਾਰਾ) ਇਹ ਬੜੇ ਟਰੇਂਡ ਟੀਚਰ ਹਨ। ਨਾਲੇ ਤਹਾਡੀ ਭਾਸ਼ਾ ਵੀ ਸ਼ੁੱਧ ਹੋ ਜਾਵੇਗੀ। (ਹਾਸਾ) ਬਾਕੀ ਸ਼ਰਤਾਂ ਬਾਹਰ ਲਗਾਓ। ਇੱਕ ਪਾਸੇ ਤਾਂ ਤੁਸੀਂ ਲਾਟਰੀਆਂ ਬੰਦ ਕਰਨ ਬਾਰੇ ਕਹਿੰਦੇ ਹੋ ਅਤੇ ਦੂਜੇ ਪਾਸੇ ਸ਼ਰਤਾਂ ਲਗਾਉਣ ਬਾਰੇ ਕਹਿੰਦੇ ਹੋ।.. (ਵਿਘਨ)

**श्रीमती लक्ष्मी कांता चावला** : मेरा प्रश्न यह है कि 92 की इंटरव्यू के बाद जो अध्यापक सरकार ने भर्ती किये, उन में से कितने संस्कृत के हैं, 89 दिनों के स्तर पर कितने काम कर रहे हैं और जो खाली पोस्टें दर्शाई हैं, वह कब तक पूरी हो जाएंगी ?

**ਸ੍ਰੀ ਸਪੀਕਰ** : ਤੁਸੀਂ ਤਾਂ ਤਿੰਨ ਸਵਾਲ ਇਕੱਠੇ ਪੁੱਛ ਲਏ ਹਨ।

**ਮੰਤਰੀ** ਇਹ ਸਪਲੀਮੈਂਟਰੀ ਟੀਚਰਾਂ ਦੀ ਗਿਣਤੀ ਨਾਲ ਸਬੰਧ ਰੱਖਦੀ ਹੈ। ਇਸ ਲਈ ਇਹ ਅੱਡ ਸਵਾਲ ਦੇ ਦੇਣ। ਗਿਣਤੀ ਦੱਸ ਦਿੱਤੀ ਜਾਵੇਗੀ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਜ਼ਰੀਏ ਮੰਤਰੀ

ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਕਿੰਨੇ ਬੱਚੇ ਸੰਸਕ੍ਰਿਤ ਪੜ੍ਹਨ ਵਾਲੇ ਹਨ ਕਿਉਂਕਿ ਹੁਣ ਸੰਸਕ੍ਰਿਤ ਦੀ ਗੱਲ ਚੱਲ ਰਹੀ ਹੈ ? (ਵਿਘਨ) (ਸ਼ੋਰ)

ਸਪੀਕਰ ਸਾਹਿਬ, ਪੰਜਾਬ ਵਿੱਚ ਸੰਸਕ੍ਰਿਤ ਪੜ੍ਹਨ ਵਾਲੇ ਬੱਚੇ ਹਨ ਜਾਂ ਨਹੀਂ ? ਜੇ ਹਨ ਤਾਂ ਕਿੰਨੇ ਹਨ ?

**ਮੰਤਰੀ** : ਸਪੀਕਰ ਸਾਹਿਬ, ਬੱਚੇ ਸੰਸਕ੍ਰਿਤ ਪੜ੍ਹਦੇ ਹਨ । 69 ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਔਰ 41 ਹਾਈ ਸਕੂਲਾਂ ਵਿੱਚ ਬੱਚੇ ਸੰਸਕ੍ਰਿਤ ਪੜ੍ਹਨ ਦੇ ਚਾਹਵਾਨ ਹਨ ।

---

**ਪੰਜਾਬ ਪਛੜੀਆਂ ਸ਼੍ਰੇਣੀਆਂ ਭੂਮੀ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਵੱਲੋਂ ਮਕਾਨ ਬਨਾਉਣ ਲਈ ਗਰਾਂਟ**

*2419. **ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ** : ਕੀ ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਅਤੇ ਬਾਲ ਵਿਕਾਸ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਸਾਲ 1993-94 ਦੌਰਾਨ ਪੰਜਾਬ ਪੱਛੜੀਆਂ ਸ਼੍ਰੇਣੀਆਂ ਭੂਮੀ ਵਿਕਾਸ ਤੇ ਵਿੱਤ ਕਾਰਪੋਰੇਸ਼ਨ ਵੱਲੋਂ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਮਕਾਨ ਬਣਾਉਣ ਲਈ ਕੋਈ ਗਰਾਂਟ ਵੰਡੀ ਗਈ ਸੀ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਅੰਮ੍ਰਿਤਸਰ ਜ਼ਿਲ੍ਹੇ ਵਿਚ ਕਿੰਨੇ ਵਿਅੱਕਤੀਆਂ ਨੂੰ ਇਹ ਗਰਾਂਟ ਦਿੱਤੀ ਗਈ; ਅਤੇ ਇਸ ਦੇ ਬਲਾਕ ਵਾਰ ਵੇਰਵੇ ਕੀ ਹਨ ;

(ੲ) ਕੀ ਇਨ੍ਹਾਂ ਵਿਚੋਂ ਕਿਸੇ ਕੇਸਾਂ ਵਿੱਚ ਗਰਾਂਟ ਦੀ ਗਲਤ ਵੰਡ ਹੋਣ ਬਾਰੇ ਡੀ.ਸੀ. ਅੰਮ੍ਰਿਤਸਰ ਵਲੋਂ ਕੋਈ ਪੜਤਾਲ ਕਰਵਾਈ ਗਈ; ਜੇਕਰ ਅਜਿਹਾ ਹੈ ਤਾਂ ਕਿੰਨੇ ਕੇਸ ਬੋਗਸ ਪਾਏ ਗਏ ;

(ਸ) ਕੀ ਬੋਗਸ ਗਰਾਂਟ ਦੇਣ ਵਾਲੇ ਦੋਸ਼ੀ ਅਫਸਰਾਂ ਦੇ ਖਿਲਾਫ ਹੁਣ ਤੱਕ ਕੋਈ ਕਾਰਵਾਈ ਕੀਤੀ ਗਈ ਹੈ, ਜੇਕਰ ਅਜਿਹਾ ਹੈ ਤਾਂ ਇਸ ਦੇ ਵੇਰਵੇ ਕੀ ਹਨ ?

**ਚੌਧਰੀ ਜਗਜੀਤ ਸਿੰਘ** : (ੳ) ਬੈਕਫਿੰਕੋ ਵਲੋਂ ਸਾਲ 1993-94 ਦੌਰਾਨ ਅੰਮ੍ਰਿਤਸਰ ਜ਼ਿਲ੍ਹੇ ਅਤੇ ਪੰਜਾਬ ਰਾਜ ਵਿੱਚ ਮਕਾਨ ਬਨਾਉਣ ਲਈ ਕੋਈ ਗਰਾਂਟ ਨਹੀਂ ਦਿੱਤੀ ਗਈ ਹੈ ।

(ਅ,ੲ,ਸ) ਕੋਈ ਸਵਾਲ ਹੀ ਪੈਦਾ ਨਹੀਂ ਹੁੰਦਾ ਹੈ ।

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ** : ਸਪੀਕਰ ਸਾਹਿਬ, ਮੈਂ ਸ਼ਡਿਊਲਡ ਕਾਸਟ ਕਾਰਪੋਰੇਸ਼ਨ ਬਾਰੇ ਪੁੱਛਿਆ ਸੀ ਪਰ ਇਨ੍ਹਾਂ ਨੇ ਬੈਕਵਰਡ ਕਲਾਸ ਬਾਰੇ ਲਿੱਖ ਦਿੱਤਾ ਹੈ । ਮੈਂ ਸ਼ਡਿਊਲਡ ਕਾਸਟ ਕਾਰਪੋਰੇਸ਼ਨ ਬਾਰੇ ਪੁੱਛ ਰਿਹਾ ਹਾਂ ।

**Mr. Speaker** : You don't make it fish market.

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ** : ਮੈਂ ਤਾਂ ਜਵਾਬ ਮੰਗ ਰਿਹਾ ਹਾਂ । ਸਪੀਕਰ ਸਾਹਿਬ, ਮੈਂ ਸ਼ਡਿਊਲਡ ਕਾਸਟ ਕਾਰਪੋਰੇਸ਼ਨ ਬਾਰੇ ਪੁੱਛਿਆ ਸੀ ਅਤੇ ਜਵਾਬ ਬੈਕਵਰਡ ਕਲਾਸ ਬਾਰੇ ਮਿਲ ਰਿਹਾ ਹੈ । ਮੈਂ ਇਹ ਜਵਾਬ ਲੈ ਕੇ ਕੀ ਕਰਨਾ ਹੈ ?

**ਸ੍ਰੀ ਸਪੀਕਰ** : ਇਹ ਪੋਸਟਪੋਨ ਕੀਤਾ ਜਾਂਦਾ ਹੈ ।

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ** : ਸਪੀਕਰ ਸਾਹਿਬ, ਟਾਈਮ ਪਾਬੰਦ ਕਰ ਦਿਓ ਕਿ ਕਿੰਨੇ ਦਿਨਾਂ ਵਿੱਚ ਦੱਸੋਗੇ ?

**Mr. Speaker** : It is postponed for a week.

ਇੱਕ ਹਫਤੇ ਲਈ ਪੋਸਟਪੋਨ ਕੀਤਾ ਜਾਂਦਾ ਹੈ ਪਰ ਤੁਸੀਂ ਸੈਪਰੇਟ ਸਵਾਲ ਦਿਓ । (ਇਸ ਸਮੇਂ ਮਾਨਯੋਗ ਸਪੀਕਰ ਨੇ ਸਕੱਤਰ ਸਾਹਿਬ ਨੂੰ ਰਿਕਾਰਡ ਪੇਸ਼ ਕਰਨ ਲਈ ਕਿਹਾ ।)

ਸੈਕਟਰੀ ਸਾਹਿਬ ਨੇ ਰਿਕਾਰਡ ਪੇਸ਼ ਕੀਤਾ ਹੈ, ਉਸ ਦੇ ਮੁਤਾਬਿਕ ਤੁਸੀਂ ਬੈਕਵਰਡ ਬਾਰੇ ਹੀ ਪੁੱਛਿਆ ਹੈ । ਸਾਡੇ ਕੋਲ ਉਰਿਜਨਲ ਰਿਕਾਰਡ ਹੈ । You can come in my Chamber and see it yourself.

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ** : ਮੇਰੇ ਕੋਲ ਵੀ ਕਾਪੀ ਹੈ । ਤੁਹਾਨੂੰ ਲਿਆ ਕੇ ਦਿਖਾ ਦੇਵਾਂਗਾ ।

**ਸ੍ਰੀ ਸਪੀਕਰ** : ਤੁਸੀਂ ਤਾਂ ਘਰ ਜਾ ਕੇ ਦੇਖਣੀ ਹੈ । ਅਸੀਂ ਤਾਂ ਇੱਥੇ ਹੀ ਦੇਖ ਲਿਆ ਹੈ ।

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ** : ਹੁਣ ਬੈਕਵਰਡ ਕਰ ਲਓ ।

**Mr. Speaker** : It is finished.

ਅਗਰ ਤੁਹਾਨੂੰ ਚਾਹੀਦਾ ਹੈ ਤਾਂ ਨਵਾਂ ਸਵਾਲ ਦਿਓ ।

---

ਅੰਤਰ ਜਾਤੀ ਸ਼ਾਦੀਆਂ

*2258. **ਕਾਮਰੇਡ ਹਰਦੇਵ ਅਰਸ਼ੀ** : ਕੀ ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਅੰਤਰਜਾਤੀ ਸ਼ਾਦੀ ਕਰਨ ਵਾਲੇ ਪਤੀ-ਪਤਨੀ ਦੀ ਸ਼ਾਦੀ ਉਪਰੰਤ ਸਰਕਾਰ ਵਲੋਂ ਕਿਸ ਦੀ ਜਾਤੀ ਪਰਵਾਨ ਕੀਤੀ ਜਾਂਦੀ ਹੈ;

(ਅ) ਅੰਤਰਜਾਤੀ ਸ਼ਾਦੀ ਕਰਨ ਵਾਲੇ ਪਤੀ-ਪਤਨੀ ਦੇ ਬੱਚਿਆਂ ਦੀ ਕਿਹੜੀ ਜਾਤੀ ਸਰਕਾਰ ਵਲੋਂ ਪਰਵਾਨ ਕੀਤੀ ਜਾਂਦੀ ਹੈ; ਅਤੇ

(ੲ) ਅੰਤਰਜਾਤੀ ਸ਼ਾਦੀਆਂ ਨੂੰ ਉਤਸ਼ਾਹਿਤ ਕਰਨ ਲਈ ਸਰਕਾਰ ਵਲੋਂ ਕੀ ਪ੍ਰੋਤਸਾਹਨ/ਸਹੂਲਤਾਂ ਦਿੱਤੀਆਂ ਜਾਂਦੀਆਂ ਹਨ ?

**Chaudhary Jagjit Singh** : (a) In the case of inter-caste marriages, the caste of the husband is recognised by the Government. However, the spouse who belongs to scheduled caste continues to get the facilities given to the members of scheduled castes.

(b) in the case of children born to the inter-caste married couples the caste of father is recognised by the Government.

(c) inter-caste married couples are awarded Rs. 7,000 under the scheme PCR Act, 1955-Removal of untouchability to encourage inter-caste marriages.

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਤੁਹਾਡੇ

ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਪ੍ਰਸ਼ਨ ਦੇ 'ਭਾਗ-ੳ' ਅਤੇ 'ਭਾਗ ਅ' ਵਿੱਚ ਜੋ ਉੱਤਰ ਦਿੱਤਾ ਹੈ, ਕੀ ਇਹ ਮਾਨਯੋਗ ਹਾਈਕੋਰਟ ਜਾਂ ਮਾਨਯੋਗ ਸੁਪਰੀਮ ਕੋਰਟ ਦੇ ਫੈਸਲੇ ਦੀ ਰੋਸ਼ਨੀ ਵਿੱਚ ਹੈ ਜਾਂ ਪੰਜਾਬ ਸਰਕਾਰ ਦੇ ਕੋਈ ਆਪਣੇ ਰੂਲਜ਼ ਹਨ, ਉਸ ਦੇ ਆਧਾਰ ਤੇ ਇਹ ਦਿੱਤਾ ਗਿਆ ਹੈ ? ਪਹਿਲੀ ਜਾਣਕਾਰੀ ਮੈਂ ਇਹ ਚਾਹੁੰਦਾ ਹਾਂ ।

**ਰਾਜ ਮੰਤਰੀ** : ਸਪੀਕਰ ਸਾਹਿਬ, ਪੰਜਾਬ ਸਰਕਾਰ ਦੇ ਆਪਣੇ ਫੈਸਲੇ ਹਨ । ਅਸੀਂ ਬਕਾਇਦਾ ਸਾਰੇ ਸਰਕੂਲੇਟ ਕੀਤਾ ਹੈ । ਇਹ ਸਾਰੇ ਲੋਕਾ ਨੂੰ, ਸਾਰੇ ਡਿਪਾਰਟਮੈਂਟਸ ਨੂੰ ਸਰਕੂਲਰ ਕੀਤਾ ਹੈ । ਸਾਡੇ ਆਪਣੇ ਫੈਸਲੇ ਹਨ, ਉਹੀ ਅਸੀਂ ਲਾਗੂ ਕਰਦੇ ਹਾਂ ।

**ਕਾਮਰੇਡ ਹਰਦੇਵ ਅਰਸ਼ੀ** : ਦੂਸਰਾ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਤੁਹਾਡੀ ਜੋ ਛੂਤ-ਛਾਤ ਤੇ ਜਾਤ-ਪਾਤ ਘੱਟ ਕਰਨ ਦੀ ਕੋਸ਼ਿਸ਼ ਹੈ, ਉਸ ਵਿੱਚ ਇੰਟਰਕਾਸਟ ਮੈਰਿਜ ਦਾ ਕਾਫੀ ਹੈਲਦੀ ਸਟੈਪ ਹੈ । ਇਸ ਨੂੰ ਮੁੱਦੇ ਨਜ਼ਰ ਰੱਖਦੇ ਹੋਏ ਕੀ ਮੰਤਰੀ ਜੀ ਮੁੜ ਕੇ ਵਿਚਾਰ ਕਰਨਗੇ ਕਿ ਪਤੀ-ਪਤਨੀ ਦੋਵਾਂ ਦੀ ਆਪਸੀ ਸਹਿਮਤੀ ਨਾਲ ਉਹ ਜਿਹੜੀ ਕਾਸਟ ਆਪਣੇ ਬੱਚਿਆਂ ਦੀ ਰੱਖਣੀ ਚਾਹੁੰਦੇ ਹਨ, ਉਨ੍ਹਾਂ ਨੂੰ ਇਸ ਗੱਲ ਦੀ ਆਗਿਆ ਦਿੱਤੀ ਜਾਵੇ ?

**ਸ੍ਰੀ ਸਪੀਕਰ** : ਕਾਸਟ ਰੱਖਣ ਨੂੰ ਕੌਣ ਮਨ੍ਹਾ ਕਰਦਾ ਹੈ । ਸਵਾਲ ਇਹ ਹੈ ਕਿ ਸਹੂਲਤ ਉਨ੍ਹਾਂ ਨੂੰ ਮਿਲੇਗੀ ਕਿ ਨਹੀਂ ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੈਂ ਦੁਬਾਰਾ ਦੁਹਰਾ ਦਿੰਦਾ ਹਾਂ ਕਿ ਅਗਰ ਕੋਈ ਸ਼ਡਿਊਲਡ ਕਾਸਟ ਲੜਕੀ ਅਪਰ-ਕਲਾਸ ਲੜਕੇ ਨਾਲ ਮੈਰਿਜ ਕਰ ਲੈਂਦੀ ਹੈ ਤਾਂ ਕੀ ਉਹ ਦੋਵੇਂ ਆਪਣੇ ਬੱਚੇ ਦੀ ਕਾਸਟ ਆਪਸੀ ਸਹਿਮਤੀ ਨਾਲ ਰੱਖ ਸਕਦੇ ਹਨ ?

**ਸ੍ਰੀ ਸਪੀਕਰ** : ਇਸ ਦਾ ਜਵਾਬ ਦੇ ਦਿੱਤਾ ਗਿਆ ਹੈ ਕਿ ਜਿਹੜੀ ਫਾਦਰ ਦੀ ਕਾਸਟ ਹੋਵੇਗੀ, ਉਹੀ ਕਾਸਟ ਸਮਝੀ ਜਾਵੇਗੀ ।

**ਕਾਮਰੇਡ ਹਰਦੇਵ ਅਰਸ਼ੀ** : ਮੇਰਾ ਅਗਲਾ ਪ੍ਰਸ਼ਨ ਹੈ ਕਿ ਅੰਤਰਜਾਤੀ ਵਿਆਹਾਂ ਨੂੰ ਉਤਸ਼ਾਹਿਤ ਕਰਨ ਵਾਸਤੇ ਕੀ ਪੰਜਾਬ ਸਰਕਾਰ ਵਿਚਾਰ ਕਰਨ ਨੂੰ ਤਿਆਰ ਹੈ ਕਿ ਪਤੀ, ਪਤਨੀ ਦੋਨਾਂ ਵਿਚੋਂ ਜਿਹੜੀ ਵੀ ਕਾਸਟ ਰੱਖਣੀ ਚਾਹੁਣ, ਆਪਣੀ ਜਾਂ ਹੋਰ, ਖਾਸ ਕਰਕੇ ਬੱਚਿਆਂ ਦੀ, ਉਸ ਨੂੰ ਪ੍ਰਵਾਨਗੀ ਦਿੱਤੀ ਜਾਵੇਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਦਰਅਸਲ ਅਰਸ਼ੀ ਸਾਹਿਬ ਦੀ ਇਹ ਆਪਣੀ ਪ੍ਰਾਬਲਮ ਵੀ ਹੈ । ਅਰਸ਼ੀ ਸਾਹਿਬ ਨੇ ਇੰਟਰਕਾਸਟ ਮੈਰਿਜ ਕੀਤੀ ਹੈ । ਸ਼ਡਿਊਲਡ ਕਾਸਟ ਲੇਡੀ ਨਾਲ ਮੈਰਿਜ ਕੀਤੀ ਹੈ ਔਰ ਇਨ੍ਹਾਂ ਦੇ ਬੱਚਿਆਂ ਨੂੰ ਉਸ ਕਲਾਸ ਦੀ ਰਿਆਇਤ ਨਹੀਂ ਮਿਲਦੀ ਜਿਹੜੀ ਮਿਲਣੀ ਚਾਹੀਦੀ ਹੈ ਕਿਉਂਕਿ ਰਿਆਇਤ ਲੇਡੀ ਨੂੰ ਮਿਲਣੀ ਹੈ । ਸੋ, ਇਹ ਇਨ੍ਹਾਂ ਦੀ ਆਪਣੀ ਪ੍ਰਾਬਲਮ ਹੈ........

**ਸ੍ਰੀ ਸਪੀਕਰ** : ਮੰਤਰੀ ਜੀ ਤੁਸੀਂ ਪਰਸਨਲ ਗੱਲ ਨਾ ਕਰੋ, ਰਿਪਲਾਈ ਦਿਓ ।

**ਰਾਜ ਮੰਤਰੀ** : ਮੈਂ ਇਸ ਦੇ ਬਾਰੇ ਦੱਸ ਰਿਹਾ ਹਾਂ...... :

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਤਸੀਂ ਕਹਿ ਦਿੱਤਾ ਚਲੋ ਠੀਕ

[ਕਾਮਰੇਡ ਹਰਦੇਵ ਅਰਸ਼ੀ]

ਹੈ । ਇਹ ਤਾਂ ਸਗੋਂ ਇਨ੍ਹਾਂ ਨੂੰ ਐਪ੍ਰੀਸ਼ੀਏਟ ਕਰਨਾ ਚਾਹੀਦਾ ਸੀ । (ਥੰਪਿੰਗ) ਇਹ ਗੌਰਮਿੰਟ ਦੀ ਪਾਲਿਸੀ ਹੋਣੀ ਚਾਹੀਦੀ ਹੈ, ਇੰਟਰਕਾਸਟ ਬਾਰੇ ।

**ਰਾਜ ਮੰਤਰੀ** : ਪਰਸਨਲ ਨਹੀਂ, ਸਪੀਕਰ ਸਾਹਿਬ, ਇਥੇ ਇਹ ਕਹਿਣਾ ਚਾਹੁੰਦਾ ਹਾਂ, ਜਿਹੜੀ ਗੱਲ ਇਨ੍ਹਾਂ ਨੇ ਕੀਤੀ ਹੈ, ਉਸ ਦੇ ਨਾਲ ਇਹ ਐਡ ਕਰਨੀ ਚਾਹੁੰਦਾ ਹਾਂ ਕਿ ਸਰਕਾਰ ਨੇ ਹੁਣ ਫੈਸਲਾ ਕੀਤਾ ਹੈ ਕਿ ਜਿਹੜਾ 7000 ਰੁਪਿਆ ਅਵਾਰਡ ਦਿੰਦੇ ਸੀ, ਹੁਣ ਉਸ ਨੂੰ ਵਧਾ ਕੇ 11,000 ਰੁਪਏ ਕੀਤਾ ਹੈ ਤਾਂਕਿ ਇੰਟਰਕਾਸਟ ਮੈਰਿਜ ਨੂੰ ਹੋਰ ਉਤਸ਼ਾਹਿਤ ਕੀਤਾ ਜਾਏ । ਜਿਹੜੀ ਗੱਲ ਇੰਟਰਚੇਂਜੇਬਿਲਟੀ ਦੀ ਕੀਤੀ ਹੈ, ਮੈਂ ਸਮਝਦਾ ਹਾਂ ਕਿ ਸਰਕਾਰ ਪੂਰਾ ਯਤਨ ਕਰ ਸਕਦੀ ਹੈ ।

**ਸ੍ਰੀ ਸਪੀਕਰ** : ਸਵਾਲ ਤਾਂ ਉਨ੍ਹਾਂ ਦਾ ਇਹ ਹੈ ਕਿ ਤੁਸੀਂ ਪਤਨੀ ਦੀ ਜਾਤ ਅਲਾਓ ਕਰੋਗੇ ? ਬੱਚਿਆਂ ਨੂੰ ਉਸ ਜਾਤ ਦੀਆਂ ਸਹੂਲਤਾਂ ਦੇਣਾ ਕੰਸਿਡਰ ਕਰੋਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਗੌਰਮਿੰਟ ਆਫ਼ ਇੰਡੀਆ ਦੀ ਸਕੀਮ ਹੈ, ਉਸ ਦੇ ਤਹਿਤ ਹੀ ਅਸੀਂ ਸਾਰਾ ਪ੍ਰੋਗਰਾਮ ਚਲਾਇਆ ਹੈ । ਇਨ੍ਹਾਂ ਦੀਆਂ ਜੋ ਭਾਵਨਾਵਾਂ ਹਨ, ਉਨ੍ਹਾਂ ਨੂੰ ਮੱਦੇ-ਨਜ਼ਰ ਰੱਖਦੇ ਹੋਏ ਅਸੀਂ ਹਿੰਦ ਸਰਕਾਰ ਨੂੰ ਰਿਕੁਮੈਂਡੇਸ਼ਨ ਕਰ ਦਿਆਂਗੇ ।

**ਸ੍ਰੀ ਕ੍ਰਿਸ਼ਨ ਕੁਮਾਰ ਕੌਸ਼ਲ** : ਸਰ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅਗਰ ਜਨਰਲ ਕੈਟਾਗਰੀ ਦੀ ਲੜਕੀ ਸ਼ੈਡਿਊਲਡ ਕਾਸਟ ਨਾਲ ਸ਼ਾਦੀ ਕਰਦੀ ਹੈ ਤਾਂ ਕੀ ਸਰਵਿਸ ਵਿੱਚ ਉਹ ਸ਼ਡਿਊਲਡ ਕਾਸਟ ਦੇ ਬੈਨੀਫਿਟ ਅਵੇਲ ਕਰ ਸਕਦੀ ਹੈ ?

**ਰਾਜ ਮੰਤਰੀ** : ਮੈਂ ਤਾਂ ਪਹਿਲਾਂ ਹੀ ਕਿਹਾ ਹੈ ਸਪੀਕਰ ਸਾਹਿਬ ਕਿ ਜਿਹੜੀ ਸ਼ਡਿਊਲਡ ਕਾਸਟ ਲੜਕੀ ਦੂਸਰੇ ਪਾਸੇ ਸ਼ਾਦੀ ਕਰਦੀ ਹੈ, ਉਸ ਨੂੰ ਸਹੂਲਤਾਂ ਉਹੀ ਮਿਲਦੀਆਂ ਹਨ ਜਿਹੜੀਆਂ ਸ਼ਡਿਊਲਡ ਕਾਸਟ ਨੂੰ ਮਿਲਦੀਆਂ ਹਨ ।

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿਸੇ ਹੋਰ ਜ਼ਾਤ ਦੀ ਲੜਕੀ ਜੋ ਕਿਸੇ ਸ਼ਡਿਊਲਡ ਕਾਸਟ ਲੜਕੇ ਨਾਲ ਸ਼ਾਦੀ ਕਰਵਾ ਲੈਂਦੀ ਹੈ ਔਰ ਉਹ ਵਿਡੋਅ ਹੋ ਜਾਂਦੀ ਹੈ ਕੁਝ ਟਾਇਮ ਬਾਅਦ, ਤਾਂ ਕੀ ਮਨਿਸਟਰ ਸਾਹਿਬ ਦੱਸਣਗੇ ਉਸ ਨੂੰ ਸ਼ਡਿਊਲਡ ਕਾਸਟ ਵਾਲੀਆਂ ਸਹੂਲਤਾਂ ਮਿਲਦੀਆਂ ਰਹਿਣਗੀਆਂ ?

**ਰਾਜ ਮੰਤਰੀ** : ਸਪੀਕਰ ਸਾਹਿਬ, ਅਗਰ ਉਹ ਵਿਡੋਅ ਹੋ ਜਾਂਦੀ ਹੈ ਤਾਂ ਉਸ ਨੂੰ ਵਿਧਵਾ ਪੈਨਸ਼ਨ ਮਿਲਦੀ ਹੈ । ......(ਵਿਘਨ)

**ਸ੍ਰੀ ਸਪੀਕਰ** : ਇਹ ਤਾਂ ਲੀਗਲ ਗੱਲ ਹੈ ਕਿ ਜੋ ਹਸਬੈਂਡ ਦੀ ਜਾਤੀ ਹੈ, ਉਹ ਉਸ ਜਾਤੀ ਦੀ ਬਣ ਗਈ ਅਤੇ ਜੇ ਉਹ ਵਿਡੋਅ ਹੋ ਗਈ ਤਾਂ ਉਸ ਨੂੰ ਸਹੂਲਤ ਮਿਲਣੀ ਚਾਹੀਦੀ ਹੈ ।

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਤੋਂ ਕਹਾ ਦਿਓ ਕਿ ਉਸ ਨੂੰ ਸਹੂਲਤ ਮਿਲੇਗੀ ।

**ਸ੍ਰੀ ਸਪੀਕਰ :** ਵਜ਼ੀਰ ਸਾਹਿਬ ਕਲੈਰੀਫਾਈ ਕਰ ਦਿਓ ।

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਸਾਫ਼ ਕਿਹਾ ਹੈ ਕਿ ਜਿਹੜੀ ਸ਼ਿਡਿਊਲਡ ਕਾਸਟ ਲੜਕੇ ਨਾਲ ਦੂਸਰੇ ਪਾਸੇ ਦੀ ਲੜਕੀ ਸ਼ਾਦੀ ਕਰਦੀ ਹੈ ਤਾਂ ਦੂਸਰੀ ਜਾਤੀ ਦੀ ਲੜਕੀ ਨੂੰ ਉਸ ਦੇ ਪਤੀ ਦੀ ਸ਼ਿਡਿਊਲਡ ਕਾਸਟ ਦੀ ਜਾਤੀ ਦੀਆਂ ਸਾਰੀਆਂ ਸਹੂਲਤਾਂ ਮਿਲਦੀਆਂ ਰਹਿਣਗੀਆਂ ।

**ਸ੍ਰੀ ਸਪੀਕਰ :** ਇਨ੍ਹਾਂ ਨੇ ਪੁੱਛਿਆ ਹੈ ਕਿ ਸਵਰਨ ਜਾਤੀ ਦੀ ਲੜਕੀ ਅਗਰ ਕਿਸੇ ਸ਼ਿਡਿਊਲਡ ਕਾਸਟ ਲੜਕੇ ਨਾਲ ਸ਼ਾਦੀ ਕਰਦੀ ਹੈ ਔਰ ਬਦਕਿਸਮਤੀ ਨਾਲ ਲੜਕਾ ਨਹੀਂ ਰਹਿੰਦਾ ਅਤੇ ਉਹ ਵਿਡੋਅ ਹੋ ਜਾਂਦੀ ਹੈ, ਤਾਂ ਕੀ ਉਸ ਵਿਡੋਅ ਨੂੰ ਫਿਰ ਸ਼ਿਡਿਊਲਡ ਕਾਸਟ ਮੰਨਿਆ ਜਾਵੇਗਾ ਜਾਂ ਨਹੀਂ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਸ ਦੇ ਬਾਰੇ ਮੈਂ ਬਾਅਦ ਵਿਚ ਜਾਣਕਾਰੀ ਦੇ ਦੇਵਾਂਗਾ, ਜਾਂਚ ਕਰਨੀ ਚਾਹੁੰਦਾ ਹਾਂ ।

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ :** ਸਪੀਕਰ ਸਾਹਿਬ, ਬੜਾ ਇੰਪਾਰਟੈਂਟ ਸਵਾਲ ਹੈ ।

**ਸ੍ਰੀ ਸਪੀਕਰ :** ਮਨਿਸਟਰ ਸਾਹਿਬ ਟਾਇਮ ਤਾਂ ਲੈ ਸਕਦੇ ਹਨ ।

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅਗਰ ਇਕ ਸ਼ਿਡਿਊਲਡ ਕਾਸਟ ਲੜਕੀ ਸਵਰਨ ਜਾਤੀ ਦੇ ਲੜਕੇ ਨਾਲ ਸ਼ਾਦੀ ਕਰਵਾ ਲਵੇ ਤਾਂ ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਪਤੀ ਦੀ ਜਾਤੀ ਨੂੰ ਮੰਨਿਆ ਜਾਵੇਗਾ ਪਰ ਸਵਾਲ ਇਹ ਹੈ ਕਿ ਅਗਰ ਲੜਕੀ ਸਵਰਨ ਜਾਤੀ ਦੀ ਹੈ ਅਤੇ ਉਹ ਸ਼ਾਦੀ ਅਨੁਸੂਚਿਤ ਜਾਤੀ ਦੇ ਲੜਕੇ ਨਾਲ ਕਰਵਾ ਲੈਂਦੀ ਹੈ ਔਰ ਬਦਕਿਸਮਤੀ ਨਾਲ ਉਸ ਦੇ ਹਸਬੈਂਡ ਦੀ ਡੈਥ ਹੋ ਜਾਂਦੀ ਹੈ, Will the Minister recognises them as Members of the Scheduled Caste and will provide all the benefits which are available to the Members of the Scheduled Castes. ? ਨੰਬਰ 'ਦੋ........

**ਸ੍ਰੀ ਸਪੀਕਰ :** ਇਕ ਟਾਈਮ ਵਿੱਚ ਇੱਕ ਸਵਾਲ ਪੁੱਛੋ ।

**ਸ੍ਰੀ ਮਦਨ ਮੋਹਨ ਮਿੱਤਲ :** ਇਸ ਦਾ ਜਵਾਬ ਆ ਜਾਵੇ ।

I willl ask another question...... (ਵਿਘਨ) ਪਹਿਲਾਂ ਇਸ ਦਾ ਜਵਾਬ ਆ ਜਾਵੇ, ਦੂਸਰਾ ਸਵਾਲ ਬਾਅਦ ਵਿੱਚ ਪੁੱਛ ਲਵਾਂਗਾ । (ਵਿਘਨ)

The Minister should have come prepared.

**ਸ੍ਰੀ ਸਪੀਕਰ :** ਇਹ ਲੀਗਲ ਗੱਲ ਹੈ । ਤੁਸੀਂ ਇਕ ਵਕੀਲ ਹੋ । ਇਸ ਦੇ ਬਾਰੇ ਜੋ ਕਾਨੂੰਨ ਲਾਗੂ ਹੈ ਉਸ ਕਾਨੂੰਨ ਨੂੰ ਐਗਜ਼ਾਮਿਨ ਕਰ ਲਓ ਉਸ ਦੇ ਬਾਅਦ ਕਹਿਣਾ ਕਿ ਇਸ ਤਰ੍ਹਾਂ ਨਹੀਂ, ਇਸ ਤਰ੍ਹਾਂ ਕਰ ਲਓ । Next question.

---

**ਸਰਕਾਰੀ ਅਦਾਰੇ ਦੁਆਰਾ ਇਸ਼ਤਿਹਾਰਾਂ ਤੇ ਖ਼ਰਚਾ**

*2305 (1) **ਕਾਮਰੇਡ ਅਜੈਬ ਸਿੰਘ ਰੌਂਤਾ**
(2) **ਸ੍ਰੀਮਤੀ ਵਿਮਲਾ ਡਾਂਗ** } : ਕੀ ਮੁੱਖ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਕਿਸੇ ਸਰਕਾਰੀ ਅਦਾਰੇ ਜਾਂ ਇਸਦੇ ਕਿਸੇ ਸਹਿਯੋਗੀ ਅਦਾਰੇ ਨੇ ਭਾਰਤ ਅਤੇ ਵੈਸਟ ਇੰਡੀਜ਼ ਵਿਚਕਾਰ ਐਸ. ਏ. ਐਸ. ਨਗਰ ਵਿਖੇ ਦਸੰਬਰ, 1994 ਦੇ ਦੂਸਰੇ ਹਫ਼ਤੇ ਵਿਚ ਹੋਏ ਕਰਿਕਟ ਮੈਚ ਲਈ ਬੈਨਰਜ਼ ਦੇ ਰੂਪ ਵਿਚ ਪ੍ਰਦਰਸ਼ਨ ਕਰਨ ਲਈ ਕੋਈ ਇਸ਼ਤਿਹਾਰ ਦਿੱਤੇ ਸਨ;

(ਅ) ਜੇਕਰ ਅਜਿਹਾ ਹੋਵੇ, ਤਾਂ ਹਰ ਇਕ ਸਰਕਾਰੀ ਅਦਾਰੇ/ਸਹਿਯੋਗੀ ਅਦਾਰੇ ਦੁਆਰਾ ਇਸ ਲਈ ਕਿੰਨੀ-ਕਿੰਨੀ ਰਕਮ ਅਦਾ ਕੀਤੀ ਗਈ ?

**Doctor Kewal Krishan (Finance Minister)** (a) Yes, Sir.

(b) An amount of Rs. 2.5 lac was spent by Punjab Communication Limited (P.C.L.), a subsidiary of the Punjab State Electronics Development & Production Corporation and an amount of Rs. 20,000/- was spent by Electronics System Punjab Limited (ESPL), a subsidiary of Punjab State Industrial Corporation Development

**ਕਾਮਰੇਡ ਅਜੈਬ ਸਿੰਘ ਰੌਂਤਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਐਫ. ਐਮ. ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ, ਇਨ੍ਹਾਂ ਨੇ ਕਿਹਾ ਹੈ ਕਿ ਪੰਜਾਬ ਕਮਿਊਨੀਕੇਸ਼ਨ ਲਿਮਟਿਡ ਜੋ ਕਿ ਪੰਜਾਬ ਰਾਜ ਇਲੈਕਟਰੋਨਿਕਸ ਵਿਕਾਸ ਅਤੇ ਉਤਪਾਦਨ ਨਿਗਮ ਦੀ ਸਹਿਯੋਗੀ ਕੰਪਨੀ ਹੈ, ਨੇ ਢਾਈ ਲੱਖ ਰੁਪਏ ਅਤੇ ਇਲੈਕਟਰੋਨਿਕਸ ਸਿਸਟਮ ਪੰਜਾਬ ਲਿਮਟਿਡ ਜੋ ਕਿ ਪੰਜਾਬ ਰਾਜ ਉਦਯੋਗ ਵਿਕਾਸ ਨਿਗਮ ਦੀ ਸਹਿਯੋਗੀ ਕੰਪਨੀ ਹੈ, ਨੇ 20 ਹਜ਼ਾਰ ਰੁਪਏ ਉਸਦੇ ਇਸ਼ਤਿਹਾਰ ਤੇ ਖ਼ਰਚ ਕੀਤੇ। ਕੀ ਮਨਿਸਟਰ ਸਾਹਿਬ ਦੱਸਣਗੇ ਕਿ ਕੀ ਇਸ ਤੋਂ ਬਿਨਾਂ ਕੋਈ ਹੋਰ ਸਰਕਾਰੀ ਅਦਾਰਾ ਜਾਂ ਸਹਿਯੋਗੀ ਅਦਾਰੇ ਨੂੰ ਇਸ਼ਤਿਹਾਰ ਦਿੱਤੇ ਗਏ ਸਨ; ਜੇ ਦਿੱਤੇ ਗਏ ਸਨ ਤਾਂ ਉਨ੍ਹਾਂ ਉੱਤੇ ਕਿੰਨੀ ਰਕਮ ਪੇ ਕੀਤੀ ਗਈ ਸੀ ?

**ਵਿੱਤ ਮੰਤਰੀ :** ਸਪੀਕਰ ਸਾਹਿਬ, ਜਵਾਬ ਸਪਸ਼ਟ ਹੈ ਕਿ ਜੋ ਅਮਾਊਂਟ ਹੈ ਢਾਈ ਲੱਖ ਰੁਪਏ ਔਰ ਵੀਹ ਹਜ਼ਾਰ ਰੁਪਏ, ਇਹ ਦਿੱਤੇ ਗਏ ਸੀ। ਜੋ ਅਮਾਊਂਟ ਹੈ ਉਹੋ ਹੀ ਦਿੱਤਾ ਗਿਆ ਸੀ, ਹੋਰ ਨਹੀਂ ਦਿੱਤਾ ਗਿਆ।

**ਕਾਮਰੇਡ ਅਜੈਬ ਸਿੰਘ ਰੌਂਤਾ :** ਸਪੀਕਰ ਸਾਹਿਬ, ਮੈਂ ਇਹ ਜਾਣਨਾ ਚਾਹਵਾਂਗਾ ਕਿ ਬੈਨਰਜ਼ ਔਰ ਇਸ਼ਤਿਹਾਰ ਰਾਹੀਂ ਜੋ ਮੈਚ ਵਿਚ ਪਰਚਾਰ ਕੀਤਾ ਗਿਆ ਉਸ ਕਾਰਪੋਰੇਸ਼ਨ ਦਾ, ਉਸਦਾ ਡਾਇਰੈਕਟਰ ਵੀ ਸਰਦਾਰ ਇੰਦਰਜੀਤ ਸਿੰਘ ਬਿੰਦਰਾ ਹੈ ਔਰ ਉਸਦਾ ਸੈਕ੍ਰੇਟਰੀ ਵੀ ਉਹੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਐਡਵਰਟਾਈਜ਼ਮੈਂਟ ਦੇਣ ਵਿਚ ਉਸ ਦੇ ਅਹੁਦੇ ਦੀ ਦੁਰਵਰਤੋਂ ਤਾਂ ਨਹੀਂ ਕੀਤੀ ਗਈ ?

**ਮੰਤਰੀ :** ਸਪੀਕਰ ਸਾਹਿਬ, ਇਹ ਮੈਚ ਇੰਟਰਨੈਸ਼ਨਲ ਮੈਚ ਹੋਇਆ ਹੈ ਔਰ ਇਹ ਸਰਕਾਰ ਲਈ ਫ਼ਖਰ ਦੀ ਗੱਲ ਹੈ ਕਿ ਅਮਨ ਔਰ ਸ਼ਾਂਤੀ ਦੇ ਨਾਲ ਇਹ ਮੈਚ ਹੋਇਆ। ਇਹ ਖੁਸ਼ੀ ਦੀ ਗੱਲ ਹੈ ਕਿ ਪੰਜਾਬ ਇਸ ਕਾਬਲ ਹੋਇਆ ਹੈ। ਦੂਜਾ ਜਿਹੜਾ ਇਸਤੇ ਇਸ਼ਤਿਹਾਰਾਂ ਰਾਹੀਂ ਜਾਂ ਦੂਰ-ਦਰਸ਼ਨ ਰਾਹੀਂ ਐਡਵਰਟਾਈਜ਼ਮੈਂਟ ਤੇ ਖ਼ਰਚ ਹੋਇਆ ਹੈ

ਉਸ ਵਾਸਤੇ ਮੈਂ ਦੱਸਦਾ ਤਾਂ ਕਿ ਇਹ ਇਕ ਕਮਰਸ਼ੀਅਲ ਅਦਾਰਾ ਹੈ ਔਰ ਇਸ ਤਰ੍ਹਾਂ ਦੇ ਇਸ਼ਤਿਹਾਰ ਇਸ ਤਰ੍ਹਾਂ ਦੇ ਮੌਕੇ ਤੇ ਦੇਣੇ ਪੈਂਦੇ ਹਨ । ਬਾਕੀ ਇਸ ਐਡਵਰਟਾਈਜ਼ਮੈਂਟ ਦੇਣ ਤੇ ਕੋਈ ਕਿਸੇ ਅਹੁਦੇ ਦੀ ਦੁਰਵਰਤੋਂ ਬਿਲਕੁਲ ਨਹੀਂ ਕੀਤੀ ਗਈ ।

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਜਾਣਨਾ ਚਾਹਵਾਂਗੀ ਕਿ ਇਹ ਐਡਵਰਟਾਈਜ਼ਮੈਂਟ ਦੇਣ ਬਾਰੇ ਕੀ ਕੋਈ ਗਾਈਡ ਲਾਈਨਜ਼ ਜਾਂ ਪਾਲਿਸੀ ਹੈ ? ਜੇ ਹੈ ਤਾਂ ਦੱਸੀ ਜਾਵੇ ਔਰ ਇਸ ਦੀ ਡੀਸਾਈਡਿੰਗ ਅਥਾਰਿਟੀ ਕੌਣ ਹੈ, ਖਾਸ ਕਰਕੇ ਪਬਲਿਕ ਅੰਡਰਟੇਕਿੰਗਜ਼ ਵਿਚ ?

**ਮੰਤਰੀ** : ਸਪੀਕਰ ਸਾਹਿਬ, ਇਸ ਮੈਚ ਦੇ ਕੰਟਰੋਲ ਵਾਸਤੇ ਇਕ ਕਮੇਟੀ ਬਣਾਈ ਗਈ ਸੀ, ਚੀਫ਼ ਸੈਕ੍ਰੇਟਰੀ ਪੰਜਾਬ ਜਿਸ ਦੇ ਚੇਅਰਮੈਨ ਸਨ । ਕਮੇਟੀ ਨੇ ਹੀ ਇਹ ਡਿਸੀਜ਼ਨ ਲੈ ਕੇ ਮੈਚ ਕਰਾਉਣ ਦਾ ਕੰਮ ਕੀਤਾ ਹੈ । ਕਮੇਟੀ ਦੀ ਮਨਜ਼ੂਰੀ ਨਾਲ ਹੀ ਇਹ ਕੀਤਾ ਗਿਆ ਹੈ ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਜਾਣਨਾ ਚਾਹਵਾਂਗਾ ਕਿ ਇਹ ਜੋ 2.50 ਲੱਖ ਰੁਪਿਆ ਖ਼ਰਚ ਕੀਤਾ ਗਿਆ ਔਰ ਚੀਫ਼ ਸੈਕ੍ਰੇਟਰੀ ਸਾਹਿਬ ਨੇ ਕਾਰਪੋਰੇਸ਼ਨ ਨੂੰ ਕਹਿ ਦਿੱਤਾ ਕਿ ਇਹ ਪੈਸਾ ਦੇ ਦਿਓ, ਕੀ ਇਹ ਐਡਵਰਟਾਈਜ਼-ਮੈਂਟ ਦੇਣ ਤੋਂ ਪਹਿਲਾਂ ਬੋਰਡ ਆਫ਼ ਡਾਇਰੈਕਟਰਜ਼ ਵਿਚ ਨਿਰਣਾ ਲਿਆ ਗਿਆ ਸੀ ਕਿ ਇਹ ਐਡਵਰਟਾਈਜ਼ਮੈਂਟਸ ਦੇ ਦਿੱਤੀਆਂ ਜਾਣ ?

ਦੂਜਾ ਜੋ ਵਿਮਲਾ ਡਾਂਗ ਜੀ ਨੇ ਸਵਾਲ ਕੀਤਾ ਸੀ ਉਹ ਇਹ ਸੀ ਕਿ ਕੀ ਕੋਈ ਐਡਵਰਟਾਈਜ਼ਮੈਂਟ ਦੇਣ ਬਾਰੇ ਰੂਲਜ਼ ਰੇਗੂਲੇਸ਼ਨਜ਼ ਹਨ ? ਜੇ ਹਨ ਤਾਂ ਉਹ ਰੇਗੂਲੇਸ਼ਨਜ਼ ਕੀ ਹਨ ?

**ਮੰਤਰੀ** : ਸਪੀਕਰ ਸਾਹਿਬ, ਜਿਸ ਵੇਲੇ ਕੋਈ ਇਹੋ ਜਿਹਾ ਮੈਚ ਹੁੰਦਾ ਹੈ ਔਰ ਜਿਹੜੀ ਕਮੇਟੀ ਕਰਾਉਂਦੀ ਹੈ ਉਸ ਵਿੱਚ ਇਹ ਐਡਵਰਟਾਈਜ਼ਮੈਂਟ ਲਈਆਂ ਜਾਂਦੀਆਂ ਹਨ । ਜਿਹੜੀ ਕਾਰਪੋਰੇਸ਼ਨ ਕੋਈ ਖ਼ਰਚ ਕਰਦੀ ਹੈ, ਬਗੈਰ ਬੋਰਡ ਆਫ਼ ਡਾਇਰੈਕਟਰਜ਼ ਦੀ ਮਨਜ਼ੂਰੀ ਦੇ, ਉਸ ਵਿਚ ਕੋਈ ਖ਼ਰਚ ਨਹੀਂ ਕੀਤਾ ਜਾ ਸਕਦਾ ।

**Shri Madan Mohan Mittal** : Sir, I would like to know whether before spending Rs. 2,50,000/- a Resolution was carried out by the Board of Directors ? What are the rules framed by the Corporation to allow such a huge amount to be spent ? Whether the money has been paid under the rules ?

**ਸ੍ਰੀ ਸਪੀਕਰ** : ਹਾਂ ਜੀ, ਮੰਤਰੀ ਸਾਹਿਬ, ਕੋਈ ਵਾਇਲੇਸ਼ਨ ਤਾਂ ਨਹੀਂ ਹੋਈ ?

**Mininister** : Rules are with the Corporation and they are very much doing according to the rules and according to the directive of the Government.

**Shri Madan Mohan Mittal** : Reply has not come and the money has been spent. Sir, the question is whether the money has been spent under the rules or not. (interruption)

**Minister** : Quite under the Rules.

**Shri Madan Mohan Mittal** : Before the money was disbursed for the advertisement, was there any meeting of the Board of Directors ? No reply has come.

**Minister** : Before the decision of the Board of Diecrtors, nobody can spend any money.

**ਸ੍ਰੀ ਸਪੀਕਰ** : ਕੀ ਕੋਈ ਪਰਾਇਰ ਡਿਸੀਜ਼ਨ ਲਿਆ ਸੀ ?

**Shri Madan Mohan Mittal** : Was there any Resolution before the money was released ? That is my Question. Whether this money was released after the Resolution was passed by the Board of Directors or not ? This is my Question. It is a very serious matter. Its reply has not come.

ਸਪੀਕਰ ਸਾਹਿਬ, ਇਸ ਦਾ ਜਵਾਬ ਹਾਂ ਜਾਂ ਨਾਂਹ ਵਿਚ ਆਉਣਾ ਚਾਹੀਦਾ ਸੀ । ਜਿਹੜੀ ਗੱਲ ਮੈਂ ਪੁੱਛੀ ਹੈ ਉਸ ਦਾ ਜਵਾਬ ਨਹੀਂ ਆਇਆ । ਸਪੀਕਰ ਸਾਹਿਬ, ਤੁਸੀਂ ਸਾਡੀ ਮੱਦਦ ਕਰੋ ।

**ਸ੍ਰੀ ਸਪੀਕਰ** : ਫਾਈਨੈਂਸ ਮਨਿਸਟਰ ਸਾਹਿਬ, ਕੀ ਤੁਸੀਂ ਹੋਰ ਐਡ ਕਰਨਾ ਚਾਹੋਗੇ ?

**Minister** : I again repeat my answer. Everything was done according to the Rules, Directions and Constitution of the Board of the Corporation.

**Shri Madan Mohan Mittal** : No reply has been given regarding the prior resolution.

**Mr. Speaker** : It is very clear from the reply of the F.M. that it was done according to the Constitution, acocording to the law and according to the Rules. It means that Board of Directors must have decided : ਤੁਸੀਂ ਕੋਈ ਹੋਰ ਇਨਫਰਮੇਸ਼ਨ ਜਾਂ ਕਲੈਰੀਫਿਕੇਸ਼ਨ ਲੈਣੀ ਚਾਹੁੰਦੇ ਹੋ ਤਾਂ ਲੈ ਸਕਦੇ ਹੋ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਤੋਂ ਜਵਾਬ ਤਾਂ ਲੈ ਦਿਓ । ਇਸ ਦੇ ਲਈ ਫਾਈਨਾਂਸ ਮਨਿਸਟਰ ਸਾਹਿਬ ਦਾ ਕੋਈ ਪੈਸਾ ਨਹੀਂ ਲੱਗਣਾ ।

**ਸ੍ਰੀ ਸਪੀਕਰ** : ਉਨ੍ਹਾਂ ਨੇ ਕਿਹਾ ਹੈ ਕਿ ਪੂਰੀ ਕਾਰਵਾਈ ਕੀਤੀ ਗਈ ਹੈ ।

---

### ਟਿਊਬਵੈਲ ਕੁਨੈਕਸ਼ਨ ਜਾਰੀ ਕਰਨਾ

*2375. **ਸ੍ਰੀ ਬਾਬੂ ਰਾਮ ਚਾਵਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਸਾਲ 1993-94 ਅਤੇ 1994-95 ਦੌਰਾਨ ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਟਿਊਬਵੈੱਲਾਂ ਲਈ ਦਿੱਤੇ ਗਏ ਆਰਜ਼ੀ ਅਤੇ ਸਥਾਈ ਕੁਨੈਕਸ਼ਨਾਂ ਦੀ ਸਾਲਵਾਰ ਵੱਖ-ਵੱਖ ਗਿਣਤੀ ਕਿੰਨੀ ਹੈ ;

(ਅ) ਵਿੱਤੀ ਸਾਲ 1995-96 ਦੌਰਾਨ ਜਾਰੀ ਕੀਤੇ ਜਾਣ ਵਾਲੇ ਨਵੇਂ ਆਰਜ਼ੀ/ਸਥਾਈ ਟਿਊਬਵੈੱਲ ਕੁਨੈਕਸ਼ਨਾਂ ਦੀ ਗਿਣਤੀ ਕਿੰਨੀ ਹੈ ?

**Doctor Kewal Krishan** (Finance Minister): (a) In the years 1993-94 and 1994-95 (upto January, 1995), 40,000 and 42,000 temporary connections respectively were released & 29520 and 11530 permanent connections respectively were released.

(b) Number of tubewell connections to be released during the year 1995-96 will be decided by April, 1995 when the availability of funds for this purpose will be known.

**ਸ਼੍ਰੀ ਬਾਬੂ ਰਾਮ ਚਾਵਲਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਪਰਟੀਕਲਰਜ਼ ਆਪਣੇ ਜਵਾਬ ਵਿੱਚ ਦਿੱਤੇ ਹਨ, ਕੀ ਇਹ ਦੱਸ ਸਕਦੇ ਹਨ ਕਿ ਮੇਰੇ ਅਬੋਹਰ ਦੇ ਇਲਾਕੇ ਵਿੱਚ ਕਿੰਨੇ ਟੈਂਪਰੇਰੀ ਕੁਨੈਕਸ਼ਨ ਦਿਤੇ ਗਏ ਹਨ ? ਮੇਰੀ ਇਨਫਰਮੇਸ਼ਨ ਦੇ ਮੁਤਾਬਿਕ ਪਿਛਲੇ ਚਾਰ ਸਾਲਾਂ ਤੋਂ ਇਹ ਕੁਨੈਕਸ਼ਨ ਲੈਣ ਲਈ ਸਿਕਿਉਰਿਟੀ ਦੇ ਵਿੱਚ ਸ਼ਰਤ ਲਗੀ ਹੋਈ ਸੀ ਕਿ ਅਗਰ ਕੋਈ ਵਿਦੇਸ਼ੀ ਕਰੰਸੀ ਵਿੱਚ ਰਾਸ਼ੀ ਜਮ੍ਹਾਂ ਕਰਵਾਏਗਾ, ਉਸ ਨੂੰ ਕੁਨੈਕਸ਼ਨ ਦਿਤਾ ਜਾਵੇਗਾ। ਇਸ ਤਰ੍ਹਾਂ ਦੀ ਸ਼ਰਤ ਨੂੰ ਕਈ ਲੋਕ ਪੂਰੀ ਨਹੀਂ ਕਰ ਸਕਦੇ। ਕੀ ਇਹ ਇੰਡੀਅਨ ਕਰੰਸੀ ਵਿੱਚ ਸਿਕਿਉਰਿਟੀ ਲੈਣ ਲਈ ਤਿਆਰ ਹਨ ਤਾਂ ਕਿ ਲੋਕਾਂ ਨੂੰ ਸਹਾਇਤਾ ਮਿਲ ਸਕੇ ? ਇਹੀ ਕਾਰਣ ਹੈ ਕਿ ਉਥੋਂ ਦੇ ਲੋਕਾਂ ਨੂੰ ਪਿਛਲੇ 4 ਸਾਲਾਂ ਦੇ ਵਿੱਚ ਕੋਈ ਕੁਨੈਕਸ਼ਨ ਨਹੀਂ ਮਿਲ ਸਕਿਆ।

**ਵਿੱਤ ਮੰਤਰੀ**: ਸਪੀਕਰ ਸਾਹਿਬ, ਇਹ ਅਲਹਿਦਾ ਨੋਟਿਸ ਇਸ ਦੇ ਲਈ ਦੇ ਦੇਣ ਅਸੀਂ ਜਵਾਬ ਦੇ ਦੇਵਾਂਗੇ ਕਿਉਂਕਿ ਇਸ ਦੇ ਵਿਚ ਅਬੋਹਰ ਦੀ ਕੋਈ ਗੱਲ ਨਹੀਂ ਪੁੱਛੀ ਗਈ।

**ਸ਼੍ਰੀ ਬਾਬੂ ਰਾਮ ਚਾਵਲਾ** ; ਸਪੀਕਰ ਸਾਹਿਬ, ਅਗਰ ਇਹ ਅਬੋਹਰ ਤਹਿਸੀਲ ਦਾ ਜਵਾਬ ਨਹੀਂ ਦੇ ਸਕਦੇ ਫਿਰ ਜਿਹੜੀ ਵਿਦੇਸ਼ੀ ਕਰੰਸੀ ਵਾਲੀ ਸ਼ਰਤ ਹੈ ਕੀ ਇਸ ਨੂੰ ਇਹ ਬਦਲ ਕੇ ਇੰਡੀਅਨ ਕਰੰਸੀ ਵਿਚ ਕਰਨ ਦੀ ਆਗਿਆ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਟੈਂਪਰੇਰੀ ਕੁਨੈਕਸ਼ਨ ਦੇਣ ਦਾ ਕਰਾਈਟੇਰੀਆ ਦੱਸ ਸਕਦਾ ਹਾਂ। ਜਿਹੜਾ ਮਹਿਕਮੇ ਤੋਂ ਜਵਾਬ ਆਇਆ ਹੈ ਉਸ ਮੁਤਾਬਿਕ ਵਿਦੇਸ਼ੀ ਕਰੰਸੀ ਵਾਲੀ ਕੋਈ ਗੱਲ ਨਹੀਂ ਲਗਦੀ।

**ਸ਼੍ਰੀ ਸਪੀਕਰ** : ਇਨ੍ਹਾਂ ਦਾ ਸਵਾਲ ਹੈ ਕਿ ਜਿਸ ਨੇ ਫਾਰੇਨ ਐਕਸਚੇਂਜ ਵਿਚ ਸਿਕਿਉਰਿਟੀ ਜਮ੍ਹਾਂ ਕਾਰਵਾਈ ਹੈ, ਕੀ ਤੁਸੀਂ ਉਸ ਨੂੰ ਕੋਈ ਪਰਾਇਰਟੀ ਦਿੰਦੇ ਹੋ ਜਾਂ ਦਿਤੀ ਹੋਈ ਹੈ ?

**Minister** : No such proposal is under consideration.

**ਸ਼੍ਰੀ ਬਾਬੂ ਰਾਮ ਚਾਵਲਾ** : ਸਪੀਕਰ ਸਾਹਿਬ, ਐਸੀ ਗੱਲ ਹੈ। ਹੋ ਸਕਦਾ ਹੈ ਕਿ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਨਾ ਹੋਵੇ। ਇਹ ਪਤਾ ਕਰਕੇ ਦੱਸ ਦੇਣ।

**ਸ਼੍ਰੀ ਸਪੀਕਰ** : ਮੇਰਾ ਖਿਆਲ ਹੈ ਕਿ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਨਹੀਂ ਹੈ।

**ਮੰਤਰੀ** : ਸਪੀਕਰ ਸਾਹਿਬ, ਜੋ ਇਨਫਰਮੇਸ਼ਨ ਮੈਨੂੰ ਮਹਿਕਮੇ ਵਲੋਂ ਸਪਲਾਈ ਕੀਤੀ ਗਈ ਹੈ, ਉਸ ਵਿਚ ਫਾਰੇਨ ਐਕਸਚੇਂਜ ਵਾਲੀ ਕੋਈ ਗੱਲ ਨਹੀਂ ਹੈ। ਅਮਾਊਂਟ ਦੇ ਮੁਤਾਬਿਕ ਟੈਂਪਰੇਰੀ ਕੁਨੈਕਸ਼ਨ ਦਿਤਾ ਜਾਂਦਾ ਹੈ। ਜੋ ਇਨਫਰਮੇਸ਼ਨ ਡਿਪਾਰਟਮੈਂਟ ਤੋਂ ਮੇਰੇ ਕੋਲ ਆਈ ਹੈ, ਉਸ ਮੁਤਾਬਿਕ ਨਹੀਂ ਹੈ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਸਪੀਕਰ ਸਾਹਿਬ ਪਿਛੇ ਸੈਲਫ ਫਾਈਨਾਂਸ ਸਕੀਮ ਦੇ ਅੰਦਰ ਸਰਕਾਰ ਵਲੋਂ ਕਰੋੜਾਂ ਰੁਪਿਆ ਇਕੱਠਾ ਕੀਤਾ ਗਿਆ ਸੀ। ਪਿਛਲੇ ਸਵਾਲ ਦੇ ਜਵਾਬ ਵਿਚ ਵੀ 72000 ਕਿਸਾਨਾਂ ਨੇ ਪੈਸੇ ਜਮ੍ਹਾਂ ਕਰਾਏ ਸਨ। ਸੈਲਫ ਫਾਈਨਾਂਸ ਸਕੀਮ ਅਧੀਨ ਕਰੋੜਾਂ ਰੁਪਏ ਸਰਕਾਰ ਕੋਲ ਪਏ ਹਨ। ਕੀ ਮੰਤਰੀ ਜੀ ਦੱਸਣਗੇ ਕਿ ਕਿਤਨੇ ਕੁਨੈਕਸ਼ਨ ਦਿਤੇ ਗਏ ਹਨ ਅਤੇ ਕਿਤਨੇ ਕਿਸਾਨਾਂ ਦੇ ਬਾਕੀ ਕੁਨੈਕਸ਼ਨ ਰਹਿ ਗਏ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬਾਨ ਇਸ ਦੇ ਲਈ ਅਲੱਗ ਨੋਟਿਸ ਦੇ ਦੇਣ । ਟੋਟਲ ਕਿਤਨੇ ਟੈਂਪਰੇਰੀ ਅਤੇ ਪਰਮਾਨੈਂਟ ਕੁਨੈਕਸ਼ਨਾਂ ਬਾਰੇ ਸਵਾਲ ਪੁੱਛਿਆ ਗਿਆ ਸੀ ਜਿਸ ਦਾ ਮੈਂ ਜਵਾਬ ਦੇ ਦਿਤਾ ਹੈ ।

**ਸ੍ਰੀ ਸਪੀਕਰ** : ਮਨਿਸਟਰ ਸਾਹਿਬ ਨੇ ਕਹਿ ਦਿਤਾ ਕਿ ਇਸ ਦੇ ਲਈ ਸੈਪਰੇਟ ਨੋਟਿਸ ਚਾਹੀਦਾ ਹੈ ।

## ਰਾਜ ਵਿਚ ਝੋਨੇ ਦੀ ਖਰੀਦ

*2359. **ਸ਼੍ਰੀ ਵਿਜੇ ਕੁਮਾਰ ਸਾਥੀ** : ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਸਰਕਾਰ ਦੀਆਂ ਝੋਨਾ ਖਰੀਦਣ ਵਾਲੀਆਂ ਏਜੰਸੀਆਂ ਵਲੋਂ ਸਾਲ 1994 ਵਿਚ ਜਿਲ੍ਹਾ-ਵਾਰ, ਵੱਖ ਵੱਖ ਕਿਸਮ ਦਾ ਝੋਨਾ ਪ੍ਰਤੀ ਕਵਿੰਟਲ ਕਿਸ ਭਾਅ ਤੇ ਖ਼ਰੀਦਿਆ ਗਿਆ;

(ਅ) ਝੋਨੇ ਦੀਆਂ ਵੱਖ-ਵੱਖ ਕਿਸਮਾਂ ਦੀ ਪਛਾਣ ਲਈ ਕੀ ਕਸੌਟੀ ਅਪਣਾਈ ਜਾਂਦੀ ਹੈ ?

**ਸਰਦਾਰ ਲਾਲ ਸਿੰਘ** : (ੳ)

| ਕਿਸਮ | ਰੇਟ ਪ੍ਰਤੀ ਕਵਿੰਟਲ |
|---|---|
| ਸਾਧਾਰਨ (ਕਾਮਨ) | 340/-ਰੁਪਏ । |
| ਵਧੀਆ (ਫਾਇਨ) | 360/-ਰੁਪਏ । |
| ਬਹੁਤ ਵਧੀਆ (ਸੁਪਰਫਾਈਨ) | 380/-ਰੁਪਏ । |

(ਅ) ਝੋਨੇ ਦੀ ਖਰੀਦ ਲਈ ਭਾਰਤ ਸਰਕਾਰ ਵੱਲੋਂ ਹਰ ਸਾਲ ਯੂਨੀਫਾਰਮ ਸਪੈਸੀਫਿਕੇਸ਼ਨਾਂ ਨਿਸ਼ਚਿਤ ਕੀਤੀਆਂ ਜਾਂਦੀਆਂ ਹਨ । ਖਰੀਦ ਏਜੰਸੀਆਂ ਉਸ ਅਨੁਸਾਰ ਖਰੀਦ ਕਰਦੀਆਂ ਹਨ ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, 56 ਮਿੰਟ ਹੋ ਗਏ ਹਨ । ਇਸ ਗੱਲ ਵੱਲ ਥੋੜ੍ਹਾ ਜਿਹਾ ਧਿਆਨ ਦੇਣਾ ।

**ਸ੍ਰੀ ਸਪੀਕਰ** : ਸਾਥੀ ਜੀ, ਲੈਕਚਰ ਨਹੀਂ ਕਰਨਾ ਬਲਕਿ ਤੁਸੀਂ ਸਵਾਲ ਪੁੱਛਣਾ ਹੈ ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਕਾਮਨ, ਫਾਈਨ ਅਤੇ ਸੁਪਰ ਫਾਈਨ ਝੋਨੇ ਬਾਰੇ ਪੰਜਾਬ ਸਰਕਾਰ ਕਿਥੋਂ ਟੈਸਟ ਕਰਵਾਉਂਦੀ ਹੈ ? ਕੀ ਪੰਜਾਬ ਸਰਕਾਰ ਐਗਰੀਕਲਚਰ ਯੂਨੀਵਰਸਿਟੀ ਤੋਂ ਟੈਸਟ ਕਰਾਉਂਦੀ ਹੈ ਜਾਂ ਕਿਸੇ ਹੋਰ ਕੋਲੋਂ ? ਬੀਜ 5% ਗੌਰਮਿੰਟ ਦਾ ਹੁੰਦਾ ਹੈ ਅਤੇ 95% ਬਾਹਰਲਾ ਹੁੰਦਾ ਹੈ, ਤਾਂ ਕੀ ਇਸ ਦਾ ਜਵਾਬ ਮੰਤਰੀ ਜੀ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਗੌਰਮਿੰਟ ਆਫ ਇੰਡੀਆ ਦੀਆਂ ਹਰ ਸਾਲ ਯੂਨੀਫਾਰਮ ਸਪੈਸੀਫਿਕੇਸ਼ਨਾਂ ਨਿਸ਼ਚਿਤ ਕੀਤੀਆਂ ਜਾਂਦੀਆਂ ਹਨ । ਗੌਰਮਿੰਟ ਆਫ ਇੰਡੀਆ ਦਾ ਨੋਟੀ-ਫਿਕੇਸ਼ਨ ਨਵੰਬਰ 1988 ਵਿਚ ਹੋਇਆ ਸੀ ਔਰ ਉਸ ਦੇ ਮੁਤਾਬਿਕ ਕਾਮਨ ਦੀ ਲੰਬਾਈ

6 ਐਮ. ਐਮ.-ਲੰਬਾਈ ਮੋਟਾਈ ਐਵਰੇਜ 2.5 ਐਮ.ਐਮ., ਫਾਇਨ ਦੀ ਲੰਬਾਈ 6 ਐਮ. ਐਮ, ਲੰਬਾਈ ਮੋਟਾਈ ਐਵਰੇਜ 2.5 ਤੋਂ 3.00 ਐਮ. ਐਮ,ਸੁਪਰ ਫਾਇਨ ਦੀ ਲੰਬਾਈ 6 ਐਮ.ਐਮ ਲੰਬਾਈ ਮੋਟਾਈ ਐਵਰੇਜ 3.00 ਐਮ ਐਮ. ਤੋਂ ਵੱਧ ਹੋਣੀ ਚਾਹੀਦੀ ਹੈ। ਇਹ ਸਪੈਸੀਫਿਕੇਸ਼ਨਾਂ ਗੌਰਮਿੰਟ ਆਫ ਇੰਡੀਆ ਦੀ ਨੋਟੀਫਿਕੇਸ਼ਨ ਦੇ ਮੁਤਾਬਿਕ ਤਹਿ ਕੀਤੀਆਂ ਗਈਆਂ ਹਨ। ਐਡਮਿਕਸਚਰ ਆਫ ਲੋਅਰ ਵੈਰਾਇਟੀ 10% ਤੋਂ ਵੱਧ ਨਾ ਹੋਵੇ, ਇਮਮਿਚਿਓਰ (ਕੱਚਾ), ਸ਼ਰਿੰਕਣ (ਸੁਕੜਿਆ ਨਾ ਹੋਣ), ਸ਼ਰਵਿਲਡ (ਗਰੇਨ) 3% ਤੋਂ ਵੱਧ ਨਾ ਹੋਵੇ। ਡੈਮੇਜ-ਡਿਸਕਲਰਡ-ਸੁਪਰਾਉਟਿਡ-ਵਿਵਲਡ (ਗਰੇਨ) 3% ਮਾਤਰਾ ਵਿੱਚ ਹੋਵੇ। ਫੌਰਨ ਮੈਟਰ- ਆਰਗੈਨਿਕ, ਅਨ-ਆਰਗੈਨਿਕ 1% ਅਤੇ ਮੌਸ਼ਚਰ (ਨਮੀ) 18% ਤੋਂ ਵੱਧ ਨਹੀਂ ਹੋਣੀ ਚਾਹੀਦੀ। ਸਪੀਕਰ ਸਾਹਿਬ, ਇਸ ਦੇ ਮੁਤਾਬਿਕ ਹੀ ਸਾਰੀਆਂ ਚੀਜ਼ਾਂ ਨੂੰ ਦੇਖ ਕੇ ਨਿਸਚਿਤ ਕੀਤਾ ਗਿਆ ਹੈ।

**ਸ੍ਰੀ ਵਿਜੈ ਕੁਮਾਰ ਸਾਥੀ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੰਤਰੀ ਜੀ.ਸੀ.ਬੀ.ਆਈ. ਤੋਂ ਇਸ ਬਾਰੇ ਜਾਂਚ ਕਰਾਉਣ ਲਈ ਤਿਆਰ ਹਨ ? ਸਪੀਕਰ ਸਾਹਿਬ, ਕਿਸਾਨ ਲੁੱਟਿਆ ਗਿਆ ਹੈ। 20/-ਰੁਪਏ ਕੁਇੰਟਲ ਦੇ ਹਿਸਾਬ ਨਾਲ ਪੈਸਾ ਘੱਟ ਦਿੱਤਾ ਗਿਆ ਹੈ।

**Mr. Speaker** : Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha.

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਆਨੰਦਪੁਰ ਸਾਹਿਬ ਸਬ-ਡਿਵੀਜ਼ਨ ਵਿਚ ਸਕੂਲ ਅਪਗ੍ਰੇਡ ਕਰਨੇ

*2411. **ਸ੍ਰੀ ਮਦਨ ਮੋਹਨ ਮਿੱਤਲ**:ਕੀ ਸਿੱਖਿਆ ਅਤੇ ਭਾਸ਼ਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਆਨੰਦਪੁਰ ਸਾਹਿਬ ਸਬ-ਡਿਵੀਜ਼ਨ ਵਿਚ ਇਸ ਸਮੇਂ ਸਰਕਾਰੀ ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਦੀ ਗਿਣਤੀ ਕਿੰਨੀ ਹੈ, ਇਨ੍ਹਾਂ ਦੇ ਨਾਂ ਕੀ ਹਨ ਅਤੇ ਇਹ ਕਿਥੇ ਕਿਥੇ ਹਨ;

(ਅ) ਕੀ ਸਰਕਾਰ ਉਕਤ ਸਬ-ਡਿਵੀਜ਼ਨ ਵਿਚ ਕੋਈ ਹੋਰ ਸਕੂਲ ਪ੍ਰਾਇਮਰੀ ਤੋਂ ਮਿਡਲ, ਮਿਡਲ ਤੋਂ ਹਾਈ ਅਤੇ ਹਾਈ ਤੋਂ ਸੀਨੀਅਰ ਸੈਕੰਡਰੀ ਦੇ ਪੱਧਰ ਤੱਕ ਅਪ-ਗਰੇਡ ਕਰਨ ਦਾ ਵਿਚਾਰ ਰੱਖਦੀ ਹੈ। ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : (ੳ) ਇਸ ਸਮੇਂ ਆਨੰਦਪੁਰ ਸਾਹਿਬ ਸਬ-ਡਵੀਜ਼ਨ ਵਿੱਚ 28 ਸਰਕਾਰੀ ਹਾਈ ਸਕੂਲ ਅਤੇ 6 ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਹਨ, ਜਿਨ੍ਹਾਂ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਸਕੂਲਾਂ ਦਾ ਪੱਧਰ ਉਚਾ ਕਰਨ ਸਬੰਧੀ ਕੇਸ ਅਜੇ ਸਰਕਾਰ ਦੇ ਵਿਚਾਰ ਅਧੀਨ ਹੈ।

ਸੂਚੀ

[ਸਿੱਖਿਆ ਅਤੇ ਭਾਸ਼ਾ ਮੰਤਰੀ]

ਸ:ਸ:ਸ:ਸ:

| | | |
|---|---|---|
| 1. | ਅਨੰਦਪੁਰ ਸਾਹਿਬ | ਨੰਗਲ ਰੋਪੜ ਰੋਡ ਤੇ ਮੇਨ ਸਟੇਸ਼ਨ ਹੈ। |
| 2. | ਕੀਰਤਪੁਰ ਸਾਹਿਬ | ਅਨੰਦਪੁਰ ਸਾਹਿਬ- ਰੋਪੜ ਰੋਡ ਤੇ ਮੇਨ ਸਟੇਸ਼ਨ ਹੈ। |
| 3. | ਝੱਜ | ਆਨੰਦਪੁਰ ਸਾਹਿਬ-- ਗੜ੍ਹਸ਼ੰਕਰ ਰੋਡ ਤੇ ਸਥਿਤ ਹੈ। |
| 4. | ਨੰਗਲ | ਮੇਨ ਸਟੇਸ਼ਨ ਹੈ। |
| 5. | ਨੂਰਪੁਰ ਬੇਦੀ | ਨੂਰਪੁਰ ਬੇਦੀ ਤਹਿਸੀਲ ਹੈਡਕੁਆਟਰ ਹੈ, ਸਕੂਲ ਮੇਨ ਰੋਡ ਤੇ ਸਥਿਤ ਹੈ। |
| 6. | ਭਲਾਨ | ਨੰਗਲ ਡੈਮ ਤੋਂ ਪੱਛਮ ਵੱਲ ਪਲੇਨ ਰੋਡ ਤੇ 13 ਕਿ:ਮੀ: ਦੀ ਦੂਰੀ ਤੇ ਸਥਿਤ ਹੈ। |

ਸ: ਹਾ: ਸ:

| | | |
|---|---|---|
| 1. | ਅੱਗੰਮਪੁਰ | ਆਨੰਦਪੁਰ ਸਾਹਿਬ ਦੇ ਨਜ਼ਦੀਕ ਰੇਲਵੇ ਕਰਾਸਿੰਗ ਦੇ ਨਜ਼ਦੀਕ ਪੱਛਮ ਵੱਲ। |
| 2. | ਸੁਖਸਾਲ | ਨੰਗਲ ਪਲਾਣ ਰੋਡ ਤੇ ਸਥਿਤ ਹੈ। |
| 3. | ਕਾਨਪੁਰ ਖੂਹੀ | ਅਨੰਦਪੁਰ ਸਾਹਿਬ ਗੜ੍ਹਸ਼ੰਕਰ ਰੋਡ ਤੇ ਕਲਵਾਂ ਮੋੜ ਤੋਂ ਥੋੜਾ ਅੱਗੇ। |
| 4. | ਕਾਂਗੜ | ਨੂਰਪੁਰ ਬੇਦੀ ਤੋਂ ਪੱਛਮ ਵੱਲ 4 ਕਿ:ਮੀ: ਦੀ ਦੂਰੀ ਤੇ ਹੈ। |
| 5. | ਕਰਤਾਰਪੁਰ | ਨੂਰਪੁਰ ਬੇਦੀ ਤੋਂ ਭੱਦੀ ਨੂੰ ਜਾਣ ਵਾਲੀ ਸੜਕ ਤੇ ਨੂਰਪੁਰ ਬੇਦੀ ਤੋਂ 4 ਕਿ:ਮੀ: ਦੀ ਦੂਰੀ ਤੇ ਸਥਿਤ ਹੈ। |
| 6. | ਕਥੇੜਾ | ਨੰਗਲ ਡੈਮ ਤੋਂ ਰੋਪੜ ਰੋਡ ਤੇ ਜਵਾਹਰ ਨਗਰ ਨੰਗਲ ਦੇ ਪੱਛਮ ਵੱਲ 1 ਕਿ:ਮੀ: ਦੀ ਦੂਰੀ ਤੇ ਹੈ। |
| 7. | ਕਲਗਰਾਂ | ਨੰਗਲ ਭਲਾਣ ਰੋਡ ਤੋਂ ਥੋੜਾ ਉਤਰ ਵੱਲ (ਸੁਖਸਾਲ ਦੇ ਨੇੜੇ)। |
| 8. | ਕਲਿਤਰਾਂ | ਨੰਗਲ ਆਨੰਦਪੁਰ ਸਾਹਿਬ ਮੇਨ ਸੜਕ ਤੇ ਭਨੂਪਲੀ ਦੇ ਨਜ਼ਦੀਕ ਹੈ। |
| 9. | ਕੋਟਲਾ ਪਾਵਰ ਹਾਊਸ | ਰੋਪੜ ਨੰਗਲ ਮੇਨ ਸੜਕ ਤੇ ਕੀਰਤਪੁਰ ਸਾਹਿਬ ਤੋਂ ਅੱਗੇ। |
| 10. | ਖੇੜਾ ਕਲਮੋਟ | ਨੂਰਪੁਰ ਬੇਦੀ ਤੋਂ ਭੰਗਲ ਜਾਣ ਵਾਲੀ ਸੜਕ ਤੇ ਭੰਗਲ ਪਿੰਡ ਦੇ ਨਜ਼ਜੀਕ ਹੈ। |
| 11. | ਗੜ੍ਹਬਾਘਾ | ਰੋਪੜ ਨੂਰਪੁਰ ਬੇਦੀ ਵਾਲੀ ਸੜਕ ਤੇ ਰੋਪੜ ਤੋਂ 5 ਕਿ.ਮੀ, ਤੇ ਸਥਿਤ ਹੈ। |

12. ਚਨੌਲ ਬਸੀ — ਨੂਰਪੁਰ ਬੇਦੀ ਬੂੰਗਾਂ ਸਾਹਿਬ ਵਾਲੀ ਸੜਕ ਤੇ ਨੂਰਪੁਰ ਬੇਦੀ ਤੋਂ 3 ਕਿ. ਮੀ. ਦੂਰੀ ਤੇ ਹੈ ।

13. ਟਿੱਬਾ ਟਪਰੀਆਂ — ਰੋਪੜ ਨੂਰਪੁਰ ਬੇਦੀ ਸੜਕ ਤੇ ਸਥਿਤ ਹੈ ।

14. ਤਖ਼ਤਗੜ੍ਹ (ਲੜਕੀਆਂ) — ਰੋਪੜ ਨੂਰਪੁਰ ਬੇਦੀ ਸੜਕ ਤੇ 1/2 ਕਿ.ਮੀ. ਦੂਰੀ ਤੇ ਪੱਛਮ ਵੱਲ ਹੈ ।

15. ਥਲੂਹ — ਤਾਰਾਪੁਰ ਦਸਮੇਸ਼ ਅਕੈਡਮੀ ਤੋਂ ਅੱਗੇ ਪੂਰਬ ਵੱਲ ਨਜ਼ਦੀਕ ਹੀ ਹੈ ।

16. ਦੜੋਲੀ — ਭਨੂਪਲੀ ਦੇ ਨਜ਼ਦੀਕ ਪੂਰਬ ਵੱਲ ਸਥਿਤ ਹੈ ।

17. ਦਸਗਰਾਈ — ਨੰਗਲ ਆਨੰਦਪੁਰ ਸਾਹਿਬ ਵਾਲੀ ਸੜਕ ਤੇ ਪਿੰਡ ਢੇਰ ਦੇ ਨਜ਼ਦੀਕ ਹੈ ।

18. ਦੜੋਲੀ — ਭਨੂਪਲੀ ਦੇ ਨਜਦੀਕ ਮੇਨ ਰੋਡ ਤੋਂ ਪੂਰਬ ਵੱਲ ਹੈ ।

19. ਧਮਾਣਾ — ਰੋਪੜ ਨੂਰਪੁਰ ਬੇਦੀ ਸੜਕ ਤੇ ਅਬਿਆਣਾ ਕਲਾਂ ਤੋਂ 3 ਕਿ:ਮੀ: ਦੀ ਦੂਰੀ ਤੇ ਹੈ ।

20. ਨੰਗਲ (ਲੜਕੀਆਂ) — ਸਕੂਲ ਮੇਨ ਸਟੇਸ਼ਨ ਤੇ ਹੀ ਸਥਿਤ ਹੈ ।

21. ਬਜਰੂੜ — ਰੋਪੜ ਨੂਰਪੁਰ ਬੇਦੀ ਸੜਕ ਤੇ 2 ਕਿ: ਮੀ: ਤੇ ਸਥਿਤ ਹੈ ।

22. ਬੜਵਾਂ — ਨੂਰਪੁਰ ਬੇਦੀ ਬੂੰਗਾ ਸਾਹਿਬ ਵਾਲੀ ਸੜਕ ਤੇ ਨੂਰਪੁਰ ਬੇਦੀ ਤੋਂ 4 ਕਿ: ਮੀ: ਤੇ ਸਥਿਤ ਹੈ ।

23. ਭਭੌਰ ਸਾਹਿਬ — ਨਿਆਂ ਨੰਗਲ ਤੋਂ ਪੂਰਬ ਵੱਲ ਗੁਰਦਵਾਰਾ ਭਭੌਰ ਸਾਹਿਬ ਦੇ ਨਜ਼ਦੀਕ ਹੈ ।

24. ਭੰਗਲ — ਨੰਗਲ ਨੂਰਪੁਰ ਬੇਦੀ ਸੜਕ ਤੇ ਭਲਾਣ ਤੋਂ ਸਵਾਂ ਨਦੀ ਤੋਂ ਪੱਛਮ ਵੱਲ 5 ਕਿ:ਮੀ: ਤੇ ਸਥਿਤ ਹੈ ।

25. ਮਟੌਰ — ਆਨੰਦਪੁਰ ਸਾਹਿਬ ਖਾਲਸਾ ਕਾਲਜ ਦੇ ਨਜ਼ਦੀਕ ਹੈ ।

26. ਮੱਸੇਵਾਲ — ਕੀਰਤਪੁਰ ਸਾਹਿਬ ਤੋਂ ਹਿਮਾਚਲ ਪ੍ਰਦੇਸ਼ ਨੂੰ ਜਾਣ ਵਾਲੀ ਸੜਕ ਤੇ ਕੀਰਤਪੁਰ ਸਾਹਿਬ ਤੋਂ 6 ਕਿ:ਮੀ: ਦੀ ਦੂਰੀ ਤੇ ਸਥਿਤ ਹੈ ।

27. ਮਾਣਕੂ ਮਾਜਰਾ — ਨੂਰਪੁਰ ਬੇਦੀ ਤੋਂ ਗੜ੍ਹਸ਼ੰਕਰ ਨੂੰ ਜਾਣ

ਵਾਲੀ ਸੜਕ ਤੇ ਨੂਰਪੁਰ ਬੇਦੀ ਤੋਂ 5 ਕਿ: ਮੀ: ਦੀ ਦੂਰੀ ਤੇ ਸਥਿਤ ਹੈ ।

28. ਨੂਰਪੁਰ ਬੇਦੀ — ਸਕੂਲ ਨੂਰਪੁਰ ਬੇਦੀ ਸਬ ਤਹਿਸੀਲ ਹੈਡ-ਕਆਟਰ ਵਿਖੇ ਸਥਿਤ ਹੈ ।

---

### ਹੈਲਪ ਬੁਕਸ ਦੀ ਵਰਤੋਂ ਨੂੰ ਰੋਕਣਾ

*2545. **ਸ੍ਰੀ ਬਾਬੂ ਰਾਮ ਚਾਵਲਾ** : ਕੀ ਸਿੱਖਿਆ ਅਤੇ ਭਾਸ਼ਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੂੰ ਇਸ ਬਾਰੇ ਪਤਾ ਹੈ ਕਿ ਰਾਜ ਵਿਚ ਸਰਕਾਰੀ ਸਕੂਲਾਂ ਵਿਚ ਬੱਚੇ ਪ੍ਰਾਈਵੇਟ ਹੈਲਪ ਬੁਕਸ, ਵਿਸ਼ੇਸ਼ ਤੌਰ ਤੇ ਐਮ. ਬੀ. ਡੀ. ਬੁਕਸ, ਦੀ ਵਰਤੋਂ ਕਰ ਰਹੇ ਹਨ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੀ ਵਰਤੋਂ ਨੂੰ ਰੋਕਣ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦੀ ਤਜਵੀਜ਼ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ** : ਨਹੀਂ ਜੀ, ਪੰਜਾਬ ਸਕੂਲ ਸਿੱਖਿਆ ਬੋਰਡ ਵਲੋਂ ਨਿਰਧਾਰਤ ਪਾਠ ਪੁਸਤਕਾਂ ਹੀ ਸਰਕਾਰੀ ਸਕੂਲਾਂ ਵਿੱਚ ਪੜ੍ਹਾਈਆਂ ਜਾਂਦੀਆਂ ਹਨ । ਇਨ੍ਹਾਂ ਤੋਂ ਬਗੈਰ ਕਿਸੇ ਹੋਰ ਕਿਤਾਬਾਂ ਨੂੰ ਸਰਕਾਰੀ ਸਕੂਲਾਂ ਵਿੱਚ ਪੜ੍ਹਾਉਣ ਬਾਰੇ ਕੋਈ ਸ਼ਿਕਾਇਤ ਨਹੀਂ ਆਈ । ਸਰਕਾਰੀ ਸਕੂਲਾਂ ਵਿੱਚ ਅਧਿਕਾਰੀਆਂ ਵਲੋਂ ਅਚਨਚੇਤ ਨਿਰੀਖਣ ਕੀਤੇ ਗਏ ਜਿਸ ਦੌਰਾਨ ਕੋਈ ਐਸੀ ਹੈਲਪ ਬੁੱਕ ਨਹੀਂ ਪਕੜੀ ਗਈ । ਪੰਜਾਬ ਸਕੂਲ ਸਿੱਖਿਆ ਬੋਰਡ ਵਲੋਂ ਪਾਠ ਪੁਸਤਕਾਂ ਸਮੇਂ ਸਿਰ ਮਾਰਕੀਟ ਵਿੱਚ ਉਪਲੱਬਧ ਕਰਵਾਈਆਂ ਗਈਆਂ ਹਨ ਤਾਂ ਕਿ ਅਧਿਆਪਕਾਂ ਵਲੋਂ ਸਿਲੇਬਸ ਠੀਕ ਤਰ੍ਹਾਂ ਪੜ੍ਹਾਏ ਜਾਣ ਅਤੇ ਵਿਦਿਆਰਥੀ ਹੈਲਪ ਬੁੱਕਸ ਖਰੀਦਣ ਲਈ ਪ੍ਰੇਰਤ ਹੀ ਨਾ ਹੋਣ । ਪੇਪਰ ਸੈਟਰਾਂ ਨੂੰ ਵੀ ਹਦਾਇਤਾਂ ਕੀਤੀਆਂ ਗਈਆਂ ਹਨ ਕਿ ਉਹ ਹੈਲਪ ਬੁੱਕਸ ਵਿਚੋਂ ਕੋਈ ਪ੍ਰਸ਼ਨ ਨਾ ਦੇਣ । ਇਹ ਮੁਹਿੰਮ ਅਗਲੇ ਵਿਦਿਅਕ ਸਾਲਾਂ ਵਿੱਚ ਵੀ ਜਾਰੀ ਰੱਖੀ ਜਾਵੇਗੀ ।

---

### ਬੈਕਫਿਨਕੋ ਦੁਆਰਾ ਦਿੱਤੇ ਗਏ ਕਰਜ਼ਿਆਂ ਦੀ ਵਸੂਲੀ

*2446. **ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਕੀ ਸਮਾਜਿਕ ਸੁਰੱਖਿਆ ਅਤੇ ਇਸਤ੍ਰੀਆਂ ਅਤੇ ਬੱਚਿਆਂ ਦੇ ਵਿਕਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਪੰਜਾਬ ਪੱਛੜੀਆਂ ਸ਼੍ਰੇਣੀਆਂ ਭੂਮੀ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਦੁਆਰਾ ਸਾਲਾਂ 1992-93, 1993-94 ਅਤੇ 1994-95 (ਮਿਤੀ ਅੰਤ ਤੱਕ) ਦੌਰਾਨ ਦਿੱਤੇ ਗਏ ਕਰਜ਼ਿਆਂ ਦੀ ਜ਼ਿਲ੍ਹਾ-ਵਾਰ ਕਿੰਨੀ ਕਿੰਨੀ ਰਕਮ ਵਸੂਲ ਕੀਤੀ ਗਈ ਹੈ;

(ਅ) ਉਕਤ ਕਾਰਪੋਰੇਸ਼ਨ ਦੇ ਕਰਜ਼ਿਆਂ ਦੀ ਇਸ ਸਮੇਂ ਬਕਾਇਆ ਰਕਮ ਕਿੰਨੀ ਹੈ ਅਤੇ ਘੱਟ ਵਸੂਲੀ ਦੇ ਕੀ ਕਾਰਣ ਹਨ ?

**ਚੌਧਰੀ ਜਗਜੀਤ ਸਿੰਘ** : (ੳ) ਜ਼ਿਲ੍ਹਾਵਾਰ ਪੰਜਾਬ ਪੱਛੜੀਆਂ ਸ਼੍ਰੇਣੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਦੁਆਰਾ ਸਾਲ 1992-93, 1993-94 ਅਤੇ 1994-95 (ਮਿਤੀ

ਅੰਤ ਤੱਕ) ਜਿਤਨੀ ਰਕਮ ਵਸੂਲੀ ਗਈ ਹੈ, ਇਸ ਦਾ ਵੇਰਵਾ ਨੱਥੀ ਅਨੁਲੱਗ ਅਨੁਸਾਰ ਹੈ ।

(ਅ) ਕਾਰਪੋਰੇਸ਼ਨ ਵਲੋਂ ਜੋ ਹੁਣ ਤੱਕ ਬਕਾਇਆ ਰਕਮ 265.75 ਲੱਖ ਵਸੂਲ ਕਰਨੀ ਰਹਿੰਦੀ ਹੈ । ਉਸ ਦੇ ਘੱਟ ਰਿਕਵਰੀ ਹੋਣ ਦਾ ਕਾਰਨ ਇਹ ਹੈ ਕਿ ਪੰਜਾਬ ਅੱਤਵਾਦ ਦੀ ਲਪੇਟ ਵਿਚ ਸੀ ਅਤੇ ਬਹੁਤ ਸਾਰੇ ਕਰਜ਼ਦਾਰ ਅੱਤਵਾਦ ਕਾਰਨ ਹੋਰ ਕਿਤੇ ਚਲੇ ਗਏ ਸਨ ਜਾਂ ਉਹ ਆਪਣਾ ਕਾਰੋਬਾਰ ਜਿਸ ਲਈ ਕਰਜ਼ਾ ਲਿਆ ਸੀ, ਸਥਾਪਤ ਨਹੀਂ ਕਰ ਸਕੇ ।

ਅਨੁਲੱਗ

| ਜ਼ਿਲ੍ਹਾ | ਵਸੂਲੀ ਲਈ ਰਕਮ (ਲੱਖਾਂ ਵਿਚ) | | | |
|---|---|---|---|---|
| | 1992-93 | 1993-94 | 1994-95 (20-2-95 ਤੱਕ) | ਕੁੱਲ |
| ਅੰਮ੍ਰਿਤਸਰ | 2.61 | 6.74 | 8.88 | 18 23 |
| ਗੁਰਦਾਸਪੁਰ | 3.54 | 4.83 | 5.05 | 13.42 |
| ਜਲੰਧਰ | 5.47 | 7.53 | 8.84 | 21.34 |
| ਕਪੂਰਥਲਾ | 1.97 | 3.92 | 3.64 | 9.53 |
| ਹੁਸ਼ਿਆਰਪੁਰ | 2.82 | 4.85 | 5.91 | 13.58 |
| ਫਿਰੋਜ਼ਪੁਰ | 2.48 | 5.34 | 11.92 | 19.74 |
| ਫਰੀਦਕੋਟ | 2.98 | 5.04 | 12.03 | 20.05 |
| ਬਠਿੰਡਾ | 4.13 | 5.16 | 7.94 | 17.23 |
| ਮਾਨਸਾ | 5.37 | 8.22 | 10.89 | 24.48 |
| ਪਟਿਆਲਾ | 5.61 | 8.18 | 3.93 | 17.72 |
| ਲੁਧਿਆਣਾ | 6.51 | 11.13 | 8.41 | 26.05 |
| ਫਤਿਹਗੜ੍ਹ ਸਾਹਿਬ | 0.29 | 1.17 | 7.36 | 8.82 |
| ਰੋਪੜ | 7.18 | 7.00 | 7.15 | 21.33 |
| ਸੰਗਰੂਰ | 6.43 | 8.58 | 11.56 | 26.57 |
| ਕੁੱਲ | 57.39 | 87.69 | 113.51 | 258.59 |

**ਬੈਕਫਿਨਕੋ ਦੁਆਰਾ ਕਿਸਾਨਾਂ ਲਈ ਕਰਜ਼ਾ ਆਧਾਰ ਤੇ ਟ੍ਰੈਕਟਰਾਂ ਦੀ ਖ਼ਰੀਦਦਾਰੀ**

*2447. **ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਕੀ ਸਮਾਜਿਕ ਸੁਰੱਖਿਆ ਇਸਤ੍ਰੀਆਂ ਅਤੇ ਬੱਚਿਆਂ ਦੇ ਵਿਕਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਾਲ 1981-82 ਦੌਰਾਨ ਬੈਕਫਿਨਕੋ ਦੁਆਰਾ ਕੁਝ ਟ੍ਰੈਕਟਰ ਖਰੀਦੇ ਗਏ ਸਨ ਅਤੇ

[ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ]

ਤਹਿਸੀਲ ਨਕੋਦਰ, ਜ਼ਿਲ੍ਹਾ ਜਲੰਧਰ ਵਿਚ ਵਿਅਕਤੀਆਂ (ਕਰਜ਼ਦਾਰਾਂ) ਨੂੰ ਦਿੱਤੇ ਗਏ ਸਨ; ਜੇਕਰ ਅਜਿਹਾ ਹੋਵੇ ਤਾਂ ਅਜਿਹੇ ਟ੍ਰੈਕਟਰਾਂ ਦੀ ਗਿਣਤੀ ਕਿੰਨੀ ਸੀ ਅਤੇ ਉਨ੍ਹਾਂ ਵਿਅਕਤੀਆਂ ਦੇ ਨਾਂ ਅਤੇ ਪਤੇ ਕੀ ਕੀ ਹਨ ਜਿਨ੍ਹਾਂ ਦੁਆਰਾ ਇਹ ਟ੍ਰੈਕਟਰ ਖ਼ਰੀਦੇ ਗਏ ਸਨ ?

**ਚੌਧਰੀ ਜਗਜੀਤ ਸਿੰਘ :** ਸਾਲ 1981-82 ਦੌਰਾਨ ਬੈਂਕਵਿਨਕੋ ਵਲੋਂ ਕੋਈ ਟਰੈਕਟਰ ਖਰੀਦਿਆ ਨਹੀਂ ਗਿਆ ।

---

### ਇੰਦਰਾ ਆਵਾਸ ਯੋਜਨਾ ਅਧੀਨ ਮਕਾਨਾਂ ਦੀ ਉਸਾਰੀ

*2503. **ਸ੍ਰੀ ਰਮੇਸ਼ ਦੱਤ ਸ਼ਰਮਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਵਿੱਤੀ ਸਾਲਾਂ 1992-93, 1993-94 ਅਤੇ 1994-95 ਦੌਰਾਨ ਇੰਦਰਾ ਆਵਾਸ ਯੋਜਨਾ ਅਧੀਨ ਉਸਾਰੇ ਗਏ ਮਕਾਨਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਸਾਲਾਂ ਦੌਰਾਨ ਇਸ ਮੰਤਵ ਲਈ ਵੱਖ-ਵੱਖ ਕਿੰਨੀ ਰਕਮ ਖਰਚ ਕੀਤੀ ਗਈ ?

**ਸਰਦਾਰ ਬੇਅੰਤ ਸਿੰਘ :** ਵੇਰਵਾ ਹੇਠ ਲਿਖੇ ਅਨੁਸਾਰ ਹੈ :—

| 1992-93 | | 1993-94 | | 1994-95 | |
|---|---|---|---|---|---|
| ਮਕਾਨਾਂ ਦੀ ਗਿਣਤੀ | ਖ਼ਰਚਾ | ਮਕਾਨਾਂ ਦੀ ਗਿਣਤੀ | ਖ਼ਰਚਾ | ਮਕਾਨਾਂ ਦੀ ਗਿਣਤੀ | ਖ਼ਰਚਾ |
| 4,921 | 7,73,97,600/- | 5,035 | 7,43,33,000/- | 2,769 | 4,26,13,500/- |

## UNSTARRED QUESTIONS AND ANSWERS

### ਮਾਸਿਕ ਰਸਾਲਿਆਂ ਤੇ ਘਾਟਾ

365. **ਸ੍ਰੀਮਤੀ ਵਿਮਲਾ ਡਾਂਗ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਨਿਮਨਲਿਖਿਤ ਹਰ ਇਕ ਮਾਸਿਕ ਰਸਾਲੇ ਦੇ ਅੰਤਮ ਅੰਕ ਦੀਆਂ ਕਿੰਨੀਆਂ ਕਿੰਨੀਆਂ ਕਾਪੀਆਂ ਦੀ ਛਪਾਈ ਲਈ ਹੁਕਮ ਦਿੱਤੇ ਗਏ ਹਨ :—

(1) ਪਾਸਬਾਨ (ਉਰਦੂ)

(2) ਜਾਗ੍ਰਤੀ (ਹਿੰਦੀ)

(3) ਜਾਗ੍ਰਤੀ (ਪੰਜਾਬੀ)

(4) ਐਡਵਾਂਸ (ਅੰਗਰੇਜ਼ੀ)

(ਅ) ਸਾਲ 1992-93, 1993-94 ਅਤੇ 1994-95 (ਮਿਤੀ ਅੰਤ ਤੱਕ) ਦੌਰਾਨ ਹਰ ਇਕ ਉਕਤ ਰਸਾਲੇ ਤੋਂ ਕੁੱਲ ਕਿੰਨਾ ਕਿੰਨਾ ਘਾਟਾ ਪਿਆ ?

**ਸਰਦਾਰ ਪ੍ਰਤਾਪ ਸਿੰਘ ਬਾਜਵਾ** (ਰਾਜ ਮੰਤਰੀ, ਸੂਚਨਾ ਅਤੇ ਲੋਕ ਸੰਪਰਕ) **:** ਮੰਗੀ ਗਈ ਸੂਚਨਾ ਇਸ ਤਰ੍ਹਾਂ ਹੈ :—

(ੳ) ਵਿਭਾਗ ਵਲੋਂ ਮਹੀਨਾ ਜਨਵਰੀ, 1995 ਲਈ ਹੇਠ ਲਿਖੇ ਅਨੁਸਾਰ ਰਸਾਲਿਆਂ ਦਾ ਪ੍ਰਿੰਟ ਆਰਡਰ ਦਿੱਤਾ ਗਿਆ ਸੀ :—

(1) ਪਾਸਬਾਨ (ਉਰਦੂ)........4000

(2) ਜਾਗ੍ਰਤੀ (ਹਿੰਦੀ)........4200

(3) ਜਾਗ੍ਰਤੀ (ਪੰਜਾਬੀ)........6200

(4) ਐਡਵਾਂਸ (ਅੰਗਰੇਜ਼ੀ).....3200

(ਅ) ਵਿਭਾਗ ਵਲੋਂ ਇਹ ਰਸਾਲੇ ਸਰਕਾਰ ਦੀਆਂ ਨੀਤੀਆਂ ਨੂੰ ਲੋਕਾਂ ਤੀਕ ਪਹੁੰਚਾਉਣ ਦਾ ਮੁੱਖ ਸਾਧਨ ਹਨ। ਇਹ ਰਸਾਲੇ ਕਮਰਸ਼ੀਅਲ ਨਹੀਂ ਹਨ, ਇਸ ਲਈ ਇਨ੍ਹਾਂ ਤੋਂ ਘਾਟੇ ਦਾ ਸਵਾਲ ਪੈਦਾ ਨਹੀਂ ਹੁੰਦਾ।

---

**ਪ੍ਰਾਈਵੇਟ ਨਰਸਿੰਗ ਸਿਖਲਾਈ ਸੰਸਥਾਵਾਂ ਲਈ ਗ੍ਰਾਂਟ**

366. **ਸ੍ਰੀਮਤੀ ਵਿਮਲਾ ਡਾਂਗ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅਜਿਹੀਆਂ ਪ੍ਰਾਈਵੇਟ ਨਰਸਿੰਗ ਸਿਖਲਾਈ ਸੰਸਥਾਵਾਂ ਦੇ ਨਾ ਅਤੇ ਪਤੇ ਕੀ ਕੀ ਹਨ ਜਿਨ੍ਹਾਂ ਨੂੰ ਫਰਵਰੀ, 1992 ਤੋਂ ਗ੍ਰਾਂਟਾਂ/ਵਿੱਤੀ ਸਹਾਇਤਾ ਦਿਤੀ ਗਈ ਹਰ ਇੱਕ ਗ੍ਰਾਂਟ ਕਿਸ ਕਿਸ ਤਰੀਕ ਨੂੰ ਦਿੱਤੀ ਗਈ ਅਤੇ ਹਰ ਇਕ ਅਜਿਹੀ ਸੰਸਥਾ ਦੇ ਮਾਲਿਕ ਦਾ ਨਾਂ ਕੀ ਕੀ ਹੈ ?

**ਸਰਦਾਰ ਹਰਚਰਨ ਸਿੰਘ ਬਰਾੜ :** ਸਿਹਤ ਅਤੇ ਪਰਿਵਾਰ ਭਲਾਈ ਅਤੇ ਮੈਡੀਕਲ ਸਿੱਖਿਆ ਅਤੇ ਖੋਜ ਵਿਭਾਗਾਂ ਵਲੋਂ ਕਿਸੇ ਵੀ ਪ੍ਰਾਈਵੇਟ ਨਰਸਿੰਗ ਸਿਖਲਾਈ ਸੰਸਥਾ ਨੂੰ ਕੋਈ ਗ੍ਰਾਂਟ/ ਵਿੱਤੀ ਸਹਾਇਤਾ ਫਰਵਰੀ, 1992 ਤੋਂ ਨਹੀਂ ਦਿੱਤੀ ਗਈ।

---

**ਵਰਕ ਚਾਰਜ ਕਰਮਚਾਰੀਆਂ ਨੂੰ ਪੈਨਸ਼ਨਾਂ ਦੇਣੀਆਂ**

367. **ਸ੍ਰੀਮਤੀ ਵਿਮਲਾ ਡਾਂਗ :** ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਫਰਵਰੀ, 1991 ਵਿਚ ਖੁਰਾਕ ਅਤੇ ਸਪਲਾਈਜ਼ ਵਿਭਾਗ ਨੇ ਅਜਿਹੇ ਵਰਕ ਚਾਰਜ ਚੌਕੀਦਾਰਾਂ ਅਤੇ/ਜਾਂ ਹੋਰ ਆਮ ਕਰਮਚਾਰੀਆਂ ਜਿਹੜੇ 1 ਅਪ੍ਰੈਲ, 1986 ਤੋਂ ਪਹਿਲਾਂ ਰਿਟਾਇਰ ਹੋਏ ਸਨ, ਨੂੰ ਪੈਨਸ਼ਨਾਂ ਦੇਣ ਲਈ ਕੋਈ ਸਰਕੂਲਰ ਜਾਰੀ ਕੀਤਾ ਸੀ; ਜੇਕਰ ਅਜਿਹਾ ਹੋਵੇ ਤਾਂ ਇਸਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ;

(ਅ) ਅਜਿਹੇ ਕਿੰਨੇ ਰਿਟਾਇਰ ਹੋਏ ਕਰਮਚਾਰੀਆਂ ਨੇ ਪੈਨਸ਼ਨ ਲਈ ਅਰਜ਼ੀਆਂ ਦਿੱਤੀਆਂ, ਕਿੰਨੇ ਰਿਟਾਇਰ ਹੋਏ ਕਰਮਚਾਰੀਆਂ ਦੇ ਕੇਸ ਰੱਦ ਕਰ ਦਿੱਤੇ ਗਏ ਅਤੇ ਕਿੰਨੇ ਕਰਮਚਾਰੀਆਂ ਦੇ ਕੇਸ ਅਜੇ ਪੈਂਡਿੰਗ ਪਏ ਹੋਏ ਹਨ ?

**ਸਰਦਾਰ ਲਾਲ ਸਿੰਘ :** (ੳ) ਖੁਰਾਕ ਅਤੇ ਸਪਲਾਈ ਵਿਭਾਗ ਵਲੋਂ ਅਜਿਹੀਆਂ ਕੋਈ ਹਦਾਇਤਾਂ ਜਾਰੀ ਨਹੀਂ ਕੀਤੀਆਂ ਗਈਆਂ। ਇਹ ਹਦਾਇਤਾਂ ਵਿੱਤ ਵਿਭਾਗ ਪੰਜਾਬ ਵਲੋਂ ਗਸ਼ਤੀ ਪੱਤਰ ਨੰ: 10/34/906/ਵਿ. ਪ. III/1013 ਮਿਤੀ 6 ਫਰਵਰੀ, 1991 ਰਾਹੀਂ ਜਾਰੀ ਕੀਤੀਆਂ ਗਈਆਂ ਸਨ ਜਿਸ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

[ਖੁਰਾਕ ਅਤੇ ਸਪਲਾਈਜ਼ ਮੰਤਰੀ]

(ਅ) ਅਜਿਹੇ ਕੇਵਲ 9 ਰਿਟਾਇਰ ਹੋਏ ਚੌਕੀਦਾਰਾਂ ਵਲੋਂ ਪੈਨਸ਼ਨ ਲਈ ਅਰਜ਼ੀਆਂ ਦਿੱਤੀਆਂ ਗਈਆਂ ਸਨ, ਜਿਨ੍ਹਾਂ ਵਿਚੋਂ 6 ਰਿਟਾਇਰੀਆਂ ਦੀਆਂ ਪੈਨਸ਼ਨਾਂ ਬਾਰੇ ਅਰਜ਼ੀਆਂ ਮੰਜ਼ੂਰ ਹੋ ਚੁੱਕੀਆਂ ਹਨ । ਜਿਥੋਂ ਤੱਕ ਬਾਕੀ 3 ਰਿਟਾਇਰ ਹੋਏ ਚੌਕੀਦਾਰਾਂ ਦਾ ਸਬੰਧ ਹੈ, ਸਥਿਤੀ ਹੇਠ ਅਨੁਸਾਰ ਦੱਸੀ ਜਾਂਦੀ ਹੈ :—

1. **ਸ੍ਰੀ ਬੇਅੰਤ ਸਿੰਘ :** ਇਸ ਰਿਟਾਇਰ ਹੋਏ ਚੌਕੀਦਾਰ ਨੇ ਪੈਨਸ਼ਨ ਦੇਣ ਸਬੰਧੀ ਵਿਭਾਗ ਵਿਰੁਧ ਸਬ-ਜੱਜ ਅੰਮ੍ਰਿਤਸਰ ਦੀ ਅਦਾਲਤ ਵਿਚ ਦਿਵਾਨੀ ਮੁਕੱਦਮਾ ਦਾਇਰ ਕੀਤਾ ਸੀ, ਜਿਸ ਦਾ ਫੈਸਲਾ ਸਰਕਾਰ ਦੇ ਹੱਕ ਵਿਚ ਹੋ ਗਿਆ ਸੀ । ਸਬ-ਜੱਜ ਦੇ ਫੈਸਲੇ ਵਿਰੁੱਧ ਸ੍ਰੀ ਬੇਅੰਤ ਸਿੰਘ ਨੇ ਜ਼ਿਲ੍ਹਾ ਜੱਜ ਅੰਮ੍ਰਿਤਸਰ ਦੀ ਅਦਾਲਤ ਵਿਚ ਅਪੀਲ ਕੀਤੀ ਹੋਈ ਹੈ, ਜਿਸ ਦਾ ਫੈਸਲਾ ਅਜੇ ਹੋਣਾ ਹੈ । ਇਸ ਕੇਸ ਦੀ ਅਗਲੀ ਮਿਤੀ 21 ਮਾਰਚ, 1995 ਹੈ ।

2. **ਸ੍ਰੀ ਫੌਜਾ ਸਿੰਘ :** ਇਹ ਰਿਟਾਇਰ ਹੋਇਆ ਚੌਕੀਦਾਰ ਪੰਜਾਬ ਸਰਕਾਰ ਦੀਆਂ ਹਦਾਇਤਾਂ ਮੁਤਾਬਿਕ ਪੈਨਸ਼ਨ ਦਾ ਹੱਕਦਾਰ ਨਹੀਂ ਹੈ । ਉਸ ਨੂੰ ਗਰੈਚੂਟੀ ਦੇਣ ਲਈ ਕੇਸ ਮਹਾਂ ਲੇਖਾਕਾਰ ਪੰਜਾਬ ਨੂੰ ਭੇਜ ਦਿੱਤਾ ਗਿਆ ਹੈ । ਇਹ ਚੌਕੀਦਾਰ ਰਿਟਾਇਰ ਹੋਣ ਦੀ ਮਿਤੀ ਤੱਕ ਵੀ ਰੈਗੂਲਰ ਨਹੀਂ ਸੀ ਹੋਇਆ ਅਤੇ ਨਾ ਹੀ ਉਸ ਨੂੰ ਰੈਗੂਲਰ ਕਰਨ ਲਈ ਉਸ ਸਮੇਂ ਕੋਈ ਆਸਾਮੀ ਹੀ ਉਪਲੱਬਧ ਸੀ ਕਿਉਂਕਿ ਉਸ ਤੋਂ ਸੀਨੀਅਰ ਟੈਂਪਰੇਰੀ ਚੌਕੀਦਾਰ ਵੀ ਹੁਣ ਤੱਕ ਰੈਗੂਲਰ ਨਹੀਂ ਹੋਏ ।

3. **ਸ੍ਰੀ ਚੰਚਲ ਸਿੰਘ :** ਇਸ ਦਾ ਪੈਨਸ਼ਨ ਦਾ ਕੇਸ ਮੰਜ਼ੂਰੀ ਲਈ ਏ. ਜੀ. (ਮਹਾਂ ਲੇਖਾਕਾਰ) ਪੰਜਾਬ ਨੂੰ ਭੇਜਿਆ ਜਾ ਰਿਹਾ ਹੈ ।

ਨਕਲ : ਉਤਾਰਾ ਪੱਤਰ ਨੰ: 10/34/906 ਵਿ. ਪ. III/1013 ਮਿਤੀ 6 ਫਰਵਰੀ, 1991 ਵਲੋਂ ਪੰਜਾਬ ਸਰਕਾਰ ਵਿੱਤ ਵਿਭਾਗ (ਵਿੱਤ ਪਰਸੋਨਲ ਸ਼ਾਖਾ-III) ਸੇਵਾ ਵਿਖੇ ਸਮੂਹ ਵਿਭਾਗਾਂ ਦੇ ਮੁਖੀ, ਮੰਡਲਾਂ ਦੇ ਕਮਿਸ਼ਨਰਜ਼, ਰਜਿਸਟਰਾਰ ਪੰਜਾਬ ਤੇ ਹਰਿਆਣਾ ਹਾਈਕੋਰਟ, ਜ਼ਿਲ੍ਹਾ ਤੇ ਜੱਜ, ਰਾਜ ਦੇ ਸਾਰੇ ਡਿਪਟੀ ਕਮਿਸ਼ਨਰ ਆਦਿ ।

ਵਿਸ਼ਾ : ਪੰਜਾਬ ਸਰਕਾਰ ਦੇ ਕਰਮਚਾਰੀਆਂ ਦੀ ਮਿਤੀ 1 ਜਨਵਰੀ, 1986 ਤੋਂ ਪਹਿਲਾਂ ਕੀਤੀ ਵਰਕ ਚਾਰਜ ਸੇਵਾ ਨੂੰ ਪੈਨਸ਼ਨ ਲਾਭ ਦੇਣ ਬਾਰੇ ।

ਸ੍ਰੀਮਾਨ ਜੀ,

ਉਪਰੋਕਤ ਵਿਸ਼ੇ ਤੇ ਮੈਨੂੰ ਇਹ ਦੱਸਣ ਦੀ ਹਦਾਇਤ ਹੋਈ ਹੈ ਕਿ ਪੰਜਾਬ ਸਰਕਾਰ ਨੇ ਤੀਜੇ ਪੰਜਾਬ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਮੰਨਦਿਆਂ ਆਪਣੇ ਪੱਤਰ ਨੰ: 1/14/89-1 ਐਫ. ਪੀ. III/8078 ਮਿਤੀ 31 ਅਗਸਤ, 1989 ਰਾਹੀਂ ਪੰਜਾਬ ਸਰਕਾਰ ਦੇ ਕਰਮਚਾਰੀਆਂ ਦੀ ਮਿਤੀ 1 ਜਨਵਰੀ, 1986 ਤੋਂ ਬਾਅਦ ਕੀਤੀ ਵਰਕ ਚਾਰਜ ਸੇਵਾ ਨੂੰ ਪੈਨਸ਼ਨਰੀ ਲਾਭ ਦੇਣ ਹਿੱਤ ਗਿਣਨ ਬਾਰੇ ਫੈਸਲਾ ਲੈ ਲਿਆ ਹੈ । ਇਹ ਲਾਭ ਮਿਤੀ 1 ਜਨਵਰੀ, 1986 ਤੋਂ ਪਹਿਲਾਂ ਕੀਤੀ ਵਰਕਚਾਰਜ ਸੇਵਾ ਲਈ ਲੈਣ ਬਾਰੇ ਬਹੁਤ ਸਾਰੇ ਕਰਮਚਾਰੀਆਂ ਵਲੋਂ ਮੁਆਮਲਾ ਅਦਾਲਤਾਂ ਵਿਚ ਉਠਾਇਆ ਜਾਂਦਾ ਰਿਹਾ ਹੈ ਅਤੇ ਹਾਈਕੋਰਟ ਵਲੋਂ ਪਟੀਸ਼ਨਰਾਂ ਨੂੰ ਵਰਕ ਚਾਰਜ ਸੇਵਾ ਦਾ ਲਾਭ ਸਮੇਂ ਸਮੇਂ ਸਿਰ ਦਿੱਤਾ ਜਾਂਦਾ ਰਿਹਾ ਹੈ ।

2. ਹੁਣ ਸਰਕਾਰ ਵਲੋਂ ਇਸ ਮੁਆਮਲੇ ਤੇ ਵਿਚਾਰ ਕਰਨ ਉਪਰੰਤ ਇਹ ਫੈਸਲਾ

ਲਿਆ ਗਿਆ ਹੈ ਕਿ ਕਰਮਚਾਰੀ ਜਿਨ੍ਹਾਂ ਨੇ ਮਿਤੀ 1 ਜਨਵਰੀ, 1986 ਤੋਂ ਪਹਿਲਾਂ ਵਰਕਚਾਰਜ ਸੇਵਾ ਕੀਤੀ ਹੈ ਅਤੇ ਇਸ ਦਾ ਪੈਨਸ਼ਨਰੀ ਲਾਭ ਲੈਣਾ ਚਾਹੁੰਦੇ ਹਨ, ਉਹ ਆਪਣੇ ਵਿਭਾਗ ਨੂੰ ਇਸ ਸਬੰਧੀ ਸਬੂਤਾਂ ਸਮੇਤ ਅਰਜ਼ੀ ਦੇਣ ਅਤੇ ਪ੍ਰਬੰਧਕੀ ਵਿਭਾਗ ਅਜਿਹੇ ਕੇਸਾਂ ਨੂੰ ਵਿੱਤ ਵਿਭਾਗ ਨੂੰ ਭੇਜਣ ਤੋਂ ਪਹਿਲਾਂ ਵਿੱਤ ਵਿਭਾਗ ਵਲੋਂ ਉਨ੍ਹਾਂ ਦੇ ਵਿਭਾਗ ਵਿਚ ਲਗਾਏ ਗਏ ਮੁਖੀ ਲੇਖਾ ਅਫਸਰਾਂ ਪਾਸੋਂ ਛਾਣ-ਬੀਣ ਕਰਵਾਉਣ ਅਤੇ ਜੇਕਰ ਉਨ੍ਹਾਂ ਦੀ ਹਰ ਤਰ੍ਹਾਂ ਸਹੀ ਕਲੇਮ ਹੋਣ ਬਾਰੇ ਤਸੱਲੀ ਹੋਵੇ ਕਿ ਕਰਮਚਾਰੀ ਦਾ ਦਾਅਵਾ ਜਾਇਜ਼ ਹੈ, ਤਦ ਹੀ ਕੇਸ ਵਿੱਤ ਵਿਭਾਗ ਨੂੰ ਭੇਜਿਆ ਜਾਵੇ ਅਤੇ ਇਸ ਸਬੰਧੀ ਪ੍ਰਬੰਧਕੀ ਵਿਭਾਗ ਇਹ ਤਸਦੀਕ ਕਰ ਦੇਵੇ ਕਿ ਕਰਮਚਾਰੀ ਦਾ ਦਾਅਵਾ ਜਾਇਜ਼ ਹੈ ।

3. ਆਪ ਨੂੰ ਬੇਨਤੀ ਹੈ ਕਿ ਮਿਤੀ 1 ਜਨਵਰੀ, 1986 ਤੋਂ ਪਹਿਲਾਂ ਦੇ ਕਰਮਚਾਰੀਆਂ ਦੇ ਵਰਕ ਚਾਰਜ ਸੇਵਾ ਸਬੰਧੀ ਕਲੇਮ ਉਪਰੋਕਤ ਹਦਾਇਤਾਂ ਅਨੁਸਾਰ ਘੋਖਣ ਉਪਰੰਤ ਵਿੱਤ ਵਿਭਾਗ ਨੂੰ ਪ੍ਰਵਾਨਗੀ ਲਈ ਭੇਜੇ ਜਾਇਆ ਕਰਨ । ਇਨ੍ਹਾਂ ਹਦਾਇਤਾਂ ਦੀ ਪਾਲਣਾ ਪੂਰੀ ਤਰ੍ਹਾਂ ਕੀਤੀ ਜਾਇਆ ਕਰੇ ।

**ਪੰਜਾਬ ਸਰਕਾਰ**

ਖੁਰਾਕ ਤੇ ਸਪਲਾਈਜ਼, ਵਿਭਾਗ

ਪਿੱਠ ਅੰਕਣ ਨੰ: 7/315/ਅਲ-4(1)-91/6176 ਮਿਤੀ ਚੰਡੀਗੜ੍ਹ 28 ਫਰਵਰੀ, 1991

ਉਪਰੋਕਤ ਦਾ ਇੱਕ ਉਤਾਰਾ ਹੇਠਾਂ ਲਿਖਿਆਂ ਨੂੰ ਸੂਚਨਾ ਅਤੇ ਅਗਲੀ ਯੋਗ ਕਾਰਵਾਈ ਲਈ ਭੇਜਿਆ ਜਾਂਦਾ ਹੈ :—

(1) ਸਾਰੇ ਡਿਪਟੀ ਡਾਇਰੈਕਟਰ (ਫੀਲਡ) ।

(2) ਸਾਰੇ ਜ਼ਿਲ੍ਹਾ ਖੁਰਾਕ ਤੇ ਸਪਲਾਈ ਕੰਟਰੋਲਰ, ਪੰਜਾਬ ਰਾਜ ਵਿਚ ।

(3) ਸਮੂਹ ਸ਼ਾਖਾ ਇੰਚਾਰਜ ।

(4) ਸੁਪਰਡੰਟ ਅਮਲਾ-I, II ਅਤੇ III

ਸਹੀ/-

ਸੁਪਰਡੰਟ ਅਮਲਾ ਲੇਖਾ-II

ਵਾ: ਡਾਇਰੈਕਟਰ ਖੁਰਾਕ ਤੇ ਸਪਲਾਈਜ਼, ਪੰਜਾਬ ।

**ਮੰਤਰੀਆਂ ਲਈ ਕਾਰਾਂ**

368. **ਸ਼੍ਰੀਮਤੀ ਵਿਮਲਾ ਡਾਂਗ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਮੰਤਰੀਆਂ, ਰਾਜ ਮੰਤਰੀਆਂ ਅਤੇ ਸੰਸਦੀ ਸਕੱਤਰਾਂ ਲਈ ਫਰਵਰੀ, 1992 ਤੋਂ ਬਾਅਦ ਸਮੇਂ ਸਮੇਂ ਤੇ ਕਿੰਨੀਆਂ ਕਿੰਨੀਆਂ ਨਵੀਆਂ ਕਾਰਾਂ ਖਰੀਦੀਆਂ ਗਈਆਂ ਅਤੇ ਹਰ ਇਕ ਕਾਰ ਕਿਸ ਕਿਸ ਮਿਤੀ ਨੂੰ ਖਰੀਦੀ ਗਈ ਅਤੇ ਹਰ ਇੱਕ ਕਾਰ ਦਾ ਮੇਕ ਕੀ ਹੈ;

(ਅ) ਇਨ੍ਹਾਂ ਕਾਰਾਂ ਦੀ ਖਰੀਦ ਲਈ ਸਾਲ-ਵਾਰ ਕੁੱਲ ਕਿੰਨਾ ਖਰਚ ਕੀਤਾ ਗਿਆ ?

**ਸ੍ਰੀ ਮਹਿੰਦਰ ਸਿੰਘ ਕੇ. ਪੀ.** (ਰਾਜ ਮੰਤਰੀ, ਟਰਾਂਸਪੋਰਟ) : (ੳ) ਫਰਵਰੀ, 1992 ਤੋਂ 8 ਦਸੰਬਰ, 1994 ਤੱਕ 85 ਕਾਰਾਂ ਦੀ ਖਰੀਦ ਕੀਤੀ ਗਈ ਜਿਨ੍ਹਾਂ ਦਾ ਵੇਰਵਾ

[ਰਾਜ ਮੰਤਰੀ, ਟਰਾਂਸਪੋਰਟ]

ਹੇਠ ਲਿਖੇ ਅਨੁਸਾਰ ਹੈ :—

| ਮਹੀਨਾ ਅਤੇ ਸਾਲ | ਕਾਰਾਂ ਦੀ ਗਿਣਤੀ | ਮੇਕ |
|---|---|---|
| 2/92 | 27 | ਅੰਬੈਸਡਰ ਨੋਵਾ |
| 11/92 | 6 | ਉਕਤ |
| 1/93 | 3 | ਉਕਤ |
| 2/93 | 6 | ਅੰਬੈਸਡਰ ਨੋਵਾ |
| 3/93 | 3 | ਉਕਤ |
| 3/94 | 16 | ਅੰਬੈਸਡਰ 1800 ਇਸੀਜ਼ੂ |
| 7/94 | 2 | ਕੰਟੇਸਾ |
| 11/94 | 22 | ਕੰਟੇਸਾ |
| ਕੁੱਲ | 85 | |

(ਅ) ਇਹਨਾਂ ਕਾਰਾਂ ਦੀ ਖਰੀਦ ਤੇ 1,94,99,966 ਰੁਪਏ ਖਰਚਾ ਹੋਇਆ ਜਿਸ ਦਾ ਸਾਲ ਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਸਾਲ | ਖਰਚਾ ਰੁਪਏ |
|---|---|
| 1991-92 | ਰੁਪਏ 45,82,089 |
| 2/92 ਤੋਂ 3/92 | ਰੁਪਏ 30,90,183 |
| 1992-93 | ਰੁਪਏ 35,95,744 |
| 1993-94 | ਰੁਪਏ 82,31,950 |
| 1994-95 (8 ਦਸੰਬਰ, 1994 ਤੱਕ) | ਰੁਪਏ 1.94.99,966/- |

**ਆਦਮਪੁਰ ਅਤੇ ਭੋਗਪੁਰ ਬਲਾਕਾਂ ਵਿਚ ਲਿੰਕ ਸੜਕਾਂ ਦੀ ਮੁਰੰਮਤ**

419. **ਸ੍ਰੀ ਰਾਜਿੰਦਰ ਕੁਮਾਰ :** ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਅਤੇ ਲੋਕ ਕਾਰਜ ਵਿਭਾਗ (ਭਵਨ ਅਤੇ ਸੜਕਾਂ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਆਦਮਪੁਰ ਅਤੇ ਭੋਗਪੁਰ ਬਲਾਕਾਂ, ਜ਼ਿਲ੍ਹਾ ਜਲੰਧਰ ਵਿਚ ਕੁੱਲ ਕਿੰਨੀਆਂ ਲਿੰਕ ਸੜਕਾਂ ਹਨ;

(ਅ) ਉਕਤ ਹਰ ਇਕ ਸੜਕਾਂ ਦੀ ਲੰਬਾਈ ਕਿੰਨੀ ਕਿੰਨੀ ਹੈ ਅਤੇ ਉਕਤ ਸੜਕਾਂ ਕਿਹੜੇ ਕਿਹੜੇ ਸਾਲ ਵਿਚ ਬਣਾਈਆਂ ਗਈਆਂ ਸਨ ਅਤੇ ਹਰ ਇਕ ਸੜਕ ਤੇ ਕਿੰਨਾ ਖਰਚ ਕੀਤਾ ਗਿਆ ;

(ੲ) ਉਕਤ ਹਰ ਇਕ ਸੜਕ ਦੀ ਮੁਰੰਮਤ ਕਿਹੜੇ ਕਿਹੜੇ ਸਾਲ ਵਿਚ ਕੀਤੀ ਗਈ ।

(ਸ) ਉਕਤ ਬਲਾਕਾਂ ਵਿਚ ਸਾਲ 1995-96 ਦੇ ਦੌਰਾਨ ਮੁਰੰਮਤ ਕੀਤੀਆਂ ਜਾਣ ਵਾਲੀਆਂ ਤਜਵੀਜ਼ਤ ਲਿੰਕ ਸੜਕਾਂ ਦੇ ਵੇਰਵੇ ਕੀ ਹਨ ?

**Sardarni Rajinder Kaur Bhathal**: (a) Adampur Block-61.
Bhogpur Block-61.

(b) The length of each link road, year of construction and expenditure incurred on each road is as per Annexure-A.

(c) The year of repair of each road is given in the list at Annexure-A.

(d) The details are given in Annexure-B.

Detail of Link Roads falling in Block Adampur District Jalandhar

| Sr. No. | Name of Block/Name of Road | Length in Kms. | Year of Constn. | App. Expdt, in lacs. | Year of repair |
|---|---|---|---|---|---|
| 1 | 2 | 3 | 4 | 5 | 6 |
| **Block Adampur/M.C. Adampur** | | | | | |
| 1. | Adampur Kalra Matiana (along canal Bank) | 6.40 | 10/70 | 3.20 | 3/88 |
| 2. | Adampur Kalra Matiana road to Chomo | 0.42 | 10/79 | 0.34 | 4/89 |
| 3. | Adampur Kalra Matiana road to Kandala .. | 1.70 | 10/76 | 0.85 | 4/89 |
| 4. | Adampur Kalra Matiana to Damunda .. | 1.00 | 10/78 | 0.60 | 6/90 |
| 5. | Adampur Kalra Matiana to Daroli Kalan .. | 1.57 | 11/87 | 1.57 | 3/93 |
| 6. | Padhiana to Adampur Kalra Matiana .. | 2.27 | 10/82 | 1.82 | 4/89 |
| 7. | Kuthar to Khiala .. | 6.38 | 10/73 | 3.19 | 4/88 |
| 8, | Kuthar Khiala to Diantpur .. | 0.75 | 4/73 | 0.38 | 5/89 |
| 9. | Kuthar Khiala to Daroli Kalan .. | 5.56 | 10/90 | 5.56 | 5/89 |
| 10, | Adampur to M.E.S, road .. | 7.70 | 7/73 | 3.83 | 5/89 |
| 11. | Dhandour to Adampur Kalra Matiana .. | 7.40 | 9/73 | 3.70 | 10/90 |
| 12. | Adampur Kalra Matiana to Lutera Kalan .. | 6.87 | 10/80 | 4.12 | 5/89 |
| 13. | Uchapind to Dhandor-Dhandori Daroli Khurd .. | 8.71 | 12/73 | 4.36 | 10/90 |
| 14. | Kotli Hamit Singh to Jethpur .. | 1.40 | 5/90 | 2.80 | 4/92 |
| 15. | Adampur Kalra Matiana to Daroli Khurd .. | 1.77 | 10/73 | 0.89 | 10/93 |
| 16. | Musapur to Domell .. | 0.30 | 12/73 | 0.15 | 4/94 |
| 17. | J.H.D. road to Khichipur. .. | 4.80 | 10/79 | 3.84 | 5/90 |
| 18. | Jandu Singha to M.E.S. road to Patara .. | 1.25 | 9/79 | 1.00 | 4/91 |
| 19. | Chhattowali to JHD road .. | 1.40 | 5/73 | 0.70 | 5/89 |
| 20. | JHD road to Rly.station Khurdpur. .. | 0.76 | 9/68 | 0.30 | 3/91 |

[Minister for Techincal Education and Industrial Training and Public works Department (B and R)]

| Sr. No. | Name of Block/Name of Road | Length in Kms. | Year of Constn. | App. Expdt. in lacs | Year of repair |
|---|---|---|---|---|---|
| 1 | 2 | 3 | 4 | 5 | 6 |
| 21. | Adampur Bhogpur to Najika to Sandham .. | 10.71 | 10/72 | 5.36 | 4/90 |
| 22. | Adampur Bhogpur to Kuthar Sham Churasi .. | [illegible] | 6/74 | 2.67 | 4/89 |
| 23. | Kotli Aryian to Sham Churasi .. | 1.97 | 10/80 | 1.58 | 4/91 |
| 24. | Sarobad to Mohadipur .. | 1.25 | 6/77 | 0.75 | — |
| 25. | Pandori Nijjran to JHD road .. | 3.63 | 7/77 | 1.82 | 10/93 |
| 26. | Kuthar Sham Churasi to Bhogwanpur .. | 0.56 | 6/76 | 0.28 | 4/91 |
| 27. | Adampur Bhogpur to Khojkipur .. | 0.60 | 8/78 | 0.36 | 6/90 |
| 28. | Adampur Bhogpur to Salala to Dhudial .. | 1.14 | 10/87 | 1.14 | 5/93 |
| 29. | Adampur Bhogpur to Sagran .. | 0.67 | 4/78 | 0.40 | 9/92 |
| 30. | Jalandhar Pathankot to Adampur Bhogpur via Kala Bakra | 10.75 | 9/73 | 5.38 | 9/89 |
| 31. | Adampur Bhogpur to Dhingrian .. | 0.87 | 9/78 | 0.52 | 4/92 |
| 32. | Adampur Bhogpur to Duhre .. | 3.00 | 9/88 | 3.00 | 5/90 |
| 33. | Adampur Bhogpur to Salala to Kishanpur .. | 2.13 | 10/87 | 2.13 | 10/93 |
| 34. | Duhre to Mali Nangal .. | 1.45 | 5/78 | 0.87 | 3/91 |
| 35. | Adampur Alawalpur to Kotli Sheikhe including portion of Govt. High School Dolike .. | 4.72 | 4/78 | 2.83 | 2/90 |
| 36. | Adampur Alawalpur to Kartarpur .. | 10.02 | 10/68 | 4.00 | 6/90 |
| 37. | Adampur Alawalpur to Jaganpur | 2.82 | 4/78 | 1.69 | 4/89 |
| 38. | Talwara to Fathepur .. | 1.05 | 7/79 | 0.84 | 9/89 |
| 39. | Adampur Alawalpur to Goalpind to Adampur Alawalpur .. | 2.90 | 8/78 | 1.74 | 8/90 |
| 40. | JHD road to Arjanwal .. | 0.77 | 7/79 | 0.62 | 4/91 |
| 41. | Chuharwali (JHD Road) to Adampur Alawalpur .. | 4.42 | 7/78 | 2.85 | 11/88 |
| 42. | Jalandhar Pathankot to JHD road. . | 5.21 | 4/70 | 2.08 | 4/89 |

| | | | | | | |
|---|---|---|---|---|---|---|
| 43. | Dhogri to Alawalpur | .. | 3.20 | 6/69 | 1.28 | 4/89 |
| 44. | Jalandhar Pathankot to Beaspind | .. | 0.92 | 4/73 | 0.46 | 9/93 |
| 45. | Adampur Bhogpur to Pandori Nijjran to Harizan Basti | .. | 1.40 | 4/77 | 0.84 | 4/92 |
| 46. | Renana Jattan to Lutera Khurd | .. | 1.17 | 9/80 | 0.94 | |
| 47. | Kuthar Khiala to Massanian Harizan Basti | .. | 0.48 | 10/87 | 0.48 | 4/91 |
| 48. | Kala Bakra to Alamgir Jallowal | .. | 1.73 | 10/77 | 1.04 | 5/92 |
| 49, | JHD road to Ditt Singh Library | .. | 0.50 | 4/74 | 0.25 | 10/93 |
| 50. | Jalandhar PKt, to Jallowal Alamgir | .. | 0.39 | 4/78 | 0.24 | 6/93 |
| 51. | Kalra to High School Kalra | .. | 0.65 | 9/80 | 0.52 | 10/93 |
| 52. | Jethpur to Chhuhana | | 1.55 | 5/90 | 3.10 | 3/93 |
| 53. | Sarobad to Jalbhe | | 1.75 | 9/83 | 1.75 | — |
| 54. | Adampur Bhogpur to Salala | .. | 0.67 | 5/78 | 0.40 | 4/92 |
| 55. | Kandola to Daroli Kalan College via Dammunda | .. | 2.70 | 5/89 | 2.70 | 3/93 |
| 56. | Daroli Kalan to College Daroli Kalan | . | 1.01 | 9/[illegible]8 | 1.01 | — |
| 57. | Alawalpur to Beaspind | .. | 3.01 | 6/94 | 6.02 | 12/93 |
| 58. | JHD road to MES road via Fatehpur | .. | 0.75 | 4/86 | 0.75 | 10/93 |
| 59. | MES to Uchapind | .. | 4.70 | 10/78 | 2.82 | 10/91 |
| 60. | Kadiana to Fattupur | .. | 2.78 | 5/90 | 2.78 | — |
| 61. | JHD road to Ucha | .. | 0.92 | 6/74 | 0.46 | 3/89 |
| | Total | | 174.66 | — | 111.97 | 169.45 |

(Minister for Techincal Education and Industrial Training and Public works Department (B and R)]

Detail of Link roads falling in Block Bhogpur Distt. Jalandhar

| Sr. No. | Name of Block/Name of Road | Length in Km. | Year of constn. | App. Expdt. (Rs. in lacs) | Year of repair. |
|---|---|---|---|---|---|
| | (Block Bhogpur) | | | | |
| 1. | Bhogpur Jande Sarai. .. | 11.00 | 5/71 | 5.50 | 6/90 |
| 2. | Muridpur to Bullowal .. | 1.60 | 4/74 | 0.80 | 10/89 |
| 3. | Jalandhar Pkt. to Jamalpur. .. | 3.15 | 3/72 | 1.58 | 5/89 |
| 4. | Bhogpur to Buttran to Bhogpur Bholath .. | 7.73 | 5/76 | 3.87 | 4/89 |
| 5. | Charke to Bullowal .. | 4.39 | 12/80 | 3.51 | 5/94 |
| 6. | Mumandpur to Loharan .. | 1.50 | 5/91 | 3.00 | 9/93 |
| 7. | Jalandhar Pathnkot to Dalli .. | 0.50 | 10/78 | 0.40 | 4/91 |
| 8. | Jalandhar Pathnkot to Jamalpur rd. to Kotli Sazawar. .. | 0.20 | 9/78 | 0.16 | 5/90 |
| 9. | Bhogpur to Sagranwali. .. | 0.30 | 4/74 | 2.58 | 5/89 |
| 10. | Laroya to Laroi road. .. | 0.70 | 10/78 | 0.56 | 9/90 |
| 11. | Bhatnura Labhana to Bhogpur Bholath .. | 1.52 | 4/73 | 0.76 | 3/92 |
| 12. | Jalandhar Pathankot to Rajpur. .. | 2.87 | 5/73 | 1.44 | 3/90 |
| 13. | Jalandhar Pathankot to Mohal via Rajpur. .. | 4.46 | 4/78 | 3.57 | 4/91 |
| 14. | Jalandhar Pathankot to Rajpur Khojpur road, .. | 2.38 | 5/76 | 1.19 | 6/89 |
| 15, | Jalandhar Pathankot to Mohal via Chak shakur .. | 3.50 | 6/78 | 2.10 | 4/91 |
| 16. | Chak Shakur to Paial .. | 0.70 | 9/78 | 0.42 | 6/89 |
| 17. | Jalandhar Pathankot to Bulle .. | 6.62 | 10/73 | 3.31 | 10/93 |

| | | | | | | |
|---|---|---|---|---|---|---|
| 18. | Jalandhar Pathankot to Sudhana. | .. | 4.29 | 9/73 | 2.15 | 9/93 |
| 19. | Jalandhar Pathankot to Bahupur. | .. | 5.22 | 10/73 | 2.61 | 5/92 |
| 20. | Rohjri to Kandhala Guru | .. | 1.18 | 12/73 | 0.59 | 11/91 |
| 21. | Jalandhar Pathankot to Aima | .. | 0.50 | 2/74 | 0.25 | 11/88 |
| 22. | Mustapur to Jal. Pkt. to Bulle | .. | 2.05 | 6/71 | 1.03 | 9/93 |
| 23. | Moga to Jalandhar Pkt. road. | .. | 9.00 | 9/73 | 4.50 | 5/93 |
| 24. | Rastgo to Kharal Kalan | .. | 2.52 | 8/78 | 1.51 | 5/90 |
| 25. | Jalandhar Pathankot to Rastgo. | .. | 3.11 | 6/74 | 1.56 | 12/89 |
| 26. | Jalandhar Pathankot to Chamiari. | .. | 1.70 | 6/73 | 0.89 | 4/92 |
| 27. | Bhogpur Behram to Jandir. | .. | 1.77 | 6/73 | 0.89 | 8/89 |
| 28. | Bhogpur Behram to Nangal Khurd. | .. | 0.61 | 6/78 | 0.37 | 9/89 |
| 29. | Bhogpur Behram to Bhundian. | .. | 1.27 | 4/74 | 0.64 | 2/94 |
| 30. | Binpalke to Nanagal | .. | 1.04 | 5/73 | 0.52 | 6/89 |
| 31. | Satowali to Rohjri | .. | 1.82 | 6/73 | 0.91 | 9/90 |
| 32. | Adampur Bhogpur to Sohalpur. | .. | 5.62 | 4/74 | 2.81 | 6/89 |
| 33. | Adampur Bhogpur to Sandham. | .. | 4.80 | 5/75 | 2.40 | 3/90 |
| 34. | Adampur Bhogpur to Manakrai. | .. | 0.68 | 5/78 | 0.34 | 9/90 |
| 35. | Adampur Bhogpur to Nagal Fidan. | .. | 0.56 | 10/78 | 0.46 | 4/92 |
| 36. | Adampur Bhogpur to Salala to Dhudial. | .. | 1.92 | 10/87 | 1.92 | 4/92 |
| 37. | Adampur Bhogpur Salala to Kishanpur. | .. | 1.00 | 10/87 | 1.20 | 10/93 |
| 38. | Adampur Bhogpur to Darawan. | .. | 1.50 | 10/73 | 0.80 | 11/92 |
| 39. | Jalandhar Pathakot to Jallowal Alamgir. | .. | 1.25 | 10/74 | 0.63 | 6/93 |
| 40. | Adampur Bhogpur Loharan to Jalandhar Pathankot. | .. | 4.66 | 11/69 | 2.33 | 7/93 |

[Minister for Technical Education and Industrial Training and Public works Department (B and R)]

| Sr. No. | Name of Block/Name of Road | Length in. Kms. | Year of constn. | App. Expdt. (Rs. in lac) | Year of repair |
|---|---|---|---|---|---|
| 41. | Jalandhar Pathankot to Machhrowal .. | 0.59 | 10/79 | 0.35 | 5/90 |
| 42. | Adampur Bhogpur to Ghorabahi to Kingra. .. | 2.69 | 9/87 | 2.15 | 2/94 |
| 43. | Jalandhar Pathankot to Sada Chak. | 0.50 | 10/79 | 0.40 | 5/89 |
| 44. | Bhogpur to Bulle. .. | 1.37 | 10/73 | 1.19 | 11/91 |
| 45. | Jalandhar Pathankot to Kharal Kalan. .. | 1.40 | 10/70 | 0.70 | 9/90 |
| 46. | Behram to Ittan Badhi. .. | 4.26 | 10/88 | 4.26 | 8/93 |
| 47. | Jalandhar Pathankot to Chalang. .. | 0.90 | 11/89 | 1.20 | 4/91 |
| 48. | Jalandhar Pathankot to Bulle to Garhi Baksha. | 1.15 | 10/90 | 1.15 | 8/93 |
| 49. | Behram to Manak Dheri. .. | 2.45 | 10/72 | 1.39 | 5/90 |
| 50. | Damuli to Dera Baba Jawahar Dass (Sasan). .. | 1.27 | 10/82 | 1.02 | 9/92 |
| 51. | Jamalpur to Buttran. .. | 3.90 | 10/80 | 3.12 | 9/90 |
| 52. | Jalandhar Pathankot to Qureshian. | 0.20 | 10/76 | 0.10 | 5/90 |
| 53. | Jamalpur to Sudhana. .. | 2.20 | 11/89 | 3.30 | — |
| 54. | Jalandhar Pathankot to Rly. Station Bhogpur. .. | 0.31 | 12/77 | 0.19 | 9/91 |
| 55. | Jalandhar Pathankot to Adampur Bhogpur. | 2.29 | 10/69 | 1.15 | 9/89 |
| 56. | Jande Sarai to Akhara Bholath road. .. | 2.05 | 6/92 | 4.10 | — |
| 57. | Rastgo to Manak Dheri. .. | 2.53 | 8/89 | 3.80 | — |
| 58. | Machhrowal to Ghorebahi. .. | 1.84 | 9/92 | 3.68 | — |
| 59. | Diversion of R.O.B. from N.H.No. 1 to Rajpur. .. | 1.15 | 6/66 | 0.58 | 2/94 |
| 50. | Ittan Badhi Sandham. .. | 3.00 | 6/94 | 6.00 | — |
| 61. | Phirni of Rastgo. .. | 0.30 | 9/70 | 0.15 | — |
| | Total .. | 151.64 | | 105.80 | 139.72 |

## ANNEXURE 'B'

Detail of Link Roads Proposed to be Repaired in the year 1995-96 in Block Adampur Distt. Jalandhar

| Sr. No. | Name of Block/M.C. | Name of Road | Length in Kms. |
|---|---|---|---|
| 1. | Adampur | Musapur to Domeli .. | 0.15 |
| 2. | ,, | Sarobad to Mohadipur .. | 0.25 |
| 3. | ,, | Adampur Kalra Matiana road (along canal bank) | 3.00 |
| 4. | ,, | Adampur Haripur Khichipur Nrangpur to MES road | 7.70 |
| 5. | ,, | Chuharwali to Lesiwal .. | 1.68 |
| 6. | ,, | Padhiana to Adampur Kalra Matiana .. | 2.27 |
| 7. | ,, | Kandola to Adampur Kalra Matiana .. | 1.70 |
| 8. | ,, | Jalbhe Saffipur Pandori Nijjran .. | 3.63 |
| 9. | ,, | JHD road to Satowali .. | 1.40 |
| 10. | ,, | Kalra to Lutera Khurd .. | 4.70 |
| 11. | ,, | Chome to Adampur Kalra Matiana .. | 0.42 |
| 12. | ,, | Manko to Kuthar Ghurial .. | 0.56 |
| 13. | ,, | Diantpur to Kuthar Ghurial .. | 0.75 |
| 14. | ,, | Lutera Khurd to Kotli Jamit Singh .. | 1.24 |
| 15. | ,, | Jaganpur Talwara Mehmodpur .. | 2.82 |
| 16. | ,, | Sikandarpur to Alawalpur Kartarpur .. | 1.52 |
| 17. | ,, | Adampur Bhogpur to Pandori Nijjran .. | 1.70 |
| 18. | ,, | Talwara to Pattupur .. | 1.05 |
| | | .. | 36.54 |

[Minister for Technical Education and Industrial Training and Public Works Department (B and R)

Detail of Link Road Proposed to be Repaired in the Year 1995-96 in Block Bhogpur Distt. Jalandhar

| Sr. No. | Name of Block/M.C. | Name of Road | | Length in Kms. |
|---|---|---|---|---|
| 1. | Bhogpur | Phirni of Rastgo | .. | 9.30 |
| 2. | ,, | Bhogpur Jande Sarai | .. | 11.20 |
| 3. | ,, | Pachranga Singhpur Jamalpur | .. | 3.15 |
| 4. | ,, | Charke to Butran | .. | 3.15 |
| 5. | ,, | Behram Gehlar Ladhran | .. | 3.97 |
| 6. | ,, | Behram Gignowal Sohalpur | . | 1.65 |
| 7. | ,, | Jalandhar Pathankot to Patiala Rajpur Khojpur. | .. | 2.38 |
| 8. | ,, | Binpalke to Nangal | .. | 1.94 |
| 9. | ,, | Bhogpur Behram to Nandachaur to Nangal Khurd. | .. | 0.61 |
| 10. | ,, | Patial to Chake Sahakur | | 0.70 |
| 11. | ,, | Laroi to Sagran wali | .. | 2.00 |
| 12. | ,, | Kala Bakra to Nahlan to Dhure | .. | 8.04 |
| 13. | ,, | Muridpur to Bulowal | .. | 1.59 |
| 14. | ,, | App. road to village Jhandir | .. | 1.77 |
| | | | .. | 42.15 |

**ਜ਼ਿਲ੍ਹਾ ਜਲੰਧਰ ਵਿਚ ਡਿਪੂ ਹੋਲਡਰਾਂ ਦੇ ਵਿਰੁੱਧ ਸ਼ਿਕਾਇਤਾਂ**

420. **ਸ੍ਰੀ ਰਾਜਿੰਦਰ ਕੁਮਾਰ** : ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਜ਼ਿਲ੍ਹਾ ਜਲੰਧਰ ਵਿਚ ਇਸ ਸਮੇਂ ਚਲ ਰਹੇ ਰਾਸ਼ਨ ਡਿਪੂਆਂ ਦੀ ਬਲਾਕ ਵਾਰ ਗਿਣਤੀ ਕਿੰਨੀ ਕਿੰਨੀ ਹੈ ;

(ਅ) ਉਨ੍ਹਾਂ ਡਿਪੂ ਹੋਲਡਰਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਵਿਰੁੱਧ ਆਮ ਜਨਤਾ ਤੋਂ ਫਰਵਰੀ, 1992 ਤੋਂ ਫਰਵਰੀ, 1995 ਦੇ ਸਮੇਂ ਦੇ ਦੌਰਾਨ ਸ਼ਿਕਾਇਤਾਂ ਪ੍ਰਾਪਤ ਹੋਈਆਂ;

(ੲ) ਉਕਤ ਸ਼ਿਕਾਇਤਾਂ ਦੇ ਆਧਾਰ ਤੇ ਸਬੰਧਤ ਡਿਪੂ ਹੋਲਡਰਾਂ ਵਿਰੁੱਧ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਲਾਲ ਸਿੰਘ** : (ੳ) ਜ਼ਿਲ੍ਹਾ ਜਲੰਧਰ ਵਿੱਚ ਇਸ ਸਮੇਂ ਚਲ ਰਹੇ ਰਾਸ਼ਨ ਡੀਪੂਆਂ ਦੀ ਬਲਾਕ-ਵਾਰ ਗਿਣਤੀ ਅਨੁਲੱਗ 'ੳ' ਵਿੱਚ ਦਿੱਤੀ ਗਈ ਹੈ ।

(ਅ ਤੇ ੲ) ਜਿਨ੍ਹਾਂ ਡੀਪੂ ਹੋਲਡਰਾਂ ਵਿਰੁੱਧ ਆਮ ਜਨਤਾ ਵਲੋਂ ਫਰਵਰੀ, 1992 ਤੋਂ ਫਰਵਰੀ, 1995 ਤੱਕ ਦੇ ਸਮੇਂ ਦੌਰਾਨ ਜੋ ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ ਅਤੇ ਉਨ੍ਹਾਂ ਬਾਰੇ ਕੀਤੀ ਗਈ ਕਾਰਵਾਈ ਦਾ ਵੇਰਵਾ ਅਨੁਲੱਗ 'ਅ' ਵਿੱਚ ਦਿੱਤਾ ਗਿਆ ਹੈ ।

ਅਨੁਲੱਗ 'ੳ'

ਜਲੰਧਰ ਜ਼ਿਲ੍ਹੇ ਵਿੱਚ ਚਲ ਰਹੇ ਰਾਸ਼ਨ ਡੀਪੂਆਂ ਦੀ ਬਲਾਕ ਵਾਈਜ਼ ਸੂਚੀ ।

ਰਾਸ਼ਨ ਡੀਪੂਆਂ ਦੀ ਗਿਣਤੀ

| ਬਲਾਕ | ਸ਼ਹਿਰੀ | ਪੇਂਡੂ | ਜੋੜ |
|---|---|---|---|
| ਜਲੰਧਰ ਸ਼ਹਿਰ .. | 263 | — | 263 |
| ਜਲੰਧਰ ਦਿਹਾਤੀ .. | — | 60 | 60 |
| ਜਲੰਧਰ ਕੈਂਟ .. | 27 | 67 | 94 |
| ਭੋਗਪੁਰ .. | 5 | 56 | 61 |
| ਆਦਮਪੁਰ .. | 9 | 43 | 52 |
| ਕਰਤਾਰਪੁਰ .. | 6 | 29 | 35 |
| ਸ਼ਾਹਕੋਟ .. | 5 | 76 | 81 |
| ਨਕੋਦਰ .. | 14 | 83 | 97 |
| ਗੋਰਾਇਆ | 4 | 54 | 58 |

[ਖੁਰਾਕ ਅਤੇ ਸਪਲਾਈਜ਼ ਮੰਤਰੀ]

| ਬਲਾਕ | | ਸ਼ਹਿਰੀ | ਪੇਂਡੂ | ਜੋੜ |
|---|---|---|---|---|
| ਫਿਲੌਰ | .. | 7 | 67 | 74 |
| ਨੂਰ ਮਹਿਲ | .. | 5 | 54 | 59 |
| ਨਵਾਂ ਸ਼ਹਿਰ | .. | 20 | 48 | 68 |
| ਬੰਗਾ | | 9 | 60 | 69 |
| ਜੋੜ | .. | — | 55 | 55 |
| | | 374 | 752 | 1126 |

ਅਨੁਲੱਗ 'ਅ'

ਡਿਪੂ ਹੋਲਡਰਾਂ ਦੇ ਨਾਂ ਜਿਨ੍ਹਾਂ ਵਿਰੁੱਧ ਆਮ ਜਨਤਾ ਤੋਂ ਫਰਵਰੀ 1992 ਤੋਂ ਫਰਵਰੀ, 1995 ਦੇ ਸਮੇਂ ਦੇ ਦੌਰਾਨ ਸ਼ਿਕਾਇਤਾਂ ਪ੍ਰਾਪਤ ਹੋਈਆਂ ਅਤੇ ਉਨ੍ਹਾਂ ਵਿਰੁੱਧ ਕੀਤੀ ਗਈ ਕਾਰਵਾਈ ਦਾ ਵੇਰਵਾ ।

| ਲੜੀ ਨੰ: | ਡੀਪੂ ਹੋਲਡਰ ਦਾ ਨਾਂ ਅਤੇ ਪਤਾ | | ਸ਼ਿਕਾਇਤ ਤੇ ਕੀਤੀ ਕਾਰਵਾਈ । | |
|---|---|---|---|---|
| 1 | 2 | | 3 | |
| 1. | ਸ੍ਰੀ ਮੋਹਨ ਸਿੰਘ, ਭਾਰਗੋ ਕੈਂਪ ਜਲੰਧਰ | | ਦਾਖਲ | ਦਫ਼ਤਰ |
| 2. | ਸ੍ਰੀ ਕਸਤੂਰੀ ਲਾਲ, ਮੁਹੱਲਾ ਆਨੰਦ ਨਗਰ, ਜਲੰਧਰ | | ,, | ,, |
| 3. | ਸ੍ਰੀ ਜੀਤ ਰਾਮ, ਗਲੀ ਨੰ: 4, ਮੁਹੱਲਾ ਆਬਾਦਪੁਰਾ ਜਲੰਧਰ । | .. | ,, | ,, |
| 4. | ਸ੍ਰੀ ਗੁਰਦਾਸ ਰਾਮ, ਬਲਾਕ ਨੰ: 28, ਜਲੰਧਰ | .. | ,, | ,, |
| 5. | ਸ੍ਰੀ ਤਰਲੋਚਨ ਸਿੰਘ, ਮੁਹੱਲਾ ਕੱਲੋਵਾਲੀ, ਬਲਾਕ-19 ਜਲੰਧਰ । | .. | ,, | ,, |
| 6. | ਸ੍ਰੀ ਸੁਰਜੀਤ ਸਿੰਘ, ਅਥਾਰਟੀ ਨੰ: 326, ਜਲੰਧਰ | .. | ,, | ,, |
| 7. | ਸ੍ਰੀ ਅਵਤਾਰ ਸਿੰਘ, ਅਥਾਰਟੀ ਨੰ: 427, ਜਲੰਧਰ | .. | ,, | ,, |
| 8. | ਸ੍ਰੀ ਧਰਮਪਾਲ ਗੁਪਤਾ, ਅਜੀਤ ਨਗਰ, ਜਲੰਧਰ | .. | ,, | ,, |
| 9. | ਸ੍ਰੀ ਅਨਿਲ ਕੁਮਾਰ, ਸੈਦਾਂ ਗੇਟ, ਜਲੰਧਰ | .. | ,, | ,, |
| 10. | ਸ੍ਰੀ ਨਰਿੰਦਰ ਕੁਮਾਰ, ਬਸਤੀ ਗੁੱਜਾਂ, ਜਲੰਧਰ | .. | ,, | ,, |
| 11. | ਸ੍ਰੀ ਧਰਮਪਾਲ ਗੁਪਤਾ, ਅਜੀਤ ਨਗਰ, ਜਲੰਧਰ | .. | ,, | ,, |
| 12. | ਸ੍ਰੀ ਓਮ ਪ੍ਰਕਾਸ਼, ਪਿੰਡ ਹੀਰਾਪੁਰਾ, ਜਲੰਧਰ | .. | ,, | ,, |
| 13. | ਸ੍ਰੀ ਅਵਤਾਰ ਸਿੰਘ, ਪਿੰਡ ਭੱਲਾ, ਬਲਾਕ ਭੋਗਪੁਰ ਜਲੰਧਰ । | .. | ,, | ,, |

| 1 | 2 | 3 | |
|---|---|---|---|
| 14. | ਸ੍ਰੀ ਧਰਮ ਪਾਲ ਗੁਪਤਾ, ਅਜੀਤ ਨਗਰ, ਜਲੰਧਰ । | ਦਾਖਲ | ਦਫ਼ਤਰ |
| 15. | ਸਹਿਕਾਰੀ ਸਭਾ, ਲਧਾਣਾ ਝਿਕਾ, ਜਲੰਧਰ । | ,, | ,, |
| 16. | ਸ੍ਰੀਮਤੀ ਵਿਦਿਆ ਵੰਤੀ, ਭਾਰਗੋ ਕੈਂਪ ਜਲੰਧਰ । | ,, | ,, |
| 17. | ਸ੍ਰੀਮਤੀ ਕੰਵਲਜੀਤ ਕੌਰ ਕਿਸ਼ਨ ਪੁਰਾ, ਜਲੰਧਰ । | ,, | ,, |
| 18. | ਸ੍ਰੀ ਰਾਜਿੰਦਰ ਬੇਰੀ, ਸੈਂਟਰਲ ਟਾਊਨ, ਜਲੰਧਰ । | ,, | ,, |
| 19. | ਸ੍ਰੀ ਨਰੰਜਨ ਸਿੰਘ ਮੁਹੱਲਾ ਸੂਰਤ ਨਗਰ, ਜਲੰਧਰ । | ,, | ,, |
| 20. | ਸ੍ਰੀ ਭਗਵਾਨ ਦਾਸ ਢੱਲ, ਰਸਤਾ ਮਹੱਲਾ, ਜਲੰਧਰ । | ,, | ,, |
| 21. | ਸ੍ਰੀ ਦਰਸ਼ਨ ਲਾਲ, ਰਣਜੀਤ ਨਗਰ, ਜਲੰਧਰ । | ,, | ,, |
| 22. | ਸ੍ਰੀ ਬਿਸ਼ਨਦਾਸ, ਮੁਹੱਲਾ ਆਬਾਦਪੁਰਾ ਜਲੰਧਰ । | ,, | ,, |
| 23. | ਸ੍ਰੀ ਬਖਸ਼ੀਸ਼ ਸਿੰਘ. ਪਿੰਡ ਲਸੂੜੀ, ਜਲੰਧਰ | ,, | ,, |
| 24. | ਸ੍ਰੀ ਕਮਲਜੀਤ ਸਿੰਘ, ਮੁਹੱਲਾ ਪੱਕਾ ਬਾਗ, ਜਲੰਧਰ | ,, | ,, |
| 25. | ਸ੍ਰੀ ਬਿਹਾਰੀ ਲਾਲ, ਬਲਾਕ-11 ਜਲੰਧਰ | ,, | ,, |
| 26. | ਸ੍ਰੀ ਸੁਖਵਿੰਦਰ ਕੁਮਾਰ, ਪਿੰਡ ਖੋਤੜਾਂ, ਜਲੰਧਰ | ,, | ,, |
| 27. | ਸਹਿਕਾਰੀ ਸਭਾ, ਰੜਕਾ ਕਲਾਂ, ਜਲੰਧਰ | ,, | ,, |
| 28. | ਸ੍ਰੀ ਹਿੰਮਤ ਸਿੰਘ, ਦਕੋਹਾ, ਜਲੰਧਰ | ,, | ,, |
| 29. | ਸ੍ਰੀ ਰਾਜਿੰਦਰ ਸਿੰਘ, ਪਿੰਡ ਵੜਿੰਗ, ਜਲੰਧਰ | ,, | ,, |
| 30. | ਸ੍ਰੀ ਪ੍ਰੀਤਮ ਦਾਸ, ਰਾਜ ਨਗਰ, ਬਸਤੀ ਬਾਵਾ ਖੇਲ, ਜਲੰਧਰ । | ,, | ,, |
| 31. | ਸਲੋਹ ਕੋਆਪਰੇਟਿਵ ਐਗ. ਸਰਵਿਸ ਸੋਸਾਇਟੀ, ਸਲੋਹ, ਜਲੰਧਰ । | ,, | ,, |
| 32. | ਸ੍ਰੀ ਅਸ਼ੋਕ ਕੁਮਾਰ, ਨਕਦਰ, ਜਲੰਧਰ । | ,, | ,, |
| 33. | ਸ੍ਰੀ ਬਿਸ਼ਨ ਦਾਸ, ਬੂਟਾ ਮੰਡੀ, ਜਲੰਧਰ । | ,, | ,, |
| 34. | ਸ੍ਰੀ ਪੇਹਲੋ ਰਾਮ, ਅਥਾਰਟੀ ਨੰ: 28, ਜਲੰਧਰ । | ,, | ,, |
| 35. | ਸ੍ਰੀ ਬਨਾਰਸੀ ਦਾਸ ਕਰਤਾਰਪੁਰ, ਜਲੰਧਰ । | ,, | ,, |
| 36. | ਸ੍ਰੀ ਮਦਨ ਲਾਲ, ਸੁਹਿੰਦਰ ਕੁਮਾਰ, ਬਿਅੰਤ ਨਗਰ, ਜਲੰਧਰ । | ,, | ,, |
| 37. | ਸ੍ਰੀ ਪਰਮਜੀਤ ਸਿੰਘ, ਮੁਹੱਲਾ ਲਾਜਪਤ ਨਗਰ. ਜਲੰਧਰ । | ,, | ,, |
| 38. | ਸ੍ਰੀ ਮਨੋਹਨ ਲਾਲ, ਮੁਹੱਲਾ ਇਸਲਾਮ ਗੰਜ, ਜਲੰਧਰ । | ,, | ,, |
| 39. | ਸ੍ਰੀਮਤੀ ਸੁਮਿਤਰਾ ਦੇਵੀ, ਅਜੀਤ ਨਗਰ, ਜਲੰਧਰ | ,, | ,, |

| 1 | 2 | 3 |
|---|---|---|
| 40. | ਸ੍ਰੀ ਸੁਰਜੀਤ ਸਿੰਘ ਜਸਪਾਲ, ਸ਼ੇਖਾ ਬਾਜ਼ਾਰ ਜਲੰਧਰ | ਦਾਖਲ ਦਫ਼ਤਰ |
| 41. | ਸ੍ਰੀ ਗੁਰਦਾਸ ਰਾਮ, ਬਾਜ਼ਾਰ ਪੀਰ, ਬੋਦਲਾਂ, ਜਲੰਧਰ । | ,, ,, |
| 42. | ਸ੍ਰੀ ਚਿੰਤ ਰਾਮ, ਮੁਹੱਲਾ ਗੋਬਿੰਦਗੜ੍ਹ, ਜਲੰਧਰ | ,, ,, |
| 43. | ਸ੍ਰੀ ਕਸਤੂਰੀ ਲਾਲ, ਆਨੰਦ ਨਗਰ, ਜਲੰਧਰ | ,, ,, |
| 44. | ਸ੍ਰੀ ਦਲਜੀਤ ਸਿੰਘ, ਬਲਾਕ-30 ਜਲੰਧਰ | ,, ,, |
| 45. | ਸ੍ਰੀ ਰਾਜੇਸ਼ ਜੈਨ, ਬਲਾਕ-30 ਜਲੰਧਰ | ,, ,, |
| 46. | ਸ੍ਰੀਮਤੀ ਰਾਮ ਲੁਭਾਈ, ਮੁਹੱਲਾ ਰਾਮ ਨਗਰ, ਜਲੰਧਰ । | ,, ,, |
| 47. | ਮੈ./ਸ. ਅਮਰ ਸਿੰਘ, ਹਰਨਾਮ ਸਿੰਘ ਨਕੋਦਰ, ਜਲੰਧਰ | ,, ,, |
| 48. | ਸ੍ਰੀ ਜੈਪਾਲ, ਖੁਰਦਪੁਰ ਜਲੰਧਰ | ,, ,, |
| 49. | ਸ੍ਰੀ ਗੁਰਬਚਨ ਸਿੰਘ, ਬਸਤੀ ਸ਼ੇਖ, ਜਲੰਧਰ | ,, ,, |
| 50. | ਸ੍ਰੀ ਧਰਮਪਾਲ ਘੜੇਆਲ, ਜਲੰਧਰ | ,, ,, |
| 51. | ਸ੍ਰੀ ਦਾਸ ਰਾਮ, ਕਦਿਆਣਾ, ਜਲੰਧਰ | 500/- ਰੁ. ਜ਼ਮਾਨਤ ਜ਼ਬਤ |
| 52. | ਸ੍ਰੀ ਵਾਸਦੇਵ, ਜਵਾਹਰ ਨਗਰ, ਆਦਮਪੁਰ, ਜਲੰਧਰ | ,, ,, |
| 53. | ਸ੍ਰੀ ਪ੍ਰੇਮ ਪਾਲ, ਗਾਜ਼ੀਪੁਰ, ਜਲੰਧਰ | ਦਾਖਲ ਦਫ਼ਤਰ |
| 54. | ਸ੍ਰੀ ਓਮ ਪ੍ਰਕਾਸ਼, ਅਲਾਵਲਪੁਰ, ਜਲੰਧਰ | ,, ,, |
| 55. | ਸ੍ਰੀ ਹਰਬੰਸ ਲਾਲ, ਨਾਰੰਗਪੁਰ, ਜਲੰਧਰ | ,, ,, |
| 56. | ਸ੍ਰੀ ਗਿਆਨ ਚੰਦ, ਰੇਰੂ, ਜਲੰਧਰ | ,, ,, |
| 57. | ਸ੍ਰੀ ਯੋਗ ਰਾਜ, ਚੁਖਿਆਰਾ, ਜਲੰਧਰ | 50/-ਰੁ: ਜ਼ਮਾਨਤ ਜ਼ਬਤ ਕੀਤੀ |
| 58. | ਸ੍ਰੀ ਹਜ਼ੂਰੀ ਰਾਮ, ਲੇਸੜੀਵਾਲ, ਜਲੰਧਰ | 500/-ਰੁ. ਜ਼ਮਾਨਤ ਜ਼ਬਤ |
| 59 | ਸ੍ਰੀ ਸੁਖਵਿੰਦਰ ਸਿੰਘ, ਜਲੋਵਾਲ, ਜਲੰਧਰ | 100/-ਰੁ: ਜ਼ਮਾਨਤ ਜ਼ਬਤ |
| 60. | ਸ੍ਰੀ ਨਿਰਮਲ ਸਿੰਘ, ਸਲਾਲਾਂ, ਜਲੰਧਰ | ਦਾਖਲ ਦਫ਼ਤਰ |
| 61. | ਸ੍ਰੀ ਨਿਰਮਲ ਸਿੰਘ, ਸਲਾਲਾਂ, ਜਲੰਧਰ | ,, ,, |
| 62. | ਸ੍ਰੀ ਬੈਜ ਨਾਥ. ਸੰਜੀਵ ਕੁਮਾਰ, ਨਿਊ ਜਵਾਹਰ ਨਗਰ, ਜਲੰਧਰ । | 50/-ਰੁ. ਜ਼ਮਾਨਤ ਜ਼ਬਤ |
| 63. | ਸ੍ਰੀ ਪ੍ਰਕਾਸ਼ ਦੇਵੀ, ਆਬਾਦਪੁਰਾ ਜਲੰਧਰ | ਤਾੜਨਾ |
| 64. | ਸ੍ਰੀ ਚਰਨਜੀਤ ਸਿੰਘ, ਆਬਾਦਪੁਰਾ, ਜਲੰਧਰ | 50/-ਰੁ. ਜ਼ਮਾਨਤ ਜ਼ਬਤ |
| 65. | ਸ੍ਰੀ ਗਿਰਧਾਰੀ ਲਾਲ, ਬਸਤੀ ਸ਼ੇਖ, ਜਲੰਧਰ | ਤਾੜਨਾ |
| 66. | ਸ੍ਰੀ ਸੰਜੀਵ ਕੁਮਾਰ, ਬਸਤੀ ਸ਼ੇਖ, ਜਲੰਧਰ | 500/-ਰ. ਜ਼ਮਾਨਤ ਜ਼ਬਤ |
| 67. | ਸ੍ਰੀ ਅਵਤਾਰ ਸਿੰਘ, ਬਸਤੀ ਸ਼ੇਖ, ਜਲੰਧਰ | 100/-ਰੁ. ਜ਼ਮਾਨਤ ਜ਼ਬਤ |
| 68. | ਸ੍ਰੀ ਜੁਗਿੰਦਰ ਸਿੰਘ, ਅਜੀਤ ਨਗਰ, ਜਲੰਧਰ | ਡੀਪੂ ਕੈਂਸਲ |
| 69. | ਸ੍ਰੀ ਚਮਨ ਲਾਲ, ਬਸਤੀ ਦਾਨਸਮੰਦਾਂ, ਜਲੰਧਰ | ਦਾਖ਼ਲ ਦਫ਼ਤਰ |
| 70. | ਸ੍ਰੀ ਰੋਸ਼ਨ ਲਾਲ ਜਮਸ਼ੇਰ | ,, ,, |
| 71. | ਸ੍ਰੀ ਮਹਿੰਦਰ ਸਿੰਘ, ਸਪਰਾਏ, | 500/-ਰੁ: ਜ਼ਮਾਨਤ ਜ਼ਬਤ |

| 1 | 2 | 3 |
|---|---|---|
| 72. | ਸ੍ਰੀ ਪਰਸ਼ੋਤਮ ਲਾਲ, ਬਲਦੇਵ ਨਗਰ, ਜਲੰਧਰ | ਦਾਖਲ ਦਫ਼ਤਰ |
| 73. | ਸ੍ਰੀ ਓਮ ਪ੍ਰਕਾਸ਼, ਅਲਾਵਲਪੁਰ, ਜਲੰਧਰ | 100/-ਰ. ਜ਼ਮਾਨਤ ਜ਼ਬਤ |
| 74. | ਸ੍ਰੀ ਦਾਸ ਰਾਮ ਕੰਡਿਆਣਾ, ਜਲੰਧਰ | 50/-ਰੁ. ਜ਼ਮਾਨਤ ਜ਼ਬਤ |
| 75. | ਸ੍ਰੀ ਜੈਪਾਲ ਖੁਰਦਪੁਰ, ਜਲੰਧਰ | 500/-ਰੁ ਜ਼ਮਾਨਤ ਜ਼ਬਤ |
| 76. | ਸ੍ਰੀਮਤੀ ਵਿਦਿਆਵੰਤੀ, ਭਾਰਗੋ ਕੈਂਪ, ਜਲੰਧਰ | " " |
| 77. | ਸ੍ਰੀਮਤੀ ਰਾਮ ਪਿਆਰੀ, ਭਾਰਗੋ ਕੈਂਪ, ਜਲੰਧਰ | 250/-ਰੁ. ਜ਼ਮਾਨਤ ਜ਼ਬਤ |
| 78. | ਸ੍ਰੀ ਸਵਰਨ ਸਿੰਘ, ਭਾਰਗੋ ਕੈਂਪ, ਜਲੰਧਰ | 500/-ਰੁ. ਜ਼ਮਾਨਤ ਜ਼ਬਤ |
| 79. | ਸ੍ਰੀ ਸਾਵਨ ਮੱਲ, ਭਾਰਗੋ ਕੈਂਪ, ਜਲੰਧਰ | 500/- ਰੁ. ਜ਼ਮਾਨਤ ਜ਼ਬਤ |
| 80. | ਸ੍ਰੀ ਰਾਮ ਲਾਲ, ਭਾਰਗੋ ਕੈਂਪ ਜਲੰਧਰ | 500/-ਰੁ. ਜ਼ਮਾਨਤ ਜ਼ਬਤ |
| 81. | ਸ੍ਰੀ ਬਿਸ਼ਨ ਦਾਸ, ਭਾਰਗੋ ਕੈਂਪ ਜਲੰਧਰ | " " |
| 82. | ਸ੍ਰੀ ਹਾੜੀ ਮੱਲ ਸਤਿਆਵਤੀ ਭਾਰਗੋ ਕੈਂਪ ਜਲੰਧਰ | 200/ਰੁ. ਜ਼ਮਾਨਤ ਜ਼ਬਤ |
| 83. | ਸ੍ਰੀ ਮਨਜੀਤ ਸਿੰਘ, ਭਾਰਗੋ ਕੈਂਪ ਜਲੰਧਰ | 100/-ਰੁ. ਜ਼ਮਾਨਤ ਜ਼ਬਤ |
| 84. | ਸ੍ਰੀ ਕ੍ਰਿਸ਼ਨ ਲਾਲ, ਭਾਰਗੋ ਕੈਂਪ, ਜਲੰਧਰ | 100/-ਰੁ. ਜ਼ਮਾਨਤ ਜ਼ਬਤ |
| 85. | ਸ੍ਰੀ ਦੀਵਾਨ ਚੰਦ, ਭਾਰਗੋ ਕੈਂਪ, ਜਲੰਧਰ | 100/-ਰੁ. ਜ਼ਮਾਨਤ ਜ਼ਬਤ |
| 86. | ਸ੍ਰੀ ਮੋਹਨ ਸਿੰਘ, ਭਾਰਗੋ ਕੈਂਪ ਜਲੰਧਰ | 100/-ਰੁ. ਜ਼ਮਾਨਤ ਜ਼ਬਤ |
| 87. | ਸ੍ਰੀ ਜਗਤ ਰਾਮ, ਭਾਰਗੋ ਕੈਂਪ ਜਲੰਧਰ | 150/-ਰੁ. ਜ਼ਮਾਨਤ ਜ਼ਬਤ |
| 88. | ਸ੍ਰੀ ਕੇਵਲ ਕ੍ਰਿਸ਼ਨ ਭਾਰਗੋ ਕੈਂਪ ਜਲੰਧਰ | 100/-ਰੁ. ਜ਼ਮਾਨਤ ਜ਼ਬਤ |
| 89. | ਸ੍ਰੀ ਮਦਨ ਲਾਲ, ਬੜਾ ਪਿੰਡ ਜਲੰਧਰ | ਤਾੜਨਾ |
| 90. | ਸ੍ਰੀ ਮੋਹਨ ਲਾਲ, ਪਿੰਡ ਸਲਾਂ, ਜਲੰਧਰ | 100/-ਰੁ. ਜ਼ਮਾਨਤ ਜ਼ਬਤ |
| 91. | ਸ੍ਰੀ ਹਰਬੰਸ ਲਾਲ, ਪਿੰਡ ਜਬੋਵਾਲ, ਜਲੰਧਰ | ਤਾੜਨਾ |
| 92. | ਸ੍ਰੀ ਅਵਨਾਸ ਚੰਦਰ, ਪਿੰਡ ਨਕੋਦਰ, ਜਲੰਧਰ | 100/-ਰੁ. ਜ਼ਮਾਨਤ ਜ਼ਬਤ |
| 93. | ਸ੍ਰੀ ਰਮੇਸ਼ ਲਾਲ, ਪਿੰਡ ਮੁਧ, ਜਲੰਧਰ | 50/ਰੁ. ਜ਼ਮਾਨਤ ਜ਼ਬਤ |
| 94 | ਸ੍ਰੀ ਰਵਿੰਦਰ ਕੁਮਾਰ ਪਿੰਡ ਖੀਵਾ, ਜਲੰਧਰ | 50/-ਰੁ. ਜ਼ਮਾਨਤ ਜ਼ਬਤ |
| 95. | ਸ੍ਰੀ ਰਮੇਸ਼ ਕੁਮਾਰ, ਪਿੰਡ ਬਲਕੋਨਾਂ, ਜਲੰਧਰ | 100/-ਰੁ. ਜ਼ਮਾਨਤ ਜ਼ਬਤ |
| 96. | ਸ੍ਰੀ ਕੁਲਜੀਤ ਸਿੰਘ, ਪਿੰਡ ਹੁਸੈਨਪੁਰ, ਜਲੰਧਰ | ਦਾਖਲ ਦਫਤਰ |
| 97. | ਸ੍ਰੀ ਮੋਹਨ ਸਿੰਘ, ਬਜੂਹਾਕਲਾਂ, ਜਲੰਧਰ | 50/-ਰੁ, ਜ਼ਮਾਨਤ ਜ਼ਬਤ |
| 98. | ਸ੍ਰੀ ਦੁਰਗਾ ਦਾਸ, ਕਮਲ ਕਿਸ਼ੋਰ, ਨਕੋਦਰ ਜਲੰਧਰ | 100/-ਰੁ. ਜ਼ਮਾਨਤ ਜਬਤ |
| 99. | ਸ੍ਰੀ ਸੁਦਰ ਸਿੰਘ, ਨਕੋਦਰ, ਜਲੰਧਰ | 500/-ਰੁ. ਜ਼ਮਾਨਤ ਜ਼ਬਤ |
| 100. | ਸਹਿਕਾਰੀ ਸਭਾ, ਸੈਦਪੁਰ | ਤਾੜਨਾ |
| 101. | ਸ੍ਰੀ ਹੈਪੀ ਰਾਮ, ਖੁਰਮਪੁਰ, ਜਲੰਧਰ | 200/-ਰੁ. ਜ਼ਮਾਨਤ ਜ਼ਬਤ |
| 102. | ਸੈਦਪੁਰ ਸਹਿਕਾਰੀ ਸਭਾ, ਜਲੰਧਰ | ਤਾੜਨਾ |
| 103. | ਸ੍ਰੀ ਗੁਰਦੇਵ ਸਿੰਘ ਸ਼ਾਮ ਲਾਲ, ਨਕੋਦਰ, ਜਲੰਧਰ | 50/-ਰੁ ਜ਼ਮਾਨਤ ਜ਼ਬਤ |
| 104. | ਸ੍ਰੀ ਵਿਪਨ ਕੁਮਾਰ, ਪਿੰਡ ਗਿੱਲ, ਜਲੰਧਰ | ਦਾਖਲ ਦਫ਼ਤਰ |
| 105, | ਸ੍ਰੀ ਰਾਜਿੰਦਰ ਪ੍ਰਸਾਦ, ਪਿੰਡ ਸੁਫੀ, ਜਲੰਧਰ | " " |

[ਖੁਰਾਕ ਅਤੇ ਸਪਲਾਈਜ਼ ਮੰਤਰੀ]

| 1 | 2 | 3 |
|---|---|---|
| 106. | ਸ੍ਰੀ ਹਰਭਜਨ ਸਿੰਘ, ਬਸਤੀ ਨੌ, | ਦਾਖਲ ਦਫ਼ਤਰ |
| 107. | ਸ੍ਰੀ ਮਹਿੰਦਰ, ਸਪਰਾਏ, | ,, ,, |
| 108. | ਸ੍ਰੀ ਹਰਭਜਨ ਸਿੰਘ, ਅਮਨ ਨਗਰ, | ,, ,, |
| 109. | ਸ੍ਰੀ ਬਾਲਕ੍ਰਿਸ਼ਨ ਅਗਰਵਾਲ, ਬਿਲਗਾਂ | ,, ,, |
| 110. | ਪਨਸਪ ਸ਼ਾਪ, ਬਸਤੀ ਨੌ, | ,, ,, |
| 111. | ਸ੍ਰੀ ਬਲਰਾਮ ਕੁਮਾਰ ਕਰਤਾਰਪੁਰ | ,, ,, |
| 112. | ਸ੍ਰੀ ਹਰਜਿੰਦਰ ਸਿੰਘ, ਆਦੇਵਾਲੀ | ,, ,, |
| 113. | ਅਨਿਲ ਸਹਿਗਲ, ਸੈਦਾਂ ਗੇਟ | ,, ,, |
| 114. | ਸਹਿਕਾਰੀ ਸਭਾ, ਐਂਜਲਾ, | ,, ,, |
| 115. | ਸ੍ਰੀ ਸਰਜੀਤ ਲਾਲ, ਮੱਲਾ, | ,, ,, |
| 116. | ਸ੍ਰੀ ਅਜੀਤ ਸਿੰਘ, ਸ਼ਾਹਪੁਰ | ,, ,, |
| 117. | ਸ੍ਰੀ ਮੰਗਾ ਰਾਮ ਖੇਤੜਾ, | ,, ,, |
| 118. | ਸ੍ਰੀ ਪਰਦੀਪ ਕੁਮਾਰ, ਮਹਿਤਪੁਰ | 500/-ਰੁ. ਜ਼ਮਾਨਤ ਜ਼ਬਤ |
| 119. | ਸ੍ਰੀ ਵਰਿੰਦਰ ਕੁਮਾਰ, ਸੁੰਦਰ ਮੋਹਣ, ਮਹਿਤਪੁਰ, | ,, ,, |
| 120 | ਸਹਿਕਾਰੀ ਸਭਾ, ਮਹਿਤਪੁਰ, | ਤਾੜਨਾ |
| 121. | ਸ੍ਰੀ ਬਲਵੰਤ ਰਾਏ, ਗਟੀ ਰਾਏਪੁਰ, | 590/-ਰੁ. ਜ਼ਮਾਨਤ ਜ਼ਬਤ |
| 122. | ਸ੍ਰੀ ਜਤਿੰਦਰ ਸਿੰਘ, ਫਤਿਹਪੁਰ, | ਤਾੜਨਾ |
| 123. | ਸਹਿਕਾਰੀ ਸਭਾ, ਰੁੜਕਾ ਖੁਰਦ, | ਤਾੜਨਾ |
| 124. | ਸ੍ਰੀ ਚਰਨਦਾਸ, ਨੂਰਮਹਿਲ, | ਦਾਖਲ ਦਫ਼ਤਰ |
| 125. | ਸ੍ਰੀ ਚਰਨਦਾਸ, ਫਿਲੌਰ | ,, ,, |
| 126. | ਸ੍ਰੀ ਖੁਸ਼ੀ ਰਾਮ, ਫਿਲੌਰ, | ,, ,, |
| 127. | ਸ੍ਰੀ ਸੁਖਰਾਮ, ਬਿਲਗਾ, | ,, ,, |
| 128. | ਸ੍ਰੀ ਰਾਜੇਸ਼ ਕੁਮਾਰ, ਤੂਤਕਲਾਂ | ,, ,, |
| 129. | ਸ੍ਰੀ ਕਪਲਦੇਵ, ਮੁਠੱਡਾ ਖੁਰਦ, | ,, ,, |
| 130. | ਸ੍ਰੀ ਮਹਿੰਦਰ ਪਾਲ, ਦੁਸਾਂਝ ਖੁਰਦ, | ,, ,, |
| 131. | ਸ੍ਰੀ ਅਜੀਤ ਸਿੰਘ, ਜੰਡ. | ਤਾੜਨਾ |
| 132. | ਸ੍ਰੀਮਤੀ ਹਰਭਜਨ ਕੌਰ, ਸਰਗੁੰਦੀ, | ,, |
| 133. | ਸ੍ਰੀ ਵਿਪਨ ਕੁਮਾਰ, ਗਿੱਲਾਂ, | ਦਾਖਲ ਦਫ਼ਤਰ |
| 134. | ਸ੍ਰੀ ਰਮੇਸ਼ ਕੁਮਾਰ, ਬਲਕੋਨਾਂ, | ,, ,, |
| 135. | ਸ੍ਰੀ ਦੀਪਕ ਕੁਮਾਰ, ਆਲੋਵਾਲ | ,, ,, |
| 136. | ਸ੍ਰੀ ਰਜੇਸ਼ ਕੁਮਾਰ, ਤੂਤਕਲਾਂ, | ,, ,, |
| 137. | ਸ੍ਰੀ ਰਵਿੰਦਰ ਕੁਮਾਰ, ਖੀਵਾ | ,, ,, |
| 138. | ਸ੍ਰੀ ਰਕੇਸ਼ ਕੁਮਾਰ, ਕਾਕੜ, | ,, ,, |
| 139. | ਸ੍ਰੀ ਸੰਦੀਪ ਕੁਮਾਰ, ਕਹਾੜਕਲਾਂ | ,, ,, |
| 140, | ਸਹਿਕਾਰੀ, ਸਭਾ ਬਜਬ, | ,, ,, |
| 141. | ਸ੍ਰੀ ਅਸ਼ੋਕ ਕੁਮਾਰ, ਨਕੋਦਰ, | ,, ,, |

| 1 | 2 | 3 |
|---|---|---|
| 142. | ਸ੍ਰੀ ਅਸ਼ੋਕ ਕੁਮਾਰ, ਜੰਡਿਆਲਾਂ, ਨਕੋਦਰ, | ਕੈਂਸਲ |
| 143. | ਸ੍ਰੀ ਪ੍ਰੇਮ ਚੰਦ ਐਂਡ ਸੰਨਜ਼. ਫਿਲੌਰ | 500/-ਰੁ. ਜ਼ਮਾਨਤ ਜ਼ਬਤ |
| 144. | ਸ੍ਰੀ ਅਮਰ ਸਿੰਘ, ਹਰਨਾਮ ਸਿੰਘ, ਨਕੋਦਰ, | 50/-ਰੁ. ਜ਼ਮਾਨਤ ਜ਼ਬਤ |
| 145. | ਸ੍ਰੀ ਵਿਜੈ ਕੁਮਾਰ, ਮਨੋਜ ਕੁਮਾਰ, ਨਕੋਦਰ, | 50/-ਰੁ. ਜ਼ਮਾਨਤ ਜ਼ਬਤ |
| 146. | ਸ੍ਰੀ ਪਰਮਜੀਤ ਸਿੰਘ, ਗੁਰਦਿਆਲ ਸਿੰਘ, ਨਕੋਦਰ, ਜਲੰਧਰ । | 50/-ਰੁ. ਜ਼ਮਾਨਤ ਜ਼ਬਤ |
| 147. | ਸ੍ਰੀ ਨਾਜ਼ਰਮੱਲ, ਨਕੋਦਰ, | 50/-ਰੁ. ਜ਼ਮਾਨਤ ਜ਼ਬਤ |
| 148. | ਸ੍ਰੀ ਜਤਿੰਦਰ ਪਾਲ, ਪੁਲੇਤਾ | ਦਾਖ਼ਲ ਦਫ਼ਤਰ |
| 149. | ਸ੍ਰੀ ਮਲਖ ਰਾਜ਼, ਨਕੋਦਰ. | ,, ,, |
| 150. | ਸ੍ਰੀ ਜਗਮੋਹਨ ਸਿੰਘ, ਜਤਿੰਦਰ ਸਿੰਘ ਨੂਰਮਹਿਲ | 200/-ਰੁ. ਜ਼ਮਾਨਤ ਜ਼ਬਤ |
| 151. | ਸ੍ਰੀ ਰਮਨ ਕੁਮਾਰ. ਦੌਲਤ ਪਰ, | ਤਾੜਨਾ |
| 152. | ਸ੍ਰੀ ਸਰਦਾਰੀ ਲਾਲ, ਗੋਬਿੰਦਰਾਮ, ਜਲੰਧਰ ਕੈਂਟ | 500/-ਰੁ. ਜ਼ਮਾਨਤ ਜ਼ਬਤ |
| 153. | ਸ੍ਰੀ ਸਰਦਾਰੀ ਲਾਲ, ਲਬੋਬ ਕਲੋਨੀ, ਜਲੰਧਰ | ਦਾਖ਼ਲ ਦਫ਼ਤਰ |
| 154. | ਸ੍ਰੀ ਸੁਖਵਿੰਦਰ ਸਿੰਘ, ਜਲੋਵਾਲ. ਕਲੋਨੀ, | ,, ,, |
| 155. | ਸ੍ਰੀ ਲਖਵਿੰਦਰ ਸਿੰਘ, ਲੇਸੜੀਵਾਲ, | ,, ,, |
| 156. | ਸ੍ਰੀ ਰਾਮ ਲਭਾਇਆ, ਜਲੰਧਰ | 50/-ਰੁ, ਜ਼ਮਾਨਤ ਜ਼ਬਤ |
| 157. | ਸ੍ਰੀ ਰਾਮ ਜੀ ਦਾਸ, ਜਗਿੰਦਰ ਪਾਲ. ਖੁਰਲਾ, | ਦਾਖ਼ਲ ਦਫ਼ਤਰ |
| 158. | ਸ੍ਰੀ ਜੋਹਨ ਪੀਟਰ ਧੀਣਾ, | 200/-ਰੁ. ਜ਼ਮਾਨਤ ਜ਼ਬਤ |
| 159. | ਸ੍ਰੀ ਮਨਮੋਹਨ ਘਈ, ਜਲੰਧਰ | ਦਾਖ਼ਲ ਦਫ਼ਤਰ |
| 160. | ਸ੍ਰੀ ਚੂੰਨੀ ਲਾਲ, ਜਲੰਧਰ | ,, ,, |
| 161. | ਸ੍ਰੀ ਰਾਜਿੰਦਰ ਕੁਮਾਰ, ਮਲਕੋਤਰਾੜ | 50/-ਰੁ. ਜ਼ਮਾਨਤ ਜ਼ਬਤ |
| 162. | ਸ੍ਰੀ ਹਰਦੀਪ ਸਿੰਘ ਕੋਹਲੀ, ਆਦਮਪੁਰ | 100/-ਰੁ. ਜ਼ਮਾਨਤ ਜ਼ਬਤ |
| 163. | ਸ੍ਰੀ ਓਮ ਪ੍ਰਕਾਸ, ਅਲਾਵਲਪੁਰ | ਤਾੜਨਾ |
| 164 | ਸ੍ਰੀ ਭੋਲਾ ਨਾਥ, ਕਬੂਲਪੁਰ | 500/-ਰੁ. ਜ਼ਮਾਨਤ ਜ਼ਬਤ |
| 165. | ਸ੍ਰੀ ਹਰਭਜਨ ਸਿੰਘ, ਬਸਤੀ ਨੌ, ਜਲੰਧਰ | ਦਾਖ਼ਲ ਦਫ਼ਤਰ |
| 166. | ਸ੍ਰੀ ਮਨਮੋਹਨ ਘਈ, ਜਲੰਧਰ | 500/-ਰ. ਜ਼ਮਾਨਤ ਜ਼ਬਤ |
| 167. | ਸ੍ਰੀ ਮਨਮੋਹਨ ਘਈ, ਜਲੰਧਰ | 50/-ਰੁ. ਜ਼ਮਾਨਤ ਜ਼ਬਤ |
| 168. | ਸ੍ਰੀ ਹਰਬੰਸ ਲਾਲ, ਬਸਤੀ ਗੁਜਾਂ | ਦਾਖ਼ਲ ਦਫ਼ਤਰ |
| 169. | ਸ੍ਰੀ ਮਹਿੰਦਰ ਪਾਲ ਤਾਜਪੁਰ ਕਲੋਨੀ | ਤਾੜਨਾ |
| 170. | ਸ੍ਰੀ ਰਾਜਿੰਦਰ ਸਿੰਘ, ਬੜਿੰਗ | ,, |
| 171. | ਸ੍ਰੀ ਯੋਗ ਰਾਜ, ਚੁਖਿਆਰਾ | 50/-ਰੁ. ਜ਼ਮਾਨਤ ਜ਼ਬਤ |
| 172. | ਸ੍ਰੀ ਗਿਆਨ ਚੰਦ, ਰੇਰੂ | 100/-ਰੁ. ਜ਼ਮਾਨਤ ਜ਼ਬਤ |
| 173. | ਸ੍ਰੀ ਸ਼ਾਮ ਲਾਲ, ਕ੍ਰਿਸ਼ਨ ਲਾਲ, ਅਰਬਨ ਅਸਟੇਟ | ਦਾਖ਼ਲ ਦਫ਼ਤਰ |
| 174. | ਸ੍ਰੀ ਚਮਨ ਲਾਲ ਘੜਿਆਲ | ,, ,, |
| 175. | ਸ੍ਰੀ ਜੈਪਾਲ, ਖੁਰਦਪੁਰ | ,, ,, |
| 176. | ਸ੍ਰੀ ਗੁਰਚਰਨ ਦਾਸ, ਪਾੜਾ ਪਿੰਡ | ਡਿਪੂ ਕੈਂਸਲ |

| 1 | 2 | 3 |
|---|---|---|
| 177. | ਸ੍ਰੀ ਗਿਆਨ ਚੰਦ ਰੇਰੂ | ਦਾਖ਼ਲ ਦਫ਼ਤਰ |
| 178. | ਸ੍ਰੀ ਗੁਰਚਰਨ ਸਿੰਘ, ਸਾਹਸਿਕੰਦਰ ਰੋਡ, ਜਲੰਧਰ | ,, ,, |
| 179. | ਸ੍ਰੀ ਕਾਸ਼ੀ ਰਾਮ, ਫਿਲੌਰ | ,, ,, |
| 180. | ਸ੍ਰੀ ਰਾਜਿੰਦਰ ਕੁਮਾਰ, ਮਲਕੋਤਰਾੜ | ,, ,, |
| 181. | ਸ੍ਰੀ ਵਰਿਆਮ ਸਿੰਘ, ਜਲੰਧਰ | ,, ,, |
| 182. | ਸ੍ਰੀ ਰੋਸ਼ਨ ਲਾਲ, ਜਮਸ਼ੇਦ | ,, ,, |
| 183. | ਸ੍ਰੀ ਮਹਿੰਦਰ ਸਿੰਘ, ਜਮਸ਼ੇਦ | ,, ,, |
| 184. | ਸ੍ਰੀ ਸ਼ਾਮ ਲਾਲ, ਕ੍ਰਿਸ਼ਨ ਲਾਲ, ਗੜ੍ਹਾ | ,, ,, |
| 185. | ਸ੍ਰੀ ਬਸੰਬਰ ਦਾਸ, ਸੋਹਲ ਜਲੰਧਰ | ,, ,, |
| 186. | ਸ੍ਰੀਮਤੀ ਭਗਵਾਨ ਕੌਰ, ਮਾਡਨ ਟਾਊਨ, ਜਲੰਧਰ | ,, ,, |
| 187. | ਸ੍ਰੀ ਸਤੀਸ਼ ਕੁਮਾਰ, ਨੰਗਲ | ,, ,, |
| 188. | ਸ੍ਰੀ ਮੱਖਣ ਸਿੰਘ, ਦਾਦੂਵਾਲ | 500/-ਰੁ. ਜ਼ਮਾਨਤ ਜ਼ਬਤ |
| 189. | ਸ੍ਰੀ ਜਗਤ ਰਾਮ, ਭਾਰਗੋ ਕੈਂਪ, ਜਲੰਧਰ | ਤਾੜਨਾ |
| 190. | ਸ੍ਰੀ ਬਿਸ਼ਨ ਦਾਸ, ਭਾਰਗੋ ਕੈਂਪ, ਜਲੰਧਰ | 500/-ਰੁ. ਜ਼ਮਾਨਤ ਜ਼ਬਤ |
| 191. | ਸ੍ਰੀਮਤੀ ਵਿਦਿਆ ਵੰਤੀ, ਭਾਰਗੋ ਕੈਂਪ ਜਲੰਧਰ | 500/-ਰੁ. ਜ਼ਮਾਨਤ ਜ਼ਬਤ |
| 192. | ਸ੍ਰੀ ਜੁਗਿੰਦਰ ਸਿੰਘ, ਨੌਲੀ, | ਦਾਖ਼ਲ ਦਫ਼ਤਰ |
| 193. | ਸ੍ਰੀ ਪਿਆਰਾ ਸਿੰਘ, ਧਦਿਆਲ | ,, ,, |
| 194 | ਸਹਿਕਾਰੀ ਸਭਾ, ਉਚਾ | ਤਾੜਨਾ |
| 195. | ਸ੍ਰੀ ਬਿਸ਼ਨ ਦਾਸ, ਧਨਾਲ | 100/-ਰੁ ਜ਼ਮਾਨਤ ਜ਼ਬਤ |
| 196. | ਸ੍ਰੀ ਮੁਨਸ਼ੀ ਰਾਮ, ਕ੍ਰਿਸ਼ਨ ਲਾਲ ਗੜ੍ਹਾ | ਦਾਖ਼ਲ ਦਫ਼ਤਰ |
| 197. | ਸ੍ਰੀ ਰਜਿੰਦਰ ਕੁਮਾਰ, ਤਾਜਪੁਰ | 150/-ਰੁ. ਜ਼ਮਾਨਤ |
| 198. | ਸ੍ਰੀਮਤੀ ਅਮਰਦੇਵੀ, ਜਲੰਧਰ | ਤਾੜਨਾ |
| 199. | ਸ੍ਰੀ ਕਲਜਿੰਦਰ ਸਿੰਘ, ਗੁਰੂ ਨਾਨਕ ਪੁਰਾ ਜਲੰਧਰ | 500/-ਰੁ ਜ਼ਮਾਨਤ ਜ਼ਬਤ |
| 200. | ਸ੍ਰੀ ਹਰਬੰਸ ਲਾਲ, ਨਾਰੰਗਪੁਰ, | 100/-ਰੁ. ਜ਼ਮਾਨਤ ਜ਼ਬਤ |
| 201. | ਸ੍ਰੀ ਦਰਸ਼ਨ ਲਾਲ, ਜਲੰਧਰ, | 100/-ਰੁ. ਜ਼ਮਾਨਤ ਜ਼ਬਤ |
| 202. | ਸ੍ਰੀ ਮੁਨਸ਼ੀ ਰਾਮ, ਕਿਸ਼ਨ ਲਾਲ ਗੜ੍ਹਾ | ਤਾੜਨਾ |
| 203. | ਸ੍ਰੀ ਦਰਸ਼ਨ ਲਾਲ ਐਂਡ ਸੰਨਜ਼, ਜਲੰਧਰ | 260/-ਰ. ਜ਼ਮਾਨਤ ਜ਼ਬਤ |
| 204. | ਕਿਰਨ ਜਨਰਲ ਸਟੋਰ, ਜਲੰਧਰ | 200/-ਰ. ਜ਼ਮਾਨਤ ਜ਼ਬਤ |
| 205. | ਸ੍ਰੀ ਗਿਆਨ ਚੰਦ, ਗੜ੍ਹਾ | ਤਾੜਨਾ |
| 206. | ਸ੍ਰੀ ਮੰਨਾ ਸਿੰਘ, ਜਲੰਧਰ ਕੈਂਟ | ਤਾੜਨਾ |
| 207. | ਸ੍ਰੀ ਮਨਜੀਤ ਸਿੰਘ, ਜਲੰਧਰ ਕੈਂਟ | ਦਾਖ਼ਲ ਦਫ਼ਤਰ |
| 208. | ਸ੍ਰੀ ਰਾਜਿੰਦਰ ਸਿੰਘ, ਬੜਿੰਗ | ਦਾਖ਼ਲ ਦਫ਼ਤਰ |
| 209. | ਸ੍ਰੀ ਸੁਭਾਸ਼ ਚੰਦਰ, ਉਦੇਸੀਆਂ | ਤਾੜਨਾ |
| 210. | ਸ੍ਰੀਮਤੀ ਸਵਰਨ ਲਤਾ, ਗੜ੍ਹਾ, | ਤਾੜਨਾ |

211. ਸ਼੍ਰੀ ਖਰੈਤੀ ਲਾਲ, ਗੜ੍ਹਾ, 500/-ਰੁ. ਜ਼ਮਾਨਤ ਜ਼ਬਤ
212. ਸੱ/ਸ. ਕਾਬਲ ਸਿੰਘ, ਸੁਰਜੀਤ ਸਿੰਘ ਦੂਹੜੇ ਮੁਕਦਮਾ ਦਰਜ ਕਰਵਾਇਆ
213. ਸ਼੍ਰੀ ਜਸਬੀਰ ਸਿੰਘ, ਦੋਲੀਕੇ, ,, ,,
214. ਸ਼੍ਰੀ ਹਜ਼ੂਰੀ ਰਾਮ, ਲੇਸੜੀਵਾਲ ,, ,,

**Unstarred Question Nos. 421 and 422***

(Extension has been asked for in respect of Unstarred Question Nos. 421 and 422)

---

**ਸਰਦਾਰ ਨਿਰਮਲ ਸਿੰਘ ਨਿੰਮਾ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ਼੍ਰੀ ਮਦਨ ਮੋਹਨ ਮਿੱਤਲ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇਟ ਆਫ ਆਰਡਰ ਨਹੀਂ ਹੈ।

**ਸ਼੍ਰੀ ਮਦਨ ਮੋਹਨ ਮਿੱਤਲ** ** ** **

It is a serious matter. I give this paper to you.

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। You can hand it over to me.

---

## WALK-OUT(S)

(At this stage, members of the B.J.P., present in the House, staged a walk-out and while doing so they were also raising slogans ** **)

**Mr. Speaker** : Slogans are not to be recorded.

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ** ** **

**Mr. Speaker** : This is no Point of order. Whatever has been disallowed by me cannot be discussed in the House.

**ਸ਼੍ਰੀ ਵਿਜੇ ਕੁਮਾਰ ਸਾਥੀ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (ਸ਼ੋਰ) (ਵਿਘਨ)

---

*For Unstarred Question Nos. 421 and 422 and replies thereto, please see Appendix to this Debate.

**Expunged/not recorded as ordered by the Chair.

(At this stage, Comrade Gurnam Singh Dhirowal, and, Comrade Ajaib Singh Raunta, CPI, Sardar Inderjit Singh Zira, SAD (K), Shri Vijay Kumar Sathi, Janata Dal and Dr. Rattan Singh, Independent staged a walk-out and while doing so they were also raising slogans ** **)

**Mr. Speaker** : Slogans are not to be recorded. Mrs. Dang, please read out your Call Attention Notice.

---

## CALL ATTENTION NOTICE UNDER RULE 66

(Serial No. 39)

(1) **Shrimati Vimla Dang**
(2) **Comrade Hardev Arshi**
(3) **Comrade Gurnam Singh Dhirowal**

Sir, I beg to draw the attention of the Government towards a matter of urgent Public importance namely the supply of (cooking) gas to 3500 consumers of Amritsar and all the dealers of Amritsar has been stopped by Asian Gas (LPG) Head Office Bhatinda just because these dealers & consumers dared protest against the unjustified increase in rates on one hand & decrease in the commission of dealers on the other. The supply has been stopped only last week greatly inconveniancing the consumers and also causing much resentment amongst the public despite representations Food and Supplies Department has not yet taken any action. The Minister for Food and Supplies may please be asked to make a statement in the House.

**ਖੁਰਾਕ ਅਤੇ ਸਪਲਾਈਜ਼ ਮੰਤਰੀ (ਸਰਦਾਰ ਲਾਲ ਸਿੰਘ)** : ਸਪੀਕਰ ਸਾਹਿਬ, ਏਸ਼ੀਅਨ ਗੈਸ ਏਜੰਸੀ ਜਿਸ ਦਾ ਮੁੱਖ ਦਫਤਰ ਬਠਿੰਡੇ ਵਿਖੇ ਹੈ, ਪੈਰੇਲਲ ਮਰਾਕੀਟਿੰਗ ਸਿਸਟਮ ਅਧੀਨ ਕੰਮ ਕਰ ਰਹੀ ਹੈ । ਇਹ ਪੈਰੇਲਲ ਮਾਰਕੀਟਿੰਗ ਪ੍ਰਣਾਲੀ ਉਹ ਪ੍ਰਣਾਲੀ ਹੈ ਜੋ ਕਿ ਲੋਕ ਵੰਡ ਪ੍ਰਣਾਲੀ ਤੋਂ ਵੱਖਰੀ ਹੈ ਅਤੇ ਇਸ ਅਧੀਨ ਪੈਰੇਲਲ ਮਾਰਕੀਟਿੰਗ ਦਾ ਕੰਮ ਕਰਨ ਵਾਲਾ ਐਲ.ਪੀ.ਜੀ. ਆਪਣੇ ਹੀ ਬੰਦੋਬਸਤ ਅਧੀਨ ਆਯਾਤ, ਢੋਆ ਢੁਆਈ, ਭਰਾਈ, ਵੰਡ ਅਤੇ ਥੋਕ ਜਾਂ ਪਰਚੂਨ ਵਿਕਰੀ ਭਰੇ ਸਿਲੰਡਰਾਂ ਵਿਚ ਕਰਦਾ ਹੈ । ਏਸ਼ੀਅਨ ਗੈਸ ਏਜੰਸੀ ਵਲੋਂ ਅੰਮ੍ਰਿਤਸਰ ਵਿਖੇ 4 ਡਿਸਟਰੀਬਿਊਟਰਾਂ ਰਾਹੀਂ 360 ਕੁਨੈਕਸ਼ਨ ਜਾਰੀ ਕੀਤੇ ਗਏ ਹਨ । ਏਜੰਸੀ ਵਲੋਂ ਜਨਵਰੀ, 1995 ਵਿਚ 12 ਕਿਲੋ ਵਜ਼ਨ ਦੇ ਸਿਲੰਡਰ ਦੀ ਕੀਮਤ 140/- ਰੁਪਏ ਪ੍ਰਤੀ ਸਿਲੰਡਰ ਮਿਥੀ ਗਈ ਸੀ । ਫਰਵਰੀ, 1995 ਵਿਚ ਇਹ ਕੀਮਤ ਵਧਾ ਕੇ 180/- ਰੁਪਏ ਪ੍ਰਤੀ ਸਿਲੰਡਰ ਕਰ ਦਿੱਤੀ ਗਈ । ਇਸ ਅਣ ਚਾਹੇ ਵਾਧੇ ਕਾਰਨ ਡਿਸਟਰੀਬਿਊਟਰਾਂ ਨੇ ਏਜੰਸੀ ਤੋਂ ਗੈਸ ਦੀ ਸਪਲਾਈ ਲੈਣੀ ਬੰਦ ਕਰ ਦਿੱਤੀ ।

ਇਸ ਸਬੰਧ ਵਿਚ ਖੁਰਾਕ ਤੇ ਸਪਲਾਈ ਵਿਭਾਗ ਨੂੰ ਕੋਈ ਸ਼ਿਕਾਇਤ ਪ੍ਰਾਪਤ ਨਹੀਂ

---

** Not recorded as ordered by the Chair.

ਹੋਈ। ਉਂਝ ਵੀ, ਇਹ ਸਿਸਟਮ ਪੈਰੇਲਲ ਮਾਰਕੀਟਿੰਗ ਸਿਸਟਮ ਅਧੀਨ ਆਉਂਦਾ ਹੈ ਅਤੇ ਇਹ ਸਰਕਾਰ ਦੇ ਦਾਇਰੇ ਤੋਂ ਬਾਹਰ ਹੈ।

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਜਿਸ ਤਰ੍ਹਾਂ ਮੰਤਰੀ ਜੀ ਨੇ ਦਸਿਆ ਹੈ, ਅੰਮ੍ਰਿਤਸਰ ਦੇ ਜਿਹੜੇ ਕਨਜ਼ਿਊਮਰਜ਼ ਹਨ, ਉਨ੍ਹਾਂ ਨੇ ਵਧਾਏ ਗਏ ਰੇਟਾਂ ਦੀ ਵਜ੍ਹਾ ਕਰਕੇ ਬਹੁਤ ਜ਼ਿਆਦਾ ਪਰੇਸ਼ਾਨੀ ਮਹਿਸੂਸ ਕੀਤੀ ਹੈ। ਜਿਹੜੇ ਡੀਲਰਜ਼ ਹਨ, ਉਨ੍ਹਾਂ ਦਾ ਵੀ ਕਮਿਸ਼ਨ ਘਟਿਆ ਹੈ ਅਤੇ ਉਨ੍ਹਾਂ ਨੇ ਗੈਸ ਏਜੰਸੀ ਦੇ ਖਿਲਾਫ ਰਿਪਰਜ਼ੈਂਟੇਸ਼ਨ ਕੀਤੀ ਅਤੇ ਪ੍ਰੋਟੈਸਟ ਕੀਤਾ। ਇਸ ਦੀ ਸਜ਼ਾ ਉਨ੍ਹਾਂ ਨੂੰ ਇਹ ਮਿਲੀ ਕਿ ਉਨ੍ਹਾਂ ਨੂੰ ਗੈਸ ਦੀ ਸਪਲਾਈ ਬੰਦ ਕਰ ਦਿੱਤੀ ਗਈ। ਇਹ ਜਿਹੜੀ ਗੱਲ ਮੰਤਰੀ ਜੀ ਨੇ ਕਹੀ ਹੈ ਕਿ ਇਹ ਪੈਰੇਲਲ ਮਾਰਕੀਟਿੰਗ ਸਿਸਟਮ ਹੈ, ਜਿਸ ਕਰਕੇ ਫੂਡ ਐਂਡ ਸਪਲਾਈਜ਼ ਡਿਪਾਰਟਮੈਂਟ ਦਾ ਇਸ ਦੇ ਨਾਲ ਕੋਈ ਕਨਸਰਨ ਨਹੀਂ ਅਤੇ ਇਹ ਡਿਪਾਰਟਮੈਂਟ ਇਸ ਮਾਮਲੇ ਵਿਚ ਇੰਟਰਵੀਨ ਨਹੀਂ ਕਰ ਸਕਦਾ, ਇਹ ਠੀਕ ਨਹੀਂ ਹੈ। ਡੀਲਰਜ਼ ਨੇ ਸੀ.ਐਮ. ਸਾਹਿਬ ਰਿਪਰਜ਼ੈਂਟ ਕੀਤਾ। ਉਨ੍ਹਾਂ ਨੇ ਅੱਗੇ ਏ.ਡੀ.ਸੀ. ਦੀ ਡਿਊਟੀ ਲਾਈ ਅਤੇ ਏ.ਡੀ.ਸੀ. ਨੇ ਗੈਸ ਵਾਲਿਆਂ ਨੂੰ ਕਿਹਾ ਕਿ ਸਪਲਾਈ ਬੰਦ ਨਾ ਕੀਤੀ ਜਾਵੇ ਪਰ ਗੈਸ ਵਾਲੇ ਮੰਨੇ ਨਹੀਂ

**ਸ੍ਰੀ ਸਪੀਕਰ** : ਤੁਸੀਂ ਸਿਰਫ ਕਲੈਰੀਫਿਕੇਸ਼ਨ ਲਵੋ ਨਾ ਕਿ ਸਪੀਚ ਕਰੀ ਜਾਉ।

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਸਾਡੀ ਬੇਨਤੀ ਹੈ ਕਿ ਇਸ ਮਾਮਲ ਵਿਚ ਫੂਡ ਅਤੇ ਸਪਲਾਈਜ਼ ਡਿਪਾਰਟਮੈਂਟ ਨੂੰ ਇੰਟਰਵੀਨ ਕਰਨਾ ਚਾਹੀਦਾ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਇਹ ਦੱਸ ਚੁੱਕਾ ਹਾਂ ਕਿ ਪੈਰੇਲਲ ਮਾਰਕੀਟਿੰਗ ਸਿਸਟਮ ਹੈ। ਇਹ ਲੋਕ ਵੰਡ ਪ੍ਰਣਾਲੀ ਨਾਲੋਂ ਵੱਖਰਾ ਹੈ ਔਰ 3-8-1993 ਨੂੰ ਗੌਰਮਿੰਟ ਆਫ ਇੰਡੀਆ ਨੇ ਇਕ ਨੋਟੀਫਿਕੇਸ਼ਨ ਜਾਰੀ ਕਰਕੇ ਇਹ ਜਿਹੜੀ ਗੌਰਮਿੰਟ ਦੀ ਲਿਬਰੇਲਾਈਜ਼ੇਸ਼ਨ ਦੀ ਪਾਲਿਸੀ ਹੈ, ਉਸ ਅਧੀਨ ਇਹ ਸਿਸਟਮ ਇੰਟਰੋਡਿਊਸ ਕੀਤਾ ਸੀ ਜਿਹੜਾ ਕਿ ਲੋਕ ਵੰਡ ਪ੍ਰਣਾਲੀ ਅਧੀਨ ਨਹੀਂ ਆਉਂਦਾ। ਇਸ ਨੂੰ ਐਗਜ਼ੰਪਟ ਕੀਤਾ ਗਿਆ ਹੈ ਔਰ ਕੋਈ ਵੀ ਇਸ ਨੋਟੀਫਿਕੇਸ਼ਨ ਦੇ ਆਧਾਰ ਤੇ ਦੂਸਰੇ ਮੁਲਕਾਂ ਤੋਂ ਗੈਸ ਮੰਗਵਾ ਕੇ ਆਪਣੇ ਤੌਰ ਤੇ ਆਪਣੇ ਪ੍ਰਬੰਧ ਅਧੀਨ ਰੇਟ ਮੁਕਰਰ ਕਰ ਸਕਦਾ ਹੈ। ਅਸੀਂ ਇਸਦੇ ਵਿੱਚ ਦਖਲ ਨਹੀਂ ਦੇ ਸਕਦੇ। ਇਸ ਕਰਕੇ ਇਹ ਜਿਹੜੀ ਗੱਲ ਹੈ ਜਿਥੋਂ ਤੱਕ ਕਿਸੇ ਲੋਕਲ ਪਰਾਬਲਮ ਦਾ ਸਵਾਲ ਹੈ ਜਾਂ ਕਿਸੇ ਦੇ ਨਾਲ ਕਿਸੇ ਪ੍ਰਕਾਰ ਦਾ ਕੋਈ ਧੋਖਾ ਹੋਇਆ ਹੈ ਉਹ ਇਸ ਬਾਰੇ ਲੋਕਲ ਐਡਮਨਿਸਟਰੇਸ਼ਨ ਦੇ ਕੋਲ ਜਾਵੇ। ਖੁਰਾਕ ਤੇ ਸਪਲਾਈ ਵਿਭਾਗ ਦਾ ਇਸ ਵਿੱਚ ਕੋਈ ਦਖਲ ਨਹੀਂ ਹੈ।

**ਸ੍ਰੀ ਸਪੀਕਰ** : ਕੋਈ ਜ਼ਖੀਰੇਬਾਜ਼ੀ ਵਾਲੀ ਗੱਲ ਨਹੀਂ ਹੋਣੀ ਚਾਹੀਦੀ।

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ, ਵੈਸੇ ਤਾਂ ਜਿਹੜੀ ਗੱਲ ਮੈਂ ਪੁੱਛਣੀ ਸੀ ਤੁਸੀਂ ਵੀ

[ਕਾਮਰੇਡ ਹਰਦੇਵ ਅਰਸ਼ੀ]
ਉਹ ਗੱਲ ਪਹਿਲਾਂ ਹੀ ਕਰ ਦਿੱਤੀ ਹੈ, ਇਨ੍ਹਾਂ ਨੇ ਆਪਣੇ ਉੱਤਰ ਵਿਚ ਕਿਹਾ ਹੈ ਕਿ ਪੈਰੇਲਲ ਮਾਰਕੀਟਿੰਗ ਹੈ ਔਰ ਇਹ ਪ੍ਰਾਈਵੇਟ ਗੈਸ ਏਜੰਸੀ ਹੈ ਜਿਸ ਕਰਕੇ ਸਟੇਟ ਗੌਰ-ਮਿੰਟ ਦਾ ਇਸ ਵਿਚ ਕੋਈ ਕਨਸਰਨ ਨਹੀਂ । ਸਪੀਕਰ ਸਾਹਿਬ, ਜੇਕਰ ਕੋਈ ਪ੍ਰਾਈਵੇਟ ਗੈਸ ਏਜੰਸੀ ਵਾਲਾ ਮਿਲਾਵਟ ਕਰਕੇ ਗੈਸ ਵੇਚੀ ਜਾਵੇ ਜਾਂ ਵੱਧ ਰੇਟ ਤੇ ਵੇਚੇ ਜਾਂ ਗੈਸ ਦੀ ਚੋਰੀ ਕਰਕੇ ਵੇਚੇ, ਜ਼ਖੀਰੇਬਾਜ਼ੀ ਕਰੇ ਔਰ ਖਪਤਕਾਰਾਂ ਦੇ ਹਿੱਤਾਂ ਦਾ ਕੋਈ ਖਿਆਲ ਨਾ ਕਰਦਾ ਹੋਵੇ ਤਾਂ ਕੀ ਉਥੇ ਗੌਰਮਿੰਟ ਇਕ ਸਾਈਲੈਂਟ ਦਰਸ਼ਕ ਦੇ ਤੌਰ ਤੇ ਭੂਮਿਕਾ ਨਿਭਾਏਗੀ ? ਕੀ ਇਹ ਗੌਰਮਿੰਟ ਦੀ ਰਿਸਪਾਂਸੀਬਿਲਟੀ ਨਹੀਂ ਕਿ ਉਹ ਖਪਤਕਾਰਾਂ ਦੇ ਇਨਟਰਸਟ ਦੀ ਰਾਖੀ ਕਰੇ । ਜੇਕਰ ਕਿਸੇ ਹੋਰ ਅਦਾਰੇ ਵਲੋਂ ਖਪਤਕਾਰਾਂ ਨੂੰ ਲੁਟਿਆ ਜਾ ਰਿਹਾ ਹੋਵੇ ਤਾਂ ਕੀ ਮਾਨਯੋਗ ਮੰਤਰੀ ਖਪਤਕਾਰਾਂ ਦੇ ਹਿਤਾਂ ਦਾ ਖਿਆਲ ਰਖਦੇ ਹੋਏ ਯੋਗ ਧਿਆਨ ਦੇਣਗੇ ਅਤੇ ਇਸ ਨੂੰ ਕੰਟਰੋਲ ਕੀਤਾ ਜਾਵੇਗਾ ।

**ਮੰਤਰੀ** : ਸਪੀਕਰ ਸਾਹਿਬ, ਮੈਂ ਬੜਾ ਕਲੀਯਰ ਦੱਸ ਦਿੱਤਾ ਸੀ ਕਿ ਪੈਰੇਲਲ ਮਾਰਕੀਟਿੰਗ ਸਿਸਟਮ ਹੈ ਗੌਰਮਿੰਟ ਆਫ ਇੰਡੀਆ ਨੇ ਨੋਟੀਫਿਕੇਸ਼ਨ ਦੇ ਰਾਹੀਂ ਇਸ ਨੂੰ ਇੰਟਰੋਡਿਊਸ ਕੀਤਾ ਹੈ ਜੋ ਕਿ ਪੀ. ਡੀ. ਐਸ. ਸਿਸਟਮ ਨਾਲੋਂ ਵੱਖਰਾ ਹੈ । ਜਿੱਥੋਂ ਤੱਕ ਖਪਤਕਾਰਾਂ ਦੇ ਇਨਟਰੱਸਟ ਦੇਖਣ ਦਾ ਸਵਾਲ ਹੈ, ਖਪਤਕਾਰ ਕਾਊਂਸਲ ਬਣਿਆ ਹੋਇਆ ਹੈ ਕੋਈ ਵੀ ਉਸ ਵਿਚ ਜਾ ਸਕਦਾ ਹੈ ਉਸ ਦੀ ਉਸ ਦੇ ਵਿਚ ਪੂਰੀ ਸੁਣਵਾਈ ਹੋਵੇਗੀ ।

**ਕਾਮਰੇਡ ਤਰਸੇਮ ਜੋਧਾਂ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ . . .

**ਕਾਮਰੇਡ ਹਰਦੇਵ ਅਰਸ਼ੀ** : ਸਪੀਕਰ ਸਾਹਿਬ, ਮੈਂ ਇਕ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਕਾਮਰੇਡ ਤਰਸੇਮ ਜੋਧਾਂ ਦੀ ਗੱਲ ਸੁਣੀ ਜਾਵੇ ਉਸ ਨੂੰ ਕਾਫੀ ਤੰਗ ਕੀਤਾ ਜਾ ਰਿਹਾ ਹੈ । ਉਸ ਨੂੰ ਇਸ ਚੀਜ਼ ਦਾ ਕਾਫੀ ਦੁੱਖ ਹੈ, ਪੁਲਿਸ ਦੇ . . .

**ਕਾਮਰੇਡ ਤਰਸੇਮ ਜੋਧਾਂ** : ਸਪੀਕਰ ਸਾਹਿਬ, . . . . (ਵਿਘਨ) . . .ਕਾਤਲ ਲਕੋਏ ਜਾ ਰਹੇ ਹਨ । ਅਸੀਂ ਅਤਵਾਦ ਦੇ ਖਿਲਾਫ ਲੜਦੇ ਰਹੇ ਹਾਂ . . . (ਵਿਘਨ) (ਸ਼ੋਰ)

**ਸ਼੍ਰੀ ਵਿਜੇ ਕੁਮਾਰ ਸਾਥੀ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ—(ਸ਼ੋਰ)

## WALK-OUT

(ਇਸ ਸਮੇਂ ਬੀ. ਜੇ. ਪੀ. ਦੇ ਮਾਨਯੋਗ ਮੈਂਬਰਾਂ ਤੋਂ ਇਲਾਵਾ ਸਮੁੱਚੀ ਵਿਰੋਧੀ ਧਿਰ ਸਦਨ ਵਿਚੋਂ ਵਾਕ-ਆਊਟ ਕਰ ਗਈ ।)

## SUPPLEMENTARY DEMANDS FOR GRANTS FOR EXPENDITURE OF THE GOVERNMENT OF PUNJAB FOR THE YEAR 1994-95

**(i) Discussion on the estimates of the Expenditure charged on the Revenue of the State**

**Mr. Speaker** : If any hon'ble Member wants to discuss any charged item he may do so.

(No one rose to speak)

**(ii) Discussion and voting od demands for supplementry Grants**

**Mr. Speaker** : There are 22 Supplementary Demands for Grants which are to be discussed and voted upon to day. If the Hon'ble Members agree, all these Demands may be deemed to have been read and moved as per past practice.

(Voices: yes, yes.)

**Demand No. 1**

That a Supplementary sum not exceeding Rs. 12,000 on account of Revenue Account and Rs. 1,000 on account of capital account be granted to the Governer to defray the charges that will come in course of payments for the year ending 31st March, 1995 in respect of Agriculture and Forests.

**Demand No. 2**

That a Supplementary sum not exceeding Rs. 7,000 on account of Revenue Account and Rs. 1,000 on account of Capital Account be granted to the Governor to defray the charges that will come in course of payments for the year ending 31st March, 1995, in respect of Animal Husbandry and Fisheries.

**Demand No. 3**

That a Supplementry sum not exceeding Rs. 3,40,55,000 on account of Revenue Account and Rs. 6,000 on account of Capital Account be granted to the Governor to defray the charges that will come in course of payments for the year ending 31st March, 1995, in respect of Co-operation.

**Demand No. 4**

That a Supplementary sum not exceeding Rs. 1,27,78,000 on account of Revenue Account be granted to the Governor to defray the charges that will come in course of payments for the year ending 31st March 1995, in respect of Defence Services Welfare.

**Demand No. 6**

That a Supplementary sum not exceeding Rs. 9,84,61,000 on account of Revenue Account be granted to the Governor to defray the charges that will come in course of payments for the year ending 31st March. 1995, in respect of Elections.

**Demand No. 7**

That a Supplementary sum not exceeding Rs. 15,15,90,000 on account of Revenue Account be granted to the Governor to defray the charges that will come in course of payments for the year ending 31st March, 1995, in respect of Excise and Taxation.

**Demand No. 8**

That a Supplementary sum not exceeding Rs. 15,24,28,29,000 on acccount of Revenue Account and Rs. 11,94,65,000 on account of Capital Account be granted to the Governor to defray the charges that will come in course of payments for the year ending 31st March, 1995, in respect of Finance.

**Demand No. 9**

That a Supplementary sum not exceeding Rs. 169,46,17,000 on account

[Mr. Speaker]

of Capital Account be granted to the Governor to defray the charges that will come in course of payments for the year ending 31st March, 1995, in respect of Food & Supplies.

Demand No. 10

That a Supplementary sum not exceeding Rs. 1,58,82,000 on account o Revenue Account be granted to the Governor to defray the charges that will come in course of payments for the year ending 31st March, 1995, in respect of General Administration.

Demand No. 11

That a Supplementary sum not exceeding Rs. 9,47,51,000 on account of Revenue Account be granted to the Governor to defray the charges that will come in course of payments for the year ending 31st March, 1995, in respect of Health & Family welfare.

Demand No. 12

That a Supplementary sum not exceeding Rs. 69,04,04,000 on account of Revenue Account be granted to the Governor to defray the charges that will come in course of payments for the year ending 31st March, 1995, in respect of Home Affairs and Justice.

Demand No. 14

That a supplementary sum not exceeding Rs. 1,02,85,000 on account of Revenue Account be granted to the Governor to defray the charges that will come in course of payments for the year ending 31st March, 1995, in respect of Information & Public Relations.

Demand No. 15

That a Supplementary sum not exceeding Rs. 9,67,37,000 on account of Revenue and Rs. 8,000 on account of Capital Account be granted to the Governor to defray the charges that will come in course of payments for the year ending 31st March, 1995 inrespect of Irrigation and Power.

Demand No. 18

That a Supplementary sum not exceeding Rs. 11,09,000 on account of Revenue Account and Rs. 1,00,00,000 on account of Capital account be granted to the Governor to defray the charges that will come in course of payments for the year ending 31st March. 1995, in respect of Personnel and Administrative Reforms.

Demand No. 21

That a Supplementary sum not exceeding Rs. 4,87,67,000 on account of Revenue Account and Rs. 2,00,04,000 on account of Capital Account be granted to the Governor to defray the charges that will come in course of payments for the year ending 31st March, 1995, in respect of Public Works.

Demand No. 22

That a Supplementary sum not exceeding Rs. 11,22,98,000 on account of Revenue Account be granted to the Governor to defray the charges that will come in course of payments for the year ending 31st March, 1995, in respect of Revenue and Rehabilitation.

Demand No. 23

That a Supplementary sum not exceeding Rs. 4,60,74,000 on account of Revenue Account be granted to the Governor to defray the charges that will come in course of payments for the year ending 31st March, 1995, in respect of Rural Development and Panchayats.

Demand No. 25

That a Supplementary sum not exceeding Rs. 11,21,08,000 on account of

Revenue Account and Rs. 2,08,90,000 on account of Capital Account be granted to the Governor to defray the charges that will come in course of payments to the year ending 31st March, 1995, in respect of Social and Women's Welfare and Welfare of Scheduled Castes and Backward Classes.

### Demand No. 26

That a Supplementary sum not exceeding Rs. 38,20,000 on account of Revenue Account be granted to the Governor to defray the charges that will come in course of payments for the year ending 31st March, 1995, in respect of State Legislature.

### Demand No. 28

That a Supplementary sum not exceeding Rs. 28,45,000 on account of Revenue Account and Rs. 1,29,00,000 on account of Capital Account be granted to the Governor to defray the charges that will come in course of payments for the year ending 31st March, 1995, in respect of Tourism and Cultural Affairs.

### Demand No. 29

That a Supplementary sum not exceeding Rs. 6,00,61,000 on account of Revenue Account be granted to the Governor to defray the charges that will come in course of payments for the year ending 31st March, 1995, in respect of Transport.

### Demand No. 30

That a Supplementary sum not exceeding Rs. 1,31,000 on account of Revenue Account be granted to the Governor to defray the charges that will come in course of payments for the year ending 31st March, 1995, in respect of Vigilance.

**Mr. Speaker** : Now, I will request that while raising discussion, the Demand number on which the discussion is sought to be raised may please be indicated by the Member concerned.

Under Sub-Rule (4) of the Rule 169 of the Rules of procedure and Conduct of Business in the Punjab Vidhan Sabha, the guillotine will be applied at 5 P.M.

(At this stage, some members from the Opposition were raising slogans ** **on their seats)

**Mr. Speaker** : Slogans are not to be recorded.

**Finance Minister** (Doctor Kewal Krishan) : Speaker Sahib, I want to say something. ਸਪੀਕਰ ਸਾਹਿਬ, ਅੱਜ ਸਪਲੀਮੈਂਟਰੀ ਡਿਮਾਂਡਜ਼ ਤੇ ਤੇ ਬਹਿਸ ਹੋਣੀ ਹੈ ਔਰ ਉਸ ਦੇ ਵਿੱਚ 69 ਕਰੋੜ ਰੁਪਏ ਦੀ ਹੋਮ ਅਫੇਅਰਜ਼ ਤੇ ਜਸਟਿਸ ਦੀ ਡਿਮਾਂਡ ਹੈ। ਆਨਰੇਬਲ ਮੈਂਬਰ ਸਾਹਿਬਾਨ ਬੋਲਦੇ ਹੋਏ ਕਿਸੇ ਵੀ ਗੱਲ ਦਾ ਜ਼ਿਕਰ ਕਰ ਸਕਦੇ ਹਨ ਔਰ ਅਗਰ ਕਿਸੇ ਨੂੰ ਜਸਟਿਸ ਨਹੀਂ ਮਿਲਿਆ, ਕੋਈ ਜ਼ਿਆਦਤੀ ਹੋਈ ਹੈ ਤਾਂ ਉਹ ਆਪਣੀ ਤਕਰੀਰ ਵਿੱਚ ਗੱਲ ਕਰ ਸਕਦਾ ਹੈ। ਉਸ ਦਾ ਜਵਾਬ ਵੀ ਮਿਲ ਸਕਦਾ ਹੈ। (ਵਿਘਨ....) ਸਪੀਕਰ ਸਾਹਿਬ, ਮੈਂ ਇਹ ਵੀ ਵਾਹਜ਼ੇ ਕਰਨਾ ਚਾਹੁੰਦਾ ਹਾਂ ਕਿ ਸਪਲੀਮੈਂਟਰੀ ਡਿਮਾਂਡਜ਼ ਵੈਸੇ ਤਾਂ 1874 ਕਰੋੜ 94 ਲੱਖ 80 ਹਜ਼ਾਰ ਰੁਪਏ ਦੀਆਂ ਹਨ) ਲੇਕਿਨ ਇਨ੍ਹਾਂ ਦੇ ਬਾਰੇ ਮੈਂ ਆਨਰੇਬਲ ਮੈਂਬਰ ਸਾਹਿਬਾਨ ਨੂੰ ਜਾਣਕਾਰੀ ਦੇਣਾ ਚਾਹੁੰਦਾ

---

**Not recorded as ordered by the Chair.

[ਵਿੱਤ ਮੰਤਰੀ]

ਹਾਂ ਕਿ 1524 ਕਰੋੜ ਰੁਪਏ ਦੀਆਂ ਮੰਗਾਂ ਸਪਰੀਮ ਕੋਰਟ ਦੇ ਲਾਟਰੀਜ਼ ਬਾਰੇ ਹੋਏ ਫੈਸਲੇ ਨੂੰ ਲਾਗੂ ਕਰਨ ਬਾਰੇ ਜਿਹੜੀਆਂ ਫਾਰਮੈਲਿਟੀਜ਼ ਪੂਰੀਆਂ ਕੀਤੀਆਂ ਗਈਆਂ ਹਨ ਉਨ੍ਹਾਂ ਬਾਰੇ ਹਨ। ਬਾਕੀ 319 ਕਰੋੜ ਰੁਪਏ ਦੀਆਂ ਜਿਹੜੀਆਂ ਡਿਮਾਂਡਜ਼ ਹਨ, ਉਨ੍ਹਾਂ ਤੇ ਬਹਿਸ ਵੀ ਹੋਵੇ ਔਹ ਮੈਂ ਸਮਝਦਾ ਹਾਂ ਕਿ ਉਹ ਵੀ ਪੈਸਾ ਖਰਚ ਕੀਤਾ ਗਿਆ ਹੈ। ਇਸ ਦੇ ਵਿੱਚ ਬਹੁਤ ਵੱਡੀ ਰਕਮ 169/- ਕਰੋੜ ਰੁਪਏ ਜੋ ਫੂਡ ਅਤੇ ਸਪਲਾਈ ਮਹਿਕਮੇ ਨੇ ਖਰਚ ਕੀਤੀ ਹੈ, ਉਹ ਸਾਨੂੰ ਸਾਰੀ ਦੀ ਸਾਰੀ ਸੈਂਟਰਲ ਗੌਰਮਿੰਟ ਤੋਂ ਰੀ-ਇੰਬਰਸ ਹੋ ਜਾਣੀ ਹੈ। 10 ਕਰੋੜ ਦਾ ਖਰਚਾ ਫੋਟੋ ਆਈਡੈਂਟੀਕਾਰਡ ਬਣਾਉਣ ਤੇ ਖਰਚ ਹੋਇਆ ਹੈ ਉਸ ਵਿਚ ਸੈਂਟਰ ਦੀ ਸਰਕਾਰ ਦਾ ਸ਼ੇਅਰ ਵੀ ਹੈ। ਇਸ ਤੋਂ ਇਲਾਵਾ ਸੈਲਰੀਜ਼, ਏ. ਡੀ. ਏ. ਆਦਿ ਤੇ 56- ਕਰੋੜ ਰੁਪਏ ਖਰਚ ਹੋਇਆ ਹੈ। ਇਸ ਤਰ੍ਹਾਂ ਕੁਲ ਮਿਲਾ ਕੇ 298 ਕਰੋੜ ਰੁਪਏ ਦਾ ਮੈਂ ਵੇਰਵਾ ਦਿੱਤਾ ਹੈ। ਕਿਉਂਕਿ 69 ਕਰੋੜ ਰੁਪਏ ਹੋਮ ਡਿਪਾਰਟਮੈਂਟ ਤੇ ਖਰਚ ਆਇਆ ਹੈ ਜਿਹੜਾ ਕਿ ਬੜਾ ਜ਼ਰੂਰੀ ਹੈ। ਬਾਕੀ ਫੁਟਕਲ ਖਰਚਾ 21 ਕਰੋੜ ਰੁਪਏ ਦਾ ਬਣਦਾ ਹੈ। ਦੇਖਣ ਨੂੰ ਤਾਂ ਇਉਂ ਲਗਦਾ ਹੈ ਕਿ 1874 ਕਰੋੜ ਰੁਪਏ ਹੈ ਲੇਕਿਨ ਇਹ ਖਰਚਾ ਕੁੱਲ ਮਿਲਾ ਕੇ ਅਗਰ ਹੋਮ ਡਿਪਾਰਟਮੈਂਟ ਦੇ ਵੀ ਜਮ੍ਹਾਂ ਕਰ ਲਈਏ ਤਾਂ 80-90 ਕਰੋੜ ਦੇ ਕਰੀਬ ਹੁੰਦਾ ਹੈ। ਆਨਰੇਬਲ ਮੈਂਬਰ ਬਹਿਸ ਕਰਦੇ ਹੋਏ ਹਰ ਇਕ ਨੁਕਤੇ ਨੂੰ ਉਠਾ ਸਕਦੇ ਹਨ। ਸਪੀਕਰ ਸਾਹਿਬ, ਜਿਹੜਾ ਤੁਸੀਂ ਪੰਜ ਵਜੇ ਗਿਲੋਟੀਨ ਅਪਲਾਈ ਕਰਨ ਲਈ ਕਿਹਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਹਾਊਸ ਨੇ 6-30 ਵਜੇ ਤੱਕ ਚਲਣਾ ਹੈ। ਬੇਸ਼ੱਕ ਇਸ ਨੂੰ ਹੋਰ ਅੱਗੇ ਕਰ ਦੇਣਾ।

## POINTS OF ORDER RE. MALTREATMENT OF AN M.L.A. IN POLICE STATION, DEHLON

**ਸ੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮਾਨਯੋਗ ਫਾਈਨੈਂਸ ਮਨਿਸਟਰ ਸਾਹਿਬ ਗੱਲਾਂ ਕਰਦੇ ਹਨ ਸਪਲੀਮੈਂਟਰੀ ਡਿਮਾਂਡਜ਼ ਦੀਆਂ ਅਤੇ ਇਹ ਪੈਸੇ ਦੇ ਮੁਤੱਲਕ ਹਨ। ਪਰ ਮੈਂ ਗੱਲ ਕਰਦਾ ਹਾਂ ਕਿ ਸਾਡੇ ਇਕ ਐਮ.ਐਲ.ਏ. (ਕਾਮਰੇਡ ਤਰਸੇਮ ਜੋਧਾਂ ਵੱਲ ਇਸ਼ਾਰਾ) ਸਾਹਿਬ 7 ਸਰਪੰਚਾਂ ਨੂੰ ਲੈ ਕੇ ਡੇਹਲੋਂ ਥਾਣੇ ਵਿੱਚ ਇਕ ਐਫ.ਆਈ.ਆਰ. ਦੀ ਨਕਲ ਲੈਣ ਗਏ। ਉਸ ਦਾ ਸਬੰਧ ਤਾਂ ਪੈਸੇ ਨਾਲ ਨਹੀਂ ਸੀ। ਐਫ. ਐਮ. ਸਾਹਿਬ ਬੜੇ ਮੈਚਿਉਰ, ਹੁੰਦੇ ਹੋਏ ਅਤੇ ਬਜ਼ੁਰਗ ਸਿਆਸਤਦਾਨ ਹਨ। ਇਕ ਐਮ. ਐਲ. ਏ. ਵੱਲੋਂ ਐਫ. ਆਈ. ਆਰ. ਦੀ ਨਕਲ ਲੈਣ ਦਾ ਮਸਲਾ ਅੱਜ ਬੜਾ ਗੰਭੀਰ ਮਸਲਾ ਹੈ, ਉਸ ਨੂੰ ਗਾਲ੍ਹਾਂ ਕੱਢੀਆਂ ਗਈਆਂ। ਅੱਜ ਇਹ ਘਟਨਾ ਇਸ ਐਮ. ਐਲ. ਏ. ਨਾਲ ਵਾਪਰੀ ਹੈ, ਕੱਲ੍ਹ ਨੂੰ ਤੁਹਾਡੇ ਤੇ ਵੀ ਵਾਪਰ ਸਕਦੀ ਹੈ। ਸਾਡੇ ਸਾਰਿਆਂ ਨਾਲ ਵੀ ਵਾਪਰ ਸਕਦੀ ਹੈ। ਤੁਸੀਂ ਤਾਂ ਸਾਰੇ ਪੈਸੇ ਦੀਆਂ ਗੱਲਾਂ ਹੀ ਕਰਦੇ ਹੋ।

**ਮੁੱਖ ਸੰਸਦੀ ਸਕੱਤਰ** (ਸ੍ਰੀ ਸੰਤੋਖ ਸਿੰਘ ਚੌਧਰੀ) : ਸਪੀਕਰ ਸਾਹਿਬ, ਮੈਂ ਪੁਆਇੰਟ ਆਫ ਆਰਡਰ ਤੇ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਐਫ. ਐਮ. ਸਾਹਿਬ ਨੇ ਕਿਹਾ ਹੈ ਕਿ ਡਿਮਾਂਡਜ਼ ਤੇ ਡਿਸਕਸ਼ਨ ਸ਼ੁਰੂ ਹੋ ਰਹੀ ਹੈ। ਹੋਮ ਅਫੇਅਰਜ਼ ਦੀ ਆਈਟਮ ਤੇ ਇਹ ਮਾਨਯੋਗ ਮੈਂਬਰ ਸਾਹਿਬ ਬੋਲ ਸਕਦੇ ਹਨ। ਇਹ ਪ੍ਰਿਵਿਲੇਜ ਵੀ ਲਿਆ ਸਕਦੇ ਹਨ। ਪਰਾਪਰ ਪ੍ਰੋਸੀਜਰ ਅਡਾਪਟ ਕਰਨਾ ਚਾਹੀਦਾ ਹੈ। ਹੁਣ ਜਦੋਂ ਪ੍ਰੋਸੀਡਿੰਗਜ਼ ਸ਼ੁਰੂ ਹੋ ਰਹੀਆਂ ਹਨ, ਇਨ੍ਹਾਂ ਨੇ ਤਾਂ ਰਵਾਇਤ ਹੀ ਫੜ ਲਈ ਹੈ ਹਾਊਸ ਦੀ ਕਾਰਵਾਈ ਨੂੰ

ਡਿਸਟਰਬ ਕਰਨ ਦੀ..(ਵਿਘਨ)..(ਇਸ ਸਮੇਂ ਮਾਨਯੋਗ ਮੈਂਬਰ ਕਾਮਰੇਡ ਤਰਸੇਮ ਜੋਧਾਂ ਅਤੇ ਸ੍ਰੀ ਵਿਜੇ ਕੁਮਾਰ ਸਾਥੀ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ। ਇਸ ਉਪਰੰਤ ਉਨ੍ਹਾਂ ਸਮੇਂ ਦੀ ਮੰਗ ਕਰਦੇ ਹੋਏ ਆਪਣੀਆਂ ਸੀਟਾਂ ਤੋਂ ਅੱਗੇ ਵੱਲ ਆ ਕੇ ਦੀ ਹਾਊਸ ਵਿੱਚ ਖੜ੍ਹੇ ਹੋ ਕੇ ਬੋਲਣਾ ਸ਼ੁਰੂ ਕਰ ਦਿੱਤਾ। ਪਰ ਸਦਨ ਵਿਚ ਸ਼ੋਰ ਹੋਣ ਕਾਰਣ ਸਾਫ ਸੁਣਵਾਈ ਨਹੀਂ ਸੀ ਦੇ ਰਿਹਾ।)

**ਸ੍ਰੀ ਸਪੀਕਰ :** ਤਰਸੇਮ ਜੋਧਾਂ ਜੀ, ਤੁਸੀਂ ਜੋ ਕੁਝ ਬੋਲਣਾ ਹੈ, ਆਪਣੀ ਸੀਟ ਤੇ ਜਾ ਕੇ ਬੋਲੋ।

**ਕਾਮਰੇਡ ਤਰਸੇਮ ਜੋਧਾਂ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਅਮਨ-ਅਮਾਨ ਨੂੰ ਬੜਾ ਖਤਰਾ ਹੈ। ਮੈਂ ਕੱਲ੍ਹ 5-6 ਸਰਪੰਚਾਂ ਅਤੇ ਪੰਚਾਂ ਨੂੰ ਨਾਲ ਲੈ ਕੇ ਡੇਹਲੋਂ ਥਾਣੇ ਵਿਚ ਇਕ ਐਫ. ਆਈ. ਆਰ. ਦੀ ਨਕਲ ਲੈਣ ਗਿਆ। ਇਹ ਇਕ ਕਤਲ ਕੇਸ ਦੀ ਐਫ. ਆਈ. ਆਰ. ਦੀ ਨਕਲ ਸੀ। ਲੇਕਿਨ ਉਥੋਂ ਦੇ ਐਸ. ਐਚ. ਓ. ਨੇ ਕਿਹਾ ਕਿ 'ਲਾ ਲਓ ਧਰਨੇ' ਅਤੇ, ਸਪੀਕਰ ਸਾਹਿਬ, ਮੈਨੂੰ ਜੋ ਗਾਲ੍ਹਾਂ ਕੱਢੀਆਂ ਮੈਂ ਇਥੇ ਹਾਊਸ ਦੇ ਵਿਚ ਉਹ ਬਿਆਨ ਨਹੀਂ ਕਰ ਸਕਦਾ। ਉਸ ਨੇ ਕਿਹਾ ਕਿ ਗੇਟ ਬੰਦ ਕਰ ਦਿਉ। ਇਹ ਵੱਡੇ ਐਮ. ਐਲ. ਏ. ਉਸ ਨੇ ਗਾਲ੍ਹ ਕੱਢ ਕੇ ਦੱਸਿਆ ਕਿ ਕੀ ਹੁੰਦੇ ਹਨ। ਐਸ. ਐਚ. ਓ. ਨੇ ਗੇਟ ਬੰਦ ਕਰਵਾ ਦਿੱਤਾ। ਜੇ ਮੇਰੇ ਨਾਲ 20-25 ਬੰਦੇ ਨਾ ਹੁੰਦੇ ਤਾਂ ਡਾਂਗ ਵਰਨੀ ਸੀ। ਹਾਲਤ ਇਹ ਹੈ ਕਿ ਤਿੰਨ ਦਿਨਾਂ ਬਾਅਦ ਇਸ਼ੂ ਚੁੱਕਿਆ ਤਾਂ ਮੇਰੇ ਸਾਥੀ ਨੂੰ ਮਾਰਨ ਦੀਆਂ ਧਮਕੀਆਂ ਆ ਰਹੀਆਂ ਹਨ। ਕਿਸੇ ਕਾਂਗਰਸੀ ਪਾਰਟੀ ਦੇ ਬੰਦੇ ਨੇ ਟੈਲੀਫੂਨ ਕੀਤਾ ਕਿ ਬਚ ਕੇ ਰਹਿ। ਤੇਰੀ ਜਾਨ ਨੂੰ ਖਤਰਾ ਹੈ। ਉਸ ਨੇ ਕਿਹਾ ਕਿ ਐਮ. ਐਲ. ਏ. ਨੂੰ ਥਾਣੇ ਵਿੱਚ ਵੜਨ ਨਾ ਦਿਓ। ਇਹ ਡੈਮੋਕਰੇਸੀ ਵਾਸਤੇ ਬੜਾ ਘਾਤਕ ਹੈ। ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਮੁੱਦਾ ਉਠਾਇਆ ਸੀ....

**ਸ੍ਰੀ ਸਪੀਕਰ :** ਤੁਸੀਂ ਲਿਖ ਕੇ ਦੇ ਦਿਓ। I will enquire into the matter and will see what we can do. You give Privilege Motion. I will examine it and see if there is any breach of privilege.

(ਇਸ ਸਮੇਂ ਵਿਰੋਧੀ ਧਿਰ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਉਚੀ ਉਚੀ ਬੋਲ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਸ੍ਰੀ ਸਪੀਕਰ :** ਕੀ ਤੁਸੀਂ ਡਿਮਾਂਡਜ਼ ਤੇ ਬੋਲਣਾ ਹੈ ? ਜਿੱਥੋਂ ਤੱਕ ਇਨ੍ਹਾਂ ਦਾ ਸਬੰਧ ਹੈ, ਮੈਂ ਕਹਿ ਦਿੱਤਾ ਹੈ ਕਿ ਲਿਖ ਕੇ ਦੇ ਦੇਣ। ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ ਸੀ। ਜਿਸ ਕਿਸੀ ਨੇ ਐਮ. ਐਲ. ਏ. ਨਾਲ ਜ਼ਿਆਦਤੀ ਕੀਤੀ ਹੈ, ਉਸ ਤੇ ਪੂਰਾ ਐਕਸ਼ਨ ਲਿਆ ਜਾਵੇਗਾ।

---

## DISCUSSION AND VOTING ON DEMANDS FOR SUPPLEMENTARY GRANTS (*Resumption*)

**ਸ੍ਰੀ ਮਦਨ ਮੋਹਨ ਮਿੱਤਲ (ਨੰਗਲ) :** ਸਰ, ਮੈਂ ਸਪਲੀਮੈਂਟਰੀ ਡਿਮਾਂਡਜ਼ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ। ਪੰਜਾਬ ਸਰਕਾਰ ਦੀਆਂ ਸਪਲੀਮੈਂਟਰੀ ਡਿਮਾਂਡਜ਼ ਬਾਰੇ ਫਾਇਨਾਂਸ

[ਸ਼੍ਰੀ ਮਦਨ ਮੋਹਨ ਮਿੱਤਲ]

ਮਨਿਸਟਰ ਜੀ ਨੇ ਜੋ ਮਤਾ ਪੇਸ਼ ਕੀਤਾ ਹੈ, ਉਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ . . .

**Mr. Speaker :** For the satisfaction of the Member, I will say, if, what all the Hon'ble Member is telling, is true, it is very sad. I would not like that it should be repeated to any of the Members.

**ਸ਼੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ. . . .

**ਸ਼੍ਰੀ ਸਪੀਕਰ :** ਸਾਥੀ ਜੀ, ਤੁਸੀਂ ਬੈਠ ਜਾਉ ।

**ਸ਼੍ਰੀ ਮਦਨ ਮੋਹਨ ਮਿੱਤਲ :** ਸਰਕਾਰ ਨੇ ਪਿਛਲੀ ਵਾਰ ਇੱਕ ਵਾਇਦਾ ਕੀਤਾ ਸੀ ਅੌਰ ਇਸ ਹਾਊਸ ਵਿਚ ਵਿੱਤ ਮੰਤਰੀ ਜੀ ਨੇ ਜਦੋਂ ਬਜਟ ਪੇਸ਼ ਕੀਤਾ ਸੀ ਤਾਂ ਵਿਰੋਧੀ ਪੱਖ ਦੀ ਗੱਲ ਸੁਣਨ ਤੋਂ ਬਾਅਦ ਕਿਹਾ ਸੀ ਕਿ ਵੇਸਟਫੁਲ ਐਕਸਪੈਂਡੀਚਰ ਨਹੀਂ ਹੋਵੇਗਾ ਅੌਰ ਅਸੀਂ ਇਸ ਗੱਲ ਦਾ ਸਵਾਗਤ ਕੀਤਾ ਸੀ ਕਿ ਜੋ ਪੈਸਾ ਇੱਥੇ ਮਨਜ਼ੂਰ ਕੀਤਾ ਗਿਆ ਹੈ It would be used for the purpose for which it is sanctioned and there would be no wastage of funds, ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਸਰਕਾਰ ਧਿਆਨ ਨਾਲ ਪੈਸਾ ਖਰਚਦੀ ਅੌਰ ਪੈਸੇ ਦੀ ਦੁਰਵਰਤੋਂ ਨਾ ਹੁੰਦੀ ਤਾਂ ਇਹ ਸਪਲੀਮੈਂਟਰੀ ਡਿਮਾਂਡਜ਼ ਪੇਸ਼ ਨਾ ਕਰਨੀਆਂ ਪੈਂਦੀਆਂ । ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਤਿੰਨ ਸਾਲਾਂ ਦਾ ਇੱਕ ਜਸ਼ਨ ਮਨਾਇਆ । ਮੈਨੂੰ ਸਮਝ ਨਹੀਂ ਆਉਂਦੀ ਕਿ ਇਹ ਕਾਹਦਾ ਜਸ਼ਨ ਸੀ ਅੌਰ ਇਸ ਉਤੇ ਹਰ ਕਾਰਪੋਰੇਸ਼ਨ ਤੇ ਪਬਲਿਕ ਰਿਲੇਸ਼ਨ ਡਿਪਾਰਟਮੈਂਟ ਨੇ ਲੱਖਾਂ ਰੁਪਏ ਖਰਚ ਕੇ ਐਡਵਰਟਾਈਜ਼ਮੈਂਟ ਦਿੱਤੀਆਂ । ਇਹ ਪੈਸਾ ਜਨਤਾ ਦੀ ਬਿਹਤਰੀ ਵਾਸਤੇ ਖਰਚ ਕੀਤਾ ਜਾਣਾ ਚਾਹੀਦਾ ਸੀ । ਇਸ ਫ਼ਜ਼ੂਲ-ਖ਼ਰਚੀ ਨੂੰ ਰੋਕ ਕੇ ਪੈਸਾ ਬਚਾਇਆ ਜਾ ਸਕਦਾ ਸੀ । ਪਨਵੇਕ, ਲੈਦਰ ਕਾਰਪੋਰੇਸ਼ਨ, ਨੰਗਲ ਦੀ ਪੀ. ਐਲ. ਐਫ. ਸੀ ਅੌਰ ਇਸ ਤਰ੍ਹਾਂ ਹੋਰ ਬਹੁਤ ਸਾਰੀਆਂ ਇਸਟੀਚਿਊਸ਼ਨਜ਼ they are dying for want of funds. ਇਨ੍ਹਾਂ ਨੂੰ ਸਰਵਾਈਵ ਕੀਤਾ ਜਾ ਸਕਦਾ ਹੈ । ਇਨ੍ਹਾਂ ਦੇ ਇੰਪਲਾਈਜ਼ ਨੂੰ ਤਨਖਾਹਾਂ ਦਿੱਤੀਆਂ ਜਾ ਸਕਦੀਆਂ ਸਨ । ਇਸ ਦੇ ਨਾਲ ਜਿਵੇਂ ਥੀਨ ਡੈਮ ਹੈ । ਮੈਂ ਪਿਛਲੀ ਵਾਰੀ ਵੀ ਕਿਹਾ ਸੀ ਕਿ ਜੇ ਉਥੇ ਕੋਈ ਕਮੀ ਹੈ ਤਾਂ ਉਹ ਫੰਡਜ਼ ਦੀ ਹੈ । ਇਸ ਲਈ ਇਹ ਪੈਸਾ ਚੰਗੇ ਕੰਮ ਵਾਲੇ ਪਾਸੇ ਲਗਾਇਆ ਜਾਂਦਾ ਪਰ ਮੰਤਰੀਆਂ ਨੇ ਹਾਰ ਪਾਉਣ ਵਾਸਤੇ, ਕਲਚਰਲ ਪ੍ਰੋਗਰਾਮ ਕਰਨ ਵਾਸਤੇ, ਮੁੱਖ ਮੰਤਰੀ ਜੀ ਦੀ ਤਾਰੀਫ ਕਰਨ ਵਾਸਤੇ ਇਹ ਸਾਰਾ ਪੈਸਾ ਖਰਚ ਕੀਤਾ । ਮੈਂ ਸਮਝਦਾ ਹਾਂ ਕਿ ਇਨ੍ਹਾਂ ਗੱਲਾਂ ਉਤੇ ਇਹ ਪੈਸਾ ਖਰਚ ਨਹੀਂ ਹੋਣਾ ਚਾਹੀਦਾ ਸੀ । ਡਾਕਟਰ ਕੇਵਲ ਕ੍ਰਿਸ਼ਨ ਜੀ ਨੂੰ ਇਹ ਪੈਸਾ ਠੀਕ ਢੰਗ ਨਾਲ ਖਰਚ ਕਰਨਾ ਚਾਹੀਦਾ ਸੀ । ਜੋ ਗੱਲ ਐਡਵਰਟਾਈਜ਼ਮੈਂਟ ਰਾਹੀਂ ਕਹਿਣੀ ਸੀ, ਉਹ ਸਟੇਟਮੈਂਟ ਰਾਹੀਂ ਵੀ ਕਹੀ ਜਾ ਸਕਦੀ ਸੀ ਅੌਰ ਇੱਕੋ ਹੀ ਗੱਲ ਰਿਪੀਟ ਕਰੀ ਜਾਣੀ ਜਾਂ ਮੁੱਖ ਮੰਤਰੀ ਦੀ ਤਾਰੀਫ ਕਰੀ ਜਾਣੀ, ਇਹ ਠੀਕ ਨਹੀਂ । ਸਾਰੇ ਐਮ. ਐਲ. ਏਜ਼. ਦੀ ਇਹ ਕੋਸ਼ਿਸ਼ ਹੁੰਦੀ ਸੀ ਕਿ ਉਹ ਹਰ ਥਾਂ ਹਾਜ਼ਰ ਹੋ ਕੇ ਮੁੱਖ ਮੰਤਰੀ ਜੀ ਦੀ ਤਾਰੀਫ ਕਰਨ । ਇਹ ਪੈਸਾ ਜੇ ਉਹ ਆਪਣੀ ਜੇਬ ਵਿਚੋਂ ਖਰਚਦੇ ਤਾਂ ਸਾਨੂੰ ਕੋਈ ਸ਼ਿਕਾਇਤ ਨਹੀਂ ਸੀ । ਮਿਊਂਸਪਲ ਕਮੇਟੀਆਂ ਨੂੰ ਵੀ ਹਦਾਇਤਾਂ ਜਾਰੀ ਕੀਤੀਆਂ ਗਈਆਂ । ਇਸ ਕਰਕੇ ਵਿੱਤ ਮੰਤਰੀ ਜੀ ਆਪਣੇ ਜਵਾਬ ਵਿਚ ਹਾਊਸ ਨੂੰ ਇਹ ਐਸ਼ਿਓਰ ਕਰਵਾਉਣ ਕਿ ਅੱਗੇ ਤੋਂ ਇਸ ਤਰ੍ਹਾਂ ਪੈਸਾ ਖਰਚ ਨਹੀਂ ਕੀਤਾ ਜਾਵੇਗਾ ।

ਹੁਣ ਇਥੇ ਕ੍ਰਿਕਟ ਮੈਚ ਦੀ ਗੱਲ ਹੈ । ਮੈਂ ਇਸ ਦੀ ਜਾਣਕਾਰੀ ਲੈਣ ਦੀ ਕੋਸ਼ਿਸ਼ ਕੀਤੀ ਕਿ ਜੋ 2 ਲੱਖ 30 ਹਜ਼ਾਰ ਰੁਪਿਆ ਲਾਇਆ ਤੇ 20 ਹਜ਼ਾਰ ਰੁਪਿਆ ਸਬਸਿਡੀ ਦੇ ਤੌਰ ਤੇ ਖਰਚ ਕੀਤਾ, ਕੀ ਉਸ ਦੇ ਬਾਰੇ ਬੋਰਡ ਆਫ਼ ਡਾਇਰੈਕਟਰਜ਼ ਦੀ ਮੀਟਿੰਗ ਹੋਈ ਸੀ ਤਾਂ ਇਸ ਦੇ ਬਾਰੇ ਕਿਹਾ ਗਿਆ ਕਿ ਜੋ ਪੈਸਾ ਖਰਚ ਕੀਤਾ ਗਿਆ ਹੈ ਉਹ ਰੂਲਜ਼ ਦੇ ਮੁਤਾਬਿਕ ਹੀ ਖਰਚ ਕੀਤਾ ਗਿਆ ਹੈ । ਵੈਸੇ ਤਾਂ ਇਹ ਪ੍ਰਿਜ਼ਉਮ ਹੁੰਦਾ ਹੈ ਕਿ ਜੋ ਵੀ ਆਦਮੀ ਕੰਮ ਕਰ ਰਿਹਾ ਹੈ ਉਹ ਰੂਲਜ਼ ਦੇ ਮੁਤਾਬਿਕ ਹੀ ਕਰ ਰਿਹਾ ਹੈ । ਮੈਂ ਇਥੇ ਕਿਹਾ ਕਿ ਕੀ ਬੋਰਡ ਆਫ਼ ਡਾਇਰੈਕਟਰਜ਼ ਦੀ ਮੀਟਿੰਗ ਹੋਈ ਸੀ ਤਾਂ ਡਾਕਟਰ ਸਾਹਿਬ ਨੇ ਕਿਹਾ ਕਿ ਬੋਰਡ ਆਫ਼ ਡਾਇਰੈਕਟਰਜ਼ ਦੀ ਮੀਟਿੰਗ ਤੋਂ ਬਿਨਾਂ ਹੋ ਹੀ ਨਹੀਂ ਸਕਦਾ । ਮੈਂ ਇਸ ਗੱਲ ਨੂੰ ਕਹਿਣਾ ਚਾਹੁੰਦਾ ਹਾਂ, ਮੇਰੀ ਜਾਣਕਾਰੀ ਹੈ ਕਿ ਇਸ ਪੈਸੇ ਨੂੰ ਖਰਚਣ ਬਾਰੇ ਕੋਈ ਬੋਰਡ ਆਫ਼ ਡਾਇਰੈਕਟਰਜ਼ ਦੀ ਮੀਟਿੰਗ ਨਹੀਂ ਹੋਈ । ਅਗਰ ਮੈਂ ਗਲਤ ਹਾਂ it may be corrected. ਲੇਕਿਨ ਮੇਰੀ ਜਾਣਕਾਰੀ ਹੈ ਕਿ 2 ਲੱਖ 70 ਹਜ਼ਾਰ ਜਾਂ 50 ਹਜ਼ਾਰ ਰੁਪਿਆ ਜੋ ਖਰਚ ਕੀਤਾ ਹੈ, ਉਸ ਦੀ ਮਨਜ਼ੂਰੀ ਨਹੀਂ ਲਈ ਗਈ । ਬਾਅਦ ਵਿੱਚ ਸੈਂਕਸ਼ਨ ਕਰਕੇ ਰੂਲਜ਼ ਦੇ ਮੁਤਾਬਿਕ ਕਰ ਦਿੱਤਾ ਹੋ ਸਕਦਾ ਹੈ ਪਰ ਮੇਰੀ ਜਾਣਕਾਰੀ ਦੇ ਮੁਤਾਬਿਕ ਪਹਿਲਾਂ ਇਸ ਦੀ ਮਨਜ਼ੂਰੀ ਨਹੀਂ ਲਈ ਗਈ । ਅਗਰ ਇਸ ਤਰੀਕੇ ਨਾਲ ਪੈਸਾ ਖਰਚ ਕੀਤਾ ਜਾਏਗਾ, ਵੇਸਟ ਕੀਤਾ ਜਾਏਗਾ then how can we be a party to this wasteful expenditure. ਔਰ ਮੈਂ ਸਮਝਦਾ ਹਾਂ ਕਿ ਜੋ ਪੈਸਾ ਪੰਜਾਬ ਦੀ ਸਿਕਿਉਰਟੀ ਵਾਸਤੇ ਮੰਗਿਆ ਹੈ, ਜੋ ਉਸ ਦੇ ਵਾਸਤੇ ਵਾਧੂ ਖਰਚਾ ਹੈ, ਉਸ ਦੇ ਵਿੱਚ ਕਾਫੀ ਵੇਸਟ ਫੁੱਲ ਐਕਸਪੈਂਡੀਚਰ ਹੈ । ਸਪੀਕਰ ਸਾਹਿਬ, ਮੈਂ ਤੁਹਾਡੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਹੋਮਗਾਰਡ ਦਾ ਜੋ ਕਲਾਸ-4 ਅਤੇ ਕਲੈਰੀਕਲ ਸਟਾਫ਼ ਸੀ, ਤਹਾਨੂੰ ਯਾਦ ਹੋਏਗਾ ਕਿ 89 ਵਿੱਚ ਕੋਈ ਵੀ ਆਦਮੀ ਹੋਮ-ਗਾਰਡ ਵਿੱਚ ਆਉਣ ਨੂੰ ਤਿਆਰ ਨਹੀਂ ਸੀ, ਉਨ੍ਹਾਂ ਵਾਸਤੇ ਸਪਲੀਮੈਂਟਰੀ ਡਿਮਾਂਡ ਵਿੱਚ ਫਿਰ ਡਿਮਾਂਡ ਨਹੀਂ ਆਈ । ਉਨ੍ਹਾਂ ਕਰਮਚਾਰੀਆਂ ਨੂੰ ਹਾਲੇ ਤੱਕ ਤਨਖਾਹ ਨਹੀਂ ਮਿਲੀ । ਮੈਂ, ਸਪੀਕਰ ਸਾਹਿਬ, ਤੁਹਾਡੇ ਦੁਆਰਾ ਦੱਸਣਾ ਚਾਹੁੰਦਾ ਹਾਂ ਕਿ ਜੋ ਕਲਾਸ-4 ਅਤੇ ਕਲੈਰੀਕਲ ਸਟਾਫ਼ ਦੇ ਬੰਦੇ ਹਨ, ਉਸ ਵਿੱਚ ਲੇਡੀਜ਼ ਹਨ । 1989 ਵਿੱਚ ਉਨ੍ਹਾਂ ਨੂੰ ਰੱਖਿਆ ਗਿਆ ਸੀ ਅਤੇ ਅੱਜ ਤੱਕ ਉਹ ਡਿਊਟੀ ਤੇ ਤਾਇਨਾਤ ਹਨ । ਡਿਪਾਰਟਮੈਂਟ ਵਾਲੇ ਕਹਿੰਦੇ ਹਨ ਕਿ ਸਾਨੂੰ ਸੈਂਕਸ਼ਨ ਨਹੀਂ ਮਿਲੀ । ਜਿਹੜਾ ਹੋਮ-ਗਾਰਡਾਂ ਦਾ ਐਡੀਸ਼ਨਲ ਐਕਸਪੈਂਡੀਚਰ ਹੈ, ਉਸ ਨੂੰ ਇਸ ਵਿੱਚ ਪਾਉਣ ਉਨ੍ਹਾਂ ਨੂੰ ਪੈਸਾ ਦਿੱਤਾ ਜਾਵੇ ਤਾਂ ਕਿ ਉਨ੍ਹਾਂ ਨੂੰ ਤਨਖਾਹ ਦੇ ਸਕੀਏ ।

ਸਪੀਕਰ ਸਾਹਿਬ, ਇਕ ਜਾਇੰਟ ਸੈਕਟਰ ਦੀ ਇੰਡਸਟਰੀ ਹੈ, ਇੱਕ ਪਬਲਿਕ ਅੰਡਰ ਟੇਕਿੰਗ ਦੀ ਅਤੇ ਇੱਕ ਪ੍ਰਾਈਵੇਟ ਸੈਕਟਰ ਦੀ ਹੈ । ਜਾਇੰਟ ਸੈਕਟਰ ਵਿੱਚ ਪੰਜਾਬ ਸਰਕਾਰ ਦਾ ਬਹੁਤ ਸਾਰਾ ਪੈਸਾ ਖਰਚ ਹੋਇਆ ਹੈ ਔਰ ਉਥੇ ਕੋਈ ਚੈਕ ਨਹੀਂ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਪੈਸਾ ਇਸ ਤਰੀਕੇ ਨਾਲ ਖਰਚ ਕੀਤਾ ਜਾਂਦਾ ਹੈ ਉਥੇ ਸਰਕਾਰ ਨੂੰ ਚਾਹੀਦਾ ਹੈ ਕਿ ਉਸ ਦੀ ਪੜਤਾਲ ਵੀ ਕਰੇ ਜੋ ਸਾਡਾ ਕੈਪੀਟਲ ਹੈ ਉਹ ਪ੍ਰੋਟੈਕਟਿਡ ਹੋਵੇ । ਅਸੀਂ ਪੈਸਾ ਇਨਵੈਂਸਟ ਕਰਕੇ ਇੱਕ ਪਾਸੇ ਬੈਠੇ ਹਾਂ ਅਤੇ ਮੈਨੇਜਮੈਂਟ ਪ੍ਰਾਈਵੇਟ ਹੈਂਡਜ਼ ਵਿੱਚ ਹੈ । ਮੈਨੇਜਮੈਂਟ ਵਿੱਚ ਸਰਕਾਰ ਦੀ ਹਿਸੇਦਾਰੀ ਨਹੀਂ । ਜੋ ਪਬਲਿਕ

[ਸ੍ਰੀ ਮਦਨ ਮੋਹਨ ਮਿੱਤਲ]

ਅੰਡਰਟੇਕਿੰਗ ਹੈ, ਉਸ ਦੇ ਵਿੱਚ ਸਰਕਾਰ ਦਾ ਕੰਟਰੋਲ ਹੋਵੇ ਤਾਂ ਕਿ ਸਾਡੀ ਕੈਪੀਟਲ ਸਿਕਿਉਰ ਹੋ ਸਕੇ। ਇਸ ਕਰਕੇ ਗੌਰਮਿੰਟ ਇਸ ਨੂੰ ਰਿਵਿਊ ਕਰੇ ਤਾਂ ਕਿ ਸਾਡੀ ਕੈਪੀਟਲ ਵੇਸਟ ਨਾ ਹੋਵੇ। ਜੋ ਕੈਪੀਟਲ ਇਨਵੈਸਟਿਡ ਹੈ, ਉਸ ਦਾ ਇੰਟਰੈਸਟ ਮਿਲੇ। ਇਹ ਜੋ ਕੈਪੀਟਲ ਖਰਚ ਕਰ ਰਹੇ ਹਾਂ ਪ੍ਰਾਈਵੇਟ ਸੈਕਟਰ ਵਿੱਚ ਜਾਂ ਜਾਇੰਟ ਸੈਕਟਰ ਵਿੱਚ ਇਸ ਨਾਲ ਪੰਜਾਬ ਸਰਕਾਰ ਦੀ ਕੈਪੀਟਲ ਘਟ ਰਹੀ ਹੈ। ਕੀ ਐਫ. ਐਮ. ਸਾਹਿਬ ਇਸ ਗੱਲ ਦਾ ਗੌਰ ਕਰਨਗੇ ਅਤੇ ਹਾਊਸ ਨੂੰ ਭਰੋਸਾ ਦਿਵਾਉਣਗੇ ਕਿ ਜੋ ਕੈਪੀਟਲ ਹੈ ਅਸੀਂ ਉਸ ਨੂੰ ਕਿਸ ਤਰੀਕੇ ਨਾਲ ਜਾਇੰਟ ਸੈਕਟਰ ਵਿੱਚ ਪ੍ਰੋਟੈਕਟ ਕਰ ਸਕਦੇ ਹਾਂ।

ਸਪੀਕਰ ਸਾਹਿਬ, ਐਨੀਮਲ ਹਸਬੈਂਡਰੀ ਦੇ ਬੜ੍ਹਾਵੇ ਵਾਸਤੇ ਮੈਂ ਪੜ੍ਹਿਆ ਹੈ ਕੁਝ ਨਵੀਆਂ ਪ੍ਰੋਪੋਜ਼ਲਾਂ ਹਨ ਜਿਨ੍ਹਾਂ ਲਈ ਐਡੀਸ਼ਨਲ ਡਿਮਾਂਡਜ਼ ਰੇਜ਼ ਕੀਤੀਆਂ ਗਈਆਂ ਹਨ। ਬੜੀ ਚੰਗੀ ਗੱਲ ਹੈ, ਇਸ ਵੱਲ ਧਿਆਨ ਹੋਣਾ ਚਾਹੀਦਾ ਹੈ। ਜਿਥੇ ਅਖਬਾਰਾਂ ਵਿੱਚ ਬਿਆਨ ਲੱਗਾ ਸੀ, ਜਿਸ ਵਿੱਚ ਕਿਹਾ ਗਿਆ ਸੀ ਕਿ ਮੁੱਖ ਮੰਤਰੀ ਬੜੀ ਤੇਜ਼ੀ ਨਾਲ ਵਿਚਾਰ ਕਰ ਰਹੇ ਹਨ, ਅਸੀਂ ਇਸ ਗੱਲ ਦਾ ਸਤਿਕਾਰ ਕਰਾਂਗੇ। ਸੇਲ ਟੈਕਸ ਬਾਰੇ ਹਾਊਸ ਵਿੱਚ ਖੜ੍ਹੇ ਹੋ ਕੇ ਕਿਹਾ ਸੀ, ਮੰਤਰੀ ਜੀ ਤਾਂ ਜਵਾਬ ਦੇਣ ਤੋਂ ਇਨਕਾਰ ਕਰ ਰਹੇ ਸੀ ਲੇਕਿਨ ਮੁੱਖ ਮੰਤਰੀ ਨੇ ਜਵਾਬ ਦਿੱਤਾ ਸੀ ਤੇ ਐਲਾਨ ਕੀਤਾ ਸੀ ਸੇਲ ਟੈਕਸ ਬੈਰੀਅਰ ਜੋ ਹਨ, ਉਹ ਬੰਦ ਕਰ ਦਿੱਤੇ ਹਨ ਅਤੇ 22 ਨੰਬਰ ਫਾਰਮ ਬੰਦ ਕਰ ਦਿੱਤਾ ਹੈ, ਇਹ ਬੜੀ ਚੰਗੀ ਗੱਲ ਹੈ। This was only the trader community which came forward to vote. ਔਰ ਜੋ ਉਨ੍ਹਾਂ ਨੇ ਲੋਕ ਰਾਜ ਵਿੱਚ ਹਿੱਸਾ ਪਾਇਆ ਹੈ, ਇਹ ਬੜੀ ਚੰਗੀ ਗੱਲ ਹੈ। ਇਸ ਦੇ ਨਾਲ ਹੀ ਮੈਂ ਕਹਿਣਾ ਚਾਹੁੰਦਾ ਹੈ ਕਿ ਇੱਕ ਮੈਂਬਰ ਨੇ ਜਿਵੇਂ ਕਿਹਾ ਅਤੇ ਇੱਕ ਨਵੀਂ ਕਲਾਸ ਖੜ੍ਹੀ ਕਰ ਦਿੱਤੀ ਕਿ ਮੈਂ ਇਕ ਸੈਕੂਲਰ ਹਿੰਦੂ ਹਾਂ। I want to tell the hon'ble Member, he is secular be-cause he is Hindu. Every Hindu is secular. Hindu can never be communal. He has tolerated all religions. Many invaders came with different religions. It was only the Hindus of India, who tolerated, who accepted all religions, who accepted all sects. ਜੋ ਇਹ ਕਹਿਣਾ ਕਿ ਮੈਂ ਸੈਕੂਲਰ ਹਿੰਦੂ ਹਾਂ ਇਕ ਨਵੀਂ ਕਲਾਸ ਖੜ੍ਹੀ ਕਰਨ ਵਾਲੀ ਗੱਲ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਮੁੱਖ ਮੰਤਰੀ ਜੀ ਨੇ, ਇਹ ਗੱਲ ਕੋਈ ਪੁਰਾਣੀ ਗੱਲ ਨਹੀਂ ਹੈ, ਜੰਮੂ ਕਸ਼ਮੀਰ ਦੇ ਆਤੰਕਵਾਦ ਦੇ ਉਤੇ ਗੱਲ ਕਰਦਿਆਂ ਕਿਹਾ ਸੀ ਕਿ ਟੂ ਨੇਸ਼ਨ ਥਿਊਰੀ ਅਡਾਪਟ ਕਰਨ ਦੀ ਗੱਲ ਕੀਤੀ ਹੈ। (ਵਿਘਨ) ਇਸ ਥਿਊਰੀ ਤੇ ਹਿੰਦੁਸਤਾਨ ਪਾਕਿਸਤਾਨ ਦਾ ਬਟਵਾਰਾ ਹੋ ਗਿਆ ਸੀ। ਸੋ ਮੈਂ ਫਿਰ ਆਪਣੀ ਗੱਲ ਨੂੰ ਦੁਹਰਾਉਣਾ ਚਾਹੁੰਦਾ ਹਾਂ ਅਤੇ ਨਿਵੇਦਨ ਕਰਨਾ ਚਾਹੁੰਦਾ ਹਾਂ— That India is a one nation. India always remained one nation. ਇਥੇ ਇਕ ਮੈਂਬਰ ਸਾਹਿਬ ਨੇ ਇਤਨੀ ਤਾਰੀਫ ਕਰ ਦਿੱਤੀ ਕਿ "ਜੈ ਬੇਅੰਤ ਜੈ ਭਾਰਤ" ਕਹਿ ਦਿਤਾ। ਮੇਰੇ ਇਥੇ ਕੁਝ ਸਾਥੀ 'ਜੈ ਭੀਮ ਜੈ ਭਾਰਤ' ਦਾ ਨਾਹਰਾ ਲਾਉਂਦੇ ਹਨ ਇਸ ਦੇ ਬਾਰੇ ਸਾਨੂੰ ਕੋਈ ਇਤਰਾਜ਼ ਨਹੀਂ ਇਹ ਕੋਈ ਵੀ ਨਾਹਰਾ ਲਾ ਸਕਦੇ ਹਨ ਅਤੇ ਇਸ ਦੇ ਵਿੱਚ ਸਾਡਾ ਕਿਸੇ ਨਾਲ ਕੋਈ ਮੱਤ-ਭੇਦ ਨਹੀਂ ਹੈ ਪਰ ਇਥੇ ਸਪੀਕਰ ਸਾਹਿਬ, ਇਕ ਨਵੀਂ ਗੱਲ ਕੀਤੀ ਗਈ ਕਿ ਉਸ ਮੈਂਬਰ ਨੇ ਇਥੋਂ ਤਕ ਕਹਿ ਦਿੱਤਾ ਕਿ 'ਜੈ ਭੀਮ, ਜੈ ਭਾਰਤ ਦੀ ਥਾਂ ਤੇ ਸਾਨੂੰ ਜੈ ਭਾਰਤ ਜੈ ਬੇਅੰਤ ਸਿੰਘ ਕਹਿਣਾ ਚਾਹੀਦਾ ਹੈ।

ਸਪੀਕਰ ਸਾਹਿਬ, ਮੈਂਬਰ ਸਾਹਿਬ ਨੂੰ ਇਸ ਹੱਦ ਤਕ ਨਹੀਂ ਸੀ ਜਾਣਾ ਚਾਹੀਦਾ । ਤੁਹਾਨੂੰ ਯਾਦ ਹੋਵੇਗਾ ਕਿ ਪਹਿਲਾਂ ਵੀ ਇਸ ਤਰ੍ਹਾਂ ਦੇ ਕੁਝ ਲਫਜ਼ ਇਥੇ ਹਿੰਦੁਸਤਾਨ ਵਿੱਚ ਵਰਤੇ ਗਏ ਸਨ ਕਿ ਇੰਡੀਆ ਇਜ਼ ਇੰਦਰਾ ਐਂਡ ਇੰਦਰਾ ਇਜ਼ ਇੰਡੀਆ । ਇਸ ਦਾ ਹਸ਼ਰ ਇਹ ਹੋ ਗਿਆ ਕਿ ਉਸ ਵੇਲੇ ਐਮਰਜੰਸੀ ਲਗੀ ਸੀ । ਕੀ ਅਸੀਂ ਹੁਣ ਫਿਰ ਇਸ ਤਰ੍ਹਾਂ ਦੇ ਹਾਲਾਤ ਕਰੀਏਟ ਕਰਨਾ ਚਾਹੁੰਦੇ ਹਾਂ ? ਹਰਨਾਖਸ਼ ਨੇ ਵੀ ਆਪਣੇ ਆਪ ਨੂੰ ਗਾਡ ਕਿਹਾ ਸੀ He said, "I am Hari I am God." ਇਨ੍ਹਾਂ ਲੋਕਾਂ ਨੇ ਇਤਨਾ ਵੱਡਾ ਦਰਜਾ ਦਿੱਤਾ ਹੈ ਇਕ ਵਿਅਕਤੀ ਨੂੰ ਮੇਰਾ ਖ਼ਿਆਲ ਹੈ ਕਿ ਮੰਤਰੀ ਪ੍ਰੀਸ਼ਦ ਵਿੱਚ ਇਕ ਮੰਤਰੀ ਬਣਨ ਵਾਸਤੇ ਸ਼ਾਇਦ ਇਤਨਾ ਕੁਝ ਕਿਹਾ ਹੈ । ਉਨ੍ਹਾਂ ਨੂੰ ਅਗਰ ਮੰਤਰੀ ਬਣਾ ਦੇਣ ਤਾਂ ਇਸ ਦੇ ਵਿੱਚ ਸਾਨੂੰ ਕੋਈ ਇਤਰਾਜ਼ ਨਹੀਂ ਹੈ But we must keep ourselves within some canons, within some rules and regulations. ਕੋਈ ਕੰਪਨਸੇਸ਼ਨ ਉਨ੍ਹਾਂ ਨੇ ਲੈਣੀ ਹੈ ਉਸ ਨੂੰ ਬੇਸ਼ਕ ਅਕਾਮੋਡੇਟ ਕਰਨ ਪਰ ਮੇਰਾ ਖਿਆਲ ਹੈ ਕਿ ਇਸ ਤਰ੍ਹਾਂ ਦੀ ਗੱਲ ਤੋਂ ਉਹ ਗੁਰੇਜ਼ ਕਰਨ । ਮੈਂ ਸਮਝਦਾ ਹਾਂ ਕਿ ਤਾਰੀਫ਼ ਜ਼ਰੂਰ ਕਰਨੀ ਚਾਹੀਦੀ ਹੈ ਪਰ ਉਸ ਦੇ ਵਿੱਚ ਥੋੜਾ ਬਹੁਤ ਦੇਖਣਾ ਵੀ ਚਾਹੀਦਾ ਹੈ । ਸਪੀਕਰ ਸਾਹਿਬ, ਇਕ ਮੰਤਰੀ ਜੀ ਨੇ ਜਲੰਧਰ ਦੇ ਵਿੱਚ ਇਲੈਕਸ਼ਨ ਕਮਪੇਨ ਦੇ ਦੌਰਾਨ ਕਿਹਾ ਕਿ ਮੈਂ ਕਿਸੇ ਦੁਕਾਨ ਤੇ ਗਿਆ ਸੀ ਤਾਂ ਉਥੇ ਉਸ ਦੁਕਾਨਦਾਰ ਨੇ ਮੁੱਖ ਮੰਤਰੀ ਸਾਹਿਬ ਦੀ ਬੜੀ ਤਾਰੀਫ਼ ਕੀਤੀ ਕਿ ਸਰਦਾਰ ਜੀ ਬਹੁਤ ਚੰਗੇ ਅਤੇ ਨੇਕ ਹਨ ਤਾਂ ਮੰਤਰੀ ਨੇ ਉਸ ਨੂੰ ਕਿਹਾ ਕਿ ਜੇ ਤੁਸੀਂ ਮੰਨਦੇ ਹੋ ਤਾਂ ਆਪਣੀ ਦੁਕਾਨ ਤੇ ਉਨ੍ਹਾਂ ਦੀ ਕੋਈ ਫੋਟੋ ਤਾਂ ਲਾਈ ਨਹੀਂ । ਉਹ ਕਹਿਣ ਲਗਾ ਕਿ ਫੋਟੋ ਤਾਂ ਮੈਂ ਪਹਿਲੇ ਹੀ ਉਨ੍ਹਾਂ ਦੀ ਆਪਣੇ ਮੰਦਰ ਵਿੱਚ ਲਾਈ ਹੋਈ ਹੈ । ਮੰਤਰੀ ਜੀ ਨੇ ਜਿਸ ਕਿਸਮ ਦੀ ਉਨ੍ਹਾਂ ਦੀ ਤਾਰੀਫ਼ ਕਰ ਦਿੱਤੀ, ਇਸ ਤਰ੍ਹਾਂ ਦੇ ਕੰਮ ਤਾਂ ਦਰਬਾਰੀ ਲੋਕ ਕਰਦੇ ਹੁੰਦੇ ਸਨ । ਜੂਲੀਅਸ ਨੇ ਵੀ ਕਿਹਾ ਸੀ We should not form those concepts ਇਸ ਪਰਸੈਪਸ਼ਨ ਨੂੰ ਠੀਕ ਕਰਨਾ ਚਾਹੀਦਾ ਹੈ । You are equating him, a simple man, with the nation itself. ਜੋ ਭਾਰਤ ਵਾਲੀ ਗੱਲ ਸਮਝ ਨਹੀਂ ਆਉਂਦੀ ਕਿ ਕਿਵੇਂ ਇਕ ਪਰਸਨਲ ਮਫ਼ਾਦ ਵਾਸਤੇ, ਮੰਤਰੀ ਪ੍ਰੀਸ਼ਦ ਵਿੱਚ ਜਾਣ ਵਾਸਤੇ ਇਤਨੀ ਗੱਲ ਕਰ ਦਿੱਤੀ ਜਾਂਦੀ ਹੈ । ਜੇ ਕੋਈ ਚੰਗੀ ਗੱਲ ਹੈ ਤਾਂ ਠੀਕ ਹੈ ਉਸ ਦੀ ਤਾਰੀਫ਼ ਕਰਨੀ ਚਾਹੀਦੀ ਹੈ । ਮੈਂ ਵੀ ਇਸ ਗੱਲ ਦੇ ਹੱਕ ਵਿਚ ਹਾਂ ਔਰ ਜਿਹੜੀ ਕਿਸੇ ਦੀ ਕੋਈ ਚੰਗੀ ਗੱਲ ਹੁੰਦੀ ਹੈ ਅਸੀਂ ਉਸ ਦੀ ਤਾਰੀਫ਼ ਕਰਦੇ ਹਾਂ, ਉਸ ਨੂੰ ਚੰਗਾ ਵੀ ਕਹਿੰਦੇ ਹਾਂ ਅਤੇ ਜੇ ਕੋਈ ਮਾੜੀ ਗੱਲ ਹੁੰਦੀ ਹੈ ਤਾਂ ਉਸ ਨੂੰ ਮਾੜਾ ਕਹਿੰਦੇ ਹਾਂ । ਮੈਂ ਪਹਿਲਾਂ ਵੀ ਇਸ ਗੱਲ ਦਾ ਜ਼ਿਕਰ ਕੀਤਾ ਸੀ ਕਿ ਅਸੀਂ ਹਰ ਚੰਗੀ ਗੱਲ ਦੀ ਤਾਰੀਫ਼ ਕਰਦੇ ਹਾਂ, ਚੰਗਾ ਕਹਿੰਦੇ ਹਾਂ । ਤੁਸੀਂ ਇਕ ਸੈਕਸ਼ਨ ਨੂੰ ਕਹੋ ਕਿ ਇਹ ਕਮਿਊਨਲ ਹੈ ।

**ਸ੍ਰੀ ਸਪੀਕਰ** : ਤੁਸੀਂ ਡੀਮਾਂਡਜ਼ ਤੇ ਬੋਲ ਰਹੇ ਹੋ, ਭੁੱਲੋ ਨਹੀਂ ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੈਂ ਜੋ ਬੋਲਾਂਗਾ ਉਸ ਨੂੰ ਡਿਮਾਂਡਜ਼ ਤੇ ਹੀ ਲਿਆਵਾਂਗਾ । ਮੈਂ ਤਾਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਸ ਤੇ ਵੀ ਬੇਸ਼ਕ ਬਹਿਸ ਹੋ ਜਾਵੇ ਕਿ ਰਾਸ਼ਟਰਵਾਦ ਕੀ ਹੈ ਔਰ ਫਿਰਕਾਪ੍ਰਸਤੀ ਕੀ ਹੈ । ਸਪੀਕਰ ਸਾਹਿਬ, ਬੁੱਚੜਖਾਨਾ ਜਿਹੜਾ ਹੈ ਇਸ ਨੂੰ ਬੰਦ ਕਰਨਾ ਚਾਹੀਦਾ ਹੈ । ਇਸ ਦੇ ਵਿੱਚ ਪੰਜਾਬ ਦੇ

[ਸ਼੍ਰੀ ਮਦਨ ਮੋਹਨ ਮਿੱਤਲ]

ਲੋਕਾਂ ਦੀਆਂ ਭਾਵਨਾਵਾਂ ਦਾ ਸਵਾਲ ਹੈ, ਧਾਰਮਿਕ ਭਾਵਨਾਵਾਂ ਦਾ ਸਵਾਲ ਹੈ। ਮੁੱਖ ਮੰਤਰੀ ਸਾਹਿਬ ਨੂੰ ਇਸ ਹਾਊਸ ਵਿੱਚ ਬਿਆਨ ਦੇਣ ਚਾਹੀਦਾ ਹੈ। ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਮੁੱਖ ਮੰਤਰੀ ਸਾਹਿਬ ਨੇ ਇਕ ਵਾਰੀ ਬਿਆਨ ਦਿੱਤਾ ਸੀ ਕਿ ਬੁੱਚੜਖਾਨਾ ਬੰਦ ਕਰਾਂਗਾ ਜਿਸ ਦਾ ਲੋਕਾਂ ਨੇ ਸਵਾਗਤ ਕੀਤਾ ਸੀ ਔਰ ਮੁੱਖ ਮੰਤਰੀ ਸਾਹਿਬ ਦੀ ਬੜੀ ਤਾਰੀਫ ਵੀ ਕੀਤੀ ਸੀ। ਇਹ ਗੱਲ ਅਖ਼ਬਾਰਾਂ ਵਿੱਚ ਵੀ ਆਈ ਸੀ ਅਤੇ ਇਸ਼ਤਿਹਾਰਾਂ ਰਾਹੀਂ ਮੁੱਖ ਮੰਤਰੀ ਸਾਹਿਬ ਦੀ ਫੋਟੋ ਵੀ ਛਾਪੀ ਗਈ ਸੀ। There should not be a difference between action and speech.

ਵਿੱਤ ਮੰਤਰੀ : (ਬੈਠੇ, ਬੈਠੇ) ਬੁੱਚੜਖਾਨੇ ਵਾਸਤੇ ਪੈਸੇ ਨਹੀਂ ਮੰਗੇ ਗਏ।

ਸ੍ਰੀ ਮਦਨ ਮੋਹਨ ਮਿੱਤਲ : ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਬੁਚੜਖਾਨੇ ਨੂੰ ਬੰਦ ਕੀਤਾ ਜਾਵੇ। ਇਸ ਦੇ ਵਿੱਚ ਪੰਜਾਬ ਦੇ ਲੋਕਾਂ ਦੀਆਂ ਭਾਵਨਾਵਾਂ ਜੁੜੀਆਂ ਹੋਈਆਂ ਹਨ। ਇਹ ਗੁਰੂਆਂ, ਪੀਰਾਂ ਦੀ ਧਰਤੀ ਹੈ। ਪਸ਼ੂਆਂ ਦੀ ਹੱਤਿਆ ਪੰਜਾਬ ਵਿੱਚ ਨਹੀਂ ਹੋਣੀ ਚਾਹੀਦੀ। ਪੰਜਾਬ ਵਿੱਚ ਅੱਗੇ ਹੀ ਬਹੁਤ ਖੂਨ ਡੁਲ੍ਹਿਆ ਹੈ। ਹੁਣ ਨਵਾਂ ਖੂਨ ਇਸ ਕਿਸਮ ਦਾ ਨਹੀਂ ਡੁਲ੍ਹਣਾ ਚਾਹੀਦਾ, ਪਸ਼ੂਆਂ ਦਾ ਖੂਨ ਇਥੇ ਨਹੀਂ ਡੁਲ੍ਹਣਾ ਚਾਹੀਦਾ।

ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਲਾਅ ਐਂਡ ਆਰਡਰ ਦੇ ਵਾਸਤੇ ਪੈਸੇ ਮੰਗੇ ਗਏ ਹਨ। ਲਾਅ ਐਂਡ ਆਰਡਰ ਦੀ ਆੜ ਵਿੱਚ ਜੋ ਅਧਿਕਾਰੀ ਕੰਮ ਕਰ ਰਹੇ ਹਨ, ਲੈਂਡ ਗਰੈਬਿੰਗ ਕਰ ਰਹੇ ਹਨ ਪੁਲਿਸ ਦੇ ਅਧਿਕਾਰੀ ਵੀ ਉਸ ਦੇ ਵਿੱਚ ਸ਼ਾਮਲ ਹਨ। ਹੁਣੇ ਹੀ ਇਕ ਖ਼ਬਰ ਅਖ਼ਬਾਰਾਂ ਵਿੱਚ ਛੱਪੀ ਸੀ ਕਿ ਇਕ ਐਸ. ਐਸ. ਪੀ. ਨੇ ਇਹ ਕੰਮ ਕੀਤਾ ਹੈ। ਹਰਨਾਮਪੁਰ ਦੀ ਉਸ ਨੇ ਕਿੰਨੀ ਜ਼ਮੀਨ ਹਥਿਆਈ, ਮੈਂ ਸਮਝਦਾ ਹਾਂ ਕਿ ਇਸ ਦੀ ਪੜਤਾਲ ਹੋਣੀ ਚਾਹੀਦੀ ਹੈ। ਇਕ ਅਖ਼ਬਾਰ ਨੇ ਇਸ ਦੇ ਬਾਰੇ ਨਾ ਸਿਰਫ ਸਟੋਰੀ ਹੀ ਲਿਖੀ ਸਗੋਂ ਫੋਟੋ ਵੀ ਲਾਈ ਸੀ। ਮੈਂ ਸਮਝਦਾ ਹਾਂ ਕਿ ਜੇ ਇਸ ਤਰੀਕੇ ਨਾਲ ਕਾਨੂੰਨ ਦੀ ਦੁਰਵਰਤੋਂ ਕਰਨੀ ਹੈ ਔਰ ਆਪਣੇ ਚੰਗੇ ਕੀਤੇ ਕੰਮਾਂ ਦੇ ਪ੍ਰੀਮੀਅਮ ਵਜੋਂ ਅੱਜ ਲੋਕਾਂ ਦੇ ਅਧਿਕਾਰਾਂ ਦਾ ਉਨ੍ਹਾਂ ਨੇ ਹਨਨ ਕਰਨਾ ਹੈ ਤਾਂ ਮੈਂ ਸਮਝਦਾ ਹਾਂ ਕਿ ਲੋਕ ਸ਼ਾਂਤੀ ਨਾਲ ਨਹੀਂ ਬੈਠਣਗੇ ਔਰ ਇਹ ਲੋਕਾਂ ਵਿਚ ਸ਼ਾਂਤੀ ਨਹੀਂ ਲਿਆ ਸਕਣਗੇ ਅੱਜ ਇਕ ਗੱਲ ਇਥੇ ਆਈ ਹੈ ਕਿ ਕੁਝ ਆਦਮੀ ਐਫ. ਆਈ. ਆਰ. ਦੀ ਕਾਪੀ ਲੈਣ ਗਏ ਤਾਂ ਉਥੇ ਕੀ ਹੋਇਆ। ਉਸ ਤੇ ਅੱਜ ਇਥੇ ਸ਼ੋਰ ਵੀ ਪਿਆ ਹੈ। ਖੈਰ ਚੰਗਾ ਕੀਤਾ ਤੁਸੀਂ ਕਹਿ ਦਿੱਤਾ ਕਿ ਇਨਕੁਆਇਰੀ ਹੋਵੇਗੀ ਔਰ ਮਾਮਲਾ ਚੁੱਪ ਕਰਵਾ ਦਿੱਤਾ। ਮੈਂ ਹੁਣ ਇਸ ਵਿਚ ਦੋਬਾਰਾ ਨਹੀਂ ਪੈਣਾ ਚਾਹੁੰਦਾ ਪਰ ਇਨ੍ਹਾਂ ਗੱਲਾਂ ਤੇ ਧਿਆਨ ਦੇਣ ਦੀ ਲੋੜ ਹੈ। ਪਟਿਆਲਾ ਵਿਚ ਜਿਹੜੀ ਘਟਨਾ ਹੋਈ ਹੈ ਉਹ ਤੁਹਾਡੇ ਸਾਹਮਣੇ ਹੈ। ਲੋਕਾਂ ਨੇ ਪਰੋਟੈਸਟ ਕੀਤਾ ਤਾਂ ਉਸ ਪਰੋਟੈਸਟ ਵਿਚ ਇਕ ਬੰਦੇ ਦੀ ਹਤਿਆ ਕਰ ਦਿੱਤੀ ਗਈ ਮੈਂ ਸਮਝਦਾ ਹਾਂ ਕਿ ਇਹੋ ਜਿਹੀਆਂ ਗੱਲਾਂ ਸਿਕਿਉਰਿਟੀ ਰੱਖਣ ਵਾਲਿਆਂ ਦੇ ਹੱਕ ਵਿਚ ਨਹੀਂ ਜਾਂਦੀਆਂ। That it is not that we have given a licence to them to take the life of any citizan and to snatch anybody's property. They are protectors of law and it is their duty to protect the law.

ਸੋ, ਮੈਂ ਇਹ ਨਿਵੇਦਨ ਕਰਨਾ ਚਾਹਵਾਂਗਾ ਕਿ ਜਿਸ ਤਰੀਕੇ ਨਾਲ ਅੱਜ ਸ਼ਹਿਰਾਂ ਵਿਚ ਜਾਇਦਾਦ ਤੇ ਪੁਲਿਸ ਵਾਲੇ ਜ਼ਬਰੀ ਕਬਜ਼ਾ ਕਰ ਰਹੇ ਹਨ ਜਾਂ ਜਿਹੜੇ ਲੈਂਡਲਾਰਡ ਅਬਸੈਂਟੀਜ਼ ਹਨ, ਉਨ੍ਹਾਂ ਦੀ ਜਾਇਦਾਦ ਤੇ ਕਬਜ਼ਾ ਕਰ ਰਹੇ ਹਨ, ਇਹ ਠੀਕ ਨਹੀਂ ਹੈ।

ਠੀਕ ਹੈ ਉਨ੍ਹਾਂ ਨੇ ਅਤਿਵਾਦ ਦਾ ਕਿਸੇ ਸਮੇਂ ਮੁਕਾਬਲਾ ਕੀਤਾ ਹੈ, ਅਸੀਂ ਉਸ ਦੀ ਤਾਰੀਫ਼ ਕਰਦੇ ਹਾਂ ਪਰ ਉਸ ਦਾ ਨਜ਼ਾਇਜ਼ ਫਾਇਦਾ ਨਹੀਂ ਲੈਣਾ ਚਾਹੀਦਾ । ਇਹ ਉਨ੍ਹਾਂ ਦੀ ਡਿਉਟੀ ਵੀ ਸੀ । It was their duty but we have also praised them But it should not be used as a premium now. ਇਸ ਗੱਲ ਦਾ ਉਨ੍ਹਾਂ ਨੂੰ ਪ੍ਰੀਮੀਅਮ ਨਹੀਂ ਲੈਣਾ ਚਾਹੀਦਾ ਕਿ ਅੱਜ ਲੋਕਾਂ ਨੂੰ ਜ਼ਲੀਲ ਕੀਤਾ ਜਾਵੇ ।

ਸਪੀਕਰ ਸਾਹਿਬ, ਇਨ੍ਹਾਂ ਡਿਮਾਂਡਜ਼ ਵਿਚ ਜੋ ਜੁਡੀਸ਼ਰੀ ਵਾਸਤੇ ਪੈਸਾ ਖਰਚਿਆ ਹੈ ਇਹ ਮੈਂ ਸਮਝਦਾ ਹਾਂ ਕਿ ਉਨ੍ਹਾਂ ਨਾਲ ਕੋਈ ਇਨਸਾਫ ਨਹੀਂ ਕੀਤਾ ਗਿਆ । ਐਗਜ਼ੇਕਟਿਵ ਔਰ ਲੈਜਿਸਲੇਟਿਵ ਨੇ ਜੁਡੀਸ਼ਰੀ ਵਾਸਤੇ ਇਹ ਡਿਮਾਂਡ ਰਖੀ ਹੈ ਇਹ ਮੈਂ ਸਮਝਦਾ ਹਾਂ ਕਿ ਉਨ੍ਹਾਂ ਨਾਲ ਇਨਸਾਫ ਨਹੀਂ ਹੋਇਆ । It is only the Judiciary which is alive and plays its role. ਨਾ ਸਿਰਫ ਪੰਜਾਬ ਹਰਿਆਣਾ ਹਾਈ ਕੋਰਟ ਨੇ ਬਲਕਿ ਹਿੰਦੁਸਤਾਨ ਦੀ ਵੱਡੀ ਕੋਰਟ ਨੇ ਵੀ ਕਈ ਅਜਿਹੇ ਚੰਗੇ ਚੰਗੇ ਫੈਸਲੇ ਕੀਤੇ ਹਨ ਜਿਹੜੇ ਕਿ ਲੋਕਾਂ ਦੇ ਹੱਕਾਂ ਦੀ ਰਾਖੀ ਕਰਦੇ ਹਨ । ਇਸ ਲਈ ਜੁਡੀਸ਼ਰੀ ਵਾਸਤੇ ਪੈਸਾ ਜ਼ਿਆਦਾ ਖਰਚਣਾ ਚਾਹੀਦਾ ਸੀ । ਉਹ ਵੀ ਪੰਜਾਬ ਦਾ ਇਕ ਹਿੱਸਾ ਹੈ ਔਰ ਸਾਡਾ ਫਰਜ਼ ਬਣਦਾ ਹੈ ਕਿ ਉਨ੍ਹਾਂ ਦਾ ਵੀ ਪੂਰਾ ਖਿਆਲ ਰਖਿਆ ਜਾਵੇ । ਅੱਜ ਵੀ ਅਸੀਂ ਵੇਖਦੇ ਹਾਂ ਕਿ ਕੋਰਟਾਂ ਦੇ ਵਿਚ ਬੈਠਣ ਦੀ ਕੋਈ ਚੰਗੀ ਜਗ੍ਹਾ ਨਹੀਂ ਹੈ । ਉਨ੍ਹਾਂ ਦੇ ਮੁਲਾਜਮਾਂ ਵਾਸਤੇ ਘਰ ਨਹੀਂ ਹਨ, ਹਾਊਸ ਅਲਾਟ ਕਰਨ ਵੇਲੇ ਉਨ੍ਹਾਂ ਨਾਲ ਵਿਤਕਰਾ ਕੀਤਾ ਜਾਂਦਾ ਹੈ । They cannot speak for themselves. Ropar was declared as a model district. ਮੈਂ ਕਹਿਣਾ ਚਾਹੁੰਦਾ ਹਾਂ ਕਿ ਰੋਪੜ ਜ਼ਿਲ੍ਹੇ ਵਿਚ ਜਿਹੜਾ ਜੁਡੀਸ਼ਿਅਲ ਕੰਪਲੈਕਸ ਬਣਿਆ ਹੈ ਉਸ ਵਿਚ ਹਾਲੇ ਵੀ ਬਹੁਤ ਸਾਰੀਆਂ ਕਮੀਆਂ ਰਹਿ ਗਈਆਂ ਹਨ । ਜਿਤਨੇ ਚੈਂਬਰਜ ਚਾਹੀਦੇ ਸਨ ਉਤਨੇ ਨਹੀਂ ਬਣੇ । ਮੈਂ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਉਹ ਚੈਂਬਰਜ਼ ਥੋੜ੍ਹੇ ਹਨ, ਉਨ੍ਹਾਂ ਨੂੰ ਵਧਾਇਆ ਜਾਵੇ । ਇਸ ਲਈ ਜੇ ਕੋਈ ਹਾਈ ਕੋਰਟ ਦਾ ਜੱਜ ਉਥੇ ਜਾਂਦਾ ਹੈ ਤਾਂ ਉਸ ਨੂੰ ਰਿਕੁਐਸਟ ਕੀਤੀ ਜਾਂਦੀ ਹੈ । The Judge assures them that he will only put their matter to the meeting of the Judges and will pass it on to the State of Punjab. ਇਸ ਲਈ ਮੈਂ ਇਥੇ ਵਿੱਤ ਮੰਤਰੀ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਪਾਸੇ ਪੂਰਾ ਧਿਆਨ ਦਿੱਤਾ ਜਾਵੇ । ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ, ਤੁਸੀਂ ਤਾਂ ਆਪ ਵਕੀਲ ਰਹੇ ਹੋ । ਕਿਸ ਤਰ੍ਹਾਂ ਪਹਿਲੇ ਤਖਤਪੋਸ਼ ਲਾਕੇ ਬੈਠੇ ਰਹਿੰਦੇ ਸੀ । ਪਰ ਹੁਣ ਇਸ ਵੇਲੇ ਜਿਹੜੇ ਮਾਡਲ ਜ਼ਿਲ੍ਹੇ ਬਣਾਏ ਹਨ, ਉਨ੍ਹਾਂ ਵੱਲ ਧਿਆਨ ਦਿੱਤਾ ਗਿਆ ਹੈ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਕੰਪਲੈਕਸ ਵਿਚ ਪੂਰੀ ਪਰੋਵੀਜ਼ਨ ਕਰਨੀ ਚਾਹੀਦੀ ਹੈ । ਇਸ ਗੱਲ ਦਾ ਧਿਆਨ ਰਖਣਾ ਚਾਹੀਦਾ ਹੈ ।

ਇਸ ਤੋਂ ਅਗਲੀ ਗੱਲ ਮੈਂ ਐਜੂਕੇਸ਼ਨ ਦੇ ਬਾਰੇ ਕਹਿਣੀ ਚਾਹੁੰਦਾ ਹਾਂ । ਇਸ ਤੇ ਜੋ ਖਰਚ ਕੀਤਾ ਗਿਆ ਹੈ, ਮੈਂ ਸਮਝਦਾ ਹਾਂ ਕਿ ਇਹ ਚੰਗੀ ਗੱਲ ਹੈ । ਇਹ ਖਰਚ ਕਰਨਾ ਚਾਹੀਦਾ ਹੈ, ਕਿਉਂਕਿ ਕਿਸੇ ਵੀ ਸੂਬੇ ਦੀ ਸਭਿਅਤਾ ਦਾ ਪਤਾ ਉਸ ਸੂਬੇ ਦੇ ਪੜ੍ਹੇ ਲਿਖੇ ਲੋਕਾਂ ਤੋਂ ਪਤਾ ਚਲਦਾ ਹੈ । ਜਿਹੜੇ ਟੂਰਿਸਟ ਆਉਂਦੇ ਹਨ ਉਹ ਕਿਸੇ ਸੂਬੇ ਦੇ ਪੜ੍ਹੇ ਲਿਖੇ ਲੋਕਾਂ ਨਾਲ ਮਿਲਕੇ ਹੀ ਆਪਣੇ ਵਿਚਾਰ ਦੱਸਦੇ ਹਨ । Indian Civilization is the oldest civilization.

[ਸ੍ਰੀ ਮਦਨ ਮੋਹਨ ਮਿੱਤਲ]

ਇਸ ਸਪਲੀਮੈਂਟਰੀ ਡੀਮਾਂਡ ਦੇ ਵਿਚ ਪ੍ਰਾਇਮਰੀ ਸਕੂਲਾਂ ਦੇ ਲਈ ਹੋਰ ਟੀਚਰਜ਼ ਦੀ ਡੀਮਾਂਡ ਨਹੀਂ ਕੀਤੀ ਗਈ। ਬੇਸ਼ਕ ਸਰਕਾਰ ਨੇ ਇਸ ਮਤੇ ਨੂੰ ਹਾਊਸ ਦੇ ਵਿਚੋਂ ਟਾਕ ਆਊਟ ਕਰਵਾ ਦਿੱਤਾ ਪਰ ਪ੍ਰੈਕਟੀਕਲੀ ਇਕ ਟੀਚਰ 5 ਕਲਾਸਾਂ ਨੂੰ ਹੈਂਡਲ ਨਹੀਂ ਕਰ ਸਕਦਾ। ਇਸ ਦੇ ਲਈ ਘੱਟੋ ਘੱਟ 2-3 ਟੀਚਰਜ਼ ਦਾ ਇਕ ਪ੍ਰਾਇਮਰੀ ਸਕੂਲ ਦੇ ਲਈ ਇੰਤਜ਼ਾਮ ਕਰ ਦੇਣਾ ਚਾਹੀਦਾ ਹੈ। ਪ੍ਰਾਇਮਰੀ ਸਕੂਲ ਦੀ ਐਜੂਕੇਸ਼ਨ ਦੇ ਵਿਚ ਅਸੀਂ ਬੱਚਿਆਂ ਨੂੰ ਸੰਸਕਾਰ ਦੇਣੇ ਹਨ ਔਰ ਅੱਛੇ ਸੰਸਕਾਰ ਤਦ ਹੀ ਦਿੱਤੇ ਜਾ ਸਕਦੇ ਹਨ ਜੇਕਰ ਉਥੇ ਟੀਚਰਜ਼ ਦਾ ਪੂਰਾ ਪ੍ਰਬੰਧ ਹੋਵੇਗਾ। ਸਿੰਗਲ ਟੀਚਰ 5 ਕਲਾਸਾਂ ਨੂੰ ਇਕੱਲਾ ਨਹੀਂ ਸੰਭਾਲ ਸਕਦਾ ਅਤੇ ਅਗਰ ਉਹ ਛੁੱਟੀ ਚਲਾ ਜਾਵੇ ਤਾਂ ਸਕੂਲ ਬੰਦ ਹੋ ਜਾਂਦਾ ਹੈ। ਪ੍ਰਾਇਮਰੀ ਕਲਾਸ ਵਿਚ ਬੱਚਾ ਕਲੀਨ ਸਲੇਟ ਦੇ ਵਾਂਗ ਹੁੰਦਾ ਹੈ ਉਸ ਨੂੰ ਜਿਸ ਤਰ੍ਹਾਂ ਦੇ ਸੰਸਕਾਰ ਦਿੱਤੇ ਜਾਣਗੇ ਉਸੇ ਤਰ੍ਹਾਂ ਦਾ ਉਹ ਗਿਆਨ ਪ੍ਰਾਪਤ ਕਰੇਗਾ ਔਰ ਜੇਕਰ ਤੁਸੀਂ 50 ਸਾਲ ਦੇ ਆਦਮੀ ਦੇ ਸੰਸਕਾਰ ਜਾਂ ਸਟਾਈਲ ਨੂੰ ਚੇਂਜ ਕਰਨਾ ਚਾਹੋ ਤਾਂ ਨਹੀਂ ਕਰ ਸਕਦੇ।

**ਸ੍ਰੀ ਸਪੀਕਰ :** ਮਿੱਤਲ ਸਾਹਿਬ, ਤੁਸੀਂ 18 ਮਿੰਟ ਬੋਲ ਚੁੱਕੇ ਹੋ ਅਤੇ ਹੋਰ ਕਿੰਨਾ ਵਕਤ ਲਵੋਗੇ?

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਜਦੋਂ ਤੁਸੀਂ ਕਹੋਗੇ ਮੈਂ ਉਸੇ ਵਕਤ ਖਤਮ ਕਰ ਦੇਵਾਂਗਾ, ਬਾਕੀ ਮੈਂ ਸਿਰਫ 3-4 ਮਿੰਟ ਹੀ ਹੋਰ ਲਵਾਂਗਾ। ਇਸ ਲਈ ਅਗਰ ਅਸੀਂ ਬੱਚਿਆਂ ਨੂੰ ਕਮਿਟਿਡ ਟੂ ਨੇਸ਼ਨ ਕਰਨਾ ਚਾਹੁੰਦੇ ਹਾਂ, ਕਮਿਟਿਡ ਟੂ ਸੋਸਾਇਟੀ ਕਰਨਾ ਚਾਹੁੰਦੇ ਹਾਂ ਤਾਂ ਸਾਨੂੰ ਆਪਣੇ ਪ੍ਰਾਇਮਰੀ ਸਕੂਲਜ਼ ਦੀ ਐਜੂਕੇਸ਼ਨ ਦੇ ਸਟੈਂਡਰਡ ਨੂੰ ਇੰਪਰੂਵ ਕਰਨਾ ਪਵੇਗਾ। ਇਸ ਲਈ ਸਰਕਾਰ 2-3 ਟੀਚਰਜ਼ ਇਕ ਪ੍ਰਾਇਮਰੀ ਸਕੂਲ ਦੇ ਵਿਚ ਦੇ ਦੇਵੇ ਕਿਉਂਕਿ ਪ੍ਰੈਕਟੀਕਲੀ ਉਸ ਸਕੂਲ ਨੂੰ ਸਿੰਗਲ ਟੀਚਰ ਹੈਂਡਲ ਨਹੀਂ ਕਰ ਸਕਦਾ।

ਸਪੀਕਰ ਸਾਹਿਬ, ਇਥੇ ਹੋਮ ਡਿਪਾਰਟਮੈਂਟ ਨੇ ਸਪਲੀਮੈਂਟਰੀ ਡੀਮਾਂਡ ਦੇ ਰਾਹੀਂ ਡਿਸਕਰੀਸ਼ਨਰੀ ਗਰਾਂਟ ਵਧਾਉਣ ਲਈ ਫੰਡਜ਼ ਦੀ ਮੰਗ ਕੀਤੀ ਹੈ। ਇਸ ਪੈਸੇ ਨੂੰ ਬਚਾਇਆ ਜਾ ਸਕਦਾ ਸੀ। ਮੈਂ ਸਮਝਦਾ ਹਾਂ ਕਿ ਹਿੰਦੁਸਤਾਨ ਵਰਗੇ ਮੁਲਕ ਦੇ ਵਿਚ ਲੋਕਾਂ ਦੀ ਪਰ ਕੈਪੀਟਾ ਇਨਕਮ ਘੱਟ ਬਹੁਤ ਹੈ। ਬੇਸ਼ਕ ਪੰਜਾਬ ਵਿਚ ਕਾਫੀ ਹੈ ਪਰ ਫੇਰ ਵੀ ਇਸ ਪੈਸੇ ਨੂੰ ਬਚਾਇਆ ਜਾ ਸਕਦਾ ਸੀ। ਨਵੀਆਂ ਕਾਰਾਂ ਖਰੀਦਣ ਲਈ ਪੈਸਾ ਮੰਗਿਆ ਗਿਆ ਹੈ, ਇਸ ਨੂੰ ਬਚਾਇਆ ਜਾ ਸਕਦਾ ਸੀ। ਜਿਹੜੇ ਮਨਿਸਟਰ ਆਪਣੇ ਰੀਸੋਰਸਿਜ਼ ਤੋਂ ਵੱਡੀਆਂ ਕਾਰਾਂ ਰਖ ਸਕਦੇ ਸਨ ਉਹ ਰੱਖ ਲੈਂਦੇ ਅਤੇ ਬਾਕੀ ਛੋਟੀਆਂ ਕਾਰਾਂ ਦਾ ਇਸਤੇਮਾਲ ਕਰੀ ਜਾਂਦੇ। ਫਾਈਨੈਂਸ ਮਨਿਸਟਰ ਸਾਹਿਬ ਨੂੰ ਇਸ ਐਕਸਪੈਂਡੀਚਰ ਨੂੰ ਇਸ ਵਕਤ ਅਲਾਓ ਨਹੀਂ ਕਰਨਾ ਚਾਹੀਦਾ ਸੀ ਅਤੇ ਇਸ ਉਤੇ ਆਪਣਾ ਨੋਟ ਦੇਣਾ ਚਾਹੀਦਾ ਸੀ। ਇਸ ਵਕਤ ਪੰਜਾਬ ਵਿਚ ਬਹੁਤ ਸਾਰੀਆਂ ਸਿੱਕ ਕਾਰਪੋਰੇਸ਼ਨਾਂ ਹਨ। ਇਨ੍ਹਾਂ ਨੂੰ ਚਲਾਉਣ ਲਈ ਇਹ ਪੈਸਾ ਯੂਜ਼ ਕੀਤਾ ਜਾ ਸਕਦਾ ਸੀ ਅਤੇ ਇਸ ਪੈਸੇ ਨੂੰ ਡਾਈਵਰਟ ਕਰਕੇ ਇਨ੍ਹਾਂ ਕਾਰਪੋਰੇਸ਼ਨਾਂ ਦਾ ਕੰਮ ਚਲਾਇਆ ਜਾ ਸਕਦਾ ਸੀ। ਇਸ ਨਾਲ ਲੋਕਾਂ ਦਾ ਫਾਇਦਾ ਹੁੰਦਾ। ਸਪੀਕਰ ਸਾਹਿਬ, ਭ੍ਰਿਸ਼ਟਾਚਾਰ ਨੂੰ ਰੋਕਣ ਦੀ ਲੋੜ ਹੈ। ਡਿਵੈਲਪਮੈਂਟ ਦੇ ਨਾਂ ਉਤੇ ਅਫਸਰਾਂ ਵਿਚ ਭ੍ਰਿਸ਼ਟਾਚਾਰ ਵੱਧ ਰਿਹਾ ਹੈ ਅਤੇ ਉਹ ਆਪਣੀਆਂ ਮਨ ਮਰਜ਼ੀਆਂ ਕਰ ਰਹੇ ਹਨ। ਐਗਜ਼ੈਕਟਿਵ ਇੰਜੀਨੀਅਰਜ਼ ਨੂੰ ਪਾਵਰਜ਼ ਹਨ, ਉਹ ਟੈਂਡਰ ਕਾਲ ਕਰਦੇ ਹਨ। ਇਸ ਸਿਸਟਮ ਨੂੰ ਸਟਰੀਮ ਲਾਈਨ ਕਰਨ ਦੀ ਲੋੜ ਹੈ। ਬਹੁਤ ਸਾਰੇ ਐਗਜ਼ੈਕਟਿਵ ਇੰਜੀਨੀਅਰਜ਼ ਨੇ ਆਪਣੇ ਰਿਸ਼ਤੇਦਾਰਾਂ ਨੂੰ ਠੇਕੇਦਾਰ

ਬਣਾਇਆ ਹੋਇਆ ਹੈ ਅਤੇ ਉਹ ਆਪਣੀ ਮਨ ਮਰਜ਼ੀ ਦੇ ਨਾਲ ਆਪਣੇ ਬੰਦਿਆਂ ਨੂੰ ਠੇਕਾ ਦਿੰਦੇ ਹਨ । ਮੈਂ ਪਿਛੇ ਵੀ ਗਵਰਨਰ ਐਡਰੈਸ ਤੇ ਬੋਲਦੇ ਹੋਏ ਡਰੇਨੇਜ ਡਿਪਾਰਟਮੈਂਟ ਦੀ ਗੱਲ ਕੀਤੀ ਸੀ ਕਿ ਨੈਸ਼ਨਲ ਹਾਈ-ਵੇ ਤੇ ਕਿਸ ਤਰ੍ਹਾਂ ਟੈਂਡਰ ਅਲਾਟ ਕੀਤੇ ਜਾਂਦੇ ਹਨ । ਇਕ ਮੰਤਰੀ ਦੇ ਰਿਸ਼ਤੇਦਾਰ ਨੂੰ ਐਡਜਸਟ ਕਰਨ ਦੀ ਖਾਤਰ ਟੈਂਡਰ ਕਿਵੇਂ ਅਲਾਟ ਕੀਤੇ ਜਾਂਦੇ ਹਨ ਅਤੇ ਉਹ ਪੂਲ ਕਰਕੇ ਮਨ ਮਰਜ਼ੀਆਂ ਦੇ ਨਾਲ ਟੈਂਡਰ ਅਲਾਟ ਕਰ ਰਹੇ ਹਨ। ਇਹ ਜਿਹੜੀਆਂ ਐਕਸੀਅਨ ਨੂੰ ਪਾਵਰਜ਼ ਦਿੱਤੀਆਂ ਹੋਈਆਂ ਹਨ ਇਨ੍ਹਾਂ ਉਤੇ ਚੈਕ ਰਖਣਾ ਚਾਹੀਦਾ ਹੈ । ਇਹ ਵਿਕਾਸ ਦੇ ਨਾਂ ਉਤੇ ਲੁੱਟ ਮਚਾ ਰਹੇ ਹਨ । ਰੋਪੜ ਥਰਮਲ ਪਲਾਂਟ ਬਾਰੇ ਕਾਫ਼ੀ ਰੌਲਾ ਪਿਆ ਸੀ ਕਿ ਉਥੇ ਕੋਲੇ ਦੀ ਕੱਟ ਲਗੀ ਹੋਈ ਹੈ ਅਤੇ ਸ਼ਾਰਟੇਜ ਚਲ ਰਹੀ ਹੈ । ਉਥੇ ਕੋਲੇ ਦੀ ਕੰਟੀਨਿਊ ਚੋਰੀ ਹੁੰਦੀ ਹੈ ਅਤੇ ਇਸ ਦੇ ਵਿਚ ਅਫ਼ਸਰ ਇਨਵਾਲਵਡ ਹਨ । ਪਿਛੇ ਇਕ ਕੋਲੇ ਦੀ ਭਰੀ ਹੋਈ ਵੈਗਨ ਅਨਲੋਡ ਹੋਣ ਤੋਂ ਪਹਿਲਾਂ ਹੀ ਵਾਪਿਸ ਚਲੀ ਗਈ । ਚੂੰਕਿ ਸਿਕਿਉਰਟੀ ਦਾ ਸਟਾਫ਼ ਬਦਲ ਚੁੱਕਾ ਸੀ, ਉਸ ਦੇ ਨਾਲ ਗਿਵ ਐਂਡ ਟੇਕ ਨਹੀਂ ਹੋਇਆ ਸੀ, ਪਹਿਲੇ ਸਟਾਫ਼ ਦੀ ਡਿਊਟੀ ਚੇਂਜ ਹੋ ਗਈ ਅਤੇ ਨਵੇਂ ਸਟਾਫ਼ ਨੇ ਉਹ ਵੈਗਨ ਪਕੜ ਲਈ । ਇਸ ਤਰ੍ਹਾਂ ਕੋਲੇ ਦੀ ਲਗਾਤਾਰ ਚੋਰੀ ਹੋ ਰਹੀ ਹੈ । ਇਸ ਨੂੰ ਰੋਕਣ ਲਈ ਸਰਕਾਰ ਨੂੰ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ । ਇਸ ਦੇ ਵਿਚ ਵੱਡੇ ਵੱਡੇ ਅਫ਼ਸਰ ਇਨਵਾਲਵਡ ਹਨ । ਪਿਛੇ ਇਕ ਇੰਜੀਨੀਅਰ ਦੇ ਖਿਲਾਫ਼ ਕੇਸ ਦਰਜ ਹੋਇਆ ਸੀ ਅਤੇ ਇੰਜੀਨੀਅਰ ਨੇ ਸਟ੍ਰਾਈਕ ਕਰ ਦਿੱਤੀ ਸੀ । ਚੂੰਕਿ ਉਸ ਦੇ ਵਿਚ ਕਈ ਅਫ਼ਸਰ ਇਨਵਾਲਵਡ ਸਨ, ਸਰਕਾਰ ਨੇ ਉਹ ਕੇਸ ਵਾਪਿਸ ਲੈ ਲਿਆ ਸੀ । ਇਸ ਕੇਸ ਦੀ ਜਾਂਚ ਹੋਣੀ ਚਾਹੀਦੀ ਹੈ ਅਤੇ ਕਾਰਵਾਈ ਕੀਤੀ ਜਾਣੀ ਚਾਹੀਦੀ ਹੈ ਇਹ ਬੜਾ ਜ਼ਰੂਰੀ ਹੈ ।

ਸਪੀਕਰ ਸਾਹਿਬ, ਮੈਂ ਹੁਣ ਪਬਲਿਕ ਹੈਲਥ ਮਹਿਕਮੇ ਦੇ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ । ਆਡਿਟ ਡਿਪਾਰਟਮੈਂਟ ਨੇ ਨੋਟ ਲਿਖਿਆ ਸੀ ਜੋ ਕਿ 75.45 ਲੱਖ ਰੁਪਏ ਦੇ ਮਾਮਲੇ ਬਾਰੇ ਸੀ । ਸਟੋਰ ਵਿਚੋਂ ਇਤਨੀ ਸ਼ਾਰਟੇਜ ਹੋ ਜਾਵੇ । ਇਸ ਤੇ ਇਸ ਕਰਕੇ ਕਾਰਵਾਈ ਨਹੀਂ ਹੋ ਰਹੀਂ ਕਿਉਂਕਿ ਉਹ ਜ਼ਿੰਮੇਵਾਰ ਬੰਦਾ ਉਚ ਅਧਿਕਾਰੀ ਦਾ ਰਿਸ਼ਤੇਦਾਰ ਸੀ । ਮੈਂ ਕਹਿਣਾ ਚਾਹੁੰਦਾ ਹਾਂ ਕਿ ਵੇਸਟ ਫੁਲ ਐਕਸਪੈਂਡੀਚਰ ਬੰਦ ਹੋਣਾ ਚਾਹੀਦਾ ਹੈ । ਇਹ ਪੈਸਾ ਪੰਜਾਬ ਦੇ ਲੋਕਾਂ ਦਾ ਹੈ। ਹੁਣ ਪੰਜਾਬ ਵਿਚ ਨਵੀਂ ਇੰਡਸਟਰੀ ਲਗ ਰਹੀ ਹੈ ਅਤੇ ਬਾਹਰੋਂ ਵੀ ਇੰਡਸਟਰੀਲਿਸਟ ਆ ਰਹੇ ਹਨ । ਇਸ ਦਾ ਮੈਂ ਵੈਲਕਮ ਕਰਦਾ ਹਾਂ । ਪੰਜਾਬ ਦੇ ਲੋਕ ਮਿਹਨਤੀ ਹਨ। ਸਪੀਕਰ ਸਾਹਿਬ, ਇਸ ਵਿਚ ਵੀ ਕਿੱਕ ਬੈਕ ਹੋਣਾ ਹੈ । ਲਾਲੜੂ ਵਿਖੇ ਇੰਡਸਟਰੀਅਲ ਪਾਰਕ ਇਕ ਉਚ ਅਧਿਕਾਰੀ ਦੀ ਰਿਟਾਇਰਮੈਂਟ ਤੋਂ ਇਕ ਦਿਨ ਪਹਿਲਾਂ ਦਿਤਾ ਗਿਆ । ਉਹ ਅਧਿਕਾਰੀ ਉਸ ਕਮੇਟੀ ਦਾ ਚੇਅਰਮੈਨ ਸੀ । ਉਹ ਪਾਰਟੀ ਉਨ੍ਹਾਂ ਦੀ ਟੇਨੈਂਟ ਸੀ ਅਤੇ ਉਸ ਬਿਲਡਿੰਗ ਦਾ ਨੰਬਰ ਕੇ-22 ਹੈ । ਇਹ 1500 ਸੁਕੇਅਰ ਗਜ਼ ਦਾ ਰਕਬਾ ਹੈ । ਇੱਕ ਅਧਿਕਾਰੀ ਜਿਸ ਦੀ ਇਸ ਵਿੱਚ ਜ਼ਿੰਮੇਵਾਰੀ ਹੈ, ਅਤੇ ਉਹ ਰਿਟਾਇਰਮੈਂਟ ਤੋਂ ਇਕ ਦਿਨ ਪਹਿਲਾਂ ਅਲਾਟਮੈਂਟ ਕਿਉਂ ਕਰੇ । ? ਸੀ. ਐਮ. ਸਾਹਿਬ, ਡਿਸਪਲੀਨਰੀ ਐਕਸ਼ਨ ਕਮੇਟੀ ਦੇ ਕੰਮ ਸਬੰਧੀ ਬਾਹਰ ਗਏ ਹੋਏ ਸਨ । ਉਨ੍ਹਾਂ ਨੂੰ ਸੱਦ ਕੇ ਮੱਤਾ ਪੇਸ਼ ਕੀਤਾ ਗਿਆ । ਰਾਜਨੀਤੀ ਵਿਚ ਜੇਕਰ ਅਟੈਚੀ-ਕੇਸ ਸਿਸਟਮ ਇੰਟਰੋਡਿਊਸ ਹੋ ਜਾਣ ਤਾਂ ਡੈਮੋਕਰੇਸੀ ਸੁਰੱਖਿਅਤ ਨਹੀਂ ਰਹਿ ਸਕਦੀ । ਸਪੀਕਰ ਸਾਹਿਬ, ਮੇਰੇ ਪਾਸ ਇਸ

[ਸ਼੍ਰੀ ਮਦਨ ਮੋਹਨ ਮਿੱਤਲ]

ਸਬੰਧੀ ਡਾਕੂਮੈਂਟ ਹੈ, ਮੈਂ ਇਹ ਸਦਨ ਦੀ*ਮੇਜ਼ ਤੇ ਰਖਦਾ ਹਾਂ ।

**ਸ਼੍ਰੀ ਸਪੀਕਰ:** ਮਿੱਤਲ ਸਾਹਿਬ, ਤੁਸੀਂ ਇਹ ਸਦਨ ਦੀ ਮੇਜ਼ ਤੇ ਨਹੀਂ ਰਖ ਸਕਦੇ। ਤੁਸੀਂ ਇਹ ਮੇਰੇ ਕੋਲ ਭੇਜ ਦੇਣਾ । ਮਿੱਤਲ ਜੀ ਤੁਸੀਂ 3.47 ਮਿੰਟ ਤੇ ਖਤਮ ਕਰਨਾ ਹੈ।

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਕੁਰੱਪਸ਼ਨ ਕਰਕੇ ਨਤੀਜਾ ਮਹਾਂਰਾਸ਼ਟਰ ਅਤੇ ਗੁਜਰਾਤ ਦਾ ਤੁਹਾਡੇ ਸਾਹਮਣੇ ਹੈ । ਮੈਂ ਅਤੇ ਮੇਰੀ ਪਾਰਟੀ ਸਪਲੀਮੈਂਟਰੀ ਡਿਮਾਂਡਜ਼ ਦਾ ਜੋ ਵੇਸਟ ਫੁਲ ਐਕਸਪੈਂਡੀਚਰ ਹੈ ਉਸ ਦੀ ਵਿਰੋਧਤਾ ਕਰਦੇ ਹਾਂ । ਵੇਸਟ ਫੁਲ ਐਕਸਪੈਂਡੀਚਰ ਨਹੀਂ ਹੋਣਾ ਚਾਹੀਦਾ । ਮੈਂ ਜਿਹੜੇ ਦੋਸ਼ ਲਾਏ ਹਨ ਅਤੇ ਕੁਝ ਇਨਸਟਾਂਸਿਜ਼ ਬਾਰੇ ਹਾਊਸ ਨੂੰ ਜਾਣਕਾਰੀ ਦਿਤੀ ਹੈ ਉਨ੍ਹਾਂ ਦੇ ਬਾਰੇ ਇਨਕੁਆਇਰੀ ਕਰਵਾਈ ਜਾਵੇ ਕਿ ਫੇਅਰ ਡੀਲ ਹੋਈ ਹੈ ਜਾਂ ਅਨਫੇਅਰ ਡੀਲ ਹੋਈ ਹੈ । ਇਤਨਾ ਕਹਿਕੇ ਮੈਂ ਆਪਣੀ ਥਾਂ ਲੈਂਦਾ ਹਾਂ । ਧੰਨਵਾਦ ।

**ਸ਼੍ਰੀ ਰਮੇਸ਼ ਦੱਤ ਸ਼ਰਮਾ** (ਅਨੰਦਪੁਰ ਸਾਹਿਬ) : ਸਪੀਕਰ ਸਾਹਿਬ, ਜਿਹੜੀਆਂ ਅਨੁਪੂਰਕ ਗ੍ਰਾਂਟਾਂ ਅੱਜ ਪੰਜਾਬ ਦੇ ਵਿੱਤ ਮੰਤਰੀ ਜੀ ਵਲੋਂ ਪੇਸ਼ ਕੀਤੀਆਂ ਗਈਆਂ ਹਨ, ਇਨ੍ਹਾਂ ਡਿਮਾਂਡਾਂ ਵਿਚ ਮੁਲਾਜ਼ਮਾਂ ਦੀਆਂ ਤਨਖਾਹਾਂ ਦਾ ਵੱਧ ਜਾਣਾ ਅਤੇ ਪੈਟਰੋਲ ਦੀਆਂ ਕੀਮਤਾਂ ਦਾ ਵੱਧ ਜਾਣਾ ਜੋ ਕਿ ਵਾਧਾ ਸੈਂਟਰਲ ਗੌਰਮਿੰਟ ਕਰਦੀ ਹੈ, ਉਹ ਵੀ ਕਾਰਣ ਹਨ ਜਿਨ੍ਹਾਂ ਕਰਕੇ ਉਨ੍ਹਾਂ ਗ੍ਰਾਂਟਾਂ ਵਿੱਚ ਡਿਪਾਰਟਮੈਂਟਾਂ ਦੇ ਹੋਰ ਵਾਧੂ ਖਰਚੇ ਵਧੇ ਹਨ । ਸਪੀਕਰ ਸਾਹਿਬ, ਇਕ ਦੋ ਮਹਿਕਮਿਆਂ ਤੋਂ ਇਲਾਵਾ ਬਹੁਤ ਥੋੜੇ ਵਾਧੂ ਖਰਚੇ ਹੋਏ ਹਨ, ਫੂਡ ਐਂਡ ਸਪਲਾਈਜ਼ ਅਤੇ ਲਾਅ ਐਂਡ ਆਰਡਰ ਤੇ ਜ਼ਿਆਦਾ ਮਨੀ ਇਨਵਾਲਵਡ ਹੈ । ਇਹ ਦੋ ਹੀ ਮਹਿਕਮੇ ਹਨ । ਸਪੀਕਰ ਸਾਹਿਬ, ਮੁਲਾਜ਼ਮਾਂ ਦੀਆਂ ਤਨਖਾਹਾਂ ਦੇਣੀਆਂ ਹੀ ਹਨ ਅਤੇ ਲਾਅ ਐਂਡ ਆਰਡਰ ਦਾ ਖਰਚਾ ਵੀ ਕਰਨਾ ਹੀ ਹੈ ਵਾਰ ਵਾਰ ਇਕੋ ਗੱਲ ਨੂੰ ਦੁਹਰਾਨਾ ਚੰਗਾ ਨਹੀਂ ਲਗਦਾ । ਪੰਜਾਬ ਦੇ ਵਿਚ ਕੁਝ ਤਾਕਤਾਂ ਵਾਲੇ ਰਾਜਨੀਤੀ ਨੂੰ ਮੁੱਖ ਰੱਖਕੇ ਔਰ ਕੁਰਸੀਆਂ ਦੀ ਪ੍ਰਾਪਤੀ ਦੀ ਖਾਤਰ ਚਾਹੁੰਦੇ ਹਨ ਕਿ ਅਸੀਂ ਕਿਸੇ ਨਾ ਕਿਸੇ ਤਰੀਕੇ ਪੰਜਾਬ ਤੇ ਰਾਜ ਕਰ ਸਕੀਏ । ਇਸਦੇ ਵਾਸਤੇ ਹੁਣੇ ਥੋੜਾ ਚਿਰ ਪਹਿਲਾਂ ਹੀ ਰਾਜਸਥਾਨ ਵਿਚੋਂ ਸਾਡੇ ਮੰਤਰੀ ਜੀ ਦੇ ਰਿਸ਼ਤੇਦਾਰ ਨੂੰ ਉਠਾਇਆ ਗਿਆ ਹੈ । ਜਿਸ ਤਰੀਕੇ ਨਾਲ ਹੁਣ ਫੇਰ ਉਹ ਲੋਕ ਬਾਹਰ ਆਏ ਹਨ. ਉਨ੍ਹਾਂ ਤੋ ਇਹੀ ਲਗਦਾ ਹੈ ਕਿ ਅੱਜ ਵੀ ਪੰਜਾਬ ਵਿਚੋਂ ਉਹ ਲੋਕ ਜਿਹੜੇ ਕਿਸੇ ਨਾ ਕਿਸੇ ਤਰੀਕੇ ਨਾਲ ਬਚ ਗਏ ਸਨ ਉਹ ਨਾਲ ਦੀਆਂ ਸਟੇਟਾਂ ਵਿਚ ਛੁਪੇ ਹੋਏ ਹਨ ਅਤੇ ਉਹ ਕਿਸੇ ਵੇਲੇ ਵੀ ਪੰਜਾਬ ਦੇ ਅੰਦਰ ਆ ਕੇ ਮਾਰ ਮਾਰ ਸਕਦੇ ਹਨ । ਏਥੇ ਹਾਲੇ ਵੀ ਕੁਝ ਪਾਰਟੀਆਂ ਨੇ ਅਤੇ ਕੁਝ ਲੋਕਾਂ ਨੇ ਉਨ੍ਹਾਂ ਦੀਆਂ ਕਾਰਵਾਈਆਂ ਨੂੰ, ਉਨ੍ਹਾਂ ਦੇ ਕਾਰਨਾਮਿਆਂ ਨੂੰ ਕੰਡੈਮ ਨਹੀਂ ਕੀਤਾ ਕਿ ਜੋ ਕੁਝ ਵੀ ਉਹ ਪੰਜਾਬ ਨੂੰ ਦੇਸ਼ ਨਾਲੋਂ ਤੋੜਨ ਵਾਸਤੇ ਕਰਦੇ ਰਹੇ, ਜੋ ਕੁਝ ਵੀ ਉਨ੍ਹਾਂ ਦਾ ਰੋਲ ਰਿਹਾ, ਜੋ ਉਹ ਏਥੇ ਏ.ਕੇ. 47 ਅਤੇ ਏ.ਕੇ. 74 ਨਾਲ ਦੁਕਾਨਾਂ ਵਿਚ ਬੈਠੇ, ਬੱਸਾਂ ਵਿਚ ਬੈਠੇ, ਲੋਕਾਂ ਨੂੰ ਮਾਰ ਮਾਰ ਕੇ ਜਾਂਦੇ ਰਹੇ, ਉਹ ਸਾਡੇ ਭਾਈ ਨਹੀਂ ਸਨ, ਸ਼ਹੀਦ ਨਹੀਂ ਸਨ ਬਲਕਿ ਕਾਤਲ ਸਨ । ਅੱਜ ਜਦ ਕਿ ਲੋਕਤੰਤਰ ਪੂਰੀ ਤਰ੍ਹਾਂ ਬਹਾਲ ਹੋਇਆ ਹੈ, ਅੱਜ ਪੰਜਾਬ ਦੇ ਆਮ ਵੋਟਰ ਨੇ, ਆਮ ਲੋਕਾਂ ਨੇ ਲੋਕਤੰਤਰ ਪ੍ਰਤੀ ਆਪਣੀ ਨਿਸ਼ਠਾ ਦਰਸ਼ਾਈ ਹੈ, ਉਸਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਸਪੀਕਰ ਸਾਹਿਬ, ਕਿ ਚਾਹੇ ਪੰਜਾਬ ਦੇ ਲੋਕ ਹਨ ਅਤੇ ਚਾਹੇ ਸਾਰੇ ਹਿੰਦੁਸਤਾਨ ਦੇ ਲੋਕ ਹਨ, ਕਿਸੇ ਨੇ ਵੀ ਹਥਿਆਰਬੰਦ ਯੁੱਧ ਨੂੰ ਮਨਜ਼ੂਰ ਨਹੀਂ ਕੀਤਾ

*Returned to Hon. Member on 28-3-1995.

ਅਤੇ ਨਾ ਕਰਨਾ ਹੈ । ਇਹ ਯੁੱਧ ਚਾਹੇ ਨੈਕਸਲਾਈਟਾਂ ਵਲੋਂ ਛੇੜਿਆ ਗਿਆ ਸੀ, ਚਾਹੇ ਏ. ਕੇ. 47 ਅਤੇ ਏ. ਕੇ. 74 ਨਾਲ ਪਾਕਿਸਤਾਨ ਅਤੇ ਅਮਰੀਕਾ ਦੀ ਅਤੇ ਏਥੇ ਕੁਝ ਪਾਰਟੀਆਂ ਦੀ ਸ਼ਹਿ ਨਾਲ ਪੰਜਾਬ ਨੂੰ ਦੇਸ਼ ਨਾਲੋਂ ਤੋੜਨ ਵਾਸਤੇ ਛੇੜਿਆ ਗਿਆ, ਮੈਂ ਕਹਿਣਾ ਚਾਹੁੰਦਾ ਹਾਂ ਕਿ ਦੋਨੋਂ ਵਾਰੀ ਹਥਿਆਰਬੰਦ ਯੁੱਧ ਫੇਲ੍ਹ ਹੋਏ ਹਨ । ਜੇ ਲੋਕ ਅੱਜ ਡਰਦੇ ਮਾਰੇ ਵੋਟਾਂ ਨਾ ਪਾਉਂਦੇ ਹੁੰਦੇ ਤਾਂ ਏਨੀ ਭਾਰੀ ਗਿਣਤੀ ਵਿਚ ਜੋ ਪੰਜਾਬ ਦੇ ਅਦਰ ਮਿਉਨਿਸੀਪਲ ਕਮੇਟੀਆਂ ਦੀਆਂ, ਪੰਚਾਇਤਾਂ ਦੀਆਂ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪਰੀਸ਼ਦਾਂ ਦੀਆਂ ਚੋਣ ਹੋਈਆਂ ਹਨ. ਉਹ ਨਾ ਹੋ ਸਕਦੀਆਂ। ਬਾਕੀ ਜੇ ਇਨ੍ਹਾਂ ਤੇ ਕੋਈ ਐਡੀਸ਼ਨਲ ਖ਼ਰਚੇ ਹੋਏ ਹਨ ਤਾਂ ਉਹ ਗੱਲ ਜਾਇਜ਼ ਹੈ । ਇਕ ਪਾਸੇ ਕੁਝ ਲੋਕ ਕਹਿੰਦੇ ਹਨ ਕਿ ਇਲੈਕਸ਼ਨਾਂ ਵਿਚ ਬੜੀ ਭਾਰੀ ਧਾਂਧਲੀ ਹੁੰਦੀ ਹੈ. ਪੈਸੇ ਦਾ ਪ੍ਰਭਾਵ ਪਾਇਆ ਜਾਂਦਾ ਹੈ । ਦੂਸਰੇ ਪਾਸੇ ਜਦ ਪੰਜਾਬ ਸਰਕਾਰ ਨੇ ਆਮ ਵੋਟਰਾਂ ਨੂੰ ਸ਼ਨਾਖਤੀ ਕਾਰਡ ਦੇਣ ਵਾਸਤੇ ਜਾਂ ਕੋਡ ਆਫ਼ ਕੰਡਕਟ ਜਿਹੜਾ ਬਣਦਾ ਹੈ ਉਸਨੂੰ ਪੂਰੀ ਤਰ੍ਹਾਂ ਲਾਗੂ ਕਰਨ ਵਾਸਤੇ 10 ਕਰੋੜ ਦੇ ਕਰੀਬ ਰੁਪਿਆ ਖਰਚਿਆ ਹੈ ਤਾਂ ਕਿੰਤੂ ਪ੍ਰੰਤੂ ਕਰਦੇ ਹਨ । ਸਾਰੀਆਂ ਪਾਰਟੀਆਂ ਹੀ ਇਹੋ ਚਾਹੁੰਦੀਆਂ ਹਨ ਕਿ ਹਰ ਵੋਟਰ ਆਪਣੀ ਵੋਟ ਸਹੀ ਪਾਏ ਅਤੇ ਕੋਈ ਗਲਤ ਆਦਮੀ ਵੋਟ ਨਾ ਪਾ ਸਕੇ ਤਾਂ 10 ਕਰੋੜ ਰੁਪਿਆ ਉਸਤੇ ਹੀ ਖਰਚ ਹੋਇਆ ਹੈ ।

ਸਪੀਕਰ ਸਾਹਿਬ, ਲਾਅ ਐਂਡ ਆਰਡਰ ਬਾਰੇ ਮੈਂ ਪਹਿਲਾਂ ਹੀ ਗਲ ਕੀਤੀ ਹੈ ਕਿ ਚਾਹੇ ਕੋਈ ਨੇਤਾ ਅਤੇ ਚਾਹੇ ਕੋਈ ਪਾਰਟੀ ਆਪਣੀ ਮਰਜ਼ੀ ਨਾਲ ਚਾਹੇ ਜੋ ਵੀ ਕਹੀ ਜਾਵੇ, ਸਭ ਨੂੰ ਅੰਦਰ ਤੋਂ ਪਤਾ ਹੈ ਕਿ ਹਾਲੇ ਵੀ ਸੁਰੱਖਿਆ ਕਰਮਚਾਰੀਆਂ ਦੀ ਢਿੱਲ੍ਹ ਨਹੀਂ ਵਰਤੀ ਜਾ ਸਕਦੀ । ਉਸਦੇ ਉਪਰ ਪੰਜਾਬ ਸਰਕਾਰ ਵਲੋਂ ਖਰਚਾ ਕੀਤਾ ਗਿਆ । ਮੈਂ ਕਹਿੰਦਾ ਹਾਂ ਕਿ ਉਹ ਸਰਕਾਰ ਸਰਕਾਰ ਕਹਾਉਣ ਦੇ ਕਾਬਲ ਨਹੀਂ ਜੋ ਆਪਣੇ ਸੂਬੇ ਦੇ ਅੰਦਰ ਲੋਕਾਂ ਦੇ ਜਾਨ ਮਾਲ ਦੀ ਸੁਰੱਖਿਆ ਨਹੀਂ ਕਰ ਸਕਦੀ । ਮੈਂ ਸਮਝਦਾ ਹਾਂ ਕਿ ਅੱਜ ਬਹੁਤ ਥੋੜ੍ਹੀ ਰਕਮ ਇਸਤੇ ਖਰਚੀ ਗਈ ਹੈ । ਪਰਸੋਂ ਵੀ ਗੱਲ ਆਈ ਸੀ ਕਿ ਪਿਛਲੇ ਸਾਲ 637 ਕਰੋੜ ਰੁਪਿਆ ਸੁਰੱਖਿਆ ਬਲਾਂ ਤੇ ਖਰਚ ਕੀਤਾ ਗਿਆ ਸੀ ਜਦ ਕਿ ਇਸ ਸਾਲ ਸਿਰਫ 137 ਕਰੋੜ ਰੁਪਿਆ ਖਰਚ ਕੀਤਾ ਜਾ ਰਿਹਾ ਹੈ 500 ਕਰੋੜ ਰੁਪਏ ਦੀ ਇਕ ਸਾਲ ਦੇ ਅੰਦਰ ਅੰਦਰ ਸਰਕਾਰ ਨੇ ਬਚਤ ਕੀਤੀ ਹੈ ।

ਦੂਸਰੇ ਪਾਸੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੀ ਜਿਹੜੀ ਕਿਸਾਨੀ ਹੈ ਕਿਉਂਕਿ ਪੰਜਾਬ ਇਕ ਖੇਤੀ ਪ੍ਰਧਾਨ ਸੂਬਾ ਹੈ ਅਤੇ ਇਥੋਂ 50% ਤੋਂ ਵੀ ਵੱਧ ਕਣਕ ਅਤੇ ਝੋਨਾ ਸੈਂਟਰ ਦੇ ਪੂਲ ਵਿਚ ਦਿੱਤਾ ਜਾਂਦਾ ਹੈ....

*3.54 ਵਜੇ ਬਾਅਦ ਦੁਪਹਿਰ | *(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

ਪਰ ਏਥੇ ਬੜਾ ਰੌਲਾ ਪੈਂਦਾ ਹੈ ਕਿ ਕਿਸਾਨਾਂ ਨੂੰ ਕੀਮਤ ਪੂਰੀ ਦਿੱਤੀ ਜਾਵੇ, ਕਿਸਾਨਾਂ ਦੀ ਜਿਣਸ ਤੇ ਚੌਲਾਂ ਤੇ, ਝੋਨੇ ਤੇ ਬੋਨਸ ਦਿੱਤਾ ਜਾਵੇ ਅਤੇ ਕਿਹਾ ਜਾਂਦਾ ਹੈ ਕਿ ਕਿਸਾਨਾਂ ਨਾਲ ਬੜਾ ਧੱਕਾ ਹੋਇਆ ਹੈ ਪਰ ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ

[ਸ੍ਰੀ ਰਮੇਸ਼ ਦੱਤ ਸ਼ਰਮਾ]

ਕਿਸਾਨਾਂ ਦੀ ਫਸਲ ਸਹਕਾਰੀ ਏਜੰਸੀਆਂ ਚਾਹੇ ਮਾਰਕਫੈਡ ਹੈ, ਐਫ ਸੀ.ਆਈ. ਜਾਂ ਪਨਸਪ ਹੈ, ਨਾ ਖਰੀਦਣ, ਸਰਕਾਰ ਰੇਟ ਨਿਰਧਾਰਤ ਨਾ ਕਰੇ, ਤਾਂ ਮੁੜ ਕੇ ਕਿਸਾਨ ਦਾ ਉਹੀ ਹਾਲ ਹੋ ਜਾਵੇ। ਉਸਨੂੰ ਖਰੀਦਣ ਵਾਸਤੇ ਸਰਕਾਰ ਨੇ ਜੋ ਰੁਪਿਆ ਖਰਚਿਆ, ਉਹ ਰਿਟਰਨੇਬਲ ਅਮਾਊਂਟ ਹੈ। ਜੇ ਦੋਨੋਂ ਚੀਜ਼ਾਂ ਦੇ ਪੈਸੇ ਇਸ ਵਿਚੋਂ ਕੱਢ ਦਿੱਤੇ ਜਾਣ ਤਾਂ ਮੈਂ ਸਮਝਦਾ ਹਾਂ ਕਿ ਇਹ ਜਿਹੜੀਆਂ ਅਨੁਪੂਰਕ ਮੰਗਾਂ ਹਨ, ਇਹ ਬਹੁਤ ਥੋੜ੍ਹੀਆਂ ਹਨ। ਜੇ ਮੁਲਾਜ਼ਮਾਂ ਨੂੰ ਹੋਰ ਤਨਖਾਹ ਜਾਂ ਇਨਟੈਰਿਮ ਰਿਲੀਫ ਦੇਣਾ ਹੈ ਤਾਂ ਇਹ ਖਰਚਾ ਹੋਰ ਵਧ ਜਾਣਾ ਹੈ। ਇਹ ਖਰਚੇ ਤਾਂ ਲਾਜ਼ਮੀ ਹਨ ਜੋ ਹੋਣੇ ਹੀ ਹਨ ਚਾਹੇ ਕਿਸੇ ਦੀ ਵੀ ਸਰਕਾਰ ਹੋਵੇ।

ਇਥੇ ਇਕ ਨੁਕਤਾ ਇਹ ਵੀ ਉਠਾਇਆ ਗਿਆ ਹੈ ਕਿ ਬੋਰਡ ਆਫ ਡਾਇਰੈਕਟਰਜ਼ ਦੀ ਮਨਜ਼ੂਰੀ ਤੋਂ ਬਿਨਾਂ ਹੀ ਪੈਸੇ ਖ਼ਰਚ ਲਏ ਗਏ ਹਨ। ਮੈਂ ਸਮਝਦਾ ਹਾਂ ਕਿ ਚਾਹੇ ਪਿੰਡ ਦੀ ਪੰਚਾਇਤ ਹੈ, ਚਾਹੇ ਪੰਚਾਇਤ ਸਮਿਤੀ ਹੈ ਅਤੇ ਚਾਹੇ ਕਾਰਪੋਰੇਸ਼ਨ ਹੈ, ਉਥੇ ਕਿਸੇ ਕਿਸੇ ਕੇਸ ਵਿਚ ਖਰਚ ਕਰਨਾ ਬਹੁਤ ਜ਼ਰੂਰੀ ਹੋ ਜਾਂਦਾ ਹੈ। ਜੇ ਐਮਰਜੰਸੀ ਵਿਚ ਇਹ ਖਰਚੇ ਕਰ ਲਏ ਜਾਂਦੇ ਹਨ ਅਤੇ ਬੋਰਡ ਆਫ ਡਾਇਰੈਕਟਰਜ਼ ਵਿਚ ਇਹ ਮਤਾ ਲਿਆ ਕੇ ਪਾਸ ਕਰ ਦਿੱਤੇ ਜਾਂਦੇ ਹਨ ਤਾਂ ਇਹ ਕੋਈ ਅਨਕਾਂਸਟੀਚਿਊਸ਼ਨਲ ਗੱਲ ਨਹੀਂ ਹੈ। ਜੇ ਬੋਰਡ ਆਫ ਡਾਇਰੈਕਟਰਜ਼ ਉਸ ਨੂੰ ਪਾਸ ਕਰ ਦਿੰਦਾ ਹੈ ਤਾਂ ਇਹ ਖਰਚਾ ਵੈਲਿਡ ਹੈ। ਇਸੇ ਤਰ੍ਹਾਂ ਹੀ ਹੋਰ ਵੀ ਕਈ ਗੱਲਾਂ ਇਥੇ ਕੀਤੀਆਂ ਗਈਆਂ ਹਨ। ਫੂਡ ਐਂਡ ਸਪਲਾਈਜ਼ ਦੇ ਮਹਿਕਮੇ ਵਿਚ ਬੋਰੀਆਂ ਦੀ ਸਪਲਾਈ ਕਰਨੀ ਵੀ ਜ਼ਰੂਰੀ ਹੈ, ਕਿਸਾਨਾਂ ਦੀ ਜਿਣਸ ਨੂੰ ਉਠਾਉਣਾ ਵੀ ਜ਼ਰੂਰੀ ਹੈ ਅਤੇ ਉਸ ਨੂੰ ਸਟੋਰ ਕਰਨਾ ਵੀ ਬਹੁਤ ਜ਼ਰੂਰੀ ਹੈ। ਇਨ੍ਹਾਂ ਕੰਮਾਂ ਕਰਕੇ ਜੇ ਖਰਚਾ ਵਧ ਹੋ ਗਿਆ ਤਾਂ ਕੀ ਮਾੜੀ ਗੱਲ ਹੋ ਗਈ। ਜੇ ਇਹ ਕੰਮ ਨਹੀਂ ਕੀਤੇ ਜਾਂਦੇ ਤਾਂ ਇਹੀ ਪਾਰਟੀਆਂ ਜੋ ਕਹਿੰਦੀਆਂ ਹਨ ਕਿ ਖਰਚਾ ਜ਼ਿਆਦਾ ਕੀਤਾ ਗਿਆ ਹੈ, ਕਹਿੰਦੀਆਂ ਕਿ ਇਹ ਕੰਮ ਕਿਉਂ ਨਹੀਂ ਕੀਤੇ ਗਏ। ਜੇ ਇਹ ਕੰਮ ਨਾ ਕੀਤੇ ਜਾਂਦੇ ਤਾਂ ਕਿਸਾਨ ਦੀ ਜਿਣਸ ਦੀਆਂ ਕੀਮਤਾਂ ਦਾ ਉਹੀ ਹਾਲ ਹੋਣਾ ਸੀ ਜੋ ਕਿਸੇ ਵੇਲੇ ਇਥੇ ਆਲੂਆਂ ਦਾ ਹੋਇਆ ਸੀ। ਉਸ ਵੇਲੇ ਕਿਸਾਨ ਦੀ ਜਿਣਸ ਤਬਾਹ ਹੋ ਗਈ ਸੀ। ਬਾਰਸ਼ ਹੋ ਰਹੀ ਪਰ ਫਸਲ ਨੂੰ ਚੁੱਕਣ ਵਾਲਾ ਕੋਈ ਨਹੀਂ ਸੀ। ਜੇ ਗੰਨੇ ਦੀ ਕੀਮਤ 20/- ਰੁਪਏ ਤੋਂ ਵਧਾ ਕੇ 72/- ਰੁਪਏ ਕੁਇੰਟਲ ਕੀਤੀ ਜਾਂਦੀ ਹੈ ਤਾਂ ਇਹ ਵਧਿਆ ਹੋਇਆ ਪੈਸਾ ਵੀ ਤਾਂ ਸਰਕਾਰ ਨੂੰ ਦੇਣਾ ਪੈਂਦਾ ਹੈ।

ਇਸੇ ਤਰ੍ਹਾਂ ਇਥੇ ਕਾਰਪੋਰੇਸ਼ਨਾਂ ਦੀ ਗੱਲ ਵੀ ਚਲੀ ਹੈ। ਕਿਹਾ ਗਿਆ ਹੈ ਕਿ ਸਰਕਾਰੀ ਕਾਰਪੋਰੇਸ਼ਨਾਂ ਘਾਟੇ ਵਿਚ ਜਾ ਰਹੀਆਂ ਹਨ। ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਸ ਸਰਕਾਰ ਦੇ ਆਉਣ ਤੋਂ ਪਹਿਲਾਂ ਸਾਰੀਆਂ ਦੀਆਂ ਸਾਰੀਆਂ ਕਾਰਪੋਰੇਸ਼ਨਾਂ ਹੀ ਘਾਟੇ ਵਿਚ ਸਨ ਲੇਕਿਨ ਅੱਜ ਪੰਜਾਬ ਦੇ ਖਜ਼ਾਨੇ ਦੀ ਸਥਿਤੀ ਇਹ ਹੈ ਇਸ ਦਾ ਬਜਟ 750 ਕਰੋੜ ਰੁਪਏ ਤੋਂ ਵੱਧ ਕੇ 1600 ਕਰੋੜ ਰੁਪਏ ਤੱਕ ਪਹੁੰਚ ਗਿਆ ਹੈ। ਅਸਲ ਫਿਗਰ ਤਾਂ ਵਿੱਤ ਮੰਤਰੀ ਜੀ ਹੀ ਦਸਣਗੇ। ਇਹ ਜੋ ਇਤਨਾ ਵਾਧਾ ਹੋਇਆ ਹੈ, ਇਸ ਦੇ ਵਾਸਤੇ ਵੀ ਤਾਂ ਸਾਧਨ ਜੁਟਾਏ ਗਏ ਹਨ। ਸੂਰਜ ਦੀ ਰੋਸ਼ਨੀ ਵਿਚ ਵੀ ਜੇ ਕੋਈ ਆਦਮੀ ਦੀਵਾ ਲੈ ਕ ਚੱਲੇ ਤਾਂ ਮੈਂ ਸਮਝਦਾ ਹਾਂ ਕਿ ਇਸ ਵਿਚ ਸੂਰਜ ਦਾ ਤਾਂ ਕੋਈ ਕਸੂਰ ਨਹੀਂ ਹੈ। ਸੜਕਾਂ ਦੀ ਮੁਰੰਮਤ, ਸਕੂਲਾਂ ਦੀ ਅਪਗ੍ਰੇਡੇਸ਼ਨ, 4-5 ਹਜ਼ਾਰ ਟੀਚਰਾਂ ਦੀ ਭਰਤੀ ਕਰਨੀ 11,000 ਹੋਰ ਟੀਚਰਾਂ ਦੀ ਭਰਤੀ ਵਾਸਤੇ ਇੰਟਰਵਿਊ ਲੈਣੀ, ਇੰਜਨੀਅਰਿੰਗ ਕਾਲਜ ਖੋਲ੍ਹਣੇ

ਆਈ. ਟੀ. ਆਈਜ਼. ਖੋਲ੍ਹਣੀਆਂ ਆਦਿ-ਇਨ੍ਹਾਂ ਸਾਰੇ ਕੰਮਾਂ ਵਾਸਤੇ ਇਹ ਜੋ ਖਰਚਾ ਕੀਤਾ ਗਿਆ ਹੈ, ਉਸ ਦੀ ਪੂਰੀ ਤਰ੍ਹਾਂ ਜਸਟੀਫਿਕੇਸ਼ਨ ਬਣਦੀ ਹੈ। ਪਿੰਡਾਂ ਵਿਚ ਉੱਨਤ ਗ੍ਰਾਮ ਸਕੀਮ ਚਲਾਈ ਗਈ ਹੈ। ਪੰਜਾਬ ਪੁਲਿਸ ਨੂੰ ਲੇਟੈਸਟ ਹਥਿਆਰਾਂ ਨਾਲ ਲੈਸ ਕੀਤਾ ਗਿਆ ਹੈ। ਸਰਦਾਰ ਬੇਅੰਤ ਸਿੰਘ ਜੀ ਨੇ ਅੱਤਵਾਦ ਨੂੰ ਖਤਮ ਕਰਨ ਦਾ ਜੋ ਫੈਸਲਾ ਲਿਆ, ਉਸ ਦੇ ਮੁਤਾਬਿਕ ਅੱਜ ਪੰਜਾਬ ਵਿਚ ਲਾਅ ਐਂਡ ਆਰਡਰ ਦੀ ਹਾਲਤ ਠੀਕ ਹੋਈ ਹੈ। ਇਸ ਕਰਕੇ ਇਹ ਖਰਚਾ ਬਿਲਕੁਲ ਜਾਇਜ਼ ਹੈ। ਇਥੇ ਸਵਾਲ ਤਾਂ ਬੜੇ ਬੜੇ ਕੀਤੇ ਜਾਂਦੇ ਹਨ-ਹਰੇਕ ਨੂੰ ਪੈਨਸ਼ਨ ਦੇਣੀ ਚਾਹੀਦੀ ਹੈ, ਹਰੀਜਨ ਧਰਮਸ਼ਾਲਾਵਾਂ ਬਣਾਨੀਆਂ ਚਾਹੀਦੀਆਂ ਹਨ, ਇੰਦਰਾ ਵਿਕਾਸ ਯੋਜਨਾ ਅਧੀਨ ਪੱਕੇ ਮਕਾਨ ਬਣਨੇ ਚਾਹੀਦੇ ਹਨ। ਜੇ ਇਹ ਕੰਮ ਕਰਨੇ ਹਨ ਤਾਂ ਪੈਸੇ ਤਾਂ ਖਰਚ ਹੋਣੇ ਹੀ ਹਨ। ਇਸ ਖਰਚੇ ਦੀ ਵਜ੍ਹਾ ਕਰਕੇ ਹੀ ਅੱਜ ਪੰਜਾਬ ਹਰ ਫੀਲਡ ਵਿਚ ਤਰੱਕੀ ਕਰ ਰਿਹਾ ਹੈ। ਇੰਡਸਟਰੀ ਦੇ ਮਾਮਲੇ ਵਿਚ 1992-93 ਤੋਂ ਪਹਿਲਾਂ ਪੰਜਾਬ 17ਵੇਂ ਨੰਬਰ ਤੇ ਸੀ ਜਦ ਕਿ ਅੱਜ ਇਹ ਤੀਜੇ ਚੌਥੇ ਨੰਬਰ ਤੇ ਹੈ। ਇਸ ਦੇ ਪਿੱਛੇ ਪੰਜਾਬ ਸਰਕਾਰ ਦੀਆਂ ਕੋਸ਼ਿਸ਼ਾਂ ਔਰ ਜੋ ਲੋਕ ਬਾਹਰ ਤੋਂ ਆਏ ਹਨ ਉਨ੍ਹਾਂ ਦੀਆਂ ਕੋਸ਼ਿਸ਼ਾਂ ਹਨ ਕਿ ਪੰਜਾਬ ਨੂੰ ਇੰਡਸਟਰੀਅਲਾਈਜ਼ ਕਰਕੇ ਬੇਰੋਜ਼ਗਾਰੀ ਨੂੰ ਦੂਰ ਕੀਤਾ ਜਾਵੇ। ਕਿਉਂਕਿ ਪੰਜਾਬ ਇਕ ਖੇਤੀ ਪ੍ਰਧਾਨ ਸੂਬਾ ਹੈ। ਏਥੇ ਦੇ ਬੇਰੋਜ਼ਗਾਰਾਂ ਨੂੰ ਵਰਗਲਾ ਕੇ ਉਨ੍ਹਾਂ ਨੂੰ ਏ.ਕੇ. 47 ਜਾਂ ਏ. ਕੇ.-74 ਚੁਕਵਾਈ ਗਈ। ਅੱਜ ਬਕਾਇਦਾ ਤੌਰ ਤੇ ਉਨ੍ਹਾਂ ਨੂੰ ਜਾਗਰਿਤ ਕਰਕੇ ਉਨ੍ਹਾਂ ਨੂੰ ਸਹੂਲਤਾਂ ਦੇ ਕੇ, ਸਕੂਲਾਂ ਦੇ ਵਿੱਚ ਮਾਸਟਰ ਦੇ ਕੇ, ਉਨ੍ਹਾਂ ਨੂੰ ਅੱਛੇ ਨਾਗਰਿਕ ਬਣਾਇਆ ਗਿਆ ਹੈ। ਉਨ੍ਹਾਂ ਨੂੰ ਆਈ. ਏ.ਐਸ. ਔਰ ਆਈ. ਪੀ. ਐਸ. ਦੇ ਕੰਪੀਟੀਸ਼ਨ ਦੇਣ ਵਾਸਤੇ ਮਾਹੌਲ ਬਣਾ ਕੇ ਦਿੱਤਾ ਹੈ ਜਿਸ ਕਰਕੇ ਹੁਣ ਪੰਜਾਬ ਦੇ ਵਿੱਚ ਲੋਕਾਂ ਦਾ ਵਿਸ਼ਵਾਸ ਜਾਗਿਆ ਹੈ। ਕ੍ਰਿਮੀਨੇਲਾਈਜ਼ੇਸ਼ਨ ਦੇ ਜੋ ਰਿਜ਼ਲਟ ਆਏ ਹਨ। ਡਿਪਟੀ ਸਪੀਕਰ ਸਾਹਿਬ ਮੈਂ ਕਹਿਣਾ ਚਾਹੁੰਦਾ ਹਾਂ ਕਿ ਆਪਣੇ ਆਪਣੇ ਰਾਜ ਦੇ ਦੌਰਾਨ ਕੁਝ ਪਾਰਟੀਆਂ ਕੀ ਕਰਦੀਆਂ ਰਹੀਆਂ ਹਨ? ਜਾਂ ਜਿਨ੍ਹਾਂ ਸੂਬਿਆਂ ਦੇ ਵਿੱਚ ਉਨ੍ਹਾਂ ਦਾ ਰਾਜ ਹੈ, ਉਨ੍ਹਾਂ ਨੂੰ ਕਿਉਂ ਪਲਟ ਦਿੱਤਾ ਗਿਆ? ਕੀ ਉਥੇ ਵੀ ਕੋਈ ਕ੍ਰਿਮੀਨੇਲਾਈਜੇਸ਼ਨ ਔਰ ਮੈਨ ਪਾਵਰ ਦੇ ਨਾਲ ਰਾਜ ਲਿਆਂਦਾ ਗਿਆ ਸੀ?

'ਪਾਰ ਸਾਹਿਬ ਬੈਠੇ ਹੁਏ ਹੈਂ ਜੈਸੇ ਗੰਗਾ ਨਹਾਏ ਹੁਏ ਹੈਂ।'

ਮੈਨੂੰ ਯਾਦ ਹੈ ਕਿ ਜਿਸ ਤਰੀਕੇ ਦੇ ਨਾਲ ਪੰਜਾਬ ਦੇ ਲੋਕਾਂ ਨੇ ਸਰਕਾਰ ਬਣਾਈ ਔਰ ਬਾਅਦ ਦੇ ਵਿੱਚ ਕਮਿਸ਼ਨ ਬੈਠੇ ਤਾਂ ਹਰ ਪ੍ਰਕਾਰ ਦੇ ਐਲੀਗੇਸ਼ਨ ਲਗਾਏ ਗਏ ਔਰ ਸਾਬਤ ਹੋਏ। ਅੱਜ ਕੁਰੱਪਸ਼ਨ ਫੀਨੋਮੀਨਲ ਹੈ। ਇਹ ਵੀ ਸੱਚ ਹੈ ਕਿ ਵਿਰੋਧੀ ਪਾਰਟੀਆਂ ਦੇ ਰਾਜ ਵਿੱਚ ਕੁਰੱਪਸ਼ਨ ਘਟੀ ਨਹੀਂ, ਸਗੋਂ ਵਧੀ ਹੈ। ਮੈਂ ਸਮਝਦਾ ਹਾਂ ਕਿ ਆਪੋਜੀਸ਼ਨ ਵਾਲਿਆਂ ਨੂੰ ਜਿਥੇ ਕੋਈ ਗਲਤ ਹੈ, ਉਸ ਦੀ ਜਸਟੀਫਿਕੇਸ਼ਨ ਦੇ ਕੇ ਗੱਲ ਕਰਨੀ ਚਾਹੀਦੀ ਹੈ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਡਿਪਟੀ ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ਼ ਆਰਡਰ।

**Mr. Deputy Speaker :** Remesh Dutt Ji, please resume your seat, Yes, Zira Ji, what do you want to say, ?

ਸਰਦਾਰ ਇੰਦਰਜੀਤ ਸਿੰਘ ਜ਼ੀਰਾ : ** ** **

ਸ੍ਰੀ ਰਮੇਸ਼ ਦੱਤ ਸ਼ਰਮਾ : ਜਿਸ ਵਿੱਚ ਤੁਸੀਂ ਰਹੇ ਮੈਂ ਕਿਸੇ ਦਾ ਨਾਂ ਨਹੀਂ ਲੈਣਾ ਚਾਹੁੰਦਾ · **ਵਰਗੇ ਵਜ਼ੀਰ ਸਨ । ਉਨ੍ਹਾਂ ਦੇ ਨਾਂ ਤੇ ਸ਼ਰੇਆਮ ਐਲੀਗੇਸ਼ਨ ਲਗਦੇ ਸਨ । ਮੈਂ ਇਹ ਗੱਲ ਕਹਿਣ ਤੋਂ ਰੁਕਦਾ ਨਹੀਂ । ਮੈਂ ਕਿਸੇ ਪਾਰਟੀ ਦਾ ਨਾਂ ਨਹੀਂ ਸੀ ਲਿਆ (ਵਿਘਨ) ਜਿਨ੍ਹਾਂ ਨੇ ਅਨਸਟੇਬਲ ਗੌਰਮਿੰਟ ਦੇ ਕੇ ਪੰਜਾਬ . . . . .

**Mr. Deputy Speaker** : Romesh Dutt ji, Please don't name anybody and continue.

ਸਰਦਾਰ ਇੰਦਰਜੀਤ ਸਿੰਘ ਜ਼ੀਰਾ : ਤੁਸੀਂ ਕਿਸੇ ਦਾ ਨਾਂ ਹਾਊਸ ਵਿਚ ਨਹੀਂ ਲੈ ਸਕਦੇ ਜਿਹੜਾ ਕਿ ਇਥੇ ਹਾਜ਼ਰ ਨਹੀਂ ।

ਸ੍ਰੀ ਰਮੇਸ਼ ਦੱਤ ਸ਼ਰਮਾ : ਮੈਂ ਕਿਸੇ ਦਾ ਨਾਂ ਨਹੀਂ ਸੀ ਲੈਣਾ ਚਾਹੁੰਦਾ (ਵਿਘਨ) ਇਨ੍ਹਾਂ ਨੇ . . . . .

**Mr. Deputy Speaker** : Romesh Dutt Ji, please resume your seat, Sardar Indarjit Singh Zira is on a point of order.

ਸਰਦਾਰ ਇੰਦਰਜੀਤ ਸਿੰਘ ਜ਼ੀਰਾ : ** ** **

**Mr. Deputy Speaker** : This is no point of order. ਇਹ ਜਿਹੜਾ ਨਾਂ ਲਿਆ ਗਿਆ ਹੈ ਇਹ ਕਾਰਵਾਈ ਵਿਚੋਂ ਕੱਢਿਆ ਜਾਂਦਾ ਹੈ ।

ਸ੍ਰੀ ਰਮੇਸ਼ ਦੱਤ ਸ਼ਰਮਾ : ਇਸੇ ਤਰ੍ਹਾਂ ਡਿਪਟੀ ਸਪੀਕਰ ਸਾਹਿਬ ਮੈਂ ਕਹਿਣਾ ਚਾਹੁੰਦਾ ਹਾਂ ਕਿ ਟਰਾਂਸਪੋਰਟ ਵਿਭਾਗ ਨਾਲ ਸਬੰਧਤ ਮੰਗਾਂ ਹਨ, ਵਿੱਤ ਵਿਭਾਗ ਦੀਆਂ ਮੰਗਾਂ ਹਨ ਜਾਂ ਬਾਕੀ ਹੋਰ ਸਹਿਕਾਰਤਾ ਵਿਭਾਗ ਦੀਆਂ ਮੰਗਾਂ ਹਨ, ਇਹ ਸਾਰੀਆਂ ਬਿਲਕੁਲ ਨਾਰਮਲ ਮੰਗਾਂ ਹਨ । ਅੱਜ ਪੰਜਾਬ ਦੇ ਵਿੱਚ ਸਵੇਰੇ 6-00 ਵਜੇ ਬੱਸਾਂ ਚਲਣੀਆਂ ਆਰੰਭ ਹੋ ਜਾਂਦੀਆਂ ਹਨ ਅੌਰ ਰਾਤ ਤੱਕ ਚਲਦੀਆਂ ਰਹਿੰਦੀਆਂ ਹਨ ਜਦ ਕਿ ਪਹਿਲਾਂ ਸੂਰਜ ਚੜ੍ਹਣ ਤੋਂ ਪਹਿਲਾਂ ਬਸਾਂ ਨਹੀਂ ਚਲਦੀਆਂ ਹੁੰਦੀਆਂ ਸਨ ਇਸ ਤਰ੍ਹਾਂ ਕਰਨ ਨਾਲ ਪੰਜਾਬ ਸਰਕਾਰ ਦੀ ਆਮਦਨੀ ਵੀ ਵਧੀ ਹੈ ਅੌਰ ਅੱਗੇ ਨਾਲੋਂ ਬਜਟ ਵਿੱਚ ਫੰਡਜ਼ ਵੀ ਕਾਫੀ ਲਿਆਂਦੇ ਗਏ ਹਨ । ਇਸ ਤੋਂ ਬਾਅਦ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਹ ਕੋਈ ਮੈਜਾਰਟੀ ਜਾਂ ਮਿਨਾਰਟੀ ਦੀ ਗੱਲ ਨਹੀਂ । ਇਹ ਜਿਹੜੀਆਂ ਵੱਖ ਵੱਖ ਵਿਭਾਗਾਂ ਵਲੋਂ ਸਪਲੀਮੈਂਟਰੀ ਡੀਮਾਂਡਜ਼ ਰੱਖੀਆਂ ਗਈਆਂ ਹਨ ਮੈਂ ਸਮਝਦਾ ਹਾਂ ਕਿ ਇਹ ਅਨ-ਅਵ੍ਹਾਇਡੇਬਲ ਹਨ । ਕੋਈ ਵੀ ਸਰਕਾਰ ਆਵੇ, ਇਸ ਵਿਚ ਕੋਈ ਫਜ਼ੂਲ ਖਰਚੇ ਵਾਲੀ ਗੱਲ ਨਹੀਂ ਜਾਂ ਐਡਮਨਿਸਟਰੇਸ਼ਨ ਵਾਲੀ ਗੱਲ ਨਹੀਂ ਹੈ । ਮੈਂ ਇਨ੍ਹਾਂ ਮੰਗਾਂ ਦੇ ਹੱਕ ਵਿੱਚ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਨੂੰ ਯੂਨਾਨੀਮਸਲੀ ਪਾਸ ਕੀਤਾ ਜਾਣਾ ਚਾਹੀਦਾ ਹੈ ਅੌਰ ਦੋ ਚਾਰ ਦਿਨਾਂ ਦੇ ਵਿੱਚ ਹੀ ਬਜਟ ਵੀ ਆਉਣ ਵਾਲਾ ਹੈ । ਅੰਤ ਦੇ ਵਿੱਚ ਮੈਂ ਇਨ੍ਹਾਂ ਮੰਗਾਂ ਦੇ ਹੱਕ ਵਿੱਚ ਪ੍ਰੋੜਤਾ ਕਰਦਾ ਹਾਂ ਅੌਰ ਤੁਹਾਡਾ ਧੰਨਵਾਦ ਵੀ ਕਰਦਾ ਹਾਂ ਕਿ ਤੁਸੀਂ ਮੈਨੂੰ ਹਾਊਸ ਦੇ ਅੰਦਰ ਇਨ੍ਹਾਂ ਡੀਮਾਂਡਜ਼ ਤੇ ਬੋਲਣ ਲਈ ਟਾਇਮ ਦਿੱਤਾ ਹੈ । ਜੈ ਹਿੰਦ ।

---

Expunged as ordered by the Chair.

**ਡਾਕਟਰ ਹਰਬੰਸ ਲਾਲ (ਸਰਹਿੰਦ) :** ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਪੰਜਾਬ ਸਰਕਾਰ ਦੀਆਂ ਸਾਲ 1994-95 ਦੀਆਂ ਅਨੁਪੂਰਕ ਮੰਗਾਂ ਦੇ ਖਰਚੇ ਤੇ ਹੋ ਰਹੀ ਬਹਿਸ ਵਿੱਚ ਬੋਲਣ ਦਾ ਸਮਾਂ ਦਿੱਤਾ ਹੈ । ਮੇਰੇ ਤੋਂ ਪਹਿਲਾਂ ਸਾਡੇ ਮਾਨਯੋਗ ਮੈਂਬਰ ਸ੍ਰੀ ਰਮੇਸ਼ ਦੱਤ ਜੀ ਨੇ ਵੀ ਚਾਨਣਾ ਪਾਇਆ ਹੈ । ਮੈਂ ਤਾਂ ਜਿੰਨੀਆਂ ਵੀ ਡਿਮਾਂਡਜ਼ ਹਨ, ਉਨ੍ਹਾਂ ਵਿਚੋਂ ਸਿੰਚਾਈ ਤੇ ਬਿਜਲੀ ਤੇ ਗੱਲ ਕਰਨੀ ਚਾਹੁੰਦਾ ਹਾਂ ਕਿਉਂਕਿ ਗ੍ਰਹਿ, ਹੋਮ ਤੇ ਨਿਆਂ ਦੀਆਂ ਮੰਗਾਂ ਬਾਰੇ ਰਮੇਸ਼ ਜੀ ਨੇ ਕਾਫੀ ਗੱਲਾਂ ਕੀਤੀਆਂ ਹਨ। ਉਹ ਸਮਾਂ ਜਦੋਂ ਅੱਤਵਾਦ ਦਾ ਸਮਾਂ ਸੀ ਉਸ ਸਮੇਂ ਵਿੱਚ ਅੱਤਵਾਦੀ ਤਾਕਤਾਂ ਨੇ ਨਹਿਰਾਂ ਠੀਕ ਤਾਂ ਕੀ ਕਰਨੀਆਂ ਸਨ ਸਗੋਂ ਉਹ ਲੁਕ ਛਿਪ ਕੇ ਰਾਤ ਨੂੰ ਅਤੇ ਦਿਨ ਨੂੰ ਨਹਿਰਾਂ ਤੁੜਵਾਉਂਦੇ ਰਹੇ, ਸੂਏ ਤੁੜਵਾਉਂਦੇ ਰਹੇ, ਅਤੇ ਲੋਕਾਂ ਦੀਆਂ ਫਸਲਾਂ ਸਿੰਚਾਈ ਤੋਂ ਬਗੈਰ ਬਰਬਾਦ ਹੋ ਗਈਆਂ, ਘਰ ਬਰਬਾਦ ਹੋ ਗਏ । ਹਰ ਟਾਈਮ ਲੋਕ ਜਿਹੜੇ ਕਿ ਨਹਿਰਾਂ ਦੇ ਕਿਨਾਰਿਆਂ ਤੇ ਘਰ ਵਸਾ ਕੇ ਰਹਿੰਦੇ ਸਨ ਜਾਂ ਸੂਇਆਂ ਦੇ ਨੇੜੇ ਰਹਿੰਦੇ ਸਨ ਉਨ੍ਹਾਂ ਨੂੰ ਹਮੇਸ਼ਾਂ ਇਹੋ ਡਰ ਲਗਾ ਰਹਿੰਦਾ ਸੀ ਕਿ ਸਾਡੀ ਰਾਤ ਸੁਖੀ-ਸਾਂਦੀ ਨਿਕਲ ਜਾਵੇ ਕਿਤੇ ਅਸੀਂ ਪਾਣੀ ਵਿੱਚ ਹੀ ਨਾ ਰਾਤ ਨੂੰ ਹੜ੍ਹ ਜਾਈਏ । ਕਿਉਂਕਿ ਰੋਜ਼ ਇਹ ਖਬਰਾਂ ਆਉਂਦੀਆਂ ਸਨ ਕਿ ਅੱਜ ਰੋਪੜ ਦੀ ਨਹਿਰ ਤੋੜ ਦਿੱਤੀ ਗਈ, ਅੱਜ ਸਰਹਿੰਦ ਦੀ ਨਹਿਰ ਟੁੱਟ ਗਈ ਤੇ ਅੱਜ ਇਸ ਨਹਿਰ ਦੇ ਟੁੱਟਣ ਦਾ ਖਤਰਾ ਬਣਿਆ ਹੋਇਆ ਹੈ । ਮੈਂ ਕਹਾਂਗਾ ਕਿ ਸਰਦਾਰ ਬੇਅੰਤ ਸਿੰਘ ਹੋਰਾਂ ਦੀ ਕਿਰਪਾ ਨਾਲ, ਉਨ੍ਹਾਂ ਦੀ ਸਰਕਾਰ ਬਨਣ ਤੋਂ ਬਾਅਦ, ਇਹ ਠੀਕ ਹੈ ਕਿ ਪਿਛੇ ਜਿਹੇ ਹੜ੍ਹ ਆਏ ਤੇ ਉਨ੍ਹਾਂ ਨੇ ਉਸ ਸਮੇਂ ਜਦੋਂ ਸਰਕਾਰ ਬਣੀ ਨੂੰ ਅਜੇ ਇਕ ਸਾਲ ਹੀ ਹੋਇਆ ਸੀ ਅਤੇ ਜਿਸ ਪੈਨਲ ਨਾਲ ਅਮਨ ਤੇ ਸ਼ਾਂਤੀ ਆਈ ਸੀ, ਉਥੇ ਹੜ੍ਹਾਂ ਦੇ ਆਉਣ ਨਾਲ ਪੰਜਾਬ ਅੰਦਰ ਘਬਰਾਹਟ ਪੈਦਾ ਹੋਈ । ਪਰ ਮੈਂ ਕਹਾਂਗਾ ਕਿ ਸਰਦਾਰ ਬੇਅੰਤ ਸਿੰਘ ਹੋਰਾਂ ਦੀ ਕਿਰਪਾ ਨਾਲ ਸਰਕਾਰ ਨੇ ਉਸ ਮਾਹੌਲ ਤੇ ਕੰਟਰੋਲ ਕੀਤਾ । ਪਾਣੀ ਦੇ ਨਾਲ ਕਿੰਨੀਆਂ ਜਾਨਾਂ ਗਈਆਂ ਲੋਕਾਂ ਦੇ ਘਰ ਬਰਬਾਦ ਹੋ ਗਏ । ਉਸ ਤੋਂ ਬਾਅਦ ਜ਼ਿਮੀਦਾਰਾਂ ਦੀਆਂ ਫ਼ਸਲਾਂ ਬਰਬਾਦ ਹੋ ਗਈਆਂ ਸਨ । ਅਮਨ ਤੇ ਸ਼ਾਂਤੀ ਆਉਣ ਤੋਂ ਬਾਅਦ ਇਸ ਵੱਡੀ ਮੁਸ਼ਕਲ ਦਾ ਸਾਹਮਣਾ ਕਰਨਾ ਪੈ ਗਿਆ । ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਲੋਕਾਂ ਨੇ ਇਸ ਸਬੰਧ ਵਿੱਚ ਤਕੜੇ ਹੋਕੇ ਆਪਣੇ ਪਿੰਡਾਂ ਵਿੱਚ ਲੰਗਰ ਲਗਾਏ, ਪਸ਼ੂਆਂ ਲਈ ਚਾਰਾ ਦਿੱਤਾ, ਪਟਿਆਲਾ ਤੇ ਸਰਹਿੰਦ ਵਰਗੇ ਸ਼ਹਿਰਾਂ ਵਿੱਚ ਲੋਕਾਂ ਨੂੰ ਪਾਣੀ ਵਿਚੋਂ ਕੱਢ ਕੇ ਰਾਸ਼ਨ ਵਗੈਰਾ ਪਹੁੰਚਾਇਆ ਅਤੇ ਉਨ੍ਹਾਂ ਦੀ ਸਹਾਇਤਾ ਕੀਤੀ । ਉਸ ਸਮੇਂ ਪੰਜਾਬ ਦੇ ਲੋਕਾਂ ਨੇ ਇਕ ਭਾਈਚਾਰਕ ਸਾਂਝ ਦਿਖਾ ਕੇ ਉਸ ਮਾਹੌਲ ਦੇ ਵਿਚੋਂ ਪੰਜਾਬ ਨੂੰ ਬਾਹਰ ਕੱਢਿਆ । ਇਹ ਠੀਕ ਹੈ ਕਿ ਫ਼ਸਲਾਂ ਤਾਂ ਪਹਿਲਾਂ ਹੀ ਬਰਬਾਦ ਹੋਈਆਂ ਹੋਈਆਂ ਸਨ ਪਰ ਹੜ੍ਹਾਂ ਨੇ ਹੋਰ ਵੀ ਥੱਲੇ ਲਗਾ ਦਿੱਤੀਆਂ । ਪਰ ਪੰਜਾਬ ਦੇ ਲੋਕਾਂ ਨੇ ਆਪਣੀ ਭਾਈਚਾਰਕ ਸਾਂਝ ਦਾ ਸਬੂਤ ਦੇ ਕੇ, ਰਲ ਮਿਲ ਕੇ ਪੰਜਾਬ ਨੂੰ ਉਸ ਮਾਹੌਲ ਵਿਚੋਂ ਨਿਕਾਲਣ ਦੀ ਕੋਸ਼ਿਸ਼ ਕੀਤੀ । ਸਰਦਾਰ ਬੇਅੰਤ ਸਿੰਘ ਹੋਰਾਂ ਨੇ ਜਿਨ੍ਹਾਂ ਕਿਸਾਨਾਂ ਦੀਆਂ ਫ਼ਸਲਾਂ ਤਬਾਹ ਹੋਈਆਂ, ਜਿਨ੍ਹਾਂ ਲੋਕਾਂ ਦਾ ਨੁਕਸਾਨ ਹੋਇਆ, ਜਿਨ੍ਹਾਂ ਗਰੀਬਾਂ ਦੇ ਘਰ ਢਹਿ ਗਏ, ਉਨ੍ਹਾਂ ਲੋਕਾਂ ਨੂੰ ਵੱਧ ਤੋਂ ਵੱਧ ਰਾਹਤ ਦੇਣ ਦੀ ਕੋਸ਼ਿਸ਼ ਕੀਤੀ । ਮੈਂ ਦੱਸਦਾ ਹਾਂ ਕਿ ਪੰਜਾਬ ਦੇ ਉਨ੍ਹਾਂ ਲੋਕਾਂ ਨੇ

[ਡਾਕਟਰ ਹਰਬੰਸ ਲਾਲ]

ਅਤੇ ਪੰਜਾਬ ਦੀਆਂ ਉਨ੍ਹਾਂ ਸੰਸਥਾਵਾਂ ਨੇ ਇਹੋ ਜਿਹੇ ਸਮੇਂ ਵਿੱਚ ਵੱਧ ਤੋਂ ਵੱਧ ਹੜ੍ਹ ਪੀੜਤ ਫੰਡ ਵਿੱਚ ਰਾਹਤ ਦੇ ਕੇ ਸਰਦਾਰ ਬੇਅੰਤ ਸਿੰਘ ਹੋਰਾਂ ਦਾ ਮਾਣ ਵਧਾਇਆ ਅਤੇ ਨਵੀਂ ਭਾਈਚਾਰਕ ਸਾਂਝ ਉਭਰ ਕੇ ਸਾਹਮਣੇ ਆਈ। ਉਸ ਤੋਂ ਬਾਅਦ ਸਿੰਚਾਈ ਵਿਭਾਗ ਨੇ ਬੜੀ ਤੇਜ਼ੀ ਨਾਲ ਕੰਮ ਕੀਤਾ। ਜਿਹੜੀਆਂ ਨਹਿਰਾਂ ਟੁੱਟੀਆਂ ਹੋਈਆਂ ਸਨ, ਉਨ੍ਹਾਂ ਨੂੰ ਪੱਕਾ ਕੀਤਾ ਜਿਹੜੇ ਸੂਏ ਟੁੱਟੇ ਹੋਏ ਹਨ ਉਨ੍ਹਾਂ ਨੂੰ ਪੱਕਾ ਕੀਤਾ। ਇਸ ਨਾਲ ਕਿਸਾਨਾਂ ਨੂੰ ਕਾਫੀ ਰਾਹਤ ਪ੍ਰਾਪਤ ਹੋਈ। ਉਨ੍ਹਾਂ ਦੀਆਂ ਫਸਲਾਂ ਨੂੰ ਸਮੇਂ ਸਿਰ ਅਤੇ ਠੀਕ ਢੰਗ ਨਾਲ ਪਾਣੀ ਮਿਲਣ ਲਗ ਪਿਆ।

ਇਸ ਦੇ ਨਾਲ ਹੀ ਬਿਜਲੀ ਦੇ ਖੇਤਰ ਵਿਚ ਵੀ ਜੋ ਤਰੱਕੀ ਹੋਈ ਹੈ, ਸਰਦਾਰ ਬੇਅੰਤ ਸਿੰਘ ਹੋਰਾਂ ਦੀ ਸਰਕਾਰ ਦੀ ਕਿਰਪਾ ਨਾਲ, ਉਹ ਤੁਹਾਡੇ ਸਾਰਿਆਂ ਦੇ ਸਾਹਮਣੇ ਹੈ ਰਣਜੀਤ ਸਾਗਰ ਡੈਮ, ਤੁਹਾਨੂੰ ਪਤਾ ਹੀ ਹੈ ਕਿ ਕਿੰਨੀ ਦੇਰ ਤੋਂ ਰੁਕਿਆ ਹੋਇਆ ਸੀ ਅਤੇ ਰਾਵੀ ਨਦੀ ਜਿਸ ਦਾ ਵਹਾਅ ਸਦੀਆਂ ਤੋਂ ਪਾਕਿਸਤਾਨ ਵੱਲ ਜਾਂਦਾ ਸੀ, ਸਾਡੀ ਕਾਂਗਰਸ ਪਾਰਟੀ ਦੀ ਸਰਕਾਰ ਨੇ ਕਰੋੜਾਂ ਰੁਪਏ ਖਰਚ ਕਰਕੇ ਉਸ ਰਾਵੀ ਨਦੀ ਦਾ ਰੁੱਖ ਪਾਕਿਸਤਾਨ ਵੱਲੋਂ ਮੋੜ ਕੇ ਇਰੀਗੇਸ਼ਨ ਦੀ ਨਵੀਂ ਸਕੀਮ ਬਣਾ ਕੇ ਪੰਜਾਬ ਦੇ ਕਿਸਾਨਾਂ ਦੇ ਸਿਰ ਤੇ ਹੱਥ ਰੱਖਿਆ ਹੈ।

ਇਸ ਦੇ ਨਾਲ ਨਾਲ ਗੁਰੂ ਗੋਬਿੰਦ ਸਿੰਘ ਥਰਮਲ ਪਲਾਂਟ ਰੋਪੜ ਹੈ ਅੌਰ ਗੁਰੂ ਨਾਨਕ ਦੇਵ ਥਰਮਲ ਪਲਾਂਟ, ਬਠਿੰਡੇ ਵਿੱਚ ਹੈ। ਉਥੇ ਤੁਹਾਨੂੰ ਪਤਾ ਹੀ ਹੈ ਕਿ ਬਿਹਾਰ ਤੋਂ ਕੋਲੇ ਦੀਆਂ ਕਿੰਨੀਆਂ ਹੀ ਗੱਡੀਆਂ ਆਉਂਦੀਆਂ ਹਨ। ਬੜੀ ਤੇਜ਼ੀ ਨਾਲ ਬਿਜਲੀ ਦੇ ਇਸ ਤਰ੍ਹਾਂ ਦੇ ਹੋਰ ਪ੍ਰਾਜੈਕਟ ਲੱਗ ਰਹੇ ਹਨ। ਬਿਜਲੀ ਦੇ ਖੇਤਰ ਵਿੱਚ ਸਰਦਾਰ ਬੇਅੰਤ ਸਿੰਘ ਜੀ ਨੇ ਬੜੀ ਤੇਜ਼ੀ ਲਿਆਂਦੀ ਹੈ। ਮੈਂ ਇਨ੍ਹਾਂ ਦਾ ਧੰਨਵਾਦੀ ਹਾਂ। ਫਤਿਹਗੜ੍ਹ ਸਾਹਿਬ ਜ਼ਿਲ੍ਹੇ ਵਿੱਚ ਬਿਜਲੀ ਦੀ ਬੜੀ ਸ਼ਾਰਟੇਜ ਸੀ ਕਿਉਂਕਿ ਕਿਸਾਨਾਂ ਦੀ ਮੰਗ ਸੀ ਕਿ 66 ਕੇ. ਵੀ. ਗਰਿੱਡ ਲਗਾਇਆ ਜਾਵੇ। ਮੈਂ ਸਰਦਾਰ ਬੇਅੰਤ ਸਿੰਘ ਜੀ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ 220 ਕੇ.ਵੀ. ਗਰਿੱਡ ਲਗਾ ਕੇ ਦਿੱਤਾ। ਸੋ ਅੱਜ ਫਤਿਹਗੜ੍ਹ ਸਾਹਿਬ ਜ਼ਿਲ੍ਹੇ ਵਿੱਚ ਲੋਕਾਂ ਦੀ ਖਾਸ ਕਰਕੇ ਕਿਸਾਨਾਂ ਦੀ ਬਿਜਲੀ ਬਾਰੇ ਡਿਮਾਂਡ ਪੂਰੀ ਹੋਈ ਹੈ।

ਇਸੇ ਤਰ੍ਹਾਂ ਇੰਡਸਟਰੀ ਵੀ ਬੜੀ ਤਰੱਕੀ ਕਰ ਰਹੀ ਹੈ। ਅੱਤਵਾਦ ਦੇ ਸਮੇਂ ਵਿੱਚ ਇੰਡਸਟਰੀ ਪੰਜਾਬ ਵਿੱਚੋਂ ਦੂਸਰਿਆਂ ਸੂਬਿਆਂ ਵਿੱਚ ਚਲੀ ਗਈ ਸੀ ਪਰ ਲੋਕ ਦੂਸਰੇ ਸੂਬਿਆਂ ਵਿੱਚ ਜਾ ਕੇ ਖੁਸ਼ ਨਹੀਂ ਸਨ। ਸਰਦਾਰ ਬੇਅੰਤ ਸਿੰਘ ਜੀ ਨੇ ਪੰਜਾਬ ਵਿੱਚ ਅਮਨ ਸ਼ਾਂਤੀ ਲਿਆਂਦੀ। ਲੋਕਾਂ ਨੂੰ ਖਦਸ਼ਾ ਸੀ ਕਿ ਅਮਨ-ਸ਼ਾਂਤੀ ਨਹੀਂ ਆਉਣੀ ਪਰ ਅਮਨ ਸ਼ਾਂਤੀ ਪੰਜਾਬ ਵਿੱਚ ਆਈ। ਮੇਰੇ ਜ਼ਿਲ੍ਹੇ ਦੇ ਇੱਕ ਸ਼ਹਿਰ ਗੋਬਿੰਦ-ਗੜ੍ਹ ਜਿੱਥੋਂ ਇੰਡਸਟਰੀਲਿਸਟ ਵੀਰ ਬਾਹਰ ਚਲੇ ਗਏ ਸਨ, ਉਹ ਵਾਪਸ ਆਏ ਅੌਰ ਦੋ ਤਿੰਨ ਸੌ ਯੂਨਿਟ ਇੰਡਸਟਰੀ ਦੇ ਲਗਾਏ। ਸਮਾਲ ਸਕੇਲ ਇੰਡਸਟਰੀ ਲੱਗੀ। ਇਸੇ ਤਰ੍ਹਾਂ ਇਕ ਇੰਡਸਰੀਅਲ ਫੋਕਲ ਪੁਆਇੰਟ ਵੀ ਬਨਣ ਜਾ ਰਿਹਾ ਹੈ ਅੌਰ ਚਾਰੇ ਪਾਸੇ ਇੰਡਸਟਰੀ ਲੱਗੀ ਹੈ। ਇਸੇ ਤਰ੍ਹਾਂ ਅੱਤਵਾਦ ਤੋਂ ਪ੍ਰਭਾਵਿਤ ਇਲਾਕੇ ਅੰਮ੍ਰਿਤਸਰ ਵਿੱਚ ਰੌਣਕ ਸਿੰਘ ਵਰਗੇ ਇੰਡਸਟਰੀਲਿਸਟ ਇੰਡਸਟਰੀ ਲਗਾਉਣ

ਜਾ ਰਹੇ ਹਨ । ਇਸ ਕਰਕੇ ਇੰਡਸਟਰੀ ਐਰ ਇਰੀਗੇਸ਼ਨ ਬਾਰੇ ਜੋ ਡਿਮਾਂਡਜ਼ ਰੱਖੀਆਂ ਗਈਆਂ ਹਨ, ਇਹ ਬਹੁਤ ਜ਼ਰੂਰੀ ਹਨ । ਸਾਡਾ ਸੂਬਾ ਖੇਤੀ ਪ੍ਰਧਾਨ ਸੂਬਾ ਹੈ । ਇਥੇ ਇਰੀਗੇਸ਼ਨ ਦੀ ਬਹੁਤ ਮਹੱਤਤਾ ਹੈ । ਇਸ ਦੇ ਨਾਲ ਨਾਲ ਬਿਜਲੀ ਵੀ ਸਾਡੇ ਜੀਵਨ ਦਾ ਅੰਗ ਬਣ ਚੁੱਕੀ ਹੈ । ਪਿੰਡਾਂ ਵਿੱਚ ਚੌਵੀ ਘੰਟੇ ਬਿਜਲੀ ਦੇਣ ਦੀਆਂ ਜੋ ਸਕੀਮਾਂ ਚਲਾਈਆਂ ਜਾ ਰਹੀਆਂ ਹਨ, ਉਸ ਲਈ ਮੈਂ ਸਰਕਾਰ ਦਾ ਧੰਨਵਾਦੀ ਹਾਂ । ਇਨ੍ਹਾਂ ਸਕੀਮਾਂ ਉਪਰ ਵੀ ਖਰਚ ਹੁੰਦਾ ਹੈ । ਮੈਂ ਕਹਾਂਗਾ ਕਿ ਪਹਿਲਾਂ ਵੀ ਕਈ ਸਰਕਾਰਾਂ ਬਣੀਆਂ । ਮੈਨੂੰ 20-22 ਸਾਲ ਪਿੰਡ ਵਿੱਚ ਰਹਿੰਦੇ ਹੋ ਗਏ ਹਨ ਪਰ ਜਿੰਨਾ ਗੰਦ ਇਸ ਸਰਕਾਰ ਨੇ ਪਿੰਡਾਂ ਦਾ ਕੱਢਿਆ ਹੈ। ਉਹ ਹੋਰ ਕੋਈ ਸਰਕਾਰ ਨਹੀਂ ਕੱਢ ਸਕੀ । ਸਰਦਾਰ ਬੇਅੰਤ ਸਿੰਘ ਜੀ ਨੇ ਪਿੰਡਾਂ ਦੇ ਲੋਕਾਂ ਦੇ ਸਿਰ ਤੇ ਹੱਥ ਰੱਖਿਆ ਹੈ, ਪਿੰਡਾਂ ਵਿੱਚ ਉਨਤੀ ਹੋ ਰਹੀ ਹੈ, ਉਨਾਂ ਨੇ ਪਿੰਡ ਤੇ ਲੋਕਾਂ ਦਾ ਜੀਵਨ ਪੱਧਰ ਉਚਾ ਕੀਤਾ ਹੈ, ਲੋਕਾਂ ਨੂੰ ਜਿਉਣ ਦਾ ਢੰਗ ਸਿਖਾ ਦਿੱਤਾ ਹੈ ।

ਇਸ ਦੇ ਨਾਲ ਨਾਲ ਸਿੱਖਿਆ ਦੇ ਖੇਤਰ ਵਿੱਚ ਵੀ ਬਹੁਤ ਤਰੱਕੀ ਹੋਈ ਹੈ । ਉਸ ਲਈ ਮੈਂ ਸਰਕਾਰ ਦਾ ਧੰਨਵਾਦੀ ਹਾਂ । ਸਪੀਕਰ ਸਾਹਿਬ, ਇੱਕ ਦਿਨ ਮੈਂ ਆਪਣੇ ਹਲਕੇ ਦੇ ਇੱਕ ਪਿੰਡ ਰੈਲੋਂ ਵਿਖੇ ਗਿਆ । ਉਥੋਂ ਦੇ ਲੋਕਾਂ ਨੇ ਕਿਹਾ ਕਿ ਇਸ ਸਰਕਾਰ ਤੋਂ ਪਹਿਲਾਂ ਤਿੰਨ ਅਕਾਲੀ ਸਰਕਾਰਾਂ ਬਣੀਆਂ । ਸਾਰੀਆਂ ਨੇ ਸਕੂਲ ਅਪਗਰੇਡ ਕਰਨ ਦੀ ਗੱਲ ਕੀਤੀ ਪਰ ਅਪਗਰੇਡ ਕਿਸੇ ਨੇ ਵੀ ਨਹੀਂ ਕੀਤਾ । ਮੈਂ ਉਨ੍ਹਾਂ ਲੋਕਾਂ ਨੂੰ ਕਿਹਾ ਕਿ ਸਕੂਲ ਅਪਗਰੇਡ ਕਰਵਾਵਾਂਗਾ ਐਰ ਛੇ ਮਹੀਨੇ ਦੇ ਅੰਦਰ ਅੰਦਰ ਉਹ ਸਕੂਲ ਅਪਗਰੇਡ ਹੋ ਗਿਆ । ਉਥੇ ਕਲਾਸਾਂ ਲੱਗਣ ਲੱਗੀਆਂ ਹਨ । ਚਾਲੀ-ਚਾਲੀ ਸਾਲ ਤੋਂ ਜਿਹੜੇ ਹਾਇ ਸਕੂਲ, ਮਿਡਲ ਸਕੂਲ ਕੋਈ ਸਰਕਾਰ ਅਪਗਰੇਡ ਨਾ ਕਰ ਸਕੀ, ਉਹ ਅੱਜ ਇਸ ਸਰਕਾਰ ਨੇ ਅਪਗਰੇਡ ਕੀਤੇ । ਅੱਜ ਹਰੇਕ ਪਿੰਡ ਵਿੱਚ ਲੋਕਾਂ ਨੂੰ ਇਹ ਆਸ ਬੱਝੀ ਹੈ ਕਿ ਹੁਣ ਸਾਡੇ ਸਕੂਲ ਅਪਗਰੇਡ ਹੋਣਗੇ ਐਰ ਮੇਰੇ ਫਤਿਹਗੜ੍ਹ ਸਾਹਿਬ ਜ਼ਿਲ੍ਹੇ ਵਿੱਚ ਪਿੱਛੇ ਜਿਹੇ 14-15 ਸਕੂਲ ਅਪਗਰੇਡ ਹੋਏ ਐਰ ਹੁਣ ਇਸ ਸੈਸ਼ਨ ਵਿੱਚ ਹੋਰ ਨਵੇਂ ਸਕੂਲ ਅਪਗਰੇਡ ਹੋਣ ਜਾ ਰਹੇ ਹਨ । ਇਹ ਠੀਕ ਹੈ ਕਿ ਪੰਜਾਬ ਅੰਦਰ ਖੁਰਾਕ ਅੱਛੀ ਹੈ। ਪੰਜਾਬ ਦੇ ਲੋਕ ਮਿਹਨਤੀ ਹਨ, ਪੰਜਾਬ ਦੇ ਲੋਕ ਦ੍ਰਿੜ ਨਿਸਚੇ ਵਾਲੇ ਹਨ ਅਤੇ ਸੱਚੇ-ਸੁੱਚੇ ਹਨ । ਪਰ ਪੰਜਾਬ ਵਿੱਚ ਅਨਪੜ੍ਹਤਾ ਕਾਫੀ ਸੀ ਕਿਉਂਕਿ ਦੂਸਰੇ ਸੂਬਿਆਂ ਵਿੱਚ ਪੰਜਾਬ ਦੇ ਲੋਕ ਜਦ ਜਾਂਦੇ ਸਨ ਤਾਂ ਉਥੇ ਇੰਗਲਿਸ਼ ਮੀਡੀਅਮ ਹੁੰਦਾ ਸੀ ਜਾਂ ਹੋਰ ਹੁੰਦਾ ਸੀ । ਸੋ ਇਸ ਕਰ ਕੇਐਜੂਕੇਸ਼ਨ ਦੇ ਖੇਤਰ ਵਿੱਚ ਜੋ ਤਰੱਕੀ ਕੀਤੀ ਹੈ, ਇਸ ਵਿੱਚ ਸਕੂਲਾਂ ਦੀ ਅੱਪਗ੍ਰੇਡੇਸ਼ਨ ਕਰਕੇ, ਖਾਸ ਕਰਕੇ ਜਿਹੜੀਆਂ ਸਾਡੀਆਂ ਬੱਚੀਆਂ ਜਿਨ੍ਹਾਂ ਨੂੰ ਸਾਡੇ ਲੋਕ ਪੰਜਵੀਂ ਤੋਂ ਬਾਅਦ ਦੂਸਰੇ ਸਕੂਲਾਂ ਦੇ ਵਿੱਚ ਭੇਜਦੇ ਨਹੀਂ ਸਨ ਹੁਣ ਉਹ ਉੱਚ ਸਿਖਸ਼ਾ ਉਥੇ ਹੀ ਪ੍ਰਾਪਤ ਕਰਨਗੀਆਂ । ਬਾਕੀ ਜਦੋਂ ਅਸੰਬਲੀ ਦੇ ਇਲੈਕਸ਼ਨ ਤੋਂ ਬਾਅਦ ਕਿਸੇ ਪਿੰਡ ਜਾਂਦੇ ਸੀ ਤਾਂ ਉਹ ਕਹਿੰਦੇ ਸੀ ਕਿ ਸਾਡੇ ਪਿੰਡ ਇੱਕ ਟੀਚਰ ਆ ਗਿਆ, ਸਾਡੇ ਪਿੰਡ ਦੋ ਟੀਚਰ ਆ ਗਏ ਅਤੇ ਇਸ ਤਰ੍ਹਾਂ 70% ਮੁਸ਼ਕਲ ਹਲ ਹੋ ਗਈ ਹੈ । ਬਾਕੀ 11 ਹਜ਼ਾਰ ਟੀਚਰ ਹੋਰ ਨਵੇਂ ਰੱਖ ਰਹੇ ਹਾਂ ਕਿਉਂਕਿ ਕਈ ਨਵੇਂ ਸਕੂਲ ਅਪਗ੍ਰੇਡ ਹੋ ਰਹੇ ਹਨ । ਸੋ, ਐਜੂਕੇਸ਼ਨ ਬਾਰੇ ਜੋ ਮੁਸ਼ਕਲਾਂ ਹਨ, ਉਹ ਦਿਨ ਪ੍ਰਤੀ ਦਿਨ

[ਡਾਕਟਰ ਹਰਬੰਸ ਲਾਲ]

ਹੱਲ ਹੁੰਦੀਆਂ ਜਾਣੀਆਂ ਹਨ । ਜੋ ਐਜੂਕੇਸ਼ਨ ਸਬੰਧੀ ਡਿਮਾਂਡ ਹੈ, ਇਹ ਜ਼ਰੂਰੀ ਹੈ ਕਿਉਂਕਿ ਜਿਹੜੇ ਸਾਡੇ ਬੱਚੇ ਹਨ ਉਹ ਸਾਡੇ ਦੇਸ਼ ਦਾ ਭਵਿੱਖ ਹਨ । ਉਨ੍ਹਾਂ ਨੂੰ, ਉਨ੍ਹਾਂ ਦੇ ਭਵਿੱਖ ਨੂੰ ਉੱਜਵਲ ਕਰਨ ਵਾਸਤੇ ਸ਼ਿਖਸ਼ਾ ਦੇ ਖੇਤਰ ਲਈ ਜੋ ਵੀ ਕਦਮ ਸਰਕਾਰ ਨੇ ਚੁੱਕੇ ਹਨ, ਉਨ੍ਹਾਂ ਨੂੰ ਨੇਪਰੇ ਚਾੜ੍ਹੋ, ਤਕੜੇ ਹੋ ਕੇ ਚਾੜ੍ਹੋ ਤਾਂਕਿ ਸਾਡੇ ਪੰਜਾਬ ਦੇ ਲੋਕ ਪੜ੍ਹ ਲਿਖ ਸਕਣ । ਪੰਜਾਬੀ ਸੂਬੇ ਦਾ ਨਾਂ ਭਾਰਤ ਦੇਸ਼ ਵਿਚ ਹੀ ਨਹੀਂ ਦੁਨੀਆਂ ਵਿੱਚ ਲਿਆ ਜਾਂਦਾ ਹੈ ਕਿਉਂਕਿ ਪੰਜਾਬ ਸਾਡੇ ਦੇਸ਼ ਦਾ ਚਿਹਰਾ ਹੈ । ਅਗਰ ਚਿਹਰਾ ਠੀਕ ਹੈ ਤਾਂ ਮੈਂ ਕਹਾਂਗਾ ਕਿ ਹਿੰਦੁਸਤਾਨ ਠੀਕ ਹੈ, ਅਗਰ ਪੰਜਾਬ ਅੱਜ ਖੁਸ਼ਹਾਲ ਹੈ ਤਾਂ ਮੈਂ ਕਹਾਂਗਾ ਕਿ ਸਾਰਾ ਹਿੰਦੁਸਤਾਨ ਖੁਸ਼ਹਾਲ ਹੈ ।

ਜੇ ਅੱਜ ਮੈਂ ਕਹਾਂ ਕਿ ਜਿਸ ਢੰਗ ਨਾਲ ਪੰਜਾਬ ਵਿੱਚ ਹਰ ਖੇਤਰ ਵਿੱਚ ਤਰੱਕੀ ਹੋ ਰਹੀ ਹੈ, ਉਸ ਦੇ ਨਾਲ ਅੱਜ ਸਾਰਾ ਭਾਰਤ ਦੇਸ਼ ਖੁਸ਼ਹਾਲ ਹੋਇਆ ਹੈ । ਸਾਡੇ ਪੰਜਾਬ ਦੇ ਲੋਕ ਸਾਰੇ ਸੂਬਿਆਂ ਵਿੱਚ ਰਹਿੰਦੇ ਹਨ । ਅੱਜ ਅਗਰ ਪੰਜਾਬ ਵਿੱਚ ਕੋਈ ਉਸ ਤਰ੍ਹਾਂ ਦੀ ਗੱਲ ਹੁੰਦੀ ਹੈ ਤਾਂ ਉਨ੍ਹਾਂ ਲੋਕਾਂ ਨੂੰ, ਔਰ ਜਿਹੜੇ ਬਾਹਰਲੇ ਮੁਲਕਾਂ ਵਿਚ ਰਹਿੰਦੇ ਹਨ, ਉਨ੍ਹਾਂ ਨੂੰ ਉਸ ਗੱਲ ਦਾ ਸਾਹਮਣਾ ਕਰਨਾ ਪੈਂਦਾ ਹੈ । ਅੱਜ ਅਗਰ ਪੰਜਾਬ ਖੁਸ਼ਹਾਲ ਹੈ, ਪੰਜਾਬ ਵਿੱਚ ਅਮਨ ਸ਼ਾਂਤੀ ਹੈ ਤਾਂ ਸਾਰੇ ਭਾਰਤ ਦੇਸ਼ ਵਿੱਚ ਰਹਿੰਦੇ ਲੋਕ ਇਸ ਦਾ ਆਨੰਦ ਮਾਣ ਰਹੇ ਹਨ, ਬਾਹਰਲੇ ਦੇਸ਼ਾਂ ਵਿੱਚ ਰਹਿੰਦੇ ਲੋਕ ਇਸ ਦਾ ਆਨੰਦ ਮਾਣ ਰਹੇ ਹਨ ।

ਬਾਕੀ ਚੋਣਾਂ ਦੀ ਗੱਲ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਮੁੱਖ ਮੰਤਰੀ ਬਣੇ, ਇਲੈਕਸ਼ਨ ਹੋਏ, ਚੋਣਾਂ ਹੋਈਆਂ । ਉਸ ਤੋਂ ਬਾਅਦ ਅਕਾਲੀ ਪਾਰਟੀ ਦੇ ਲੋਕ ਪੁਰਾਣੇ ਚੁਣੇ ਹੋਏ ਸਰਪੰਚਾਂ ਤੋਂ ਅਸਤੀਫੇ ਦਿਵਾਉਣ ਲੱਗੇ । ਕਿਉਂਕਿ ਚੋਣਾਂ ਲੜਨ ਦੌਰਾਨ ਅਕਾਲੀ ਪਾਰਟੀ ਦੇ ਲੋਕਾਂ ਨੇ ਬਾਈਕਾਟ ਕਰ ਰੱਖਿਆ ਸੀ ਅਤੇ ਚੋਣਾਂ ਹੋਣ ਤੋਂ ਬਾਅਦ ਸਰਦਾਰ ਬੇਅੰਤ ਸਿੰਘ ਮੁੱਖ ਮੰਤਰੀ ਬਣ ਗਏ । ਇਨ੍ਹਾਂ ਤੋਂ ਇਹ ਗੱਲ ਜਰੀ ਨਾ ਜਾਵੇ ਕਿ ਬੜੀ ਕੋਸ਼ਿਸ਼ ਕਰਕੇ ਜਿਹੜੀ ਬੇਅੰਤ ਸਿੰਘ ਦੀ ਕਾਂਗਰਸ ਪਾਰਟੀ ਦੀ ਸਰਕਾਰ ਬਣੀ ਹੈ, ਉਹ ਪੰਜਾਬ ਵਿਚ ਅਮਨ-ਅਮਾਨ ਲਿਆ ਕੇ ਕਾਂਗਰਸ ਦਾ ਨਾਂ ਉਚਾ ਨਾ ਕਰ ਸਕੇ । ਪਰ ਮੈਂ ਕਹਾਂਗਾ ਕਿ ਅਕਾਲ ਪੁਰਖ ਉਸ ਆਦਮੀ ਦੀ ਮੱਦਦ ਕਰਦਾ ਹੈ ਜਿਸ ਦੀ ਸੋਚ ਸੱਚੀ ਹੋਵੇ, ਲੋਕਾਂ ਦੀ ਸੇਵਾ ਕਰਨ ਦੀ ਭਾਵਨਾ ਹੋਵੇ, ਜੋ ਸਾਂਝੀਵਾਲਤਾ ਦੇ ਸੰਕਲਪ ਵਾਲਾ ਹੋਵੇ । ਜਿਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਨੇ ਕਿਹਾ :

ਮਾਨਸ ਕੀ ਜਾਤਿ ਸਭਹਿ ਏਕੈ ਹੀ ਪਹਿਚਾਨਬੋ ॥

ਸਾਡੇ ਲਈ ਤਾਂ ਸਾਰੇ ਮਨੁੱਖ ਇੱਕ ਹੀ ਹਨ । ਗੁਰੂ ਤੇਗ ਬਹਾਦਰ ਜੀ ਨੇ ਦਿੱਲੀ ਵਿਚ ਸੀਸ ਦਿੱਤਾ, ਉਹ ਸਮੁੱਚੇ ਹਿੰਦੁਸਤਾਨ ਵਾਸਤੇ ਦਿੱਤਾ ਨਾ ਕਿ ਇਕ ਫਿਰਕੇ ਵਾਸਤੇ, ਨਾ ਕਿ ਦੂਸਰੇ ਫਿਰਕੇ ਵਾਸਤੇ, ਨਾ ਹਿੰਦੂ ਵਾਸਤੇ, ਨਾ ਸਿੱਖ ਵਾਸਤੇ । ਉਨ੍ਹਾਂ ਨੇ ਸਮੁੱਚੇ ਭਾਰਤ ਦੇਸ਼ ਵਿਚ ਰਹਿੰਦੇ ਲੋਕਾਂ ਵਾਸਤੇ ਸੀਸ ਦਿੱਤਾ । ਸੋ, ਇਹ ਲੋਕ ਧਰਮ ਦੇ ਨਾਂ ਤੇ ਲੋਕਾਂ ਦੇ ਜਜ਼ਬਾਤ ਭੜਕਾਉਂਦੇ ਰਹੇ । ਮੈਂ ਧੰਨਵਾਦੀ ਹਾਂ ਉਸ ਅਕਾਲ ਪੁਰਖ ਦਾ ਜਿਨ੍ਹਾ ਨੇ ਸਾਨੂੰ ਮਹਾਂਪੁਰਸ਼ ਸਰਦਾਰ ਬੇਅੰਤ ਸਿੰਘ ਜਿਹੇ ਮੁੱਖ ਮੰਤਰੀ, ਜਿਨ੍ਹਾਂ ਨੇ ਪੰਜਾਬ ਦੇ ਲੋਕਾਂ ਦੀ ਜਿਨ੍ਹਾਂ ਦੀ ਆਸ ਟੁੱਟੀ ਹੋਈ ਸੀ ਕਿ ਇਥੇ ਅਮਨ-ਸ਼ਾਂਤੀ ਨਹੀਂ ਹੋ ਸਕਦੀ ਅੱਜ ਉਨ੍ਹਾਂ ਦੀ

ਟੁੱਟੀ ਹੋਈ ਉਮੀਦ ਜਗਾਈ ਹੈ । ਅੱਜ ਮੁੜ ਪੰਜਾਬ ਵਿਚ ਰੌਸ਼ਨੀ ਹੈ. ਅੱਜ ਮੁੜ ਪੰਜਾਬ ਵਿਚ ਮੇਲੇ ਲੱਗਣ ਲੱਗੇ ਹਨ, ਅੱਜ ਪੰਜਾਬ ਦੇ ਲੋਕ-ਗੀਤ ਜਿਨ੍ਹਾਂ ਵਿਚ ਪੰਜਾਬ ਜਿਉਂਦਾ ਜਾਗਦਾ ਹੈ, ਪੰਜਾਬੀ ਲੋਕਾਂ ਦਾ ਹੌਂਸਲਾ ਪੰਜਾਬੀ ਲੋਕਾਂ ਦੀ ਮਿਹਨਤ ਨਜ਼ਰ ਆਉਂਦੀ ਹੈ । ਅੱਜ ਉਹ ਕੁਰਬਾਨੀਆਂ ਜਿਹੜੀਆਂ ਜਲ੍ਹਿਆਂ ਵਾਲੇ ਬਾਗ ਵਿਚ ਪੰਜਾਬੀਆਂ ਨੇ ਦਿੱਤੀਆਂ, ਦੇਸ਼ ਆਜ਼ਾਦ ਕਰਨ ਵਾਸਤੇ ਜੋ ਕੁਰਬਾਨੀਆਂ ਪੰਜਾਬ ਦੇ ਲੋਕਾਂ ਨੇ ਦਿੱਤੀਆਂ ਉਨ੍ਹਾਂ ਦੀ ਸਾਨੂੰ ਕਦਰ ਕਰਨੀ ਚਾਹੀਦੀ ਹੈ । ਮੈਂ ਕਹਾਂਗਾ ਕਿ ਠੀਕ ਹੈ, 10 ਸਾਲ ਇਥੇ ਕਾਲੇ ਬਦੱਲ ਛਾਏ ਰਹੇ, ਨਿੱਤ ਦਿਨ ਲੋਕ ਮਰੇ । ਪਰ ਅੱਜ ਸਰਦਾਰ ਬੇਅੰਤ ਸਿੰਘ, ਮੁੱਖ ਮੰਤਰੀ ਨੇ ਗੱਦੀ ਸੰਭਾਲਣ ਤੋਂ ਬਾਅਦ ਦਿਨ ਪ੍ਰਤੀ ਦਿਨ ਪੰਜਾਬ ਦੇ ਲੋਕਾਂ ਨੂੰ ਆਜ਼ਾਦੀ, ਪੰਜਾਬ ਦੇ ਲੋਕਾਂ ਨੂੰ ਅਮਨ-ਸ਼ਾਂਤੀ ਦੀਆਂ ਲੀਹਾਂ ਤੇ ਲਿਆ ਕੇ ਅੱਜ ਪੰਜਾਬ ਨੂੰ ਵਿਕਾਸ ਦੀਆਂ ਚੜ੍ਹਦੀਆਂ ਕਲਾਂ ਵਿਚ ਕੀਤਾ ਹੈ । ਸੋ, ਜਿੰਨੀਆਂ ਡਿਮਾਂਡਜ਼ ਰੱਖੀਆਂ ਗਈਆਂ ਇਨ੍ਹਾਂ ਵਿਚ ਸੂਚਨਾ ਤੇ ਲੋਕ ਸੰਪਰਕ ਡਿਪਾਰਟਮੈਂਟ ਦੀ ਡਿਮਾਂਡ ਹੈ, ਇਹ ਵੀ ਬੜੀ ਜ਼ਰੂਰੀ ਹੈ । ਅੱਜ ਲੋਕਾਂ ਨੂੰ ਜਾਗਰੂਕ ਕਰਨਾ ਬੜਾ ਜ਼ਰੂਰੀ ਹੈ । ਜੋ ਸਰਦਾਰ ਬੇਅੰਤ ਸਿੰਘ ਨੇ ਸ਼ਡਿਊਲਡ ਕਾਸਟ ਲੋਕਾਂ ਵਾਸਤੇ, ਬੈਕਵਰਡ ਕਲਾਸ ਲੋਕਾਂ ਵਾਸਤੇ ਕਿਸਾਨਾਂ ਵਾਸਤੇ, ਹੋਰ ਵਪਾਰੀਆਂ ਵਾਸਤੇ ਜੋ ਵੀ ਸਹੂਲਤਾਂ ਦਿੱਤੀਆਂ ਹਨ, ਉਨ੍ਹਾਂ ਨੂੰ ਹੇਠਲੇ ਪੱਧਰ ਤੱਕ ਪਹੁੰਚਾਉਣ ਵਾਸਤੇ ਸਾਨੂੰ ਸੂਚਨਾ ਅਤੇ ਲੋਕ ਸੰਪਰਕ ਵਿਭਾਗ ਦੀ ਬੜੀ ਲੋੜ ਹੈ ਕਿਉਂਕਿ ਅੱਜ ਕੁਝ ਸ਼ਕਤੀਆਂ ਸਾਡੇ ਅਮਨ ਨੂੰ ਬਰਦਾਸ਼ਤ ਨਹੀਂ ਕਰਦੀਆਂ । ਪੰਜਾਬ ਦੇ ਵਿਚ ਜੋ ਅਮਨ ਤੇ ਸ਼ਾਂਤੀ ਬਹਾਲ ਹੋਈ ਹੈ ਉਸ ਨੂੰ ਉਹ ਪਸੰਦ ਨਹੀਂ ਕਰਦੀਆਂ ਔਰ ਉਹ ਆਪਣੀ ਪੂਰੀ ਕੋਸ਼ਿਸ਼ ਵਿਚ ਹਨ ਕਿ ਇਥੇ ਅਮਨ ਔਰ ਸ਼ਾਂਤੀ ਨੂੰ ਭੰਗ ਕੀਤਾ ਜਾਵੇ । ਮੈਂ ਕਹਾਂਗਾ ਕਿ ਸਰਦਾਰ ਬੇਅੰਤ ਸਿੰਘ ਜੀ ਇਕ ਬੜੇ ਤਕੜੇ ਔਰ ਮਜ਼ਬੂਤ ਇਨਸਾਨ ਹਨ ਜਿਨ੍ਹਾਂ ਨੇ ਪੰਜਾਬ ਦੇ ਲੋਕਾਂ ਦਾ ਦਿਲ ਜਿੱਤਿਆ ਹੈ ਅਤੇ ਪੰਜਾਬ ਨੂੰ ਅਮਨ ਔਰ ਸ਼ਾਂਤੀ ਦੇ ਰਾਹ ਤੇ ਲਿਆਂਦਾ ਹੈ । ਜਿਹੜੀਆਂ ਤਾਕਤਾਂ ਪੰਜਾਬ ਦੇ, ਦੇਸ਼ ਦੇ ਹਾਲਾਤ ਵਿਗਾੜਨ ਵਾਸਤੇ ਆਪ-ਣੀਆਂ ਕੋਸ਼ਿਸ਼ ਕਰ ਰਹੀਆਂ ਹਨ ਉਨ੍ਹਾਂ ਤੋਂ ਇਥੇ ਦੇ ਲੋਕਾਂ ਨੂੰ ਜਾਗਰੂਕ ਕਰਨ ਵਾਸਤੇ ਸੂਚਨਾ ਅਤੇ ਲੋਕ ਸੰਪਰਕ ਮਹਿਕਮੇ ਦੇ ਲਈ ਜੋ ਡਿਮਾਂਡਜ਼ ਆਈਆਂ ਹਨ. ਉਹ ਬਹੁਤ ਜਾਇਜ਼ ਹਨ ।

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਆਮ ਪ੍ਰਸ਼ਾਸਨ ਵਿਚ ਲੋਕਾਂ ਦਾ ਮਨ ਸਰਦਾਰ ਬੇਅੰਤ ਸਿੰਘ ਜੀ ਨੇ ਜਿੱਤਿਆ ਹੈ । ਇਥੇ ਮੇਰੇ ਕੁਝ ਭਰਾ ਕਹਿੰਦੇ ਹਨ ਕਿ ਮੁਲਾਜ਼ਮਾਂ ਵਾਸਤੇ ਇਸ ਸਰਕਾਰ ਨੇ ਕੁਝ ਨਹੀਂ ਕੀਤਾ । ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਨੂੰ ਹਰਿਆਣੇ ਦੇ ਕੁਝ ਮੁਲਾਜ਼ਮ ਭਰਾ ਮਿਲੇ ਅਤੇ ਕਹਿਣ ਲਗੇ ਕਿ ਤੁਸੀਂ ਸਾਡੇ ਵਾਸਤੇ ਵੀ ਕੁਝ ਡਿਮਾਂਡ ਕਰਿਆ ਕਰੋ । ਮੈਂ ਉਨ੍ਹਾਂ ਨੂੰ ਪੁਛਿਆ ਕਿ ਤੁਹਾਡੀ ਕੀ ਡੀਮਾਂਡ ਹੈ ਤਾਂ ਉਨ੍ਹਾਂ ਨੇ ਦੱਸਿਆ ਕਿ ਸਾਡੀ ਡਿਮਾਂਡ ਹੈ ਕਿ ਸਾਡੇ ਗਰੇਡ ਪੰਜਾਬ ਸਰਕਾਰ ਦੇ ਮੁਲਾਜ਼ਮਾਂ ਬਰਾਬਰ ਸਾਨੂੰ ਮਿਲਣੇ ਚਾਹੀਦੇ ਹਨ । ਤੁਸੀਂ ਡਿਪਟੀ ਸਪੀਕਰ ਸਾਹਿਬ, ਆਪ ਹੀ ਅੰਦਾਜ਼ਾ ਲਗਾਉ ਕਿ ਜੋ ਦੂਸਰੀ ਸਟੇਟ ਦੇ ਮੁਲਾਜ਼ਮ ਇਹ ਮੰਗ ਕਰਦੇ ਹਨ ਕਿ ਸਾਡੇ ਗਰੇਡ ਪੰਜਾਬ ਦੇ ਮੁਲਾਜ਼ਮਾਂ ਦੇ ਬਰਾਬਰ ਕਰੋ ਤਾਂ ਇਥੇ ਦੇ ਮੁਲਾਜ਼ਮਾਂ ਦੇ ਗਰੇਡ ਕਿੰਨੇ ਅੱਛੇ ਹੋਣਗੇ । ਮੈਂ ਇਹ ਹੀ ਕਹਿਣਾ ਚਾਹੁੰਦਾ ਹਾਂ ਕਿ ਪਿਛੇ ਜਿਹੇ ਲੁਧਿਆਣਾ ਵਿਚ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਵਿਚ ਜਿਹੜੇ ਵੀਰ ਕੰਮ ਕਰਦੇ ਹਨ ਉਨ੍ਹਾਂ ਨੇ ਹੜਤਾਲ ਕੀਤੀ ਸੀ ਔਰ ਤਕਰੀਬਨ 20-25 ਸਾਲਾਂ ਤੋਂ ਉਨ੍ਹਾਂ ਦੀਆਂ

[ਡਾਕਟਰ ਹਰਬੰਸ ਲਾਲ]

ਡੀਮਾਂਡਜ਼ ਲਟਕਦੀਆਂ ਆ ਰਹੀਆਂ ਸਨ । ਜਦੋਂ ਸਾਡੇ ਮੁੱਖ ਮੰਤਰੀ ਸਾਹਿਬ ਲਖਨਊ ਤੋਂ ਵਾਪਸ ਆਏ ਤਾਂ ਉਨ੍ਹਾਂ ਨੇ ਉਥੇ ਜਾ ਕੇ ਉਨ੍ਹਾਂ ਦੀਆਂ ਡੀਮਾਂਡਜ਼ ਸੁਣ ਕੇ ਕਿਹਾ ਕਿ ਇਨ੍ਹਾਂ ਨੂੰ ਵੀ ਸਹੂਲਤਾਂ ਦਿੱਤੀਆਂ ਜਾਣ ਤਾਂ ਕਿ ਇਹ ਲੋਕ ਵੀ ਪੰਜਾਬ ਵਿਚ ਹੋਈ ਅਮਨ ਅਤੇ ਸ਼ਾਂਤੀ ਦਾ ਅਨੰਦ ਮਾਣ ਸਕਣ ।

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਹਿਕਾਰਤਾ ਦਾ ਜੋ ਮਹਿਕਮਾ ਹੈ, ਕੋਆਪਰੇਟਿਵ ਦਾ ਜੋ ਮਹਿਕਮਾ ਹੈ, ਇਸ ਦੇ ਵਿਚ ਅੱਜ ਸਾਡਾ ਪੇਂਡੂ ਖੇਤਰ ਇਕ ਲੜੀ ਵਿਚ ਪ੍ਰੋਇਆ ਹੋਇਆ ਹੈ। ਸਾਰੀਆਂ ਸਹੂਲਤਾਂ ਉਨ੍ਹਾਂ ਦੇ ਘਰਾਂ ਵਿਚ ਹੇਠਾਂ ਤਕ ਪਹੁਚਾਉਣ ਵਾਸਤੇ ਇਸ ਮਹਿਕਮੇ ਨੇ ਬੜੇ ਤਕੜੇ ਕਦਮ ਚੁਕੇ ਹਨ । ਸ਼ਡਿਊਲਡ ਕਾਸਟਸ ਅਤੇ ਹੋਰ ਦੂਸਰੀਆਂ ਜਾਤਾਂ ਦੇ ਲੋਕ ਇਸ ਥਾਂ ਤੇ ਸਸਤੇ ਭਾਅ ਦਾ ਸਾਮਾਨ ਲੈਂਦੇ ਹਨ ਅਤੇ ਹਰ ਕਿਸਮ ਦੀਆਂ ਸਹੂਲਤਾਂ ਮਹਿਕਮੇ ਵਲੋਂ ਆਮ ਲੋਕਾਂ ਨੂੰ ਦਿੱਤੀਆਂ ਜਾਂਦੀਆਂ ਹਨ । ਕੋਆਪਰੇਟਿਵ ਦੀ ਚਾਹੇ ਕੋਈ ਵੀ ਸੰਸਥਾ ਹੈ, ਉਸ ਵਿਚ ਹਰ ਖੇਤਰ ਦੇ ਵਿਚ ਲੋਕਾਂ ਨੂੰ ਪੂਰਾ ਸਥਾਨ ਦਿੱਤਾ ਜਾਂਦਾ ਹੈ ਅਤੇ ਸਹਿਕਾਰਤਾ ਮਹਿਕਮੇ ਤੋਂ ਹੇਠਾਂ ਤਕ ਗਰੀਬ ਲੋਕ ਇਸ ਦਾ ਪੂਰਾ ਅਤੇ ਵੱਧ ਤੋਂ ਵੱਧ ਫਾਇਦਾ ਉਠਾ ਰਹੇ ਹਨ । ਜਦੋਂ ਇਥੇ, ਡਿਪਟੀ ਸਪੀਕਰ ਸਾਹਿਬ, ਅਕਾਲੀ ਸਰਕਾਰਾਂ ਰਹੀਆਂ ਤਾਂ ਇਹ ਸਹਿਕਾਰਤਾ ਦਾ ਮਹਿਕਮਾ ਇਕ ਵਿਕਾਰਤਾ ਦਾ ਮਹਿਕਮਾ ਬਣ ਕੇ ਰਹਿ ਗਿਆ ਸੀ । ਪਰ ਅੱਜ ਕੋਆਪਰੇਟਿਵ ਦਾ, ਸਹਿਕਾਰਤਾ ਦਾ ਸਹੀ ਮਤਲਬ ਲੋਕਾਂ ਨੂੰ ਦੱਸ ਕੇ ਇਸ ਸਰਕਾਰ ਨੇ ਲੋਕਾਂ ਦਾ ਵਿਸ਼ਵਾਸ ਜਿੱਤਿਆ ਹੈ ।

ਇਸ ਦੇ ਨਾਲ ਮੈਂ ਖੇਤੀ ਬਾੜੀ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ 'ਸਾਡਾ ਸੂਬਾ ਖੇਤੀ ਪ੍ਰਧਾਨ ਹੈ । ਪੰਜਾਬ ਦੇ ਕਿਸਾਨ ਨੇ ਆਪਣੇ ਖੂਨ ਪਸੀਨੇ ਦੀ ਕਮਾਈ ਕਰਕੇ ਇਥੇ ਦੀ ਬੰਜਰ ਜ਼ਮੀਨ ਨੂੰ ਉਪਜਾਊ ਕਰਕੇ ਵੱਧ ਤੋਂ ਵੱਧ ਫਸਲ ਪੈਦਾ ਕੀਤੀ ਹੈ ਅਤੇ ਅਨਾਜ ਪੈਦਾ ਕਰਨ ਵਿਚ ਰਿਕਾਰਡ ਤੋੜਿਆ ਹੈ । ਪੰਜਾਬ ਦੇ ਕਿਸਾਨ ਨੇ ਹਿੰਦੁਸਤਾਨ ਦੇ ਅਨਾਜ ਭੰਡਾਰ ਵਿਚ ਆਪਣਾ ਵੱਧ ਤੋਂ ਵੱਧ ਹਿੱਸਾ ਪਾਇਆ ਹੈ । ਖੇਤੀਬਾੜੀ ਦੇ ਮਹਿਕਮੇ ਨੇ ਸਹੀ ਰੂਪ ਦੇ ਵਿੱਚ ਆਪਣਾ ਪੂਰਾ ਜ਼ੋਰ ਲਾ ਕੇ ਕਿਸਾਨਾਂ ਨੂੰ ਜਾਗਰੂਕ ਕੀਤਾ ਹੈ ਅਤੇ ਉਨ੍ਹਾਂ ਨੂੰ ਬਾਗਬਾਨੀ ਵਾਸਤੇ, ਸਬਜ਼ੀਆਂ ਪੈਦਾ ਕਰਨ ਵਾਸਤੇ ਵੀ ਸਹੂਲਤਾਂ ਦੇ ਕੇ ਇਸ ਪਾਸੇ ਵੱਲ ਲਾਇਆ ਹੈ । ਇਹ ਆਮ ਦੇਖਣ ਵਿਚ ਆਉਂਦਾ ਸੀ ਕਿ ਜੇ ਕਿਸੇ ਦੀ 10-10 ਏਕੜ ਜ਼ਮੀਨ ਵੀ ਹੁੰਦੀ ਹੈ ਤਾਂ ਉਹ ਵੀ ਥੈਲਾ ਲਟਕਾ ਕੇ ਆਪਣੇ ਵਾਸਤੇ ਸਬਜ਼ੀ ਲੈਣ ਸ਼ਹਿਰ ਵਿਚ ਜਾਂਦਾ ਸੀ । ਪਰ ਖੇਤੀਬਾੜੀ ਵਿਭਾਗ ਨੇ ਕਿਸਾਨਾਂ ਨੂੰ ਜਾਗਰੂਕ ਕੀਤਾ ਹੈ ਕਿ ਉਹ ਫਲ ਅਤੇ ਸਬਜ਼ੀਆਂ ਵੀ ਪੈਦਾ ਕਰਨ ਤਾਂਕਿ ਉਹ ਕਮ-ਅਜ਼-ਕਮ ਆਪਣੇ ਖਾਣ ਵਾਸਤੇ ਤਾਂ ਇਹ ਉਗਾ ਸਕਣ ।

ਡਿਪਟੀ ਸਪੀਕਰ ਸਾਹਿਬ, ਇਕ ਡਰਿਪ ਸਿਸਟਮ ਸਕੀਮ ਸਿੰਚਾਈ ਵਾਸਤੇ ਸਰਕਾਰ ਲਾਗੂ ਕਰਨ ਜਾ ਰਹੀ ਹੈ। ਜਿਤਨੀ ਵੀ ਫਸਲ ਹੁੰਦੀ ਹੈ ਉਸ ਦੇ ਵਾਸਤੇ ਪਾਣੀ ਦੀ ਲੋੜ ਹੁੰਦੀ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਜੋ ਖੇਤੀਬਾੜੀ ਨੇ ਤਰੱਕੀ ਕੀਤੀ ਹੈ ਉਹ ਤੁਹਾਡੇ ਸਾਹਮਣੇ ਹੈ । ਪਿਛਲੇ ਸਾਲ ਨਾਲੋਂ ਵੀ ਇਸ ਵਾਰ ਜ਼ਿਆਦਾ ਫਸਲ ਹੋਈ ਹੈ । ਇਹ ਸਭ ਕੁਝ ਇਸ ਲਈ ਹੋਇਆ ਹੈ ਕਿਉਂਕਿ ਖੇਤੀਬਾੜੀ ਮਹਿਕਮੇ ਨੇ ਕਿਸਾਨਾਂ ਦੀ ਬਹੁਤ ਮਦਦ ਕੀਤੀ ਹੈ, ਉਨ੍ਹਾਂ ਨੂੰ ਚੰਗੇ ਬੀਜ ਦਿੱਤੇ ਹਨ, ਚੰਗੀ ਖਾਦ ਦਿੱਤੀ ਹੈ ਚੰਗੀਆਂ ਦਵਾਈਆਂ ਦਿੱਤੀਆਂ ਹਨ ਅਤੇ ਹੋਰ ਵੀ ਬਹੁਤ ਸਾਰੀਆਂ ਸਹੂਲਤਾਂ ਦਿੱਤੀਆਂ ਹਨ

ਔਰ ਸਰਕਾਰ ਨੇ ਪੂਰਾ ਜ਼ੋਰ ਲਾਕੇ ਕਿਸਾਨਾਂ ਦੀ ਮਦਦ ਕੀਤੀ ਹੈ। ਕਿਸਾਨਾਂ ਨੇ ਵੀ ਤਕੜੇ ਹੋਕੇ ਆਪਣੇ ਵਿਚ ਜਾਗਰੂਕਤਾ ਦਿਖਾਈ ਹੈ ਔਰ ਪਹਿਲੇ ਨਾਲੋਂ ਜ਼ਿਆਦਾ ਅੰਨ ਪੈਦਾ ਕਰਕੇ ਵਿਖਾਇਆ ਹੈ।

ਫਿਰ ਡਿਪਟੀ ਸਪੀਕਰ ਸਾਹਿਬ, ਪਸ਼ੂ ਪਾਲਣ ਅਤੇ ਮੱਛੀ ਪਾਲਣ ਦੀ ਗੱਲ ਆਈ ਹੈ। ਇਸ ਵੱਲ ਵੀ ਸਾਡੀ ਸਰਕਾਰ ਨੇ ਬਹੁਤ ਧਿਆਨ ਦਿੱਤਾ ਹੈ। ਪਿੰਡਾਂ ਦੇ ਵਿਚ ਲੋਕ ਦੁੱਧ ਵੇਚ ਕੇ ਆਪਣਾ ਗੁਜ਼ਾਰਾ ਕਰਦੇ ਹਨ। ਮੈਂ ਕਹਿੰਦਾ ਹਾਂ ਕਿ ਉਨ੍ਹਾਂ ਦੀ ਇਕ ਮੱਝ 5 ਹਜ਼ਾਰ ਰੁਪਏ ਦੀ ਹੁੰਦੀ ਹੈ ਅਤੇ ਜੇ ਉਹ ਮਰ ਜਾਵੇ ਤਾਂ ਉਨ੍ਹਾਂ ਦੇ ਨਿਰਬਾਹ ਕਰਨ ਦਾ ਕੋਈ ਤਰੀਕਾ ਨਹੀਂ ਰਹਿ ਜਾਂਦਾ। ਇਸ ਕਰਕੇ ਸਾਡੀ ਸਰਕਾਰ ਨੇ ਉਨ੍ਹਾਂ ਦੀ ਲੋੜ ਦੇ ਮੁਤਾਬਿਕ ਬਹੁਤ ਸਾਰੀਆਂ ਡਿਸਪੈਂਸਰੀਆਂ ਖੋਲ੍ਹ ਦਿੱਤੀਆਂ ਹਨ। ਪਿਛਲੇ ਸਾਲ 300 ਡਿਸਪੈਂਸਰੀਆਂ ਖੋਲ੍ਹੀਆਂ ਔਰ ਕਈ ਡਿਸਪੈਂਸਰੀਆਂ ਨੂੰ ਹਸਪਤਾਲਾਂ ਵਿਚ ਬਦਲਿਆ ਹੈ ਔਰ ਕਈ ਪੋਲੀਕਲੀਨਿਕ ਵੀ ਬਣਾਏ ਹਨ। ਮੈਂ ਸਮਝਦਾ ਹਾਂ ਕਿ ਇਹ ਸਰਕਾਰ ਦਾ ਚੰਗਾ ਕੰਮ ਹੈ ਔਰ ਇਸ ਵੱਲ ਹੇਠਲੇ ਪੱਧਰ ਤੇ ਜ਼ਿਆਦਾ ਧਿਆਨ ਦੇਣ ਦੀ ਲੋੜ ਹੈ।

ਇਸ ਦੇ ਨਾਲ ਹੀ ਕਝ ਹੋਰ ਡਿਮਾਂਡਜ਼ ਹਨ, ਜਿਨ੍ਹਾਂ ਵਿਚ ਇਕ ਖੁਰਾਕ ਅਤੇ ਸਪਲਾਈ ਦੀ ਗੱਲ ਇਥੇ ਕੀਤੀ ਗਈ ਹੈ। ਇਸ ਮਹਿਕਮੇ ਨੇ ਵੀ ਬਹੁਤ ਕੰਮ ਕੀਤੇ ਹਨ। ਬਹੁਤ ਸਾਰੇ ਡਿਪੂ ਖੋਲ੍ਹੇ ਹਨ ਜਿਥੇ ਲੋਕ ਜਾਕੇ ਆਪਣਾ ਰਾਸ਼ਨ ਵਗੈਰਾ ਲੈਂਦੇ ਹਨ। ਮੈਂ ਕਹਿੰਦਾ ਹਾਂ ਕਿ ਇਸ ਸਿਸਟਮ ਨੂੰ ਹੇਠਲੇ ਪੱਧਰ ਤੇ ਹੋਰ ਜ਼ਿਆਦਾ ਲੈ ਜਾਣਾ ਚਾਹੀਦਾ ਹੈ ਤਾਂਕਿ ਜਿਹੜਾ ਗਰੀਬ ਤੋਂ ਗਰੀਬ ਆਦਮੀ ਹੈ, ਉਸ ਨੂੰ ਵੀ ਇਸ ਦਾ ਫ਼ਾਇਦਾ ਮਿਲ ਸਕੇ। ਇਸ ਲਈ ਮੈਂ ਇਹ ਵੀ ਕਹਿੰਦਾ ਹਾਂ ਕਿ ਇਸ ਮਹਿਕਮੇ ਦੀਆਂ ਜਿਹੜੀਆਂ ਡਿਮਾਂਡਜ਼ ਹਨ ਉਹ ਵੀ ਪੂਰੀਆਂ ਕਰਨੀਆਂ ਚਾਹੀਦੀਆਂ ਹਨ।

ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹਵਾਂਗਾ ਕਿ ਪੰਜਾਬ ਦੇ ਅੰਦਰ ਕਾਂਗਰਸ ਪਾਰਟੀ ਦੀ ਸਰਕਾਰ ਨੇ ਬੜੇ ਤਕੜੇ ਹੋਕੇ ਦੇਸ਼ ਵਿਰੋਧੀ ਤਾਕਤਾਂ ਦਾ ਸਾਹਮਣਾ ਕੀਤਾ ਹੈ। ਉਨ੍ਹਾਂ ਦਾ ਮੂੰਹ ਤੋੜ ਜਵਾਬ ਦਿੱਤਾ ਹੈ ਔਰ ਮੈਂ ਇਹ ਕਹਾਂਗਾ ਕਿ ਉਨ੍ਹਾਂ ਨੂੰ ਇਸ ਤਰ੍ਹਾਂ ਦਬਾ ਦੇਣਾ ਚਾਹੀਦਾ ਹੈ ਕਿ ਉਹ ਫਿਰ ਕਦੇ ਆਪਣਾ ਸਿਰ ਨਾ ਚੁਕ ਸਕਣ।

ਇਸ ਦੇ ਨਾਲ ਹੀ ਮੈਂ ਆਪਣੇ ਹਲਕੇ ਫਤਹਿਗੜ੍ਹ ਸਾਹਿਬ ਦੀ ਗੱਲ ਕਰਦਾ ਹਾਂ। ਫਤਹਿਗੜ੍ਹ ਸਾਹਿਬ ਨੂੰ ਇਨ੍ਹਾਂ ਨੇ ਜ਼ਿਲ੍ਹਾ ਬਣਾਕੇ ਬੜਾ ਚੰਗਾ ਕੰਮ ਕੀਤਾ ਹੈ। ਅੱਜ ਇਸ ਨੂੰ ਜ਼ਿਲ੍ਹਾ ਬਣਾਉਣ ਨਾਲ ਮੈਂ ਸਮਝਦਾ ਹਾਂ ਕਿ ਸਿਰਫ ਗੁਰੂਆਂ ਦੀ ਧਰਤੀ ਨੂੰ ਸ਼ਰਧਾ ਦੇ ਫੁੱਲ ਭੇਂਟ ਨਹੀਂ ਕੀਤੇ ਬਲਕਿ ਲੋਕਾਂ ਦਾ ਮਾਣ ਵੀ ਵਧਾਇਆ ਹੈ। ਜ਼ਿਲ੍ਹੇ ਵਿਚ ਰਹਿਣ ਵਾਲਿਆਂ ਦੀ ਇਕ ਧਾਰਮਿਕ ਸੋਚ ਇਸ ਜ਼ਿਲ੍ਹੇ ਨਾਲ ਜੁੜੀ ਹੋਈ ਹੈ ਜਿਸ ਨੂੰ ਇਸ ਸਰਕਾਰ ਨੇ ਮਾਣ ਦਿੱਤਾ ਹੈ। ਇਸ ਦੇ ਨਾਲ ਹੀ ਮੈਂ ਇਹੀ ਗੱਲ ਕਹਿਣੀ ਚਾਹਵਾਂਗਾ ਕਿ ਇਸ ਜ਼ਿਲ੍ਹੇ ਵਿਚ ਮੇਨ ਰੇਲਵੇ ਲਾਈਨ ਜਿਹੜੀ ਅੰਮ੍ਰਿਤਸਰ ਤੋਂ ਦਿੱਲੀ ਜਾਂਦੀ ਹੈ, ਇਹ ਡਬਲ ਰੇਲਵੇ ਲਾਈਨ ਹੈ ਜਿਹੜੀ ਕਿ ਸਾਡੇ ਇਲਾਕੇ ਨੂੰ ਦੋ ਖੇਤਰਾਂ ਵਿਚ ਵੰਡਦੀ ਹੈ। ਇਸ ਕਾਰਣ ਲੋਕਾਂ ਨੂੰ ਤਕਲੀਫ ਹੁੰਦੀ ਹੈ। ਇਸ ਕਰਕੇ ਇਸ ਉਪਰ ਫਲਾਈ ਓਵਰ ਬ੍ਰਿਜ ਬਣਾਉਣ ਦੀ ਜਿਹੜੀ ਡਿਮਾਂਡ ਹੈ, ਇਹ ਜ਼ਰੂਰੀ ਡਿਮਾਂਡ ਹੈ ਔਰ ਕਾਫੀ ਸਮੇਂ ਤੋਂ ਚਲੀ ਆਉਂਦੀ ਹੈ ਪਰ

[ਡਾਕਟਰ ਹਰਬੰਸ ਲਾਲ]

ਅੱਜ ਤਕ ਕਿਸੇ ਨੇ ਇਸ ਵੱਲ ਧਿਆਨ ਨਹੀਂ ਦਿੱਤਾ ਸੀ ਪਰ ਮੈਨੂੰ ਖੁਸ਼ੀ ਹੈ ਕਿ ਸਾਡੇ ਸਰਦਾਰ ਬੇਅੰਤ ਸਿੰਘ ਜੀ ਨੇ ਇਸ ਬ੍ਰਿਜ ਨੂੰ ਬਣਾਉਣ ਵਾਸਤੇ ਸਕੀਮ ਬਣਾਈ ਹੈ। ਇਹ ਚੰਗੀ ਗੱਲ ਹੈ ਅਤੇ ਇਸ ਨੂੰ ਸਿਰੇ ਚੜ੍ਹਾਉਣਾ ਚਾਹੀਦਾ ਹੈ ਫਤਿਹਗੜ੍ਹ ਸਾਹਿਬ ਨੂੰ ਜ਼ਿਲਾ ਬਣਾਉਣ ਦੀ ਮੰਗ ਪਿਛਲੇ 22 ਸਾਲਾਂ ਤੋਂ ਚਲੀ ਆਉਂਦੀ ਸੀ, ਪਰ ਕੋਈ ਵੀ ਸਰਕਾਰ ਇਸ ਨੂੰ ਪੂਰਾ ਨਹੀਂ ਕਰ ਸਕੀ। ਅੱਜ ਇਸ ਸਰਕਾਰ ਨੇ ਇਸ ਨੂੰ ਜ਼ਿਲ੍ਹਾ ਬਣਾਕੇ ਜਿਹੜੀਆਂ ਵਿਰੋਧੀ ਪਾਰਟੀਆਂ ਹਨ ਉਨ੍ਹਾਂ ਵਿਚ ਬੇਚੈਨੀ ਖੜੀ ਕਰ ਦਿੱਤੀ ਹੈ ਕਿ ਉਹ ਕਿਹੜਾ ਮੂੰਹ ਲੈਕੇ ਲੋਕਾਂ ਤੋਂ ਵੋਟਾਂ ਲੈਣ ਜਾਣਗੇ। ਉਨ੍ਹਾਂ ਦੀਆਂ ਸਰਕਾਰਾਂ ਕਈ ਵਾਰ ਆਈਆਂ ਪਰ ਇਸ ਨੂੰ ਜ਼ਿਲ੍ਹਾ ਨਹੀਂ ਬਣਾ ਸਕੀਆਂ। ਪਰ ਜਦੋਂ ਸਰਦਾਰ ਬੇਅੰਤ ਸਿੰਘ ਨੇ ਫਤਿਹਗੜ੍ਹ ਸਾਹਿਬ ਨੂੰ ਜ਼ਿਲ੍ਹਾ ਬਣਾ ਦਿੱਤਾ ਤਾਂ ਅਕਾਲੀਆਂ ਨੇ ਸੋਚਿਆ ਕਿ ਸਾਡੇ ਵਾਸਤੇ ਤਾਂ ਇਸ ਜ਼ਿਲ੍ਹੇ ਲਈ ਕੁਝ ਨਹੀਂ ਬਚਿਆ। ਇਸ ਲਈ ਉਨ੍ਹਾਂ ਨੇ ਫਤਿਹ-ਗੜ੍ਹ ਸਾਹਿਬ ਵਿਚ ਇੰਜਨੀਅਰਿੰਗ ਕਾਲਜ ਖੋਲ੍ਹਾਂਗੇ, ਦਾ ਐਲਾਨ ਕਰ ਦਿਤਾ। ਪਰ ਸਰਦਾਰ ਬੇਅੰਤ ਸਿੰਘ ਨੇ ਫਤਿਹਗੜ੍ਹ ਸਾਹਿਬ ਵਿਚ ਪਹਿਲਾਂ ਹੀ ਇਕ ਇੰਜਨੀਅਰਿੰਗ ਕਾਲਜ ਖੋਲ੍ਹਣ ਦੀ ਮੰਜੂਰੀ ਦੇ ਦਿੱਤੀ ਹੈ। ਇਸ ਤੋਂ ਬਾਅਦ ਜਿਹੜੀ ਸੜਕ ਫਤਿਹਗੜ੍ਹ ਸਾਹਿਬ ਵਿਚ ਜੋਤੀ ਸਰੂਪ ਤੋਂ ਬਣੀ ਹੋਈ ਹੈ ਅਤੇ ਚੰਡੀਗੜ੍ਹ ਨੂੰ ਆਉਂਦੀ ਹੈ, ਇਸ ਨੂੰ ਹੋਰ ਡਿਵੈਲਪ ਕਰਨ ਦੀ ਲੋੜ ਹੈ। ਇਕ ਮੰਗ ਮੈਂ ਆਪਣੇ ਹਾਊਸਿੰਗ ਮਨਿਸਟਰ ਸਾਹਿਬ ਤੋਂ ਕੀਤੀ ਸੀ ਕਿ ਸਾਡੇ ਫਤਿਹਗੜ੍ਹ ਸਾਹਿਬ ਵਿਚ ਸ਼ਹਿਰੀ ਮਿਲਖ ਬਣਾਇਆ ਜਾਵੇ ਅਤੇ ਅਰਬਨ ਅਸਟੇਟ ਨੂੰ ਬਣਾ ਕੇ ਡਿਵੈੱਲਪ ਕੀਤਾ ਜਾਵੇ। ਅਸੀਂ ਤੁਹਾਨੂੰ ਸਾਈਟ ਸਿਲੈਕਟ ਕਰਕੇ ਦੇਵਾਂਗੇ ਉਸ ਆਧਾਰ ਉਤੇ ਸ਼ਹਿਰੀ ਮਿਲਖ ਬਣਾਇਆ ਜਾਵੇ। ਇਸ ਨਵੇਂ ਜ਼ਿਲ੍ਹੇ ਦੇ ਵਿਚ 40-50 ਪਿੰਡ ਆਏ ਹਨ ਜਿਨ੍ਹਾਂ ਵਿਚੋਂ 20-25 ਪਟਿਆਲਾ ਜ਼ਿਲ੍ਹੇ ਦੇ ਹਨ ਅਤੇ 20-25 ਫਤਿਹਗੜ੍ਹ ਸਾਹਿਬ ਦੇ ਹਨ। ਪਰ ਫਤਿਹਗੜ੍ਹ ਸਾਹਿਬ ਦੇ ਪਿੰਡਾਂ ਵਿਚ ਪਾਣੀ ਦੀ ਬੜੀ ਕਮੀ ਹੈ ਅਤੇ ਇਸ ਕਮੀ ਨੂੰ ਦੂਰ ਕਰਨ ਲਈ ਸਰਕਾਰ ਵਲੋਂ ਉਪਰਾਲੇ ਕੀਤੇ ਜਾਣੇ ਚਾਹੀਦੇ ਹਨ ਤਾਂ ਕਿ ਲੋਕਾਂ ਨੂੰ ਪੀਣ ਦਾ ਪਾਣੀ ਮਿਲ ਸਕੇ। ਇਹ ਠੀਕ ਹੈ ਕਿ ਉਥੇ ਦੁੱਧ ਕਾਫੀ ਮਿਲ ਜਾਂਦਾ ਹੈ ਪਰ ਪੀਣ ਦੇ ਪਾਣੀ ਦੀ ਕਮੀ ਲੋਕਾਂ ਵਿਚ ਮਹਿਸੂਸ ਕੀਤੀ ਜਾ ਰਹੀ ਹੈ। ਇਸ ਕਮੀ ਨੂੰ ਜਲਦੀ ਤੋਂ ਜਲਦੀ ਧਿਆਨ ਦੇ ਕੇ ਦੂਰ ਕੀਤਾ ਜਾਵੇ ਤਾਂ ਕਿ ਸਾਡਾ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਡਿਵੈੱਲਪਮੈਂਟ ਦੇ ਨਕਸ਼ੇ ਵਿਚ ਆ ਸਕੇ।

ਸ੍ਰੀ ਵਿਜੇ ਕੁਮਾਰ ਸਾਥੀ . ** ** **

**Mr. Deputy Speaker** : This is no Point of Order.

**ਡਾਕਟਰ ਹਰਬੰਸ ਲਾਲ** : ਡਿਪਟੀ ਸਪੀਕਰ ਸਾਹਿਬ, ਸਾਥੀ ਸਾਹਿਬ ਨੂੰ ਪਤਾ ਨਹੀਂ ਕਿਉਂ ਮੇਰੀ ਗੱਲ ਉਤੇ ਦਰਦ ਹੁੰਦਾ ਹੈ। ਮੈਂ ਆਪਣੇ ਜ਼ਿਲ੍ਹੇ ਦੀ ਗੱਲ ਕਰ ਰਿਹਾ ਹਾਂ। ਫਤਿਹਗੜ੍ਹ ਸਾਹਿਬ ਦੀ ਧਰਤੀ ਪੀਰ ਪੈਗੰਬਰਾਂ ਦੀ ਧਰਤੀ ਹੈ, ਜਿਥੇ ਸਾਡੇ ਗੁਰੂ ਸਾਹਿਬਾਨ ਨੇ ਕੁਰਬਾਨੀਆਂ ਦਿੱਤੀਆਂ ਅਤੇ ਗੁਰੂ ਜੀ ਦੇ ਬੱਚਿਆਂ ਨੇ ਛੋਟੀ ਉਮਰ ਵਿਚ ਕੌਮ ਦੀ ਖਾਤਿਰ ਅਤੇ ਦੇਸ਼ ਦੀ ਖਾਤਰ ਆਪਣੀਆਂ ਕੁਰਬਾਨੀਆਂ ਦਿੱਤੀਆਂ। ਉਨ੍ਹਾਂ ਦੀਆਂ ਕੁਰਬਾਨੀਆਂ ਕਰਕੇ ਹੀ ਅਸੀਂ ਅੱਜ ਇਥੇ ਬੈਠੇ ਹੋਏ ਹਾਂ ਅਤੇ ਉਨ੍ਹਾਂ ਦੀਆਂ ਲੀਹਾਂ ਉਤੇ ਚਲਣ

**Expunged as ordered by the Chair.

ਦੀ ਕੋਸ਼ਿਸ਼ ਕਰ ਰਹੇ ਹਾਂ । ਹੁਣ ਸਰਦਾਰ ਬੇਅੰਤ ਸਿੰਘ ਜੀ ਨੇ ਗੁਰੂ ਸਾਹਿਬਾਨ ਨੂੰ ਸੱਚੀ ਸ਼ਰਧਾਂਜਲੀ ਦੇਣ ਦੀ ਖਾਤਿਰ ਇਸ ਧਰਤੀ ਨੂੰ ਜ਼ਿਲ੍ਹਾ ਕਰਾਰ ਦਿੱਤਾ ਹੈ ਅਤੇ ਸ਼ਹਿਰ ਦੀ ਡਿਵੈਲਪਮੈਂਟ ਲਈ ਸਰਕਾਰ ਵਲੋਂ ਕਾਫੀ ਕੁਝ ਕੀਤਾ ਜਾ ਰਿਹਾ ਹੈ ।

**ਸ੍ਰੀ ਡਿਪਟੀ ਸਪੀਕਰ :** ਹੁਣ ਤੁਸੀਂ ਵਾਈਂਡ ਅੱਪ ਕਰੋ ।

**ਡਾਕਟਰ ਹਰਬੰਸ ਲਾਲ :** ਡਿਪਟੀ ਸਪੀਕਰ ਸਾਹਿਬ, ਬਸ ਮੈਂ ਵਾਈਂਡ ਅੱਪ ਕਰਨ ਵਾਲਾ ਹਾਂ । ਦੀਵਾਨ ਟੋਡਰ ਮੱਲ ਹਾਲ ਦੇ ਲਈ ਜ਼ਮੀਨ ਦਿੱਤੀ ਤਾਂ ਕਿ ਉਸ ਦੇ ਨਾਂ ਉਤੇ ਹਾਲ ਬਣ ਸਕੇ । ਸਰਦਾਰ ਬੇਅੰਤ ਸਿੰਘ ਨੇ ਸਾਡਾ ਜ਼ਿਲ੍ਹਾ ਬਣਾ ਦਿੱਤਾ ਤਾਂ ਕਿ ਵਿਕਾਸ ਹੋ ਸਕੇ । ਇਹ ਗੱਲਾਂ ਹਾਊਸ ਦੇ ਵਿਚ ਕਰਨੀਆਂ ਬਹੁਤ ਜ਼ਰੂਰੀ ਸਨ । ਬੱਸੀ ਪਠਾਣਾ ਦੇ ਪਾਣੀ ਦੇ ਨਿਕਾਸ ਸਬੰਧੀ ਉਥੋਂ ਦੀ ਮਿਊਂਸਪਲ ਕਮੇਟੀ ਲਈ ਬੜੀ ਵੱਡੀ ਪ੍ਰਾਬਲਮ ਪੇਸ਼ ਆ ਰਹੀ ਹੈ । ਉਥੇ ਸੀਵਰੇਜ ਸਿਸਟਮ ਨੂੰ ਜਲਦੀ ਤੋਂ ਜਲਦੀ ਲਾਗੂ ਕੀਤਾ ਜਾਵੇ ਅਤੇ ਪੀਣ ਦੇ ਪਾਣੀ ਦਾ ਪ੍ਰਬੰਧ ਕੀਤਾ ਜਾਵੇ ਤਾਂ ਕਿ ਲੋਕਾਂ ਨੂੰ ਮੱਦਦ ਮਿਲ ਸਕੇ । ਬਾਕੀ ਬੱਸੀ ਪਠਾਣਾ ਪੈਪਸੂ ਸਰਕਾਰ ਦੇ ਵੇਲੇ ਇਕ ਜ਼ਿਲ੍ਹਾ ਹੁੰਦਾ ਸੀ, ਜਿਸ ਨੂੰ ਇਸ ਸਰਕਾਰ ਨੇ ਸਬ ਡਵੀਜ਼ਨ ਦਾ ਦਰਜਾ ਦਿੱਤਾ ਹੈ । ਇਸ ਦੇ ਲਈ ਸਰਕਾਰ ਵਲੋਂ ਵੱਧ ਤੋਂ ਵੱਧ ਮਦਦ ਦਿੱਤੀ ਜਾਣੀ ਚਾਹੀਦੀ ਹੈ । ਇਸ ਦੇ ਨਾਲ ਹੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਸਪਲੀਮੈਂਟਰੀ ਡੀਮਾਂਡਜ਼ ਰੱਖੀਆਂ ਗਈਆਂ ਹਨ ਇਨ੍ਹਾਂ ਸਾਰੀਆਂ ਨੂੰ ਪਾਸ ਕਰ ਦੇਣਾ ਚਾਹੀਦਾ ਹੈ ਤਾਂ ਕਿ ਪੰਜਾਬ ਚੜ੍ਹਦੀ ਕਲਾ ਵਿਚ ਰਹੇ ਅਤੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**श्रीमती लक्ष्मी कांता चावला** (अमृतसर केंद्रीय) : डिप्टी स्पीकर साहिब, जो अनुपूरक मांगें सदन के सामने पेश की गई हैं, जब बजट पास होता है जो वह खर्चा 31 मार्च तक चलना होता है, जैसे किसी महापुरुष ने कहा है कि जितनी चादर देखो उतना ही पैर पसारना चाहिए, पर यहां पांव लम्बे होते हैं और ऊपर से चादर बिछाई जाती है । यही हाल अनुपूरक मांगों का है क्योंकि हर विभाग ने अपनी अपनी अनुपूरक मांगें पेश की हैं । जैसे डिमांड नं : 11 है, जिस में पैसा पहले ही काफी रखा गया है । अमृतसर में जो पैसा लगाया है, हमें समझ नहीं आती कि वह पैसा कहां लगाया गया है । गुरु नानक देव हस्पताल है । वहां ग्लूकोज़ प्लांट लगा हुआ है । करोड़ों रुपया बिल्डिंग और मशीनरी पर खर्च हुआ है लेकिन प्लांट नहीं चलता । 35/- 40/- रुपए की एक बोतल बाज़ार से आती है । इस की हालत यह है कि दीपक है, तेल है, रुई है पर दीपक जलाया नहीं गया । इस प्लांट द्वारा बनने से ग्लूकोज की 3/- रुपए की बोतल पड़ती हैं लेकिन बाज़ार में 35/- 40/- रुपए की मिलती है । इसलिए इस डिपार्टमैंट को पैसा देने का कोई फायदा नहीं है । 1954 से अमृतसर में फार्मेसी कालेज चल रहा था लेकिन वह सरकारी कालेज 1992 में बन्द कर दिया गया । यह किस दिमाग की उपज है इसका मुझे पता नहीं है । उसको भी प्राइवेटाईज़ेशन के

[श्रीमती लक्ष्मी कांता चावला]

अधीन करने की इजाजत दे दी । पट्टी, फाज़िल्का और लुधियाना में प्राईवेट कालेज चल रहें हैं । प्राईवेट कालेजों में कैपीटेशन फीसें बहुत ज्यादा होती हैं । सरकारी कालेजों में बिल्डिंगज़ हैं, फर्नीचर हैं, डाक्टर हैं लेकिन उनसे काम नहीं लिया जा रहा । वह सब खाली पड़े हैं । यह हैल्थ डिपार्टमैंट की मिली-भुगत से हो रहा है और प्राईवेट वाले पैसा कमा रहे हैं । इसी तरह रेडियो थैरापी डिपार्टमैंट है । वहां कोबाल्ट-69 मशीन चाहिए । भाभा इंस्टीच्युट है । वह उतनी देर मशीनरी नहीं देगा जितनी देर तक रेडियो फिज़िसिस्ट नहीं लगाया जाता । लोगों को रेडियो थैरापी कराने के लिए लुधियाना, चन्डीगढ़ आना पड़ता है । हस्पतालों में रुई नहीं है, सिरिंज नहीं है । वार्डज़ में रोगियों के ठहरने के लिए जगह नहीं है । वहां 122/- रुपया प्रति रोगी के हिसाब से खर्च पड़ता है । पर वहां डाईटीशन नहीं लगाया जा रहा । हस्पताल के I. C. U. में मशीनरी चालू नहीं की गई । तीन साल से मैस चल नहीं रहा । सरकार डाईटीशन नहीं रखना चाहती । लोग बेकार बैठे हैं और यह नौकरी नहीं देते । फज़ूल का खर्चा पड़ रहा है । रोगियों को दवाई नहीं मिलती । लोगों को दवाई लेने के लिए बाज़ार में जाना पड़ता है । सोने और उस पर सोने पे सुहागा है कि डाक्टर रोगी को टेबल पर लिटाकर एनस्थीसीया दे देते हैं और फिर पैसों का लेन देन होता है । अमृतसर की यह हालत है । और दूसरी तरफ घोषनाएं हो रही हैं कि कई नए मैडीकल कालेज बन रहे हैं । मैं कहती हूं कि यह बिना बात की समाधियां बनाने की क्या आवश्यकता है अगर वहां मरीजों के लिए जीवन नहीं, किसी को कोई लाभ नहीं ।

आगे जनरल एडमनिस्ट्रेशन पर खर्चे की बात आई है । मैंने पिछले वर्ष और उससे पहले भी कहा था कि एडमनिस्ट्रेशन का मतलब मुख्य मन्त्री व मन्त्रीयों की देखभाल करना है । समझ नहीं आती और वैसे भी अमृतसर जैसे शहर में आजकल विशिष्ठ व्यक्ति खूब आते हैं, उग्रवाद के दिनों में कम आते थे । हमारे को डी० सी० कभी मिलता है कभी नहीं लेकिन इनकी सेवा में उपस्थित होना उसका भी जरुरी है । मैं तो यह कहूंगी कि इस डिपार्टमैंट को पैसा और दे दीजिए तथा इस प्रोटोकोल के डी० सी० व एस० एस० पी० रख दें ताकि अगर एक डी० सी० जनता के लिए हो तो दूसरा इनके काम में लगा रहे । अगर यह मांग पूरी हो जाए तो जनरल एडमनिस्ट्रेशन की 10 नंबर की मांग मान ली जाए, लेकिन सशत, बिना शर्त के नहीं । आगे यह कि जिस दिन किसी विभाग का मन्त्री आ गया उस दिन उस विभाग के सारे अधिकारियों ने सरकारी सर्कट हाऊस में लंच का व डिनर का प्रबंध करना होता है । इस बात से सरकार के प्रशासनिक कार्यों पर बहुत बुरा असर पड़ता है । अगर फज़ूल खर्चे से बचना

है तो सुझाव है कि वशिष्ठ व्यक्ति अगर कोई आ गया तो सारी कारें क्यों जाती हैं, सारे अधिकारियों को वहां जाने की क्या जरूरत होती है। यह लोग भी सादा खाना खा सकते हैं, छोटी कार में आ जा सकते हैं व 500 गज की कोठी में रह सकते हैं। इस तरह से एडमनिस्ट्रेशन का खर्चा काफी बच सकता है।

आगे खाद्य व आपूर्ति विभाग की मांग है। यह विभाग देता क्या है, मिट्टी का 5 लिटर तेल। अगर कहते हैं कि 5-6 लिटर तेल की भी कटौती क्यों कर दी तो यह सीट कह देती है कि यह विषय मत उठाओ। इस विभाग ने गरीब जनता को क्या देना है, गर्मी में बिजली नहीं मिलती व सर्दियों में मिट्टी का तेल नहीं मिलता। अगर एक आंकलन लिया जाए तो मन्त्रीयों की व उच्चाधिकारियों की कोठियों में कमरा गर्म करने के लिए हीटर और एअर-कंडीशनरों पर कितना खर्चा होता है सब पता चल जाएगा। दूसरी तरफ एक गरीब आदमी पैसे देकर तेल खरीदता है तो विभाग उनको तेल देने के लिए भी तैयार नहीं। उपाध्यक्ष महोदय, समता लाईए। अगर मुझे 6 लिटर तेल मिलता है तो अधिकारियों की कोठियों में भी 6 लिटर से ज्यादा तेल नहीं जाना चाहिए। रोटी तो सबको ही दिन में 2 या 3 बार खानी है। क्या सरकार चाहती है कि लोग आज भी लकड़ी के धुएं में चूल्हा जलाएं, पाथी थाप-थाप कर चूल्हे जलाएं। आगे चीनी की बात हैं। उसके लिए भी जो एक महीना प्रति व्यक्ति 350 ग्राम या 375 ग्राम मिलती है, लाईनों में लगा नहीं तो डिपो वाला 10 दिन के बाद चीनी नहीं देगा। आगे मुझे ज्ञात है कि डिपो दिए ही उन लोगों को जाते हैं जिनपर कोई कृतज्ञता करनी होती है। उनको कहा जाता है कि डिपो लो आमदनी घर पहुंचाओ खूब खाओ व खूब कमाओ। यहां पनसप की चीनी की बड़ी बात होती है। वह चीनी मैंने तो अजनाला के चुनाव से पहले देखी थी, 12/- से 12½/- रुपए किलो विकी थी। फिर अजनाला का चुनाव आ गया चीनी वहां चली गई है, वह तो अब आकाश का फूल बन गई है। आकाश कुसुम है, धरती की यथार्थता था बिल्कुल नहीं है।

आटा वह मिलता है कि अगर देने वालों को खाना पड़ जाए तो यह खाना खाने से व्रत रखना ज्यादा अच्छा समझेंगे।

आगे लोक संपर्क विभाग की मांग आई है। असल में तो यह मन्त्री संपर्क विभाग है। इसका सारे का सारा पैसा इश्तहार, विज्ञापन खा जाते है। अगर कोई अच्छो अच्छी फिल्में इसको तैयार करनी चाहिए तो यह एक नशा-बंदी पर काला सूरज' लेकर जैसे एक हल्दी की गांठ लेकर पंसारी बना फिरता है, वह बात हो गई है। दूसरी एक परिवार नियोजन पर पुरानी सी फिल्म रखी हुई है और जन संपर्क विभाग में गाने भी वही मिलते है जो हम स्कूल के टाईम पर सुना करते थे।

[श्रीमती लक्ष्मी कांता चावला]

सब कुछ पुराना मिलता है, कोई नई बात हमें नहीं मिलती। हां, फोटो जरूर मिल जाती हैं। अगर उन के लिए पैसा मांगना है तो हम इस का समर्थन करने को बिल्कुल तैयार नहीं हैं। बाकी रहा संस्कृति की बात, यह जो कल्चरल अफेअरज़ का विभाग है, मुझे लगता है कि इस में संस्कृति की तो बात है ही नहीं। अगर इसने यही गाना चलवाना है --मुंडा लम्बड़ां दा, तो यह पंजाब की संस्कृति नहीं है। हमारे सांस्कृतिक कार्यक्रमों में जो गीत गाये जाते हैं, वे संस्कृति के अनुरुप नहीं हैं। वे इस योग्य नहीं हैं कि उन को यहां बोल कर सुनाया जाए। पंजाब के मंत्री जो कालेज की कान्वोकेशन में जाते हैं, उन को और पंजाब के लोगों को पता है कि वही अंगरेज़ों वाला घिसा पिटा काला गाऊन पहनाया जाता है सिर पर टोप पहनाया जाता है और फिर विद्यार्थियों को कहा जाता है कि भारतीय संस्कृति पर चलो। स्कूलों, कालेजों में जहां पर संस्कृत के अध्यापक नहीं हैं, वहां संस्कृति को विद्यार्थी कैसे अपनाएँगे। कोई चाहे इस का विरोध करे, चाहे न करे लेकिन यह मानना ही पड़ेगा कि जो भारतीय संस्कृति है, संस्कृत भाषा के साथ उस का चोली दामन का साथ है। जब तक संस्कृत पढ़ने को उत्साहित नहीं किया जाता, संस्कृति को हम कैसे अपना पाएँगे। और अब तो संस्कृति के नाम पर गंदे से गंदे कार्यक्रम भी चलाए जाते हैं। हमारे विधायक साथी जाकर 'मिस अमृतसर' का चुनाव करते हैं, लड़कियों की चमड़ी गोरी है या काली, इस का लेखा जोखा करके अगर यही हमारी संस्कृति है तो मैं इसको संस्कृति नहीं मानती।

अब ट्रांसपोर्ट की बात है। इस में पुरानी बसें भी हैं, नई बसें भी हैं। गंदी से गंदी हालत ट्रांसपोर्ट विभाग के साथ जुड़ी है और अगर इस का सुंदरतम नमूना देखना हो तो बटाला बस स्टैंड को देख लें। पीने का पानी गंदा है। पाखानों में बदबू है। हर तरफ गंदगी है। जहां हम लोग अच्छी-अच्छी जिप्सिओं और कारों में चढ़ते हैं, वहीं आम लोग बसों की छतों पर चढ़ते हैं इस से हमारी नाक ऊपर नहीं होती है, नीचे होती है। ट्रांसपोर्ट विभाग में जो कर्मचारी नगर निगम से गये हैं, जो कंडक्टर या वर्कशाप के दूसरे कर्मचारी उधर गये हैं, वह अभी तक इस प्रतीक्षा में हैं कि हमें विभाग में ले लिया जाये। सरकार ने उन के सिर पर खतरे की घंटी लटकाई हुई है। जब तक उन को पूरी तरह से विभाग में नहीं लिया जाता, उन को पैनशन नहीं मिलेगी। मेरा वित्त मंत्री जी से निवेदन है कि जो कर्मचारी अभी भी नगर निगम में हैं, उनको विभाग में ले लिया जाए।

अब समाज भलाई और महिला भलाई की बात है। पहले मैं समाज भलाई की बात करती हूँ। पंजाब के अंधे बच्चे सड़कों पर पड़े हैं—

'मर्ज बढ़ता गया ज्यों ज्यों दवा की' हमने तो पंजाब सरकार से यह मांग

की थी कि जो 38 अंधे बच्चे जेलों में डाले गये थे, उन को छोड़ दी लेकिन उन को छोड़ने की बजाए 10 और अंधे बच्चे जेल में भेज दिये । मुझे पता है कि उन की कोई मांग नहीं मानी गई । समाज भलाई के अंदर बुढ़ापा पैन्शन और विधवा पैन्शन भी आती हैं । जो पनवैंक है, उस के बारे में सरकार ने यहां उत्तर दिया था कि जब से यह बनी है, तभी से यह घाटे में है । अगर यह तभी से घाटे में है तो फिर चेअरमैन के लिए कोठी, कार और तनख्वाह आदि का प्रबंध क्यों किया जाता है, वहां पर एम.डी. क्यों रखा जाता है ? और अगर तनख्वाह रोकनी है तो वह छोटे कर्मचारियों की रोकी जाती है । उनकी क्यों नहीं रोकी जाती जो इस डिपार्टमैंट के मुखिया हैं, जो इस को चलाते हैं, इस से आगे अगर पनवैंक को देने के लिये तनख्वाह सरकार के पास नहीं है तो उसके चेयरमैंन और एम. डी. खर्च कैसे चलाते हैं और जिस पर 35 लाख रुपये का घपला है उसको सम्मान सहित महकमे में फिर वापिस क्यों लिया गया जिस पर एफ.आई.आर. दर्ज हुई । और बाकी बात आई कमाई की । पंजाब सरकार ने लाटरी से 17 करोड़ रुपये की कमाई की है तो इन कर्मचारियों को तनख्वाह दे देनी चाहिये चाहे वह लदर कार्पोरेशन के हों या पनवैंक के हों ।

सरकार ने पशुपालन डिपार्टमैंट की बात की है । पशुपालन डिपार्टमैंट का क्या है कि बाहर बिचारे गाँधी जी का जहां बुत लगाया गया है इस के साथ ही लिखा है मछलियां पालो । शुक्र है वहां यह नहीं लिखा कि मछलियां खाओ, वैसे पालनी तो खाने के लिये ही हैं । गांधी जी के बुत के साथ मछलियां लगा कर पता नहीं सरकार क्या बताना चाहती है मुझे समझ नहीं आई । एक दिन मुख्य मंत्री जी कह रहे थे कि हम लाल क्रांति की बात नहीं करते, लाल बहुत हुई, पंजाब में बड़े लोग मारे गये । लेकिन यह नाम नहीं लेते, यह जो बुच्चड़ खाना डेराबस्सी में लगाया जा रहा है यह लाल क्रांति है । अगर पशु बुच्चड़ खाने में ही भेजने हैं तो पशु पालन विभाग ने क्या करना है ।

यह पशू हस्पताल क्यों बनाते हैं । जो जो पशु बीमार होते जायें वह बुच्चड़खाने में भेजे जायें और खर्च होगा ही नहीं, हस्पताल खोलने ही नहीं पड़ेंगे । फिर पंजाब के संतों ने कहा है—

बकरी खाती पात है ताकि खाड़ी खाल
जो नर बकरी खात है तिन के कौण हवाल ।

हमारी संस्कृति में गुरबानी कहती है :—

जे रत लागे कपड़ा जामा होये पलीत
जे रत पीवें मानसा तिनको निमर्ल चीत

हम पंजाब के लोग कहते हैं—

एक नूर ते सब जग उपजिया
कोण भले कोण मंदे ।

[श्रीमती लक्ष्मी कांता चावला]

क्या वो पशु जिन को हम बुच्चड़खाने में बंद कर कर के डालर कमायेंगे, वह पंजाब की संस्कृति में नहीं आते हैं ? अंत में उपाध्यक्ष महोदय, मैं यह कहना चाहती हूं कि गृह और न्याय की बात होती है। जो एस.पी.ओ. और होम गार्डज़ जिन्होंने सिर हथेली पर लेकर आतंकवाद के खिलाफ लड़ाई लड़ी है, उस की तनख्वाह बढ़ायें, उनको रैगुलर कर्मचारी घोषित करें। उनको जो Revolver उठाता है उसको 40 रुपये रोज़ और जो डण्डा उठाता है उसको 35/- रुपए रोज़ मिलते हैं। उनके सिर पर बेरोज़गारी का डण्डा लटक रहा है। यह जो खतरे की घंटी लटका के रखी है, उस को बंद कीजिये।

मैं जानती हूं कि जो मांगें आपने रखी हैं वह आप ने बहुसंख्या के बल पर पास करवानी हैं। लेकिन अगर सत्तादल आत्म विश्लेषण करे तो बहुत सा खर्चा कम करके पंजाब की जनता को मदद दी जा सकती है जिन को आज तक कोई सहूलत नहीं मिली। अस्पताल में दवाई और सिंगल टीचर वाला स्कूल पांच टीचर वाला स्कूल बनाया जा सकता है अगर सरकार चाहे तो। खर्च तो सारा इधर उधर सैर-सपाटे में हो जाता है तो उन गरीब स्कूलों में पांच टीचर कैसे जायगे। शिक्षा मंत्री जी को पता होगा कि इस साल कालेजों की फीस बढ़ी है। पिछले साल यूनीवर्सिटी की फीस दस गुणा बढ़ी थी। जो देश सन् 2000 तक पचास फीसदी जनता को अनपढ़ता का खतरा लिए हुए है जिस देश के बारे मे विद्वान यह कह रहे हैं कि सन् 2000 में हिन्दुस्तान का हर चौथा व्यक्ति अनपढ़ होगा, उस देश में शिक्षा मंहगी करके क्या हम अंगूठा लगाने वालों की संख्या बढ़ाना चाहते हैं ? मेरा यह कहना है कि शिक्षा विभाग को पैसा दीजिये। अगर शिक्षा विभाग गावों में सिंगल टीचर वाले स्कूलों को पांच टीचरों वाला प्राईमरी स्कूल नहीं करना चाहता, टाट नहीं देना चाहता, लैटरीन नहीं बनाना चाहता, पीने के लिये पानी का प्रबंध नही करना चाहता और दसवीं से शुरू करके बारहवीं तक स्कूल नहीं बनाना चाहता तो फिर पैसे फंक्शन करने के लिये देने की कोई जरूरत नहीं। यह जनता का पैसा है, हम उस के कस्टोडीयन है। जनता का पैसा जनता के लिये खर्च होना चाहिये। यह खर्चा केवल अपने आराम के लिये, कोठियों के टैलीफोन बिलों के लिये, हीटरों के लिये, एअर कंडीश्नर बढ़ाने के लिये, 44 कोठियां बनाने के लिये 44 करोड़ रूपया खर्च नहीं होना चाहिये। इन मांगों में से बहुत सी मांगे अनुचित हैं, हम उनका समर्थन नहीं करते। जै हिन्द।

**ਸ਼੍ਰੀ ਵਿਜੇ ਕੁਮਾਰ ਸਾਥੀ** (ਬਾਘਾ ਪੁਰਾਣਾ) ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਪਲੀਮੈਂਟਰੀ ਡਿਮਾਂਡਜ਼ ਫਾਰ ਗਰਾਂਟਸ ਤੇ ਬੋਲਣ ਦਾ ਸਮਾਂ ਦਿੱਤਾ ਹੈ। ਇਹ ਜਿਹੜੀਆਂ ਡਿਮਾਂਡਜ਼ ਹਨ, ਮੈਂ ਗੱਲ ਕਰਾਂ ਕਿ ਜਦੋਂ ਬਜਟ ਪਾਸ ਹੋ ਜਾਂਦਾ ਹੈ, ਉਸ ਤੋਂ ਬਾਅਦ ਜਿਹੜੀਆਂ ਸਪਲੀਮੈਂਟਰੀਜ਼ ਹਨ, ਇਹ ਸਿੱਧੇ ਤੌਰ ਤੇ ** ** **

---

**Expunged as ordered by the Chair,

ਪਿਛਲੀ ਵਾਰੀ ਵੀ ਸਪਲੀਮੈਂਟਰੀ ਡਿਮਾਂਡਜ਼ ਤੇ ਸਰਕਾਰ ਵੱਲੋਂ ਇਸ ਗੱਲ ਦਾ ਵਿਸ਼ਵਾਸ ਦਿਵਾਇਆ ਗਿਆ ਸੀ ਕਿ......(ਵਿਘਨ ...)

**ਡਾਕਟਰ ਹਰਬੰਸ ਲਾਲ** : ਡਿਪਟੀ ਸਪੀਕਰ ਸਾਹਿਬ, ਇਹ ਕਿਹੜੇ ** ** ਕਰਦੇ ਹਨ, ਇਹ ਜ਼ਰਾ ਦੱਸਣ । ਇਹ ਅਨਪਾਰਲੀਮੈਂਟਰੀ ਸ਼ਬਦ ਕਾਰਵਾਈ ਵਿਚੋਂ ਕੱਢੇ ਜਾਣ ਜੀ ।

**ਸ੍ਰੀ ਡਿਪਟੀ ਸਪੀਕਰ** : ਇਹ ਜਿਹੜੇ ** ** ਵਾਲੇ ਸ਼ਬਦ ਹਨ, ਇਹ ਕਾਰਵਾਈ ਵਿਚੋਂ ਕੱਢ ਦਿੱਤੇ ਜਾਣ । ਡਾਕਟਰ ਸਾਹਿਬ, ਤੁਸੀਂ ਬੈਠੋ । ਸਾਥੀ ਜੀ, ਕੰਟੀਨਿਊ ਕਰੋ ।

**ਸ੍ਰੀ ਵਿਜੇ ਕੁਮਾਰ ਸਾਥੀ** : ਡਿਪਟੀ ਸਪੀਕਰ ਸਾਹਿਬ, ਪਿਛਲੀ ਵਾਰੀ ਸਰਕਾਰ ਨੇ ਵਿਸ਼ਵਾਸ ਦਿਵਾਇਆ ਸੀ ਕਿ ਜਿਹੜੀਆਂ ਸਪਲੀਮੈਂਟਰੀ ਡਿਮਾਂਡਜ਼ ਫਾਰ ਗਰਾਂਟਸ ਹਨ, ਇਹ ਬੜੀਆਂ ਘੱਟ ਰੱਖੀਆਂ ਜਾਣਗੀਆਂ, ਜਿਥੇ ਨਾ ਹੀ ਸਰਦਾ ਹੋਇਆ ਕੇਵਲ ਉਥੇ ਹੀ ਗੱਲ ਕਰਾਂਗੇ । ਕਿਸੇ ਘਰ ਦਾ ਬਜਟ ਬਣਾਉਣਾ ਹੋਵੇ ਤਾਂ ਪਹਿਲਾਂ ਖਰਚਾ ਦੇਖਣਾ ਪੈਂਦਾ ਹੈ ਅਤੇ ਉਸ ਦੇ ਮੁਤਾਬਿਕ ਚਲੀਦਾ ਹੈ । ਇਥੇ ਤਾਂ ਕਰੋੜਾਂ ਰੁਪਏ ਦੀਆਂ ਸਪਲੀਮੈਂਟਰੀ ਡਿਮਾਂਡਜ਼ ਇਸ ਕਰਕੇ ਹਨ ਕਿ ਟਾਈਮ ਸਿਰ ਪੈਸਾ ਨਹੀਂ ਦਿੱਤਾ ਜਾਂਦਾ । ਇਸ ਨਾਲ ਮਹਿਕਮੇ ਦੇ ਕੰਮ ਵਿੱਚ ਤੇਜੀ ਆਵੇਗੀ ਅਤੇ ਤੇਜੀ ਵਿੱਚ ਹੇਰਾਫੇਰੀ ਹੋਵੇਗੀ ਕਿਉਂਕਿ ਇਹ ਪੈਸਾ 31 ਮਾਰਚ ਤੋਂ ਪਹਿਲਾਂ ਪਹਿਲਾਂ ਖਰਚ ਕੀਤਾ ਜਾਣਾ ਹੈ । ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਹ ਗੱਲ ਪੰਜਾਬ ਦੇ ਹਿਤ ਵਿੱਚ ਚੰਗੀ ਨਹੀਂ ਕਿਉਂਕਿ ਜਿਹੜਾ ਘਰ ਦਾ ਬਜਟ ਹੁੰਦਾ ਹੈ ਉਸ ਦੇ ਵਿੱਚ ਥੋੜ੍ਹਾ ਬਹੁਤ ਪੈਸੇ ਦਾ ਫਰਕ ਤਾਂ ਪੈ ਸਕਦਾ ਹੈ ਪਰ ਇਥੇ ਤਾਂ ਇੰਨਾ ਵੱਡਾ ਫਰਕ ਹੈ । ਇਥੇ ਅਫਸਰਸ਼ਾਹੀ ਦੀ ਚਲਦੀ ਹੈ ਤੁਹਾਡੇ ਤੇ ਮੇਰੇ ਵਰਗਿਆਂ ਨੂੰ ਕੌਣ ਪੁੱਛਦਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਪੰਜਾਬ ਦੀਆਂ ਸਪਲੀਮੈਂਟਰੀ ਡਿਮਾਂਡਜ਼ ਫਾਰ ਗਰਾਂਟਸ ਵਿੱਚ ਸਭ ਤੋਂ ਪਹਿਲਾਂ ਮੈਂ ਲੈਣਾ ਚਾਹੁੰਦਾ ਹਾਂ ਕਿ ਮੁੱਖ ਮੰਤਰੀ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਕਿਹਾ ਹੈ ਕਿ ਅਸੀਂ 9 ਚੀਜ਼ਾਂ ਤੋਂ ਟੈਕਸ ਖਤਮ ਕੀਤਾ ਹੈ । ਪਰ ਕੁੱਲ ਕਿੰਨੀਆਂ ਆਈਟਮਾਂ ਹਨ । ਇਹ ਹਨ 1000 ਅਤੇ ਇਸ ਦੇ ਵਿਚੋਂ ਬਾਕੀ ਕਿੰਨੀਆਂ ਹਨ ਇਸ ਬਾਰੇ ਤਾਂ ਸਰਕਾਰੀ ਬੈਂਚਾਂ ਵਾਲੇ ਹੀ ਜਾਣਦੇ ਹੋਣਗੇ ਕਿ ਇਹ ਕਿੰਨੇ ਤੇ ਟੈਕਸ ਲਗਾਉਣਗੇ । ਵੈਸੇ ਵੀ ਸਪਲੀਮੈਂਟਰੀ ਡਿਮਾਂਡਜ਼ ਤੋਂ ਬਾਅਦ ਇਹ ਦਰਸਾਉਣਗੇ ਕਿ ਇਹ ਕਿੰਨੇ ਟੈਕਸ ਹੋਰ ਲਗਾਉਣਗੇ । ਡਿਪਟੀ ਸਪੀਕਰ ਸਾਹਿਬ, ਇਹ ਐਮਬੈਸਡਰ ਕਾਰਾਂ ਤੋਂ ਕੰਟੈਸਾ ਕਾਰਾਂ ਤੇ ਆ ਗਏ ਹਨ । ਖਰਚਾ ਘਟਾਉਣ ਵਾਸਤੇ ਇਹ ਕੋਈ ਡੀਜ਼ਲ ਵਾਲੀਆਂ ਗੱਡੀਆਂ ਲੈ ਲੈਂਦੇ । ਮਗਰ ਇਹ ਤਾਂ ਕੰਟੈਸਾ ਚਾਹੁੰਦੇ ਹਨ ਜਿਸ ਦੇ ਵਿੱਚ ਪੰਜਾਬ ਦਾ ਸਰਮਾਇਆ ਵਾਹਵਾ ਖਰਚ ਹੋਵੇ । ਖਰਚਾ ਘਟਾਉਣ ਦੀ ਬਜਾਏ ਇਹ ਤਾਂ ਖਰਚਾ ਵਧਾ ਰਹੇ ਹਨ ।

ਡਿਪਟੀ ਸਪੀਕਰ ਸਾਹਿਬ, ਅੱਜ ਇਹ ਮਸਲਾ ਹੱਲ ਹੋਣਾ ਚਾਹੀਦਾ ਹੈ ਕਿ ਹੋਮ ਅਫੇਅਰਜ਼ ਤੇ ਕਿੰਨਾ ਖਰਚਾ ਹੋ ਰਿਹਾ ਹੈ । ਤੁਸੀਂ ਪੰਜਾਬ ਦੇ ਅੰਦਰ ਹੀ ਨਹੀਂ, ਸਗੋਂ ਹਿੰਦੁਸਤਾਨ ਦੇ ਅੰਦਰ ਇਹ ਦਰਸਾਉਂਦੇ ਹੋ ਕਿ ਅਮਨ ਤੇ ਸ਼ਾਂਤੀ ਕਾਇਮ ਹੋ ਗਈ ਅਤੇ ਸਭ ਕੁਝ ਠੀਕ ਠਾਕ ਹੈ । ਉਸ ਤੋਂ ਬਾਅਦ ਮੁੱਖ ਮੰਤਰੀ ਸਾਹਿਬ ਕਹਿੰਦੇ ਹਨ ਕਿ ਇਸ

**Expunged as ordered by the Chair.

[ਸ੍ਰੀ ਵਿਜੇ ਕੁਮਾਰ ਸਾਥੀ]

ਤੇ ਖਰਚਾ 500 ਕਰੋੜ ਰੁਪਏ ਘਟਾਇਆ ਹੈ । ਮਗਰ ਮੈਂ ਪੁੱਛਦਾ ਹਾਂ ਕਿ ਪਹਿਲਾਂ ਇਹ ਕਿੰਨੇ ਪ੍ਰਤੀਸ਼ਤ ਵਧ ਚੁਕਿਆ ਸੀ । ਕੀ ਹੁਣ ਇਹ ਵਾਜਬ ਹੈ ਕਿ ਖਰਚਾ ਘਟਾਉਣ ਦੀ ਬਜਾਏ ਵਧਾਇਆ ਜਾਵੇ । ਮੈਂ ਸਮਝਦਾ ਹਾਂ ਕਿ ਹੋਮ ਅਫੇਅਰਜ਼ ਦਾ ਖਰਚਾ ਹੋਰ ਘਟਾਇਆ ਜਾਣਾ ਚਾਹੀਦਾ ਹੈ । ਇਹ ਜਿਹੜਾ ਖਰਚਾ ਘਟਾਇਆ ਜਾਵੇ ਇਸ ਨੂੰ ਵਿਦਿਆ ਅਤੇ ਹੈਲਥ ਉਪਰ ਲਾਉਣਾ ਚਾਹੀਦਾ ਹੈ । ਅੱਜ ਜਿੰਨਾ ਖਰਚ ਹੋਮ ਤੇ ਹੈ ਹੋਰ ਕਿਸੇ ਤੇ ਨਹੀਂ ਹੈ । ਡਿਪਟੀ ਸਪੀਕਰ ਸਾਹਿਬ, ਜਿਥੋਂ ਤੱਕ ਤਅੱਲਕ ਹੈ ਪਬਲਕ ਵਰਕਸ ਦਾ, ਇਥੇ ਜਿੰਨਾ ਖਰਚ ਹੁੰਦਾ ਹੈ ਉਸ ਤੇ ਸਰਕਾਰ ਵੱਲੋਂ ਕਲੀਨ ਚਿਟ ਦੇ ਦਿੱਤੀ ਜਾਂਦੀ ਹੈ । ਇਥੇ ਕਿਹਾ ਗਿਆ ਸੀ ਕਿ ਜਿਹੜੀਆਂ ਸੜਕਾਂ 6 ਸਾਲ ਦੀਆਂ ਬਣੀਆਂ ਹੋਈਆਂ ਹਨ, ਉਨ੍ਹਾਂ ਨੂੰ ਹੁਣ ਬਣਾਵਾਂਗੇ ਅਤੇ ਇਸ ਤੋਂ ਪਹਿਲਾਂ ਵਾਲੀਆਂ ਨੂੰ ਵੀ ਬਣਾਵਾਂਗੇ । ਮਗਰ ਜਿਹੜੀਆਂ ਸੜਕਾਂ ਪਿਛਲੇ ਸਾਲ ਬਣਾਈਆਂ ਗਈਆਂ ਸਨ ਉਥੇ ਇਸੇ ਸਾਲ ਹੀ ਟੋਏ ਪੈ ਗਏ ਹਨ ਉਹ ਇਸ ਕਰਕੇ ਕਿ ਉਥੇ ਸਬ-ਸਟੈਂਡਰਡ ਮਾਲ ਲੱਗਿਆ ਹੋਇਆ ਹੈ । ਫਿਰ ਵੀ ਉਨ੍ਹਾਂ ਅਫਸਰਾਂ ਨੂੰ ਕਲੀਨ ਚਿੱਟ ਦੇ ਦਿੱਤੀ ਜਾਂਦੀ ਹੈ । ਪਰ ਇਹ ਜਿਹੜਾ ਸਬ ਸਟੈਂਡਰਡ ਕੰਮ ਹੋਇਆ ਸੀ, ਉਸ ਦੀ ਕੋਈ ਘੋਖ ਨਹੀਂ ਕੀਤੀ ਜਾਂਦੀ । ਸਰਕਾਰ ਵੱਲੋਂ ਹੁਣ ਕਈ ਸਪਲੀਮੈਂਟਰੀ ਡਿਮਾਂਡਜ਼ ਦਾ ਹੋਰ ਉਪਬੰਧ ਕੀਤਾ ਗਿਆ ਹੈ । ਡਿਪਟੀ ਸਪੀਕਰ ਸਾਹਿਬ, ਇਸ ਤੋਂ ਬਾਅਦ ਮੈਂ ਹੈਲਥ ਦੀ ਗੱਲ ਕਰਦਾ ਹਾਂ ।

**Mr. Deputy Speaker** : Since more Members are to speak and Finance Minister has to reply, if the House agrees the guillotine shall apply at 6.20 P.M.

(Voices : Yes, Yes)

**ਸ੍ਰੀ ਵਿਜੇ ਕੁਮਾਰ ਸਾਥੀ** : ਮੈਂ ਤਾਂ ਪੰਜ-ਸੱਤ-ਦੱਸ ਮਿੰਟ ਵਿੱਚ ਨਿਬੇੜ ਦੇਵਾਂਗਾ । ਡਾਕਟਰ ਸਾਹਿਬ ਵਾਂਗੂੰ ਗੁਣ ਨਹੀਂ ਗਾਉਣੇ । ਡਿਪਟੀ ਸਪੀਕਰ ਸਾਹਿਬ, ਹੈਲਥ ਦੀ ਗੱਲ ਕਰ ਲਈਏ । ਅੱਜ ਹਸਪਤਾਲਾਂ ਵਿੱਚ ਇਹ ਹਾਲਤ ਹੈ ਕਿ ਟਾਂਕੇ ਵਾਲੀ ਸੂਈ ਨਹੀਂ ਮਿਲਦੀ । ਜਿਵੇਂ ਭੈਣ ਜੀ ਨੇ ਕਿਹਾ ਹੈ ਕਿ ਤਿੰਨ ਰੁਪਏ ਦੀ ਗਲੂਕੋਜ਼ ਦੀ ਬੋਤਲ ਛੱਤੀ ਰੁਪਏ ਵਿੱਚ ਮਿਲਦੀ ਹੈ । ਪੰਜਾਬ ਦਾ ਕਿਹੜਾ ਹਸਪਤਾਲ ਹੈ ਜਿਥੇ ਐਕਸਰੇ ਪਲਾਂਟ ਹੈ, ਪੰਜਾਬ ਦੀ ਕਿਹੜੀ ਲੈਬਾਰਟਰੀ ਹੈ ਜਿੱਥੇ ਟੈਸਟ ਹੁੰਦੇ ਹਨ, ਪਰ ਹੁਣ ਇਹ ਹੈਲਥ ਵਿੱਚ ਉਪਬੰਧ ਕਰਨਗੇ ਅਤੇ ਸਬ ਸਟੈਂਡਰਡ ਮਾਲ ਖਰੀਦਣਗੇ । ਇਹ ਹੁਣ ਉਹ ਮਾਲ ਖਰੀਦਣਗੇ ਜਿਸ ਦੀ ਲੋੜ ਨਹੀਂ । ਕਮਿਸ਼ਨ ਜਿਥੇ ਜਾਣਾ ਹੈ, ਉਹ ਚਲਾ ਜਾਵੇਗਾ । ਡਿਪਟੀ ਸਪੀਕਰ ਸਾਹਿਬ, ਪਹਿਲਾਂ ਸਰਕਾਰੀ ਤੌਰ ਤੇ ਸਕੂਲ, ਕਾਲਜ ਆਦਿ ਅਦਾਰੇ ਨਰਸਿੰਗ ਕਲਾਸਿਜ਼ ਵਾਸਤੇ ਖੁੱਲਦੇ ਸਨ ਪਰ ਅੱਜ ਹਾਲਤ ਇਹ ਹੈ, ਤੁਸੀਂ ਦੇਖ ਲਓ, ਕਿ ਮੋਗੇ ਦੇ ਪ੍ਰਾਈਵੇਟ ਨਰਸਿੰਗ ਸਕੂਲ ਨੂੰ ਸਰਕਾਰ ਨੇ ਦੋ ਕਰੋੜ ਦੀ ਜਗ੍ਹਾ ਚਾਰ ਲੱਖ ਸੱਠ ਹਜਾਰ ਰੁਪਏ ਦਿੱਤੀ ਹੈ । ਫਿਰ ਮੁੱਖ ਮੰਤਰੀ ਨੀਂਹ ਪੱਥਰ ਰੱਖਣ ਗਏ ਤਾਂ ਦੋ ਲੱਖ ਫਿਰ ਦੇ ਦਿੱਤਾ ਪਰ ਉਥੋਂ ਦੇ ਐਮ.ਐਲ.ਏ. ਕਹਿੰਦੇ ਹਨ ਕਿ ਉਨ੍ਹਾਂ ਦਾ ਇਸ ਨਾਲ ਕੋਈ ਤੁਅੱਲਕ ਹੀ ਨਹੀਂ । ਮੇਰੇ ਕੋਲ ਸਬੂਤ ਹੈ ਮੁੱਖ ਮੰਤਰੀ ਜੀ ਦੀ ਚਿੱਠੀ ਦਾ ਜਿਸ ਵਿੱਚ ਮੁੱਖ ਮੰਤਰੀ ਜੀ ਨੇ ਐਲਾਨ ਕੀਤਾ ਹੈ । ਇਸ ਤੋਂ ਬਾਅਦ ਪਲਾਟ ਅਲਾਟ ਹੋਇਆ ਜਿਸ ਦੀ ਕੀਮਤ ਦੋ ਸੌ ਤੇਹ ਰੁਪਏ ਗਜ਼ ਦੇ ਹਿਸਾਬ ਨਾਲ ਦੋ ਕਰੋੜ ਬਣਦੀ ਸੀ ਪਰ ਉਹ ਚਾਰ ਲੱਖ ਵਿੱਚ ਹੀ

ਦਿੱਤਾ ਗਿਆ। ਇਹ ਪੈਸੇ ਦੀ ਦੁਰਵਰਤੋਂ ਨਹੀਂ ਤਾਂ ਹੋਰ ਕੀ ਹੈ। ਅੱਗੇ ਅਫਸਰਾਂ ਦੀ ਗੱਲ ਆਉਂਦੀ ਹੈ। ਅਫਸਰਾਂ ਵਿੱਚ ਕੀ ਹੈ। ਅਨ-ਨਸੈਸਰੀ ਐਕਸਟੈਨਸ਼ਨਾਂ ਦੇ ਰਹੇ ਹਨ। ਪਿੱਛੇ ਜਿਹੇ ਅਖ਼ਬਾਰ ਦੇ ਇੱਕ ਵੀਰ ਨੇ ਪੁੱਛਿਆ ਕਿ ਕੋਈ ਖ਼ਬਰ ਹੈ ਤਾਂ ਮੈਂ ਕਿਹਾ ਕਿ ਪੰਜਾਬ ਸਰਕਾਰ ਦੇ ਹੁਣ ਐਡਵਾਈਜ਼ਰ ਹੋ ਗਏ ਹਨ। ਬਾਕੀ ਪੰਜਾਬ ਦੇ ਚੀਫ ਸੈਕ੍ਰੇਟਰੀ ਦੀ ਐਕਸਟੈਨਸ਼ਨ ਟਿਲ ਫਰਦਰ ਆਰਡਰ, ਪੰਜਾਬ ਦੇ ਡੀ.ਜੀ.ਪੀ. ਦੇ ਟਿਲ ਫਰਦਰ ਆਰਡਰ, ਫਿਰ ਪੰਜਾਬ ਦੇ ਕਿਸੀ ਅਫਸਰ ਦੀ ਐਕਸਟੈਨਸ਼ਨ ਟਿਲ ਫਰਦਰ ਆਰਡਰ ਅਤੇ ਹੁਣ ਸਰਕਾਰ ਦੀ ਐਕਸਟੈਨਸ਼ਨ ਵੀ ਟਿਲ ਫਰਦਰ ਆਰਡਰ ਹੋਵੇਗੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਟਿਲ ਫਰਦਰ ਆਰਡਰ ਦੀ ਨੀਤੀ ਨੂੰ ਛੱਡੇ ਅਤੇ 171 ਜਿਹੜੇ ਆਈ.ਏ.ਐਸ. ਅਫਸਰ ਅਤੇ ਹੋਰ ਚੰਗੇ ਅਫਸਰ ਹਨ, ਉਨ੍ਹਾਂ ਦੀ ਵਾਰੀ ਆਉਣ ਦੇਵੇ। ਇਸ ਲਈ ਉਨ੍ਹਾਂ ਦੀ ਕਾਬਲੀਅਤ ਨੂੰ ਪਛਾਣਦੇ ਹੋਏ ਸਰਕਾਰ ਨੂੰ ਟਿਲ ਫਰਦਰ ਆਰਡਰ ਦੀ ਨੀਤੀ ਛੱਡਣੀ ਚਾਹੀਦੀ ਹੈ।

ਇਸ ਤੋਂ ਬਾਅਦ ਕਲਚਰਲ ਪ੍ਰੋਗਰਾਮਾਂ ਦੀ ਗੱਲ ਆਉਂਦੀ ਹੈ। ਅੱਜ ਮਾਈਕਲ ਜੈਕਸ਼ਨ ਦੀਆਂ ਗੱਲਾਂ ਹੋ ਰਹੀਆਂ ਹਨ। ਸਾਡੇ ਪੰਜਾਬ ਦੀ ਸਭਿਅਤਾ, ਸਾਡਾ ਵਿਰਸਾ ਖਤਮ ਹੋ ਰਿਹਾ ਹੈ, ਹੁਣ ਇੱਕ ਹੋਰ ਗੀਤ ਸ਼ੁਰੂ ਹੋ ਗਿਆ ਹੈ-ਤੂੰ ਮਸਤ ਮਸਤ। ਇਸ ਲਈ ਹੁਣ ਕਹਿੰਦੇ ਹਨ ਕਿ ਸਰਕਾਰ ਬੜੀ ਹੈ ** **।

**Mr. Deputy Speaker** : These words are expunged from the proceedings.

**ਸ੍ਰੀ ਵਿਜੇ ਕੁਮਾਰ ਸ਼ਾਥੀ** : ਮੈਂ ਕਹਿਣਾ ਚਾਹੁੰਦਾ ਹਾਂ ਕਿ ਮਾਨਯੋਗ ਮੁੱਖ ਮੰਤਰੀ ਜੀ ਨੇ ਮੈਨੂੰ ਤੇ ਮੇਰੇ ਵੀਰ ਤਰਸੇਮ ਜੋਧਾਂ ਨੂੰ ਛੱਪੜ ਦੇ ਡੱਡੂ ਦੱਸਿਆ। ਅਸੀਂ ਇਹ ਨਹੀਂ ਚਾਹੁੰਦੇ ਸੀ ਕਿ ਵਿਦੇਸ਼ੀ ਕੰਪਨੀਆਂ ਆ ਕੇ ਸਾਡੇ ਦੇਸ਼ ਨੂੰ ਚੂੰਡਣ। ਅਸੀਂ ਛੱਪੜ ਦੇ ਸਹੀ, ਪੰਜਾਬ ਦੇ ਸਹੀ ਪਰ ਜਿਸ ਸਮੁੰਦਰ ਦੀ ਤੁਸੀਂ ਗੱਲ ਕਰਦੇ ਹੋ, ਅੱਜ ਪੰਜਾਬ ਗੁਲਾਮੀ ਦੀਆਂ ਜ਼ੰਜੀਰਾਂ ਵੱਲ ਜਕੜਿਆ ਜਾ ਰਿਹਾ ਹੈ।

"ਅੱਗ ਦੇ ਸਕੇ ਤੇ ਫੁੱਲਾਂ ਦੀ ਸਤਰ ਹੈ,
ਉਹ ਬਹਿਸ ਕਰ ਰਹੇ ਨੇ ਮੈਂ ਗ਼ਲਤ ਹਾਂ ਕਿ ਠੀਕ ਹਾਂ।
ਬਲਦਾ ਬਿਰਖਾਂ ਬਸ ਸਾਡੀ ਨਾ,
ਫਿਰ ਵੀ ਕਿਸੇ ਬਹਾਰ ਦੀ ਕਰਦਾ ਉਡੀਕ ਹਾਂ।"

ਅੱਗੇ ਐਜੂਕੇਸ਼ਨ ਦਾ ਮਸਲਾ ਆਉਂਦਾ ਹੈ। ਪਿਛਲੀ ਵਾਰੀ ਮੇਰੀ ਭੈਣ ਸ਼੍ਰੀਮਤੀ ਵਿਮਲਾ ਡਾਂਗ ਜੀ ਨੇ ਪ੍ਰਸਤਾਵ ਲਿਆਂਦਾ ਕਿ ਇੱਕ ਮਾਸਟਰ ਦੀ ਜਗ੍ਹਾ ਪੰਜ ਮਾਸਟਰ ਪ੍ਰਾਇਮਰੀ ਐਜੂਕੇਸ਼ਨ ਵਿਚ ਹੋਣੇ ਚਾਹੀਦੇ ਹਨ ਪਰ ਸਰਕਾਰ ਬੜੀ ਬੇਰਹਿਮੀ ਨਾਲ ਇਸ ਮਤੇ ਦੇ ਮਗਰ ਹੋ ਗਈ, ਫਾਲਤੂ ਬਹਿਸ ਹੁੰਦੀ ਰਹੀ। ਮਗਰ ਅੱਜ ਜ਼ਰੂਰਤ ਹੈ, ਤੁਸੀਂ ਦੇਸ਼ ਦੇ ਵਿੱਚ ਬੁਨਿਆਦ ਬਣਾਉਣੀ ਚਾਹੁੰਦੇ ਹੋ, ਅੱਜ ਤੁਸੀਂ ਰਾਜ ਭਾਗ ਵਿੱਚ ਹੋ, ਕੱਲ੍ਹ ਨੂੰ ਸਮਾਂ ਪਤਾ ਨਹੀਂ ਆਉਣਾ ਹੈ ਕਿ ਨਹੀਂ ਆਉਣਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਸ ਮਤੇ ਨੂੰ ਪਾਸ ਕਰਦੇ। ਲੀਹਾਂ ਬਣਾਉਣੀਆਂ ਚਾਹੀਦੀਆਂ ਹਨ ਇਥੇ ਐਜੂਕੇਸ਼ਨ ਤੇ ਖਰਚ ਦੇ ਨਹੀਂ ਸਕਦੇ ਹੋਰ ਫਾਲਤੂ ਜਗ੍ਹਾ ਤੇ ਖਰਚ ਦੇਈ ਜਾਂਦੇ ਹਨ।

**Expunged as ordered by the Chair.

[ਸ਼੍ਰੀ ਵਿਜੇ ਕੁਮਾਰ ਸਾਥੀ]

ਡਿਪਟੀ ਸਪੀਕਰ ਸਾਹਿਬ, ਇਹ ਜਿਹੜੀਆਂ ਮੰਗਾਂ ਹਨ, ਅਨਪੂਰਕ ਮੰਗਾਂ ਹਨ । ਇਨ੍ਹਾਂ ਵਿੱਚ ਅਗੇ ਹੋਮ ਦੇ ਵੇਸਟਫੁਲ ਖਰਚੇ ਦੀ ਗੱਲ ਕਰੀਏ । ਇਥੇ ਸਾਡੀ ਅਸੈਂਬਲੀ ਦੇ ਮੈਂਬਰ ਤਰਸੇਮ ਜੋਧਾਂ ਨਾਲ ਦੋ ਵਾਰੀ ਹੋ ਚੁੱਕਾ ਹੈ । ਤੁਸੀਂ ਇੱਕ ਐਸ.ਐਚ.ਓ. ਨੂੰ ਨੱਥ ਨਹੀਂ ਪਾ ਸਕਦੇ, ਏਨਾ ਹੋਮ ਦੇ ਵਾਸਤੇ ਖਰਚ ਕਰਦੇ ਹੋ, ਕੋਈ ਕਿਸੇ ਨੂੰ ਨਹੀਂ ਗੌਲਦਾ ਫੇਰ ਇਥੇ ਪ੍ਰਿਵਲੇਜ ਮੋਸ਼ਨ ਦੀ ਗੱਲ ਆ ਗਈ ।

ਡਿਪਟੀ ਸਪੀਕਰ ਸਾਹਿਬ, ਇਹ ਜੋ ਨਜਾਇਜ਼ ਖਰਚਾ ਹੈ, ਦਰਵਾਜੇ ਖੁਲ੍ਹੇ ਰੱਖਣੇ ਬੰਦ ਕਰੋ । ਆਪਣੇ ਬਜਟ ਨੂੰ ਆਪ ਸਦਾ ਦੇਈਏ, ਉਸ ਵਿੱਚ ਦੇਖੀਏ ਕਿ ਕਿਹੜਾ-ਕਿਹੜਾ ਕਿੰਨਾ ਬਜਟ ਚੰਗਾ ਹੈ । ਅਫਸਰਸ਼ਾਹੀ ਦੇ ਮਗਰ ਲੱਗ ਕੇ ਕਰੋੜਾਂ ਰੁਪਈਆਂ ਅਖ਼ੀਰਲੇ ਮਹੀਨੇ ਵਿੱਚ ਲੁਟਾਇਆ ਜਾਣਾ, ਕੀ ਇਹ ਸਰਕਾਰਾਂ ਹੁੰਦੀਆਂ ਹਨ ?

ਡਿਪਟੀ ਸਪੀਕਰ ਸਾਹਿਬ, ਸਮਾਂ ਇਜਾਜ਼ਤ ਨਹੀਂ ਦਿੰਦਾ । ਮੈਂ ਧੰਨਵਾਦੀ ਹਾਂ ਔਰ ਇਨ੍ਹਾਂ ਸਪਲੀਮੈਂਟਰੀ ਗਰਾਂਟਸ ਨੂੰ ਮੈਂ ਨਹੀਂ ਮੰਨਦਾ । ਕਿਉਂਕਿ ਇਸ ਗੱਲ ਦੇ ਨਾਲ ਖਦਸ਼ਾ ਹੈ ਔਰ ਡਾਕਟਰ ਸਾਹਿਬ ਨੇ ਆਪ ਇੱਕ ਵਾਰੀ ਕਿਹਾ ਸੀ ਕਿ ਹਰ ਸਾਲ ਖਰਚੇ ਵਿਚ ਕਟੌਤੀ ਕਰਾਂਗੇ । ਕਰੋੜਾਂ ਰੁਪਈਏ ਦਾ ਖਰਚ ਹੈ, ਮੈਨੂੰ ਸ਼ਰਮ ਆਉਂਦੀ ਹੈ । ਖਦਸ਼ਾ ਹੈ ਕਿ ਚੋਰ ਦਰਵਾਜੇ ਖੁਲ੍ਹੇ ਹਨ, ਉਸ ਵਿਚੋਂ ਬੋ ਆ ਰਹੀ ਹੈ । । ਏਨੀ ਗੱਲ ਕਹਿੰਦਾ ਹੋਇਆ ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਡਿਮਾਂਡਜ਼ ਦੀ ਵਿਰੋਧਤਾ ਕਰਦਾ ਹਾਂ ਔਰ ਤੁਹਾਡਾ ਧੰਨਵਾਦ ਕਰਦਾ ਹਾਂ ।

**ਕਾਮਰੇਡ ਅਜੈਬ ਸਿੰਘ ਰੌਂਤਾ** (ਨਿਹਾਲ ਸਿੰਘ ਵਾਲਾ, ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ ਕਿ ਤੁਸੀਂ ਸਪਲੀਮੈਂਟਰੀ ਡਿਮਾਂਡਜ਼ ਫਾਰ ਗਰਾਂਟਸ ਉਤੇ ਮੈਨੂੰ ਆਪਣੇ ਗਰੁੱਪ ਵੱਲੋਂ ਬੋਲਣ ਦਾ ਮੌਕਾ ਦਿੱਤਾ ਹੈ । ਮੈਂ ਕਹਿਣਾ ਚਾਹਾਂਗਾ ਕਿ ਇਥੇ ਗੱਲਾਂ ਹੋਈਆਂ, ਕਿ ਹੜ੍ਹ ਰੋਕੂ ਕੰਟਰੋਲ ਰੂਮ ਬਣਾਏ ਗਏ ਹਨ ਔਰ ਹੜ੍ਹਾਂ ਨੂੰ ਰੋਕਣ ਲਈ ਜੋ ਪੈਸਾ ਰੱਖਿਆ ਗਿਆ ਹੈ ਉਸ ਦੇ ਲਈ ਮੇਰੇ ਇਕ ਮਾਨਯੋਗ ਮੈਂਬਰ ਨੇ ਚਰਚਾ ਕਰਦਿਆਂ ਕਿਹਾ ਕਿ ਇਥੇ ਨਹਿਰਾਂ ਨੂੰ ਸਮੇਂ-ਸਮੇਂ ਸਿਰ ਦੇਖਣਾ ਪੈਂਦਾ ਸੀ ਕਿਉਂਕਿ ਅੱਤਵਾਦ ਦੌਰਾਨ ਪੰਜਾਬ ਵਿੱਚ ਡਰ ਸੀ ਕਿ ਉਹ ਨਹਿਰਾਂ ਨੂੰ ਤੋੜ ਨਾ ਦੇਣ ਔਰ ਪਿੰਡਾਂ ਵਿੱਚ ਹੜ੍ਹ ਨਾ ਆ ਜਾਣ, ਉਸ ਵਾਸਤੇ ਪੈਸਾ ਰੱਖਿਆ ਗਿਆ ਸੀ ਉਸ ਨੂੰ ਵੀ ਹੁਣ ਵਧਾਇਆ ਹੈ । ਮੈਂ ਕਹਿਣਾ ਚਾਹਾਂਗਾ ਕਿ ਉਸ ਦੇ ਵਿੱਚ ਬਾਰ-ਬਾਰ ਮੇਰੇ ਸਾਥੀ ਇਸ ਗੱਲ ਦੀ ਚਰਚਾ ਕਰਦੇ ਰਹੇ ਕਿ ਇਸ ਸਰਕਾਰ ਨੇ ਅੱਤਵਾਦ ਤੋਂ ਛੁਟਕਾਰਾ ਦਿਵਾਇਆ ਹੈ । ਉਸ ਦੇ ਵਿੱਚ ਜੋ ਟਰੈਜ਼ਰੀ ਬੈਂਚਿਜ਼ ਦੇ ਮੈਂਬਰ ਹਨ ਉਨ੍ਹਾਂ ਨੇ ਆਪਣੇ ਇੱਕ ਸਾਥੀ ਨੂੰ ਸਰਾਹਿਆ । ਮੈਂ ਕਹਿਣਾ ਚਾਹਾਂਗਾ ਕਿ ਇਨ੍ਹਾਂ ਦੇ ਨਾਲ ਹੋਰ ਲੋਕ ਵੀ ਲੜਦੇ ਰਹੇ ਹਨ, ਔਰ ਸਿਹਰਾ ਇੱਕ ਆਗੂ ਸਿਰ ਜਾਵੇ ਇਹ ਗੱਲ ਠੀਕ ਨਹੀਂ । ਲੋਕ ਜਾਣਦੇ ਹਨ ਕਿ ਕਿਸ ਦੇ ਸਿਰ ਸਿਹਰਾ ਜਾਂਦਾ ਹੈ । ਉਹ ਕਹਿੰਦੇ ਹਨ ਕਿ ਜਿਵੇਂ ਇਸ ਬਾਰੇ ਕਿਸੇ ਸ਼ਾਇਰ ਨੇ ਕਿਹਾ ਹੈ:

ਵੀਰ ਮੇਰਿਓ ਐਵੇਂ ਨਹੀਂ ਆਈ ਆਜ਼ਾਦੀ
ਸੀਸ ਬਲੀਆਂ ਇਸ ਨੇ ਮੰਗੀਆਂ ਸੀ ।
ਭਗਤ ਸਿੰਘ ਸਰਾਭੇ ਕਰਤਾਰ ਵਰਗੇ
ਜਾਨਾਂ ਜਿਉਂਦਿਆਂ ਨੇ ਸੂਲੀ ਤੇ ਟੰਗੀਆਂ ਸੀ ।
ਝੂਟਾ ਲਿਆ ਸੀ ਹੱਸਕੇ ਪੀਂਘ ਵਾਂਗੂੰ,

ਰਹਿੰਦੇ ਦਮ ਨਾ ਮੁਆਫੀਆਂ ਮੰਗੀਆਂ ਸੀ ।
ਜਦੋਂ ਯੋਧਿਆਂ ਦੇ ਤੰਦ ਪੈਣ ਲੱਗੇ,
ਵੀਰ ਮੇਰਿਓ ਕੰਧਾਂ ਮੈਂ ਸੁਣੀਆਂ ਕੰਬੀਆਂ ਸੀ ।
ਕਈ ਮਾਵਾਂ ਦੇ ਪੁੱਤ ਸ਼ਹੀਦ ਕੀਤੇ,
ਕਰੀਆਂ ਦੁਸ਼ਮਣ ਨੇ ਗੋਲੀਆਂ ਠੰਢੀਆਂ ਸੀ ।
ਐਵੇਂ ਗਲੀਂ ਤੇ ਬਾਤੀਂ ਨਾ ਆਈ ਆਜ਼ਾਦੀ,
ਹੋਈਆਂ ਬਹੁਤ ਸੁਹਾਗਣਾਂ ਰੰਡੀਆਂ ਸੀ ।

ਬਹੁਤ ਸਾਰੇ ਲੋਕ ਜਿਹੜੇ ਇਸ ਦੁਨੀਆਂ ਦੇ ਉਤੋਂ ਜ਼ਿੰਦਗੀ ਕੁਰਬਾਨ ਕਰ ਗਏ, ਉਨ੍ਹਾਂ ਦੇ ਬੱਚੇ ਵੀ ਹਨ, ਉਹ ਕਿਸ ਤਰ੍ਹਾਂ ਦੀ ਜ਼ਿੰਦਗੀ ਜੀਅ ਰਹੇ ਹਨ, ਉਨ੍ਹਾਂ ਦੀ ਗੱਲ ਵੀ ਕੀਤੀ ਗਈ । ਮੈਂ ਬੇਨਤੀ ਕਰਾਂਗਾ ਕਿ ਜਿਸ ਤਰ੍ਹਾਂ ਏਥੇ ਕਿਹਾ ਗਿਆ ਕਿ ਇਥੇ ਫਲੱਡ ਰੋਕੂ ਕੰਟਰੋਲ ਰੂਮ ਬਣਾਏ ਗਏ ਹਨ ਉਨ੍ਹਾਂ ਉਤੇ ਪੈਸਾ ਖਰਚ ਕੀਤਾ ਗਿਆ ਹੈ । ਪੈਸਾ ਖਰਚਣਾ ਜ਼ਰੂਰੀ ਹੈ । ਪਰ ਜਦੋਂ ਪੰਜਾਬ ਦੇ ਵਿੱਚ ਹੜ੍ਹ ਆਇਆ, ਪੰਜਾਬ ਦੇ ਲੋਕ, ਉਹ ਅਛੂੱਤੀ ਭਗਤ ਸੂਰਮੇ ਪੰਜਾਬ ਦੇ ਦੁਖੀ ਲੋਕਾਂ ਨੂੰ ਖਾਣ ਵਾਲੀ ਅੱਧੀ ਰੋਟੀ ਵੀ ਦੇਣ ਤੱਕ ਗਏ । ਉਹ ਲੋਕ ਜਿਨ੍ਹਾਂ ਨੇ ਪੰਜਾਬ ਦੇ ਲੋੜਵੰਦ ਲੋਕਾਂ ਦੇ ਵਾਸਤੇ ਪੈਸਾ ਇਕੱਠਾ ਕਰਕੇ ਦਿੱਤਾ ਸੀ ਕਿ ਪੰਜਾਬ ਦੇ ਜੋ ਲੋੜਵੰਦ ਲੋਕ ਹਨ ਉਨ੍ਹਾਂ ਨੂੰ ਕੋਈ ਰਾਹਤ ਮਿਲੇਗੀ, ਉਸ ਦੇ ਵਿੱਚ ਪੰਜਾਬ ਦੀ ਸਰਕਾਰ ਨੇ ਉਸ ਸਮੇਂ ਜੋ ਉਸ ਦਾ ਬਣਦਾ ਰੋਲ ਸੀ ਉਹ ਨਹੀਂ ਨਿਭਾਇਆ । ਇਸ ਦੇ ਬਾਰੇ ਕਿਸੇ ਸ਼ਾਇਰ ਦੀ ਕਲਮ ਨੇ ਲਿਖਿਆ ਹੈ—

ਪੁਰਸ਼ਾ ਜ਼ਾਬਰਾ ਮਾਰ ਗਰੀਬ ਨੂੰ ਨਾ
ਧਾਹਾਂ ਮਾਰ ਗਰੀਬ ਫਿਰ ਰੋ ਪਊਗਾ ।
ਨਿਕਲੂ ਹਾਅ ਮਜ਼ਦੂਰ ਦੇ ਹਿਜੱਰ ਵਿਚੋਂ
ਨੀਰ ਨੇਤਰਾਂ ਚੋਂ ਦੀ ਚੋ ਪਊਗਾ ।
ਬਹੀ ਹਾਅ ਮਜ਼ਦੂਰ ਦੀ ਦਇਆ ਸਿੰਘਾ,
ਪੂਰਾ ਜ਼ਿਮੀ ਆਸਮਾਨ ਵੀ ਰੋ ਪਊਗਾ ।

ਇਸ ਕਰਕੇ, ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹਾਂਗਾ ਕਿ ਇਥੇ ਗੱਲ ਆਈ ਹੈ ਡੀਮਾਂਡ ਨੰਬਰ ਤੇ ਜਿਸ ਰਾਹੀਂ ਜੋ ਇਲੈਕਸ਼ਨ ਹੋਈ ਪੰਚਾਇਤ ਸੰਮਤੀਆਂ ਦੀ ਜਾਂ ਦੂਸਰੀ ਉਸ ਦੇ ਲਈ 3 ਕਰੋੜ ਰੁਪਏ ਦੀ ਮੰਗ ਰੱਖੀ ਗਈ ਹੈ । ਪੰਚਾਇਤ ਸੰਮਤੀਆਂ ਦੀ ਚੋਣ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਥੇ ਪੰਜਾਬ ਸਰਕਾਰ ਬੜੀਆਂ ਟਾਹਾਂ ਮਾਰ ਮਾਰ ਕੇ ਗੱਲ ਕਰਦੀ ਹੈ ਕਿ ਸਾਡੀ ਸਰਕਾਰ ਨੇ ਲੋਕਤੰਤਰ ਬਹਾਲ ਕੀਤਾ ਹੈ ਔਰ ਇਨ੍ਹਾਂ 3 ਸਾਲਾਂ ਵਿੱਚ ਪੰਚਾਇਤਾਂ ਦੀਆਂ, ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ ਕਰਵਾ ਕੇ ਲੋਕਤੰਤਰ ਨੂੰ ਇਥੇ ਥੱਲੇ ਤਕ ਬਹਾਲ ਕੀਤਾ ਹੈ । ਇਸ ਦੇ ਬਾਰੇ ਮੈਂ ਕਹਿਣਾ ਚਾਹਾਂਗਾ ਕਿ ਸਾਡੇ ਪੰਜਾਬ ਦੇ ਵਿੱਚ ਜੋ ਪੰਚਾਇਤ ਸੰਮਤੀਆਂ ਦੀਆਂ ਚੋਣਾਂ ਹੋਈਆਂ ਉਸ ਦੇ ਲਈ ਸਮੇਂ ਸਮੇਂ ਤੇ ਲੋੜ ਦੇ ਮੁਤਾਬਿਕ ਰੂਲਜ਼ ਬਣਾਏ ਜਾਂਦੇ ਰਹੇ ਹਨ । ਉਨ੍ਹਾਂ ਤੋਂ ਪਤਾ ਲਗਦਾ ਹੈ ਕਿ ਕਿਸ ਤਰ੍ਹਾਂ ਜੋ ਰੂਲਜ਼ ਐਂਡ ਰੈਗੂਲੇਸ਼ਨਜ਼ ਗਜ਼ਟ ਹੁੰਦੇ ਰਹੇ ਹਨ, ਉਨ੍ਹਾਂ ਵਿੱਚ ਸਾਰੀਆਂ ਗੱਲਾਂ ਨੂੰ ਛਿੱਕੇ ਤੇ ਟੰਗ ਦਿੱਤਾ ਗਿਆ ਹੈ । ਜਿਥੇ ਕੋਈ ਜਨਰਲ ਸੀਟ ਸੀ, ਰਾਤ

[ਕਾਮਰੇਡ ਅਜੈਬ ਸਿੰਘ ਰੋਂਤਾ]

ਨੂੰ, ਤਾਂ ਤੜਕੇ ਹੀ ਉਹ ਜਨਰਲ ਤੋਂ ਰਿਜ਼ਰਵ ਸੀਟ ਵਿੱਚ ਬਦਲ ਦਿੱਤੀ ਗਈ ਔਰ ਜਿਥੇ ਕੋਈ ਸ਼ਡਿਊਲਡ ਕਾਸਟ ਦੀ ਰਿਜ਼ਰਵ ਸੀਟ ਸੀ ਤਾਂ ਉਸ ਨੂੰ ਜਨਰਲ ਵਿੱਚ ਤੜਕੇ ਹੀ ਬਦਲ ਦਿੱਤਾ ਗਿਆ ਅਤੇ ਜੋ ਕੋਈ ਜਨਰਲ ਸੀਟ ਸੀ ਤਾਂ ਉਸ ਨੂੰ ਇਸਤਰੀਆਂ ਲਈ ਰਿਜ਼ਰਵ ਕੋਟੇ ਵਿੱਚ ਕਰ ਦਿੱਤਾ ਗਿਆ । ਇਸ ਤਰ੍ਹਾਂ ਦੀਆਂ ਗੱਲਾਂ ਕਰਕੇ ਕਿਸ ਤਰ੍ਹਾਂ ਆਪਹੁਦਰੀਆਂ ਕੀਤੀਆਂ ਗਈਆਂ ਹਨ ਅਤੇ ਆਪਣੇ ਮੁਫਾਦ ਨੂੰ ਸਾਹਮਣੇ ਰੱਖਿਆ ਗਿਆ ਹੈ । ਮੈਂ ਇਹ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ 87 ਹਜ਼ਾਰ ਰੁਪਿਆ ਨਗਰ ਪੰਚਾਇਤ ਵਾਸਤੇ ਰੱਖਿਆ ਗਿਆ ਹੈ, ਨਗਰ ਪੰਚਾਇਤ ਦੀਆਂ ਚੋਣਾਂ ਵੀ ਕਿਸ ਤਰ੍ਹਾਂ ਹੋਈਆਂ, ਉਸ ਦੇ ਬਾਰੇ ਮੈਂ ਆਪਣੇ ਹਲਕੇ ਨਿਹਾਲ ਸਿੰਘ ਵਾਲਾ ਦੀ ਮਿਸਾਲ ਦੇਣੀ ਚਾਹੁੰਦਾ ਹਾਂ । ਉਥੇ ਵਤਨੀਕਲਾਂ ਵਿੱਚ ਜੋ ਚੋਣ ਹੋਈ, ਉਥੇ 11 ਵੋਟਾਂ ਦੂਸਰੀਆਂ ਸਨ ਅਤੇ 12ਵੀਂ ਵੋਟ ਜੋ ਸੀ ਉਹ ਐਮ.ਐਲ.ਏ. ਦੀ ਬਣਦੀ ਸੀ । ਸਰਕਾਰ ਨੂੰ ਜਦੋਂ ਇਸ ਗੱਲ ਦਾ ਪਤਾ ਲਗ ਗਿਆ ਕਿ ਪ੍ਰਧਾਨ ਅਤੇ ਮੀਤ ਪ੍ਰਧਾਨ ਸਾਡਾ ਨਹੀਂ ਆ ਸਕਦਾ ਤਾਂ ਉਸ ਚੋਣ ਨੂੰ ਉਥੇ ਹੀ ਪੋਸਟਪੋਨ ਕੀਤਾ ਗਿਆ । ਫਿਰ ਚੋਣ ਰੱਖੀ ਗਈ, ਫਿਰ ਦੇਖਿਆ ਗਿਆ ਕਿ ਅਸੀਂ ਕੈਂਡੀਡੇਟ ਨੂੰ ਚੁੱਕ ਨਹੀਂ ਸਕਦੇ, ਕੋਈ ਡਰਾ ਧਮਕਾ ਨਹੀਂ ਸਕਦੇ ਤਾਂ ਉਹ ਚੋਣ ਅੱਗੇ ਪਾ ਦਿੱਤੀ ਗਈ । ਉਸ ਦੇ ਬਾਅਦ ਉਸ ਦੇ ਲਈ ਹਾਈ ਕੋਰਟ ਜਾਣਾ ਪਿਆ । ਜਦੋਂ ਹਾਈ ਕੋਰਟ ਨੇ ਫੈਸਲਾ ਕੀਤਾ ਤਾਂ ਉਸ ਫੈਸਲੇ ਦੇ ਤਹਿਤ ਉਥੇ ਚੋਣ ਹੋਈ ਔਰ ਕਾਂਗਰਸ ਪਾਰਟੀ ਦੀ ਉਥੇ ਹਾਰ ਹੋਈ ਅਤੇ ਅਪੋਜ਼ੀਸ਼ਨ ਦੇ ਮੈਂਬਰਾਂ ਨੇ ਪ੍ਰਧਾਨ ਅਤੇ ਮੀਤ ਪ੍ਰਧਾਨ ਬਣਾ ਕੇ ਸਰਕਾਰ ਨੂੰ ਭਾਜ ਦਿੱਤੀ ।

ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸੇ ਤਰ੍ਹਾਂ ਜ਼ਿਲ੍ਹਾ ਪ੍ਰੀਸ਼ਦ ਦੀ ਚੋਣ ਦੀ ਗੱਲ ਮੈਂ ਦੱਸਣਾ ਚਾਹੁੰਦਾ ਹਾਂ । ਮੇਰੇ ਜ਼ਿਲ੍ਹੇ ਫਰੀਦਕੋਟ ਵਿੱਚ ਜੋ ਜ਼ਿਲ੍ਹਾ ਪ੍ਰੀਸ਼ਦ ਦੀ ਚੋਣ ਹੋਈ ਉਸ ਵੇਲੇ ਜ਼ਿਲ੍ਹਾ ਪ੍ਰੀਸ਼ਦ ਦੇ 35 ਮੈਂਬਰਾਂ ਨੇ ਜਦੋਂ ਆਪਣੇ ਚੇਅਰਮੈਨ ਦੀ ਚੋਣ ਕਰਨੀ ਸੀ ਤਾਂ ਜਦੋਂ ਇਨ੍ਹਾਂ ਦੀ ਪਾਰਟੀ ਨੇ ਦੇਖਿਆ ਕਿ ਸਾਡਾ ਚੇਅਰਮੈਨ ਨਹੀਂ ਆ ਸਕਦਾ ਤਾਂ ਕਿਸ ਤਰ੍ਹਾਂ ਉਥੇ ਮੈਂਬਰਾਂ ਨੂੰ ਖਰੀਦਿਆ ਗਿਆ ਅਤੇ ਬੰਦਿਆਂ ਨੂੰ ਉਥੋਂ ਚੁਕਵਾਇਆ ਗਿਆ । ਇਸ ਤਰ੍ਹਾਂ ਦੀਆਂ ਗੱਲਾਂ ਉਥੇ ਕੀਤੀਆਂ ਗਈਆਂ । ਸਾਂਝੇ ਫਰੰਟ ਦੇ 3 ਉਮੀਦਵਾਰ ਪੁਲਿਸ ਰਾਹੀਂ ਚੁੱਕਵਾਏ ਗਏ । ਜਦੋਂ ਫਿਰ ਦੇਖਿਆ ਕਿ ਚੋਣ ਵੇਲੇ 16-16 ਮੈਂਬਰ, ਬਰਾਬਰ ਕੈਂਡੀਡੇਟ ਹੋ ਗਏ ਤਾਂ ਫਿਰ ਟਾਸ ਪਈ ਅਤੇ ਟਾਸ ਵਿੱਚ ਸਾਂਝੇ ਫਰੰਟ ਦੇ ਕੈਂਡੀਡੇਟ ਰਾਜਿੰਦਰ ਨੂੰ ਜਿਤਾਇਆ ਗਿਆ ਅਤੇ ਬਰਫੀਆਂ ਵੰਡੀਆਂ ਗਈਆਂ, ਖੁਸ਼ੀਆਂ ਮਨਾਈਆਂ ਗਈਆਂ ਔਰ ਫਿਰ ਇਲੈਕਸ਼ਨ ਤੋਂ ਬਾਅਦ, ਡੈਕਲੇਰੇਸ਼ਨ ਤੋਂ ਬਾਅਦ ਉਨ੍ਹਾਂ ਦਾ ਕੈਂਡੀਡੇਟ ਚੁੱਕਿਆ ਅਤੇ ਟਰੇਜ਼ਰੀ ਬੈਂਚਿਜ਼ ਦੇ ਉਮੀਦਵਾਰਾਂ ਨੂੰ ਫੜ ਕੇ ਦੁਬਾਰਾ ਚੋਣ ਹੋਈ ਤੇ ਇਸ ਤਰ੍ਹਾਂ ਜਿਹੜੇ ਲੋਕਤੰਤਰ ਦੇ ਹੱਕ ਹਨ ਅਸੂਲ ਹਨ ਉਨ੍ਹਾਂ ਨੂੰ ਇਨ੍ਹਾਂ ਨੇ ਛਿੱਕੇ ਟੰਗ ਕੇ ਰਖ ਦਿੱਤਾ ।

ਡਿਪਟੀ ਸਪੀਕਰ ਸਾਹਿਬ, ਇਸ ਤੋਂ ਇਲਾਵਾ ਇਕ ਗੱਲ ਹੋਰ ਜਿਹੜੀ ਸਰਕਾਰ ਨੇ ਕਹੀ ਹੈ ਕਿ ਜਿਹੜੇ ਪੰਚਾਇਤ ਸੰਮਤੀਆਂ ਦੇ ਔਰ ਜ਼ਿਲ੍ਹਾ ਪਰੀਸ਼ਦਾਂ ਦੇ ਮੈਂਬਰ ਚੁਣੇ ਜਾਣਗੇ ਉਨ੍ਹਾਂ ਨੂੰ ਇਹ ਫੈਸਲੇ ਕਰਨ ਲਈ 29 ਮਹਿਕਮੇ ਦੇਣਗੇ ਪਰ ਬਾਅਦ ਵਿਚ ਇਨ੍ਹਾਂ ਨੇ ਇਹ ਘਟਾ ਕੇ 20 ਕਰ ਦਿੱਤੇ ਪਰ ਅੱਜ ਹੋਰ ਵੀ ਘੱਟ ਕੇ ਹੁਣ ਸਿਰਫ 4 ਮਹਿਕਮੇ ਉਨ੍ਹਾਂ ਕੋਲ ਰਹਿ ਗਏ ਹਨ । ਮੈਂ ਸਮਝਦਾ ਹਾਂ ਕਿ ਇਹ ਉਨ੍ਹਾਂ ਲੋਕਾਂ ਨਾਲ ਬਹੁਤ ਵੱਡਾ ਮਜ਼ਾਕ ਹੈ

ਜਿਨ੍ਹਾਂ ਨੇ ਲੱਖਾਂ ਰੁਪਏ ਖਰਚ ਕਰਕੇ ਚੋਣ ਲੜੀ ਹੈ। ਉਨ੍ਹਾਂ ਨੇ ਜੋ ਸੇਵਾ ਲੋਕਾਂ ਦੀ ਕਰਨੀ ਸੀ, ਉਨ੍ਹਾਂ ਨੂੰ ਉਸ ਤੋਂ ਵਾਂਝਿਆ ਰਖਿਆ ਜਾ ਰਿਹਾ ਹੈ। ਇਸ ਨਾਲ ਲੋਕਾਂ ਦੀਆਂ ਭਾਵਨਾਵਾਂ ਨੂੰ ਠੇਸ ਲਗੀ ਹੈ। ਜਿਹੜੇ ਲੋਕਾਂ ਦੇ ਹਕੂਕ ਹਨ ਉਹ ਉਨ੍ਹਾਂ ਨੂੰ ਨਹੀਂ ਦਿੱਤੇ ਜਾ ਰਹੇ। ਇਸ ਲਈ ਮੈਂ ਇਹ ਕਹਾਂਗਾ ਕਿ ਸਰਕਾਰ ਨੂੰ ਇਸ ਤੇ ਦੋਬਾਰਾ ਵਿਚਾਰ ਕਰਨਾ ਚਾਹੀਦਾ ਹੈ ਔਰ ਜਿਹੜੇ ਲੋਕਾਂ ਦੇ ਹਕੂਕ ਹਨ, ਉਨ੍ਹਾਂ ਨੂੰ ਉਹ ਜਰੂਰ ਦੇਣੇ ਚਾਹੀਦੇ ਹਨ।

ਡਿਪਟੀ ਸਪੀਕਰ ਸਾਹਿਬ, ਉਸ ਤੋਂ ਬਾਅਦ ਇਥੇ ਗੱਲ ਚਲੀ ਕਿ ਇਥ ਆਈਡੈਂਟਿਟੀ ਕਾਰਡਜ਼ ਬਣਾਏ ਜਾਣੇ ਹਨ। ਪਰ ਆਈਡੈਂਟਿਟੀ ਕਾਰਡਜ਼ ਬਣਾਉਣ ਵੇਲੇ ਜਿਹੜੀਆਂ ਵੋਟਰਜ਼ ਲਿਸਟਾਂ ਸਨ ਉਸ ਵਿਚ ਬਹੁਤ ਸਾਰੀਆਂ ਡਬਲ ਵੋਟਾਂ ਬਣੀਆਂ ਹੋਈਆਂ ਸਨ ਔਰ ਬਹੁਤ ਸਾਰੇ ਅਜਿਹੇ ਸਨ ਜਿਨ੍ਹਾਂ ਦੀਆਂ ਵੋਟਾਂ ਨਹੀਂ ਸਨ ਬਣੀਆਂ। ਜਿਸ ਵੇਲੇ ਇਹ ਕਾਰਡਜ਼ ਬਣਾਏ ਜਾਣ ਲਗੇ ਤਾਂ ਟੀਚਰਾਂ ਨੂੰ ਇਹ ਕਿਹਾ ਗਿਆ ਕਿ ਵੋਟਰਾਂ ਦੀਆਂ ਪਰਚੀਆਂ ਬਣਾਈਆਂ ਜਾਣ। ਉਨ੍ਹਾਂ ਨੇ ਆਪਣੇ ਕੋਲ ਪੜ੍ਹਨ ਵਾਲੇ ਬਚਿਆਂ ਨੂੰ ਕਹਿ ਦਿੱਤਾ ਔਰ ਇਹ ਵੀ ਕਹਿ ਦਿੱਤਾ ਕਿ ਇਹ ਪਰਚੀਆਂ ਘਰ ਘਰ ਵੰਡੀਆਂ ਜਾਣ। ਉਹ ਪਰਚੀਆਂ ਬਹੁਤ ਸਾਰੇ ਲੋਕਾਂ ਨੂੰ ਨਹੀਂ ਮਿਲੀਆਂ। ਇਸ ਵੇਲੇ ਬਹੁਤ ਸਾਰੇ ਲੋਕ ਹਨ ਜਿਹੜੇ ਇਹ ਕਾਰਡਜ਼ ਬਣਾਉਣ ਤੋਂ ਵਾਂਝੇ ਰਹਿ ਗਏ ਹਨ। ਇਸ ਲਈ ਮੈਂ ਕਹਿੰਦਾ ਹਾਂ ਕਿ ਸਰਕਾਰ ਨੂੰ ਇਸ ਵੱਲ ਧਿਆਨ ਦੇਣਾ ਚਾਹੀਦਾ ਸੀ ਪਰ ਇਸ ਵਿਚ ਧੱਕਾਸ਼ਾਹੀ ਕੀਤੀ ਕੀਤੀ ਗਈ ਹੈ। ਇਸ ਦੇ ਨਾਲ ਇਕ ਹੋਰ ਵੀ ਗੱਲ ਕਹੀ ਗਈ ਹੈ ਕਿ ਇਹ ਜਿਹੜੇ ਕਾਰਡਜ਼ ਬਣ ਰਹੇ ਹਨ ਇਨ੍ਹਾਂ ਨੂੰ ਸੰਭਾਲ ਕੇ ਰੱਖਣ ਦੀ ਜ਼ਿੰਮੇਵਾਰੀ ਵੀ ਵੋਟਰਜ਼ ਦੀ ਹੀ ਹੋਵੇਗੀ। ਇਸ ਸਬੰਧ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਕਾਰਡਜ਼ ਬਣ ਰਹੇ ਹਨ ਇਨ੍ਹਾਂ ਨੂੰ ਮਲਟੀਪਰਪਜ਼ ਇਸਤੇਮਾਲ ਕਰਨਾ ਚਾਹੀਦਾ ਹੈ ਤਾਂ ਹੀ ਉਨ੍ਹਾਂ ਦੀ ਸੰਭਾਲ ਰਖੀ ਜਾ ਸਕਦੀ ਹੈ। ਜਿਵੇਂ ਕਿ ਰਾਸ਼ਨ ਕਾਰਡ ਬਣਾਉਣਾ ਹੋਵੇ ਜਾਂ ਹੋਰ ਕੋਈ ਸਹੂਲਤਾਂ ਲੈਣੀਆਂ ਹੋਣ ਤਾਂ ਇਸ ਦੀ ਜਰੂਰਤ ਹੋਵੇ। ਇਸ ਤਰ੍ਹਾਂ ਨਾਲ ਉਹ ਲੋਕ ਇਹ ਸੰਭਾਲ ਕਰ ਸਕਣਗੇ ਜਦੋਂ ਉਨ੍ਹਾਂ ਨੂੰ ਪਤਾ ਲਗੇਗਾ ਕਿ ਇਸ ਤੋਂ ਬਿਨਾਂ ਉਨ੍ਹਾਂ ਦਾ ਗੁਜ਼ਾਰਾ ਨਹੀਂ ਹੋ ਸਕਦਾ। ਇਸ ਲਈ ਇਸ ਵੱਲ ਸਰਕਾਰ ਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ।

ਇਸ ਤੋਂ ਬਾਅਦ ਸਰਕਾਰ ਨੇ ਗੱਲ ਕੀਤੀ ਹੈ ਕਿ ਉਹ ਗੁਰਦੁਆਰਾ ਚੋਣਾਂ ਕਰਵਾਉਣ ਜਾ ਰਹੀ ਹੈ। ਇਸ ਦੇ ਨਾਲ ਫੰਡਜ਼ ਦੀ ਵੀ ਗੱਲ ਕੀਤੀ ਹੈ। 20 ਸਾਲ ਤੋਂ ਬਾਅਦ ਐਸ.ਜੀ.ਪੀ.ਸੀ. ਦੀਆਂ ਚੋਣਾਂ ਹੋਣੀਆਂ ਹਨ। ਇਸ ਸਬੰਧ ਵਿਚ ਅਸੀਂ ਇਹ ਕਹਿਣਾ ਚਾਹੁੰਦੇ ਹਾਂ ਕਿ ਜਿੰਨੇ ਵੀ ਲੋਕ ਹਨ, ਹਰ ਇਕ ਕਿਸੇ ਨਾ ਕਿਸੇ ਧਾਰਮਿਕ ਅਸਥਾਨ ਤੇ ਜਾਂਦਾ ਹੀ ਹੈ। ਸਿੱਖ ਹੈ ਤਾਂ ਗੁਰਦੁਆਰੇ ਚਲੇ ਜਾਂਦੇ ਹਨ, ਹਿੰਦੂ ਹਨ ਤਾਂ ਮੰਦਰ ਚਲੇ ਜਾਂਦੇ ਹਨ, ਮੁਸਲਮਾਨ ਹਨ ਤਾਂ ਮਸਜਿਦ ਚਲੇ ਜਾਂਦੇ ਹਨ, ਔਰ ਜੇ ਈਸਾਈ ਹਨ ਤਾਂ ਚਰਚ ਉਨ੍ਹਾਂ ਵਾਸਤੇ ਬਣੇ ਹੋਏ ਹਨ। ਪਰ ਰਾਜਨੀਤੀ ਵਿਚ ਇਹ ਗੱਲ ਨਹੀਂ। ਇਥੇ ਤਾਂ ਹਿੰਦੂ ਨੇ ਵੀ ਆਉਣਾ ਹੈ, ਸਿੱਖ ਨੇ ਵੀ ਆਉਣਾ ਹੈ। ਹੋਰ ਵੀ ਧਰਮ ਦੇ ਲੋਕਾਂ ਨੇ ਹਿੱਸਾ ਲੈਣਾ ਹੈ ਔਰ ਕਈ ਧਰਮ ਵਿਰੋਧੀ ਖਿਆਲ ਰੱਖਣ ਵਾਲੇ ਲੋਕਾਂ ਨੇ ਵੀ ਆਉਣਾ ਹੈ।

[ਕਾਮਰੇਡ ਅਜੈਬ ਸਿੰਘ ਰੌਂਤਾ]

ਹਿੰਦੂ ਅਤੇ ਸਿੱਖ ਆਪਣੀ ਆਤਮਾ ਦੀ ਸ਼ਾਂਤੀ ਲਈ ਅਤੇ ਮਨ ਦੀ ਸ਼ਾਂਤੀ ਲਈ ਗੁਰਦੁਆਰੇ ਜਾਂਦੇ ਹਨ, ਮੰਦਰ ਜਾਂਦੇ ਹਨ ਅਤੇ ਵਾਹਿਗੁਰੂ ਅਗੇ ਅਰਦਾਸ ਕਰਦੇ ਹਨ ਪਰ ਅਕਾਲੀ ਭਰਾ ਪਲੀਟੀਕਲ ਸਪੀਚਾਂ ਗੁਰਦੁਆਰਿਆਂ ਦੇ ਵਿਚ ਕਰਦੇ ਹਨ ਅਤੇ ਲੋਕਾਂ ਦੀਆਂ ਭਾਵਨਾਵਾਂ ਨੂੰ ਭੜਕਾਉਂਦੇ ਹਨ । ਇਹ ਇਨਸਾਨੀਅਤ ਦੇ ਤੌਰ ਤੇ ਗਲਤ ਤਰੀਕਾ ਹੈ ਅਤੇ ਇਹ ਬੰਦ ਹੋਣਾ ਚਾਹੀਦਾ ਹੈ ।

*5-20 ਸ਼ਾਮ (ਇਸ *ਸਮੇਂ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

ਸਪੀਕਰ ਸਾਹਿਬ, ਡੀਮਾਂਡ ਨੰਬਰ ਤਿੰਨ ਤੇ 25/- ਕਰੋੜ ਰੁਪਿਆ ਸ਼ੂਗਰ ਮਿੱਲਾਂ ਨਵੀਆਂ ਖੋਲ੍ਹਣ ਲਈ ਮੰਗਿਆ ਗਿਆ ਹੈ ਪਰ ਜਿਹੜੀਆਂ ਪਹਿਲਾਂ ਮਿੱਲਾਂ ਖੋਲ੍ਹੀਆਂ ਹੋਈਆਂ ਹਨ ਅਤੇ ਕਿਸੇ ਨਾ ਕਿਸੇ ਕਾਰਣ ਬੰਦ ਹੋ ਗਈਆਂ ਹਨ, ਉਨ੍ਹਾਂ ਨੂੰ ਚਲਾਉਣ ਲਈ ਇਹ ਪੈਸਾ ਰਖਿਆ ਜਾਣਾ ਚਾਹੀਦਾ ਸੀ । ਜਿਸ ਤਰ੍ਹਾਂ ਬੁਢਲਾਡਾ ਦੀ ਸ਼ੂਗਰ ਮਿੱਲ ਬੰਦ ਹੋ ਗਈ ਅਤੇ ਉਥੇ ਵਰਕਰਜ਼ ਨੂੰ ਤਨਖਾਹ ਦੇਣ ਲਈ ਮਿੱਲ ਦੇ ਕੋਲ ਪੈਸੇ ਨਹੀਂ ਹਨ । ਇਥੇ ਹਾਊਸ ਵਿਚ ਮਨਿਸਟਰ ਸਾਹਿਬ ਨੇ ਆਸ਼ਵਾਸਨ ਦਿੱਤਾ ਹੈ ਕਿ ਬੁਢਲਾਡਾ ਦੀ ਮਿੱਲ ਨੂੰ ਵੇਚ ਕੇ ਕਾਮਿਆਂ ਨੂੰ ਤਨਖਾਹ ਦਿੱਤੀ ਜਾਵੇਗੀ । ਸਰਕਾਰ ਨੂੰ ਚਾਹੀਦਾ ਸੀ ਕਿ ਜਦ ਗੰਨਾ ਘੱਟ ਆ ਰਿਹਾ ਸੀ ਉਦੋਂ ਹੀ ਇਸ ਬਾਰੇ ਸੋਚਦੀ । ਸਾਡੀ ਪਾਰਟੀ ਦੇ ਆਗੂਆਂ ਵਲੋਂ ਇਹ ਵਾਰ ਵਾਰ ਡੀਮਾਂਡ ਕੀਤੀ ਜਾਂਦੀ ਸੀ ਕਿ ਨਵੀਆਂ ਮਿੱਲਾਂ ਨਾ ਖੋਲ੍ਹੀਆਂ ਜਾਣ। ਗੰਨੇ ਦੀ ਪੈਦਾਵਾਰ ਘੱਟ ਹੈ, ਥੋੜ੍ਹਾ ਚਿਰ ਮਿੱਲ ਚਲਦੀ ਹੈ ਅਤੇ ਫੇਰ ਬੰਦ ਹੋ ਜਾਂਦੀ ਹੈ ਜਿਸ ਕਰਕੇ ਮਿੱਲ ਘਾਟੇ ਵਿਚ ਚਲੀ ਜਾਂਦੀ ਹੈ । ਇਸ ਲਈ ਸਰਕਾਰ ਨੂੰ ਖੜ੍ਹੀਆਂ ਮਿੱਲਾਂ ਨੂੰ ਚਲਾਉਣ ਵਾਸਤੇ ਇਹ ਪੈਸਾ ਖਰਚ ਕਰਨਾ ਚਾਹੀਦਾ ਹੈ, ਨਵੀਆਂ ਮਿੱਲਾਂ ਉਤੇ ਇਹ ਪੈਸਾ ਖਰਚ ਨਹੀਂ ਕਰਨਾ ਚਾਹੀਦਾ । ਇਹ ਗਰੀਬ ਕਾਮਿਆਂ ਦੇ ਨਾਲ ਧੱਕਾ ਹੈ । ਦੂਜਾ ਕਈ ਕਾਮੇ ਇਨ੍ਹਾਂ ਖੜ੍ਹੀਆਂ ਮਿੱਲਾਂ ਦੇ ਵਿਚ ਹਾਦਸੇ ਦੇ ਸ਼ਿਕਾਰ ਹੋ ਗਏ ਹਨ । ਇਨ੍ਹਾਂ ਨੂੰ ਕੰਪਨਸੇਸ਼ਨ ਦਿੱਤਾ ਜਾਣਾ ਚਾਹੀਦਾ ਹੈ ।

ਡੀਮਾਂਡ ਨੰਬਰ ਅੱਠ ਲਾਟਰੀ ਉਤੇ ਹੈ । ਇਸ ਸਿਸਟਮ ਨੂੰ ਬਿਲਕੁਲ ਬੰਦ ਕਰ ਦੇਣਾ ਚਾਹੀਦਾ ਹੈ । ਇਸ ਵਿਚ ਕਰੋੜਾਂ ਰੁਪਿਆ ਰੋਜ਼ ਜੂਏ ਦੀ ਸ਼ਕਲ ਵਿਚ ਲਗਦਾ ਹੈ ਅਤੇ ਗਰੀਬ ਕਾਮੇ ਤੇ ਗਰੀਬ ਜਨਤਾ ਇਸ ਦਾ ਸ਼ਿਕਾਰ ਹੋ ਰਹੀ ਹੈ । ਇਸ ਦੀ ਤਬਾਹੀ ਤੋਂ ਲੋਕਾਂ ਨੂੰ ਬਚਾਉਣ ਲਈ ਸਰਕਾਰ ਨੂੰ ਲਾਟਰੀ ਸਿਸਟਮ ਬਿਲਕੁਲ ਬੰਦ ਕਰ ਦੇਣਾ ਚਾਹੀਦਾ ਹੈ । ਟੈਲੀਫੂਨ ਬਿਲਾਂ ਦੇ ਲਈ 23 ਲੱਖ ਰੁਪਿਆ ਮੰਗਿਆ ਗਿਆ ਹੈ ਪਰ ਇਸ ਟੈਲੀਫੂਨ ਫੈਸਿਲਿਟੀ ਨੂੰ ਬਹੁਤ ਮਿਸਯੂਜ਼ ਕੀਤਾ ਜਾਂਦਾ ਹੈ । ਇਹ ਠੀਕ ਹੈ ਕਿ ਪੰਜਾਬ ਵਿਚ ਪਿਛੇ ਹਾਲਾਤ ਬਹੁਤ ਮਾੜੇ ਰਹੇ ਹਨ ਅਤੇ ਟੈਲੀਫੂਨ ਦਾ ਖਰਚਾ ਪਹਿਲੇ ਬਹੁਤ ਜ਼ਿਆਦਾ ਆਉਂਦਾ ਸੀ ਪਰ ਹੁਣ ਤਾਂ ਹਾਲਾਤ ਨਾਰਮਲ ਹੋ ਗਏ ਹਨ ਅਤੇ ਐਸ. ਐਸ. ਪੀ. ਤੇ ਡੀ. ਸੀ. ਦੇ ਟੈਲੀਫੂਨਾਂ ਦੇ ਖਰਚੇ ਘੱਟ ਹੋਣੇ ਚਾਹੀਦੇ ਹਨ । ਪਰ ਇਨ੍ਹਾਂ ਟੈਲੀਫੂਨ ਬਿਲਾਂ ਉਤੇ ਅਤੇ ਕਾਲਜਾਂ ਉਤੇ ਸਰਕਾਰ ਵਲੋਂ ਜਿਹੜੀਆਂ ਹਦਾਇਤਾਂ ਅਤੇ ਨਾਰਮਜ਼ ਫਿਕਸ ਕੀਤੇ ਹੋਏ ਹਨ, ਉਨ੍ਹਾਂ ਨੂੰ ਸਖਤੀ ਦੇ ਨਾਲ ਲਾਗੂ ਕੀਤਾ ਜਾਵੇ ਤਾਂਕਿ ਬਿਲਾਂ ਦੇ ਵਿਚ ਕਮੀ ਹੋ ਸਕੇ । ਐਸ. ਐਸ. ਪੀ. ਤਰਨ ਤਾਰਨ ਦਾ ਟੈਲੀਫੂਨ ਦਾ ਪਿਛਲੇ 3 ਮਹੀਨਿਆਂ ਦਾ ਬਿਲ 12 ਲੱਖ ਰੁਪਏ

ਦਾ ਹੈ ਅਤੇ ਸਾਰੇ ਐਸ. ਐਸ. ਪੀਜ਼ ਦਾ ਟੈਲੀਫੂਨ ਬਿਲਾਂ ਦਾ ਖਰਚਾ 87 ਲੱਖ ਰੁਪਿਆ ਬਣਦਾ ਹੈ। ਪੰਜਾਬ ਵਿਚ ਹੁਣ ਹਾਲਾਤ ਨਾਰਮਲ ਹਨ ਅਤੇ ਸਿਕਿਉਰਿਟੀ ਫੋਰਸਿਜ਼ ਉਤੇ ਸਰਕਾਰ ਪਹਿਲੇ ਹੀ ਕਾਫੀ ਖਰਚਾ ਕਰ ਰਹੀ ਹੈ। ਹਾਲਾਤ ਨੂੰ ਨਾਰਮਲ ਬਣਾਉਣ ਲਈ ਸਰਕਾਰ ਵਲੋਂ ਐਸ. ਪੀ. ਓਜ਼ ਅਤੇ ਹੋਮ ਗਾਰਡਜ਼ ਭਰਤੀ ਕੀਤੇ ਗਏ ਸਨ। ਇਕ ਐਸ. ਪੀ. ਓ. ਅਤੇ 2 ਹੋਮ ਗਾਰਡਜ਼ ਦੀ ਤਨਖਾਹ ਇਕ ਕਾਂਸਟੇਬਲ ਦੇ ਬਰਾਬਰ ਹੈ। ਇਨ੍ਹਾਂ ਨੂੰ ਸਫਾਈ ਭੱਤਾ ਵੀ ਘੱਟ ਦਿੱਤਾ ਜਾਂਦਾ ਹੈ ਅਤੇ ਰਿਹਾਇਸ਼ੀ ਭੱਤਾ ਵੀ ਘੱਟ ਹੈ। ਇਸ ਤਰੀਕੇ ਨਾਲ ਇਨ੍ਹਾਂ ਦੇ ਨਾਲ ਬੇਇਨਸਾਫੀ ਕੀਤੀ ਜਾ ਰਹੀ ਹੈ। ਅੱਤਵਾਦ ਦੀ ਲੜਾਈ ਵਿਚ ਕਈ ਐਸ. ਪੀ. ਓ. ਅਤੇ ਹੋਮ ਗਾਰਡਜ਼ ਦੇ ਜਵਾਨਾਂ ਨੇ ਅਤੇ ਉਨ੍ਹਾਂ ਦੇ ਪਰਿਵਾਰਾਂ ਨੇ ਕੁਰਬਾਨੀਆਂ ਦਿੱਤੀਆਂ ਹਨ। ਇਸ ਚੀਜ਼ ਨੂੰ ਮੱਦੇ ਨਜ਼ਰ ਰਖਦੇ ਹੋਏ ਇਨ੍ਹਾਂ ਨੂੰ ਪੱਕਾ ਕਰਨਾ ਸਰਕਾਰ ਦਾ ਫਰਜ਼ ਬਣਦਾ ਹੈ। ਅਗਰ ਸਰਕਾਰ ਕੋਲ ਪੁਲਿਸ ਮਹਿਕਮੇ ਵਿਚ ਪੋਸਟਾਂ ਨਹੀਂ ਹਨ, ਫੇਰ ਇਨ੍ਹਾਂ ਨੂੰ ਸਰਕਾਰ ਦੇ ਦੂਜੇ ਮਹਿਕਮਿਆਂ ਦੇ ਵਿਚ ਐਡਜਸਟ ਕਰ ਦੇਣਾ ਚਾਹੀਦਾ ਹੈ। ਉਨ੍ਹਾਂ ਦੇ ਬਾਪ ਰੋਂਦੇ ਹਨ ਜਿਨ੍ਹਾਂ ਦੇ ਬੱਚੇ ਇਸ ਲੜਾਈ ਵਿਚ ਸ਼ਹੀਦ ਹੋ ਗਏ ਹਨ। ਇਨ੍ਹਾਂ ਐਸ ਪੀ ਓਜ਼. ਅਤੇ ਹੋਮ ਗਾਰਡ ਜਵਾਨਾਂ ਨੂੰ ਸਰਕਾਰ ਵਲੋਂ 40/- 40/- ਰੁਪਏ ਦਿਹਾੜੀ ਦਿੱਤੀ ਜਾਂਦੀ ਹੈ ਅਤੇ ਮਜ਼ਦੂਰਾਂ ਵਾਂਗ ਉਨ੍ਹਾਂ ਕੋਲੋਂ ਕੰਮ ਲਿਆ ਜਾਂਦਾ ਹੈ। ਦਿਨ ਰਾਤ ਉਹ ਡਿਊਟੀ ਕਰਦੇ ਹਨ ਅਤੇ ਕਈ ਅਫਸਰਾਂ ਨੇ ਹੋਮ ਗਾਰਡ ਦੇ ਜਵਾਨਾਂ ਨੂੰ ਆਪਣੇ ਘਰ ਦੇ ਕੰਮਾਂ ਵਿਚ ਲਗਾਇਆ ਹੋਇਆ ਹੈ। ਅਗਰ ਉਹ ਕੰਮ ਤੋਂ ਇਨਕਾਰ ਕਰਦੇ ਹਨ ਤਾਂ ਉਨ੍ਹਾਂ ਨੂੰ ਐਬਸੈਂਟ ਸ਼ੋਅ ਕਰਕੇ ਅਫਸਰ ਨੌਕਰੀ ਤੋਂ ਕੱਢ ਸਕਦੇ ਹਨ। ਉਨ੍ਹਾਂ ਦੇ ਉਪਰ ਇਹ ਤਲਵਾਰ ਲਟਕਦੀ ਰਹਿੰਦੀ ਹੈ। ਇਸ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਸਪੀਕਰ ਸਾਹਿਬ, ਇਸ ਕਰਕੇ ਬੇਨਤੀ ਹੈ ਕਿ ਟੈਲੀਫੂਨ ਬਿੱਲਾਂ ਲਈ ਜਿਤਨਾ ਪੈਸਾ ਰਖਿਆ ਗਿਆ ਹੈ, ਉਸ ਦੀ ਇਤਨੀ ਲੋੜ ਨਹੀਂ ਹੈ। ਗਰੀਬ ਹੋਮ ਗਾਰਡਜ਼ ਅਤੇ ਐਸ. ਪੀ. ਓਜ਼. ਨੂੰ ਰੈਗੂਲਰ ਕਰਨਾ ਚਾਹੀਦਾ ਹੈ। ਉਨ੍ਹਾਂ ਨੂੰ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ। ਇਹ ਸਾਡੀ ਪਾਰਟੀ ਦੀ ਮੰਗ ਹੈ।

ਡਿਮਾਂਡ ਨੰਬਰ ਬਾਰਾਂ ਲਈ 1 ਕਰੋੜ 72 ਲੱਖ ਰੁਪਿਆ ਰਖਿਆ ਗਿਆ ਹੈ। ਪੰਜਾਬ ਦੇ ਹੁਣ ਮਾੜੇ ਹਾਲਾਤ ਨਹੀਂ ਰਹੇ। ਇਸ ਵੇਲੇ ਵੀ ਸਿਕਿਉਰਿਟੀ ਫੋਰਸਿਜ਼ ਨੇ ਬੈਰਕਾਂ ਅਤੇ ਕਈ ਬਿਲਡਿੰਗਾਂ ਕਬਜ਼ੇ ਵਿਚ ਰਖੀਆਂ ਹੋਈਆਂ ਹਨ ਜਿਥੇ ਕਿ ਉਨ੍ਹਾਂ ਨੇ ਠਹਿਰਨਾ ਹੁੰਦਾ ਹੈ। ਫੋਰਸਿਜ਼ ਕਈ ਜੰਗਾਂ ਤੇ ਧੱਕੇ ਨਾਲ ਰਖੀਆਂ ਹੋਈਆਂ ਹਨ। ਕਈ ਧਰਮਸ਼ਾਲਾਂ ਅਤੇ ਹਸਪਤਾਲਾਂ ਵਿਚ ਵੀ ਫੋਰਸਿਜ਼ ਠਹਿਰੀਆਂ ਹੋਈਆਂ ਹਨ। ਗਹਿਰੀ ਮੰਡੀ ਵਿਚ ਇਕ ਬਹੁਤ ਵੱਡਾ ਸ਼ੈਲਰ ਸੀ ਜਿਥੇ ਕਿ ਫੋਰਸਿਜ਼ ਨੇ ਕਬਜ਼ਾ ਕੀਤਾ ਹੋਇਆ ਹੈ। ਅੱਤਵਾਦ ਦੇ ਕਾਰਣ ਉਹ ਸ਼ੈਲਰ ਮਾਲਕ ਬਾਹਰ ਚਲਾ ਗਿਆ ਸੀ ਅਤੇ ਹੁਣ ਵਾਪਸ ਆ ਗਿਆ ਹੈ। ਹੁਣ ਉਸ ਨੂੰ ਉਹ ਸ਼ੈਲਰ ਵਾਪਸ ਕਰਾਉਣਾ ਚਾਹੀਦਾ ਹੈ। ਸਰਕਾਰ ਉਸ ਸ਼ੈਲਰ ਦਾ ਕਿਰਾਇਆ ਵੀ ਨਹੀਂ ਦਿੰਦੀ। 1 ਕਰੋੜ 72 ਲੱਖ ਰੁਪਿਆ ਫਿਰ ਕਾਹਦੇ ਲਈ ਵਿਭਾਗ ਮੰਗ ਰਿਹਾ ਹੈ ? ਕੀ ਮਹਿਕਮੇ ਵਲੋਂ 1 ਕਰੋੜ 72 ਲੱਖ ਰੁਪਿਆ ਖਾਣ ਪੀਣ ਲਈ ਮੰਗਿਆ ਜਾ ਰਿਹਾ ਹੈ ? ਸਪੀਕਰ

[ਕਾਮਰੇਡ ਅਜੈਬ ਸਿੰਘ ਰੌਂਤਾ]

ਸਾਹਿਬ, ਹਥਿਆਰਾਂ ਲਈ 7 ਕਰੋੜ ਰੁਪਿਆ ਮੰਗਿਆ ਹੈ। ਪਹਿਲਾਂ ਪੰਜਾਬ ਦੇ ਹਾਲਾਤ ਮਾੜੇ ਸਨ ਅਤੇ ਹਥਿਆਰ ਖਰੀਦਣ ਦੀ ਜ਼ਰੂਰਤ ਸੀ ਪਰ ਹੁਣ ਪੰਜਾਬ ਸਰਕਾਰ ਇਸ ਗੱਲ ਨੂੰ ਮੰਨਦੀ ਹੈ ਕਿ ਪੰਜਾਬ ਦੇ ਹਾਲਾਤ ਠੀਕ ਠਾਕ ਹੋ ਗਏ ਹਨ ਤਾਂ ਫਿਰ ਹੁਣ ਨਵੇਂ ਹਥਿਆਰ ਖਰੀਦਣ ਦੀ ਕੀ ਜ਼ਰੂਰਤ ਹੈ ? ਪੰਜਾਬ ਵਿਚੋਂ ਜੋ ਹਥਿਆਰ ਪਕੜੇ ਗਏ ਸਨ, ਉਨ੍ਹਾਂ ਵਿਚੋਂ ਏ. ਕੇ. 47 ਰਾਈਫਲ ਤਾਂ ਕਿਸੇ ਨੂੰ ਨਹੀਂ ਦਿੱਤੀ ਪਰ, ਸਪੀਕਰ ਸਾਹਿਬ, 38 ਬੋਰ ਪਿਸਟਲ ਅਤੇ 455 ਬੋਰ ਪਿਸਟਲ ਸਰਕਾਰ ਆਪਣੇ ਚਹੇਤਿਆਂ ਨੂੰ ਅੱਠ ਅੱਠ ਸੌ ਰੁਪਏ ਵਿਚ ਨਿਲਾਮ ਕਰ ਰਹੀ ਹੈ। ਅੰਤ ਵਿੱਚ, ਸਪੀਕਰ ਸਾਹਿਬ, ਮੈਂ ਇਨ੍ਹਾਂ ਸਪਲੀਮੈਂਟਰੀ ਗਰਾਂਟਸ ਨਾਲ ਅਸਹਿਮਤੀ ਪ੍ਰਗਟ ਕਰਦਾ ਹਾਂ।

(At this stage Finance Minister rose to speak)

**Mr. Speaker :** Should I give more time to Members ?

**Finance Minister :** If any other Member who has not spoken, he may speak.

**Mr. Speaker :** Sardar Hargopal Singh.

**ਸਰਦਾਰ ਹਰਗੋਪਾਲ ਸਿੰਘ** (ਬਲਾਚੌਰ) : ਸਪੀਕਰ ਸਾਹਿਬ, ਜਿਹੜੀਆਂ ਸਪਲੀਮੈਂਟਰੀ ਡਿਮਾਂਡਜ਼ ਹਾਊਸ ਦੇ ਅੰਦਰ ਰਖੀਆਂ ਗਈਆਂ ਹਨ, ਮੈਂ ਉਨ੍ਹਾਂ ਦੇ ਨਾਲ ਸਹਿਮਤ ਨਹੀਂ ਹਾਂ। ਜਿੰਨੀਆਂ ਵੀ ਸਪਲੀਮੈਂਟਰੀ ਡਿਮਾਂਡਜ਼ ਰੱਖੀਆਂ ਹੋਈਆਂ ਹਨ, ਉਨ੍ਹਾਂ ਲਈ ਜੋ ਪੈਸਾ ਰਖਿਆ ਗਿਆ ਹੈ, ਉਹ 31 ਮਾਰਚ ਤਕ ਖਰਚ ਨਹੀਂ ਹੋ ਸਕਦਾ। ਚਾਹੇ ਕੋਈ ਵੀ ਡਿਪਾਰਟਮੈਂਟ ਹੋਵੇ, ਉਹ 31 ਮਾਰਚ ਤਕ ਦੇ ਥੋੜ੍ਹੇ ਸਮੇਂ ਵਿਚ ਪੈਸਾ ਸਹੀ ਤਰੀਕੇ ਨਾਲ ਖਰਚ ਨਹੀਂ ਕਰ ਸਕਦਾ। ਇਹ ਪੈਸਾ ਅਗਲੇ ਸਾਲ ਵੀ ਖਰਚਿਆ ਜਾ ਸਕਦਾ ਹੈ। ਸਰਕਾਰ ਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਕਾਹਲੀ ਵਿਚ ਕੋਈ ਪੈਸਾ ਖਰਚਿਆ ਨਾ ਜਾਵੇ। ਜਿਤਨਾ ਵੀ ਪੈਸਾ ਕਾਹਲੀ ਵਿਚ ਖਰਚ ਹੋਵੇਗਾ, ਉਹ ਠੀਕ ਤਰੀਕੇ ਦੇ ਨਾਲ ਖਰਚ ਨਹੀਂ ਹੋ ਸਕਦਾ।

ਸਪੀਕਰ ਸਾਹਿਬ, ਜਿਥੋਂ ਤਕ ਸਹਿਕਾਰਤਾ ਮਹਿਕਮੇ ਦਾ ਸਵਾਲ ਹੈ, ਸਹਿਕਾਰਤਾ ਮਹਿਕਮੇ ਨੂੰ ਕਾਫੀ ਪੈਸਾ ਦਿੱਤਾ ਗਿਆ ਹੈ। ਜਿਹੜੇ ਪੈਸੇ ਸਹਿਕਾਰਤਾ ਮਹਿਕਮੇ ਵਲੋਂ ਕਰਜ਼ੇ ਵਜੋਂ ਦਿੱਤੇ ਜਾਂਦੇ ਹਨ ਭਾਵੇਂ ਉਹ ਐਗਰੀਕਲਚਰ ਸੈਕਟਰ ਹੈ, ਜਾਂ ਨਾਨ-ਐਗਰੀਕਲਚਰ ਸੈਕਟਰ ਹੈ, ਪਰ ਉਸ ਦਾ ਵਿਆਜ ਵੱਖਰੀ-ਵੱਖਰੀ ਦਰ ਮੁਤਾਬਿਕ ਲਿਆ ਜਾਂਦਾ ਹੈ। ਕਰਜ਼ਾ ਲੈਣ ਵਾਲਿਆਂ ਦੇ ਨਾਲ ਇਹ ਵਿਤਕਰਾ ਕਿਉਂ ਕੀਤਾ ਜਾਂਦਾ ਹੈ। ਉਨ੍ਹਾਂ ਤੇ ਲਾਗੂ ਹੁੰਦੀਆਂ ਸ਼ਰਤਾਂ ਵਿਚ ਯੂਨੀਫਾਰਮਿਟੀ ਆਉਣੀ ਚਾਹੀਦੀ ਹੈ। ਉਨ੍ਹਾਂ ਨੂੰ ਸਹੀ ਫੈਸਿਲਟੀ ਤਦ ਹੀ ਮਿਲ ਸਕਦੀ ਹੈ ਸਹੂਲਤਾਂ ਤਦ ਹੀ ਮਿਲ ਸਕਦੀਆਂ ਹਨ, ਜੇ ਸਪਲੀਮੈਂਟਰੀ ਡਿਮਾਂਡਜ਼ ਵਿਚ ਸਹੀ ਤਰੀਕੇ ਨਾਲ ਅਸੀਂ ਪੈਸਾ ਦੇਈਏ ਅਤੇ ਉਹ ਉਸਨੂੰ ਸਹੀ ਢੰਗ ਨਾਲ ਖਰਚਣ। ਸਾਨੂੰ ਕਈ ਬੇਨਿਯਮੀਆਂ ਸਾਫ ਹੀ ਨਜ਼ਰ ਆਉਂਦੀਆਂ ਹਨ। ਪਿੰਡ ਵਿਚ ਦੋ ਘਰ ਹਨ। ਇਕ ਖੇਤੀ ਕਰਦਾ ਹੈ ਅਤੇ ਇਕ ਖੇਤੀ ਨਹੀਂ ਕਰਦਾ। ਪਰ ਸਰਕਾਰ ਵਲੋਂ ਇਕ ਦੇ ਲੋਨ ਤੇ ਵਿਆਜ ਵੱਧ ਲਾਇਆ ਜਾਂਦਾ ਹੈ ਅਤੇ ਇਕ ਤੇ ਘੱਟ ਲਾਇਆ ਜਾਂਦਾ ਹੈ। ਇਹੋ ਜਿਹੀਆਂ ਬੇਨਿਯਮੀਆਂ ਸਰਕਾਰ ਦੀ ਪਾਲਿਸੀ ਦੇ ਅੰਦਰ ਪਾਈਆਂ ਜਾਂਦੀਆਂ ਹਨ।

ਏਥੇ ਸਾਡੇ ਕਈ ਮੈਂਬਰਾਂ ਨੇ ਹੈਲਥ ਡਿਪਾਰਟਮੈਂਟ ਬਾਰੇ ਊਣਤਾਈਆਂ ਰਖੀਆਂ ਹਨ । ਸਪੀਕਰ ਸਾਹਿਬ, ਅੱਜ ਪੰਜਾਬ ਦੇ ਅੰਦਰ ਕੋਈ ਵੀ ਹਸਪਤਾਲ ਐਸਾ ਨਹੀਂ ਹੋਣਾ, ਜਿਥੇ ਹਰ ਤਰ੍ਹਾਂ ਦੀ ਮਸ਼ੀਨਰੀ ਹੋਣ ਦੇ ਬਾਵਜੂਦ ਉਹ ਸਾਰੀਆਂ ਚਲਦੀਆਂ ਹੋਣ । ਬੇਸ਼ਕ ਸਰਕਾਰ ਕਾਫੀ ਕੁਝ ਕਰਦੀ ਹੈ, ਪਰ ਹੋ ਸਕਦਾ ਹੈ ਕਿ ਥੱਲੇ ਦੇ ਅਫਸਰ ਉਸਨੂੰ ਸਹਿਯੋਗ ਨਾ ਦੇਂਦੇ ਹੋਣ ਅਤੇ ਉਨ੍ਹਾਂ ਦਾ ਪ੍ਰਸ਼ਾਸਨ ਚਲਾਉਣ ਦਾ ਤਰੀਕਾ ਸਹੀ ਨਾ ਹੋਵੇ ਕਿਉਂਕਿ ਸਰਕਾਰ ਜਿਹੜਾ ਫਾਇਦਾ ਦੇਂਦੀ ਹੈ, ਉਹ ਲੋਕਾਂ ਤੱਕ ਨਹੀਂ ਪਹੁੰਚਦਾ । ਹੈਲਥ ਡਿਪਾਰਟਮੈਂਟ ਐਸਾ ਹੈ, ਜਿਸਦਾ ਲੋਕਾਂ ਨਾਲ ਸਿੱਧਾ ਵਾਹ ਪੈਂਦਾ ਹੈ ਅਤੇ ਖਾਸ ਕਰਕੇ ਗਰੀਬ ਲੋਕਾਂ ਨੂੰ ਸਿਵਲ ਹਸਪਤਾਲਾਂ ਦੀ ਜ਼ਿਆਦਾ ਜ਼ਰੂਰਤ ਹੁੰਦੀ ਹੈ । ਕਿਉਂਕਿ ਪੈਸੇ ਵਾਲੇ ਲੋਕ ਤਾਂ ਪ੍ਰਾਈਵੇਟ ਹਸਪਤਾਲਾਂ ਵਿਚ ਜਾਣਾ ਹੀ ਪਸੰਦ ਕਰਦੇ ਹਨ ਕਿ ਕਿਥੇ ਸਰਕਾਰੀ ਹਸਪਤਾਲਾਂ ਵਿਚ ਜਾ ਕੇ ਧੱਕੇ ਖਾਣੇ ਹਨ । ਪਰ ਜੇ ਸਰਕਾਰ ਨੇ ਹੈਲਥ ਡਿਪਾਰਟਮੈਂਟ ਲਈ ਪੈਸਾ ਸੈਂਕਸ਼ਨ ਕਰਨਾ ਹੈ ਤਾਂ ਨਾਲ ਧਿਆਨ ਵੀ ਰਖਿਆ ਜਾਵੇ ਕਿ ਪੈਸੇ ਦੀ ਵਰਤੋਂ ਠੀਕ ਹੋਵੇ ਕਿਉਂਕਿ ਕਦੇ ਵੀ ਪੈਸਾ ਠੀਕ ਢੰਗ ਨਾਲ ਨਹੀਂ ਵਰਤਿਆ ਜਾਂਦਾ । ਮੇਰੇ ਹਲਕੇ ਬਲਾਚੌਰ ਦੇ ਅੰਦਰ ਹਸਪਤਾਲ ਹੈ। ਉਥੇ ਮੈਂ ਲਗਭਗ ਜਦੋਂ ਵੀ ਗਿਆ ਹਾਂ ਇਹੋ ਸਣਿਆ ਹੈ ਕਿ ਐਕਸਰੇ ਦੀ ਫਿਲਮ ਮੁਕੀ ਹੋਈ ਹੈ । ਉਹ ਹਮੇਸ਼ਾ ਹੀ ਮੁੱਕੀ ਰਹਿੰਦੀ ਹੈ ਕਿਉਂਕਿ ਸਰਕਾਰ ਪੈਸਾ ਨਹੀਂ ਦੇਂਦੀ । ਇਸ ਗੱਲ ਨੂੰ ਸਰਕਾਰ ਦਾ ਕੋਈ ਵੀ ਅਧਿਕਾਰੀ ਚੈਕ ਕਰ ਸਕਦਾ ਹੈ । ਏਸੇ ਤਰ੍ਹਾਂ ਪੰਜਾਬ ਦੇ ਹੋਰ ਵੀ ਹਸਪਤਾਲ ਹੋਣੇ ਹਨ । ਇਹ ਤਾਂ ਮੈਂ ਬਲਾਚੌਰ ਦੇ ਇਲਾਕੇ ਦੀ ਗੱਲ ਕੀਤੀ ਹੈ ਜਿਹੜਾ ਕਿ ਬੈਕਵਰਡ ਇਲਾਕਾ ਹੈ । ਹੋ ਸਕਦਾ ਹੈ ਕਿ ਦੂਸਰੇ ਹਸਪਤਾਲਾਂ ਦਾ ਇਸ ਤੋਂ ਵੀ ਜ਼ਿਆਦਾ ਭੈੜਾ ਹਾਲ ਹੋਵੇ । ਜਿਸ ਤਰ੍ਹਾਂ ਮੈਂ ਦੱਸਿਆ ਹੈ ਇਸ ਤਰ੍ਹਾਂ ਹਸਪਤਾਲਾਂ ਦੇ ਜੀਵਨ ਸਤਰ ਨੂੰ ਉੱਚਾ ਕਰਨ ਨਾਲ ਸਰਕਾਰ ਦਾ ਆਪਣਾ ਮਨੋਬਲ ਵੀ ਉੱਚਾ ਹੁੰਦਾ ਹੈ । ਲੋਕਾਂ ਨੂੰ ਅਗਰ ਸਮੇਂ ਸਿਰ ਦਵਾਈ ਮਿਲ ਜਾਂਦੀ ਹੈ, ਅਗਰ ਉਨ੍ਹਾਂ ਦੀ ਦੇਖ-ਭਾਲ ਸਮੇਂ ਸਿਰ ਹੋ ਜਾਂਦੀ ਹੈ ਤਾਂ ਉਹ ਵੀ ਰਾਹਤ ਮਹਿਸੂਸ ਕਰਨਗੇ ਅਤੇ ਸਰਕਾਰ ਦੇ ਗੁਣ ਗਾਉਣਗੇ, ਡਾਕਟਰ ਦੇ ਗੁਣ ਗਾਉਣਗੇ । ਇਸ ਤੋ ਪਹਿਲਾਂ ਜਿਵੇਂ ਕਿ ਪੰਜਾਬ ਅੰਦਰ ਦਹਿਸ਼ਤਗਰਦੀ ਦਾ ਮਾਹੌਲ ਸੀ, ਉਸਨੂੰ ਸਧਾਰਨ ਲਈ ਪੰਜਾਬ ਦੇ ਅਫਸਰਾਂ ਨੇ, ਸਾਰੀਆਂ ਪਾਰਟੀਆਂ ਲਗ ਭਗ, ਸਾਰੀਆਂ ਤਾਂ ਨਹੀਂ, ਆਪਣੀ ਪੁਲੀਟੀਕਲ ਹੋਂਦ ਨੂੰ ਕਾਇਮ ਰਖਣ ਵਾਲੀਆਂ ਪਾਰਟੀਆਂ ਨੇ ਅੱਗੇ ਵਧ ਕੇ ਪੰਜਾਬ ਨੂੰ ਬਚਾਉਣ ਲਈ ਸਹਿਯੋਗ ਦਿੱਤਾ, ਉਥੇ ਉਸ ਤੋਂ ਬਾਅਦ ਨਗਰ ਪੰਚਾਇਤਾਂ ਦੀਆਂ, ਜ਼ਿਲਾ ਪਰੀਸ਼ਦਾਂ ਦੀਆਂ ਅਤੇ ਸੰਮਤੀਆਂ ਦੀਆਂ ਇਲੈਕਸ਼ਨਾਂ ਹੋਈਆਂ ਹਨ । ਤੁਸੀਂ ਦੇਖਿਆ ਹੋਣਾ ਹੈ, ਅਸੀਂ ਉਨ੍ਹਾਂ ਚੋਣਾਂ ਲਈ ਫੰਡ ਰਖਿਆ ਸੀ । ਪਰ ਹਾਲੇ ਤੱਕ ਵੀ ਨਗਰ ਪਾਲਿਕਾ ਅਤੇ ਬਲਾਕ ਸੰਮਤੀਆਂ ਲਈ ਬੰਦੇ ਨਾਮੀਨੇਟ ਕਰਨੇ ਹਨ । ਜੇ ਅਸੀਂ ਸਾਰੀ ਅਸੈਸਮੈਂਟ ਲਾ ਕੇ ਵੇਖੀਏ ਤਾਂ ਪਤਾ ਚਲਦਾ ਹੈ ਕਿ ਪੈਸੇ ਦੀ ਦੁਰਵਰਤੋਂ ਜ਼ਿਆਦਾ ਹੁੰਦੀ ਹੈ, ਸਹੀ ਵਰਤੋਂ ਘੱਟ ਹੁੰਦੀ ਹੈ । ਹਾਲੇ ਵੀ ਮਲੋਟ ਦੇ ਅੰਦਰ ਨਗਰ-ਪੰਚਾਇਤ ਦੇ ਪ੍ਰਧਾਨ ਦਾ ਚੁਣਾਓ ਨਹੀਂ ਹੋਇਆ ਅਤੇ ਏਸੇ ਤਰ੍ਹਾਂ ਦਸੂਹੇ ਅੰਦਰ ਵੀ ਪ੍ਰਧਾਨ ਦੀ ਚੋਣ ਹਾਲੇ ਤੱਕ ਨਹੀਂ ਹੋਈ । ਪੈਸੇ ਇਨ੍ਹਾਂ ਸਾਰੇ ਕੰਮਾਂ ਲਈ ਪਹਿਲਾਂ ਹੀ ਰਖੇ ਗਏ ਹਨ । ਇਸ ਗੱਲ

[ਸਰਦਾਰ ਹਰਗੋਪਾਲ ਸਿੰਘ]
ਨਾਲ ਅਸੀਂ ਸਹਿਮਤ ਨਹੀਂ । ਜਿਹੜਾ ਲੋਕਤੰਤਰ ਦੇ ਨਾਂ ਤੇ ਪੈਸਾ ਰਖਿਆ ਜਾਂਦਾ ਹੈ, ਉਸ ਨੂੰ ਠੀਕ ਤਰੀਕੇ ਨਾਲ ਵਰਤਣਾ ਚਾਹੀਦਾ ਹੈ । ਜੇ ਕੋਈ ਅਫਸਰ ਸਹਿਯੋਗ ਨਹੀਂ ਦੇਂਦੇ ਤਾਂ ਉਨ੍ਹਾਂ ਨੂੰ ਨੱਥ ਪਾਉਣੀ ਚਾਹੀਦੀ ਹੈ ।

ਅੱਗੇ ਖੇਤੀ-ਬਾੜੀ ਦੇ ਨਾਲ ਸਬੰਧਤ ਮੰਗ ਹੈ । ਪੰਜਾਬ ਅੰਦਰ ਖੇਤੀਬਾੜੀ ਤੇ ਜਿਆਦਾ ਲੋਕ ਨਿਰਭਰ ਕਰਦੇ ਹਨ । ਪਰ ਇਸ ਲਈ ਵੀ ਸਰਕਾਰ ਨੇ ਹੋਰ ਫਾਰਮੂਲੇ ਤਿਆਰ ਕਰ ਲਏ ਹਨ । 3 ਹਾਰਸ ਪਾਵਰ ਦੀਆਂ ਮੋਟਰਾਂ ਦੀ ਜਗ੍ਹਾ 5 ਹਾਰਸ ਪਾਵਰ ਦੀਆਂ ਮੋਟਰਾਂ ਲਗਵਾਉਣ ਲਈ ਸਰਕਾਰ ਨੇ ਜ਼ਬਰਦਸਤੀ ਨੋਟਿਸ ਕੱਢੇ ਹਨ ਅਤੇ ਇਸੇ ਤਰ੍ਹਾਂ 5 ਹਾਰਸ ਪਾਵਰ ਦੀਆਂ ਮੋਟਰਾਂ ਦੀ ਜਗ੍ਹਾ 7 ਹਾਰਸ ਪਾਵਰ ਦੀਆਂ ਮੋਟਰਾਂ ਲਗਵਾਉਣ ਲਈ ਕਿਹਾ ਹੈ । ਪਰ ਜਿਹੜੇ ਲੋਕ ਜ਼ਿਆਦਾ ਬਿੱਲ ਨਹੀਂ ਦੇ ਸਕਦੇ ਉਨ੍ਹਾਂ ਨਾਲ ਜ਼ਬਰਦਸਤੀ ਨਾ ਕੀਤੀ ਜਾਵੇ ਅਤੇ ਜਿੰਨੀ ਜਿਸ ਵਿਚ ਹਿੰਮਤ ਹੈ, ਉਨੀ ਹੀ ਉਸ ਨੂੰ ਵਰਤਣ ਦਿੱਤੀ ਜਾਵੇ । 5 ਵਾਲੇ ਤੇ 7 ਅਤੇ 3 ਵਾਲੇ ਤੇ 5 ਹਾਰਸ ਪਾਵਰ ਠੋਸਿਆ ਨਾ ਜਾਵੇ । ਇਸ ਗੱਲ ਨਾਲ ਮੈਂ ਸਹਿਮਤ ਨਹੀਂ ਕਿ ਕਿਸੇ ਨੂੰ ਜ਼ਬਰਦਸਤੀ ਕਿਹਾ ਜਾਵੇ ।

ਅੱਗੇ ਸਿੰਚਾਈ ਅਤੇ ਇਰੀਗੇਸ਼ਨ ਦਾ ਸਵਾਲ ਹੈ । ਪਿਛਲੇ ਸਮੇਂ ਅੰਦਰ ਪੰਜਾਬ ਵਿਚ ਹੜ੍ਹ ਆਏ ਔਰ ਇਹ ਜਿਹੜੇ ਹੜ੍ਹ ਹਨ, ਪਿਛਲੇ ਸਮੇਂ ਵਿਚ ਇਹ ਪੰਜਾਬ ਦੀ ਤਬਾਹੀ ਦਾ ਵੱਡਾ ਕਾਰਣ ਬਣੇ ਹਨ । ਇਨ੍ਹਾਂ ਹੜ੍ਹਾਂ ਕਾਰਣ ਪੰਜਾਬ ਦੇ ਲੋਕਾਂ ਦੀ ਆਰਥਿਕ ਹਾਲਤ ਬੜੀ ਡਾਊਨ ਹੋਈ ਹੈ ਲੇਕਿਨ ਹੜ੍ਹਾਂ ਨਾਲ ਪੀੜਤ ਲੋਕਾਂ ਨੂੰ ਜਿਹੜੀ ਰਾਹਤ ਦਿੱਤੀ ਗਈ, ਉਹ ਠੀਕ ਤਰੀਕੇ ਨਾਲ ਨਹੀਂ ਦਿੱਤੀ ਗਈ । ਦੁਖੀ ਲੋਕਾਂ ਨੂੰ ਅਤੇ ਪ੍ਰਭਾਵਤ ਲੋਕਾਂ ਨੂੰ ਰਾਹਤ ਨਹੀਂ ਮਿਲ-ਸਕੀ । ਸਰਕਾਰ ਕੋਈ ਸਕੀਮ ਚਲਾਉਣ ਜਾਂ ਰਾਹਤ ਦੇਣ ਦਾ ਐਲਾਨ ਤਾਂ ਕਰ ਦਿੰਦੀ ਹੈ, ਪੈਸੇ ਵੀ ਦਿੰਦੀ ਹੈ ਲੇਕਿਨ ਉਸ ਸਕੀਮ ਨੂੰ ਲਾਗੂ ਕਰਨ ਵੱਲ ਧਿਆਨ ਨਹੀਂ ਦਿੰਦੀ ਜਿਸ ਕਰਕੇ ਲੋਕਾਂ ਨੂੰ ਉਸ ਦਾ ਫਾਇਦਾ ਨਹੀਂ ਪਹੁੰਚਦਾ । ਸਰਕਾਰ ਨੂੰ ਚੈੱਕ ਐਂਡ ਬੈਲੈਂਸ ਦੀ ਨੀਤੀ ਅਪਣਾਉਣੀ ਚਾਹੀਦੀ ਹੈ । ਜੇ ਰਾਹਤ ਦੇਣੀ ਹੈ ਤਾਂ ਉਹ ਰਾਹਤ ਠੀਕ ਤਰੀਕੇ ਨਾਲ ਲੋਕਾਂ ਵਿਚ ਪਹੁੰਚੇ, ਇਸ ਦਾ ਵੀ ਸਰਕਾਰ ਨੂੰ ਧਿਆਨ ਰੱਖਣਾ ਚਾਹੀਦਾ ਹੈ । ਇਹ ਨਹੀਂ ਹੋਣਾ ਚਾਹੀਦਾ ਕਿ ਸਰਕਾਰ ਪੈਸਾ ਤਾਂ ਦੇ ਦੇਵੇ ਲੇਕਿਨ ਉਹ ਅਸਲ ਲੋਕਾਂ ਤੱਕ ਪਹੁੰਚੇ ਹੀ ਨਾ ।

ਅੱਗੇ ਹੈਲਥ ਮਹਿਕਮੇ ਵਿਚ ਦਵਾਈਆਂ ਦੀ ਗੱਲ ਹੈ । ਕਿਸੇ ਸਾਧਾਰਣ ਆਦਮੀ ਨੂੰ ਦਵਾਈਆਂ ਨਹੀਂ ਮਿਲਦੀਆਂ । ਕੋਈ ਛੋਟੀ ਮੋਟੀ ਦਵਾਈ ਭਾਵੇਂ ਮਿਲ ਜਾਵੇ ਲੇਕਿਨ ਜੇ ਕੋਈ ਮਹਿੰਗੀ ਦਵਾਈ ਹੈ ਤਾਂ ਕਹਿੰਦੇ ਹਨ ਕਿ ਬਾਜ਼ਾਰੋਂ ਜਾ ਕੇ ਲਵੋ । ਜੇ ਬਾਜ਼ਾਰੋਂ ਹੀ ਦਵਾਈਆਂ ਲੈਣੀਆਂ ਹਨ ਤਾਂ ਫਿਰ ਹਸਪਤਾਲ ਕਿਸ ਵਾਸਤੇ ਹਨ ? ਸਰਕਾਰ ਨੂੰ ਇਹ ਯਕੀਨੀ ਬਣਾਉਣਾ ਚਾਹੀਦਾ ਹੈ ਕਿ ਇਹ ਦਵਾਈਆਂ ਗਰੀਬ ਲੋਕਾਂ ਨੂੰ ਹਸਪਤਾਲਾਂ ਵਿਚ ਹੀ ਮਿਲਣ । ਅਫਸਰ ਵੀ ਇਸ ਗੱਲ ਵੱਲ ਧਿਆਨ ਨਹੀਂ ਦਿੰਦੇ ਕਿਉਂਕਿ ਦਵਾਈਆਂ ਦਾ ਕਮਿਸ਼ਨ ਥੱਲੇ ਤੋਂ ਲੈ ਕੇ ਉਪਰ ਤੱਕ ਚਲਦਾ ਹੈ । ਸਰਕਾਰੀ ਦਵਾਈਆਂ ਪ੍ਰਾਈਵੇਟ ਦੁਕਾਨਾਂ ਵਿਚ ਪਈਆਂ ਮਿਲਦੀਆਂ ਹਨ । ਸਰਕਾਰ ਨੂੰ ਇਸ ਚੀਜ਼ ਨੂੰ ਚੈੱਕ ਕਰਨਾ ਚਾਹੀਦਾ ਹੈ ਤਾਂ ਜੋ ਲੋਕਾਂ ਨੂੰ ਰਾਹਤ ਮਹਿਸੂਸ ਹੋਵੇ ਅਤੇ ਪੈਸੇ ਦੀ ਸਹੀ ਤਰੀਕੇ ਨਾਲ ਵਰਤੋਂ ਹੋਵੇ ।

ਜਿਥੋਂ ਤੱਕ ਗ੍ਰਹਿ ਵਿਭਾਗ ਅਤੇ ਪੁਲਿਸ ਦਾ ਸਬੰਧ ਹੈ, ਇਸ ਨੇ ਅੱਤਵਾਦ ਦਬਾਉਣ

ਦੇ ਵਾਸਤੇ ਪੂਰਾ ਜ਼ੋਰ ਲਾਇਆ ਹੈ ਅਤੇ ਅਸੀਂ ਸਾਰੇ ਇਸ ਨਾਲ ਸਹਿਮਤ ਹਾਂ । ਲੇਕਿਨ ਇਕ ਤਾਂ ਇਸ ਮਹਿਕਮੇ ਵਾਸਤੇ ਦੂਸਰੇ ਸਾਰੇ ਮਹਿਕਮਿਆਂ ਨਾਲੋਂ ਜ਼ਿਆਦਾ ਬਜਟ ਰਖਿਆ ਜਾਂਦਾ ਹੈ ਅਤੇ ਦੂਸਰਾ, ਪੁਲਿਸ ਮਹਿਕਮੇ ਦੀਆਂ ਵਧੀਕੀਆਂ ਬਾਰੇ ਧਿਆਨ ਨਹੀਂ ਦਿੱਤਾ ਜਾਂਦਾ । ਭਾਵੇਂ ਪੁਲਿਸ ਦੇ 75 ਕੰਮ ਠੀਕ ਵੀ ਹੁੰਦੇ ਹੋਣਗੇ ਲੇਕਿਨ 25 ਕੰਮ ਗਲਤ ਵੀ ਹੁੰਦੇ ਹਨ । ਜਿਸ ਤਰੀਕੇ ਨਾਲ ਕਾਮਰੇਡ ਤਰਸੇਮ ਜੋਧਾਂ ਨਾਲ ਪੁਲਿਸ ਨੇ ਵਧੀਕੀ ਕੀਤੀ, ਇਹੀ ਵਧੀਕੀ ਕਾਂਗਰਸੀ ਵੀਰਾਂ ਨਾਲ ਵੀ ਹੋ ਸਕਦੀ ਹੈ । ਪੁਲਿਸ ਦਾ ਦਿਮਾਗ ਜਿਹੜਾ ਪਿਛਲੇ 10 ਸਾਲਾਂ ਵਿਚ ਬਹੁਤ ਵਿਗੜ ਗਿਆ ਸੀ, ਹੁਣ ਕਝ ਠੀਕ ਹੋਇਆ ਹੈ ਲੇਕਿਨ ਪੁਲਿਸ ਦਾ ਰਵੱਈਆ ਜੋ ਅਪੋਜ਼ੀਸ਼ਨ ਵੱਲ ਹੈ, ਉਸ ਨੂੰ ਵੇਖ ਕੇ ਜੇ ਸਰਕਾਰ ਖੁਸ਼ੀ ਮੰਨਾ ਰਹੀ ਹੈ, ਤਾਂ ਇਹ ਗੱਲ ਠੀਕ ਨਹੀਂ ਹੈ । ਜਿਹੜਾ ਮੈਂਬਰ ਸਹਿਬਾਨ ਦਾ ਸਟੇਟੱਸ ਹੈ, ਜੋ ਪ੍ਰੋਟੋਕੋਲ ਹੈ, ਉਸ ਨੂੰ ਸਹੀ ਤਰੀਕੇ ਦੇ ਨਾਲ ਲਾਗੂ ਕਰਨਾ ਚਾਹੀਦਾ ਹੈ । ਪੰਜਾਬ ਦੇ ਅੰਦਰ ਪੁਲਿਸ ਹਰ ਤਰ੍ਹਾਂ ਦੀਆਂ ਵਧੀਕੀਆਂ ਕਰਦੀ ਹੈ । ਜੇ ਪੁਲਿਸ ਨੇ ਪੰਜਾਬ ਅੰਦਰ ਸ਼ਾਂਤੀ ਲਿਆਂਦੀ ਹੈ ਤਾਂ ਇਸ ਦੀ ਆੜ ਵਿਚ ਉਸ ਨੂੰ ਵਧੀਕੀਆਂ ਕਰਨ ਦੀ ਇਜਾਜ਼ਤ ਨਹੀਂ ਦਿੱਤੀ ਜਾਣੀ ਚਾਹੀਦੀ । ਅਗਰ ਕਿਤੇ ਕੋਈ ਵਧੀਕੀ ਹੁੰਦੀ ਹੈ ਤਾਂ ਉਸ ਦੀ ਇਨਕੁਆਇਰੀ ਕਰਕੇ........

**ਸ੍ਰੀ ਸਪੀਕਰ** : ਵਾਈਂਡ ਅਪ ਕਰੋ, ਤੁਹਾਡਾ ਟਾਈਮ ਹੋ ਗਿਆ ਹੈ ।

**ਸਰਦਾਰ ਹਰਗੋਪਾਲ ਸਿੰਘ** : ਬੱਸ ਜੀ, ਦੋ ਮਿੰਟ ਹੋਰ । ਸਪੀਕਰ ਸਾਹਿਬ, ਇਹ ਜਿੰਨੀਆਂ ਵੀ ਡਿਮਾਂਡਾਂ ਹਨ, ਅਗਰ ਇਹ ਪਾਸ ਹੋ ਜਾਂਦੀਆਂ ਹਨ ਤਾਂ ਇਹ ਪੈਸਾ ਅਫਸਰ ਲੋਕ 31 ਮਾਰਚ ਤੋਂ ਪਹਿਲਾਂ ਕਾਗਜ਼ਾਂ ਵਿਚ ਹੀ ਖਤਮ ਕਰਨ ਦੀ ਕੋਸ਼ਿਸ਼ ਕਰਨਗੇ ।

ਉਦਯੋਗ ਦੇ ਖੇਤਰ ਵਿਚ ਸ਼ਡਿਊਲਡ ਕਾਸਟਾਂ ਨੂੰ ਫੈਸਿਲਟੀਜ਼ ਦੇਣ ਦੀ ਗੱਲ ਕੀਤੀ ਗਈ ਹੈ ਲੇਕਿਨ ਇਤਨੇ ਥੋੜ੍ਹੇ ਸਮੇਂ ਵਿਚ ਉਨ੍ਹਾਂ ਨੂੰ ਕੋਈ ਫੈਸਿਲਟੀ ਕਿਵੇਂ ਮਿਲ ਸਕਦੀ ਹੈ । ਜਿੰਨਾ ਵੀ ਪੈਸਾ ਇਨ੍ਹਾਂ ਲੋਕਾਂ ਵਾਸਤੇ ਰੱਖਿਆ ਜਾਂਦਾ ਹੈ, ਉਸ ਦਾ 5 ਹੀ ਇਨ੍ਹਾਂ ਨੂੰ ਮਿਲਦਾ ਹੈ । ਇਨ੍ਹਾਂ ਨੂੰ ਫੈਸਿਲਟੀਜ਼ ਦੇਣ ਵਾਸਤੇ ਸਰਕਾਰ ਦੀ ਜੋ ਨੀਤੀ ਹੈ, ਉਹ ਇੰਪਲੀਮੈਂਟ ਨਹੀਂ ਹੁੰਦੀ । ਮੇਰੀ ਬੇਨਤੀ ਹੈ ਕਿ ਇਸ ਦੇ ਵਾਸਤੇ ਜ਼ਿਲ੍ਹਾ ਪਧਰ ਤੇ ਕੋਈ ਸੈੱਲ ਹੋਣਾ ਚਾਹੀਦਾ ਹੈ ਜੋ ਇਹ ਵੇਖੇ ਕਿ ਜੋ ਟਾਰਗੇਟ ਰੱਖਿਆ ਗਿਆ ਹੈ, ਉਹ ਪੂਰਾ ਹੋਇਆ ਹੈ ਜਾਂ ਨਹੀਂ । ਕਰਜ਼ਾ ਲੈਣ ਦੇ ਮਾਮਲੇ ਵਿਚ ਬਹੁਤ ਰੁਕਾਵਟਾਂ ਖੜ੍ਹੀਆਂ ਕੀਤੀਆਂ ਜਾਂਦੀਆਂ ਹਨ-ਚਾਹੇ ਵੈਲਫੇਅਰ ਡਿਪਾਰਟਮੈਂਟ ਦੀ ਗੱਲ ਹੈ ਅਤੇ ਚਾਹੇ ਕਿਸੇ ਫਾਈਨਾਂਸ਼ਲ ਕਾਰਪੋਰੇਸ਼ਨ ਦੀ ਗੱਲ ਹੈ । ਜਿਹੜੀਆਂ ਵੀ ਲੋਨ ਦੀਆਂ ਫੈਸਿਲਟੀਜ਼ ਹਨ, ਉਹ ਐਨੀਆਂ ਸੌਖੀਆਂ ਨਹੀਂ ਹਨ ਕਿ ਗਰੀਬ ਲੋਕ ਉਨ੍ਹਾਂ ਦਾ ਫਾਇਦਾ ਉਠਾ ਸਕਣ । ਅਗਰ ਸਰਕਾਰ ਨੇ ਲੋਕਾਂ ਦੀ ਵੈਲਫੇਅਰ ਕਰਨੀ ਹੈ ਤਾਂ ਉਸ ਨੂੰ ਲੋਨ ਲੈਣ ਦੀ ਇਹ ਵਿਧੀ ਸਰਲ ਤੋਂ ਸਰਲ ਬਣਾਉਣੀ ਚਾਹੀਦੀ ਹੈ ਤਾਂ ਹੀ ਲੋਕਾਂ ਦਾ ਭਲਾ ਹੋ ਸਕਦਾ ਹੈ । ਜਿੱਥੋਂ ਤੱਕ ਨਿਰਮਾਣ ਵਿਭਾਗ ਦਾ ਸਵਾਲ ਹੈ, ਸੜਕਾਂ ਟੁੱਟੀਆਂ ਪਈਆਂ ਹਨ........

**Mr. Speaker** : Wind up please. Resume your seat now, ਸਭ ਕੁਝ ਹੋ ਗਿਆ ।

**ਵਿੱਤ ਮੰਤਰੀ** (ਡਾਕਟਰ ਕੇਵਲ ਕ੍ਰਿਸ਼ਨ) : ਮਾਨਯੋਗ ਸਪੀਕਰ ਸਾਹਿਬ, ਅੱਜ

[ਵਿੱਤ ਮੰਤਰੀ]

ਇਸ ਪਵਿੱਤਰ ਸਦਨ ਅੱਗੇ ਸਪਲੀਮੈਂਟਰੀ ਡੀਮਾਂਡਜ਼ ਰੱਖੀਆਂ ਗਈਆਂ ਹਨ ਔਰ ਡੀਮਾਂਡਜ਼ ਦਾ ਵੋਲਿਯੂਮ ਪੜ੍ਹਣ ਵਿੱਚ 1874 ਕਰੋੜ 94 ਲੱਖ 80 ਹਜ਼ਾਰ ਰੁਪਏ ਹੈ ਲੇਕਿਨ ਇਸ ਦੇ ਵਿੱਚ 1524 ਕਰੋੜ 28 ਲੱਖ ਔਰ 29 ਹਜ਼ਾਰ ਰੁਪਿਆ ਇਸ ਤਰ੍ਹਾਂ ਦੀ ਰਾਸ਼ੀ ਹੈ ਜਿਹੜੀ ਕਿ ਸੁਪਰੀਮ ਕੋਰਟ ਦੇ ਫੈਸਲੇ ਨੂੰ ਪੂਰਾ ਕਰਨ ਵਾਸਤੇ ਹੈ। ਜਿਹੜਾ ਲਾਟਰੀ ਦਾ ਬਿਜ਼ਨਸ ਖਿਲਰਿਆ ਹੋਇਆ ਸੀ, ਉਸ ਲਈ ਕੋਰਟ ਦਾ ਹੁਕਮ ਸੀ ਕਿ ਇਸ ਬਿਜ਼ਨਸ ਨੂੰ ਸਟੇਟ ਗੌਰਮਿੰਟਾਂ ਹੀ ਚਲਾਉਣ ਔਰ ਇਸ ਨੂੰ ਓਨ ਕਰਨ। ਇਹ ਇਕ ਅਜਿਹੀ ਫਿਗਰ ਹੈ ਜਿਹੜੀ ਤਕਰੀਬਨ ਖਰਚ ਕੀਤੀ ਗਈ ਹੈ ਔਰ ਇਸ ਖਰਚ ਦੇ ਵਿੱਚੋਂ 17 ਕਰੋੜ ਰੁਪਿਆ ਪੰਜਾਬ ਦੇ ਖਜ਼ਾਨੇ ਵਿੱਚ ਆ ਚੁੱਕਾ ਹੈ ਔਰ 7 ਕਰੋੜ ਰੁਪਿਆ ਤਕਰੀਬਨ 31 ਮਾਰਚ ਤੱਕ ਹੋਰ ਆ ਜਾਵੇਗਾ। ਬਾਕੀ ਸਿਰਫ 319 ਕਰੋੜ 32 ਲੱਖ 37 ਹਜ਼ਾਰ ਰੁਪਿਆ ਐਕਚੂਅਲ ਸਪਲੀਮੈਂਟਰੀ ਡੀਮਾਂਡਜ਼ ਦੇ ਤੌਰ ਤੇ ਹਾਊਸ ਦੇ ਵਿੱਚ ਪੇਸ਼ ਹੈ। ਸਪੀਕਰ ਸਾਹਿਬ, ਇਸ ਦੇ ਵਿੱਚੋਂ ਵੀ 169 ਕਰੋੜ 46 ਲੱਖ 17 ਹਜ਼ਾਰ ਇਸ ਤਰ੍ਹਾਂ ਦਾ ਪੈਸਾ ਹੈ ਜਿਹੜਾ ਅਸੀਂ ਕਣਕ ਔਰ ਚੌਲ ਖਰੀਦਣ ਵਾਸਤੇ ਖਰਚ ਕੀਤਾ ਹੈ। ਇਹ ਪੈਸਾ ਪੰਜਾਬ ਸਰਕਾਰ ਦੇ ਖਜ਼ਾਨੇ ਵਿਚੋਂ ਖਰਚ ਹੋ ਚੁੱਕਾ ਹੈ ਅਤੇ ਸਾਰੇ ਦਾ ਸਾਰਾ ਵਾਪਸ ਆ ਜਾਣਾ ਹੈ ਔਰ ਪੰਜਾਬ ਸਰਕਾਰ ਵੱਲੋਂ ਖਰਚ ਬਿਲਕੁਲ ਨਹੀਂ ਹੋਣਾ। ਕੁਝ ਸੈਂਟਰ ਸਰਕਾਰ ਦੀਆਂ ਸਪਾਂਸਰਡ ਸਕੀਮਾਂ ਹਨ ਜਿਨ੍ਹਾਂ ਦੇ ਲਈ ਅਸੀਂ ਖਰਚ ਕਰ ਚੁੱਕੇ ਹਾਂ ਔਰ ਉਹ ਖਰਚ ਜਿਹੜਾ ਹੈ ਉਹ ਵੀ ਇਸ ਦੇ ਵਿੱਚ ਸ਼ਾਮਲ ਹੈ ਜੋ ਕਿ ਲਗਭਗ 50 ਕਰੋੜ ਰੁਪਏ ਬਣਦਾ ਹੈ। ਕੇਵਲ ਇਹੀ ਨਹੀਂ, ਏ.ਡੀ.ਏ. ਦੀਆਂ ਕਿਸ਼ਤਾਂ ਵਧੀਆਂ, ਸੈਲਰੀਜ਼ ਵਧੀਆਂ, ਇੰਪਲਾਈਜ਼ ਨੂੰ ਲੋਨ ਦਿੱਤੇ ਗਏ, ਕਲਾਸ ਫੋਰ ਨੂੰ ਵੀਟ ਲਨ ਦਿੱਤਾ ਗਿਆ। 10 ਕਰੋੜ ਰੁਪਏ ਦੀ ਰਾਸ਼ੀ ਇਹ ਵੀ ਵਾਪਸ ਆ ਜਾਣੀ ਹੈ। ਸਪੀਕਰ ਸਾਹਿਬ, ਆਈਡੈਂਟਿਟੀਕਾਰਡ ਬਨਾਉਣ ਵਾਸਤੇ 10 ਕਰੋੜ ਰੁਪਏ ਖਰਚ ਕੀਤੇ। ਇਹ ਸਾਰਾ ਇਸ ਤਰ੍ਹਾਂ ਦਾ ਖਰਚ ਹੈ। ਸਾਡੇ ਮੈਂਬਰ ਸਾਹਿਬਾਨ ਨੂੰ ਬੜਾ ਤੌਖਲਾ ਹੈ ਇਸ ਗੱਲ ਦਾ ਕਿ ਹੁਣੇ 319 ਕਰੋੜ ਰੁਪਏ ਦੇ ਖਰਚ ਦੀ ਮਨਜ਼ੂਰੀ ਲਈ ਹੈ ਅਤੇ ਇਸ ਦੇ ਵਿੱਚੋਂ ਤਕਰੀਬਨ ਸਾਰੇ ਦਾ ਸਾਰਾ ਹੀ ਉਠ ਜਾਣਾ ਹੈ, ਔਰ ਏਨੀ ਜਲਦੀ ਖਰਚ ਹੀ ਨਹੀਂ ਹੋ ਸਕਣਾ। ਜਿੱਥੋਂ ਤੱਕ 319 ਕਰੋੜ ਰੁਪਏ ਦੇ ਖਰਚੇ ਦਾ ਸਬੰਧ ਹੈ, ਮੈਂ ਵੇਰਵੇ ਸਹਿਤ ਦੱਸਿਆ ਹੈ ਕਿ ਕੁਝ ਖਰਚਾ ਅਜਿਹਾ ਹੈ ਜਿਹੜਾ ਸਾਨੂੰ ਵਾਪਸ ਮਿਲ ਜਾਣਾ ਹੈ, ਕੁਝ ਅਜਿਹਾ ਹੈ ਜਿਹੜਾ ਹੋ ਚੁੱਕਿਆ ਹੈ। 99 ਫੀਸਦੀ ਖਰਚ ਹੋ ਚੁੱਕਾ ਹੈ, ਕੇਵਲ ਹਾਊਸ ਦੀ ਮਨਜ਼ੂਰੀ ਲੈਣ ਵਾਸਤੇ ਹੀ ਪੇਸ਼ ਹੋਇਆ ਹੈ। ਸਪੀਕਰ ਸਾਹਿਬ, ਕੁਝ ਖਿਆਲ ਆਉਂਦਾ ਹੈ ਕਿ ਸ਼ਾਇਦ ਇਹ ਪੰਜਾਬ ਸਰਕਾਰ ਦਾ ਚੌਥਾ ਸਪਲੀਮੈਂਟਰੀ ਡੀਮਾਂਡ ਪੇਸ਼ ਕੀਤਾ ਗਿਆ ਹੈ ਔਰ ਅੱਜ ਤੱਕ ਵੀ ਸਾਡੇ ਆਨਰੇਬਲ ਮੈਂਬਰ ਸਾਹਿਬਾਨ ਦੇ ਮਨਾਂ ਵਿੱਚ ਅਜਿਹਾ ਖਿਆਲ ਹੈ ਕਿ ਸ਼ਾਇਦ ਇਹ ਪੈਸਾ ਜਿਹੜਾ ਹੈ ਇਹ ਅਜੇ ਖਰਚਣਾ ਹੈ। ਸੋ, ਮੈਂ ਇਹ ਗੱਲ ਬੜੀ ਸਪਸ਼ਟ ਔਰ ਸਾਫ ਕਰਨੀ ਚਾਹੁੰਦਾ ਹਾਂ ਕਿ ਸਪਲੀਮੈਂਟਰੀ ਡੀਮਾਂਡਜ਼ ਦੇ ਵਿੱਚ ਬਹੁਤ ਸਾਰਾ ਖਰਚਾ ਉਹ ਹੁੰਦਾ ਹੈ ਜਿਹੜਾ ਜ਼ਰੂਰੀ ਹੁੰਦਾ ਹੈ, ਜਿਵੇਂ ਆਈਡੈਂਟਿਟੀਕਾਰਡ ਬਨਾਉਣ ਵਾਸਤੇ ਸੇਸ਼ਨ ਸਾਹਿਬ ਨੇ ਹੁਕਮ ਕੀਤਾ ਹੈ ਜੋ ਕਿ ਬੜੀ ਅੱਛੀ ਗੱਲ ਹੈ। ਇਹ ਕੰਮ ਇਲੈਕਸ਼ਨ ਦੇ ਵਿੱਚ ਰੀਫਾਰਮਜ਼ ਲਿਆਉਣ ਵਾਸਤੇ ਕੀਤਾ ਗਿਆ ਹੈ। ਪੰਜਾਬ ਗੌਰਮਿੰਟ ਦੇ ਇਲੈਕਸ਼ਨ ਵੀ ਦੋ ਸਾਲਾਂ ਬਾਅਦ ਹੋਣੇ ਹਨ ਲੇਕਿਨ ਇਸਦੇ ਬਾਵਜੂਦ ਵੀ ਪੰਜਾਬ ਗੌਰਮਿੰਟ ਨੇ ਫੈਸਲਾ ਕੀਤਾ ਹੈ। ਆਈਡੈਂਟੀਟਿਕਾਰਡ ਬਨਾਉਣ ਵਾਸਤੇ 56 ਕਰੋੜ

ਰੁਪਏ ਖਰਚ ਹੋਣੇ ਹਨ ਲੇਕਿਨ ਇਸ ਵਿਚੋਂ ਅਸੀਂ ਕੇਵਲ 10 ਕਰੋੜ ਰੁਪਏ ਹੀ ਖਰਚ ਕੀਤੇ ਹਨ ਔਰ ਇਸ ਵਿੱਚੋਂ ਵੀ 50 ਹਿੱਸਾ ਸਾਨੂੰ ਵਾਪਸ ਸੈਂਟਰ ਗੌਰਮਿੰਟ ਤੋਂ ਮਿਲ ਜਾਣਾ ਹੈ। ਕੁੱਲ ਖਰਚੇ ਦਾ 50% ਸੈਂਟਰ ਸਰਕਾਰ ਨੇ ਦੇਣਾ ਹੈ। ਇਸ ਸਬੰਧ ਵਿੱਚ ਮੈਂ ਆਪਣੇ ਆਨਰੇਬਲ ਮੈਂਬਰ ਸਾਹਿਬਾਨ ਦਾ ਇਹ ਵਹਿਮ ਦੂਰ ਕਰ ਦੇਣਾ ਚਾਹੁੰਦਾ ਹਾਂ। ਇਸ ਮਹੀਨੇ ਵਿੱਚ ਤਾਂ ਅਸੀਂ ਆਉਣ ਵਾਲੇ ਖਰਚਿਆਂ ਨੂੰ ਵੀ ਦੇਖਾਂਗੇ ਤਾਂਕਿ ਆਉਣ ਵਾਲੇ ਵਕਤ ਵਿੱਚ ਜਲਦੀ ਜਲਦੀ ਕਰੋੜਾਂ ਰੁਪਏ ਰਿਲੀਜ਼ ਕਰਕੇ ਖਰਚੇ ਦਾ ਗਲਤ ਇਸਤੇਮਾਲ ਨਾ ਹੋਵੇ, ਉਸ ਨੂੰ ਵੀ ਰੋਕਿਆ ਹੈ। ਔਰ ਮੈਨੂੰ ਖੁਸ਼ੀ ਹੈ ਕਿ ਇਹ ਪਹਿਲੀ ਸਰਕਾਰ ਹੈ ਜਿਸ ਨੇ ਵੇਸਟਫੁਲ ਐਕਪੀਂਡੀਚਰ ਨੂੰ, ਫਜ਼ੂਲ ਖਰਚੇ ਨੂੰ ਨੱਥ ਪਾਈ ਹੈ। (ਥੰਪਿੰਗ)।

ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ ਦੀ ਸਰਕਾਰ ਵਿੱਚ ਪਿਛਲੀ ਵਾਰ ਮੈਂ ਬਜਟ ਪੇਸ਼ ਕਰਦੇ ਹੋਏ ਹਾਊਸ ਵਿੱਚ ਇਹ ਗੱਲ ਕਹੀ ਸੀ ਕਿ 8% ਖਰਚਾ ਜਿਹੜਾ ਹੈ ਉਹ ਨਾਨ-ਪਲਾਨ ਵਿੱਚ ਵੱਧ ਕਰਨ ਦੀ ਇਜਾਜ਼ਤ ਹੁੰਦੀ ਹੈ। ਲੇਕਿਨ ਅਸੀਂ ਪਿਛਲੇ ਸਾਲ 1994-95 ਵਿੱਚ ਵੇਸਟਫੁਲ ਐਕਸਪੈਂਡੀਚਰ ਨੂੰ 8% ਦੀ ਬਜਾਏ 3.97% ਕੀਤਾ ਹੈ। ਇਸ ਦੇ ਨਾਲ ਸਾਨੂੰ 350 ਕਰੋੜ ਰੁਪਏ ਦੀ ਬੱਚਤ ਹੋਈ ਹੈ। ਪੰਜਾਬ ਸਰਕਾਰ ਮਹਿਸੂਸ ਕਰਦੀ ਹੈ ਕਿ ਲੋਕਾਂ ਦਾ ਪੈਸਾ ਜਿਹੜਾ ਖੂਨ ਪਸੀਨੇ ਦੀ ਕਮਾਈ ਦਾ, ਮਿਹਨਤ ਦੀ ਕਮਾਈ ਦਾ ਟੈਕਸਾਂ ਦੀ ਸ਼ਕਲ ਵਿੱਚ ਆਉਂਦਾ ਹੈ ਉਸ ਦੀ ਦੁਰਵਰਤੋਂ ਨਾ ਹੋਵੇ ਔਰ ਠੀਕ ਢੰਗ ਨਾਲ ਪੈਸਾ ਖਰਚਿਆ ਜਾਵੇ। ਮੈਂਬਰ ਸਾਹਿਬਾਨ ਨੇ ਕੁਝ ਸੁਝਾਓ ਦਿੱਤੇ ਹਨ ਔਰ ਕੁਝ ਕ੍ਰਿਟੀਸਿਜ਼ਮ ਵੀ ਕੀਤਾ ਹੈ ਜਿਹੜਾ ਕਿ ਕੰਸਟਰਕਟਿਵ ਵੀ ਹੈ। ਪੰਜਾਬ ਸਰਕਾਰ ਉਸ ਹਰ ਕ੍ਰਿਟੀਸਿਜ਼ਮ ਜਿਹੜਾ ਕਿ ਕੰਸਟ੍ਰਕਟਿਵ ਹੈ, ਉਸ ਦਾ ਸਵਾਗਤ ਕਰਦੀ ਹੈ ਔਰ ਅਸੀਂ ਉਨ੍ਹਾਂ ਸੁਜੈਸ਼ਨਜ਼ ਨੂੰ ਵਿਚਾਰ ਕੇ ਉਨ੍ਹਾਂ ਤੇ ਅਮਲ ਵੀ ਜ਼ਰੂਰ ਕਰਾਂਗੇ। ਲੇਕਿਨ ਜਿਥੇ ਸਪਲੀਮੈਂਟਰੀਜ਼ ਤੇ ਬੋਲਣਾ ਚਾਹੀਦਾ ਸੀ, ਮੈਨੂੰ ਇਸ ਗੱਲ ਦਾ ਥੋੜ੍ਹਾ ਜਿਹਾ ਅਫਸੋਸ ਹੈ ਕਿ ਇਸ ਨੂੰ ਪੋਲੀਟੀਕਲਾਈਜ਼ ਵੀ ਕੀਤਾ ਗਿਆ। ਔਰ ਪੋਲੀਟੀਕਲਾਈਜ਼ ਕਰਨ ਲਗਿਆਂ ਸਾਡੇ ਸਾਥੀਆਂ ਨੂੰ ਖਾਸ ਤੌਰ ਤੇ ਇਲੈਕਸ਼ਨਾਂ ਦੀ ਤਾਂ ਪ੍ਰਸ਼ੰਸਾਂ ਕਰਨੀ ਚਾਹੀਦੀ ਸੀ। ਪੰਜਾਬ ਸਰਕਾਰ ਨੇ ਇਲੈਕਸ਼ਨਾਂ ਤੋਂ ਬਾਅਦ ਪੰਜਾਬ ਵਿੱਚ ਅਮਨ ਅਤੇ ਸ਼ਾਂਤੀ ਕਾਇਮ ਕੀਤੀ ਹੈ। ਇਸ ਦੇ ਨਾਲ ਹੀ ਕਿੰਨੇ ਸਾਲਾਂ ਤੋਂ ਬਾਅਦ ਪੰਜਾਬ ਸਰਕਾਰ ਨੇ ਗਰਾਸ ਰੂਟਸ ਲੇਵਲ ਤੱਕ ਡੈਮੋਕਰੇਸੀ ਬਹਾਲ ਕੀਤੀ ਹੈ। (ਥੰਪਿੰਗ) ਪੰਚਾਇਤਾਂ ਦੀਆਂ ਚੋਣਾਂ ਕਰਵਾਈਆਂ ਹਨ, ਮਿਉਂਸਪਲ ਕਮੇਟੀਆਂ ਦੀਆਂ ਚੋਣਾਂ ਕਰਵਾਈਆਂ ਹਨ, ਬਲਾਕ ਸੰਮਤੀਆਂ ਦੀਆਂ ਚੋਣਾਂ ਕਰਵਾਈਆਂ ਹਨ, ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ ਕਰਵਾਈਆਂ ਹਨ। ਲੇਕਿਨ ਸਾਡੇ ਸਾਥੀਆਂ ਨੂੰ ਸਪਲੀਮੈਂਟਰੀ ਡਿਮਾਂਡਜ਼ ਵਿੱਚ ਜਿਹੜਾ ਪੈਸਾ ਇਲੈਕਸ਼ਨਾਂ ਤੇ ਖਰਚ ਹੋਇਆ ਹੈ, ਉਸ ਨੇ ਵੀ ਪਰੇਸ਼ਾਨ ਕੀਤਾ ਹੋਇਆ ਹੈ। ਪਰੇਸ਼ਾਨੀ ਉਨ੍ਹਾਂ ਨੂੰ ਇਸ ਗੱਲ ਦੀ ਹੈ ਕਿ ਇਨ੍ਹਾਂ ਸਾਰੀਆਂ ਇਲੈਕਸ਼ਨਾਂ ਦੇ ਵਿੱਚ ਕਾਂਗਰਸ ਪਾਰਟੀ ਹੀ ਕਿਉਂ ਜਿੱਤੀ ਹੈ। ਜ਼ਿਲ੍ਹਾ ਪ੍ਰੀਸ਼ਦਾਂ ਦੀਆਂ 14 ਦੀਆਂ 14 ਸੀਟਾਂ ਉਤੇ ਕਾਂਗਰਸ ਪਾਰਟੀ ਦਾ ਕਬਜ਼ਾ ਹੈ, ਹੋਰ ਕਿਸੇ ਪਾਰਟੀ ਦਾ ਨਹੀਂ। (ਥੰਪਿੰਗ) ਬਲਾਕ ਸੰਮਤੀਆਂ ਦੀਆਂ 136 ਸੀਟਾਂ ਵਿਚੋਂ 118 ਤੇ ਕਾਂਗਰਸ ਪਾਰਟੀ ਦਾ ਕਬਜ਼ਾ ਹੋਇਆ ਹੈ ਹੋਰ ਕਿਸੇ ਦਾ ਨਹੀਂ। (ਥੰਪਿੰਗ)। ਇਹੋ ਵਜ੍ਹਾ ਹੈ ਕਿ 95 ਮਿਉਂਸਪਲ ਕਮੇਟੀਆਂ ਦੀਆਂ ਚੋਣਾਂ ਹੋਈਆਂ, ਉਨ੍ਹਾਂ ਵਿਚੋਂ 2-3 ਨੂੰ

[ਵਿੱਤ ਮੰਤਰੀ]

ਛੱਡ ਕੇ ਬਾਕੀ ਸਾਰੀਆਂ ਉਪਰ ਕਾਂਗਰਸ ਪਾਰਟੀ ਦਾ ਕਬਜ਼ਾ ਹੋਇਆ ਹੈ । ਨਗਰ ਪੰਚਾਇਤਾਂ ਦੀਆਂ ਚੋਣਾਂ ਵਿਚੋਂ 2 ਨੂੰ ਛੱਡ ਕੇ ਬਾਕੀ ਸਾਰੀਆਂ ਤੇ ਕਾਂਗਰਸ ਪਾਰਟੀ ਦਾ ਕਬਜ਼ਾ ਹੋਇਆ ਹੈ । ਸਾਡੇ ਭਰਾਵਾਂ ਨੂੰ ਤਕਲੀਫ ਤਾਂ ਇਸ ਗੱਲ ਦੀ ਹੈ ।

ਅਗਲੀ ਗੱਲ ਸਾਡੇ ਸਾਥੀ ਇਹ ਕਹਿੰਦੇ ਹਨ ਕਿ ਇਥੇ ਧੱਕਾ ਹੋਇਆ ਹੈ, ਚੋਣਾਂ ਵਿੱਚ ਜ਼ਿਆਦਤੀ ਹੋਈ ਹੈ, ਕਾਫੀ ਕੁਝ ਹੋਇਆ ਹੈ । ਪਰ ਮੈਂ ਕਹਿ ਸਕਦਾ ਹਾਂ, ਸਪੀਕਰ ਸਾਹਿਬ, ਕਿ ਬਿਹਾਰ ਵਿੱਚ ਤਾਂ ਕਈ ਕੁਝ ਹੁੰਦਾ ਹੋਵੇਗਾ, ਹੋਰ ਸਟੇਟਸ ਵਿੱਚ ਵੀ ਕਈ ਕੁਝ ਹੁੰਦਾ ਹੋਵੇਗਾ ਮਗਰ ਜਿੰਨੇ ਅਮਨ-ਸ਼ਾਂਤੀ ਨਾਲ ਫੇਅਰ ਅਤੇ ਫਰੀ ਇਲੈਕਸ਼ਨ ਪੰਜਾਬ ਵਿੱਚ ਹੋਏ ਹਨ, ਇਸ ਤਰ੍ਹਾਂ ਦੇ ਫੇਅਰ ਅਤੇ ਫਰੀ ਇਲੈਕਸ਼ਨ ਹਿੰਦੁਸਤਾਨ ਦੇ ਕਿਸੇ ਹੋਰ ਸੂਬੇ ਵਿੱਚ ਨਹੀਂ ਹੋਏ ਹੋਣੇ । (ਥੰਪਿੰਗ) ਸਾਡੇ ਸਾਹਮਣੇ ਡਾਕਟਰ ਰਤਨ ਸਿੰਘ ਹੋਰੀਂ ਅਪੋਜ਼ੀਸ਼ਨ ਵਿੱਚ ਬੈਠੇ ਹਨ (ਵਿਘਨ)-(ਸ਼ੋਰ) ਤੁਸੀਂ (ਡਾਕਟਰ ਰਤਨ ਸਿੰਘ ਵੱਲ ਇਸ਼ਾਰਾ) ਸਰਦਾਰ ਬੇਅੰਤ ਸਿੰਘ ਜੀ ਦਾ ਧੰਨਵਾਦ ਕਰੋ ਕਿ ਤੁਹਾਨੂੰ ਇਥੇ ਬੈਠਣ ਦੇ ਕਾਬਲ ਬਣਾ ਦਿੱਤਾ (ਵਿਘਨ)....(ਸ਼ੋਰ)

**ਸ੍ਰੀ ਗੁਰਪਾਲ ਚੰਦ ਸਰੋਆ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ....

**ਸ੍ਰੀ ਸਪੀਕਰ** : ਪਲੀਜ਼ ਇੰਟਰੱਪਟ ਨਾ ਕਰੋ । ਉਨ੍ਹਾਂ ਨੂੰ ਬੋਲ ਲੈਣ ਦਿਓ । ਤੁਸੀਂ ਬਾਅਦ ਵਿੱਚ ਕਲੈਰੀਫਿਕੇਸ਼ਨ ਲੈ ਲੈਣਾ ।

**ਵਿੱਤ ਮੰਤਰੀ** : ਤੁਸੀਂ ਇਹ ਗੱਲ ਵੀ ਸੁਣ ਲਓ ਕਿ ਜਿਹੜੇ (ਡਾਕਟਰ ਰਤਨ ਸਿੰਘ ਵੱਲ ਇਸ਼ਾਰਾ) ਕਹਿੰਦੇ ਹੁੰਦੇ ਸਨ ਕਿ ਅਸੀਂ ਇਲੈਕਸ਼ਨਾਂ ਵਿੱਚ ਹਿੱਸਾ ਨਹੀਂ ਲੈਣਾ ਕਿਉਂਕਿ ਗੋਲੀਆਂ ਚਲਦੀਆਂ ਹਨ ਅਤੇ ਕਿਧਰੇ ਉਨ੍ਹਾਂ ਦੀ ਮੌਤ ਨਾ ਹੋ ਜਾਵੇ, ਉਹ ਡਰਦੇ ਹੋਏ ਪਿੱਛੇ ਚਲੇ ਗਏ ਉਨ੍ਹਾਂ ਬਾਰੇ ਵੀ ਦੱਸ ਦੇਂਦਾ ਹਾਂ । ਔਰ ਇਸ ਦੇ ਨਾਲ ਨਾਲ ਦੂਸਰੀ ਗੱਲ ਜਿਹੜੀ ਤੁਹਾਡੇ ਦਿਲ ਦਿਮਾਗ ਵਿੱਚ ਸੀ, ਉਹ ਇਹ ਸੀ ਕਿ ਇਨ੍ਹਾਂ ਇਲੈਕਸ਼ਨਾਂ ਵਿੱਚ ਜੇ ਖੜ੍ਹੇ ਹੋਏ ਤਾਂ ਬਾਅਦ ਵਿੱਚ ਉਹ ਸੰਵਿਧਾਨ ਜਿਸ ਨੂੰ ਇਹ ਸਾੜਦੇ ਰਹੇ, ਫਾੜਦੇ ਰਹੇ, ਜਿਸ ਦੀ ਹੋਲੀ ਜਲਾਉਂਦੇ ਰਹੇ, ਉਸ ਦੀ ਕਸਮ ਖਾਣੀ ਪੈਣੀ ਸੀ । ਤੁਹਾਡੇ ਦਿਲ ਵਿੱਚ ਪਾਪ ਸੀ । ਇਸ ਕਰਕੇ ਤੁਸੀਂ ਇਲੈਕਸ਼ਨਾਂ ਵਿੱਚ ਹਿੱਸਾ ਨਹੀਂ ਲਿਆ । ਮੈਂ ਖੁਸ਼ੀ ਮਹਿਸੂਸ ਕਰਦਾ ਹਾਂ ਕਿ ਅਮਨ ਔਰ ਸ਼ਾਂਤੀ ਬਹਾਲ ਕਰਨ ਤੋਂ ਬਾਅਦ ਪੰਜਾਬ ਵਿੱਚ ਇਸ ਤਰ੍ਹਾਂ ਦਾ ਮਾਹੌਲ ਸਰਦਾਰ ਬੇਅੰਤ ਸਿੰਘ ਜੀ ਦੀ ਅਗਵਾਈ ਵਿਚ ਪੰਜਾਬ ਸਰਕਾਰ ਨੇ ਸਥਾਪਿਤ ਕੀਤਾ ਹੈ ਕਿ ਕਈ ਲੋਕਾਂ ਦਾ ਦਿਮਾਗ ਠੀਕ ਹੋ ਗਿਆ ਹੈ । (ਥੰਪਿੰਗ) ਅੱਜ ਸਰਦਾਰ ਬੇਅੰਤ ਸਿੰਘ ਅੱਗੇ ਸਿਰ ਝੁਕਾਓ ਜਿਨ੍ਹਾਂ ਕਾਰਣ ਜਿਸ ਸੰਵਿਧਾਨ ਨੂੰ ਤੁਸੀਂ ਠੋਕਰ ਮਾਰਦੇ ਸੀ, ਜਿਸ ਨੂੰ ਸਾੜਦੇ ਸੀ, ਫਾੜਦੇ ਸੀ, ਉਸ ਦੀ ਕਸਮ ਖਾ ਕੇ ਇਸ ਅਸੈਂਬਲੀ ਵਿੱਚ ਆਏ ਹੋ ਔਰ ਬਲਾਕ ਸੰਮਤੀਆਂ ਦੀਆਂ ਇਲੈਕਸ਼ਨਾਂ ਵਿੱਚ ਹਿੱਸਾ ਲਿਆ ਹੈ । ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਇਲੈਕਸ਼ਨਾਂ ਵਿੱਚ ਕਾਮਯਾਬੀ ਹੋਣ ਦੇ ਨਾਲ ਨਾਲ ਪੰਜਾਬ ਦੀ ਅਮਨ-ਸ਼ਾਂਤੀ ਦੀ ਸਾਰੇ ਹਿੰਦੁਸਤਾਨ ਵਿੱਚ ਪ੍ਰਸ਼ੰਸਾ ਹੋਈ ਹੈ । ਸਪੀਕਰ ਸਾਹਿਬ, ਗਰਾਸ ਰੂਟ ਤੱਕ ਇਲੈਕਸ਼ਨਾਂ ਕਰਵਾਉਣ ਲਈ ਅਤੇ ਡੈਮੋਕਰੇਸੀ ਬਹਾਲ ਕਰਨ ਲਈ

ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਦੀ ਸਾਰੇ ਹਿੰਦਸਤਾਨ ਵਿੱਚ ਪ੍ਰਸ਼ੰਸਾ ਹੋਈ ਹੈ । (ਥੰਪਿੰਗ) ਹਿੰਦਸਤਾਨ ਦੀ ਸ਼ਾਇਦ ਇਹ ਪਹਿਲੀ ਸਰਕਾਰ ਹੈ ਜਿਸ ਨੇ ਬਲਾਕ ਸੰਮਤੀਆਂ, ਮਿਊਂਸਪੈਲਟੀਆਂ, ਜ਼ਿਲ੍ਹਾ ਪ੍ਰੀਸ਼ਦਾਂ ਆਦਿ ਦੇ ਇਲੈਕਸ਼ਨ ਗਰਾਸ ਰੂਟ ਤੱਕ ਕਰਵਾਏ ।

ਇਸ ਦੇ ਬਾਅਦ ਸਾਡੇ ਸਾਥੀਆਂ ਨੇ ਕੁਝ ਇਹ ਗੱਲ ਕੀਤੀ, ਖਾਸ ਕਰਕ ਮਿੱਤਲ ਸਾਹਿਬ ਨੇ ਜਿਹੜੇ ਹੁਣੇ ਹੀ ਤਸ਼ਰੀਫ ਲਿਆਏ ਹਨ, ਇਨ੍ਹਾਂ ਨੇ ਬੜੀ ਖੁਸ਼ੀ ਨਾਲ ਗੱਲ ਕੀਤੀ ਕਿ ਮਹਾਰਾਸ਼ਟਰ ਵਿੱਚ ਕੀ ਹੋਇਆ ਹੈ । ਗੁਜਰਾਤ ਵਿੱਚ ਕਾਮਯਾਬੀ ਮਿਲੀ ਹੈ ਪਰ ਇਨ੍ਹਾਂ ਨੇ ਉੜੀਸਾ ਦਾ ਨਾਂ ਨਹੀਂ ਲਿਆ ।

**ਸ਼੍ਰੀ ਮਦਨ ਮੋਹਨ ਮਿੱਤਲ** (ਬੈਠੇ ਬੈਠੇ) : ਤੁਸੀਂ ਲੈ ਲਤੋ ।

**ਵਿੱਤ ਮੰਤਰੀ** : ਕਿਉਂਕਿ ਜ਼ੁਬਾਨ ਖਿੜਕ ਜਾਂਦੀ ਹੈ । ਦੂਸਰੇ ਪਾਸੇ ਇਹ ਗੱਲ ਹੈ ਕਿ ਇਲੈਕਸ਼ਨ ਜਿੱਤੇ ਵੀ ਜਾਂਦੇ ਹਨ ਅਤੇ ਹਾਰੇ ਵੀ ਜਾਂਦੇ ਹਨ । ਇਹ ਠੀਕ ਹੈ ਕਿ 1977 ਵਿੱਚ ਕਾਂਗਰਸ ਨੂੰ ਬਹੁਤ ਸ਼ਿਕਸਤ ਹੋਈ ਲੇਕਿਨ 1980 ਵਿੱਚ ਲੋਕਾਂ ਨੇ ਜਿਸ ਤਰ੍ਹਾਂ ਮੱਛੀ ਪੱਥਰ ਚੱਟ ਕੇ ਵਾਪਸ ਚਲੀ ਜਾਂਦੀ ਹੈ, ਫਿਰ ਕਾਂਗਰਸ ਨੂੰ ਜਿਤਾਇਆ । ਸਪੀਕਰ ਸਾਹਿਬ, ਸਾਡੇ ਸਵਰਗੀ ਪ੍ਰਧਾਨ ਮੰਤਰੀ ਔਰ ਕਾਂਗਰਸ ਦੇ ਪ੍ਰਧਾਨ ਜਿਨ੍ਹਾਂ ਨੂੰ ਸੰਨ 1977 ਵਿੱਚ ਹਾਰ ਦਾ ਮੂੰਹ ਦੇਖਣਾ ਪਿਆ ਔਰ ਲੋਕਾਂ ਨੇ ਪ੍ਰਧਾਨ ਮੰਤਰੀ ਤਾਂ ਕੀ ਲੋਕ ਸਭਾ ਦਾ ਮੈਂਬਰ ਵੀ ਨਾ ਬਣਾਇਆ, ਉਨ੍ਹਾਂ ਨੂੰ ਤਿੰਨ ਸਾਲ ਬਾਅਦ ਫੇਰ ਕਾਮਯਾਬੀ ਮਿਲੀ ਔਰ ਉਨ੍ਹਾਂ ਨੂੰ ਲੋਕਾਂ ਨੇ ਪ੍ਰਧਾਨ ਮੰਤਰੀ ਬਣਾਇਆ । ਫਿਰ 1989 ਵਿੱਚ ਜੋ ਫਰਕ ਪੈ ਗਿਆ ਤਾਂ 1992 ਵਿੱਚ ਫਿਰ ਕਾਂਗਰਸ ਸਰਕਾਰ ਬਣ ਗਈ । ਸੋ, ਇਸ ਗੱਲ ਨਾਲ ਦਿਲ ਵਿੱਚ ਖੁਸ਼ੀ ਨਾ ਮੰਨਾਉਂਦੇ ਰਹੋ । ਲੇਕਿਨ ਇੱਕ ਗੱਲ ਮੈਂ ਕਹਿੰਦਾ ਹਾਂ ਕਿ ਹਿੰਦੂ ਤੁਸੀਂ ਵੀ ਹੋ, ਮੈਂ ਵੀ ਹਾਂ, ਹਿੰਦੂ ਸਾਡੇ ਹੋਰ ਭਰਾ ਵੀ ਹਨ । ਹਿੰਦੁਸਤਾਨ ਵਿੱਚ ਕਰੋੜਾਂ ਲੋਕ ਹਿੰਦੂ ਵਸਦੇ ਹਨ । ਤੁਸੀਂ ਇਹ ਗੱਲ ਕਹੋ ਕਿ ਕੇਵਲ ਹਿੰਦੂ ਸੈਕੂਲਰ ਹੈ ਤਾਂ ਠੀਕ ਨਹੀਂ । ਹਿੰਦੁਸਤਾਨ ਵਿੱਚ ਸੈਕੂਲਰਿਜ਼ਮ ਦਾ ਸਿਧਾਂਤ ਹੈ । ਹਰ ਧਰਮ ਦਾ ਆਦਰ ਕਰਨਾ ਹੈ, ਸਾਰੇ ਧਰਮਾਂ ਦਾ ਸਤਿਕਾਰ ਕਰਨਾ ਹੈ, ਧਰਮ ਨਿਰਪੱਖਤਾ ਦੇ ਸਿਧਾਂਤ ਨੂੰ ਅਪਨਾਉਣਾ ਹੈ । ਮਹਾਤਮਾ ਗਾਂਧੀ ਜੀ ਨੇ ਸੱਭ ਤੋਂ ਪਹਿਲਾਂ ਆਵਾਜ਼ ਉਠਾ ਕੇ ਸਾਰੇ ਦੇਸ਼ ਨੂੰ, ਸਾਰੇ ਦੇਸ਼ ਦੇ ਲੋਕਾਂ ਨੂੰ ਇਕੱਠਾ ਕੀਤਾ ਔਰ ਆਜ਼ਾਦੀ ਲੈ ਕੇ ਦਿੱਤੀ । ਸਪੀਕਰ ਸਾਹਿਬ, ਅੱਜ ਸੈਕੂਲਰਿਜ਼ਮ, ਧਰਮ ਨਿਰਪੱਖਤਾ ਅਤੇ ਸਿੱਖਿਆ ਦੀ ਜ਼ਰੂਰਤ ਹੈ । ਅੱਜ ਨਾਹਰੇ ਲਗਦੇ ਹਨ ਔਰ ਭਗਵਾਨ ਰਾਮ ਦੇ ਨਾਂ ਤੇ ਵੋਟਾਂ ਲਈਆਂ ਜਾ ਰਹੀਆਂ ਹਨ ਔਰ ਲੋਕਾਂ ਨੂੰ ਬਹਿਕਾ ਕੇ ਇਹ ਸਭ ਕੁਝ ਕੀਤਾ ਜਾ ਰਿਹਾ ਹੈ । ਮੈਂ ਪੁੱਛਦਾ ਹਾਂ ਕਿ ਜੇ ਸੈਕੂਲਰਿਜ਼ਮ ਵਿੱਚ ਵਿਸ਼ਵਾਸ ਹੈ ਤਾਂ ਬਾਬਰੀ ਮਸਜਿਦ ਢਾਹੁਣ ਵਾਲੇ ਕੌਣ ਲੋਕ ਸੀ । (ਵਿਘਨ) ਜੇ ਤੁਹਾਡਾ ਇਹੀ ਖਿਆਲ ਹੈ, ਜੇ ਤੁਸੀਂ ਢਾਹੀ ਸ਼ੀ ਤਾਂ ਬਹੁਤ ਦੇਰ ਖੁਸ਼ੀ ਨਹੀਂ ਰਹਿਣੀ, ਤੁਹਾਨੂੰ ਵੀ ਸਜ਼ਾ ਮਿਲੀ ਹੈ ਔਰ ਇਸ ਦੇਸ਼ ਨੂੰ ਵੀ ਸਜ਼ਾ ਮਿਲੀ ਹੈ । ਮੈਂ ਅੱਜ ਵੀ ਇਹ ਕਹਿੰਦਾ ਹਾਂ ਕਿ ਸੈਕੂਲਰਿਜ਼ਮ ਦੇ ਸਿਧਾਂਤ ਮੁਤਾਬਿਕ ਧਰਮ ਨਿਰਪਖਤਾ ਦੇ ਸਿਧਾਂਤ ਮੁਤਾਬਿਕ ਹਿੰਦੂ, ਸਿੱਖ, ਮੁਸਲਮਾਨ, ਇਸਾਈ ਸਾਰੇ ਭਰਾ ਹਨ । (ਵਿਘਨ)ਅਰਜਨ ਸਿੰਘ ਨੂੰ ਕੱਢ ਦਿੱਤਾ ਹੈ ਉਸ ਦਾ ਨਾਂ ਨਾ ਲਓ । ਉਸ

[ਵਿੱਤ ਮੰਤਰੀ]

ਦਾ ਨਾਂ ਲੈਂਦੇ ਹੋ ਜਿਸ ਨੇ ਪੰਜਾਬ ਦਾ ਬੇੜਾ ਗਰਕ ਕਰ ਦਿੱਤਾ ਜਿਸ ਨੇ ਰਾਜੀਵ ਗਾਂਧੀ ਨੂੰ ਗਲਤ ਸੁਝਾਅ ਦੇ ਕੇ ਅਕਾਲੀ ਦਲ ਨੂੰ ਇਥੇ ਬਿਠਾ ਦਿੱਤਾ, ਫਿਰਕਾਪ੍ਰਸਤ ਪਾਰਟੀ ਨੂੰ ਇਥੇ ਬਿਠਾ ਦਿੱਤਾ । ਉਸ ਦਾ ਨਾਂ ਨਾ ਲਉ ; ਲੇਕਿਨ ਮੈਂ (ਵਘਨ)....

(ਇਸ ਸਮੇਂ ਵਿਰੋਧੀ ਪਾਰਟੀਆਂ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ।)

**ਸ੍ਰੀ ਸਪੀਕਰ** : ਰੂਲ 104 ਤਾਂ ਪੜ੍ਹ, ਐਂਵੇਂ ਖੜ੍ਹੇ ਹੋ ਗਏ ਹੋ ।

**ਵਿੱਤ ਮੰਤਰੀ** : ਕੁਝ ਹੋਰ ਗੱਲਾਂ ਕਹੀਆਂ ਗਈਆਂ । 500/- ਰੁਪਏ ਨੂੰ ਨਾਲ ਜੋੜਿਆ (ਵਿਘਨ)......

**ਸ੍ਰੀ ਸਪੀਕਰ** : ਸਪੀਚ ਕੰਪਲੀਟ ਕਰਨ ਦਿਉ । ਵਿੱਤ ਮੰਤਰੀ ਜੀ ਸਪੀਚ ਕਰ ਲੈਣ । ਤੁਸੀਂ ਬਾਅਦ ਵਿੱਚ ਬੋਲ ਲੈਣਾ ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਬਹੁਤ ਉਛਾਲਿਆ ਗਿਆ ਇਸ ਸਦਨ ਵਿੱਚ ਕਿ ਪੰਜਾਬ ਸਰਕਾਰ ਬੁੱਚੜਖਾਨੇ ਨੂੰ ਖੋਲ੍ਹ ਕੇ ਪੰਜਾਬ ਦੇ ਲੋਕਾਂ ਦੇ ਜਜ਼ਬਾਤ ਨਾਲ .(ਵਿਘਨ).. ਔਰ ਉਸ ਜਜ਼ਬੇ ਨੂੰ ਮੁੱਖ ਰੱਖਦੇ ਹੋਏ ਇੱਕ ਵਾਰ ਨਹੀਂ ਸਾਡੇ ਚੀਫ ਮਨਿਸਟਰ ਸਾਹਿਬ ਨੇ ਕਈ ਵਾਰ ਕਿਹਾ ਹੈ ਕਿ ਅਸੀਂ ਉਨ੍ਹਾਂ ਲੋਕਾਂ ਦੇ ਜਜ਼ਬਾਤ ਦੀ ਕਦਰ ਕਰਦੇ ਹੋਏ ਉਸਨੂੰ ਚਾਲੂ ਨਹੀਂ ਕਰਾਂਗੇ ਔਰ ਉਸ ਬੁੱਚੜਖਾਨੇ ਨੂੰ ਨਾ ਚਾਲੂ ਕਰਨ ਦਾ ਸਰਦਾਰ ਬੇਅੰਤ ਸਿੰਘ ਜੀ ਦੇ ਮਨ ਵਿੱਚ......

(ਵਿਰੋਧੀ ਪਾਰਟੀਆਂ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਹਾਲੇ ਵੀ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ।)

**ਸ੍ਰੀ ਸਪੀਕਰ** : ਐਫ. ਐਮ. ਸਾਹਿਬ, ਤੁਸੀਂ ਪਲੀਜ਼, ਬੈਠੋ । ਹਾਂ ਜੀ, ਗੁਰਪਾਲ ਚੰਦ ਜੀ ।

**ਸ੍ਰੀ ਗੁਰਪਾਲ ਚੰਦ ਸਰੰਆ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਕੋਈ ਕਲੈਰੀਫਿਕੇਸ਼ਨ ਚਾਹੁੰਦੇ ਹੋ । ਪਲੀਜ਼ ਪਲੀਜ਼ .ਬੈਠੋ, ਪਹਿਲਾਂ ਕਿਰਪਾ ਕਰਕੇ ਬੈਠੋ । ਕੀ ਪੁਆਇੰਟ ਆਫ ਆਰਡਰ ਛੂਤ ਦੀ ਬਿਮਾਰੀ ਹੈ ਕਿ ਇੱਕ ਖੜ੍ਹਦਾ ਹੈ ਤਾਂ ਸਾਰੇ ਹੀ ਖੜ੍ਹੇ ਹੋ ਜਾਂਦੇ ਹੋ । ਇਕੱਠਿਆਂ ਦਾ ਹੀ ਪੁਆਇੰਟ ਆਫ ਆਰਡਰ ਹੋ ਜਾਂਦਾ ਹੈ । ਬੈਠੋ, ਵਾਰੀ ਨਾਲ ਉਠੋ ।

**ਸ੍ਰੀ ਸਤਪਾਲ ਗੋਸਾਈਂ** : ਸਪੀਕਰ ਸਾਹਿਬ, ਠੀਕ ਬੋਲੋ, ਬਿਮਾਰੀ ਨਾ ਕਹੋ ।

**ਸ੍ਰੀ ਸਪੀਕਰ** : ਬਿਮਾਰੀ ਨਹੀਂ ਹੈ । ਹਰ ਮੈਂਬਰ ਨੂੰ ਇਸ ਤਰ੍ਹਾਂ ਨਹੀਂ ਉਠਣਾ ਚਾਹੀਦਾ । ਜਦ ਇੱਕ ਮੈਂਬਰ ਉਠਿਆ ਹੈ, ਉਸ ਦਾ ਜਵਾਬ ਹੋ ਜਾਣ ਦਿੱਤਾ ਜਾਵੇ । ਹੁਣ ਜਗਦੀਸ਼ ਸਾਹਨੀ ਜੀ ਤੁਸੀਂ ਬੋਲੋ ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮਾਨਯੋਗ ਡਾਕਟਰ ਸਾਹਿਬ ਨੇ ਬਾਬਰੀ ਮਸਜਿਦ ਬਾਰੇ ਜੋ ਕਿਹਾ ਹੈ, ਮੈਂ ਇਹ ਨਹੀਂ ਕਹਿੰਦਾ ਕਿ ਕਿਸ ਨੇ ਤੋੜੀ ਹੈ, ਕਿਸ ਨੇ ਨਹੀਂ । ਜੋ ਬਾਬਰੀ ਮਸਜਿਦ ਬਾਰੇ ਦੱਸਿਆ, ਇਹ ਕੋਈ ਕ੍ਰਿਮੀਨਲ ਗਲਤੀ ਤਾਂ ਨਹੀਂ । ਅਸੀਂ ਤਾਂ ਹਿੰਦੁਸਤਾਨ ਤੋਂ ਬਾਬਰ ਦਾ ਕਲੰਕ ਲਾਹਿਆ ਹੈ । ਸਾਨੂੰ ਇਸ

**Expunged as ordered by the Chair.

ਕਲੰਕ ਲਾਹੁਣ ਦਾ ਮਾਣ ਹੈ । ਜੋ ਸੈਕਲਰ ਨਾ ਹੋਣ ਬਾਰੇ ਕਿਹਾ ਹੈ ਤਾਂ ਮੈਂ ਕਹਿੰਦਾ ਹਾਂ ਕਿ ਅਸੀਂ ਪੂਰੀ ਤਰ੍ਹਾਂ ਸੈਕੂਲਰ ਹਾਂ । ਜੋ ਬਾਬਰੀ ਮਸਜਿਦ ਢਾਹ ਕੇ ਕਲੰਕ ਲਾਇਆ ....

**ਸ੍ਰੀ ਸਪੀਕਰ** : ਤੁਸੀਂ ਖੁਦ ਹੀ ਕਹਿ ਰਹੇ ਹੋ ਕਿ you are behind the demolition of Masjid.

**ਵਿੱਤ ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਇਹੀ ਕਹਾਂਗਾ ਕਿ ਪੰਜਾਬ ਵਿੱਚ ਡੇਰਾ ਬੱਸੀ ਜੋ ਬੁੱਚੜਖਾਨਾ ਸ਼ੁਰੂ ਕੀਤਾ ਸੀ, ਸਰਦਾਰ ਬੇਅੰਤ ਸਿੰਘ ਨੇ ਲੋਕਾਂ ਦੇ ਜਜ਼ਬੇ ਦੀ......

**ਕਾਮਰੇਡ ਹਰਦੇਵ ਅਰਸ਼ੀ** : ** ** **

**Mr. Speaker** : This is, No Point of Order. You are unnecessarily obstructing the proceedings.

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ..

**ਵਿੱਤ ਮੰਤਰੀ** : ਕੱਲ੍ਹ ਤੁਸੀਂ ਐਪਰੋਪ੍ਰੀਏਸ਼ਨ ਬਿਲ ਤੇ ਜੋ ਬੋਲਣਾ ਹੈ, ਬੋਲ ਲੈਣਾ । ਸਪੀਕਰ ਸਾਹਿਬ, ਪੰਜਾਬ ਦੇ ਲੋਕਾਂ ਦੇ ਜਜ਼ਬਾਤ ਦੀ ਕਦਰ ਕਰਦਿਆਂ ਸਰਦਾਰ ਬੇਅੰਤ ਸਿੰਘ ਜੀ ਨੇ ਉਨ੍ਹਾਂ ਨੂੰ ਬੁੱਚੜਖਾਨਾ ਚਲਾਉਣ ਤੋਂ ਰੋਕ ਦਿੱਤਾ ਹੈ । ਮੈਂ ਸਮਝਦਾ ਹਾਂ ਕਿ ਪੰਜਾਬ ਦੇ ਲੋਕਾਂ ਦੇ ਜਜ਼ਬਾਤ ਦੀ ਕਦਰ ਕੀਤੀ ਜਾਵੇਗੀ ।......

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ......

**ਸ੍ਰੀ ਸਪੀਕਰ** : ਪਹਿਲਾਂ ਰੂਲਜ਼ ਪੜ੍ਹੋ ਕਿ ਤੁਸੀਂ ਕਿਹੜੇ ਵੇਲੇ ਬੋਲ ਸਕਦੇ ਹੋ ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਜੋ ਕੁਝ ਹਾਊਸ ਵਿਚ ਕਿਹਾ ਗਿਆ ਹੈ, ਉਸੇ ਸਬੰਧ ਵਿੱਚ ਮੈਂ ਗੱਲ ਕਰ ਰਿਹਾ ਸੀ । ਸਪੀਕਰ ਸਾਹਿਬ, ਇਥੇ ਵਾਰ ਵਾਰ ਇਸ ਗੱਲ ਦਾ ਜ਼ਿਕਰ ਕੀਤਾ ਗਿਆ......(ਵਿਘਨ)

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ** ** **

**Mr. Speaker** : This is No Point of Order....(interruption & noise).

**Chief Parliamentary Secretary** : Let Finance Minister speak. They are unnecessarily interupting the proceedings.

**Mr. Speaker** : Let him speak, (interruption & noise) Let him speak.

**Sardar Inderjit Singh Zira** : Speaker Sahib .....

**Mr. Speaker** : Mind it, I will name you and you will be withdrawn if you continue like this....(interruption) No Point of Order. I have already given my ruling. F. M. to continue.

**ਵਿੱਤ ਮੰਤਰੀ** : ਸਪੀਕਰ ਸਾਹਿਬ, ਇਹ ਫਿਰਕਾਪ੍ਰਸਤੀ ਬਾਰੇ ਪੁੱਛਣਾ ਚਾਹੁੰਦੇ ਹਨ

---

**Expunged as ordered by the Chair.

[ਵਿੱਤ ਮੰਤਰੀ]

ਤਾਂ ਮੈਂ ਇਨ੍ਹਾਂ ਨੂੰ ਉਹ ਭਾਸ਼ਾ ਵੀ ਦੱਸ ਸਕਦਾ ਹਾਂ ਕਿ ਫਿਰਕਾਪ੍ਰਸਤੀ ਦੀ ਕੀ ਭਾਸ਼ਾ ਹੈ । ਫਿਰਕਾਪ੍ਰਸਤੀ ਦੀ ਭਾਸ਼ਾ ਇਹ ਹੈ ਕਿ ਜਿਹੜੇ ਲੋਕ ਪਾਕਿਸਤਾਨ ਦੇ ਵਿੱਚ ਮੁੰਡਿਆਂ ਨੂੰ ਟਰੇਨਿੰਗ ਲੈਣ ਲਈ ਇਥੇ ਮਾਸੂਮ ਲੋਕਾਂ ਦਾ ਕਤਲ ਕਰਵਾਉਣ ਵਾਸਤੇ ਭੇਜਦੇ ਹਨ, ਉਹ ਲੋਕ ਫਿਰਕਾਪ੍ਰਸਤ ਹਨ । (ਥੰਪਿੰਗ) ਜਿਹੜੇ ਲੋਕ ਖਾਲਿਸਤਾਨ ਦੇ ਨਾਹਰੇ ਮਾਰ ਕੇ ਇਥੇ ਖੂਨ ਖਰਾਬਾ ਕਰਵਾਉਂਦੇ ਹਨ, ਅਤੇ ਮਾਸੂਮ ਬੰਦਿਆਂ ਦੇ ਕਤਲ ਕਰਵਾ ਕੇ ਉਨ੍ਹਾਂ ਦੇ ਬੱਚਿਆਂ ਨੂੰ ਯਤੀਮ ਬਣਵਾਉਂਦੇ ਹਨ, ਉਹ ਲੋਕ ਫਿਰਕਾਪ੍ਰਸਤ ਹਨ । (ਥੰਪਿੰਗ) (ਸ਼ੋਰ) (ਵਿਘਨ)

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ......

**Mr. Speaker :** Resume your seat.

**Sardar Inderjit Singh Zira :** On a Point of Order, Sir.

**Mr. Speaker :** No Point of Order. F. M. to continue.

**ਵਿੱਤ ਮੰਤਰੀ :** ਸਪੀਕਰ ਸਾਹਿਬ, ਇਥੇ ਕੁਰੱਪਸ਼ਨ ਦੀ ਗੱਲ ਕੀਤੀ ਗਈ ਹੈ ਲੇਕਿਨ ਸਵਾਲ ਇਹ ਪੈਦਾ ਹੁੰਦਾ ਹੈ ਕਿ ਇਸ ਤੋਂ ਪਹਿਲਾਂ ਜਿਹੜੀਆਂ ਸਰਕਾਰਾਂ ਬਣੀਆਂ ......

**Sardar Inderjit Singh Zira :** On a Point of Order.. . .

**Mr. Speaker :** Let him speak.

**Sardar Inderjit Singh Zira :** ** ** **

**Mr. Speaker :** All that he is speaking is not to be recorded. (Interruption from Sardar Inderjit Singh Zira).

---

## WITHDRAWAL OF A MEMBER

**Mr. Speaker: :** I will name you and I will ask you to withdraw if you continued like this. (interruption & noise) Once again I warn you to please resume your seat ..Resume your seat otherwise I will name you.

Mr. Sergeant, remove him.

(At this stage, the Sergeant came to the seat of Sardar Inderjit Singh Zira and took him out of the House.)

(While going out of the House, Sardar Inderjit Singh Zira was raising slogans**)

**Mr. Speaker :** What he says without my permission, is not to be recorded.

---

**Not recorded as ordered by the Chair.

## DISCUSSION AND VOTING ON DEMANDS FOR SUPPLEMENTARY GRANTS (*Resumption*)

**ਵਿੱਤ ਮੰਤਰੀ** : ਮੈਂ, ਸਪੀਕਰ ਸਾਹਿਬ, ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਤੇ ਇਹ ਕੁਰੱਪਸ਼ਨ ਦੇ ਇਲਜ਼ਾਮ ਲਾਉਂਦੇ ਹਨ ਪਰ ਇਹ ਇਸ ਗੱਲ ਵਲ ਧਿਆਨ ਨਹੀਂ ਦਿੰਦੇ ਕਿ ਇਸ ਸਰਕਾਰ ਨੇ ਕਰੱਪਸ਼ਨ ਨੂੰ ਰੋਕਣ ਵਾਸਤੇ ਅਵਾਜ਼ ਉਠਾਈ ਹੈ । ਇਨ੍ਹਾਂ ਨੂੰ ਇਸ ਦੀ ਤਾਰੀਫ਼ ਕਰਨੀ ਚਾਹੀਦੀ ਹੈ । ਸਰਦਾਰ ਬੇਅੰਤ ਸਿੰਘ ਜੀ ਨੇ ਇਹ ਕਿਹਾ ਹੈ ਕਿ ਅਸੀਂ ਇਸ ਕੁਰੱਪਸ਼ਨ ਨੂੰ ਰੋਕਣ ਵਾਸਤੇ ਇਥੇ ਲੋਕ ਆਯੁਕਤ ਬਿਲ ਲਿਆਵਾਂਗੇ । ਇਸ ਤੋਂ ਪਹਿਲਾਂ ਇਹ ਕੰਮ ਕਿਸੇ ਨੇ ਨਹੀਂ ਕੀਤਾ । ਇਹ ਸਾਡੀ ਸਰਕਾਰ ਨੇ ਇਥੇ ਐਲਾਨ ਕੀਤਾ ਹੈ । ਇਕ ਕਹਾਵਤ ਹੈ ਕਿ ਕਿਸੇ ਤੇ ਪੱਥਰ ਉਨ੍ਹਾਂ ਨੂੰ ਮਾਰਨੇ ਚਾਹੀਦੇ ਹਨ ਜਿਹੜੇ ਆਪ ਪਾਪੀ ਨਹੀਂ ਹਨ, ਜਿਸ ਨੇ ਆਪ ਕਦੇ ਪਾਪ ਨਹੀਂ ਕੀਤਾ । ਕਿਹੜੀ ਪੁਲੀਟੀਕਲ ਪਾਰਟੀ ਹੈ ਜਿਸ ਉਤੇ ਕੁਰੱਪਸ਼ਨ ਦੇ ਇਲਜ਼ਾਮ ਨਹੀਂ ਲਗੇ ਪਰ ਕਿਸੇ ਪਾਰਟੀ ਨੇ ਇਸ ਤੋਂ ਪਹਿਲਾਂ ਅਜਿਹਾ ਐਲਾਨ ਨਹੀਂ ਕੀਤਾ । ਸਰਦਾਰ ਬੇਅੰਤ ਸਿੰਘ ਜੀ ਨੇ ਇਹ ਲੋਕ ਆਯੁਕਤ ਬਿਲ ਲਿਆਉਣ ਦਾ ਐਲਾਨ ਕੀਤਾ ਹੈ ।

**ਕਾਮਰੇਡ ਤਰਸੇਮ ਜੋਧਾਂ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ ।

**ਸ਼੍ਰੀ ਸਪੀਕਰ** : ਤੁਸੀਂ ਬੈਠ ਜਾਓ । ਪਹਿਲੇ ਇਨ੍ਹਾਂ ਨੂੰ ਬੋਲ ਲੈਣ ਦਿਓ, ਫਿਰ ਤੁਸੀਂ ਆਪਣੀ ਗੱਲ ਕਹਿ ਲੈਣਾ । (ਵਿਘਨ)

**ਵਿੱਤ ਮੰਤਰੀ** : ਸਪੀਕਰ ਸਾਹਿਬ, ਇਥੇ ਮਿੱਤਲ ਸਾਹਿਬ ਨੇ ਬੋਲਦੇ ਹੋਏ ਇਹ ਕਿਹਾ ਹੈ ਕਿ ਜੁਡੀਸ਼ਰੀ ਵਾਸਤੇ ਸਰਕਾਰ ਨੇ ਕੁਝ ਨਹੀਂ ਕੀਤਾ । ਪਰ ਮੈਂ ਇਨ੍ਹਾਂ ਨੂੰ ਇਥੇ ਦੱਸਣਾ ਚਾਹੁੰਦਾ ਹਾਂ ਕਿ ਇਹ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਹੈ ਜਿਸ ਨੇ ਜੱਜਾਂ ਦੇ ਹਾਊਸ ਰੈਂਟ ਨੂੰ ਵਧਾਇਆ ਹੈ । ਕੋਠੀ 2000/- ਰੁਪਏ ਤੋਂ 7000/- ਰੁਪਏ ਤੱਕ ਕੀਤਾ ਹੈ । ਇਸ ਤੋਂ ਇਲਾਵਾ ਸਾਡੀ ਸਰਕਾਰ ਨੇ ਹਰ ਮੈਜਿਸਟਰੇਟ ਨੂੰ ਇਕ ਇਕ ਕਾਰ ਦਿੱਤੀ ਹੈ । ਇਹ ਫੈਸਲਾ ਇਸੇ ਸਾਲ 1994 ਵਿਚ ਹੋਇਆ ਹੈ । ਫਿਰ ਇਹ ਕਿਸ ਤਰ੍ਹਾਂ ਕਹਿੰਦੇ ਹਨ ਕਿ ਅਸੀਂ ਜੁਡੀਸ਼ਰੀ ਵੱਲ ਧਿਆਨ ਨਹੀਂ ਦੇ ਰਹੇ । ਜੁਡੀਸ਼ਰੀ ਦੀ ਅਸੀਂ ਰਿਸਪੈਕਟ ਕਰਦੇ ਹਾਂ ਔਰ ਜੁਡੀਸ਼ਰੀ ਦੇ ਹਰ ਫੈਸਲੇ ਨੂੰ ਮੰਨਦੇ ਹਾਂ ਔਰ ਅਸੀਂ ਆਉਣ ਵਾਲੇ ਸਮੇਂ ਵਿਚ ਵੀ ਜੁਡੀਸ਼ਰੀ ਦਾ ਜੋ ਮਾਣ ਔਰ ਸਤਿਕਾਰ ਹੈ, ਉਹ ਬਣਾਈ ਰਖਾਂਗੇ ।

ਇਸ ਤੋਂ ਬਾਅਦ ਇਥੇ ਕਈ ਮੈਂਬਰ ਸਾਹਿਬਾਨ ਨੇ ਖਾਸ ਕਰਕੇ ਭੈਣ ਚਾਵਲਾ ਜੀ ਨੇ ਮਨਿਸਟਰਾਂ ਦੇ ਵਾਸਤੇ ਕੰਟੈਸਾ ਕਾਰਾਂ ਦੀ ਬਹੁਤ ਗੱਲ ਕੀਤੀ ਹੈ । ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਨਾਲ ਦੀ ਸਟੇਟ ਜਿਸ ਦਾ ਬਜਟ ਵੀ ਸਾਡੇ ਨਾਲੋਂ ਘੱਟ ਹੈ ਅਤੇ ਹੋਰ ਰਿਸੋਰਸਿਜ਼ ਵੀ ਘੱਟ ਹਨ, ਜੇ ਉਥੇ ਮਨਿਸਟਰ ਕੰਟੈਸਾ ਕਾਰਾਂ ਲਈ ਬੈਠੇ ਹਨ ਤਾਂ ਸਾਡੀ ਸਟੇਟ ਲਈ ਇਨ੍ਹਾਂ ਕੰਟੈਸਾ ਕਾਰਾਂ ਤੇ ਭੈਣ ਜੀ ਨੂੰ ਕਿਉਂ ਇਤਰਾਜ਼ ਹੋਇਆ ਹੈ । (ਵਿਘਨ)

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ ।

**ਸ੍ਰੀ ਸਪੀਕਰ** : ਤੁਸੀਂ ਬੈਠ ਜਾਉ । ਇਨ੍ਹਾਂ ਤੋਂ ਬਾਅਦ ਤੁਸੀਂ ਆਪਣੀ ਗੱਲ ਕਹਿ ਲੈਣਾ ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਸਾਡੀ ਉਨ੍ਹਾਂ ਨਾਲੋਂ ਪਰ ਕੈਪਿਟਾ ਇਨਕਮ ਵੀ ਜ਼ਿਆਦਾ ਹੈ ਅਤੇ ਹੋਰ ਕੰਮਾਂ ਵਿਚ ਵੀ ਅਸੀਂ ਉਨ੍ਹਾਂ ਨਾਲੋਂ ਅੱਗੇ ਹਾਂ ਤਾਂ ਫਿਰ ਇਨ੍ਹਾਂ ਨੂੰ ਇਸ ਵਿਚ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ ਸੀ ।

ਫਿਰ ਇਥੇ ਸ੍ਰੀ ਵਿਜੇ ਕੁਮਾਰ ਸਾਥੀ ਨੇ ਕਿਹਾ ਸੀ ਕਿ ਇਹ ਇਕ ਚੋਰ ਦਰਵਾਜ਼ੇ ਰਾਹੀਂ ਛੋਟਾ ਬਜਟ ਪਾਸ ਕੀਤਾ ਜਾ ਰਿਹਾ ਹੈ । ਮੈਂ ਪੁੱਛਦਾ ਹਾਂ ਕਿ ਇਥੇ ਇਤਨੀ ਪ੍ਰੈਸ ਬੈਠੀ ਹੈ, ਗੈਲਰੀਆਂ ਭਰੀਆਂ ਹਨ, ਕੀ ਇਹ ਚੋਰ ਦਰਵਾਜ਼ਾ ਹੈ ? ਇਹ ਇਥੇ ਬੈਠੇ ਨਹੀਂ ਸਨ ਪਰ ਮੈਂ ਇਥੇ ਦੱਸ ਚੁੱਕਾ ਹਾਂ ਕਿ ਇਹ ਜੋ ਖਰਚਾ ਹੈ, ਇਹ 99 ਫੀ ਸਦੀ ਤਾਂ ਹੋ ਚੁੱਕਾ ਹੈ, ਇਹ ਤਾਂ ਉਸ ਖਰਚੇ ਦੀ ਮਨਜ਼ੂਰੀ ਲਈ ਜਾ ਰਹੀ ਹੈ । ਕੀ ਆਈਡੈਂਟਿਟੀ ਕਾਰਡਜ਼ ਬਣਾਉਣੇ ਜ਼ਰੂਰੀ ਨਹੀਂ ਸਨ ? ਕੀ ਕਲਾਸ 4 ਦੇ ਕਰਮਚਾਰੀਆਂ ਨੂੰ ਲੋਨ ਦੇਣਾ ਜ਼ਰੂਰੀ ਨਹੀਂ ਸੀ ? ਇਸ ਤਰ੍ਹਾਂ ਦੇ ਇਹ ਖਰਚੇ ਹਨ । ਮੇਰਾ ਖਿਆਲ ਹੈ ਕਿ ਇਸ ਤੇ ਇਨ੍ਹਾਂ ਨੂੰ ਇਤਰਾਜ਼ ਨਹੀਂ ਕਰਨਾ ਚਾਹੀਦਾ ਸੀ।

ਸਪੀਕਰ ਸਾਹਿਬ, ਇਥੇ ਹੈਲਥ ਡਿਪਾਰਟਮੈਂਟ ਬਾਰੇ ਜ਼ਿਕਰ ਕੀਤਾ ਗਿਆ ਕਿ ਇਸ ਵਿਚ ਬਹੁਤ ਕਮਜ਼ੋਰੀਆਂ ਹਨ । ਮੈਂ ਕਹਿੰਦਾ ਹਾਂ ਕਿ ਕੋਈ ਵੀ ਇਨਸਾਨ ਐਸਾ ਨਹੀਂ ਹੈ ਜਿਸ ਵਿਚ ਕੋਈ ਨਾ ਕੋਈ ਕਮਜ਼ੋਰੀ ਨਾ ਹੋਵੇ । ਇਹ ਤਾਂ ਡਿਪਾਰਟਮੈਂਟ ਹੈ ਕੋਈ ਪਰਫੈਕਟ ਨਹੀਂ ਹੋ ਸਕਦਾ, ਕੋਈ ਪੂਰਾ ਨਹੀਂ ਹੋ ਸਕਦਾ ਸਿਵਾਏ ਪਰਮਾਤਮਾ ਦੇ । ਸਾਡੇ ਮੈਡੀਕਲ ਕਾਲਜਾਂ ਦੇ ਲਈ ਇਥੇ ਸਮਾਧੀਆਂ ਦਾ ਸ਼ਬਦ ਇਸਤੇਮਾਲ ਕੀਤਾ ਗਿਆ ਅਗਰ ਇਨ੍ਹਾਂ ਨੇ ਅੱਛੀ ਸ਼ਰਧਾ ਦੇ ਨਾਲ ਇਸ ਸ਼ਬਦ ਨੂੰ ਇਸਤੇਮਾਲ ਕੀਤਾ ਹੈ ਫੇਰ ਤਾਂ ਠੀਕ ਹੈ । ਨਹੀਂ ਤਾਂ ਇਸ ਸ਼ਬਦ ਉਤੇ ਸਾਨੂੰ ਬਹੁਤ ਇਤਰਾਜ਼ ਹੈ । ਸਪੀਕਰ ਸਾਹਿਬ, ਮੈਡੀਕਲ ਕਾਲਜ ਵਿਚ ਇਕ ਸਟੂਡੈਂਟ ਉਤੇ ਸਰਕਾਰ ਵਲੋਂ 4.50 ਲੱਖ ਰੁਪਿਆ ਪ੍ਰਤੀ ਡਾਕਟਰ ਬਣਨ ਲਈ ਖਰਚ ਕੀਤਾ ਜਾਂਦਾ ਹੈ । ਸਾਡੇ ਫਰੀਦਕੋਟ ਮੈਡੀਕਲ ਕਾਲਜ ਹੈ, ਅੰਮ੍ਰਿਤਸਰ ਅਤੇ ਪਟਿਆਲਾ ਮੈਡੀਕਲ ਕਾਲਜ ਹਨ, ਜਿਥੇ ਹਜ਼ਾਰਾਂ ਨੌਜਵਾਨ ਮੈਡੀਕਲ ਦੀ ਐਜੂਕੇਸ਼ਨ ਲੈ ਕੇ ਡਾਕਟਰ ਬਣ ਰਹੇ ਹਨ । ਇਹ ਉਨ੍ਹਾਂ ਮੈਡੀਕਲ ਕਾਲਜਾਂ ਨੂੰ ਸਮਾਧੀ ਕਹਿੰਦੇ ਹਨ । ਹੁਣ ਅਸੀਂ ਜਲੰਧਰ ਵਿਚ ਸੋਚਿਆ ਹੈ ਕਿ ਉਥੇ ਇਕ ਨਵਾਂ ਮੈਡੀਕਲ ਕਾਲਜ ਖੋਲ੍ਹਿਆ ਜਾਵੇ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੈਨੂੰ ਬੋਲਣ ਲਈ ਮੌਕਾ ਦਿੱਤਾ ਜਾਵੇ, ਇਨ੍ਹਾਂ ਨੇ ਮੇਰੇ ਬਾਰੇ ਗੱਲ ਕੀਤੀ ਹੈ ।

**ਸ੍ਰੀ ਸਪੀਕਰ** : ਫਾਈਨੈਂਸ ਮਨਿਸਟਰ ਸਾਹਿਬ ਬੋਲ ਰਹੇ ਹਨ । ਇਨ੍ਹਾਂ ਦੀ ਸਪੀਚ ਤੋਂ ਬਾਅਦ ਜਿਹੜੀ ਗੱਲ ਪੁਛਣੀ ਹੈ, ਉਹ ਪੁੱਛ ਲੈਣਾ । ਹੁਣ ਤੁਸੀਂ ਬੈਠੋ ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਮੈਡੀਕਲ ਕਾਲਜਾਂ ਨੂੰ ਸਮਾਧੀ ਕਿਹਾ ਹੈ ਜਿਸ ਉਤੇ ਸਾਨੂੰ ਇਤਰਾਜ਼ ਹੈ । ਫੇਰ ਇਥੇ ਕਿਹਾ ਗਿਆ ਕਿ ਪਬਲਿਕ ਰਿਲੇਸ਼ਨਜ਼ ਡਿਪਾਰਟਮੈਂਟ ਘੋੜੀਆਂ ਗਾਉਂਦਾ ਹੈ । ਸਾਥੀ ਸਾਹਿਬ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਪਬਲਿਕ ਰਿਲੇਸ਼ਨਜ਼ ਡਿਪਾਰਟਮੈਂਟ ਨੇ ਸਰਕਾਰ ਵਲੋਂ ਲੋਕਾਂ ਤਕ ਪਹੁੰਚਣਾ ਹੁੰਦਾ ਹੈ ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਤੁਸੀਂ ਮੈਨੂੰ ਪੁਆਇੰਟ ਆਫ ਆਰਡਰ ਤੇ ਬੋਲਣ ਦਿਉ ਅਤੇ ਚਾਵਲਾ ਜੀ ਨੂੰ ਪੁਆਇੰਟ ਆਫ ਆਰਡਰ ਤੇ ਬੋਲਣ ਦਿਉ ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੂੰ ਪੁਆਇੰਟ ਆਫ ਆਰਡਰ ਰੇਜ਼ ਕਰਨ ਦਾ ਪਤਾ ਹੋਣਾ ਚਾਹੀਦਾ ਹੈ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਤੁਸੀਂ ਮੈਨੂੰ ਪੁਆਇੰਟ ਆਫ ਆਰਡਰ ਉਤੇ ਬੋਲਣ ਲਈ ਮੌਕਾ ਦਿਉ । ਮੈਨੂੰ ਆਪਣੀ ਗੱਲ ਕਰਨ ਦਾ ਮੌਕਾ ਦੇਣਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਤੁਸੀਂ ਪੁਆਇੰਟ ਆਫ ਆਰਡਰ ਹੀ ਕਰਨਾ । ਲੈਕਚਰ ਕਰਨਾ ਸ਼ੁਰੂ ਨਾ ਕਰ ਦੇਣਾ । ਜਦੋਂ ਤੁਸੀਂ ਬੋਲ ਰਹੇ ਸੀ, ਤੁਹਾਨੂੰ ਕਿਸੇ ਨੇ ਨਹੀਂ ਰੋਕਿਆ ਪਰ ਹੁਣ ਤੁਸੀਂ ਇਸ ਨੂੰ ਜਵਾਬ ਵੀ ਨਹੀਂ ਦੇਣ ਦਿੰਦੇ । ਹਾਂ ਜੀ, ਦੱਸੋ ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ?

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੈਂ ਇਹ ਕਿਹਾ ਸੀ ਕਿ ਜਿਥੇ ਬਿਲਡਿੰਗਜ਼ ਬਣ ਗਈਆਂ ਹਨ ਅਤੇ ਖੜ੍ਹੀਆਂ ਕਰ ਦਿੱਤੀਆਂ ਹਨ, ਅਪਰੇਸ਼ਨ ਥੀਏਟਰਜ਼ ਬਣ ਗਏ ਹਨ ਪਰ ਉਥੇ ਕੰਮ ਨਹੀਂ ਚਲ ਰਿਹਾ ਅਤੇ ਕੇਵਲ ਮੈਡੀਕਲ ਕਾਲਜਾਂ ਦੀਆਂ ਦੀਵਾਰਾਂ ਖੜ੍ਹੀਆਂ ਕਰ ਦਿੱਤੀਆਂ ਹਨ, ਉਨ੍ਹਾਂ ਨੂੰ ਅਸੀਂ ਸਮਾਧੀਆਂ ਨਹੀਂ ਕਹਾਂਗੇ ਤਾਂ ਹੋਰ ਕੀ ਕਹਾਂਗੇ । ਫੇਰ ਇਨ੍ਹਾਂ ਨੂੰ ਸ਼ੇਮ ਸ਼ੇਮ ਕਰਨਾ ਆਉਂਦਾ ਹੈ ।

**Finance Minister** : I am sorry, she has repeated the same words, That is not in good taste. ਸਪੀਕਰ ਸਾਹਿਬ, ਇਥੇ ਪਬਲਿਕ ਰਿਲੇਸ਼ਨਜ਼ ਡਿਪਾਰਟਮੈਂਟ ਨੂੰ ਮਰਾਸੀ ਕਿਹਾ ਗਿਆ । ਸਰਕਾਰ ਲੱਖਾਂ ਰੁਪਏ ਖਰਚ ਕਰਕੇ ਆਪਣੀ ਕਾਰਗੁਜ਼ਾਰੀ ਲੋਕਾਂ ਤੱਕ ਪਹੁੰਚਾਉਣ ਲਈ ਜਲਸੇ ਵਗੈਰਾ ਕਰਦੀ ਹੈ ਅਤੇ ਮੀਟਿੰਗਾਂ ਕਰਦੀ ਹੈ । ਸਾਡੀ ਸਰਕਾਰ, ਜਿਸ ਨੇ ਪੰਜਾਬ ਵਿਚ ਸ਼ਾਂਤੀ ਕਾਇਮ ਕੀਤੀ, ਅਮਨ ਕਾਇਮ ਕੀਤਾ ਅਤੇ ਪੰਜਾਬ ਦੇ ਲੋਕਾਂ ਲਈ ਐਨੂਅਲ ਪਲਾਨ ਜਿਹੜੀ 700/- ਕਰੋੜ ਰੁਪਏ ਦੀ ਪਹਿਲਾਂ ਸੀ, ਨੂੰ ਵਧਾ ਕੇ 1050/- ਕਰੋੜ ਰੁਪਏ ਦੀ ਪਹਿਲੇ ਸਾਲ ਹੀ ਕਰ ਦਿੱਤੀ ਅਤੇ ਦੂਜੇ ਸਾਲ ਇਸ ਨੂੰ ਵਧਾ ਕੇ 1150/- ਕਰੋੜ ਰੁਪਏ ਦੀ ਕਰ ਦਿਤੀ ਅਤੇ ਤੀਸਰੇ ਸਾਲ ਇਸ ਨੂੰ ਵਧਾ ਕੇ 1450/- ਕਰੋੜ ਰੁਪਏ ਤੱਕ ਲੈ ਗਏ ਅਤੇ ਹੁਣ 1675/- ਕਰੋੜ ਰੁਪਏ ਦੀ ਪਲਾਨ ਬਣ ਗਈ ਹੈ । ਅਸੀਂ ਕਰੋੜਾਂ ਰੁਪਏ ਪੰਜਾਬ ਦੀ ਜਨਤਾ ਦੀ ਵੈਲਫੇਅਰ ਵਾਸਤੇ ਖਰਚ ਕਰ ਰਹੇ ਹਾਂ ਅਤੇ ਪੰਜਾਬ ਦਾ ਵਿਕਾਸ ਕਰ ਰਹੇ ਹਾਂ । ਫੇਰ ਅਸੀਂ ਪੰਜਾਬ ਵਿਚ ਸ਼ਾਂਤੀ ਅਤੇ ਅਮਨ ਕਾਇਮ ਕਰਕੇ ਘੋੜੀਆਂ ਨਹੀਂ ਗਾਂਵਾਂਗੇ ਤਾਂ ਫੇਰ ਹੋਰ ਮਾਤਮ ਕਰਾਂਗੇ । ਅਸੀਂ ਪੰਜਾਬ ਦੇ ਲੋਕਾਂ ਦੀ ਖੁਸ਼ਹਾਲੀ ਲਈ ਅਮਨ ਕਾਇਮ ਕੀਤਾ ਅਤੇ ਵਿਕਾਸ ਲਈ ਕੰਮ ਕਰ ਰਹੇ ਹਾਂ ਅਤੇ ਪਬਲਿਕ ਰਿਲੇਸ਼ਨਜ਼ ਡਿਪਾਰਟਮੈਂਟ ਲੋਕਾਂ ਵਿਚ ਜਾ ਕੇ ਅਗਲੇ 4 ਸਾਲਾਂ ਦਿਵਸ ਉਤੇ ਵੀ ਘੋੜੀਆਂ ਗਾਵੇਗਾ । ਪਬਲਿਕ ਰਿਲੇਸ਼ਨਜ਼ ਮਹਿਕਮੇ ਰਾਹੀਂ ਅਸੀਂ ਲੋਕਾਂ ਦੇ ਘਰ ਘਰ ਵਿਚ, ਪਿੰਡ ਪਿੰਡ ਵਿਚ, ਬਲਾਕ ਬਲਾਕ ਵਿਚ ਅਤੇ ਸ਼ਹਿਰ ਸ਼ਹਿਰ ਵਿਚ ਜਾਵਾਂਗੇ ਅਤੇ ਲੋਕਾਂ ਦੇ ਵਿਚ ਸ਼ਾਮਲ ਹੋਵਾਂਗੇ । ਇਸ ਮਹਿਕਮੇ ਉਤੇ ਜਿਹੜਾ ਸਰਕਾਰ ਵਲੋਂ ਖਰਚਾ ਕੀਤਾ ਜਾ ਰਿਹਾ ਹੈ, ਇਹ ਬਿਲਕੁਲ ਵਾਜਬ ਹੈ ਅਤੇ ਜ਼ਰੂਰੀ ਹੈ । ਸਪੀਕਰ ਸਾਹਿਬ, ਹਾਲੇ ਅਸੀਂ ਪਿਛਲੇ ਤਿੰਨ ਸਾਲਾਂ ਦੀ ਕਾਰਗੁਜ਼ਾਰੀ

[ਵਿੱਤ ਮੰਤਰੀ]

ਦੱਸੀ ਹੈ । ਇਹ ਕਾਰਗੁਜ਼ਾਰੀ ਇਕ ਵਾਰ ਨਹੀਂ, ਸੌ ਵਾਰ ਦੱਸਾਂਗੇ । ਭੰਗੜੇ ਅਤੇ ਗੀਤ ਗਾ ਕੇ ਦੱਸਾਂਗੇ । (ਥੰਪਿੰਗ) ਕਿਸੇ ਤੋਂ ਡਰ ਕੇ ਜਾਂ ਛਿੱਪਕੇ ਨਹੀਂ ਦੱਸਾਂਗੇ । ਮਾਤਮ ਉਹ ਮਨਾਉਣ ਜਿਨ੍ਹਾਂ ਨੇ ਇਲੈਕਸ਼ਨਾਂ ਵਿਚ ਹਿੱਸਾ ਨਹੀਂ ਲਿਆ । ਉਹ ਗੱਡੀ ਹੁਣ ਉਨ੍ਹਾਂ ਦੇ ਹਥੋਂ ਨਿਕਲ ਗਈ ਹੈ । ਲੋਕਾਂ ਨੇ ਦੀਵਾਰਾਂ ਤੇ ਲਿਖਿਆ ਹੈ ਕਿ ਆਉਣ ਵਾਲੇ ਦੋ ਸਾਲਾਂ ਬਾਅਦ ਕਾਂਗਰਸ ਦੀ ਹਕੂਮਤ ਪੰਜਾਬ ਵਿਚ ਆਵੇਗੀ । (ਥੰਪਿੰਗ) ਸਪੀਕਰ ਸਾਹਿਬ,

"ਸਚਾਈ ਛੁਪ ਨਹੀਂ ਸਕਤੀ, ਬਨਾਵਟ ਕੇ ਅਸੂਲੋਂ ਸੇ,

ਖੁਸ਼ਬੂ ਆ ਨਹੀਂ ਸਕਤੀ, ਕਭੀ ਕਾਗਜ਼ ਕੇ ਫੂਲੋਂ ਸੇ ।"

ਅਗੇ ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਐਸ.ਪੀ. ਓਜ਼ ਅਤੇ ਹੋਮਗਾਰਡਜ਼ ਦਾ ਖਿਆਲ ਕੀਤਾ ਹੈ ਅਤੇ ਸਰਦਾਰ ਬੇਅੰਤ ਸਿੰਘ ਮੁੱਖ ਮੰਤਰੀ ਦੀ ਸਰਕਾਰ ਨੇ ਉਨ੍ਹਾਂ ਨੂੰ ਰੈਗੂਲਰ ਕਰਨ ਦਾ ਫੈਸਲਾ ਕੀਤਾ ਹੈ । (ਥੰਪਿੰਗ)

(ਇਸ ਵੇਲੇ ਆਪੋਜ਼ੀਸ਼ਨ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ)

**ਸ੍ਰੀ ਸਪੀਕਰ** : ਤੁਸੀਂ ਆਪਣੀ ਗੱਲ ਬਾਅਦ ਵਿਚ ਕਹਿ ਲੈਣਾ ।

**ਵਿੱਤ ਮੰਤਰੀ** : ਕਾਫੀ ਐਸ. ਪੀ.ਓਜ਼. ਅਤੇ ਹੋਮਗਾਰਡਜ਼ ਰੈਗੂਲਰ ਹੋ ਚੁਕੇ ਹਨ ਅਤੇ ਬਾਕੀਆਂ ਨੂੰ ਵੀ ਰੈਗੂਲਰ ਕਰਾਂਗੇ । (ਥੰਪਿੰਗ) ਅਸੀਂ ਚਾਹੁੰਦੇ ਹਾਂ ਕਿ ਐਸ. ਪੀ. ਓਜ਼. ਅਤੇ ਹੋਮ ਗਾਰਡਜ਼ ਦੇ ਕਰਮਚਾਰੀ ਬੇਕਾਰ ਨਾ ਹੋਣ । ਜਿਹੜੇ ਆਈਡੈਂਟਿਟੀ ਕਾਰਡਜ਼ ਹਨ, ਸਪੀਕਰ ਸਾਹਿਬ, ਕਿਹਾ ਗਿਆ ਹੈ ਕਿ ਇਨ੍ਹਾਂ ਨੂੰ ਮਲਟੀਪਰਪਜ਼ ਇਸਤੇਮਾਲ ਕੀਤਾ ਜਾਇਆ ਕਰੇ ਪਰ ਸੈਸ਼ਨ ਸਾਹਿਬ ਨੇ ਕਿਹਾ ਹੈ ਕਿ ਇਹ ਇਲੈਕਸ਼ਨਾਂ ਵਾਸਤੇ ਹੀ ਇਸਤੇਮਾਲ ਹੋਣ । ਇਸ ਦੇ ਬਾਵਜੂਦ ਵੀ ਪੰਜਾਬ ਸਰਕਾਰ ਇਸ ਚੰਗੇ ਸੁਝਾਉ ਤੇ ਜ਼ਰੂਰ ਵਿਚਾਰ ਕਰੇਗੀ । ਇਥੇ ਕਿਹਾ ਗਿਆ ਹੈ ਕਿ ਸ਼ੂਗਰ ਮਿੱਲਾਂ ਲਈ ਪੈਸਾ ਮੰਗਿਆ ਗਿਆ ਹੈ । ਇਹ ਮੈਂਬਰ ਸਾਹਿਬ ਨੂੰ ਪੜ੍ਹਨ ਵਿਚ ਗਲਤੀ ਲਗੀ ਹੈ । ਸ਼ੂਗਰ ਮਿਲਾਂ ਵਾਸਤੇ ਕੋਈ ਪੈਸਾ ਨਹੀਂ ਮੰਗਿਆ ਗਿਆ । ਸਪੀਕਰ ਸਾਹਿਬ, ਮੁਲੈਸਿਜ਼ ਡੀ-ਕੰਟ੍ਰੋਲ ਹੋ ਗਿਆ ਹੈ । ਮੁਲੈਸਿਜ਼ ਦੀ ਡੀ-ਕੰਟ੍ਰੋਲਡ ਕੀਮਤ ਅਤੇ ਪੂਰੀ ਕੀਮਤ ਦੇ ਫਰਕ ਨੂੰ ਪੂਰਾ ਕਰਨ ਲਈ 15/- ਕਰੋੜ ਰੁਪਏ ਐਕਸਾਈਜ਼ ਡਿਪਾਰਟਮੈਂਟ ਨੂੰ ਦਿਤੇ ਗਏ ਹਨ । ਅੱਗੇ ਇਕ ਡਿਜਿਟ ਲਾਟਰੀ ਬਾਰੇ ਜ਼ਿਕਰ ਹੋਇਆ ਹੈ । ਇਕ ਡਿਜ਼ਿਟ ਲਾਟਰੀ ਬੰਦ ਕਰਨ ਬਾਰੇ ਸਰਕਾਰ ਫੈਸਲਾ ਕਰੇਗੀ । ਫੇਰ ਟੈਲੀਫੂਨ ਬਿੱਲਾਂ ਤੇ ਖਰਚਾ ਹੋਇਆ ਹੈ ਅਤੇ ਬਾਕੀ ਚੀਜ਼ਾਂ ਤੇ ਵੀ ਖਰਚ ਹੋਏ ਹਨ । ਜੇਕਰ ਸਰਕਾਰ ਨੂੰ ਚਲਾਉਣਾ ਹੈ ਤਾਂ ਖਰਚ ਤਾਂ ਹੋਣਾ ਹੀ ਹੈ । ਸਪੀਕਰ ਸਾਹਿਬ, ਇਸ ਵਿਚ ਆਪੋਜ਼ੀਸ਼ਨ ਪਾਰਟੀਆਂ ਵੀ ਸਾਨੂੰ ਸਹਿਯੋਗ ਦੇਣ । ਇਨ੍ਹਾਂ ਡਿਮਾਂਡ ਵਿਚ ਇਕ ਡਿਮਾਂਡ ਹੈ ਕਿ ਐਮ. ਐਲ. ਏ. ਸਾਹਿਬਾਨ ਨੂੰ ਫਾਰੇਨ ਭੇਜਿਆ ਜਾਵੇ । ਐਮ. ਐਲ. ਏ. ਸਾਹਿਬਾਨ ਪਿਛੇ ਬਾਹਰ ਵੀ ਗਏ ਸਨ । ਸਪੀਕਰ ਸਾਹਿਬ, ਅਸੀਂ ਅਪ੍ਰੈਲ ਵਿਚ ਇਕ ਨਵਾਂ ਗਰੁੱਪ ਫਾਰਨ ਭੇਜਣ ਵਾਲੇ ਹਾਂ । ਇਸ ਗੱਲ ਦਾ ਕ੍ਰੈਡਿਟ ਆਪੋਜ਼ੀਸ਼ਨ ਦੇ ਭਰਾ ਨਹੀਂ ਦਿੰਦੇ । ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਸਾਰੇ ਐਮ. ਐਲ. ਏਜ਼. ਨੂੰ ਚਾਹੇ ਉਹ ਆਪੋਜ਼ੀਸ਼ਨ ਦੇ ਹੋਣ, ਬਰਾਬਰ ਸਮਝਦੀ ਹੈ । (ਥੰਪਿੰਗ) ਆਪੋਜ਼ੀਸ਼ਨ ਦੇ ਭਰਾ 10-10 ਦਾ ਗਰੁੱਪ ਮਿਲਕੇ ਦਰਖ਼ਾਸਤਾਂ ਤੇ ਦਸਖਤ ਕਰਵਾ ਕੇ ਆਰਡਰ ਲੈ ਜਾਂਦੇ ਹਨ । ਅਸੀਂ ਕਿਸੇ ਨਾਲ ਕੋਈ ਵਿਤਕਰਾ ਨਹੀਂ ਕਰਦੇ । ਸਾਡੀ ਸਰਕਾਰ ਚਾਹੁੰਦੀ ਹੈ ਕਿ ਪੰਜਾਬ

ਵਿਚ ਅਮਨ ਹੋਵੇ, ਸ਼ਾਂਤੀ ਹੋਵੇ, ਪੰਜਾਬ ਵੱਧ ਤੋਂ ਵੱਧ ਤਰੱਕੀ ਕਰੇ ਤੇ ਇਕ ਸ਼ਾਨਦਾਰ ਪੰਜਾਬ ਬਣੇ । ਇਨ੍ਹਾਂ ਸ਼ਬਦਾ ਦੇ ਨਾਲ ਮੈਂ, ਸਪੀਕਰ ਸਾਹਿਬ, ਬੇਨਤੀ ਕਰਦਾ ਹਾਂ ਕਿ ਅਸੀਂ ਇਹ ਸਪਲੀਮੈਂਟਰੀ ਡਿਮਾਂਡਜ਼ ਸਰਵਸੰਮਤੀ ਦੇ ਨਾਲ ਪ੍ਰਵਾਨ ਕਰੀਏ । ਧੰਨਵਾਦ ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਵਿੱਤ ਮੰਤਰੀ ਜੀ ਨੇ ਕਿਹਾ ਹੈ ਕਿ ਐਸ਼. ਪੀ. ਓਜ਼. ਅਤੇ ਹੋਮ ਗਾਰਡਜ਼ ਦੇ ਕਰਮਚਾਰੀ ਰੈਗੂਲਰ ਕਰ ਰਹੇ ਹਾਂ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਪਿਛਲੇ 9 ਮਹੀਨਿਆਂ ਤੋਂ ਤਨਖਾਹਾਂ ਨਹੀਂ ਮਿਲ ਰਹੀਆਂ । ਕੀ ਵਿੱਤ ਮੰਤਰੀ ਜੀ ਐਸ਼ੋਰੈਂਸ ਦੇਣਗੇ ਕਿ ਉਨ੍ਹਾਂ ਕਰਮਚਾਰੀਆਂ ਨੂੰ ਤਨਖਾਹ ਦਿਤੀ ਜਾਵੇਗੀ ?

**ਵਿੱਤ ਮੰਤਰੀ** : ਜਿਥੋਂ ਤੱਕ ਹੋਮ ਗਾਰਡਜ਼ ਅਤੇ ਐਸ. ਪੀ. ਓਜ਼. ਨੂੰ ਰੈਗੂਲਰ ਕਰਨ ਦੀ ਗੱਲ ਹੈ, ਸਾਰੇ ਤਾਂ ਨਹੀਂ ਲੇਕਿਨ ਜਿਹੜੇ ਫਿਜ਼ੀਕਲੀ ਫਿਟ ਹਨ ਅਤੇ ਕੁਆਲੀਫਿਕੇਸ਼ਨ ਪੂਰੀ ਕਰਦੇ ਹਨ, ਅਸੀਂ ਉਨ੍ਹਾਂ ਨੂੰ ਰੈਗੂਲਰ ਕਰ ਰਹੇ ਹਾਂ । ਇਹ ਸਰਕਾਰ ਦਾ ਫ਼ੈਸਲਾ ਹੈ ਅਤੇ ਸਰਦਾਰ ਜੀ ਦਾ ਹੁਕਮ ਹੈ । (ਥੰਪਿੰਗ) ਜਿਥੋਂ ਤੱਕ ਦੂਸਰਾ ਸਵਾਲ ਹੈ, ਉਸਦੇ ਸਬੰਧ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ 16 ਤਾਰੀਖ ਨੂੰ ਬਜਟ ਪੇਸ਼ ਹੋਣਾ ਹੈ । ਅੱਜ ਮੈਂ ਇਸ ਸਬੰਧ ਵਿਚ ਕੋਈ ਗੱਲ ਨਹੀਂ ਕਹਿਣੀ ਚਾਹੁੰਦਾ ।

**Mr. Speaker** : Now I put the Supplementary Demands for Grants to the vote of the House.

**Demand No. 1**

**Mr. Speaker** : Question is—That a Supplementary sum not exceeding Rs. 12,000 on account of Revenue Account and Rs. 1,000 on account of capital account be granted to the Governor to defray the charges that will come in course of payments for the year ending 31st March, 1995 in respect of Agriculture and Forests.

*The motion was carrted.*

**Demand No. 2**

**Mr. Speaker** : Question is—that a Suplementary sum not exceeding Rs. 7,000 on account of Revenue Account and Rs. 1,000 on account of Capital Account be granted to the Governor to defray the charges that will come in course of payments for the year ending 31st March, 1995 in respect of Animal Husbandry and Fisheries.

*The motion was carried.*

**Demand No. 3**

**Mr. Speaker** : Question is—That a Suplementary sum not exceeding Rs. 3,40,55,000 on account of Revenue Account and Rs. 6,000 on account of Capital Account be granted to the Governor to defray the charges that will come in course of payments for the year ending 31st March, 1995 in respect of Co-operation.

*The motion was carried.*

**Demand No. 4**

**Mr. Speaker** : Question is—that a Supplementary sum not exceeding Rs. 1,27,73,000 on account of Revenue Account be granted to the Governor to defray the charges that will come in course of payments for the year ending 31st March, 1995, in respect of Defence Services Welfare.

*The motion was carried.*

**Demand No. 6**

**Mr. Speaker** : Question is—That a Supplementary sum not exceeding

[Mr. Speaker]

Rs. 9,84,61,000 on account of Revenue Account be granted to the Governor to defray the charges that will come in course of payments for the year ending 31st March, 1995, in respect of Elections.

*The motion was carried.*

**Demand No. 7**

**Mr. Speaker** : Question is—That a Supplementary sum not exceeding Rs. 15,15,90,000 on acccount of Revenue Account be granted to the Governor to defray the charges that will come in course of payments for the year ending 31st March, 1995 in respect of Excise and Taxation.

*The motion was carried.*

**Demand No. 8**

**Mr. Speaker** : Question is—That a supplementary sum not exceeding Rs. 15,24,28,29,000 on account of Revenue Account and Rs. 11,94,65 000 on Account of Capital Account be granted to the Governor to defray the charges that will come in course of payments for the year ending 31st March, 1995, in respect of Finance.

*The motion was carried.*

**Demand No. 9**

**Mr. Speaker** : Question is—That a Supplementary sum not exceeding Rs. 169,46,17,000 on account of Capital Account be granted to the Governor to defray the charges that will come in course of payments for the year ending 31st March, 1995, in respect of Food and Supplies.

*The motion was carried.*

**Demand No. 10**

**Mr. Speaker** : Question is—That a Supplementary sum not exceeding Rs. 1,58,82,000 on account of Revenue Account be granted to the Governor to defray the charges that will come in course of payments for the year ending 31st March, 1995, in respect of General Adminstration.

*The motion was carried.*

**Demand No. 11**

**Mr. Speaker** : Question is—That a Supplementaly sum not exceeding Rs. 9,47,51,000 on account of Revenue Account be granted to the Governor to defray the charges that will come in course of payments for the year ending 31st March, 1995, in respect of Health & Family Welfare.

*The motion was carried.*

**Demand No. 12**

**Mr. Speaker** : Question is—That a Supplementary sum not exceeding Rs. 69,04,04,000 on account of Revenue Account be granted to the Governor to defray the charges that will come in course of payments for the year ending 31st March, 1995, in respect of Home Affairs and Justice.

*The motion was carrted.*

**Demand No. 14**

**Mr. Speaker** : Question is—That a Supplemantary sum not exceeding Rs. 1,02,85,000 on account of Revenue Account be granted to the Governor to defray the charges that will come in course of payments for the year ending 31st March, 1995, in respect of Information & Public Relations.

*The motion was carried.*

**Demand No. 15**

**Mr. Speaker**: Question is—That a Supplementary sum not exceeding Rs. 9,67,37,000 on account of Revenue and Rs. 8,000 on account of Capital Account be granted to the Governor to defray the charges that will come in course of payments for the year ending 31st March, 1995 in respect of Irrigation and Power.

*The motion was carried.*

**Demand No. 18**

**Mr. Speaker**: Question is—That a Supplementary sum not exceeding

Rs. 11,09,000 on account of Revenue Account and Rs. 1,00,00,000 on account of Capital account be granted to the Governor to defray the charges that will come in course of payments for the year ending 31st March, 1995, in respect of Personnel and Administrative Reforms.

*The motion was carried.*

**Demand No. 21**

**Mr. Speaker**: Question is—That a Supplementary sum not exceeding Rs. 4,87,67,000 on account of Revenue Account and Rs. 2,00,04,000 on account of Capital Account be granted to the Governor to defray the charges that will come in course of payments for the year ending 31st March, 1995, in respect of Public Works.

*The motion was carried.*

**Demand No. 22**

**Mr. Speaker**: Question is—That a Supplementary sum not exceeding Rs. 11,22,98,000 on account of Revenue Account be granted to the Governor to defray the charges that will come in course of payments for the year ending 31st March. 1995 in respect of Revenue and Rehabilitation.

*The motion was carried.*

**Demand No. 23**

**Mr. Speaker**: Question is—That a Supplementary sum not exceeding Rs. 4,60,74,000 on account of Revenue Account be granted to the Governor to defray the charges that will come in course of payments for the year ending 31st March, 1995, in respect of Rural Development and Panchayats.

*Tne motion was carried*

**Demand No. 25**

**Mr. Speaker** : Question is—That a Supplementary sum not exceeding Rs. 11,21,08,000 on account of Revenue Account and Rs. 2,08,90,000 on account of Capital Account be granted to the Governor to defray the charges that will come in course of payments to the year ending 31st March, 1995, in respect of Social and Women's Welfare and Welfare of Scheduled Castes and Backward Classes.

*The motion was carried.*

**Demand No. 26**

**Mr. Speaker**: Question is—That a Supplementary sum not exceeding Rs. 38,20,000 on account of Revenue Account be granted to the Governor to defray the charges that will come in course of payments for the year ending 31st March, 1995, in respect of State Legislature.

*The motion was carried.*

**Demand No. 28**

**Mr. Speaker**: Question is—That a Supplementary sum not exceeding Rs. 28,45,000 on account of Revenue Account and Rs. 1,29,00,000 on account of Capital Account be granted to the Governor to defray the charges that will come in course of payments for the year ending 31st March, 1995 in respect of Tourism and Cultural Affairs.

*The motion was carried.*

**Demand No. 29**

**Mr. Speaker**: Question is—That a Supplementary sum not exceeding Rs. 6,00,61,000 on account of Revenue Account be granted to the Governor to defray the charges that will come in course of payments for the year ending 31st March, 1995 in respect of Transport.

*The motion was carried.*

**Demand No. 30**

**Mr. Speaker**: Question is—That a Supplementary sum not exceeding Rs. 1,31,000 on account of Revenue Account be granted to the Governor to defray the charges that will come in course of payments for the year ending 31st March, 1995 in respect of Vigilance.

*The motion was carried.*

**Mr. Speaker**: The House stands adjourned till 9.00 A.M. on Tuesday, the 14th March, 1995.

***6.24 P.M.**

*(The Sabha then adjourned* till 9.00 A.M. on Tuesday, the 14th March, 1995.)*

# APPENDIX

to

## PUNJAB VIDHAN SABHA DEBATES

*Dated 13th March, 1995*

## Vol. IX—No. 8

## UNSTARRED QUESTIONS AND ANSWERS

---

### ਧਰਮਸ਼ਾਲਾਵਾਂ ਦੀ ਮੁਰੰਮਤ/ਉਸਾਰੀ

421. **ਸ੍ਰੀ ਰਾਜਿੰਦਰ ਕੁਮਾਰ** : ਕੀ ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਅਤੇ ਬੱਚਿਆਂ ਦੇ ਵਿਕਾਸ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿੱਚ ਨਵੀਆਂ ਧਰਮਸ਼ਾਲਾਵਾਂ ਦੀ ਉਸਾਰੀ ਅਤੇ ਪੁਰਾਣੀਆਂ ਧਰਮਸ਼ਾਲਾਵਾਂ ਦੀ ਮੁਰੰਮਤ ਲਈ ਫ਼ਰਵਰੀ, 1992 ਤੋਂ 1995 ਦੇ ਸਮੇਂ ਦੇ ਦੌਰਾਨ ਮਨਜ਼ੂਰ ਕੀਤੇ ਗਏ ਫੰਡਾਂ ਦੇ ਜ਼ਿਲ੍ਹਾਵਾਰ ਵੇਰਵੇ ਕੀ ਕੀ ਹਨ;

(ਅ) ਉਕਤ ਸਮੇਂ ਦੇ ਦੌਰਾਨ ਜ਼ਿਲ੍ਹਾ ਜਲੰਧਰ ਵਿੱਚ ਉਪਰੋਕਤ ਮੰਤਵਾਂ ਲਈ ਮੰਨਜ਼ੂਰ ਕੀਤੇ ਗਏ ਫੰਡਾਂ ਦੇ ਪਿੰਡਵਾਰ ਵੇਰਵੇ ਕੀ ਕੀ ਹਨ ?

**ਚੌਧਰੀ ਜਗਜੀਤ ਸਿੰਘ** : ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਅਨੈਕਸਚਰ 'ਏ', 'ਬੀ' ਅਤੇ 'ਸੀ' ਵਿੱਚ ਪੇਸ਼ ਕੀਤੀ ਜਾਂਦੀ ਹੈ।

#### ਅਨੁਲੱਗ 'ੳ'

ਰਾਜ ਵਿੱਚ ਨਵੀਆਂ ਧਰਮਸ਼ਾਲਾਵਾਂ ਦੀ ਉਸਾਰੀ ਤੇ ਪੁਰਾਣੀਆਂ ਦੀ ਮੁਰੰਮਤ ਲਈ ਫ਼ਰਵਰੀ, 1992 ਤੋਂ 16-3-1995 ਤੱਕ ਦੇ ਸਮੇਂ ਦੌਰਾਨ ਮਨਜ਼ੂਰ ਕੀਤੇ ਗਏ ਫੰਡਾਂ ਦਾ ਜ਼ਿਲ੍ਹੇਵਾਰ ਵੇਰਵਾ :—

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਨਵੀਆਂ ਧਰਮਸ਼ਾਲਾਵਾਂ ਦੀ ਉਸਾਰੀ ਰਕਮ (ਲੱਖਾਂ ਵਿੱਚ) | (ਗਿਣਤੀ) | ਪੁਰਾਣੀਆਂ ਧਰਮਸ਼ਾਲਾਵਾਂ ਰਕਮ (ਲੱਖਾਂ ਵਿੱਚ) | ਗਿਣਤੀ |
|---|---|---|---|---|---|
| 1 | 2 | 3 | 4 | 5 | 6 |
| 1. | ਅੰਮ੍ਰਿਤਸਰ .. | 14.97 | 39 | 16.90 | 93 |
| 2 | ਫਿਰੋਜ਼ਪੁਰ .. | 18.50 | 37 | 3.00 | 26 |
| 3. | ਗੁਰਦਾਸਪੁਰ .. | 18.50 | 37 | 24.90 | 226 |
| 4. | ਜਲੰਧਰ .. | 18.50 | 46 | 15.40 | 106 |
| 5. | ਕਪੂਰਥਲਾ .. | 9.00 | 18 | 2.86 | 17 |
| 6. | ਲੁਧਿਆਣਾ .. | 11.50 | 24 | 29.35 | 219 |
| 7. | ਫਤਿਹਗੜ੍ਹ ਸਾਹਿਬ .. | 7.30 | 17 | 9.21 | 68 |
| 8. | ਹੁਸ਼ਿਆਰਪੁਰ .. | 24.20 | 70 | 21.40 | 141 |

| 1 | 2 | | 3 | 4 | 5 | 6 |
|---|---|---|---|---|---|---|
| 9. | ਸੰਗਰੂਰ | .. | 23.40 | 74 | 14.75 | 133 |
| 10. | ਬਠਿੰਡਾ | .. | 6.00 | 18 | 17.75 | 145 |
| 11. | ਮਾਨਸਾ | .. | 6.15 | 20 | 6 95 | 62 |
| 12. | ਪਟਿਆਲਾ | .. | 1.00 | 2 | 20.95 | 156 |
| 13. | ਰੋਪੜ | .. | 6.00 | 12 | 10.50 | 81 |
| 14. | ਫਰੀਦਕੋਟ | .. | 6.25 | 15 | 26.60 | 152 |
| | ਕੁੱਲ ਜੋੜ | .. | 170.77 | 429 | 220.56 | 1,625 |

ਅਨੁਲੱਗ 'ਅ'

ਫ਼ਰਵਰੀ 1992 ਤੋਂ ਮਿਤੀ 16-3-1995 ਤੱਕ ਜ਼ਿਲ੍ਹਾ ਜਲੰਧਰ ਵਿੱਚ ਨਵੀਆਂ ਧਰਮਸ਼ਾਲਾਵਾਂ ਦੀ ਉਸਾਰੀ ਲਈ ਜਿਨ੍ਹਾਂ ਪਿੰਡਾਂ ਨੂੰ ਗਰਾਂਟ ਦਿੱਤੀ ਗਈ ਉਨ੍ਹਾਂ ਦਾ ਵੇਰਵਾ":

| ਲੜੀ ਨੰ: | ਪਿੰਡ ਦਾ ਨਾਂ | | ਨਵੀਂ | ਰਕਮ | ਸਾਲ | ਵਿਸ਼ੇਸ਼ ਕਥਨ |
|---|---|---|---|---|---|---|
| 1. | ਲਾਲੇਵਾਲੀ | | ਨਵੀਂ | 25,000/- | 1992-93 | ਜ਼ਿਲ੍ਹਾ ਯੋਜਨਾ ਬੋਰਡ ਦੇ ਅਨਟਾਇਡ ਫੰਡਾਂ ਵਿਚੋਂ |
| 2. | ਗੁੱਜਨ | .. | ,, | 30,000/- | ,, | ,, |
| 3. | ਢੰਡਰ | .. | , | 25,000/- | 1993-94 | ,, |
| 4. | ਕੁੱਕੜ ਪਿੰਡ | .. | ,, | 50,000/- | ,, | ,, |
| 5. | ਡਰੋਲੀ ਖੁਰਦ | .. | ,, | 50,000/- | ,, | ,, |
| 6. | ਸ੍ਰੀ ਗੁਰੂ ਰਵੀਦਾਸ ਧਰਮਸ਼ਾਲਾ ਮੁਹੱਲਾ ਸੰਤੋਖਪੁਰ, ਜਲੰਧਰ | .. | ,, | 40,000/- | ,, | ,, |
| 7. | ਸ੍ਰੀ ਗੁਰੂ ਰਵੀਦਾਸ ਮੁਹੱਲਾ ਸੰਗਰਾਂ, ਜਲੰਧਰ । | .. | ,, | 50,000/- | ,, | ,, |
| 8. | ਸ੍ਰੀ ਗੁਰੂ ਰਵੀਦਾਸ ਮੁਹੱਲਾ ਗੋਪਾਲ ਨਗਰ, ਜਲੰਧਰ । | .. | ,, | 50,000/- | ,, | ,, |
| 9. | ਮੇਘ ਧਰਮਸ਼ਾਲਾ ਕਬੀਰ ਨਗਰ, ਜਲੰਧਰ । | .. | ,, | 50,000/- | ,, | ,, |
| 10 | ਬਾਲਮੀਕੀ ਧਰਮਸ਼ਾਲਾ ਕਿਸ਼ਨਪੁਰਾ, ਜਲੰਧਰ । | .. | ,, | 50,000/- | ,, | ,, |

| 1 | 2 | 3 | 4 | 5 | 6 |
|---|---|---|---|---|---|
| 11. | ਬਾਲਮੀਕੀ ਧਰਮਸ਼ਾਲਾ ਆਵਾ ਮੁਹੱਲਾ, ਜਲੰਧਰ । .. | ਨਵੀਂ | 50,000/- | 1993-94 | ਜ਼ਿਲ੍ਹਾ ਯੋਜਨਾ ਬੋਰਡ ਦੇ ਅਨਟਾਇਡ ਫੰਡਾਂ ਵਿਚੋਂ |
| 12. | ਬਾਲਮੀਕੀ ਧਰਮਸ਼ਾਲਾ ਰਸਤਾ, ਮੁਹੱਲਾ ਜਲੰਧਰ । .. | ,, | 50,000/- | ,, | ,, |
| 13. | ਸ੍ਰੀ ਗੁਰੂ ਰਵੀਦਾਸ ਧਰਮਸ਼ਾਲਾ, ਰਾਮ ਨਗਰ, ਜਲੰਧਰ । .. | ,, | 50,000/- | ,, | ,, |
| 14. | ਸ੍ਰੀ ਗੁਰੂ ਰਵੀਦਾਸ ਮਹੱਲਾ ਤੁਬੋਰੀ, ਨੀਲਾ ਮਹਿਲ, ਜਲੰਧਰ । .. | ,, | 30,000/- | ,, | ,, |
| 15. | ਅਲਾਦੀਨ ਪੁਰ । .. | ,, | 30,000/- | ,, | ਵਿਭਾਗ ਦੇ ਰੇਗੂਲਰ ਬਜਟ ਵਿੱਚੋਂ |
| 16. | ਗਾਖਲ . | ,, | 30,000/- | ,, | ,, |
| 17. | ਗੜ੍ਹਾ .. | ,, | 30,000/- | ,, | ,, |
| 18 | ਭੱਟੀਆਂ .. | ,, | 30,000/- | ,, | ,, |
| 19. | ਜੇਠੂਪਰ .. | ,, | 30,000/- | ,, | ,, |
| 20. | ਚੁਹੜਵਾਲੀ .. | ,, | 30,000/- | ,, | ,, |
| 21. | ਭਗਵਾਨਪੁਰ .. | ,, | 30,000/- | ,, | ,, |
| 22. | ਖੁਣਖੁਣ .. | ,, | 30,000/- | ,, | ,, |
| 23. | ਕਿਲਾ ਕਾਗਣਾਂ .. | ,, | 30,000/- | ,, | ,, |
| 24. | ਸਰੀਹ ਹਰੀਜਨ ਕਲੋਨੀ .. | ,, | 30,000/- | ,, | ,, |
| 25. | ਕਾਂਗੜ੍ਹਾ .. | ,, | 30,000/- | ,, | ,, |
| 26 | ਮਹਿਸਮਪੁਰ .. | ,, | 30,000/- | ,, | ,, |
| 27. | ਰਾਏਪੁਰ ਰਾਈਆਂ .. | ,, | 30,000/- | ,, | ,, |
| 28. | ਲੱਖਣਪਾਲ (ਨਵੀਂ ਆਬਾਦੀ) .. | ,, | 30,000/- | ,, | ,, |
| 29. | ਮਠੱਡਾ ਖੁਰਦ .. | ,, | 30,000/- | ,, | ,, |
| 30. | ਹਰੀਪੁਰ .. | ,, | 30,000/- | ,, | ,, |

| 1 | 2 | 3 | 4 | 5 | 6 |
|---|---|---|---|---|---|
| 31. | ਪੂਨੀਆਂ .. | ਨਵੀਂ | 30,000/- | 1992-93 | ਜ਼ਿਲ੍ਹਾ ਯੋਜਨਾ ਬੋਰਡ ਦੇ ਅਨਟਾਇਡ ਫੰਡਾਂ ਵਿਚੋਂ |
| 32. | ਲੰਗੜੋਆ (ਨਵੀਂ ਆਬਾਦੀ) .. | ,, | 30,000/- | ,, | ,, |
| 33. | ਮੰਢਾਲੀ (ਡਾ.ਈ. ਆਰ. ਅੰਬੇਦਕਰ ਕਲੋਨੀ) .. | ,, | 30,000/- | ,, | ,, |
| 34. | ਲਦਾਨਾ ਉਚਾ .. | ,, | 30,000/- | ,, | ,, |
| 35. | ਹਰੀਪੁਰ .. | ,, | 50,000/- | 1994-95 | ,, |
| 36. | ਸਰਨਾਵਾ ਕਲੋਨੀ .. | ,, | 50,000/- | ,, | ,, |
| 37. | ਢਕੋਹਾ .. | ,, | 50,000/- | ,, | ,, |
| 38. | ਜੇਠਪੁਰ .. | ,, | 50,000/- | ,, | ,, |
| 39. | ਹੀਰਾਪੁਰ .. | ,, | 50,000/- | ,, | ,, |
| 40. | ਸਰਾਏ ਖ਼ਾਸ .. | ,, | 50,000/- | ,, | ,, |
| 41. | ਪੋਗੜੀ .. | ,, | 50,000/- | ,, | ,, |
| 42. | ਲਿੱਧੜਾਂ .. | ,, | 50,000/- | ,, | ,, |
| 43. | ਅਵਾਨ ਆਲਸਾ .. | ,, | 50,000/- | ,, | ,, |
| 44. | ਮਹਿਸਮਪੁਰ .. | ,, | 50,000/- | ,, | ,, |
| 45. | ਕਾਹਮਾਂ .. | ,, | 50,000/- | ,, | ,, |
| 46. | ਨਾਂਗਰਾ .. | ,, | 50,000/- | ,, | ,, |
| | | | 18,00,000/- | | |

ਅਨੁਲੱਗ 'ਦ'

ਫਰਵਰੀ 1992 ਤੋਂ ਮਿਤੀ 16-3-1995 ਤੱਕ ਜ਼ਿਲ੍ਹਾ ਜਲੰਧਰ ਵਿੱਚ ਪੁਰਾਣੀਆਂ ਧਰਮਸ਼ਾਲਾਵਾਂ ਦੀ ਮੁਰੰਮਤ ਲਈ ਜਿਨ੍ਹਾਂ ਪਿੰਡਾਂ ਨੂੰ ਗਰਾਂਟ ਦਿੱਤੀ ਗਈ, ਦਾ ਵੇਰਵਾ:

| ਲੜੀ ਨੰ: | ਪਿੰਡ ਦਾ ਨਾਂ/ਪਤਾ | ਮੁਰੰਮਤ ਲਈ | ਰਕਮ | ਸਾਲ | ਵਿਸ਼ੇਸ਼ ਕਥਨ |
|---|---|---|---|---|---|
| 1 | 2 | 3 | 4 | 5 | 6 |
| 1. | ਵਾਰਡ ਨੰ: 1 ਮਕਸੂਦਾ ਰਵੀਦਾਸ ਨਗਰ ਗਲੀ ਨੰ:1 | ,, | 10,000/- ਰੁਪਏ | 1993-94 | ਜ਼ਿਲ੍ਹਾ ਯੋਜਨਾ ਬੋਰਡ ਦੇ ਅਨਟਾਈਡ ਫੰਡਾਂ ਵਿੱਚੋਂ । |

| 1 | 2 | 3 | 4 | 5 | 6 |
|---|---|---|---|---|---|
| 2. | ਰਵੀਦਾਸ ਨਗਰ ਧਰਮਸ਼ਾਲਾ . . ਗਲੀ ਨੰ: 2 | ਮੁਰੰਮਤ ਲਈ | 10,000/- | 1993-94 | ਜ਼ਿਲ੍ਹਾ ਯੋਜਨਾ ਬੋਰਡ ਦੇ ਅਨਟਾਇਡ ਫੰਡਾਂ ਵਿਚੋਂ |
| 3. | ਰਵੀਦਾਸ ਨਗਰ ਧਰਮਸ਼ਾਲਾ ਗਲੀ ਨੰ: 3 . . | ,, | 10,000/- | ,, | ,, |
| 4. | ਰਵੀਦਾਸ ਨਗਰ, ਨਵੀਂ ਆਬਾਦੀ ਜਲੰਧਰ । . . | ,, | 10,000/- | ,, | ,, |
| 5. | ਆਨੰਦ ਨਗਰ, ਜਲੰਧਰ । . . | ,, | 10,000/- | ,, | ,, |
| 6. | ਗੁਰਚਰਨ ਨਗਰ, ਜਲੰਧਰ . . | ,, | 10,000/- | ,, | ,, |
| 7. | ਮਕਸੂਦਾਂ ਬਾਈਪਾਸ, ਜਲੰਧਰ . . | ,, | 10,000/- | ,, | ,, |
| 3. | ਮਕਸੂਦਾ ਮੁਹੱਲਾ, ਬੋਹੜਵਾਲਾ . . | ,, | 10,000/- | ,, | ,, |
| 9. | ਲਿਤਰਾਂ (ਬਾਲਮੀਕਿ) . . | ,, | 10,000/- | ,, | ,, |
| 10. | ਲਿਤਰਾਂ (ਆਦਧਰਮੀ) . . | ,, | 10,000/- | ,, | , |
| 11. | ਸਿਕੰਦਰਪੁਰ . . | ,, | 15,000/- | 1994-95 | ਵਿਭਾਗ ਦੇ ਰੈਗੂ-ਲਰ ਬਜਟ ਵਿਚੋਂ |
| 12. | ਚੌਲਤਪੁਰ . . | ,, | 15,000/- | ,, | ,, |
| 13. | ਲੇਸੜੀਵਾਲ . . | ,, | 15,000/- | ,, | ,, |
| 14. | ਕੁਹਾਲਾ . . | ,, | 15,000/- | ,, | ,, |
| 15. | ਅਠੋਲਾ . . | ,, | 15,000/- | ,, | ,, |
| 16. | ਨਿਝਰਾਂ . . | ,, | 15,000/- | ,, | ,, |
| 17. | ਪੁਆਰ . . | ,, | 15,000/- | ,, | ,, |
| 18. | ਅਲੀਚਾਨ . . | ,, | 15,000/- | ,, | ,, |
| 19. | ਸਮਸਤਪੁਰ . . | ,, | 15,000/- | ,, | ,, |
| 20. | ਮੰਡ . . | ,, | 15,000/- | ,, | ,, |
| 21. | ਗੋਬਿੰਦਪੁਰ . . | ,, | 15,000/- | ,, | ,, |
| 22. | ਮਿੱਠਾਪੁਰ . . | ,, | 15,000/- | ,, | ,, |
| 23. | ਜਮਸ਼ੇਦ . . | ,, | 15,000/- | ,, | ,, |
| 24. | ਭਗਵਾਨਪੁਰ . . | ,, | 15,000/- | ,, | ,, |
| 25. | ਧਨਾਲ . . | ,, | 15,000/- | ,, | , |
| 26. | ਨਾਨਕ ਪਿੰਡੀ . . | ,, | 15,000/- | ,, | ,, |

| 1 | 2 | | 3 | 4 | 5 | 6 |
|---|---|---|---|---|---|---|
| 27. | ਪ੍ਰਤਾਪਪੁਰਾ | .. | ਮੁਰੰਮਤ ਲਈ | 15,000/- | 1994-95 | ਵਿਭਾਗ ਦੇ ਰੇਗੂਲਰ ਬਜਟ ਵਿਚੋਂ |
| 28. | ਕਟਲੀ | .. | ,, | 15,000/- | ,, | ,, |
| 29. | ਕੋਟ ਕਲ੍ਹਾਂ | .. | ,, | 15,000/- | ,, | ,, |
| 30. | ਰਾਏਪੁਰ | .. | ,, | 15,000/- | ,, | ,, |
| 31. | ਹਰਦੋਵਰਾਲਾ | .. | ,, | 15,000/- | ,, | ,, |
| 32. | ਕੰਗਣੀਵਾਲ | .. | ,, | 15,000/- | ,, | ,, |
| 33. | ਪਰਸਰਾਮ ਪੁਰ | .. | ,, | 15,000/- | ,, | ,, |
| 34. | ਖੁਸਰੋਪੁਰ-1 | .. | ,, | 15,000/- | ,, | ,, |
| 35. | ਜੋਹਲ | .. | ,, | 15,000/- | ,, | ,, |
| 36. | ਬਲੀਲਾ | .. | ,, | 15,000/- | ,, | ,, |
| 37. | ਪੂਰਨਪੁਰ | .. | ,, | 15,000/- | ,, | ,, |
| 38. | ਜੰਡਿਆਲੀ | .. | ,, | 15,000/- | ,, | ,, |
| 39. | ਖੁਸਰੋਪੁਰ-2 | .. | ,, | 15,000/- | ,, | ,, |
| 40. | ਸਲਾਰਪੁਰ | .. | ,, | 15,000/- | ,, | ,, |
| 41. | ਕੁੱਕੜ ਪਿੰਡ | .. | ,, | 15,000/- | ,, | ,, |
| 42. | ਮੁਹੱਲਾ ਲਾਲ ਕੁੜਤੀ | .. | ,, | 15,000/- | ,, | ,, |
| 43. | ਬੋਪਾਰਾਏ ਕਲ੍ਹਾਂ | .. | ,, | 15,000/- | ,, | ,, |
| 44. | ਕੋਟਲਾ | .. | ,, | 15,000/- | ,, | ,, |
| 45. | ਨੰਗਲ ਜੀਵਾ | .. | ,, | 15,000/- | ,, | ,, |
| 46. | ਚੱਕ ਖੁਰਦ | .. | ,, | 15,000/- | ,, | ,, |
| 47. | ਕੰਗ ਸਾਬੋ | .. | ,, | 15,000/- | ,, | ,, |
| 48. | ਬਲੰਦੇਵਾਲ | .. | ,, | 15,000/- | ,, | ,, |
| 49 | ਖੈਰਾ | .. | ,, | 15,000/- | ,, | ,, |
| 50. | ਬਸੇਰੀਆਂ | .. | ,, | 15,000/- | ,, | ,, |
| 51. | ਬਰੇਦੀ | .. | , | 15,000/- | ,, | ,, |
| 52. | ਬਸਤੀ ਪੀਰਦਾਦ | .. | ,, | 15,000/- | ,, | ,, |
| 53. | ਬਸਤੀ ਮਿੱਠੂ | .. | ,, | 15,000/- | ,, | ,, |
| 54. | ਕਧੋਲਾ ਕਲਾਂ | .. | ,, | 15,000/- | ,, | ,, |

| 1 | 2 | 3 | 4 | 5 | 6 |
|---|---|---|---|---|---|
| 55. | ਤਾਲਵਾਂ .. | ਮੁਰੰਮਤ ਲਈ | 15,000/- | 1994-95 | ਵਿਭਾਗ ਦੇ ਰੈਗੂਲਰ ਬਜਟ ਵਿਚੋਂ |
| 56. | ਨੂਰਮਹਿਲ, ਨਕੋਦਰ ਰਡ ਕਲੋਨੀ .. | ,, | 15,000/- | ,, | ,, |
| 57. | ਮੁਹੱਲਾ ਖਾਤੀਕਾ ਨੂਰਮਹਿਲ .. | ,, | 15,000/- | ,, | ,, |
| 58. | ਬਾਲਮੀਕ ਧਰਮਸ਼ਾਲਾ, ਨੂਰਮਹਿਲ .. | ,, | 15,000/- | ,, | ,, |
| 59. | ਮੀਓਵਾਲ .. | ,, | 15,000/- | ,, | ,, |
| 60. | ਬੈਹਨੀ .. | ,, | 15,000/- | ,, | ,, |
| 61. | ਮੁਹੱਲਾ ਧਾਗੜ੍ਹਾਂ ਮਹਿਤ ਪੁਰ । .. | ,, | 15,000/- | ,, | ,, |
| 62 | ਮੁਹੱਲਾ ਤਲਾ ਵਾਲਾ, ਮਹਿਤਪੁਰ । . | ,, | 15,000/- | ,, | ,, |
| 63. | ਸਾਹਸਲੇਮਪੁਰ, ਮਹਿਤਪੁਰ .. | ,, | 15,000/- | ,, | ,, |
| 64. | ਸੰਤੋਖਪੁਰਾ (ਰਾਮਦਾਸੀਆਂ) .. | ,, | 15,000/- | ,, | ,, |
| 65. | ਸੰਗਰਾਓ (ਰਾਮਦਾਸੀਆ) .. | ,, | 15,000/- | ,, | ,, |
| 66. | ਰਾਮਨਗਰ (ਰਾਮਦਾਸੀਆ) .. | ,, | 15,000/- | ,, | ,, |
| 67. | ਨੀਲਾ ਮਹਿਲਾ (,,) .. | ,, | 15,000/- | , | ,, |
| 68. | ਮੇਘ ਧਰਮਸ਼ਾਲਾ, ਕਬੀਰ ਨਗਰ । .. | ,, | 15,000/- | ,, | ,, |
| 69. | ਬਾਲਮੀਕ ਧਰਮਸ਼ਾਲਾ, ਅੱਮਾ ਮੁਹੱਲਾ । .. | ,, | 15,000/- | ,, | ,, |
| 70, | ਗੁਪਾਲ ਨਗਰ (ਰਵੀਦਾਸੀ ਧਰਮਸ਼ਾਲਾ) .. | ,, | 15,000/- | ,, | ,, |
| 71. | ਬਾਲਮੀਕ ਧਰਮਸ਼ਾਲਾ, ਕਿਸ਼ਨਪੁਰਾ । .. | ,, | 15,000/- | ,, | ,, |
| 72. | ਬਾਲਮੀਕੀ ਧਰਮਸ਼ਾਲਾ, ਬਾਲਮੀਕੀ ਗਲੀ .. | ,, | 15,000/- | ,, | ,, |
| 73. | ਆਨੰਤ ਨਗਰ (ਧਰਮਸ਼ਾਲਾ) .. | ,, | 15,000/- | ,, | ,, |

| 1 | 2 | | 3 | 4 | 5 | 6 |
|---|---|---|---|---|---|---|
| 74, | ਮਕਸੂਦਾ ਬਾਈਪਾਸ ਧਰਮਸ਼ਾਲਾ | .. | ਮੁਰੰਮਤ ਲਈ | 15,000/ | 1994-95 | ਵਿਭਾਗ ਦੇ ਰੈਗੂਲਰ ਬਜਟ ਵਿਚੋਂ । |
| 75. | ਜਲਵਾਹਾ | .. | ,, | 15,000/- | ,, | ,, |
| 76. | ਮਾਲਪੁਰ ਅਰਕਾਂ | .. | ,, | 15,000/- | ,, | ,, |
| 77. | ਲੋਹਾਂ | .. | ,, | 15,000/- | ,, | ,, |
| 78. | ਬੈਂਸ | .. | ,, | 15,000/- | ,, | ,, |
| 79. | ਕਰੀਹਾਂ | .. | ,, | 15,000/- | ,, | ,, |
| 80, | ਪਾਲੀ ਝਿੱਕੀ | .. | ,, | 15,000/- | ,, | ,, |
| 81. | ਰਾਹੋਂ | .. | ,, | 15,000/- | ,, | ,, |
| 82. | ਲਾਲੀਆਂ | .. | ,, | 15,000/- | ,, | ,, |
| 83. | ਅਲਾਚੌਰ | .. | ,, | 15,000/- | ,, | ,, |
| 84. | ਭਾਨ | .. | ,, | 15,000/- | ,, | ,, |
| 85. | ਬੇਗਮਪੁਰਾ | .. | ,, | 1,000/- | ,, | ,, |
| 86. | ਬਿਜਾਦ | ... | ,, | 15,000/- | ,, | ,, |
| 87. | | .. | ,, | 15,000/- | ,, | ,, |
| 88, | ਧਰਮਕੋਟ | .. | ,, | 15,000/- | ,, | ,, |
| 89. | ਘਾਟਰੋ | .. | ,, | 15,000/- | ,, | ,, |
| 90. | ਗੌਰਖਪੁਰ | .. | ,, | 15 000/- | ,, | ,, |
| 91. | ਘੋਦੇਵਾਲ | .. | ,, | 15,000/- | ,, | ,, |
| 92. | ਹਰਨੈਪੁਰ ਗੜੀ | .. | ,, | 15,000/- | ,, | ,, |
| 93. | ਜਾਫਰਪੁਰ | ... | ,, | 15,000/- | ,, | ,, |
| 94. | ਕਰੀਮਪੁਰ | | ,, | 15,000/- | ,, | ,, |
| 95, | ਲੋਧੀਪੁਰ | .. | ,, | 15,000/- | ,, | ,, |
| 96. | ਮਹਾਰਕਪੁਰ | .. | ,, | 15,000/- | ,, | ,, |
| 97. | ਨੰਗਲ ਛੱਗਾਂ | .. | ,, | 15,000/- | ,, | ,, |
| 98. | ਨਾਈ ਮਾਜਰਾ | . | ,, | 15,500/- | ,, | ,, |
| 99. | ਸ਼ਾਹਪੁਰ | . | ,, | 15,000/- | ,, | ,, |
| 100. | ਕਟਾਰੀਆ | .. | ,, | 15,000/- | ,, | ,, |
| 101. | ਜੱਸੋਮਾਜਰਾ | .. | ,, | 15,000/- | ,, | ,, |
| 102. | ਭਰੋਲੀ | ... | ,, | 15,000/- | ,, | ,, |
| 103. | ਢਾਹਾਂ | ... | ,, | 15,000/ | ,, | ,, |
| 104. | ਕਾਹਮਾਂ | . | ,, | 15,000/- | , | ,, |
| 105 | ਲੱਬੀਆਂ | .. | ,, | 15,000/- | ,, | ,, |
| 106. | ਚੇਤਾ | . | ,, | 15,000/- | ,, | ,, |
| | | | ਜੋੜ | 15,40,000/- | ,, | ,, |

## ਬੇਰੁਜ਼ਗਾਰ ਯੁਵਕਾਂ ਨੂੰ ਟਰੇਨਿੰਗ ਦੇਣੀ

422. **ਸ੍ਰੀ ਰਾਜਿੰਦਰ ਕੁਮਾਰ** : ਕੀ ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਅਤੇ ਬੱਚਿਆਂ ਦੇ ਵਿਕਾਸ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ .—

(ੳ) ਸਾਲ 1992-93 ਤੋਂ 1994-95 ਦੇ ਦੌਰਾਨ ਵੱਖ-ਵੱਖ ਟਰੇਡਾਂ ਲਈ ਅਨੁਸੂਚਿਤ ਜਾਤੀਆਂ ਦੇ ਬੇਰੁਜ਼ਗਾਰ ਯੁਵਕਾਂ ਨੂੰ ਸਿਖਲਾਈ ਦੇਣ ਲਈ ਐਲੋਕੇਟ ਕੀਤੀ ਗਈ ਰਕਮ ਦੇ ਜ਼ਿਲ੍ਹਾਵਾਰ ਵੇਰਵੇ ਕੀ ਹਨ ;

(ਅ) ਉਨ੍ਹਾਂ ਵਿਅਕਤੀਆਂ ਦੀ ਸਾਲਵਾਰ ਗਿਣਤੀ ਅਤੇ ਨਾਂ ਕੀ ਕੀ ਹਨ, ਜਿਨਾਂ ਨੂੰ ਉਕਤ ਸਕੀਮ ਅਧੀਨ 1992-93 ਤੋਂ 1995 ਤੱਕ ਦੇ ਸਮੇਂ ਦੌਰਾਨ ਜ਼ਿਲ੍ਹਾ ਜਲੰਧਰ ਵਿਚ ਸਿਖਲਾਈ ਦਿੱਤੀ ਗਈ ਅਤੇ ਸਿਖਲਾਈ ਦਾ ਸਮਾਂ ਕਿੰਨਾ ਸੀ ਅਤੇ ਸਿਖਲਾਈ ਦੇ ਸਮੇਂ ਲਈ ਦਿੱਤੇ ਗਏ ਵਜ਼ੀਫੇ ਦੀ ਰਕਮ ਕਿੰਨੀ ਸੀ ;

(ੲ) ਕੀ ਉਪਰੋਕਤ ਸਕੀਮ ਅਧੀਨ ਸਾਰੇ ਸਿਖਿਆਰਥੀਆਂ ਨੂੰ ਬਣਦੀ ਵਜ਼ੀਫੇ ਦੀ ਰਕਮ ਅਦਾ ਕਰ ਦਿੱਤੀ ਗਈ ਹੈ, ਜੇਕਰ ਨਹੀਂ ਤਾਂ ਇਸਦੇ ਕੀ ਕਾਰਨ ਹਨ ?

**ਚੌਧਰੀ ਜਗਜੀਤ ਸਿੰਘ** : ਲੋੜੀਂਦੀ ਸੂਚਨਾ ਅਨੁਸਾਰ 'ੳ' ਅਤੇ 'ਅ' ਅਨੁਸਾਰ ਸਦਨ ਦੀ ਮੇਜ਼ ਤੇ ਪੇਸ਼ ਕੀਤੀ ਜਾਂਦੀ ਹੈ ।

**ਅਨੁਲੱਗ 'ੳ'**

ਸਾਲ 1992-93 ਤੋਂ ਸਾਲ 1994-95 ਦੌਰਾਨ ਵੱਖ-ਵੱਖ ਟਰੇਡਾਂ ਲਈ ਅਨੁਸੂਚਿਤ ਜਾਤੀਆਂ ਦੇ ਬੇਰੁਜ਼ਗਾਰ ਯੁਵਕਾਂ ਨੂੰ ਸਿਖਲਾਈ ਦੇਣ ਲਈ ਐਲੋਕੇਟ ਕੀਤੀ ਗਈ ਰਕਮ ਦਾ ਜ਼ਿਲ੍ਹਾਵਾਰ ਵੇਰਵਾ

| | | ਬਜਟ ਐਲੋਕੇਸ਼ਨ (ਰਕਮ ਲੱਖਾਂ ਵਿਚ) | | |
|---|---|---|---|---|
| ਲੜੀ ਨੰ. | ਜ਼ਿਲ੍ਹੇ ਦਾ ਨਾਂ | 1992-93 | 1993-94 | 1994-95 |
| 1 | 2 | 3 | 4 | 5 |
| 1. | ਅੰਮ੍ਰਿਤਸਰ .. | 17-22 | 6.44 | 6.44 |
| 2. | ਬਠਿੰਡਾ .. | 4-05 | 2.28 | 2.82 |
| 3. | ਫਰੀਦਕੋਟ . | 10-50 | 4.14 | 4.14 |
| 4. | ਫਿਰੋਜ਼ਪੁਰ .. | 4-89 | 2-58 | 2-58 |
| 5. | ਫਤਿਹਗੜ੍ਹ ਸਾਹਿਬ . | 6-38 | 2-22 | 2-22 |
| 6. | ਗੁਰਦਾਸਪੁਰ . | 10-66 | 4-32 | 4-32 |
| 7. | ਹੁਸ਼ਿਆਰਪੁਰ .. | 11-48 | 4-32 | 4-32 |
| 8. | ਜਲੰਧਰ .. | 10-01 | 5-70 | 5-70 |
| 9. | ਕਪੂਰਥਲਾ .. | 5-46 | 2-70 | 2-70 |
| 10. | ਲੁਧਿਆਣਾ .. | 7-05 | 3-72 | 3-72 |
| 11. | ਮਾਨਸਾ .. | — | 2-64 | 2-10 |
| 12. | ਪਟਿਆਲਾ : | 7-27 | 2-83 | 2-88 |

| 1 | 2 | | 3 | 4 | 5 |
|---|---|---|---|---|---|
| 13. | ਸੰਗਰੂਰ | .. | 6-00 | 3-90 | 3-90 |
| 14. | ਰੋਪੜ | .. | 5-26 | 2-16 | 2-16 |
| | ਕੁੱਲ ਜੋੜ | .. | 106-23 | 50-00 | 50-00 |

**ਆਨ ਦੀ ਜਾਬ ਟ੍ਰੇਨਿੰਗ ਸਕੀਮ ਤਹਿਤ ਸਾਲ 1992-93 ਦੇ ਸਿਖਿਆਰਥੀਆਂ ਦੀ ਸੂਚੀ**

| ਲੜੀ ਨੰ. | ਸਿਖਿਆਰਥੀ ਦਾ ਨਾਂ | | ਟਰੇਡ | ਸਿਖਲਾਈ ਦਾ ਸਮਾਂ | ਵਜ਼ੀਫੇ ਦੀ ਰਕਮ |
|---|---|---|---|---|---|
| 1 | 2 | | 3 | 4 | 5 |
| 1. | ਅਮਰਜੀਤ | .. | ਖਰਾਦ | 3/92 ਤੋਂ 8/92 | 3.000/- |
| 2. | ਰਾਜੇਸ਼ ਕੁਮਾਰ | .. | -,,- | -,,- | 3,000/- |
| 3. | ਬਲਬੀਰ ਕੁਮਾਰ | .. | ਨੀਡਲ ਵਰਕ | -,,- | 3,000/- |
| 4. | ਰਾਜਿੰਦਰ ਕੁਮਾਰ | .. | ਖਰਾਦ | -,,- | 3,000/- |
| 5. | ਨਵਲ ਕੁਮਾਰ | .. | -,,- | -,,- | 3,000 |
| 6. | ਰਾਮ ਪ੍ਰਕਾਸ਼ | .. | ਨਿਕਲ | -,,- | 3,000/- |
| 7. | ਅਸ਼ੋਕ ਕੁਮਾਰ | .. | -,,- | -,,- | 3,000/- |
| 8. | ਸੰਜੇ ਕੁਮਾਰ | .. | -,,- | -,,- | 3,000/- |
| 9. | ਜਗਜੀਤ ਕੁਮਾਰ | .. | -,,- | -,,- | 3,000/- |
| 10. | ਵਿਜੈ ਪਾਲ | .. | ਟੀ.ਵੀ. | -,,- | 3,000/ |
| 11. | ਮਦਨ ਲਾਲ | .. | ਰੇਡੀਓ/ਟੀ.ਵੀ. | -,,- | 3,000/- |
| 12. | ਰਸ਼ਪਾਲ | .. | ਬਾਰ ਬੈਂਡਿੰਗ | -,,- | 3,000/- |
| 13. | ਬਾਈਬਲ | .. | ਖਰਾਦ | -,,- | 3,000/- |
| 14. | ਹਰਕਿਸ਼ਨ ਦਿਆਲ | .. | -,,- | -,,- | 3,000/, |
| 15. | ਜੋਗਿੰਦਰ ਪਾਲ | .. | -,,- | -,,- | 3,000/- |
| 16. | ਮੋਹਿੰਦਰ ਕੁਮਾਰ | .. | -,,- | -,,- | 3,000/- |
| 17. | ਸੁਖਜੀਤ ਕੁਮਾਰ | .. | ਨਿਕਲ | -,,- | 3,000/- |
| 18. | ਮਹਿੰਦਰ ਸਿੰਘ | .. | ਖਰਾਦ | -,,- | 3,000/- |
| 19. | ਮੁਕੇਸ਼ ਕੁਮਾਰ | .. | -,,- | -,,- | 3,000/- |
| 20. | ਸੱਤਪਾਲ | .. | -,,- | -,,- | 3,000/- |
| 21. | ਰਾਮ ਲਾਲ | .. | -,,- | -,,- | 3,000/- |
| 22. | ਜਸਵੰਤ ਸਿੰਘ | .. | ਵੈਲਡਿੰਗ | -,,- | 3,000/- |
| 23. | ਮੱਖਣ | .. | -,,- | -,,- | 3,000/- |
| 24. | ਮਲਕੀਤ ਸਿੰਘ | .. | ਕਾਰ ਮਕੈਨਿਕ | -,,- | 3,000/- |
| 25. | ਰਾਮ ਲੁਭਾਇਆ | .. | ਸਕੂਟਰ ਅਸੈਂਬਲੀਜ | 3/92 ਤੋਂ 10/92 | 4,000/- |

| 1 | 2 | 3 | 4 | 5 |
|---|---|---|---|---|
| 26. | ਮੰਜੂ | .. ਸਕੂਟਰ ਅਸੈਂਸਰੀਜ | 3/92 ਤੋਂ 10/92 | 4,000/- |
| 27. | ਵਿਜੇ ਕੁਮਾਰ | .. -,,- | -,,- | 4,000/- |
| 28. | ਧਰਮ ਪਾਲ | .. ਟੀ. ਵੀ. | 3/92 ਤੋਂ 8/92 | 3,000/- |
| 29. | ਰਾਜਿੰਦਰ ਸਿੰਘ | .. -,,- | -,,- | 3,000/- |
| 30. | ਹੁਸਨ ਲਾਲ | .. ਜਾਕਟ | 3/92 ਤੋਂ 10/92 | 4,000/- |
| 31. | ਰਾਜਿੰਦਰ ਕੁਮਾਰ | .. ਇਲੈਕਟ੍ਰੀਸ਼ਨ | 4/92 ਤੋਂ 3/93 | 6,000/- |
| 32. | ਬਲਜਿੰਦਰ ਕੁਮਾਰ | .. -,,- | -,,- | 6,000/- |
| 33. | ਧਰਮਿੰਦਰ ਕੁਮਾਰ | .. -,,- | -,,- | 6,000/- |
| 34. | ਸੁਰਜੀਤ | .. ਬੈਟਰੀ | -,,- | 6,000/- |
| 35. | ਮਦਨ ਲਾਲ | ... -,,- | -,,- | 6,000/- |
| 36. | ਚਮਨ ਲਾਲ | .. -,,- | -,,- | 6 000/- |
| 37. | ਸੁਖਵਿੰਦਰ ਕੁਮਾਰ | .. -,,- | -,,- | 6,000/- |
| 38. | ਸੋਹਨ ਲਾਲ | .. -,,- | -,,- | 6,000/- |
| 39. | ਆਸ਼ਾ ਰਾਣੀ | .. ਸਪੋਰਟਸ | 4/92 ਤੋਂ 1/93 | 5,000/- |
| 40. | ਨਿਰਮਲ ਕੁਮਾਰੀ | .. -,,- | -,,- | 5,000/- |
| 41. | ਰਾਮ ਲਾਲ | .. ਵੈਲਡਿੰਗ | 4/92 ਤੋਂ 3/93 | 6,000/- |
| 42. | ਜਤਿੰਦਰ ਸਿੰਘ | .. ਸਕੂਟਰ ਅਸੈਂਸਰੀਜ | -,,- | 6,000/- |
| 43. | ਗੁਰਮੇਲ ਸਿੰਘ | .. -,,- | -,,- | 6,000/- |
| 44 | ਕਾਂਤਾ ਰਾਣੀ | .. -,,- | -,,- | 6,000/- |
| 45. | ਗਿਆਨ ਚੰਦ | .. -,,- | 4/92 ਤੋਂ 1/93 | 6,000/- |
| 46. | ਗਿਆਨ ਸਿੰਘ | .. -,,- | 4/92 ਤੋਂ 3/93 | 6,000/- |
| 47. | ਕਮਲੇਸ਼ ਕੁਮਾਰੀ | .. -,,- | -,,- | 6,000/- |
| 48. | ਰਵੀ ਕੁਮਾਰ | .. ਇਲੈਕਟ੍ਰੀਸ਼ਨ | -,,- | 6,000/- |
| 49. | ਪਰਿਥਵੀ ਲਾਲ | .. ਟੀ.ਵੀ. | -,- | 6,000/- |
| 50. | ਨਸੀਬ ਚੰਦ | .. -,,- | -,,- | 6,000/- |
| 51. | ਸੋਮ ਨਾਥ | .. ਗੈਸ ਵੈਲਡਿੰਗ | -,,- | 6,000/- |
| 52. | ਸੁਖਵੰਤ | .. ਸਪੋਰਟਸ | 4/92 ਤੋਂ 1/93 | 5,000/- |
| 53. | ਜਸਵੀਰ ਕੌਰ | .. -,,- | -,,- | 5,000/- |
| 54. | ਅੰਜਨਾ | .. -,,- | 4/92 ਤੋਂ 3/93 | 6,000/- |
| 55. | ਰਕਸ਼ਾ ਰਾਣੀ | .. -,,- | -,,- | 6,000/- |
| 56. | ਪਰਮਜੀਤ ਕੌਰ | .. -,,- | 4/92 ਤੋਂ 1/93 | 5,000/- |
| 57. | ਪਰੇਮ ਸਿੰਘ | .. ਇਲੈਕਟ੍ਰੀਕਲ ਵਾਇਰਿੰਗ | 4/92 ਤੋਂ 3/93 | 6,000/- |
| 58. | ਜਸਵੰਤ ਸਿੰਘ | .. -,,- | -,,- | 6,000/- |

| 1 | 2 | 3 | 4 | 5 |
|---|---|---|---|---|
| 59. | ਵਿਨੋਦ ਕੁਮਾਰ | .. ਇਲੈਕਟ੍ਰਿਕ ਵਾਇਰਿੰਗ | 4/92 ਤੋਂ 3/93 | 6,000/- |
| 60. | ਅਮਰੀਕ ਲਾਲ | .. -,,- | -,,- | 6,000/- |
| 61. | ਅਮਰਜੀਤ | .. -,,- | -,,- | 6,000/- |
| 62. | ਦੇਸ ਰਾਜ | ... -,,- | 4/92 ਤੋਂ 1/93 | 5,000/- |
| 63. | ਸਰੂਪ ਸਿੰਘ | .. -,,- | 4/92 ਤੋਂ 3/93 | 6,000/- |
| 64. | ਸਰਿੰਦਰ ਗਿੱਲ | .. ਇਲੈਕਟਰੀਕਲ ਗੁਡਜ਼ | -,, | 6,000/- |
| 65. | ਜਸਵਿੰਦਰ ਸਿੰਘ | .. -,,- | 4/92 ਤੋਂ 1/93 | 5,000/- |
| 66. | ਮਲੂਕ ਸਿੰਘ | .. ਐਗਰੀਕਲਚਰਲ ਗੁਡਜ਼ | -,.- | 5,000/- |
| 67. | ਤਰਸੇਮ ਸਿੰਘ | .. ਵੈਲਡਿੰਗ | -,,- | 5,000/- |
| 68. | ਕਮਲ ਕ੍ਰਿਸ਼ਨ | .. -,,- | -,,- | 5,000/- |
| 69. | ਬਲਵੰਤ ਸਿੰਘ | .. -,,- | 4/92 ਤੋਂ 3/93 | 6,000/- |
| 70. | ਬਲਵਿੰਦਰ ਸਿੰਘ | .. -,,- | 4/92 ਤੋਂ 1/93 | 5,000/- |
| 71. | ਊਸ਼ਾ ਮੀਨੀਆ | .. ਕੰਪਿਊਟਰ | 4/92 ਤੋਂ 3/93 | 6,000/- |
| 72. | ਜਰਨੈਲ ਸਿੰਘ | .. ਵੈਲਡਿੰਗ | 4/92 ਤੋਂ 1/93 | 5,000/- |
| 73. | ਜਗਦੀਸ਼ ਲਾਲ | ... -,,- | 4/92 ਤੋਂ 3/93 | 5,000/- |
| 74. | ਰਾਜੂ | .. ਬੈਟਰੀ | -,,- | 6,000/- |
| 75. | ਕਸ਼ਮੀਰੀ ਲਾਲ | .. -,,- | -,,- | 6,000/- |
| 76. | ਭਜਨੋ | .. ਸਪੋਰਟਸ ਗੁਡਜ਼ | 4/92 ਤੋਂ 1/93 | 9,000/- |
| 77. | ਬੱਬਲੀ | .. -,,- | 4/92 ਤੋਂ 3/93 | 6,000/- |
| 78. | ਦਿਆਵੰਤੀ | .. -,,- | -,,- | 6,000/- |
| 79. | ਕਾਂਨਤਾ | .. -,,- | -,,- | 6,000/- |
| 80. | ਸਤਿਆ ਦੇਵੀ | .. -,,- | -,,- | 6,000/- |
| 81. | ਬਚਨਾ | .. -,,- | -,,- | 6,000/- |
| 82. | ਬੇਵੀ | .. ,,- | -,,- | 6,000/- |
| 83. | ਗੀਤਾ ਰਾਣੀ | .. -,,- | -,,- | 6,000/- |
| 84. | ਸਰੂਪ ਚੰਦ | .. -,,- | ,,- | 6,000/- |
| 85. | ਤਰਲੋਕ | .. -,,- | -,,- | 6,000/- |
| 86. | ਸੀਮਾ | .. -,,- | -,,- | 6,000/- |
| 87. | ਬੰਸੋ | .. -,,- | -,,- | 6,000/- |
| 88. | ਬਿਮਲਾ ਰਾਣੀ | .. -,,- | -,,- | 6,000/- |
| 89. | ਰਮੇਸ਼ ਕੁਮਾਰ | .. -,,- | -,,- | 6,000/- |

| 1 | 2 | | 3 | 4 | 5 |
|---|---|---|---|---|---|
| 90. | ਬਲਵੰਤ ਰਾਏ | .. | ਸਪੋਰਟਸ ਗੁਡਜ਼ | 4/92 ਤ' 3/93 | 6,000/- |
| 91. | ਸੋਮੀ | .. | -,,- | -,,- | 6,000/- |
| 92. | ਲਾਭ ਚੰਦ | .. | -,,- | -,,- | 6,000/- |
| 93. | ਸੋਮ ਨਾਥ | .. | -,,- | -,,- | 6,000/- |
| 94. | ਸੰਤੋਖ ਸਿੰਘ | .. | ਮਸ਼ੀਨ ਅਪਰੇਟਰ | -,,- | 6,000/- |
| 95 | ਪਰਮਜੀਤ | .. | ਸਕੂਟਰ ਰਿਪੇਅਰ | -,,- | 6,000/- |
| 96. | ਗੁਰਦੀਪ ਸਿੰਘ | .. | -,,, | -,,- | 6,000/- |
| 97. | ਪਰਮਜੀਤ ਕੌਰ | .. | ਸਪੋਰਟਸ ਗੁਡਜ਼ | -,,- | 6,000/- |
| 98. | ਕੁਲਵਿੰਦਰ ਕੌਰ | .. | -,,- | -,,- | 6,000/- |
| 99. | ਸੁਰਿੰਦਰ ਸਿੰਘ | .. | ਬੈਟਰੀਜ਼ | -,,- | 6,000/- |
| 100. | ਨਿਸ਼ਾਨ ਸਿੰਘ | .. | -,,- | -,,- | 6,000/- |
| 101. | ਭੁਪਿੰਦਰ ਸਿੰਘ | .. | ਇਲੈਕਟਰੀਕਲ ਵਾਇਰਿੰਗ | 4/92 ਤੋਂ 1/93 | 5,000/- |
| 102. | ਬਲਵੰਤ ਸਿੰਘ | .. | ਵੈਲਡਿੰਗ | -,,- | 5,000/- |

**ਆਨ ਦੀ ਜਾਬ ਟਰੇਨਿੰਗ ਸਕੀਮ ਤਹਿਤ ਸਾਲ 1993-94 ਦੇ ਸਿਖਿਆਰਥੀਆਂ ਦੀ ਸੂਚੀ**

| ਲੜੀ ਨੰ: | ਸਿਖਿਆਰਥੀ ਦਾ ਨਾਂ | | ਟਰੇਡ | ਸਿਖਲਾਈ ਦਾ ਸਮਾਂ | ਵਜ਼ੀਫੇ ਦੀ ਰਕਮ |
|---|---|---|---|---|---|
| 1. | ਸਰਬਜੀਤ ਲਾਲ | .. | ਵੈਲਡਿੰਗ | 2/94 ਤੋਂ 1/95 | 6,000/- |
| 2. | ਹੁਸਨ ਲਾਲ | .. | ਟੀ.ਵੀ. ਰਿਪੇਅਰ | ,, | 6,000/- |
| 3. | ਸੁਖਦੇਵ ਚੰਦ | .. | ਵੈਲਡਿੰਗ | ,, | 6,000/- |
| 4. | ਅਵਤਾਰ ਸਿੰਘ | .. | ,, | ,, | 6,000/- |
| 5. | ਗੁਰਦੇਵ ਸਿੰਘ | .. | ,, | ,, | 6,000/- |
| 6. | ਕਰਤਾਰ ਸਿੰਘ | .. | ,, | ,, | 6,000/- |
| 7. | ਬਲਵਿੰਦਰ ਸਿੰਘ | .. | ,, | ,, | 6,000/- |
| 8. | ਸ਼ਿੰਦਰਪਾਲ ਸਿੰਘ | .. | ਇਲੈਕਟਰੀ-ਕਲਜ਼ | ,, | 6,000/- |
| 9. | ਰਾਮ ਆਸਰਾ | .. | ,, | ,, | 6,000/- |
| 10. | ਇਕਬਾਲ ਸਿੰਘ | .. | ,, | ,, | 6 000/- |
| 11. | ਕਿਸ਼ਨ ਲਾਲ | .. | ,, | ,, | 6,000/- |
| 12. | ਜਗਤਾਰ ਸਿੰਘ | .. | ਵੈਲਡਿੰਗ | ,, | 6,000/- |

| 1 | 2 | 3 | 4 | 5 |
|---|---|---|---|---|
| 13. | ਦਲਜੀਤ ਕੁਮਾਰ .. | ਖਰਾਦ | 2/94 ਤੋਂ 1/95 | 6,000/- |
| 14. | ਤਰਸੇਮ ਲਾਲ .. | ,, | ,, | 6,000/- |
| 15. | ਮੋਹਨ ਲਾਲ .. | ਫਰਨੀਚਰ | ,, | 6,000/- |
| 16. | ਰਾਕੇਸ਼ ਕੁਮਾਰ .. | ਖਰਾਦ | ,, | 6,000/- |
| 17. | ਸਵਰਨ ਸਿੰਘ .. | ਇਲੈਕਟਰੀ- ਕਲਜ਼ | ,, | 6,000/- |
| 18. | ਕੁਲਵੰਤ ਰਾਏ .. | ,, | ,, | 6,000/- |
| 19. | ਪੂਰਨ ਚੰਦ .. | ,, | ,, | 6,000/- |
| 20 | ਬਲਬੀਰ ਸਿੰਘ .. | ਸਟੀਲ ਫਰਨੀਚਰ | ,, | 6,000/- |
| 21. | ਜਗਦੀਸ਼ ਕੁਮਾਰ .. | ਖਰਾਦ | ,, | 6,000/- |
| 22. | ਅਸ਼ੋਕ ਕੁਮਾਰ .. | ਕ੍ਰਿਕਟ ਅਤੇ ਹਾਕੀ ਬਾਲ | ,, | 6,000/- |
| 23. | ਵਿਜੈ ਕੁਮਾਰ .. | ,, | ,, | 6,000/- |
| 24. | ਲਾਲ ਚੰਦ .. | ,, | ,, | 6,000/- |
| 25. | ਸਤਨਾਮ .. | ,, | ,, | 6,000/ |
| 26 | ਰਾਜਿੰਦਰ ਕੁਮਾਰ .. | ,, | ,, | 6,000/- |
| 27. | ਬਲਦੇਵ ਰਾਜ .. | ,, | ,, | 6,000/- |
| 28. | ਕ੍ਰਿਸ਼ਨਾ ਦੇਵੀ .. | ,, | ,, | 6,000/- |
| 29. | ਕੁਲਵੰਤ ਕੌਰ .. | ਸਪੋਰਟਸ ਗੁਡਜ਼ | ,, | 6.000/- |

**ਆਨ ਦੀ ਜਾਬ ਟਰੇਨਿੰਗ ਸਕੀਮ ਤਹਿਤ ਸਾਲ 1993-94 ਦੇ ਸਿਖਿਆਰਥੀਆਂ ਦੀ ਸੂਚੀ**

| ਲੜੀ ਨੰ: | ਸਿਖਿਆਰਥੀ ਦਾ ਨਾਂ | ਟਰੇਡ | ਸਿਖਲਾਈ ਦਾ ਸਮਾਂ | ਵਜ਼ੀਫੇ ਦੀ ਰਕਮ |
|---|---|---|---|---|
| 1 | 2 | 3 | 4 | 5 |
| 1. | ਸੋਹਨ ਲਾਲ .. | ਫਰਨੀਚਰ | 1-6-94 ਤੋਂ 31-5-95 | ਨਿਲ |
| 2. | ਬਲਵਿੰਦਰ ਸਿੰਘ .. | ,, | ,, | ,, |
| 3. | ਸੋਮ ਨਾਥ .. | ,, | ,, | ,, |
| 4. | ਰਾਣਾ ਸੋਹਨ .. | ,, | ,, | ,, |
| 5. | ਸੀਤਲ ਕੁਮਾਰ ... | ,, | ,, | ,, |
| 6. | ਜੋਗਿੰਦਰ ਪਾਲ .. | ਵੈਲਡਿੰਗ | ,, | ,, |
| 7. | ਸ਼ਾਦੀ ਰਾਮ .. | ਫਰਨੀਚਰ | .. | ,, |
| 8. | ਗੁਰਮੁੱਖ ਰਾਮ .. | ,, | ,, | ,, |
| 9. | ਬਲਦੇਵ ਸਿੰਘ .. | ,, | ,, | ,, |

| 1 | 2 | | 4 | 5 |
|---|---|---|---|---|
| 10. | ਗੁਰਨਾਮ ਸਿੰਘ | .. ਵੈਲਡਿੰਗ | 1-6-94 ਤੋਂ 31-5-95 | ਨਿਲ |
| 11. | ਗਗਨਦੀਪ | .. ਇਲੈਕਟਰੀ-ਕਲਜ | ,, | ,, |
| 12. | ਉਂਕਾਰ ਚੰਦ | .. ਵੈਲਡਿੰਗ | ,, | ,, |
| 13. | ਬਿੰਦਰਪਾਲ | .. ,, | ,, | ,, |
| 14. | ਜੋਗਿੰਦਰਪਾਲ | .. ਪ੍ਰਿੰਟਿੰਗ | ,, | ,, |
| 15. | ਮੱਖਣ | .. ਫਰਨੀਚਰ | ,, | ,, |
| 16 | ਬਾਲ ਦਾਸ | .. ਵੈਲਡਿੰਗ | ,, | ,, |
| 17, | ਸ਼ਿੰਦਰਪਾਲ | .. ਪ੍ਰਿੰਟਿੰਗ | ,, | ,, |
| 18. | ਅਵਤਾਰ ਚੰਦ | .. ,, | ,, | , |
| 19. | ਨੇਕ ਰਾਮ | .. ਖਰਾਦ | ,, | ,, |

1485—12-7-95—305 copies—Pb. Govt. Press, Patiala.

# PUNJAB VIDHAN SABHA

## DEBATES

*14th March, 1995*

Vol. IX—No. 9

OFFICIAL REPORT





CONTENTS

*Friday, the 14th March, 1995*



**Punjab Vidhan Sabha Secretariat, Chandigarh.**

Price Rs: ......

# PUNJAB VIDHAN SABHA

*Friday, the 14th March, 1995*

*The Vidhan Sabha met in the Punjab Vidhan Sabha Hall, Vidhan Bhavan, Sector I, Chandigarh, at 9-00 A. M. Mr. Speaker (Shri Harnam Das Johar) in the Chair.*

---

## OBITUARY REFERENCE

**ਮੁੱਖ ਮੰਤਰੀ** (ਸਰਦਾਰ ਬੇਅੰਤ ਸਿੰਘ) ਸਪੀਕਰ ਸਾਹਿਬ, ਇਹ ਬੜੇ ਦੁੱਖ ਦੀ ਗੱਲ ਹੈ ਕਿ ਗਿਆਨੀ ਭੁਪਿੰਦਰ ਸਿੰਘ ਜੀ ਸਾਡੇ ਕੋਲੋਂ ਸਦਾ ਵਾਸਤੇ ਜੁਦਾ ਹੋ ਗਏ ਹਨ । ਉਹ ਅਕਾਲੀ ਦਲ ਦੇ ਬੜੇ ਮਸ਼ਹੂਰ ਲੀਡਰ ਸਨ । ਉਹ ਰਾਜ ਸਭਾ ਦੇ ਮੈਂਬਰ ਵੀ ਰਹੇ । ਇਸ ਤੋਂ ਇਲਾਵਾ ਉਹ ਅਕਾਲ ਤਖਤ ਸਾਹਿਬ ਦੇ ਜਥੇਦਾਰ ਵੀ ਰਹੇ ਔਰ ਉਸ ਤੋਂ ਪਹਿਲਾਂ ਉਹ ਹੈੱਡ ਗ੍ਰੰਥੀ ਵੀ ਰਹੇ । ਤੁਹਾਨੂੰ ਯਾਦ ਹੋਵੇਗਾ ਕਿ ਜਦੋਂ ਸਰਦਾਰ ਗੁਰਨਾਮ ਸਿੰਘ ਦੀ ਅਕਾਲੀ ਦਲ ਦੀ ਗੌਰਮਿੰਟ ਸੀ, ਉਸ ਵਕਤ ਉਹ ਇਸੇ ਸਦਨ ਵਿਚੋਂ ਰਾਜ ਸਭਾ ਦੇ ਮੈਂਬਰ ਬਣ ਕੇ ਗਏ ਸਨ । ਉਦੋਂ ਬੜੀ ਭਾਰੀ ਕੰਟਰੋਵਰਸੀ ਇਥੇ ਹੋਈ ਸੀ । ਜਿਸ ਦਾ ਰਿਜ਼ਲਟ ਇਹ ਹੋਇਆ ਸੀ ਕਿ ਸਰਦਾਰ ਗੁਰਨਾਮ ਸਿੰਘ ਦੀ ਗੌਰਮਿੰਟ ਫਾਲ ਹੋਈ ਸੀ । ਉਨ੍ਹਾਂ ਦੀ ਇਕ ਚੈੱਕਰਡ ਪਰਸਨੈਲਿਟੀ ਸੀ । ਸਿੱਖ ਇਤਿਹਾਸ ਦੀ ਉਨ੍ਹਾਂ ਨੂੰ ਬੜੀ ਭਾਰੀ ਵਾਕਫੀਅਤ ਸੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵੀ ਉਨ੍ਹਾਂ ਦੀ ਬੜੀ ਭਾਰੀ ਸਟੱਡੀ ਸੀ । ਸਮਾਜ ਵਿਚ ਉਨ੍ਹਾਂ ਦਾ ਆਪਣੀ ਹੀ ਕਿਸਮ ਦਾ ਸਥਾਨ ਸੀ । ਮੈਂ ਸਮਝਦਾ ਹਾਂ ਕਿ ਸਾਡੇ ਲਈ ਇਹ ਬੜੇ ਦੁੱਖ ਦੀ ਗੱਲ ਹੈ ਕਿ ਇਤਨਾ ਅੱਛਾ ਲਰਨਡ ਆਦਮੀ ਸਾਡੇ ਕੋਲੋਂ ਜੁਦਾ ਹੋ ਗਿਆ ਹੈ । ਮੇਰੀ ਬੇਨਤੀ ਹੈ ਕਿ ਉਨ੍ਹਾਂ ਦੀ ਯਾਦ ਵਿਚ ਸ਼ਰਧਾ ਦੇ ਫੁੱਲ ਭੇਂਟ ਕਰਦੇ ਹੋਏ ਸਾਰੇ ਹਾਊਸ ਵਲੋਂ ਇਕ ਸ਼ੋਕ ਮਤਾ ਪਾਸ ਕਰਕੇ ਉਨ੍ਹਾਂ ਦੇ ਪਰਿਵਾਰ ਨੂੰ ਭੇਜਿਆ ਜਾਵੇ ।

**ਸ੍ਰੀ ਸਪੀਕਰ** : ਜਿਸ ਤਰ੍ਹਾਂ ਕਿ ਮੁੱਖ ਮੰਤਰੀ ਜੀ ਨੇ ਦਸਿਆ ਹੈ, ਬੜੇ ਦੁੱਖ ਦੀ ਗੱਲ ਹੈ ਕਿ ਗਿਆਨੀ ਭੁਪਿੰਦਰ ਸਿੰਘ ਜੀ ਸਵਰਗਵਾਸ ਹੋ ਗਏ ਹਨ । ਪੰਜਾਬ ਅਤੇ ਭਾਰਤ ਪ੍ਰਤੀ ਉਨ੍ਹਾਂ ਦੀ ਬੜੀ ਵਡਮੁੱਲੀ ਸੇਵਾ ਸੀ । ਮੈਂ ਹਾਊਸ ਅੱਗੇ ਬੇਨਤੀ ਕਰਾਂਗਾ ਕਿ ਸਾਰੇ ਮੈਂਬਰ ਸਾਹਿਬਾਨ ਖੜ੍ਹੇ ਹੋ ਕੇ ਉਨ੍ਹਾਂ ਦੀ ਯਾਦ ਵਿਚ 2 ਮਿੰਟ ਦਾ ਮੌਨ ਧਾਰਨ ਕਰਕੇ ਉਨ੍ਹਾਂ ਦੀ ਆਤਮਿਕ ਸ਼ਾਂਤੀ ਲਈ ਪ੍ਰਾਰਥਨਾ ਕਰਨ ।

(ਇਸ ਸਮੇਂ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਨੇ ਆਪੋ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ 2 ਮਿੰਟ ਦਾ ਮੌਨ ਧਾਰਨ ਕੀਤਾ)

ਹਾਊਸ ਦੀ ਇੱਛਾ ਅਨੁਸਾਰ ਇਹ ਸ਼ੋਕ ਮਤਾ ਗਿਆਨੀ ਭੁਪਿੰਦਰ ਸਿੰਘ ਜੀ ਦੇ ਪਰਿਵਾਰ ਨੂੰ ਭੇਜ ਦਿੱਤਾ ਜਾਵੇਗਾ ।

---

## POSTPONED STARRED QUESTIONS AND ANSWERS

ਨਿਸ਼ਾਨ ਵਾਲਾ ਪ੍ਰਸ਼ਨ ਨੰ: 2520

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੁੱਛਿਆ ਨਹੀਂ ਗਿਆ)

---

### ਬਲਾਕਾਂ ਵਿਚ ਏਕੀਕ੍ਰਿਤ ਬਾਲ ਵਿਕਾਸ ਪ੍ਰਾਜੈਕਟਸ ਲਾਗੂ ਕਰਨਾ

*2378. **ਸ਼੍ਰੀ ਹੰਸ ਰਾਜ ਜੋਸਨ** : ਕੀ ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਅਤੇ ਬਾਲ ਵਿਕਾਸ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਜ਼ਿਲ੍ਹੇਵਾਰ ਕਿਤਨੇ ਬਲਾਕਾਂ ਵਿਚ ਏਕੀਕ੍ਰਿਤ ਬਾਲ ਵਿਕਾਸ ਪ੍ਰਾਜੈਕਟ ਚਲ ਰਹੇ ਹਨ;

(ਅ) ਕੀ ਉਹਨਾਂ ਬਲਾਕਾਂ ਵਿਚ ਜਿੱਥੇ ਅਜੇ ਤੱਕ ਇਹ ਸਕੀਮ ਸ਼ੁਰੂ ਨਹੀਂ ਕੀਤੀ ਗਈ, ਅਜਿਹੇ ਪ੍ਰਾਜੈਕਟ ਸ਼ੁਰੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ;। ਜੇਕਰ ਅਜਿਹਾ ਹੋਵੇ ਤਾਂ ਇਹ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

***Chaudhary* Jagjit Singh** : (a) Department is running 70 projects under integrated Child Development Services Scheme. District-wise list of blocks covered under this scheme is attached.

(b) Yes Sir, subject to the approval Govt. of India.

**District wise list of Blocks under I. C. D. S. Schemes.**

| Sr. No. | Name of District | | No. of Blocks covered under I. C. D. S. |
|---|---|---|---|
| 1 | 2 | | 3 |
| 1. | Amritsar | .. | 9 |
| 2. | Bathinda | .. | 4 |
| 3. | Ferozepur | .. | 2 |
| 4. | Faridkot | .. | 5 |
| 5. | Fatehgarh Sahib | .. | 2 |
| 6. | Hoshiarpur | .. | 6 |
| 7. | Gurdaspur | .. | 6 |
| 8. | Jalandhar | .. | 13 |
| 9. | Kapurthala | .. | 4 |
| 10. | Ludhiana | .. | 7 |
| 11. | Mansa | .. | 2 |
| 12. | Patiala | .. | 2 |
| 13. | Ropar | .. | 4 |
| 14. | Sangrur | .. | 4 |
| | Total | .. | 70 |

**ਸ੍ਰੀ ਹੰਸ ਰਾਜ ਜੋਸਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਸਾਰੀਆਂ ਡੀਟੇਲਜ਼ ਦਿੱਤੀਆਂ ਹਨ ਪਰ ਮੈਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਫਿਰੋਜ਼ਪੁਰ ਜ਼ਿਲ੍ਹਾ ਬਾਰਡਰ ਦਾ ਜ਼ਿਲ੍ਹਾ ਹੈ ਅੰਰ ਪਛੜਿਆ ਹੋਇਆ ਜ਼ਿਲ੍ਹਾ ਹੈ । ਇਸ ਸਮੁੱਚੇ ਜ਼ਿਲ੍ਹੇ ਦੇ ਵਿੱਚ ਇਸ ਤਰ੍ਹਾਂ ਦੇ ਕੇਵਲ ਦੋ ਪ੍ਰਾਜੈਕਟ ਹੀ ਚਲਦੇ ਹਨ । ਕੀ ਇਹ ਯਕੀਨ ਦਿਵਾਉਣਗੇ ਕਿ ਦੂਜੇ ਜ਼ਿਲ੍ਹਿਆਂ ਦੇ ਵਿੱਚੋਂ ਕੁਝ ਪ੍ਰਾਜੈਕਟ ਸ਼ਿਫਟ ਕਰਕੇ ਫਿਰੋਜ਼ਪੁਰ ਜ਼ਿਲ੍ਹੇ ਵਿਚ ਚਾਲੂ ਕਰ ਦਿੱਤੇ ਜਾਣਗੇ ਤਾਂ ਕਿ ਸਾਡੇ ਪਛੜੇ ਹੋਏ, ਬਾਰਡਰ ਦੇ ਇਲਾਕੇ ਦੇ ਬੱਚੇ ਵੀ ਇਸ ਚੀਜ਼ ਦਾ ਫਾਇਦਾ ਲੈ ਸਕਣ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਗੌਰਮਿੰਟ ਆਫ ਇੰਡੀਆ ਦੀ ਸਕੀਮ ਹੈ । ਇਨ੍ਹਾਂ ਪ੍ਰਾਜੈਕਟਾਂ ਨੂੰ ਚਲਾਉਣਾ ਅਤੇ ਕਿੱਥੇ ਕਿੱਥੇ ਚਲਾਉਣਾ ਹੈ ਇਸ ਬਾਰੇ ਸਿਲੈਕਸ਼ਨ ਵੀ ਗੌਰਮਿੰਟ ਆਫ ਇੰਡੀਆ ਹੀ ਕਰਦੀ ਹੈ । ਪੰਜਾਬ ਸਰਕਾਰ ਦਾ ਇਸ ਸਿਲੈਕਸ਼ਨ ਦੇ ਵਿੱਚ ਕੋਈ ਹੱਥ ਨਹੀਂ । ਇਸ ਸਾਲ ਸਾਨੂੰ ਦੋ ਪ੍ਰਾਜੈਕਟ ਮਿਲੇ ਹਨ—ਤਰਸਿੱਕਾ ਅਤੇ ਸਿਧਵਾਂ । ਸੈਂਟਰ ਸਰਕਾਰ ਦੀ ਪਾਲਿਸੀ ਹੈ ਕਿ ਸੰਨ 2000 ਤੱਕ ਸਾਰੇ ਦੇ ਸਾਰੇ ਬਲਾਕ ਇਸ ਖੇਤਰ ਦੇ ਵਿੱਚ ਆ ਜਾਣੇ ਹਨ ।

**ਸ੍ਰੀ ਹੰਸ ਰਾਜ ਜੋਸਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਦੂਜੇ ਬਲਾਕ ਵੀ ਆ ਜਾਣਗੇ । ਕੀ ਮੰਤਰੀ ਸਾਹਿਬ ਇਹ ਯਕੀਨ ਦਿਵਾਉਣਗੇ ਕਿ ਸੈਂਟਰ ਗੌਰਮਿੰਟ ਦੇ ਨਾਲ ਟੇਕ-ਅੱਪ ਕਰਕੇ ਜਿਹੜੇ ਬਲਾਕਾਂ ਦੇ ਵਿੱਚ ਹਾਲੇ ਇਹ ਪ੍ਰਾਜੈਕਟ ਰਹਿੰਦੇ ਹਨ, ਉਨ੍ਹਾਂ ਵਿੱਚ ਵੀ ਜਲਦੀ ਤੋਂ ਜਲਦੀ ਚਾਲੂ ਕਰਵਾ ਦੇਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਅਸੀਂ ਭਾਰਤ ਸਰਕਾਰ ਨੂੰ ਬੇਨਤੀ ਕਰਦੇ ਰਹਿੰਦੇ ਹਾਂ ਪਰ ਸਾਨੂੰ ਇਸ ਸਾਲ ਕੇਵਲ ਦੋ ਪ੍ਰਾਜੈਕਟ ਹੀ ਮਿਲੇ ਹਨ । ਸਾਡਾ ਤਾਂ ਯਤਨ ਰਹਿੰਦਾ ਹੈ ਅਸੀਂ ਭਾਰਤ ਸਰਕਾਰ ਨੂੰ ਕਹੀਏ ਕਿ ਸਾਡੇ ਜ਼ਿਆਦਾ ਤੋਂ ਜ਼ਿਆਦਾ ਬਲਾਕ ਇਸ ਵਾਸਤੇ ਲੈਣ ।

---

## STARRED QUESTIONS AND ANSWERS

### ਹਸਪਤਾਲਾਂ ਵਿਚ ਸਮਾਜ ਸੇਵੀ ਜਥੇਬੰਦੀਆਂ ਵਲੋਂ ਜ਼ਰੂਰੀ ਵਸਤਾਂ ਵੰਡਣ ਦੀ ਰੋਕ ਹਟਾਉਣੀ

*1581. 1. **ਸਰਦਾਰ ਰਾਜ ਸਿੰਘ ਖੇੜੀ**
2. **ਕਾਮਰੇਡ ਤਰਸੇਮ ਜੋਧਾਂ**
: ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੇ ਸਰਕਾਰੀ ਅਤੇ ਪ੍ਰਾਈਵੇਟ ਹਸਪਤਾਲਾਂ ਵਿਚ ਸਮਾਜ ਸੇਵੀ ਜਥੇਬੰਦੀਆਂ ਵਲੋਂ ਖੁਰਾਕ, ਕਪੜੇ ਅਤੇ ਦਵਾਈਆਂ ਆਦਿ ਵੰਡਣ ਤੇ ਕੋਈ ਪਾਬੰਦੀ ਲਾਈ ਹੋਈ ਹੈ;

[ਸਰਦਾਰ ਰਾਜ ਸਿੰਘ ਖੇੜੀ]

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਸਮਾਜ ਸੇਵੀ ਜਥੇਬੰਦੀਆਂ ਨੂੰ ਗਰੀਬ ਮਰੀਜਾਂ ਦੀ ਮਦਦ ਵਾਸਤੇ ਅਜਿਹੀਆਂ ਵਸਤੂਆਂ ਵੰਡਣ ਦੀ ਮੁੜ ਆਗਿਆ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੈ ਤਾਂ ਇਸ ਦੇ ਕਦੋਂ ਤੱਕ ਪ੍ਰਵਾਨ ਹੋਣ ਦੀ ਸੰਭਾਵਨਾ ਹੈ?

**Sardar Harcharan Singh Brar** : (a) No, please.

(b) Not applicable.

**ਕਾਮਰੇਡ ਤਰਸੇਮ ਜੋਧਾਂ**: ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਸਿਹਤ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰੀ ਅਤੇ ਗੈਰ ਸਰਕਾਰੀ ਹਸਪਤਾਲਾਂ ਦੇ ਵਿੱਚ ਸਮਾਜ ਸੇਵੀ ਜਥੇਬੰਦੀਆਂ ਵੱਲੋਂ ਦੁੱਧ, ਦਵਾਈਆਂ ਅਤੇ ਬਿਸਕੁਟ ਆਦਿ ਚੀਜ਼ਾਂ ਵੰਡਣ ਤੇ ਪਾਬੰਦੀ ਨਹੀਂ ਹੈ ਪਰ ਪਿਛਲੇ ਦਿਨੀ ਦਯਾ ਨੰਦ ਹਸਪਤਾਲ, ਲੁਧਿਆਣਾ ਦੇ ਵਿੱਚ ਇਕ ਸਮਾਜ ਸੇਵੀ ਸੰਸਥਾ ਸ਼ਹੀਦ ਭਗਤ ਸਿੰਘ ਮੈਮੋਰੀਅਲ ਸੋਸਾਇਟੀ ਵੱਲੋਂ ਗਰੀਬ ਮਰੀਜ਼ਾਂ ਨੂੰ ਕੁਝ ਚੀਜ਼ਾਂ ਵਗੈਰਾ ਵੰਡੀਆਂ ਜਾਂਦੀਆਂ ਸਨ ਪਰ ਉਸ ਹਸਪਤਾਲ ਦੇ ਅਧਿਕਾਰੀਆਂ ਨੇ ਹੁਣ ਇਸ ਨੂੰ ਬੰਦ ਕਰਵਾ ਦਿੱਤਾ ਹੈ ਜਿਸ ਨਾਲ ਹਜ਼ਾਰਾਂ ਗਰੀਬ ਲੋਕ ਜਿਨ੍ਹਾਂ ਨੂੰ ਉਸ ਦਾ ਫਾਇਦਾ ਮਿਲਦਾ ਸੀ, ਉਸ ਤੋਂ ਵਾਂਝੇ ਹੋ ਗਏ ਹਨ। ਕੀ ਮੰਤਰੀ ਜੀ ਇਹ ਭਰੋਸਾ ਦਿਵਾਉਣਗੇ ਕਿ ਹਸਪਤਾਲਾਂ ਵਿੱਚ ਜ਼ਿਹੜੀਆਂ ਸੁਸਾਇਟੀਜ਼ ਕੋਈ ਚੀਜ਼ਾਂ ਵੰਡਣਾ ਚਾਹੁੰਦੀਆਂ ਹਨ, ਉਨ੍ਹਾਂ ਨੂੰ ਬੈਨ ਨਹੀਂ ਕੀਤਾ ਜਾਵੇਗਾ ?

**ਸ੍ਰੀ ਸਪੀਕਰ**: ਉਨ੍ਹਾਂ ਨੇ ਕਿਹਾ ਹੈ ਕਿ ਬੰਦ ਹੀ ਨਹੀਂ ਕੀਤਾ ਗਿਆ। He has clearly stated.

**ਕਾਮਰੇਡ ਤਰਸੇਮ ਜੋਧਾਂ**: ਸਪੀਕਰ ਸਾਹਿਬ, ਦਯਾ ਨੰਦ ਹਸਪਤਾਲ ਦੇ ਵਿੱਚ ਉਨ੍ਹਾਂ ਨੇ ਬੰਦ ਕਰ ਦਿੱਤਾ ਹੈ ਜੀ। ਪਹਿਲਾਂ ਇਹ ਚਲਦਾ ਸੀ। ਉਹ ਇਕ ਪ੍ਰਾਈਵੇਟ ਹਸਪਤਾਲ ਹੈ।

**ਮੰਤਰੀ**: ਸਪੀਕਰ ਸਾਹਿਬ, ਇਹ ਪ੍ਰਾਈਵੇਟ ਹਸਪਤਾਲ ਹੈ ਅਤੇ ਸਾਡੇ ਅੰਡਰ ਨਹੀਂ ਹੈ। ਸਵਾਲ ਕੀਤਾ ਗਿਆ ਹੈ ਪ੍ਰਾਈਵੇਟ ਹਸਪਤਾਲਾਂ ਬਾਰੇ ਔਰ ਮੈਂ ਇਸ ਦਾ ਜਵਾਬ ਦਿੱਤਾ ਹੈ ਕਿ ਸਾਡੇ ਵੱਲੋਂ ਕੋਈ ਬੈਨ ਨਹੀਂ ਲਗਾਇਆ ਗਿਆ।

**ਕਾਮਰੇਡ ਤਰਸੇਮ ਜੋਧਾਂ**: ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਹੜੇ ਲੋਕ ਇਨ੍ਹਾਂ ਦੇ ਵਿੱਚ ਸੇਵਾ ਕਰਨਾ ਚਾਹੁੰਦੇ ਹਨ, ਸਰਕਾਰ ਟੇਕ-ਅੱਪ ਕਰਕੇ ਮੁੜ ਉਹਨਾਂ ਨੂੰ ਪਰਮਿਸ਼ਨ ਦਿਵਾ ਦੇਵੇ ਕਿਉਂਕਿ ਪਹਿਲਾਂ ਹੀ ਮਰੀਜ਼ਾਂ ਤੋਂ ਉਥੇ ਵੱਡੀਆਂ ਫੀਸਾਂ ਚਾਰਜ ਕੀਤੀਆਂ ਜਾਂਦੀਆਂ ਹਨ।

**ਮੰਤਰੀ**: ਸਪੀਕਰ ਸਾਹਿਬ, ਇਹ ਸਵਾਲ ਹੀ ਪੈਦਾ ਨਹੀਂ ਹੁੰਦਾ ਕਿ ਇਸ ਨੂੰ ਟੇਕ-ਅੱਪ ਕੀਤਾ ਜਾਵੇ ਕਿਉਂਕਿ ਹਸਪਤਾਲ ਦੇ ਵਿੱਚ ਮਰੀਜ਼ ਨੂੰ ਕਿਹੜੀ ਦਵਾਈ ਦੇਣੀ ਹੈ,

ਖਾਣ ਨੂੰ ਕੀ ਦੇਣਾ ਹੈ ਜਾਂ ਕੀ ਨਹੀਂ ਦੇਣਾ, ਇਹ ਡਾਕਟਰ ਦੀ ਇਜਾਜ਼ਤ ਦੇ ਨਾਲ ਹੋਣਾ ਚਾਹੀਦਾ ਹੈ। ਕਿਸੇ ਮਰੀਜ ਨੂੰ ਅਗਰ ਮਲੇਰੀਆ ਹੈ ਔਰ ਉਸ ਦਾ ਇਲਾਜ ਕੋਲਰੇ ਦਾ ਕਰੀ ਜਾਣ, ਇਹ ਨਹੀਂ ਹੋ ਸਕਦਾ, ਇਹ ਪਾਸੀਬਲ ਨਹੀਂ ਹੈ।

## ਕਰਮਚਾਰੀਆਂ ਦੀ ਮੁਅੱਤਲੀ

*2453. 1. ਸ੍ਰੀ ਬਲਦੇਵ ਸਿੰਘ ਬਲਮਗੜ੍ਹ
2. ਸਰਦਾਰ ਬਲਦੇਵ ਸਿੰਘ ਪੱਕਾ } : ਕੀ ਵਿੱਤ ਮੰਤਰੀ ਕ੍ਰਿਪਾ ਕਰਕੇ

ਦੱਸਣਗੇ ਕਿ ਕੀ ਸਥਾਨਕ ਆਡਿਟ ਵਿਭਾਗ ਦੇ ਕੋਈ ਕਰਮਚਾਰੀ ਸਾਲ 1993-94 ਦੌਰਾਨ ਮੁਅੱਤਲ ਕੀਤੇ ਗਏ ਸਨ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ਅਤੇ ਹਰ ਇਕ ਕੇਸ ਵਿਚ ਕਾਰਨ ਕੀ ਸਨ ?

**Doctor Kewal Krishan**: No Sir.

**ਸ੍ਰੀ ਬਲਦੇਵ ਸਿੰਘ ਬਲਮਗੜ੍ਹ** : ਧੰਨਵਾਦ।

## ਮਾਡਲ ਟਾਊਨ, ਲੁਧਿਆਣਾ ਵਿਚ ਜ਼ਮੀਨ ਦੀ ਅਲਾਟਮੈਂਟ

***2463. ਸ੍ਰੀ ਬਲਦੇਵ ਸਿੰਘ ਬਲਮਗੜ੍ਹ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਇੰਪਰੂਵਮੈਂਟ ਟਰੱਸਟ ਲੁਧਿਆਣਾ ਨੇ ਸਾਲ 1991 ਵਿਚ ਮਾਡਲ ਟਾਊਨ ਐਕਸਟੈਨਸ਼ਨ ਪਾਰਟ-II ਲੁਧਿਆਣਾ ਵਿਚ ਕੁਝ ਸਹਿਕਾਰੀ ਮਕਾਨ ਉਸਾਰੀ ਸਭਾਵਾਂ ਨੂੰ ਜ਼ਮੀਨ ਅਲਾਟ ਕੀਤੀ ਸੀ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਵੇਰਵੇ ਕੀ ਹਨ;

(ਅ) ਕੀ ਉਕਤ ਸਭਾਵਾਂ ਨੂੰ ਉਕਤ ਜ਼ਮੀਨ ਦਾ ਅਸਲ ਵਿਚ ਕਬਜ਼ਾ ਦੇ ਦਿੱਤਾ ਗਿਆ। ਜੇਕਰ ਨਹੀਂ, ਤਾਂ ਉਸ ਦੇ ਕਾਰਨ ਕੀ ਹਨ ਅਤੇ ਉਨ੍ਹਾਂ ਨੂੰ ਜ਼ਮੀਨ ਦਾ ਕਬਜ਼ਾ ਕਦੋਂ ਤੱਕ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਡਾਕਟਰ ਕੇਵਲ ਕ੍ਰਿਸ਼ਨ** : (ੳ) ਨਹੀਂ ਜੀ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ।

**ਸ੍ਰੀ ਬਲਦੇਵ ਸਿੰਘ ਬਲਮਗੜ੍ਹ** : ਸਪੀਕਰ ਸਾਹਿਬ, ਮਾਨਯੋਗ ਖਜ਼ਾਨਾ ਮੰਤਰੀ ਜੀ ਨੇ ਦੱਸਿਆ ਹੈ ਕਿ ਸਾਲ 1991 ਵਿੱਚ ਜ਼ਮੀਨ ਅਲਾਟ ਨਹੀਂ ਹੋਈ ਸੀ। ਕੀ ਉਸ ਤੋਂ ਪਹਿਲਾਂ ਕਿਸੇ ਨੂੰ ਹੋਈ ਸੀ, ਮੰਤਰੀ ਜੀ ਇਸ ਬਾਰੇ ਦੱਸ ਦੇਣ।

**ਮੰਤਰੀ** : ਜੋ ਸਵਾਲ ਇਨ੍ਹਾਂ ਨੇ ਕੀਤਾ ਸੀ, ਉਸ ਦਾ ਜਵਾਬ ਦੇ ਦਿੱਤਾ ਗਿਆ ਹੈ। ਜੇਕਰ ਹੋਰ ਪੁੱਛਣਾ ਚਾਹੁੰਦੇ ਹਨ ਤਾਂ ਨਵਾਂ ਨੋਟਿਸ ਦੇ ਦੇਣ, ਜਵਾਬ ਦੇ ਦਿਆਂਗੇ।

**ਸ੍ਰੀ ਬਲਦੇਵ ਸਿੰਘ ਬਲਮਗੜ੍ਹ** : ਸਪੀਕਰ ਸਾਹਿਬ, 1990 ਵਿੱਚ ਇਕ ਸੁਸਾਇਟੀ ਨੂੰ ਜ਼ਮੀਨ ਅਲਾਟ ਹੋਈ ਸੀ ਪਰ ਉਨ੍ਹਾਂ ਨੂੰ ਕਬਜ਼ਾ ਨਹੀਂ ਦਿੱਤਾ ਗਿਆ। ਮਿਹਰਬਾਨੀ ਕਰਕੇ ਮੰਤਰੀ ਜੀ ਦੱਸ ਦੇਣ ਕਿ ਕੀ ਉਨ੍ਹਾਂ ਨੂੰ ਕਬਜ਼ਾ ਦਿੱਤਾ ਜਾਵੇਗਾ, ਤਾਂ ਜੋ ਲੋਕਾਂ ਨੂੰ ਜੋ ਅਸੁਵਿਧਾ ਹੋ ਰਹੀ ਹੈ, ਉਹ ਦੂਰ ਹੋ ਸਕੇ।

**ਸ੍ਰੀ ਸਪੀਕਰ** : ਤੁਸੀਂ ਕਿਹੜੀ ਸੁਸਾਇਟੀ ਦੀ ਗੱਲ ਕਰਦੇ ਹੋ ?

**ਸ੍ਰੀ ਬਲਦੇਵ ਸਿੰਘ ਬੱਲਮਗੜ੍ਹ** . ਇਹ ਕੋਈ ਇੰਪਲਾਈਜ਼ ਦੀ ਸੁਸਾਇਟੀ ਹੈ ਜੀ ।

**ਸ੍ਰੀ ਸਪੀਕਰ** : ਤੁਸੀਂ ਵੱਖਰਾ ਸਵਾਲ ਕਰਕੇ ਪੁੱਛ ਲਵੋ ।

---

## ਲਿੰਕ ਸੜਕਾਂ ਦੀ ਮੁਰੰਮਤ

*2516. **ਸ੍ਰੀ ਰਮਨ ਕੁਮਾਰ ਭੱਲਾ** : ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਅਤੇ ਲੋਕ ਨਿਰਮਾਣ ਵਿਭਾਗ (ਭਵਨ ਅਤੇ ਸੜਕਾਂ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਪਠਾਨਕੋਟ ਸਬ ਡਿਵੀਜ਼ਨ ਵਿਚ ਰਹਿ ਗਈਆਂ ਲਿੰਕ ਸੜਕਾਂ ਦੀ ਉਸਾਰੀ ਕਰਨ ਦੀ ਕੋਈ ਤਜਵੀਜ਼ ਹੈ; ਜੇਕਰ ਹੈ ਤਾਂ ਉਸਦੇ ਵੇਰਵੇ ਕੀ ਹਨ ਅਤੇ ਜੇਕਰ ਨਹੀਂ ਤਾਂ ਉਸਦੇ ਕੀ ਕਾਰਨ ਹਨ ?

**ਸਰਦਾਰਨੀ ਰਾਜਿੰਦਰ ਕੌਰ ਭੱਠਲ** ਹਾਂ ਜੀ । ਹੇਠ ਲਿਖੀਆਂ ਮਿਸਿੰਗ ਲਿੰਕ ਰੋਡਜ਼ ਬਨਾਉਣ ਲਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ —

| ਲੜੀ ਨੰ: | ਸੜਕ ਦਾ ਨਾਂ | ਲੰਬਾਈ ਕਿ.ਮੀ. | ਅਨੁਮਾਨਤ ਲਾਗਤ |
|---|---|---|---|
| 1 | 2 | 3 | 4 |
| 1. | ਰਾਣੀਪੁਰ ਤਰੇਂਚਾ ਟੂ ਕਰੀਮੇਸ਼ਨ ਗਰਾਉਂਡ | 0.90 | 3.50 ਲੱਖ |
| 2. | ਚੇਰੀਆਂ ਨੀਅਰ ਜੈਨੀ ਸਕੂਲ | 0.36 | 1.67 ,, |
| 3. | ਕੋਠੇ ਮੰਨਵਾਲ ਮਾਧੋਪੁਰ ਰੋਡ ਟੂ ਖਾਨਪੁਰ ਸੁਜਾਨਪੁਰ ਰੋਡ | 0.41 | 2.69 ,, |
| 4. | ਹੇਰੀਅਲ ਚੱਕਰ ਟੂ ਟਿੱਕਾ ਸੇਰੋਲ | 1.83 | 12.12 ,, |
| 5. | ਮਿਸਿੰਗ ਲਿੰਕ ਟਿੱਕਾ ਭਾਨੋਟ ਪੰਚਾਇਤ ਬਸਾਨੀ | 0.25 | 3.80 ,, |
| 6. | ਮਿਸਿੰਗ ਲਿੰਕ ਨਾਰੋਟ ਜੈਮਲ ਸਿੰਘ ਦਲਪੱਤ ਚੰਨੀ | 1.00 | 4.19 ,, |
| 7. | ਮਿਸਿੰਗ ਲਿੰਕ ਮੱਖਣਪੁਰ ਤਾਜ਼ ਟੂ ਅਖਵਾੜਾ ਰਾਜਪੂਤਾਂ | 0.12 | 0.68 ,, |
| 8. | ਮੱਖਣਪੁਰ ਤਾਜ਼ ਟੂ ਬਰਨਲ ਜੱਟਾਂ | 0.69 | 3.01 ,, |
| 9. | ਗੁਲਪੁਰ ਫਰੀਦਾਨਗਰ ਟੂ ਭੀਮਪੁਰ | 6.98 | 20.61 ,, (ਟੈਂਡਰ 1-3-95 ਤੱਕ ਪਰਾਪਤ ਹੋ ਗਏ ਹਨ) |
| 10. | ਫਿਰੋਜ਼ਪੁਰ ਟੂ ਸੁਜਾਤਾਂ ਕੁਲੀਆਂ | 2.68 | 10.00 .. (ਉਸਾਰੀ ਅਧੀਨ) |
| | ਕੁਲ ਜੋੜ | 15.22 | 62.27 |

**ਸ੍ਰੀ ਰਮਨ ਕੁਮਾਰ ਭੱਲਾ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਸਾਹਿਬਾ ਨੇ ਕਿਹਾ ਹੈ ਕਿ ਪਠਾਨਕੋਟ ਤਹਿਸੀਲ ਵਿਚ 15 ਕਿਲੋਮੀਟਰ ਮਿਸਿੰਗ ਲਿੰਕ ਰੋਡਜ਼ ਬਣਾਉਣ ਦਾ ਪ੍ਰੋਗਰਾਮ ਹੈ । ਜਿਸ ਵਿਚੋਂ 2 ਕਿਲੋਮੀਟਰ ਸੜਕ ਮੇਰੇ ਹਲਕੇ ਵਿਚ ਵੀ ਆਉਂਦੀ ਹੈ । ਮੇਰੇ ਹਲਕੇ ਵਿਚ ਬਹੁਤ ਸਾਰੀਆਂ ਲਿੰਕ ਰੋਡਜ਼ ਮਿਸਿੰਗ ਹਨ ਜਿਵੇਂ ਭੰਗੂੜੀ ਤੋਂ ਸਲੋਹ, ਭੰਗੂੜੀ ਤੋਂ ਬਾਸਾਂ ਅਤੇ ਨਿਆੜੀ ਤੋਂ ਪਲੰਗੀ ਆਦਿ । ਇਹ ਕੁੱਲ ਮਿਲਾ ਕੇ 32 ਕਿਲੋ-ਮੀਟਰ ਲੰਬਾਈ ਬਣ ਜਾਂਦੀ ਹੈ । ਕੀ ਇਨ੍ਹਾਂ ਦੇ ਕੰਮ ਨੂੰ ਪੂਰਾ ਕੀਤਾ ਜਾਵੇਗਾ ?

**ਮੰਤਰੀ** : ਉਨ੍ਹਾਂ ਲਿੰਕ ਰੋਡਜ਼ ਦੇ ਜਿਹੜੇ ਛੋਟੇ ਛੋਟੇ ਟੋਟੇ ਮਿਸਿੰਗ ਹਨ, ਉਨ੍ਹਾਂ ਦੀ ਕੁੱਲ ਕਾਸਟ 70-71 ਲੱਖ ਰੁਪਏ ਬਣਦੀ ਹੈ । ਇਸ ਵਿਚੋਂ 39.39 ਲੱਖ ਰੁਪਏ ਦੇ ਹਿਸਾਬ ਨਾਲ ਅਸੀਂ ਕੰਮ ਕਰ ਚੁੱਕੇ ਹਾਂ । ਬਾਕੀ ਦੇ ਐਸਟੀਮੇਟ ਬਣ ਰਹੇ ਹਨ । ਜਿਸ ਵਕਤ ਸਾਰਾ ਕੁਝ ਪਰਸਿਊ ਹੋ ਕੇ ਸਾਨੂੰ ਬੋਰਡ ਪਾਸੋਂ ਫੰਡ ਮਿਲ ਜਾਣਗੇ, ਇਹ ਸੜਕਾਂ ਬਣਾਉਣੀਆਂ ਸ਼ੁਰੂ ਕਰ ਦਿੱਤੀਆਂ ਜਾਣਗੀਆਂ ।

**ਸ੍ਰੀ ਰਮਨ ਕੁਮਾਰ ਭੱਲਾ** : ਸਪੀਕਰ ਸਾਹਿਬ, ਮੇਰੇ ਹਲਕੇ ਦੀ 2 ਕਿਲੋਮੀਟਰ ਦੀ ਮਿਸਿੰਗ ਲਿੰਕ ਰੋਡ ਦਾ ਖਰਚਾ 18 ਲੱਖ ਰੁਪਏ ਦੱਸਿਆ ਹੈ, ਜਿਸ ਤਰ੍ਹਾਂ ਕਿ ਮੈਨੂੰ ਉੱਤਰ ਮਿਲਿਆ ਹੈ । ਮਗਰ ਮੇਰੇ ਹਲਕੇ ਵਿਚ ਟੋਟਲ ਢਾਈ ਕਰੋੜ ਦੀਆਂ ਲਿੰਕ ਰੋਡਜ਼ ਬਣਨੀਆਂ ਹਨ, ਕੀ ਮੰਤਰੀ ਸਾਹਿਬਾ ਉਨ੍ਹਾਂ ਨੂੰ ਬਣਵਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਇਕ ਡਿਮਾਂਡ ਹੈ । ਇਸ ਤਰ੍ਹਾਂ ਦੀ ਡਿਮਾਂਡ ਹੋਰ ਐਮ.ਐਲ.ਏ. ਸਾਹਿਬਾਨ ਦੀ ਵੀ ਹੋ ਸਕਦੀ ਹੈ । ਜਿਸ ਤਰ੍ਹਾਂ ਵੀ ਸਾਨੂੰ ਫੰਡ ਮਿਲਦੇ ਜਾਣਗੇ, ਉਨ੍ਹਾਂ ਨੂੰ ਦੇਖਿਆ ਜਾਵੇਗਾ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬਾ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੀਆਂ ਪੰਜਾਬ ਵਿਚ ਬਹੁਤ ਮਿਸਿੰਗ ਸੜਕਾਂ ਹਨ । ਇਹ ਜ਼ੀਰਾ ਹਲਕੇ ਵਿਚ ਵੀ ਹਨ ਅਤੇ ਫਿਰੋਜ਼ਪੁਰ ਵਿਚ ਵੀ ਹਨ । ਜ਼ੀਰਾ ਤੋਂ ਤਿੰਨ ਟਾਈਮ ਬੱਸ ਚਲਦੀ ਹੈ ਪਰ ਚੋਹਲਾ ਤੋਂ ਮੱਲਾਂਵਾਲਾ ਅਤੇ ਮੱਲਾਂਵਾਲਾ ਤੋਂ ਕਰਮੂਵਾਲਾ ਸੜਕਾਂ ਬਣੀਆਂ ਹੀ ਨਹੀਂ । ਜਦੋਂ ਬਾਰਸ਼ਾਂ ਆਦਿ ਹੁੰਦੀਆਂ ਹਨ ਤਾਂ ਬੱਸਾਂ ਦੇ ਟਾਈਮ ਬੰਦ ਹੋ ਜਾਂਦੇ ਹਨ । ਕੀ ਅਜਿਹੀਆਂ ਸਾਰੀਆਂ ਮਿਸਿੰਗ ਸੜਕਾਂ ਨੂੰ ਪੰਜਾਬ ਵਿਚ ਪਹਿਲ ਦੇ ਆਧਾਰ ਤੇ ਬਣਾਉਣ ਦੇ ਉਪਰਾਲੇ ਕੀਤੇ ਜਾਣਗੇ ?

**ਮੰਤਰੀ** : ਇਸ ਤਰ੍ਹਾਂ ਦੀਆਂ ਸੜਕਾਂ ਤਾਂ ਸਾਰੇ ਪੰਜਾਬ ਵਿਚ ਹੀ ਹਨ । ਜਦੋਂ ਜਦੋਂ ਵੀ ਫੰਡ ਆਉਣਗੇ, ਉਨ੍ਹਾਂ ਨੂੰ ਵੇਖਿਆ ਜਾਵੇਗਾ ।

**ਸ੍ਰੀ ਸਪੀਕਰ** : ਤੁਸੀਂ ਤਾਂ ਸਾਰੇ ਪੰਜਾਬ ਦੀਆਂ ਸੜਕਾਂ ਦੀ ਗੱਲ ਕਰਨ ਲੱਗ ਪਏ ਹੋ । ਕੋਈ ਪਰਟੀਕੁਲਰ ਸੜਕ ਬਾਰੇ ਪੁੱਛੋ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਚੋਹਲਾਂ ਤੋਂ ਮੱਲਾਂਵਾਲਾ ਅਤੇ ਮੱਲਾਂਵਾਲਾ ਤੋਂ ਕਰਮੂਵਾਲਾ ਸੜਕਾਂ ਨੂੰ ਕੀ ਮੰਤਰੀ ਜੀ ਪਹਿਲ ਦੇ ਆਧਾਰ ਤੇ ਬਣਾਉਣਗੇ ?

**ਮੰਤਰੀ** : ਅਸੀਂ ਸਾਰੇ ਐਮ.ਐਲ.ਏ. ਸਾਹਿਬਾਨ ਦੀ ਇਕੋ ਜਿੰਨੀ ਰਿਸਪੈਕਟ ਕਰਦੇ ਹਾਂ ਅਤੇ ਬਰਾਬਰ ਸਮਝਦੇ ਹਾਂ । ਸਾਡਾ ਮਹਿਕਮਾ, ਆਲਰੇਡੀ ਕਾਰਵਾਈ ਕਰ ਰਿਹਾ ਹੈ । ਸਰਵੇ ਹੋ ਰਿਹਾ ਹੈ । ਜਦੋਂ ਐਸਟੀਮੇਟ ਬਣਨਗੇ ਅਤੇ ਸਾਡੇ ਕੋਲ ਪੈਸਾ ਹੋਵੇਗਾ ਤਾਂ ਅਸੀਂ ਬੜੀ ਤੇਜ਼ੀ ਨਾਲ ਖਰਚ ਕਰਾਂਗੇ । ਸਾਡੀ ਆਪਣੀ ਪੂਰੀ ਕੋਸ਼ਿਸ਼ ਹੈ ਕਿ ਅਜਿਹੀਆਂ ਸੜਕਾਂ ਨੂੰ ਬਣਾਇਆ ਜਾਵੇ ।

**ਸ੍ਰੀ ਸਪੀਕਰ** ਤੁਸੀਂ ਇਨ੍ਹਾਂ ਦੀ ਸੜਕ ਨੂੰ ਪਰਾਇਰਟੀ ਤੇ ਬਣਵਾ ਦੇਣਾ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਰਾਹੀਂ ਮਾਨਯੋਗ ਮੰਤਰੀ ਸਾਹਿਬਾ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਈ ਸੜਕਾਂ ਐਸ.ਵਾਈ.ਐਲ. ਬਣਨ ਨਾਲ ਟੁੱਟ ਗਈਆਂ ਹਨ ਅਤੇ ਹੁਣ ਤੱਕ ਉਹ ਕੰਪਲੀਟ ਨਹੀਂ ਹੋਈਆਂ । ਕੀ ਕੋਈ ਇਹੋ ਜਿਹੀ ਪਾਲਿਸੀ ਹੈ ਕਿ ਉਹ ਸੜਕਾਂ ਮਹਿਕਮਾ ਆਪਣੇ ਆਪ ਹੀ ਕੰਪਲੀਟ ਕਰੇਗਾ ਜਾਂ ਕਿ ਉਨ੍ਹਾਂ ਨੂੰ ਐਸ.ਵਾਈ.ਐਲ. ਵਾਲੇ ਹੀ ਬਣਾਉਣਗੇ ?

**ਮੰਤਰੀ** : ਜਿਹੜੀਆਂ ਸੜਕਾਂ ਟੁੱਟੀਆਂ ਹੋਈਆਂ ਹਨ, ਉਨ੍ਹਾਂ ਬਾਰੇ ਇਹ ਨੋਟਿਸ ਭੇਜ ਦੇਣ । ਸਾਡਾ ਮਹਿਕਮਾ ਕਾਰਵਾਈ ਕਰੇਗਾ ।

---

## ਲੁਧਿਆਣਾ ਜ਼ਿਲ੍ਹੇ ਵਿਚ ਸੜਕਾਂ ਚੌੜੀਆਂ ਕਰਨੀਆਂ

*2582. 1. **ਕਾਮਰੇਡ ਤਰਸੇਮ ਜੋਧਾਂ**
2. **ਸਰਦਾਰ ਰਾਜ ਸਿੰਘ ਖੇੜੀ**

} ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਅਤੇ ਲੋਕ ਨਿਰਮਾਣ ਵਿਭਾਗ (ਭਵਨ ਅਤੇ ਸੜਕਾਂ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਲੁਧਿਆਣਾ ਜ਼ਿਲ੍ਹੇ ਵਿਚ ਹਲਵਾਰਾ-ਪੱਖੋਵਾਲ-ਡਹਲੋਂ ਪਲੇਨ ਰੋਡ ਅਤੇ ਲੁਧਿਆਣਾ ਪੱਖੋਵਾਲ ਰੋਡ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੈ ਤਾਂ ਇਹ ਸੜਕਾਂ ਕਦੋਂ ਤੱਕ ਚੌੜੀਆਂ ਕਰ ਦਿੱਤੀਆਂ ਜਾਣਗੀਆਂ ;

(ਅ) ਇਸ ਮੰਤਵ ਲਈ ਕਿੰਨਾ ਖਰਚਾ ਆਉਣ ਦਾ ਅਨਮਾਨ ਹੈ ?

**ਸਰਦਾਰਨੀ ਰਾਜਿੰਦਰ ਕੌਰ ਭੱਠਲ** : (ੳ) ਅਜਿਹੀ ਕੋਈ ਤਜਵੀਜ ਨਹੀਂ ਹੈ, ਇਸ ਲਈ ਕੋਈ ਸਮਾਂ ਨਿਸਚਿਤ ਨਹੀਂ ਕੀਤਾ ਜਾ ਸਕਦਾ ।

(ਅ) ਪੈਰਾ (ੳ) ਵਿਚ ਦਰਸਾਈ ਸਥਿਤੀ ਨੂੰ ਮੱਦੇ ਨਜ਼ਰ ਰੱਖਦੇ ਹੋਏ ਕੋਈ ਖਰਚਾ ਨਹੀਂ ਕੀਤਾ ਜਾਣਾ ਹੈ ।

**ਕਾਮਰੇਡ ਤਰਸੇਮ ਜੋਧਾਂ** : ਮਾਨਯੋਗ ਸਪੀਕਰ ਸਾਹਿਬ, ਜਿਵੇਂ ਕਿ ਤੁਸੀਂ ਜਾਣਦੇ ਹੋ, ਲੁਧਿਆਣੇ ਵਿਚ ਟ੍ਰੈਫਿਕ ਦਾ ਬਹੁਤ ਬੁਰਾ ਹਾਲ ਹੈ। ਚੰਡੀਗੜ੍ਹ ਤੋਂ ਰਾਏਕੋਟ-ਬਰਨਾਲਾ ਵਾਇਆ ਲੁਧਿਆਣਾ ਜਾਣਾ ਪੈਂਦਾ ਹੈ। ਉਥੇ ਵਹੀਕਲਜ਼ ਦੀ ਗਿਣਤੀ ਜ਼ਿਆਦਾ ਹੈ। ਮਾਨ-ਯੋਗ ਸਪੀਕਰ ਸਾਹਿਬ, ਇਹ ਸੜਕ ਸਾਹਨੇਵਾਲ ਵਾਇਆ ਡੇਹਲੋਂ-ਰਾਏਕੋਟ ਤੱਕ ਚੌੜੀ ਕੀਤੀ ਜਾਵੇ ਤਾਂ ਕਿ ਲੁਧਿਆਣੇ ਦੀ ਟ੍ਰੈਫਿਕ ਦਾ ਸੁਧਾਰ ਹੋ ਸਕੇ। ਕੀ ਮੰਤਰੀ ਜੀ ਇਸ ਗੱਲ ਦਾ ਯਕੀਨ ਦਿਵਾਉਣਗੇ ਕਿ ਲੁਧਿਆਣੇ ਦੀ ਟ੍ਰੈਫਿਕ ਦਾ ਸੁਧਾਰ ਕਰਨ ਵਾਸਤੇ ਇਸ ਸੜਕ ਨੂੰ ਪਹਿਲ ਦੇ ਆਧਾਰ ਤੇ ਚੌੜਾ ਕੀਤਾ ਜਾਵੇਗਾ ?

**ਮੰਤਰੀ** : ਇਸ ਵਿਚ ਕੋਈ ਸ਼ੱਕ ਨਹੀਂ ਕਿ ਸੜਕਾਂ ਤੇ ਟ੍ਰੈਫਿਕ ਵਧਿਆ ਹੈ ਅਤੇ ਇਨ੍ਹਾਂ ਨੂੰ ਵਾਂਈਡ ਕਰਨਾ ਚਾਹੀਦਾ ਹੈ। ਲੇਕਿਨ ਅਜੇ ਕੋਈ ਵੀ ਤਜਵੀਜ਼ ਅੰਡਰ ਕੰਸਿਡਰੇਸ਼ਨ ਨਹੀਂ ਹੈ। ਇਸ ਗੱਲ ਨਾਲ ਮੈਂ ਸਹਿਮਤ ਹਾਂ ਕਿ ਟ੍ਰੈਫਿਕ ਲੋੜ ਤੋਂ ਜ਼ਿਆਦਾ ਹੈ ਔਰ ਸੜਕਾਂ ਉਨੀਆਂ ਹੀ ਚੌੜੀਆਂ ਹਨ ਜਿੰਨੀਆਂ ਦਸ ਸਾਲ ਪਹਿਲਾਂ ਸਨ। ਸਾਡੀ ਕੋਸ਼ਿਸ਼ ਜ਼ਰੂਰ ਹੈ ਕਿ ਇਨ੍ਹਾਂ ਨੂੰ ਚੌੜਾ ਕੀਤਾ ਜਾਵੇ। ਅਸੀਂ ਵੱਡੇ ਪੈਮਾਨੇ ਤੇ ਸਰਵੇ ਕਰਵਾ ਰਹੇ ਹਾਂ ਕਿ ਕਿੰਨੀਆਂ ਵਾਂਈਡ ਕਰਨ ਵਾਲੀਆਂ ਹਨ ਅਤੇ ਕਿੰਨੀਆਂ ਠੀਕ ਕਰਨ ਵਾਲੀਆਂ ਹਨ। ਅਸੀਂ ਹਮਦਰਦੀ ਨਾਲ ਵਿਚਾਰ ਕਰਾਂਗੇ ਪਰ ਜਦੋਂ ਸਾਡੇ ਕੋਲ ਪੈਸਾ ਹੋਵੇਗਾ।

**ਕਾਮਰੇਡ ਤਰਸੇਮ ਜੋਧਾਂ** : ਮਾਨਯੋਗ ਸਪੀਕਰ ਸਾਹਿਬ, ਇਹ ਚੰਗੀ ਗੱਲ ਹੋਵੇਗੀ ਜੇਕਰ ਸੜਕਾਂ ਨੂੰ ਚੌੜਾ ਕਰ ਦਿੱਤਾ ਜਾਵੇ ਅਤੇ ਲੁਧਿਆਣੇ ਦਾ ਟ੍ਰੈਫਿਕ ਡਿਵਾਈਡ ਕਰ ਦਿੱਤਾ ਜਾਵੇ। ਸਾਹਨੇਵਾਲ ਤੋਂ ਡੇਹਲੋਂ ਤੱਕ ਦੀ ਸੜਕ ਦੀ ਹਾਲਤ ਬਹੁਤ ਮਾੜੀ ਹੈ ਅਤੇ ਰਿਪੇਅਰ ਨਹੀਂ ਕੀਤੀ ਗਈ। ਕੀ ਮੰਤਰੀ ਜੀ ਇਹ ਯਕੀਨ ਦਿਵਾਉਣਗੇ ਕਿ ਜਿੰਨੀ ਦੇਰ ਤੱਕ ਸੜਕ ਨੂੰ ਚੌੜਾ ਨਹੀਂ ਕੀਤਾ ਜਾਂਦਾ, ਉਦੋਂ ਤੱਕ ਇਸ ਸੜਕ ਦੀ ਰਿਪੇਅਰ ਕਰਵਾ ਦੇਣਗੇ ?

**ਮੰਤਰੀ** : ਪਹਿਲਾਂ ਪ੍ਰਾਇਰਟੀ ਮਾੜੀਆਂ ਸੜਕਾਂ ਨੂੰ ਹੀ ਦਿੱਤੀ ਜਾਵੇਗੀ।

---

## ਬੇਦਖਲਾਂ ਨੂੰ ਰਿਹਾਇਸ਼ੀ ਪਲਾਟਾਂ ਦੀ ਅਲਾਟਮੈਂਟ ਦੀ ਵਿਧੀ

*2469. **ਸਰਦਾਰ ਹਰਨੇਕ ਸਿੰਘ ਘੜੂੰਆਂ** (ਸ੍ਰੀ ਰਮੇਸ਼ ਦੱਤ ਸ਼ਰਮਾ ਵਲੋਂ ਪੁੱਛਿਆ ਗਿਆ) : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਮਈ, 1981 ਵਿਚ ਮਿਲਖ ਅਫਸਰ, ਮੁਹਾਲੀ ਨੇ ਪਿੰਡ ਕੁੰਭੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ ਦੇ ਬੇਦਖਲ ਹੋਏ ਵਿਅਕਤੀਆਂ ਨੂੰ ਸੂਚਿਤ ਕੀਤਾ ਕਿ ਸਰਕਾਰੀ ਨੀਤੀ ਅਨੁਸਾਰ ਸ਼ਹਿਰੀ ਮਿਲਖ, ਮੋਹਾਲੀ ਵਿਚ 200 ਵਰਗ ਗਜ਼ ਦੇ ਰਿਹਾਇਸ਼ੀ ਪਲਾਟਾਂ ਦੀ ਅਲਾਟਮੈਂਟ ਲਈ ਯੋਗਤਾ 'ਆਮਦਨੀ ਕਸੌਟੀ' ਦੇ ਆਧਾਰ ਤੇ ਨਿਸ਼ਚਿਤ ਕੀਤੀ ਜਾਣੀ ਹੈ;

[ਸਰਦਾਰ ਹਰਨੇਕ ਸਿੰਘ ਘੜੂੰਆਂ]

ਜੇਕਰ ਅਜਿਹਾ ਹੋਵੇ, ਤਾਂ ਅਜਿਹੇ ਬੇਦਖਲ ਕੀਤੇ ਗਏ ਵਿਅਕਤੀਆਂ ਨੂੰ 'ਆਮਦਨੀ ਕਸੌਟੀ' ਦੇ ਅਨੁਸਾਰ ਪਲਾਟ ਅਲਾਟ ਨਾ ਕੀਤੇ ਜਾਣ ਦੇ ਕਾਰਨ ਕੀ ਹਨ ;

(ਅ) ਕੀ ਉਪਰੋਕਤ ਨੀਤੀ ਵਿਚ ਕੋਈ ਅਜਿਹਾ ਜ਼ਿਕਰ ਸੀ, ਕਿ ਉਨ੍ਹਾਂ ਬੇਦਖਲ ਹੋਏ ਵਿਅਕਤੀਆਂ ਨੂੰ ਪਲਾਟ ਅਲਾਟ ਨਹੀਂ ਕੀਤੇ ਜਾਣਗੇ ਜਿਨ੍ਹਾਂ ਦੀ ਪ੍ਰਾਪਤ ਕੀਤੀ ਗਈ ਜ਼ਮੀਨ 4 ਕਨਾਲ ਜਾਂ 4 ਕਨਾਲ ਤੋਂ ਘੱਟ ਹੈ; ਜੇਕਰ ਨਹੀਂ ਤਾਂ ਪਿੰਡ ਕੁੰਬੜਾ ਦੇ ਅਜਿਹੇ ਬੇਦਖਲ ਵਿਅਕਤੀਆਂ ਦੇ ਨਾਂ ਅਤੇ ਰਜਿਸਟਰੇਸ਼ਨ ਨੰਬਰ ਕੀ ਕੀ ਹਨ ਜਿਨ੍ਹਾਂ ਨੂੰ ਇਸ ਆਧਾਰ ਤੇ ਪਲਾਟ ਅਲਾਟ ਨਹੀਂ ਕੀਤੇ ਗਏ ਹਨ ?

**ਸ੍ਰੀ ਬਾਲ ਮੁਕੰਦ ਸ਼ਰਮਾ** : (ੳ ਤੇ ਅ) ਸ੍ਰੀਮਾਨ ਜੀ, ਪੰਜਾਬ ਸਰਕਾਰ ਦੇ ਪੱਤਰ ਮਿਤੀ 2 ਫ਼ਰਵਰੀ, 1981 ਦੁਆਰਾ ਜਾਰੀ ਅਲਾਟਮੈਂਟ ਪਾਲਿਸੀ ਅਨੁਸਾਰ, ਜੋ ਅਪਰੈਲ-ਮਈ, 1981 ਵਿਚ ਸੂਚਿਤ ਕੀਤੀ ਗਈ ਸੀ, ਨਿਕਾਸੀਆਂ ਨੂੰ ਆਮਦਨ ਕਸੌਟੀ ਦੇ ਅਧਾਰ ਤੇ ਅਲਾਟਮੈਂਟ ਨਿਸ਼ਚਿਤ ਕੀਤੀ ਜਾਣੀ ਸੀ । ਪਰੰਤੂ ਬਾਦ ਦੀ ਮਿਤੀ 29 ਸਤੰਬਰ, 1981 ਦੀ ਅਲਾਟਮੈਂਟ ਪਾਲਿਸੀ ਵਿਚ ਆਮਦਨ ਕਸੌਟੀ ਤੋਂ ਇਲਾਵਾ ਨਿਕਾਸੀ ਦੀ ਯੋਗਤਾ, ਉਸ ਦੀ ਪ੍ਰਾਪਤ ਕੀਤੀ ਗਈ ਭੋਂ ਦੇ ਅਧਾਰ ਤੇ ਵੀ ਨਿਸ਼ਚਿਤ ਕੀਤੀ ਜਾਣੀ ਸੀ । ਇਸ ਅਨੁਸਾਰ ਉਨ੍ਹਾਂ ਨਿਕਾਸੀਆਂ ਨੂੰ ਪਲਾਟ ਅਲਾਟ ਨਹੀਂ ਕੀਤੇ ਜਾਣੇ ਸੀ ਜਿਨ੍ਹਾਂ ਦੀ ਭੋਂ 1/2 ਏਕੜ (4 ਕਨਾਲ) ਤੋਂ ਘੱਟ ਐਕੁਵਾਇਰ ਕੀਤੀ ਗਈ ਸੀ ਸਿਵਾਏ ਉਸ ਕੇਸ ਵਿਚ ਜਿਥੇ ਐਕੁਵਾਇਰ ਕੀਤੀ ਭੋਂ ਤੇ ਕੋਈ ਜਾਇਦਾਦ ਉਸਾਰੀ ਹੋਈ ਸੀ ।

ਪਿੰਡ ਕੁੰਬੜਾ ਦੇ ਉਨ੍ਹਾਂ ਵਿਅਕਤੀਆਂ ਦੀ ਲਿਸਟ, ਜਿਹੜੇ ਉਪਰੋਕਤ ਪਾਲਿਸੀ ਅਧੀਨ ਯੋਗ ਨਹੀਂ ਸਮਝੇ ਗਏ ਸਨ, ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

**ਪਿੰਡ ਕੁੰਬੜਾ ਦੇ ਨਿਕਾਸੀਆਂ ਦੀ ਲਿਸਟ ਜਿਨ੍ਹਾਂ ਦੀ ਪ੍ਰਾਪਤ ਕੀਤੀ ਭੋਂ 4 ਕਨਾਲ ਤੋਂ ਘੱਟ ਹੋਣ ਕਾਰਨ ਅਲਾਟਮੈਂਟ ਲਈ ਅਯੋਗ ਹਨ ।**

| ਲੜੀ ਨੰ: | ਆਰ ਨੰ. | ਬਿਨੈਕਾਰ ਦਾ ਨਾਮ ਅਤੇ ਪਤਾ |
|---|---|---|
| 1 | 2 | 3 |
| 1. | 9716 | ਸ੍ਰੀ ਰਘਬੀਰ ਸਿੰਘ ਪੁੱਤਰ ਸ੍ਰੀ ਮਹਿੰਦਰ ਸਿੰਘ, ਪਿੰਡ ਤਰਫ ਕੁੰਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |
| 2. | 9717 | ਸ੍ਰੀ ਨਾਗਰ ਸਿੰਘ ਪੁੱਤਰ ਸ੍ਰੀ ਮਹਿੰਦਰ ਸਿੰਘ, ਪਿੰਡ ਤਰਫ ਕੁੰਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |

| 1 | 2 | 3 |
|---|---|---|
| 3. | 9815 | ਸ਼੍ਰੀ ਜੱਟ ਪੁੱਤਰ ਸ਼੍ਰੀ ਹੀਰਾ, ਪਿੰਡ ਤਰਫ ਕੁੱਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |
| 4. | 9867 | ਸ਼੍ਰੀ ਪ੍ਰੀਤਮ ਪੁੱਤਰ ਸ਼੍ਰੀ ਨੰਦ, ਪਿੰਡ ਕੁੱਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |
| 5. | 9930 | ਸ਼੍ਰੀ ਜੈ ਭਗਵਾਨ ਪੁੱਤਰ ਸ਼੍ਰੀ ਲੱਛਮਣ ਦਾਸ, |
| 6. | 10016 | ਸ਼੍ਰੀ ਕੇਦਾਰ ਨਾਥ ਪੁੱਤਰ ਸ਼੍ਰੀ ਮੁਲਾ, ਪਿੰਡ ਕੁੱਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |
| 7. | 10033 | ਸ਼੍ਰੀ ਅਮਰ ਸਿੰਘ, ਪੁੱਤਰ ਸ਼੍ਰੀ ਭਗਵਾਨ ਸਿੰਘ, ਪਿੰਡ ਕੁੱਬੜਾ ਤਹਿਸੀਲ ਖਰੜ, ਜ਼ਿਲ੍ਹਾ ਰੋਪੜ, |
| 8. | 10053 | ਸ਼੍ਰੀ ਮੁਨਸ਼ੀ ਪੁੱਤਰ ਸ਼੍ਰੀ ਨੰਦ ਸਿੰਘ, ਪਿੰਡ ਕੁੱਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |
| 9. | 10056 | ਸ਼੍ਰੀ ਕਰਨੈਲ ਸਿੰਘ ਪੁੱਤਰ ਮਾੜਾ ਸਿੰਘ ਪਿੰਡ ਕੁੱਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |
| 10. | 10085 | ਸ਼੍ਰੀ ਬਲਵੰਤ ਸਿੰਘ ਪੁੱਤਰ ਸ਼੍ਰੀ ਰਾਮ ਸਿੰਘ, ਪਿੰਡ ਕੁੱਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |
| 11. | 10092 | ਸ਼੍ਰੀ ਦਲੀਪ ਸਿੰਘ ਪੁੱਤਰ ਸ਼੍ਰੀ ਬਲਵੰਤ ਸਿੰਘ, ਪਿੰਡ ਕੁੱਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |
| 12. | 10132 | ਸ਼੍ਰੀ ਬਾਬੂ ਸਿੰਘ ਪੁੱਤਰ ਸ਼੍ਰੀ ਇੰਦਰ ਸਿੰਘ, ਪਿੰਡ ਕੁੱਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |
| 13. | 10135 | ਸ਼੍ਰੀ ਸੀਤਲ ਸਿੰਘ ਪੁੱਤਰ ਸ਼੍ਰੀ ਹਰਦਿੱਤ ਸਿੰਘ, ਪਿੰਡ ਕੁੱਬੜਾ, ਤਹਿਸੀਲ ਖਰੜ ਜ਼ਿਲ੍ਹਾ ਰੋਪੜ । |
| 14. | 10136 | ਸ਼੍ਰੀ ਬਾਬੂ ਸਿੰਘ ਪੁੱਤਰ ਸ਼੍ਰੀ ਹਰਦਿੱਤ ਸਿੰਘ, ਪਿੰਡ ਕੁੱਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |

| 1 | 2 | 3 |
|---|---|---|
| 15. | 10144 | ਸ਼੍ਰੀ ਛੋਟਾ ਸਿੰਘ ਪੁੱਤਰ ਸ਼੍ਰੀ ਭਾਗ ਸਿੰਘ, ਪਿੰਡ ਕੁੱਬੜਾ, ਤਹਿਸੀਲ ਖਰੜ ਜ਼ਿਲ੍ਹਾ ਰੋਪੜ । |
| 16. | 10149 | ਸ਼੍ਰੀ ਗੁਰਦੇਵ ਸਿੰਘ ਪੁੱਤਰ ਸ਼੍ਰੀ ਕੇਹਰ ਸਿੰਘ, ਪਿੰਡ ਕੁੱਬੜਾ ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |
| 17. | 10172 | ਸ਼੍ਰੀਮਤੀ ਜਸਵੰਤ ਕੌਰ ਪਤਨੀ ਸ਼੍ਰੀ ਸਾਧੂ ਸਿੰਘ, ਪਿੰਡ ਕੁੱਬੜਾ, ਤਹਿਸੀਲ ਖਰੜ ਜ਼ਿਲ੍ਹਾ ਰੋਪੜ । |
| 18. | 10176 | ਸ਼੍ਰੀ ਅਜੈਬ ਸਿੰਘ ਪੁੱਤਰ ਸ਼੍ਰੀ ਸਰਵਨ ਸਿੰਘ, ਪਿੰਡ ਕੁੱਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |
| 19. | 10179 | ਸ਼੍ਰੀ ਅਮਰ ਸਿੰਘ ਪੁੱਤਰ ਸ਼੍ਰੀ ਲੱਛਮਣ ਸਿੰਘ, ਪਿੰਡ ਕੁੱਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |
| 20. | 10184 | ਸ਼੍ਰੀ ਬੰਤ ਸਿੰਘ ਪੁੱਤਰ ਸ਼੍ਰੀ ਮਾੜਾ ਸਿੰਘ, ਪਿੰਡ ਕੁੱਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |
| 21. | 10197 | ਸ਼੍ਰੀ ਸੰਤੋਖ ਸਿੰਘ, ਪੁੱਤਰ ਸ਼੍ਰੀ ਨਾਨਕ ਸਿੰਘ, ਪਿੰਡ ਕੁੱਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |
| 22. | 10208 | ਸ਼੍ਰੀ ਹਰਬੰਸ ਸਿੰਘ ਪੁੱਤਰ ਸ਼੍ਰੀ ਦਲੀਪ ਸਿੰਘ, ਪਿੰਡ ਕੁੱਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |
| 23. | 10214 | ਸ਼੍ਰੀ ਅਜੈਬ ਸਿੰਘ ਪੁੱਤਰ ਸ਼੍ਰੀ ਮਾੜਾ ਸਿੰਘ, ਪਿੰਡ ਕੁੱਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |
| 24. | 10247 | ਸ਼੍ਰੀ ਬਚਨਾ ਪੁੱਤਰ ਸ਼੍ਰੀ ਬਿਸਾਖੀ, ਪਿੰਡ ਕੁੱਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |

| 1 | 2 | 3 |
|---|---|---|
| 25. | 10254 | ਸ੍ਰੀ ਅਮਰੀਕ ਸਿੰਘ ਪੁੱਤਰ ਸ੍ਰੀ ਮਾੜਾ ਸਿੰਘ, ਪਿੰਡ ਕੁੰਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |
| 26. | 10259 | ਸ੍ਰੀ ਬਚਨ ਸਿੰਘ ਪੁੱਤਰ ਸ੍ਰੀ ਸਾਵਨ ਸਿੰਘ, ਪਿੰਡ ਕੁੰਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |
| 27. | 10262 | ਸ੍ਰੀਮਤੀ ਸਾਹਿਬ ਦੇਵੀ ਪੱਤਨੀ ਸ੍ਰੀ ਗੰਡਾ ਸਿੰਘ, ਪਿੰਡ ਕੁੰਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |
| 28. | 10263 | ਸ੍ਰੀਮਤੀ ਚੰਦਰ ਕਾਂਤਾ ਵਿਧਵਾ ਸ੍ਰੀ ਹਰੀ ਚੰਦ, ਪਿੰਡ ਕੁੰਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |
| 29. | 10268 | ਸ੍ਰੀ ਕੇਸ਼ੋ ਰਾਮ, ਪੁੱਤਰ ਕੋੜਾ, ਪਿੰਡ ਕੁੰਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |
| 30. | 10316 | ਸ੍ਰੀਮਤੀ ਬਿਸ਼ਨ ਕੌਰ, ਵਿਧਵਾ ਸ੍ਰੀ ਜੀਵਨ ਸਿੰਘ ਪਿੰਡ ਕੁੰਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |
| 31. | 10326 | ਸ੍ਰੀ ਸਾਧੂ ਸਿੰਘ ਪੁੱਤਰ ਸ੍ਰੀ ਈਸ਼ਰ ਸਿੰਘ, ਪਿੰਡ ਕੁੰਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |
| 32. | 10370 | ਸ੍ਰੀਮਤੀ ਅਮਰ ਕੌਰ, ਪੁੱਤਰੀ ਸ੍ਰੀ ਸੰਤੂ ਪਿੰਡ ਕੁੰਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |
| 33. | 10371 | ਸ੍ਰੀ ਅਮਰ ਸਿੰਘ ਪੁੱਤਰ ਸ੍ਰੀ ਸੰਤੂ ਪਿੰਡ ਕੁੰਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |
| 34. | 10373 | ਸ੍ਰੀਮਤੀ ਦ੍ਰੋਪਤੀ ਪੱਤਨੀ ਸ੍ਰੀ ਪ੍ਰੀਤਮ ਸਿੰਘ, ਪਿੰਡ ਕੁੰਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |
| 35. | 10425 | ਸ੍ਰੀ ਪ੍ਰੀਤਮ ਸਿੰਘ, ਪੁੱਤਰ ਸ੍ਰੀ ਚੇਤ ਰਾਮ, ਪਿੰਡ ਕੁੰਬੜਾ ਤਹਿਸੀਲ ਖਰੜ, ਜ਼ਿਲ੍ਹਾ ਰੋਪੜ । |

| 1 | 2 | 3 |
|---|---|---|
| 36. | 10430 | ਸ਼੍ਰੀ ਉਮਰਾਓ ਸਿੰਘ ਪੁਤਰ ਸ਼੍ਰੀ ਗੁਰਦਿਆਲ ਸਿੰਘ, ਪਿੰਡ ਕੁੰਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ। |
| 37. | 10449 | ਸ਼੍ਰੀ ਧਰਮ ਸਿੰਘ ਉਰਫ ਧਨੀ ਪੁੱਤਰ ਸ਼੍ਰੀ ਕਿਸ਼ਨ ਸਿੰਘ, ਪਿੰਡ ਕੁੰਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ। |
| 38. | 10452 | ਸ਼੍ਰੀ ਉਜਾਗਰ ਸਿੰਘ, ਪੁੱਤਰ ਸ਼੍ਰੀ ਮਹਿੰਦਰ ਸਿੰਘ, ਪਿੰਡ ਤਰਫ ਕੁੰਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ। |
| 39. | 10507 | ਸ਼੍ਰੀ ਕਰੋੜਾ ਸਿੰਘ, ਪੁੱਤਰ ਸ਼੍ਰੀ ਕਾਕਾ ਸਿੰਘ, ਪਿੰਡ ਕੁੰਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ। |
| 40. | 10505 | ਸ਼੍ਰੀ ਇੰਦਰ ਸਿੰਘ ਉਰਫ ਮਨੀ ਰਾਮ, ਪਿੰਡ ਕੁੰਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ। |
| 41. | 10422 | ਸ਼੍ਰੀ ਸਰਦਾਰਾ ਸਿੰਘ, ਪੁੱਤਰ ਹਜ਼ਾਰਾ ਸਿੰਘ, ਪਿੰਡ ਕੁੰਬੜਾ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ। |

**ਸ੍ਰੀ ਰਮੇਸ਼ ਦੱਤ ਸ਼ਰਮਾ** : ਮਾਨਯੋਗ ਸਪੀਕਰ ਸਾਹਿਬ, ਜਿਸ ਵੇਲੇ ਉਨ੍ਹਾਂ ਦੀ ਜ਼ਮੀਨ ਐਕਵਾਇਰ ਕੀਤੀ ਸੀ ਔਰ ਐਪਲੀਕੇਸ਼ਨਜ਼ ਲਈਆਂ ਗਈਆਂ ਸਨ ਤਾਂ ਉਸ ਵੇਲੇ ਇਹ ਚਾਰ ਕਨਾਲ ਵਾਲਾ ਕਰਾਈਟੇਰੀਆ ਨਹੀਂ ਸੀ ਉਨ੍ਹਾਂ ਦੀਆਂ ਐਪਲੀਕੇਸ਼ਨਾਂ ਲਈਆਂ ਗਈਆਂ ਸਨ ਪਰ ਬਾਅਦ ਵਿਚ ਪਾਲਿਸੀ ਬਦਲ ਦਿੱਤੀ। ਇਸ ਕਰਕੇ ਇਸ ਵਿਚ ਉਨ੍ਹਾਂ ਦਾ ਕੋਈ ਕਸੂਰ ਨਹੀਂ ਹੈ। ਕੀ ਮੰਤਰੀ ਜੀ ਦੱਸਣਗੇ ਕਿ ਜਿਨ੍ਹਾਂ ਦੀ ਚਾਰ ਕਨਾਲ ਦੀ ਜ਼ਮੀਨ ਹੈ, ਉਨ੍ਹਾਂ ਨੂੰ ਬਤੌਰ ਕੰਪਨਸੇਸ਼ਨ ਪਲਾਟ ਦੇਣ ਦੀ ਤਜਵੀਜ਼ ਹੈ ਅਤੇ ਕੀ ਇਸ ਨੂੰ ਵਿਚਾਰਿਆ ਜਾਵੇਗਾ ?

**ਮੰਤਰੀ** : ਜਦੋਂ ਜ਼ਮੀਨ ਅੰਕੁਵਾਇਰ ਕੀਤੀ ਸੀ ਤਾਂ ਉਸ ਸਮੇਂ ਗੌਰਮਿੰਟ ਦੀ ਕੋਈ ਪਾਲਿਸੀ ਨਹੀਂ ਸੀ ਕਿ ਉਨ੍ਹਾਂ ਨੂੰ ਕਿੰਨੀ ਜ਼ਮੀਨ ਦਿੱਤੀ ਜਾਵੇਗੀ ਲੇਕਿਨ ਬਾਅਦ ਵਿਚ ਗੌਰਮਿੰਟ ਨੇ ਫੈਸਲਾ ਕੀਤਾ ਕਿ ਜਿਸ ਦੀ ਚਾਰ ਕਨਾਲ ਤੋਂ ਘੱਟ ਜ਼ਮੀਨ ਹੋਵੇਗੀ, ਜੇ ਉਸ ਦੀ ਉਥੇ ਕੋਈ ਮਕਾਨ ਜਾਂ ਜਾਇਦਾਦ ਬਣੀ ਹੋਵੇਗੀ, ਉਸ ਨੂੰ ਜ਼ਰੂਰ ਪਲਾਟ ਦਿੱਤਾ ਜਾਵੇਗਾ।

ਸ੍ਰੀ ਰਮੇਸ਼ ਦੱਤ ਸ਼ਰਮਾ . ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਪਿੰਡ ਕੁੰਬੜਾ ਵਿਚ ਗਏ ਸੀ ਔਰ ਉਨ੍ਹਾਂ ਲੋਕਾਂ ਦੀਆਂ ਤਕਲੀਫਾਂ ਸੁਣੀਆਂ ਸਨ । ਉਥੇ ਇਨ੍ਹਾਂ ਦੇ ਨਾਲ ਸਰਦਾਰ ਹਰਨੇਕ ਸਿੰਘ ਵੀ ਮੌਜੂਦ ਸਨ । ਉਥੇ ਇਨ੍ਹਾਂ ਨੇ ਐਸ਼ੋਰੈਂਸ ਦਿੱਤੀ ਸੀ ਕਿ ਤੁਹਾਡੀਆਂ ਮੰਗਾਂ ਬੜੀਆਂ ਜਾਇਜ਼ ਹਨ ਕਿਉਂਕਿ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਬੜੇ ਆਦਮੀਆਂ ਨਾਲੋਂ ਛੋਟੇ ਆਦਮੀਆਂ ਨੂੰ ਰਿਲੀਫ਼ ਦੇਣਾ ਜ਼ਿਆਦਾ ਪਸੰਦ ਕਰਦੀ ਹੈ । ਜਿਸ ਆਦਮੀ ਦੀ ਚਾਰ ਕਨਾਲ ਜ਼ਮੀਨ ਚਲੀ ਜਾਵੇ ਉਸ ਨੂੰ ਛੋਟਾ-ਮੋਟਾ ਪਲਾਟ ਦੇਣ ਬਾਰੇ ਜੋ ਐਸ਼ੋਰੈਂਸ ਦਿੱਤੀ ਗਈ ਸੀ, ਕੀ ਉਸ ਨੂੰ ਪੂਰਾ ਕਰਨ ਦੀ ਮੰਤਰੀ ਜੀ ਇਸ ਹਾਊਸ ਦੇ ਅੰਦਰ ਐਸ਼ੋਰੈਂਸ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਪਤਾ ਨਹੀਂ ਕਿਥੋਂ ਸਮਝ ਲਿਆ ਕਿ ਮੈਂ ਐਸ਼ੋਰੈਂਸ ਦੇ ਕੇ ਆਇਆ ਸੀ । ਮੈਂ ਦੇਖਿਆ.....

ਸ੍ਰੀ ਰਮੇਸ਼ ਦੱਤ ਸ਼ਰਮਾ : ਸਪੀਕਰ ਸਾਹਿਬ, ਮੈਨੂੰ ਪਤਾ ....

**Mr. Speaker** : Do not interrupt.

**ਮੰਤਰੀ** : ਜੋ ਰੂਲਾਂ ਦੇ ਮੁਤਾਬਿਕ ਬਣਦਾ ਹੈ, ਉਹ ਹੱਕ ਉਨ੍ਹਾਂ ਨੂੰ ਦਿੱਤਾ ਜਾਵੇਗਾ ।

**ਸ੍ਰੀ ਰਮੇਸ਼ ਦੱਤ ਸ਼ਰਮਾ** : ਮੈਂ ਰੂਲਜ਼ ਦੇ ਮੁਤਾਬਿਕ ਹੀ ਕਹਿ ਰਿਹਾ ਹਾਂ । ਰੂਲਾਂ ਦੇ ਮੁਤਾਬਿਕ ਉਨ੍ਹਾਂ ਲੋਕਾਂ ਨੂੰ ਪਲਾਟ ਦੇਣਾ ਸੀ ਪਰ ਹੁਣ ਉਹ ਪਾਲਿਸੀ ਚੇਂਜ ਹੋ ਗਈ ਹੈ ਕਿ ਜਿਸ ਵਿਅਕਤੀ ਦੀ ਜ਼ਮੀਨ ਚਾਰ ਕਨਾਲ ਤੋਂ ਘੱਟ ਲਈ ਹੈ, ਉਸ ਨੂੰ ਪਲਾਟ ਨਹੀਂ ਦੇਣਾ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਦੀ ਜ਼ਮੀਨ ਚਾਰ ਕਨਾਲ ਤੋਂ ਘੱਟ ਹੈ, ਉਹ ਕਿੰਨੇ ਵੀ ਹਨ, ਉਨ੍ਹਾਂ ਨੂੰ ਕੰਪਨਸੇਸ਼ਨ ਦੇਣ ਵਾਸਤੇ ਦੁਬਾਰਾ ਗੌਰ ਕੀਤਾ ਜਾ ਸਕਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਪਾਲਿਸੀ ਬੜੀ ਕਲੀਅਰ ਹੈ ਕਿ ਜਿਸ ਦੀ ਜ਼ਮੀਨ ਚਾਰ ਕਨਾਲ ਤੋਂ ਘੱਟ ਹੈ, ਜੇਕਰ ਉਥੇ ਮਕਾਨ ਬਣਾਇਆ ਹੋਇਆ ਸੀ ਤਾਂ ਬੜਾ ਕਲੀਅਰ ਦੱਸਿਆ ਹੈ ਕਿ ਉਨ੍ਹਾਂ ਨੂੰ ਜ਼ਰੂਰ ਪਲਾਟ ਦਿੱਤਾ ਜਾਏਗਾ ।

**श्रीमती लक्ष्मी कांता चावला** : अध्यक्ष महोदय, मैं मन्त्री जी से जानना चाहती हूं कि जिन लोगों को प्लाट देने के लिये चाहे वह छोटा है या बड़ा, उन से अरनैस्ट मनी ले ली परन्तु अरनैस्ट मनी लेने के बाद जो नई नीति है कि जिन की चार कनाल से कम जमीन ली, उन को पलाट नहीं देना, क्या यह पूंजीपतियों या बड़े जमींदारों को लाभ पहुंचाने के लिये तो नहीं ?

ਸ੍ਰੀ ਸਪੀਕਰ : ਮੈਂ ਪੁੱਛਣਾ ਚਾਹੁੰਦਾ ਹਾਂ ਕਿ 'ਅਰਨੈਸਟ' ਦਾ ਹਿੰਦੀ ਵਿਚ ਤਰਜਮਾਂ ਕੀ ਹੈ ?

**श्रीमती लक्ष्मी कांता चावला** . अरनैस्ट का अनुवाद है, समझौता राशी । पंजाबी में बयाना होता है । हिन्दी में समझौता राशी के अनुसार उन्हें जमीन देंगे या नहीं ?

**ਸ੍ਰੀ ਸਪੀਕਰ** : ਹਾਂ ਜੀ ਮੰਤਰੀ ਜੀ ਜਵਾਬ ਦਿਉ ਜੋ ਸਮਝੌਤਾ ਹੋਇਆ ਸੀ ।

**श्रीमती लक्ष्मी कांता चावला** : मैं कल वाला भी बता देती हूं कि पंजाबी में 'अडीशनल' को वधीक कहते हैं ।

**ਮੰਤਰੀ**. ਸਪੀਕਰ ਸਾਹਿਬ, ਮੈਂ ਚਾਹਾਂਗਾ ਕਿ ਇਹ ਜਰਾ ਕਲੀਅਰ ਕਰ ਦੇਣ ਤਾਂ ਚੰਗੀ ਗੱਲ ਹੈ, ਤੁਸੀਂ ਵੀ ਨਹੀਂ ਸਮਝੇ ਤੇ ਮੈਂ ਵੀ ਨਹੀਂ ।

**ਸ੍ਰੀ ਸਪੀਕਰ** : ਤੁਸੀਂ ਇਨ੍ਹਾਂ ਕੋਲੋਂ ਵਾਰ-ਵਾਰ ਸੁਣਨਾ ਚਾਹੁੰਦੇ ਹ ।

**श्रीमती लक्ष्मी कांता चावला** : मैं यह निवेदन कर रही थी कि जिन की चार कनाल से जमीन कम है उन को पलाट देना है और उन से समजौता राशी ले ली । अब आप ने उस पालिसी को बदल दिया है । क्या पूजीपतियों और बड़े जमीदारों को लाभ पहुचाने के लिये ऐसा किया गया ?

**ਮੰਤਰੀ** ਸਪੀਕਰ ਸਾਹਿਬ, ਜਿਹੜੀ ਭੈਣ ਜੀ ਨੇ ਗੱਲ ਕੀਤੀ ਹੈ, ਕਈ ਕੇਸਾਂ ਵਿੱਚ ਇਸ ਤਰ੍ਹਾਂ ਹੋਇਆ ਹੈ ਕਿ ਕਿਸੇ ਜਿਮੀਂਦਾਰ ਦੀ ਜ਼ਮੀਨ ਉਥੇ 100 ਏਕੜ ਸੀ, ਉਸ ਦੀ ਚਾਰ ਕਲਾਨ ਤੋਂ ਘੱਟ ਜ਼ਮੀਨ ਲੈ ਲਈ, ਬਾਕੀ ਜ਼ਮੀਨ ਬਚ ਗਈ । ਇਸ ਤਰ੍ਹਾਂ ਨਾਲ ਤਿੰਨ ਕਨਾਲ, ਚਾਰ ਕਨਾਲ ਜ਼ਮੀਨ ਅਲਾਟੀ ਦੀ ਆ ਗਈ, ਉਸ ਨੂੰ ਜ਼ਰੂਰੀ ਨਹੀਂ ਕਿ ਕੰਸਿਡਰ ਕੀਤਾ ਜਾਵੇ, ਕਿਉਂਕਿ ਉਹ ਗਰੀਬ ਤਾਂ ਹੈ ਨਹੀਂ ।

**ਸ੍ਰੀ ਬਲਦੇਵ ਸਿੰਘ ਬਲਮਗੜ੍ਹ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀ ਮੰਤਰੀ ਜੀ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਤਾਂ ਇਨ੍ਹਾਂ ਦੀ ਗੱਲ ਮੰਨ ਲਈ ਕਿ ਕਿਸੇ ਦੀ 100 ਏਕੜ ਵਿਚੋਂ ਚਾਰ ਕਲਾਨ ਜਾਂ ਦੋ ਕਲਾਨ ਜ਼ਮੀਨ ਆ ਗਈ ਤਾਂ ਉਸ ਨੂੰ ਪਲਾਟ ਨਾ ਦਿਉ ਲੇਕਿਨ ਜੇ ਕਿਸੇ ਦੀ ਇਕ ਕਨਾਲ ਜ਼ਮੀਨ ਸੀ ਅਤੇ ਉਸ ਨੇ ਅਰਨੈਸਟ ਮਨੀ ਦੇ ਦਿੱਤੀ ਤਾਂ ਅਜਿਹੇ ਕੇਸ ਵਿਚ ਜਿਹੜੇ ਰੂਲ ਬਣਾਏ ਗਏ ਹਨ, ਕੀ ਉਨ੍ਹਾਂ ਵਿਚ ਸੰਵਿਧਾਨਿਕ ਸੋਧ ਨਹੀਂ ਹੋ ਸਕਦੀ ? ਗਰੀਬਾਂ ਵਾਸਤੇ ਸੋਧ ਤਾਂ ਕੀਤੀ ਜਾਣੀ ਚਾਹੀਦੀ ਹੈ ।

**ਸ੍ਰੀ ਸਪੀਕਰ** : ਇਹ ਕੋਈ ਸਵਾਲ ਨਹੀਂ ਹੈ । He has already given the clear policy of the Government. Next question. (interruption) That is done. Next question.

**Shri Baldev Singh Balamgarh** : Speaker Sahib, ....

**Mr. Speaker** : You are not allowed. He has given the policy clearly.

---

**ਪਿੰਡ ਕੁੰਬੜਾ ਵਿਚ ਸਮਸ਼ਾਨ ਘਾਟ ਲਈ ਜ਼ਮੀਨ ਦੀ ਅਲਾਟਮੈਂਟ**

*2483. 1. ਸਰਦਾਰ ਹਰਨੇਕ ਸਿੰਘ ਘੜੂੰਆਂ } (ਸ੍ਰੀ ਰਮੇਸ਼ ਦੱਤ

2. ਕਾਮਰੇਡ ਬਲਦੇਵ ਸਿੰਘ ਬਲਮਗੜ੍ਹ

ਸ਼ਰਮਾਂ ਵੱਲੋਂ ਪੁੱਛਿਆ ਗਿਆ): ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਫੇਜ਼-IX, ਮੁਹਾਲੀ ਵਿਚ ਜ਼ਮੀਨ ਜਿਹੜੀ ਪਿੰਡ ਕੁੰਬੜਾ ਦੇ ਵਸਨੀਕਾਂ ਦੁਆਰਾ ਸ਼ਮਸ਼ਾਨ ਘਾਟ ਵਜੋਂ ਵਰਤੀ ਜਾ ਰਹੀ ਸੀ, ਸਰਕਾਰ ਨੇ ਪ੍ਰਾਪਤ ਕਰ ਲਈ ਹੈ ਅਤੇ ਸ਼ਮਸ਼ਾਨ ਘਾਟ ਲਈ ਬਦਲਵੀਂ ਜਗ੍ਹਾ ਪਿੰਡ ਤੋਂ ਬਹੁਤ ਦੂਰ ਹੈ ਅਤੇ ਅਣ-ਵਰਤੀ ਪਈ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਸਰਕਾਰ ਦਾ ਸ਼ਮਸ਼ਾਨ ਘਾਟ ਲਈ ਉਕਤ ਪਿੰਡ ਦੇ ਨੇੜੇ ਤੇੜੇ ਹੀ ਕੋਈ ਹੋਰ ਢੁਕਵੀਂ ਥਾਂ ਅਲਾਟ ਕਰਨ ਦਾ ਵਿਚਾਰ ਹੈ ?

**Shri Bal Mukand Sharma**: Sir, the land in Phase-IX, Mohali which was being used as a cremation ground by the residents of village Kumbra has been acquired by the Govt. and alternative site for the same has been acquired and earmarked. It is incorrect that the site is far away from the village. The site is lying unused. The Govt. do not propose to allot some other site for the purpose.

**ਸ੍ਰੀ ਰਮੇਸ਼ ਦੱਤ ਸ਼ਰਮਾ**: ਮਾਨਯੋਗ ਸਪੀਕਰ ਸਾਹਿਬ, ਇਕ ਤਾਂ ਉਹ ਪਿੰਡ ਉਜੜ ਗਿਆ ਔਰ ਦੂਸਰਾ ਪਿੰਡ ਕੁੰਬੜਾ ਦੀ ਜੋ ਜ਼ਮੀਨ ਪਿੰਡ ਦੇ ਲੋਕਾਂ ਵਲੋਂ ਸ਼ਮਸ਼ਾਨਘਾਟ ਦੇ ਤੌਰ ਤੇ ਵਰਤੀ ਜਾਂਦੀ ਸੀ, ਉਹ ਇਨ੍ਹਾਂ ਨੇ ਐਕਆਇਰ ਕਰ ਲਈ ਅਤੇ ਹੁਣ ਇਹ ਕਹਿੰਦੇ ਹਨ ਕਿ ਉਹ ਜਗ੍ਹਾਂ ਪਿੰਡ ਤੋਂ ਬਹੁਤ ਦੂਰ ਨਹੀਂ ਜਦਕਿ ਉਹ ਜਗ੍ਹਾ ਪਿੰਡ ਤੋਂ 2 ਕਿਲੋਮੀਟਰ ਦੂਰ ਹੈ। ਸ਼ਹਿਰਾਂ ਵਿੱਚ ਤਾਂ ਇਹੋ ਜਿਹੀ ਥਾਂ ਤੇ ਜਾਣ ਲਈ ਸਾਧਨ ਹਨ ਪਰ ਪਿੰਡਾਂ ਵਿਚ ਪੈਦਲ ਚਲ ਕੇ ਜਾਣਾ ਪੈਂਦਾ ਹੈ ਔਰ ਇਹ 2 ਕਿਲੋਮੀਟਰ ਪਿੰਡਾਂ ਵਿਚ ਬਹੁਤ ਦੂਰ ਹੈ, ਜਿਥੇ ਲੋਕਾਂ ਨੂੰ ਪੈਦਲ ਜਾਣਾ ਪੈਂਦਾ ਹੈ ਔਰ ਫਿਰ ਰਸਤਾ ਵੀ ਕੱਚਾ ਹੈ, ਕੋਈ ਸੜਕ ਵੀ ਨਹੀਂ ਹੈ। ਇਕ ਤਾਂ ਪਿੰਡ ਦੀ ਜ਼ਮੀਨ ਐਕੁਆਇਰ ਕਰ ਲਈ ਔਰ ਫਿਰ ਸ਼ਮਸ਼ਾਨਘਾਟ ਵਾਸਤੇ 2 ਕਿਲੋਮੀਟਰ ਦੀ ਦੂਰੀ ਤੇ ਉਨ੍ਹਾਂ ਨੂੰ ਜਗ੍ਹਾ ਦਿੱਤੀ ਹੈ। ਕੀ ਮੰਤਰੀ ਜੀ ਇਸ ਦੇ ਲਈ ਕੋਈ ਨੇੜੇ ਪ੍ਰਬੰਧ ਕਰਨਗੇ ਜਾਂ ਕੋਈ ਪੱਕੀ ਸੜਕ ਵਗੈਰਾ ਲੋਕਾਂ ਨੂੰ ਬਣਾ ਕੇ ਦੇਣਗੇ ਤਾਂ ਕਿ ਉਨ੍ਹਾਂ ਨੂੰ ਇਸ ਕੰਮ ਦੇ ਲਈ ਸਹੂਲਤ ਹੋ ਸਕੇ ?

**ਮੰਤਰੀ**: ਸਪੀਕਰ ਸਾਹਿਬ, ਇਹ ਕ੍ਰੀਮੇਸ਼ਨ ਗਰਾਊਂਡ ਦੀ ਜ਼ਮੀਨ ਜੋ ਅਸੀਂ ਐਕੁਆਇਰ ਕੀਤੀ ਹੈ, ਅਤੇ ਜਿਹੜੀ ਦੂਸਰੀ ਸਾਈਟ ਅਸੀਂ ਦਿੱਤੀ ਹੈ, ਉਸ ਦਾ ਫਰਕ ਸਿਰਫ 400 ਮੀਟਰ ਹੈ। ਜਿਹੜੀ ਜ਼ਮੀਨ ਅਸੀਂ ਐਕੁਆਇਰ ਕੀਤੀ ਹੈ, ਉਹ ਪਿੰਡ ਦੇ ਨਾਲ ਪੈਂਦੀ ਹੈ ਅਤੇ ਪਿੰਡ ਤੋਂ 700 ਮੀਟਰ ਦੀ ਦੂਰੀ ਤੇ ਹੈ ਅਤੇ ਜਿਹੜੀ ਜ਼ਮੀਨ ਅਸੀਂ ਪਿੰਡ ਦੇ ਲੋਕਾਂ ਨੂੰ ਕ੍ਰੀਮੇਸ਼ਨ ਗਰਾਊਂਡ ਵਾਸਤੇ ਦਿੱਤੀ ਹੈ, ਉਹ 1100 ਮੀਟਰ ਦੂਰ ਹੈ। ਸਿਰਫ 400 ਮੀਟਰ ਹੋਰ ਤੁਰਨਾ ਪੈਂਦਾ ਹੈ, ਇਹ 400 ਮੀਟਰ ਵੀ ਨਹੀਂ ਜਾ ਸਕਦੇ ਔਰ ਫਿਰ ਕ੍ਰੀਮੇਸ਼ਨ ਗਰਾਊਂਡ ਜੋ ਹੈ, ਉਹ ਪਿੰਡ ਤੋਂ ਇਤਨਾ ਜ਼ਰੂਰ ਦੂਰ ਹੋਣਾ ਚਾਹੀਦਾ ਹੈ।

(ਇਸ ਸਮੇਂ ਮਾਨਯੋਗ ਮੈਂਬਰ ਸ੍ਰੀ ਰਮੇਸ਼ ਦੱਤ ਸ਼ਰਮਾ ਅਤੇ ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ ਜੀ ਸਪਲੀਮੈਂਟਰੀ ਕਰਨ ਲਈ ਖੜੇ ਸਨ)

**Mr. Speaker**: Next question, (interruption) He has given the reply. It is not important. Do not waste time. Next question.

ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ ** ** **

**Mr. Speaker**: I would not allow you. Do not use these words. All expunged.

---

### ਮੇਰਾ ਕਲਾਂ ਵਿਖੇ ਨਹਿਰ ਨੋਮ ਕੈਨਾਲ ਤੇ ਸਪੱਰ ਦੀ ਮੁਰੰਮਤ

*2534. **ਸ੍ਰੀ ਕਿਸ਼ਨ ਚੰਦ ਬੈਂਸ**, ਕੀ ਸਹਿਕਾਰਤਾ ਅਤੇ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਮੇਰਾਂ ਕਲਾਂ ਤੋਂ ਸਹਾਰਨਪੁਰ ਬਰਾਸਤਾ ਨਰੋਟ ਜੈਮਲ ਸਿੰਘ, ਜ਼ਿਲ੍ਹਾ ਗੁਰਦਾਸਪੁਰ ਵਿਖੇ ਨਹਿਰ ਨੋਮ (ਕੈਨਾਲ) ਤੇ ਬਣਾਇਆ ਗਿਆ ਸੱਪਰ ਰੁੜ੍ਹ ਗਿਆ ਹੈ; ਜੇਕਰ ਅਜਿਹਾ ਹੈ, ਇਸ ਮਾਮਲੇ ਵਿਚ ਸਰਕਾਰ ਦੁਆਰਾ ਕੀਤੀ ਗਈ/ ਕੀਤੀ ਜਾਣ ਵਾਲੀ ਕਾਰਵਾਈ ਦੇ ਵੇਰਵੇ ਕੀ ਹਨ ?

**Shri Sajjan Kumar Jakhar**: It is a fact that the spur under question has been partly washed away. Steps are being taken to repair it.

**ਸ੍ਰੀ ਕਿਸ਼ਨ ਚੰਦ ਬੈਂਸ**: ਸਪੀਕਰ ਸਾਹਿਬ, ਇਨ੍ਹਾਂ ਨੇ ਮੇਰੇ ਕੁਐਸਚਨ ਨੂੰ ਡਾਇਵਰਟ ਕਰ ਦਿੱਤਾ ਹੈ। ਜਿਹੜਾ ਮੇਰਾਂ ਕਲਾਂ ਪਿੰਡ ਹੈ, ਉਸ ਦਾ ਸਪੱਰ ਪਿੰਡ ਦੇ ਨਾਲ ਬਣ ਰਿਹਾ ਹੈ ਜਿਹੜਾ ਕਿ ਅੰਸ਼ਿਕ ਰੂਪ ਵਿਚ ਰੁੜ੍ਹ ਗਿਆ ਹੈ ਲੇਕਿਨ ਮੈਂ ਗੱਲ ਉਸ ਦੀ ਨਹੀਂ ਬਲਕਿ ਜਿਹੜਾ ਮੇਰਾ ਕਲਾਂ ਵਿਚ ਧੁੱਸੀ ਬੰਨ੍ਹ ਹੈ, ਉਸ ਦੀ ਗੱਲ ਕਰਨਾ ਚਾਹੁੰਦਾ ਹਾਂ ਕਿ ਉਥੇ 15 ਪਿੰਡਾਂ ਨੂੰ ਬਚਾਉਣ ਦੇ ਲਈ ਗੌਰਮਿੰਟ ਦਾ ਕਰੋੜਾਂ ਰੁਪਿਆ ਖ਼ਰਚ ਹੋ ਗਿਆ ਹੈ, ਉਹ 200 ਫੁੱਟ ਦਾ ਬੰਨ੍ਹ ਹੈ ਜਿਹੜਾ ਵਾਸ਼ ਅਵੇ ਹੋ ਜਾਵੇਗਾ। ਇਹ ਠੀਕ ਹੈ ਕਿ ਤੁਸੀਂ ਉਪਰਾਲਾ ਤਾਂ ਕਰ ਰਹੇ ਹੋ ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਮੇਰਾ ਕਲਾਂ ਦਾ ਸਪੱਰ ਹੈ, ਕੀ ਤੁਸੀਂ ਉਸ ਦੇ ਬਾਰੇ ਤਾਂ ਨਹੀਂ ਸੋਚ ਲਿਆ ਜਦ ਕਿ ਮੈਂ ਧੁੱਸੀ ਬੰਨ੍ਹ ਦੀ ਗੱਲ ਕਰਦਾ ਹਾਂ। ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਉਹ ਜਿਹੜਾ ਧੁੱਸੀ ਬੰਨ੍ਹ ਹੈ, ਉਹ ਬਰਸਾਤ ਵਿੱਚ ਤਾਂ ਨਹੀਂ ਬਣ ਸਕਦਾ, ਕੀ ਬਰਸਾਤਾਂ ਦੇ ਆਉਣ ਤੋਂ ਪਹਿਲਾਂ ਪਹਿਲਾਂ ਉਸ ਬੰਨ੍ਹ ਨੂੰ ਬਣਾਇਆ ਜਾਵੇਗਾ ?

**ਮੰਤਰੀ** ਸਪੀਕਰ ਸਾਹਿਬ, ਮੈਂ ਆਪ ਦੁਆਰਾ ਐਮ. ਐਲ. ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਦੇ ਲਈ 30 ਲੱਖ ਰੁਪਏ ਦਾ ਐਸਟੀਮੇਟ ਬਣ ਚੁੱਕਾ ਹੈ ਔਰ ਡਿਪਟੀ ਕਮਿਸ਼ਨਰ ਦੀ ਮੀਟਿੰਗ ਵਿਚ ਇਸ ਦੀ ਪ੍ਰਾਇਰਟੀ ਫਿਕਸ ਹੋ ਚੁੱਕੀ ਹੈ। ਪਿਛਲੇ ਮਹੀਨੇ 9 ਫਰਵਰੀ ਨੂੰ ਇਹ ਮੀਟਿੰਗ ਹੋਈ ਸੀ ਔਰ ਉਸ ਵਿਚ ਕੁੱਲ 5 ਕਰੋੜ ਰੁਪਿਆ ਇਨ੍ਹਾਂ ਕੰਮਾਂ ਲਈ ਅਲਹਿਦਾ ਰਖਿਆ ਗਿਆ ਸੀ। ਇਸ ਲਈ ਫਲੱਡ ਆਉਣ ਤੋਂ ਪਹਿਲਾਂ ਇਹ ਕੰਮ ਪੂਰਾ ਕਰਨ ਦੀ ਕੋਸ਼ਿਸ਼ ਕੀਤੀ ਜਾਵੇਗੀ।

---

**Expunged as ordered by the Chair.

**ਸ੍ਰੀ ਹੰਸ ਰਾਜ ਜੋਸ਼ਨ**. ਸਪੀਕਰ ਸਾਹਿਬ, ਸਤਲੁਜ ਦਰਿਆ ਜਿਹੜਾ ਫਿਰੋਜ਼ਪੁਰ ਜ਼ਿਲ੍ਹੇ ਵਿਚ ਚਲਦਾ ਹੈ, ਉਸ ਉਤੇ ਪਾਕਿਸਤਾਨ ਵਾਲੇ ਪਾਸੇ ਸਪੱਰ ਲਗਣ ਕਾਰਣ ਸਾਡੇ ਪਾਸੇ ਜ਼ਮੀਨ ਦਾ ਇਕ ਹਜ਼ਾਰ ਕਿੱਲਾ ਪਾਣੀ ਨਾਲ ਰੁੜ੍ਹ ਗਿਆ ਹੈ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਥੇ ਵੀ ਕੋਈ ਸਪੱਰ ਲਗਾ ਦਿੱਤਾ ਜਾਵੇਗਾ ਤਾਂਕਿ ਸਾਡੇ ਇਲਾਕੇ ਦੀ ਜ਼ਮੀਨ ਨਾ ਰੁੜ੍ਹ ਸਕੇ ?

**ਮੰਤਰੀ** ਸਪੀਕਰ ਸਾਹਿਬ, ਇਸ ਦੇ ਲਈ ਇਹ ਅਲਾਹਿਦਾ ਸਵਾਲ ਦੇ ਦੇਣ. ਮੈਂ ਉੱਤਰ ਦੇ ਦੇਵਾਂਗਾ । ਵੈਸੇ ਅਸੀਂ ਜ਼ਿਆਦਾ ਤੋਂ ਜ਼ਿਆਦਾ ਇਸ ਸਾਲ ਹੜ੍ਹਾਂ ਦੀ ਸਥਿਤੀ ਨੂੰ ਠੀਕ ਕਰਨ ਦੀ ਕੋਸ਼ਿਸ਼ ਕਰਾਂਗੇ ।

**ਸ੍ਰੀ ਗੁਰਪਾਲ ਚੰਦ ਸਰੋਆ** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਪਿੰਡ ਨਿਆਣਾ ਦੇ ਨਾਲ ਜਿਹੜਾ ਚੋਅ ਪੈਂਦਾ ਹੈ, ਕੀ ਉਥੇ ਵੀ ਕੋਈ ਬੰਨ੍ਹ ਬਣਾਇਆ ਜਾਵੇਗਾ ? ਇਸ ਚੋਅ ਨਾਲ ਲੋਕਾਂ ਨੂੰ ਬਹੁਤ ਤਕਲੀਫ ਹੁੰਦੀ ਹੈ ।

**ਮੰਤਰੀ**. ਸਪੀਕਰ ਸਾਹਿਬ, ਇਹ ਅਲਹਿਦਾ ਸਵਾਲ ਹੈ ਪਰ ਮੈਂ ਪਹਿਲੇ ਦੱਸ ਚੁੱਕਾ ਹਾਂ ਕਿ ਇਸ ਵਾਸਤੇ ਡਿਪਟੀ ਕਮਿਸ਼ਨਰਜ਼ ਔਰ ਐਮ. ਐਲ. ਏ. ਸਾਹਿਬਾਨ ਨਾਲ ਮੀਟਿੰਗ ਕਰਕੇ ਪ੍ਰਾਇਰਟੀ ਫਿਕਸ ਕੀਤੀ ਜਾ ਚੁੱਕੀ ਹੈ । ਉਸ ਪ੍ਰਾਇਰਟੀ ਲਿਸਟ ਅਨੁਸਾਰ ਕੰਮ ਕਰਨ ਦੀ ਕੋਸ਼ਿਸ਼ ਕੀਤੀ ਜਾਵੇਗੀ ।

**ਸ੍ਰੀ ਜਗਦੀਸ਼ ਸਾਹਨੀ** ਸਪੀਕਰ ਸਾਹਿਬ, 9 ਪਿੰਡ ਐਸੇ ਹਨ, ਮੈਂ ਉਨ੍ਹਾਂ ਦੇ ਨਾਂ ਦੱਸ ਦਿੰਦਾ ਹਾਂ ਪਿੰਡ ਛਾਬਕਰਾ, ਕਾਨਾ, ਜਗਾਰ, ਚਿਟੀ, ਔਗਰਾ, ਮਾਨੀਕਾ ਖਿਜ਼ਾਰ ਪੁਰ, ਜੈਨਪੁਰ, ਟਾਂਡਾ ਅਤੇ ਚਕ ਰਾਮ ਸਹਾਏ, ਜਿਥੇ ਬੰਨ੍ਹ ਬਣਨੇ ਹਨ । 1988 ਦਾ ਇਹ ਧੁੱਸੀ ਬੰਧ ਦਾ ਫੈਸਲਾ ਹੋਇਆਂ ਹੋਇਆ ਹੈ ਪਰ ਹੁਣ ਤਕ ਇਹ ਨਹੀਂ ਬਣ ਸਕਿਆ । ਜਦੋਂ ਫਲੱਡ ਆਉਂਦੇ ਹਨ ਤਾਂ ਇਹ ਸਾਰੇ ਪਿੰਡ ਰੈਸਟ ਆਫ ਪੰਜਾਬ ਨਾਲੋਂ ਟੁੱਟ ਜਾਂਦੇ ਹਨ । ਇਸ ਲਈ ਕੀ ਮਨਿਸਟਰ ਸਾਹਿਬ, ਉਥੇ ਪ੍ਰਾਇਰਟੀ ਫਿਕਸ ਕਰਕੇ ਕੰਮ ਸ਼ੁਰੂ ਕਰਵਾ ਦੇਣਗੇ, ਜੇ ਕਰਵਾਉਣਗੇ ਤਾਂ ਕਦੋਂ ਤਕ ਕਰਵਾ ਦੇਣਗੇ ?

**ਮੰਤਰੀ**. ਸਪੀਕਰ ਸਾਹਿਬ ਮੈਂ ਪਹਿਲੇ ਦਸਿਆ ਹੈ ਕਿ ਇਨ੍ਹਾਂ ਕੰਮਾਂ ਲਈ 5 ਕਰੋੜ ਰੁਪਿਆ ਰਖਿਆ ਗਿਆ ਹੈ ਔਰ ਡਿਪਟੀ ਕਮਿਸ਼ਨਰਜ਼ ਔਰ ਐਮ. ਐਲ. ਏਜ਼. ਦੀ ਮੀਟਿੰਗ ਨਾਲ ਇਸ ਦੀ ਪ੍ਰਾਇਰਟੀ ਫਿਕਸ ਕੀਤੀ ਜਾ ਚੁੱਕੀ ਹੈ । ਪਹਿਲੀ ਅਪ੍ਰੈਲ ਤੋਂ ਬਾਅਦ ਜਦੋਂ ਇਹ ਪੈਸਾ ਮਿਲ ਜਾਵੇਗਾ ਤਾਂ ਅਸੀਂ ਕੋਸ਼ਿਸ਼ ਕਰਾਂਗੇ ਕਿ ਫਲੱਡ ਆਉਣ ਤੋਂ ਪਹਿਲਾਂ ਪਹਿਲਾਂ ਜਿਨ੍ਹਾ ਕੰਮ ਹੋ ਸਕਦਾ ਹੈ, ਕਰ ਦਈਏ ।

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਸਪੱਰ ਰੁੜ੍ਹ ਗਿਆ ਸੀ, ਕੀ ਇਸ ਦੀ ਨੀਂਹ ਸਿਰਫ ਰੇਤ ਤੇ ਹੀ ਰੱਖੀ ਸੀ ?. . (ਹਾਸਾ)

ਸ੍ਰੀ ਸਪੀਕਰ ਇਹ ਉਨ੍ਹਾਂ ਦ ਵੇਲੇ ਨਹੀਂ ਰੱਖੀ ਸੀ ।

---

**ਰਣਜੀਤ ਸਾਗਰ ਡੈਮ**

*2497. ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ: ਕੀ ਸਹਿਕਾਰਤਾ ਅਤੇ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਣਜੀਤ ਸਾਗਰ ਡੈਮ ਦੇ ਕਦੋਂ ਤੱਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ;

(ਅ) ਸਿੰਜਾਈ ਦੇ ਮੰਤਵਾਂ ਲਈ ਕਿੰਨੇ ਏਕੜ ਜ਼ਮੀਨ ਇਸ ਅਧੀਨ ਲਿਆਏ ਜਾਣ ਦੀ ਤਜਵੀਜ਼ ਹੈ ?

**ਸ੍ਰੀ ਸੱਜਨ ਕੁਮਾਰ ਜਾਖੜ:** (ੳ) ਸਤੰਬਰ, 1997 ਤੱਕ ।

(ਅ) 3.48 ਲੱਖ ਹੈਕਟੇਅਰ ।

**ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਗੁਰਦਾਸਪੁਰ ਜ਼ਿਲੇ ਵਿਚ ਜਿਹੜਾ ਪਾਣੀ ਕਿਸਾਨਾਂ ਨੂੰ ਮਿਲਦਾ ਹੈ, ਕੀ ਇਹ ਡੈਮ ਬਣਨ ਪਿਛੋਂ ਇਸ ਦੀ ਮਿਕਦਾਰ ਵਧ ਜਾਏਗੀ ?

**ਮੰਤਰੀ** ਗੁਰਦਾਸਪੁਰ ਜ਼ਿਲ੍ਹੇ ਦਾ ਪਾਣੀ ਵਧਾਉਣ ਦਾ ਸਵਾਲ ਪੈਦਾ ਹੀ ਨਹੀਂ ਹੁੰਦਾ । ਪਾਣੀ ਦੀ ਮਿਕਦਾਰ ਤਾਂ ਉਹੀ ਰਹਿਣੀ ਹੈ ।

**ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ:** ਸਪੀਕਰ ਸਾਹਿਬ, ਗੁਰਦਾਸਪੁਰ ਅਤੇ ਅੰਮ੍ਰਿਤਸਰ—ਮਾਝੇ ਦੇ ਇਲਾਕੇ ਵਿਚ ਕਿੰਨਾ ਵਧ ਪਾਣੀ ਅੱਗੇ ਤੋਂ ਦੇਣਗੇ ?

**ਸ੍ਰੀ ਸਪੀਕਰ.** ਉਨ੍ਹਾਂ ਦੇ ਕਹਿਣ ਦਾ ਮਤਲਬ ਸੀ ਕਿ ਸਾਰੇ ਪੰਜਾਬ ਵਿਚ ਡੀਵਾਈਡ ਕਰ ਦੇਵਾਂਗੇ, ਪਹਿਲੇ ਬਣ ਤਾਂ ਲਵੇ ।

**ਸ੍ਰੀ ਰਮਨ ਕੁਮਾਰ ਭੱਲਾ**. ਸਪੀਕਰ ਸਾਹਿਬ, ਜਿਸ ਵੇਲੇ ਇਹ ਡੈਮ ਬਣ ਜਾਵੇਗਾ ਤਾਂ ਇਹ ਕਿੰਨੇ ਮੈਗਾਵਾਟ ਬਿਜਲੀ ਪੈਦਾ ਕਰੇਗਾ ?

**ਮੰਤਰੀ** ਸਰ, 600 ਮੈਗਾਵਾਟ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 2432**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਸਵਾਲ ਪੁੱਛਿਆ ਨਹੀਂ ਗਿਆ)

---

## ਰਿਟਾਇਰ ਹੋਏ ਅਧਿਆਪਕਾਂ ਨੂੰ ਪੈਨਸ਼ਨਾਂ ਦੀ ਅਦਾਇਗੀ

*2402, **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** ਕੀ ਸਿੱਖਿਆ ਅਤੇ ਭਾਸ਼ਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਰਾਜ ਵਿਚ ਪ੍ਰਾਈਵੇਟ ਪ੍ਰਬੰਧ ਹੇਠਲੇ ਮਾਨਤਾ ਪ੍ਰਾਪਤ ਸਕੂਲਾਂ ਦੇ ਰਿਟਾਇਰ ਹੋਏ ਅਜਿਹੇ ਅਧਿਆਪਕਾਂ ਦੀ ਗਿਣਤੀ ਕਿੰਨੀ ਹੈ, ਜਿਨ੍ਹਾਂ ਨੂੰ ਪੈਨਸ਼ਨ ਸਕੀਮ ਅਧੀਨ 31 ਦਸੰਬਰ, 1994 ਤੱਕ ਲਾਭ ਪ੍ਰਾਪਤ ਹੋਇਆ ਹੈ;

(ਅ) ਕੀ ਅਜਿਹੇ ਸਾਰੇ ਅਧਿਆਪਕ ਪੈਨਸ਼ਨ ਲੈ ਰਹੇ ਹਨ; ਜੇਕਰ ਅਜਿਹਾ ਹੋਵੇ, ਤਾਂ ਕਦੋਂ ਤੋਂ; ਜੇਕਰ ਨਹੀਂ ਤਾਂ ਅਜਿਹੇ ਅਧਿਆਪਕਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ, ਜਿਨ੍ਹਾਂ ਦੀ ਪੈਨਸ਼ਨ ਅਜੇ ਮੰਨਜ਼ੂਰ ਨਹੀਂ ਕੀਤੀ ਗਈ ਹੈ;

(ੲ) ਬਾਕੀ ਰਹਿੰਦੇ ਰਿਟਾਇਰ ਹੋਏ ਅਧਿਆਪਕਾਂ ਦੁਆਰਾ ਕਦੋਂ ਤੱਕ ਪੈਨਸ਼ਨ ਪ੍ਰਾਪਤ ਕਰ ਲੈਣ ਦੀ ਸੰਭਾਵਨਾ ਹੈ ?

**ਸਰਦਾਰ ਲਖਮੀਰ ਸਿੰਘ ਰੰਧਾਵਾ**: (ੳ) ਰਾਜ ਵਿੱਚ ਪ੍ਰਾਈਵੇਟ ਪ੍ਰਬੰਧ ਹੇਠਲੇ ਮਾਨਤਾ ਪ੍ਰਾਪਤ ਸਕੂਲਾਂ ਦੇ 957 ਅਧਿਆਪਕਾਂ ਨੂੰ ਪੈਨਸ਼ਨ ਸਕੀਮ ਅਧੀਨ 31 ਦਸੰਬਰ, 1994 ਤੱਕ ਲਾਭ ਪ੍ਰਾਪਤ ਹੋਇਆ ਹੈ ।

(ਅ) 345 ਅਧਿਆਪਕਾਂ ਨੂੰ 5 ਫ਼ਰਵਰੀ, 1994 ਤੋਂ 7 ਮਾਰਚ, 1995 ਤੱਕ ਪੈਨਸ਼ਨ ਦਿੱਤੀ ਜਾ ਚੁੱਕੀ ਹੈ । 612 ਅਧਿਆਪਕਾਂ ਦੀ ਪੈਨਸ਼ਨ ਅਜੇ ਮਨਜ਼ੂਰ ਨਹੀਂ ਕੀਤੀ ਗਈ । ਉਨ੍ਹਾਂ ਦੀ ਜ਼ਿਲ੍ਹੇਵਾਰ ਗਿਣਤੀ ਬਾਰੇ ਸੂਚੀ ਅਨੁਲੱਗ-1 ਤੇ ਸਦਨ ਦੀ ਮੇਜ ਤੇ ਰੱਖੀ ਜਾਂਦੀ ਹੈ ।

(ੲ) 189 ਅਧਿਆਪਕਾਂ ਦੇ ਪੈਨਸ਼ਨ ਕੇਸ ਡਾਇਰੈਕਟਰ ਸਿੱਖਿਆ ਵਿਭਾਗ (ਸ) ਦੇ ਦਫ਼ਤਰ ਵਿਚ ਨਿਰੀਖਣ ਅਧੀਨ ਹਨ । ਚਾਲੂ ਮਾਲੀ ਸਾਲ ਦੇ ਅੰਤ ਤੱਕ ਇਨ੍ਹਾਂ ਵਿਚੋਂ ਮੁਕੰਮਲ ਕੋਈ ਵੀ ਕੇਸ ਪੈਂਡਿੰਗ ਨਹੀਂ ਰਹੇਗਾ । ਬਾਕੀ ਕੇਸਾਂ ਨੂੰ ਅੰਤਮ ਰੂਪ ਦੇਣ ਲਈ ਸਬੰਧਤ ਸਕੂਲਾਂ ਅਤੇ ਜ਼ਿਲ੍ਹਾ ਸਿੱਖਿਆ ਅਫ਼ਸਰਾਂ ਵਲੋਂ ਕਾਰਵਾਈ ਕੀਤੀ ਜਾ ਰਹੀ ਹੈ ਅਤੇ ਉਨ੍ਹਾਂ ਨੂੰ ਅਗਲੇ ਮਾਲੀ ਸਾਲ ਵਿਚ ਛੇਤੀ ਤੋਂ ਛੇਤੀ ਨਿਪਟਾਉਣ ਦੇ ਯਤਨ ਕੀਤੇ ਜਾਣਗੇ ।

[ਸਿਖਿਆ ਅਤੇ ਭਾਸ਼ਾ ਮੰਤਰੀ]

ਅਨੁਲੱਗ-1

| ਲੜੀ ਨੰ. | ਜ਼ਿਲ੍ਹੇ ਦਾ ਨਾਂ | ਰਿਟਾਇਰ ਹੋਏ ਅਧਿਆਪਕਾਂ ਦੀ ਜ਼ਿਲ੍ਹੇ ਵਾਰ ਗਿਣਤੀ ਜਿਨ੍ਹਾਂ ਦੀ ਪੈਨਸ਼ਨ ਅਜੇ ਮਨਜ਼ੂਰ ਨਹੀਂ ਕੀਤੀ ਗਈ । |
|---|---|---|
| 1 | 2 | 3 |
| 1. | ਅੰਮ੍ਰਿਤਸਰ | 71 |
| 2. | ਬਠਿੰਡਾ | 37 |
| 3. | ਫਰੀਦਕੋਟ | 33 |
| 4. | ਫਤਿਹਗੜ੍ਹ ਸਾਹਿਬ | 16 |
| 5. | ਫਿਰੋਜ਼ਪੁਰ | 24 |
| 6. | ਗੁਰਦਾਸਪੁਰ | 72 |
| 7. | ਹੁਸ਼ਿਆਰਪੁਰ | 58 |
| 8. | ਜਲੰਧਰ | 99 |
| 9. | ਕਪੂਰਥਲਾ | 40 |
| 10. | ਲੁਧਿਆਣਾ | 72 |
| 11. | ਮਾਨਸਾ | 1 |
| 12. | ਪਟਿਆਲਾ | 28 |
| 13. | ਰੋਪੜ | 27 |
| 14. | ਸੰਗਰੂਰ | 34 |
| | ਕੁੱਲ | 612 |

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਇਨ੍ਹਾਂ ਨੇ ਬੜਾ ਅਸਪਸ਼ਟ ਜਵਾਬ ਮੇਰੇ ਸਵਾਲ ਦਾ ਦਿੱਤਾ ਹੈ ਅਤੇ ਦਸਿਆ ਹੈ ਕਿ 612 ਟੀਚਰਜ਼ ਦੀ ਪੈਨਸ਼ਨ ਹਾਲੇ ਮੰਜ਼ੂਰ ਨਹੀਂ ਕੀਤੀ ਗਈ। ਕੀ ਸਿਖਿਆ ਮੰਤਰੀ ਜੀ ਇਸ ਦਾ ਕੋਈ ਕਾਰਣ ਦਸਣਗੇ ਕਿ ਐਸੀ ਕਿਹੜੀ ਖਾਮੀ ਸੀ, ਜਿਸ ਦੇ ਕਾਰਣ ਇਹ ਪੈਨਸ਼ਨ ਮੰਜ਼ੂਰ ਨਹੀਂ ਹੋਈ ? ਕੀ ਇਸ ਦੇ ਵਿਚ ਡਿਪਾਰਟਮੈਂਟਲ ਖਾਮੀਆਂ ਹਨ ਜਾਂ ਕੋਈ ਹੋਰ ਕਾਰਣ ਹਨ ?

**ਮੰਤਰੀ** ਸਪੀਕਰ ਸਾਹਿਬ, 612 ਕੇਸਿਜ਼ ਵਿਚੋਂ 189 ਕੇਸਿਜ਼ ਦਾ ਜਵਾਬ ਪਾਰਟ (ੲ) ਵਿਚ ਦਿੱਤਾ ਗਿਆ ਹੈ ਅਤੇ ਵੇਰਵੇ ਸਹਿਤ ਦਿੱਤਾ ਗਿਆ ਹੈ। ਇਹ ਕੇਸ ਨਿਰੀਖਣ ਅਧੀਨ ਹਨ। 423 ਕੇਸਿਜ਼ ਐਸੇ ਹਨ ਜਿਹੜੇ ਅਜੇ ਅਧੂਰੇ ਪਏ ਹੋਏ ਹਨ। ਸਕੂਲਾਂ ਦੀਆਂ ਪ੍ਰਬੰਧਕੀ ਕਮੇਟੀਆਂ ਵਲੋਂ ਜਾਂ ਸਕੂਲਾਂ ਦੇ ਮੁੱਖੀਆਂ ਵਲੋਂ ਇਨ੍ਹਾਂ ਕੇਸਿਜ਼ ਨੂੰ ਠੀਕ ਤਰੀਕੇ ਨਾਲ ਤਿਆਰ ਨਹੀਂ ਕੀਤਾ ਗਿਆ। ਇਹ ਕੇਸਿਜ਼ ਪਹਿਲੇ ਡੀ. ਈ. ਓਜ਼. ਅਤੇ ਫੇਰ ਡੀ. ਪੀ. ਆਈ. ਦੇ ਰਾਹੀਂ ਰੂਟ ਆਊਟ ਹੁੰਦੇ ਹਨ। ਇਨ੍ਹਾਂ ਕੇਸਾਂ ਨੂੰ ਸਕੂਲਾਂ ਦੇ ਵਿਚ ਠੀਕ ਤਰੀਕੇ ਨਾਲ ਤਿਆਰ ਨਾ ਕਰਨ ਕਰਕੇ ਇਤਰਾਜ਼ ਲਗ ਜਾਂਦੇ ਹਨ। ਇਹ ਕੇਸਿਜ਼ ਮੁਕੰਮਲ ਹੋਣ ਤੋਂ ਬਾਅਦ ਨਿਪਟਾਅ ਦਿੱਤੇ ਜਾਣਗੇ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** ਸਪੀਕਰ ਸਾਹਿਬ, ਮੈਨੂੰ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ 1987 ਵਿਚ ਇਹ ਪੈਨਸ਼ਨ ਦੀ ਸਕੀਮ ਲਾਗੂ ਹੋਈ ਸੀ ਪਰ ਹਾਲੇ ਤੱਕ ਸਰਕਾਰ ਵਲੋਂ 345 ਪ੍ਰਾਈਵੇਟ ਟੀਚਰਜ਼ ਨੂੰ ਪੈਨਸ਼ਨਾਂ ਦਿੱਤੀਆਂ ਗਈਆਂ ਹਨ। ਇਤਨੀ ਘੱਟ ਗਿਣਤੀ ਵਿਚ ਕੇਸਿਜ਼ ਦਾ ਨਿਪਟਾਰਾ ਹੋਇਆ ਹੈ, ਇਸ ਦੇ ਵਿਚ ਕਮੀ ਕਿਸ ਲੈਵਲ ਤੇ ਹੋ ਰਹੀ ਹੈ ? ਟੀਚਰਜ਼ ਕਹਿੰਦੇ ਹਨ ਕਿ ਅਸੀਂ ਦਫਤਰਾਂ ਦੇ ਚੱਕਰ ਲਗਾ ਕੇ ਥੱਕ ਗਏ ਹਾਂ, ਜਾਂ ਫੇਰ ਇਸ ਦੇ ਵਿਚ ਪੈਸੇ ਲੈਣ ਦੇਣ ਕਰਕੇ ਲੇਟ ਹੋ ਰਹੇ ਹਨ। ਕੀ ਸਿਖਿਆ ਮੰਤਰੀ ਜੀ ਇਸ ਤਰ੍ਹਾਂ ਦੇ ਕੇਸਿਜ਼ ਨੂੰ ਖੁਦ ਆਪਣੇ ਹੱਥ ਵਿਚ ਲੈ ਕੇ ਇਨ੍ਹਾਂ ਪ੍ਰਾਈਵੇਟ ਸਕੂਲਾਂ ਦੇ ਟੀਚਰਜ਼ ਨੂੰ ਪੈਨਸ਼ਨ ਦਿਵਾਉਣਗੇ ?

**ਮੰਤਰੀ** ਸਪੀਕਰ ਸਾਹਿਬ, ਇਸ ਵਿਚ ਮੈਂਬਰ ਸਾਹਿਬਾ ਨੂੰ ਅਫਸੋਸ ਨਹੀਂ ਹੋਣਾ ਚਾਹੀਦਾ ਕਿਉਂਕਿ ਇਹ ਪੈਨਸ਼ਨ 5-2-94 ਨੂੰ ਸਰਦਾਰ ਬੇਅੰਤ ਸਿੰਘ ਨੇ ਦੇਣ ਦੀ ਪ੍ਰਵਾਨਗੀ ਦਿੱਤੀ ਸੀ ਅਤੇ ਜਿਹੜਾ 1987 ਦਾ ਬੈਕਲੋਗ ਹੈ ਉਸ ਨੂੰ ਆਈਡੈਂਟੀਫਾਈ ਕਰਕੇ 957 ਕੇਸਿਜ਼ ਸਰਕਾਰ ਦੇ ਸਾਹਮਣੇ ਆਏ ਹਨ। ਸਪੀਕਰ ਸਾਹਿਬ, ਇਸ ਦੇ ਮੈਂ ਕਾਰਨ ਦੱਸੇ ਹਨ। ਇਹ ਜ਼ਿਆਦਾ ਦੇਰੀ ਮੈਨੇਜਮੈਂਟ ਕਮੇਟੀ ਵੱਲੋਂ, ਸਕੂਲ ਪੱਧਰ ਤੇ ਅਤੇ ਅਧਿਆਪਕ ਤੇ ਹੁੰਦੀ ਹੈ ਜੋ ਠੀਕ ਐਫੀਡੈਵਿਟ ਨਹੀਂ ਦਿੰਦੇ ਜਾਂ ਰਿਕਾਰਡ ਪੇਸ਼ ਨਹੀਂ ਕਰਦੇ। ਜੀ. ਪੀ. ਐਫ. ਦੀ ਕਟੌਤੀ ਅਤੇ ਸਰਵਿਸ ਬੁੱਕ ਵਿਚ ਐਂਟਰੀਜ਼ ਕੰਪਲੀਟ ਨਹੀਂ ਹੁੰਦੀਆਂ। ਇਹ ਸਾਰੀਆਂ ਕਮੀਆਂ ਦੂਰ ਕਰਨੀਆਂ ਪੈਂਦੀਆਂ ਹਨ। ਜੋ ਮੈਂਬਰ ਸਾਹਿਬਾ ਨੇ ਲੈਣ ਦੇਣ ਵਾਲੀ ਗੱਲ ਕਹੀ ਹੈ, ਇਹ ਗਲਤ ਕਹੀ ਹੈ। ਜੋ ਅਧਿਆਪਕ ਰਿਟਾਇਰ ਹੋ ਚੁਕੇ ਹਨ, ਸਪੀਕਰ ਸਾਹਿਬ, ਅਸੀਂ ਉਨ੍ਹਾਂ ਦਾ ਸਤਿਕਾਰ ਕਰਦੇ ਹਾਂ ਅਤੇ ਉਨ੍ਹਾਂ ਨੂੰ ਪੈਨਸ਼ਨ ਦੇਣ ਵੱਲ ਧਿਆਨ ਦੇ ਰਹੇ ਹਾਂ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਪ੍ਰਾਈਵੇਟ ਸਕੂਲਾਂ ਦੇ ਵਿਚ 95% ਗਰਾਂਟ ਸਰਕਾਰ ਦਿੰਦੀ ਹੈ। ਮੇਰੀ ਬੇਨਤੀ ਹੈ ਕਿ ਜਿਹੜੇ ਸਕੂਲ ਰਿਟਾਇਰਡ ਅਧਿਆਪਕਾਂ ਦੀ

[ਸ੍ਰੀ ਵਿਜੇ ਕੁਮਾਰ ਸਾਥੀ]

ਪੈਨਸ਼ਨ ਅਲਾਉ ਨਹੀਂ ਕਰਦੇ ਅਤੇ ਉਨ੍ਹਾਂ ਦੇ ਪੈਨਸਨ ਦੇ ਕੇਸ ਦੱਬੀ ਬੈਠੇ ਹਨ, ਉਨ੍ਹਾਂ ਸਕੂਲਾਂ ਦੀ ਗਰਾਂਟ ਰਿਲੀਜ਼ ਨਾ ਕੀਤੀ ਜਾਵੇ। ਅਜਿਹੇ ਤਿੰਨ ਕੇਸਾਂ ਬਾਰੇ ਗਵਰਨਰ ਐਡਰੈਸ ਤੇ ਬੋਲਦਿਆਂ ਹੋਇਆ ਮੈਂ ਜ਼ਿਕਰ ਕੀਤਾ ਸੀ ਕੀ ਮੰਤਰੀ ਜੀ ਉਨ੍ਹਾਂ ਸਕੂਲਾਂ ਦੀ ਗਰਾਂਟ ਬੰਦ ਕਰਨਗੇ ?

**ਸ੍ਰੀ ਸਪੀਕਰ**: ਸਾਥੀ ਜੀ ਤੁਸੀ ਸਵਾਲ ਕਰੋ। ਜੇਕਰ ਉਨ੍ਹਾਂ ਦੀ 95% ਗਰਾਂਟ ਬੰਦ ਕਰ ਦਿਤੀ ਤਾਂ ਕੰਮ ਕਰਨ ਵਾਲੇ ਅਧਿਆਪਕਾਂ ਨੂੰ ਤਨਖਾਹ ਨਹੀਂ ਮਿਲ ਸਕਦੀ। You are only suggesting. You are not asking any question.

**ਮੰਤਰੀ** ਸਪੀਕਰ ਸਾਹਿਬ, ਜੋ ਗ੍ਰਾਂਟ ਸਕੂਲਾਂ ਨੂੰ ਦਿੱਤੀ ਜਾਂਦੀ ਹੈ, ਉਹ ਕੰਮ ਕਰ ਰਹੇ ਅਧਿਆਪਕਾਂ ਨੂੰ ਤਨਖਾਹ ਦੇਣ ਲਈ ਦਿੱਤੀ ਜਾਂਦੀ ਹੈ। ਸਕੂਲਾਂ ਦੀ ਗਰਾਂਟ ਰੋਕਣ ਨਾਲ ਕੰਮ ਕਰ ਰਹੇ ਅਧਿਆਪਕਾਂ ਤੇ ਅਸਰ ਪਏਗਾ। ਇਹ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ। ਕੰਪੇਨ ਚਲਾ ਕੇ ਕਮੀਆਂ ਦੂਰ ਕਰਾਈਆ ਜਾਣ ਤਾਕਿ ਪੈਨਸ਼ਨਾਂ ਦੇ ਕੇਸ ਨਿਪਟਾਏ ਜਾਣ।

**ਸ੍ਰੀ ਮਦਨ ਮੋਹਨ ਮਿੱਤਲ** ਸਪੀਕਰ ਸਾਹਿਬ, ਸਿੱਖਿਆ ਮੰਤਰੀ ਜੀ ਨੇ ਦਸਿਆ ਹੈ ਕਿ 345 ਅਧਿਆਪਕਾ ਨੂੰ ਪੈਨਸ਼ਨ ਦਿੱਤੀ ਜਾ ਚੁੱਕੀ ਹੈ, 612 ਅਧਿਆਪਕਾਂ ਦੀ ਪੈਨਸ਼ਨ ਅਜੇ ਮਨਜ਼ੂਰ ਨਹੀਂ ਕੀਤੀ ਅਤੇ 189 ਅਧਿਆਪਕਾਂ ਦੇ ਕੇਸ ਨਿਰੀਖਣ ਅਧੀਨ ਹਨ। ਬਹੁਤ ਵੱਡਾ ਨੰਬਰ ਹੈ. ਜਿਨ੍ਹਾਂ ਅਧਿਆਪਕਾਂ ਨੂੰ ਪੈਨਸ਼ਨ ਦੇਣੀ ਬਾਕੀ ਹੈ। ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ 189 ਕੇਸਾਂ ਨੂੰ ਡਿਸਪੋਜ਼ ਆਫ ਕੀਤਾ ਜਾਵੇਗਾ ਤਾਂ ਕੀ ਜਿਹੜੇ ਬਾਕੀ 612 ਕੇਸਿਜ਼ ਪੈਂਡਿੰਗ ਪਏ ਹਨ, ਉਨ੍ਹਾਂ ਦਾ ਨਿਪਟਾਰਾ ਕਰਨ ਲਈ ਮੰਤਰੀ ਜੀ ਕੋਈ ਤਾਰੀਖ ਨਿਸ਼ਚਿਤ ਕਰਨਗੇ ? ਮੇਰੀ ਬੇਨਤੀ ਹੈ ਕਿ ਕਿਸੇ ਅਧਿਕਾਰੀ ਨੂੰ ਸਰਕਾਰ ਪਾਵਰਾਂ ਦੇਵੇ ਤਾਕਿ ਉਨ੍ਹਾਂ ਅਧਿਆਪਕਾਂ ਦੇ ਕੇਸ ਹੋਰ ਜ਼ਿਆਦਾ ਡੀਲੇਅ ਨਾ ਹੋਣ ਕੀ ਮੰਤਰੀ ਜੀ ਇਸ ਗੱਲ ਦਾ ਵਿਸ਼ਵਾਸ਼ ਦਿਵਾਉਣਗੇ ?

**ਸ੍ਰੀ ਸਪੀਕਰ**: ਮੰਤਰੀ ਜੀ ਨੇ ਦਸਿਆ ਹੈ ਕਿ ਡਾਕੂਮੈਂਟਸ ਵਿਚ ਕਮੀਆਂ ਹੋਣ ਕਰਕੇ ਕੇਸ ਰਹਿ ਜਾਂਦੇ ਹਨ। ਜਦੋਂ ਉਨ੍ਹਾਂ ਦੇ ਡਾਕੂਮੈਂਟਸ ਕੰਪਲੀਟ ਹੋਣਗੇ ਤਾਂ ਉਨ੍ਹਾਂ ਨੂੰ ਪੈਨਸ਼ਨ ਦਿੱਤੀ ਜਾਵੇਗੀ।

**ਸ੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਮੰਤਰੀ ਜੀ ਡੀ. ਈ. ਓਜ਼. ਨੂੰ ਅਧਿਕਾਰ ਦੇ ਦੇਣ। ਮੈਂ ਕੁਆਰਡੀਨੇਸ਼ਨ ਵਾਸਤੇ ਕਿਹਾ ਹੈ।

**ਸ੍ਰੀ ਸਪੀਕਰ**: ਇਨ੍ਹਾਂ ਵਲੋਂ ਕੋਈ ਕਮੀ ਨਹੀਂ ਹੈ।

**ਕਾਮਰੇਡ ਹਰਦੇਵ ਅਰਸ਼ੀ**. 1992 ਵਿਚ, ਸਪੀਕਰ ਸਾਹਿਬ, ਵਿੱਤ ਮੰਤਰੀ ਜੀ ਨੇ ਹਾਊਸ ਵਿਚ ਅਨਾਊਂਸ ਕੀਤਾ ਸੀ ਕਿ ਪ੍ਰਾਈਵੇਟ ਕਾਲਜ ਟੀਚਰਾਂ ਨੂੰ ਪੈਨਸ਼ਨ ਦਿੱਤੀ ਜਾਵੇਗੀ। 1992 ਤੋਂ ਬਾਅਦ 1994 ਵੀ ਲੰਘ ਚੁੱਕਾ ਹੈ ਅਤੇ 1995 ਆ ਚੁੱਕਾ ਹੈ ਪਰ

ਸਰਕਾਰ ਵਲੋਂ ਅਨਾਉਂਸਮੈਂਟ ਕਰਨ ਤੋਂ ਬਾਅਦ ਵੀ ਅਜੇ ਤਕ ਪੈਨਸ਼ਨ ਨਹੀਂ ਦਿਤੀ ਗਈ, ਕੀ ਮੰਤਰੀ ਜੀ ਦਸਣਗੇ ਕਿ ਉਨ੍ਹਾਂ ਦੀ ਪੈਨਸ਼ਨ ਹੁਣ ਕਦੋਂ ਤੱਕ ਰਿਲੀਜ ਕਰ ਦਿੱਤੀ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਇਹ ਸਕੂਲਾਂ ਦੇ ਨਾਲ ਸਬੰਧਤ ਸਵਾਲ ਸੀ ਪਰ ਮੈਂਬਰ ਸਾਹਿਬ ਨੇ ਕਾਲਜ ਬਾਰੇ ਸਵਾਲ ਪੁੱਛਿਆ ਹੈ। ਇਸ ਬਾਰੇ ਇਹ ਅਲੱਗ ਸਵਾਲ ਦੇ ਦੇਣ।

---

### ਬੱਸਾਂ ਦੀਆਂ ਦੁਰਘਟਨਾਵਾਂ

* 2433. **ਸ਼੍ਰੀ ਕ੍ਰਿਸ਼ਨ ਕੁਮਾਰ ਕੌਸ਼ਲ**. ਕੀ ਟ੍ਰਾਂਸਪੋਰਟ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ: —

(ੳ) ਰਾਜ ਵਿਚ ਸਾਲ 1994-95 ( ਮਿਤੀ ਅੰਤ ਤਕ) ਦੇ ਦੌਰਾਨ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਦੀਆਂ ਬੱਸਾਂ ਦੀਆਂ ਕੁੱਲ ਕਿੰਨੀਆਂ ਦੁਰਘਟਨਾਵਾਂ ਹੋਈਆਂ ਦੱਸੀਆਂ ਗਈਆਂ ;

(ਅ) ਉਕਤ ਦੁਰਘਨਾਵਾਂ ਵਿਚ ਕਿੰਨੇ ਯਾਤਰੀ ਮਾਰੇ ਗਏ ;

(ੲ) ਜ਼ਖਮੀ ਹੋਏ ਵਿਅਕਤੀਆਂ/ਮ੍ਰਿਤਕਾਂ ਦੇ ਰਿਸ਼ਤੇਦਾਰਾਂ ਨੂੰ ਸਰਕਾਰ ਦੁਆਰਾ ਦਿੱਤੀ ਗਈ ਰਾਹਤ ਦੇ ਵੇਰਵੇ ਕੀ ਹਨ ?

**ਸ਼੍ਰੀ ਮਹਿੰਦਰ ਸਿੰਘ ਕੇ. ਪੀ.** :

| | ਪੰਜਾਬ ਰੋਡਵੇਜ਼ | ਪੀ. ਆਰ. ਟੀ. ਸੀ. |
|---|---|---|
| (ੳ) | 235 (23-2-1995 ਤੱਕ) | 238 (31-1-1995 ਤੱਕ) |
| (ਅ) | 75 | 78 |
| (ੲ) | ਰੁ. 84,08,432 | ਪੰਜ ਵਿਅਕਤੀਆਂ ਨੂੰ ਰੁ. 1.25 ਲੱਖ ਦੀ ਰਕਮ ਐਕਸ ਗ੍ਰੇਸ਼ੀਆਂ ਗਰਾਂਟ ਦੇ ਤੌਰ ਤੇ ਦਿੱਤੀ ਗਈ ਹੈ। ਰੁ: 4,52,304/- ਦੀ ਰਕਮ ਐਮ. ਏ. ਸੀ. ਟੀ. ਵਲੋਂ ਦਿੱਤੇ ਗਏ ਫੈਸਲੇ ਦੇ ਮੁਆਵਜ਼ੇ ਦੇ ਤੌਰ ਤੇ ਦੋ ਕੇਸਾਂ ਵਿਚ ਦਿੱਤੀ ਗਈ ਹੈ। (ਕੁੱਲ ਰੁ:5,77,304/- ਮੁਆਵਜ਼ੇ ਦੇ ਤੌਰ ਤੇ ਦਿੱਤੇ ਗਏ) ਅਜੇ ਵੀ 83 ਐਮ. ਏ. ਸੀ. ਟੀ. ਕਲੇਮ ਕੇਸ ਵੱਖੋ ਵੱਖਰੀਆਂ ਅਦਾਲਤਾਂ ਵਿਚ ਲੰਬਿਤ ਪਏ ਹਨ। |

**ਸ੍ਰੀ ਕ੍ਰਿਸ਼ਨ ਕੁਮਾਰ ਕੌਸ਼ਲ**. ਸਪਲੀਮੈਂਟਰੀ ਸਰ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਐਕਸੀਡੈਂਟ ਹੋਏ ਹਨ ਅਤੇ ਉਨ੍ਹਾਂ ਦੇ ਸਬੰਧ ਵਿਚ ਇਹ ਜਿਹੜੇ ਪੈਸੇ ਅਵਾਰਡ ਕੀਤੇ ਹਨ, ਕੀ ਇਹ ਐਕਸੀ-ਡੈਂਟਲ ਕਲੇਮ ਟ੍ਰਿਬਿਊਨਲ ਨੇ ਦਿੱਤੇ ਹਨ ਜਾਂ ਇਨ੍ਹਾਂ ਦੇ ਡਿਪਾਰਟਮੈਂਟ ਵਲੋਂ ਦਿੱਤੇ ਗਏ ਹਨ ?

**ਰਾਜ ਮੰਤਰੀ**: ਮੈਂ ਇਹ ਕਲੀਅਰ ਕਿਹਾ ਹੈ ਕਿ ਇਕ ਕਲੇਮ ਐਮ. ਏ. ਸੀ. ਟੀ. ਵਲੋਂ ਦਿੱਤੇ ਗਏ ਹਨ ।

**ਸ੍ਰੀ ਕ੍ਰਿਸ਼ਨ ਕੁਮਾਰ ਕੌਸ਼ਲ**. ਸਰ, ਇਹ ਜ਼ਿਆਦਾਤਰ ਵੇਖਿਆ ਗਿਆ ਹੈ ਕਿ ਐਕਸੀ-ਡੈਂਟ ਦਾ ਕਲੇਮ ਲੈਣ ਲਈ ਲੋਕ ਐਕਸੀਡੈਂਟਲ ਕਲੇਮ ਟ੍ਰਿਬਿਊਨਲ ਵਿਚ ਜਾਂਦੇ ਹਨ ਪਰ ਕਈਆਂ ਨੂੰ ਤਾਂ ਇਸ ਕਾਨੂੰਨ ਦਾ ਪਤਾ ਵੀ ਨਹੀਂ ਹੁੰਦਾ । ਕੀ ਇਨ੍ਹਾਂ ਦਾ ਕੋਈ ਐਸਾ ਇਰਾਦਾ ਹੈ ਕਿ ਬਜਾਏ ਲੋਕ ਐਕਸੀਡੈਂਟਸ ਦਾ ਕਲੇਮ ਲੈਣ ਲਈ ਟ੍ਰਿਬਿਊਨਲ ਵਿਚ ਜਾਣ, ਇਹ ਜ਼ਖਮੀਆਂ ਨੂੰ ਅਤੇ ਮਰਨ ਵਾਲਿਆਂ ਦੇ ਵਾਰਸਾਂ ਨੂੰ ਐਡੀਕੁਏਟ ਕੰਪਨਸੇਸ਼ਨ ਆਪ ਹੀ ਦੇਣ ?

**ਰਾਜ ਮੰਤਰੀ** ਸਪੀਕਰ ਸਾਹਿਬ, ਮੋਟਰ ਵਹੀਕਲ ਐਕਟ ਦੇ ਥੱਲੇ 25,000/ ਰੁਪਿਆ ਜਿਹੜਾ ਆਦਮੀ ਮਰ ਜਾਂਦਾ ਹੈ, ਉਸ, ਨੂੰ ਦਿੱਤਾ ਜਾਂਦਾ ਹੈ ਅਤੇ 12,000 ਰੁਪਿਆ ਫੇਟਲੀ ਇੰਜਰਡ ਨੂੰ ਦਿੱਤਾ ਜਾਂਦਾ ਹੈ । ਹੁਣ ਜਿਹੜੀ ਗੌਰਮਿੰਟ ਆਫ ਇੰਡੀਆ ਨੇ ਇਸ ਕਾਨੂੰਨ ਵਿਚ ਨਵੀਂ ਅਮੈਂਡਮੈਂਟ ਕੀਤੀ ਹੈ, ਉਸ ਦੇ ਮੁਤਾਬਿਕ 50,000 ਰੁਪਿਆ ਮਰਨ ਵਾਲੇ ਨੂੰ ਅਤੇ 25,000 ਰੁਪਿਆ ਜ਼ਖਮੀਆਂ ਨੂੰ ਦਿੱਤਾ ਜਾਂਦਾ ਹੈ ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ**: ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਤੁਹਾਡੀ ਮਾਰਫਤ ਪੁੱਛਣਾ ਚਾਹੁੰਦਾ ਹਾਂ ਕਿ ਇਹ ਜੋ ਐਕਸੀਡੈਂਟਸ ਹੋਏ ਹਨ, ਕੀ ਇਨ੍ਹਾਂ ਦੀ ਜਾਂਚ ਕਰਾਈ ਗਈ ਹੈ ਕਿ ਇਨ੍ਹਾਂ ਦੇ ਕਾਰਣ ਕੀ ਹਨ ? ਔਰ ਇਨ੍ਹਾਂ ਵਿਚੋਂ ਕਿੰਨੇ ਐਕਸੀਡੈਂਟ ਐਸੇ ਹਨ ਜਿਹੜੇ ਡਰਾਈਵਰਾਂ ਦੀ ਸ਼ਰਾਬੀ ਹਾਲਤ ਵਿਚ ਹੋਣ ਦੀ ਵਜਾਹ ਕਰਕੇ ਹੋਏ ਹਨ ? ਐਕਸੀਡੈਂਟ ਹੋਣ ਦੇ ਕਾਰਣਾਂ ਨੂੰ ਦੂਰ ਕਰਾਉਣ ਲਈ ਮੰਤਰੀ ਜੀ ਕੀ ਕਦਮ ਚੁਕ ਰਹੇ ਹਨ ?

**ਰਾਜ ਮੰਤਰੀ**. ਸਪੀਕਰ ਸਾਹਿਬ, ਵੈਸੇ ਇਸ ਸਵਾਲ ਦਾ ਸਬੰਧ ਇਸ ਦੇ ਨਾਲ ਨਹੀਂ ਹੈ । ਫੇਰ ਵੀ ਅਗਰ ਕੋਈ ਐਕਸੀਡੈਂਟ ਹੁੰਦਾ ਹੈ ਤਾਂ ਬਾਈ-ਚਾਂਸ ਹੁੰਦਾ ਹੈ । ਕਈ ਵਾਰੀ ਡਰਾਈਵਰ ਦੀ ਗਲਤੀ ਹੁੰਦੀ ਹੈ ਅਤੇ ਕਈ ਵਾਰੀ ਦੂਸਰੇ ਡਰਾਈਵਰ ਦੀ ਵੀ ਗਲਤੀ ਹੁੰਦੀ ਹੈ । ਇਹ ਤਾਂ ਚਾਂਸ ਦੀ ਗੱਲ ਹੁੰਦੀ ਹੈ ।

**ਕਾਮਰੇਡ ਹਰਦੇਵ ਅਰਸ਼ੀ**: ਸਪੀਕਰ ਸਾਹਿਬ, 145 ਦੇ ਕਰੀਬ ਇਸ ਸਮੇਂ ਦੇ ਵਿਚ ਕੇਜੁਐਲਟੀਜ਼ ਹੋਈਆਂ, ਡੈਥਸ ਹੋਈਆਂ ਅਤੇ ਉਨ੍ਹਾਂ ਦੇ ਸਬੰਧ ਵਿਚ ਸਰਕਾਰ ਨੂੰ ਕਾਫੀ ਕੰਪਨਸੇਟ ਵੀ ਕਰਨਾ ਪਿਆ ਹੈ । ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਕੀ

ਇਹ ਅੱਗੇ ਲਈ ਕੋਈ ਪੱਕੇ ਤੌਰ ਤੇ ਪ੍ਰਬੰਧ ਕਰਨ ਲਈ ਤਿਆਰ ਹਨ, ਜਿਸ ਦੇ ਤਹਿਤ ਸਮੁੱਚੇ ਮੁਸਾਫ਼ਰਾਂ ਦਾ ਪੰਜਾਬ ਰੋਡਵੇਜ਼ ਦੀਆਂ ਬੱਸਾਂ ਵਿਚ ਅਤੇ ਪੀ ਆਰ. ਟੀ. ਸੀ. ਦੀਆਂ ਬੱਸਾਂ ਵਿਚ ਬੀਮਾ ਕਰ ਦਿੱਤਾ ਜਾਇਆ ਕਰੇ ? ਕੀ ਬੀਮਾ ਸਕੀਮ ਲਾਗੂ ਕਰਨ ਦੀ ਸਕੀਮ ਇਨ੍ਹਾਂ ਦੇ ਵਿਚਾਰ ਅਧੀਨ ਹੈ ?

**ਰਾਜ ਮੰਤਰੀ**. ਸਪੀਕਰ ਸਾਹਿਬ, ਬੀਮਾ ਲਾਗੂ ਕਰਨ ਦੀ ਕੋਈ ਸਕੀਮ ਨਹੀਂ ਹੈ।

---

### ਗੰਦਾ ਪਾਣੀ ਪੀਣ ਨਾਲ ਮੌਤਾਂ

* 2393. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**. ਕੀ ਜਨ ਸਿਹਤ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ——

(ੳ) ਕੀ 1 ਨਵੰਬਰ, 1994 ਤੋਂ 20 ਦਸੰਬਰ, 1994 ਤੱਕ ਦੇ ਸਮੇਂ ਦੌਰਾਨ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਮਾਹਲ ਵਿਚ ਗੰਦਾ ਪਾਣੀ ਪੀਣ ਨਾਲ ਕੁਝ ਵਿਅਕਤੀ ਬੀਮਾਰ ਹੋ ਗਏ ਸਨ, ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੀ ਗਿਣਤੀ ਕਿੰਨੀ ਹੈ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਵਿਅਕਤੀਆਂ ਵਿਚੋਂ ਅਜਿਹੇ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ ਜੋ ਬਾਅਦ ਵਿਚ ਮਰ ਗਏ;

(ੲ) ਕੀ ਮ੍ਰਿਤਕਾਂ ਦੇ ਪਰਿਵਾਰਾਂ ਨੂੰ ਕੋਈ ਅਨੁਗ੍ਰਹਿ ਗ੍ਰਾਂਟ/ਮੁਆਵਜ਼ਾ ਅਦਾ ਕੀਤਾ ਗਿਆ ਹੈ ;

(ਸ) ਕੀ ਉਕਤ ਪਿੰਡਾਂ ਦੇ ਨਿਵਾਸੀਆਂ ਨੂੰ ਪੀਣ ਵਾਲਾ ਪਾਣੀ ਮੁਹੱਈਆਂ ਕਰਨ ਲਈ ਕੋਈ ਕਦਮ ਚੁੱਕੇ ਗਏ ਹਨ ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ ?

**ਸ੍ਰੀ ਸੁਰਿੰਦਰ ਕਪੂਰ** : (ੳ) ਜਨ ਸਿਹਤ ਵਿਭਾਗ ਨੂੰ ਪਿੰਡ ਮਾਹਲ ਵਿੱਚ ਗੰਦਾ ਪਾਣੀ ਪੀਣ ਨਾਲ ਬੀਮਾਰ ਹੋਏ ਵਿਅਕਤੀਆਂ ਬਾਰੇ ਕੋਈ ਜਾਣਕਾਰੀ ਨਹੀਂ ਹੈ ਕਿਉਂਕਿ ਪਿੰਡ ਮਾਹਲ ਵਿੱਚ ਜਨ ਸਿਹਤ ਵਿਭਾਗ ਦੀ ਕੋਈ ਸਕੀਮ ਨਹੀਂ ਹੈ ਅਤੇ ਨਾ ਹੀ ਕੋਈ ਪਾਣੀ ਦੀ ਸਪਲਾਈ ਹੈ।

(ਅ) ਉਪਰੋਕਤ 'ੳ' ਅਨੁਸਾਰ।

(ੲ) ਉਪਰੋਕਤ 'ੳ' ਦੇ ਸਨਮੁੱਖ ਕੋਈ ਮੁਆਵਜ਼ਾ ਦੇਣ ਦਾ ਸਵਾਲ ਹੀ ਪੈਂਦਾ ਨਹੀਂ ਹੁੰਦਾ।

(ਸ) ਹਾਂ ਜੀ, ਪਿੰਡ ਮਾਹਲ ਦੀ ਵਾਟਰ ਸਪਲਾਈ ਸਕੀਮ ਭਾਰਤ ਸਰਕਾਰ ਵੱਲੋਂ ਸਬਮਿਸ਼ਨ ਬਰੈਕਿਸ ਪ੍ਰਾਜੈਕਟ ਅਧੀਨ ਪ੍ਰਵਾਨ ਕੀਤੀ ਜਾ ਚੁੱਕੀ ਹੈ। ਇਹ ਸਕੀਮ ਦਾ ਤਖਮੀਨਾ ਮਿਤੀ 9-6-1994 ਨੂੰ 21.22 ਲੱਖ ਰੁਪਏ ਦਾ ਤਿਆਰ ਕੀਤਾ ਗਿਆ ਹੈ, ਪਰੰਤੂ ਪਿੰਡ ਵਾਸੀਆਂ ਵੱਲੋਂ ਵਾਟਰ ਵਰਕਸ ਬਣਾਉਣ ਵਾਸਤੇ ਅਜੇ ਤੱਕ ਢੁਕਵੀਂ

[ਰਾਜ ਮੰਤਰੀ, ਜਨ ਸਿਹਤ]

ਜਗ੍ਹਾਂ ਨਹੀਂ ਦਿੱਤੀ ਗਈ, ਜਿਸ ਕਰਕੇ ਵਾਟਰ ਵਰਕਸ ਦਾ ਕੰਮ ਸ਼ੁਰੂ ਨਹੀਂ ਕੀਤ ਜਾ ਸਕਿਆ। ਵਾਟਰ ਵਰਕਸ ਲਈ ਲੋੜੀਂਦੀ ਜ਼ਮੀਨ ਲੈਣ ਵਾਸਤੇ ਜ਼ਿਲ੍ਹਾ ਪ੍ਰਸ਼ਾਸਨ ਨਾਲ ਤਾਲਮੇਲ ਵੀ ਕੀਤਾ ਗਿਆ ਹੈ ਅਤੇ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਵੱਲੋਂ ਐਡੀਸ਼ਨਲ ਡਿਪਟੀ ਕਮਿਸ਼ਨਰ (ਵਿਕਾਸ) ਦੀ ਇਸ ਕੰਮ ਲਈ ਡਿਊਟੀ ਲਗਾਈ ਹੈ। ਉਨ੍ਹਾਂ ਨਾਲ ਮਿਲ ਕੇ ਵੀ 24-12-1994 ਨੂੰ ਪਿੰਡ ਵਾਸੀਆਂ ਪਾਸੋਂ ਜ਼ਮੀਨ ਪ੍ਰਾਪਤ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ ਪਰ ਉਹ ਵੀ ਢੁਕਵੀਂ ਜਗ੍ਹਾ ਅਜੇ ਤੱਕ ਨਹੀਂ ਦਿਵਾ ਸਕੇ। ਇਸ ਸਕੀਮ ਦਾ ਕੰਮ ਪਿੰਡ ਵਾਸੀਆਂ ਵੱਲੋਂ ਵਾਟਰ ਵਰਕਸ ਲਈ ਢੁਕਵੀਂ ਜਗ੍ਹਾ ਦੇਣ ਉਪਰੰਤ ਹੀ ਸ਼ੁਰੂ ਕੀਤਾ ਜਾ ਸਕਦਾ ਹੈ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ:** ਸਪੀਕਰ ਸਾਹਿਬ, ਵੈਸੇ ਤਾਂ ਜਦੋਂ ਸਾਰੀ ਹੀ ਗੱਲ ਗਲਤ ਆ ਜਾਵੇ ਤਾਂ ਪੁੱਛਣ ਲਈ ਰਹਿੰਦਾ ਹੀ ਕੁਝ ਨਹੀਂ। ਮੇਰਾ ਨਿਵੇਦਨ ਹੈ ਕਿ ਪਿੰਡ ਮਾਹਲ ਵਿਚ ਮੌਤਾਂ ਹੋਈਆਂ, ਕਈ ਬੱਚੇ ਹਸਪਤਾਲਾਂ ਵਿਚ ਦਾਖਲ ਹੋਏ ਅਤੇ ਖੂਨ ਦੀਆਂ ਉਲਟੀਆਂ ਆਈਆ। ਹੁਣੇ ਜਿਹੜੀ ਲੇਟੇਸਟ ਮੌਤ ਹੋਈ ਹੈ, ਉਹ ਲਕਸ਼ਮੀ ਚੰਦ ਦੇ ਬੇਟੇ ਦੀ ਹੈ ਜਿਹੜਾ ਕਿ ਇੰਡੀਆ ਲੈਵਲ ਦਾ ਪਲੇਅਰ ਵੀ ਸੀ ਅਤੇ ਐਸਮਾ ਵਿਚ ਸਕਿਉਰਿਟੀ ਅਫਸਰ ਸੀ। ਜ਼ਿਲ੍ਹਾ ਐਡਮਨਿਸਟ੍ਰੇਸ਼ਨ ਦੇ ਅਫਸਰ ਵੀ ਉਸ ਦੇ ਭੋਗ ਤੇ ਗਏ ਸਨ ਔਰ ਉਨ੍ਹਾਂ ਨੇ ਉਥੇ ਜਾ ਕੇ ਵਿਸ਼ਵਾਸ ਦਿਵਾਇਆ ਸੀ ਕਿ ਅਸੀਂ ਪਾਣੀ ਠੀਕ ਕਰਾਂਗੇ। ਸਿਵਲ ਸਰਜਨ ਦੀ ਰਿਪੋਰਟ ਵੀ ਆਈ ਹੈ ਕਿ ਇਸ ਪਾਣੀ ਵਿਚ ਮਾੜੇ ਤੱਤ ਮੌਜੂਦ ਹਨ, ਜਿਸ ਕਰਕੇ ਲੋਕ ਬਿਮਾਰ ਹੁੰਦੇ ਹਨ। ਇਸ ਦੇ ਬਾਵਜੂਦ ਜੇ ਸਰਕਾਰ ਇਹ ਕਹਿ ਦੇਵੇ ਕਿ ਮੌਤ ਨਹੀਂ ਹੋਈ ਔਰ ਕੋਈ ਆਦਮੀ ਬਿਮਾਰ ਨਹੀਂ ਹੋਇਆ ਤਾਂ ਇਹ ਕਿੰਨੀ ਹਾਸੋਹੀਣੀ ਗੱਲ ਹੈ। ਕੀ ਸਰਕਾਰ ਦਾ ਕੋਈ ਇਹੋ ਜਿਹਾ ਵਿਭਾਗ ਨਹੀਂ ਹੈ ਜਿਹੜਾ ਸਰਕਾਰ ਨੂੰ ਸਹੀ ਤੱਥਾਂ ਤੋਂ ਜਾਣੂ ਕਰਾ ਸਕੇ ਅਤੇ ਲੋਕਾਂ ਦੇ ਦੁੱਖ ਸੁਖ ਬਾਰੇ ਗਿਆਨ ਦੇਵੇ ?

**ਸ੍ਰੀ ਸਪੀਕਰ:** ਤੁਸੀਂ ਸਵਾਲ ਪੁੱਛੋ, ਲੈਕਚਰ ਨਾ ਦੇਵੋ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ:** ਜਿਸ ਦੇ ਦਿਲ ਵਿਚ ਦਰਦ ਹੋਵੇਗਾ, ਉਹ ਲੈਕਚਰ ਹੀ ਤਾਂ ਦੇਵੇਗਾ। ਇਹ ਤਾਂ ਉਹੀ ਗੱਲ ਹੋਈ ਕਿ ਰੋਮ ਜਲਦਾ ਰਿਹਾ ਔਰ ਨੀਰੋ ਬੰਸਰੀ ਵਜਾਉਂਦਾ ਰਿਹਾ . . .

**Mr. Speaker:** Next Question

**Shri Madan Mohan Mittal:** Speaker Sahib, please allow supplementary on this question.

**Mr. Speaker:** I will allow one question but not the speech.

**Shri Madan Mohan Mittal:** I am going to put one question.

**Mr. Speaker:** No question of speech.

**Shri Madan Mohan Mittal:** Should I ask the direct question

**Mr. Speaker.** Please go ahead.

**ਸ਼੍ਰੀ ਮਦਨ ਮੋਹਨ ਮਿੱਤਲ**. ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਉਨ੍ਹਾਂ ਨੂੰ ਇਸ ਗੱਲ ਦੀ ਕੋਈ ਜਾਣਕਾਰੀ ਨਹੀਂ ਹੈ । ਮੇਰੀ ਅਰਜ਼ ਹੈ ਕਿ ਬਹੁਤ ਸਾਰੇ ਪਿੰਡਾਂ ਵਿਚ ਖੂਹਾਂ ਦਾ ਜਿਹੜਾ ਪਾਣੀ ਪੀਤਾ ਜਾਂਦਾ ਹੈ, ਉਹ ਕੰਟੇਮੀਨੇਟਿਡ ਹੈ। ਕੀ ਮੰਤਰੀ ਜੀ ਇਸ ਗੱਲ ਦਾ ਭਰੋਸਾ ਦਿਵਾਉਣਗੇ ਕਿ ਜਿਨ੍ਹਾਂ ਖੂਹਾਂ ਦਾ ਪਾਣੀ ਇਸ ਤਰ੍ਹਾਂ ਦਾ ਕੰਟੇਮੀਨੇਟਿਡ ਹੈ, ਉਨ੍ਹਾਂ ਦੀ ਜਾਂਚ ਪੜਤਾਲ ਕਰਾ ਕੇ ਉਨ੍ਹਾਂ ਨੂੰ ਬੰਦ ਕਰਾਇਆ ਜਾਵੇਗਾ ?

**ਰਾਜ ਮੰਤਰੀ**. ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਬਿਲਕੁਲ ਤੱਥਾਂ ਦੇ ਆਧਾਰ ਤੇ ਜਾਣਕਾਰੀ ਦਿੱਤੀ ਹੈ ਅੌਰ ਕਿਹਾ ਹੈ ਕਿ ਮੈਂਬਰ ਸਾਹਿਬਾ ਨੂੰ ਇਨ੍ਹਾਂ ਪਿੰਡਾਂ ਦੇ ਸਬੰਧ ਵਿਚ ਕੋਈ ਜਾਣਕਾਰੀ ਨਹੀਂ ਹੈ । ਮੇਰੇ ਲਿਖਤੀ ਜਵਾਬ ਵਿਚ ਬਿਲਕੁਲ ਸਪੱਸ਼ਟ ਰੂਪ ਵਿਚ ਦਸਿਆ ਗਿਆ ਹੈ ਕਿ ਇਸ ਪਿੰਡ ਵਿਚ ਪਬਲਿਕ ਹੈਲਥ ਦੀ ਕੋਈ ਸਕੀਮ ਨਹੀਂ ਹੈ । ਫਿਰ ਮੈਂ ਕਿਹਾ ਸੀ ਕਿ ਇਸ ਪਿੰਡ ਵਿਚ ਜਦੋਂ ਇਸ ਸਕੀਮ ਦਾ ਤਖਮੀਨਾ ਤਿਆਰ ਹੋ ਜਾਵੇਗਾ ਅਤੇ ਜਦੋਂ ਪਿੰਡ ਵਾਲੇ ਇਸ ਕੰਮ ਲਈ ਜਮੀਨ ਦੇ ਦੇਣਗੇ, ਉਸ ਦੇ ਇਕ ਮਹੀਨੇ ਦੇ ਅੰਦਰ ਅੰਦਰ ਉਥੇ ਵਾਟਰ ਸਪਲਾਈ ਸਕੀਮ ਅਸੀਂ ਸ਼ੁਰੂ ਕਰ ਦਿਆਂਗੇ । ਜਿਥੋਂ ਤੱਕ ਮਿੱਤਲ ਸਾਹਿਬ ਦੀ ਸਪਲੀਮੈਂਟਰੀ ਦਾ ਸਬੰਧ ਹੈ ਕਿ ਉਥੇ ਦੂਸ਼ਿਤ ਪਾਣੀ ਹੈ ਅਤੇ ਸੁਧ ਪਾਣੀ ਦੀ ਸਪਲਾਈ ਨਹੀਂ ਕੀਤੀ ਜਾ ਰਹੀ, ਇਸ ਦੇ ਬਾਰੇ ਵਿਚ ਮੈਂ ਇਹ ਕਹਾਂਗਾ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਇਹ ਨਿਸ਼ਚਾ ਕੀਤਾ ਹੋਇਆ ਹੈ ਕਿ ਜਿਥੇ ਕਿਤੇ ਵੀ ਇਸ ਤਰ੍ਹਾਂ ਦੀ ਕੋਈ ਗੱਲ ਹੋਵੇਗੀ, ਉਸ ਨੂੰ ਪਹਿਲ ਦੇ ਆਧਾਰ ਤੇ ਲਿਆ ਜਾਵੇਗਾ ਅਤੇ ਪਹਿਲ ਦੇ ਆਧਾਰ ਤੇ ਉਥੇ ਵਾਟਰ ਸਪਲਾਈ ਸਕੀਮ ਸ਼ੁਰੂ ਕੀਤੀ ਜਾਵੇਗੀ ।

**श्रीमती विमला डांग** स्पीकर साहिब, आप मुझे टाईम नहीं देते, दूसरों को दे देते हो । रुलज़ के मुताबिक जो पहले खड़ा होता है, उसको पहले टाईम देना चाहिए ।

**श्री स्पीकर**: मैं ऐसे ही तो करता हूं ।

**ਸ਼੍ਰੀਮਤੀ ਵਿਮਲਾ ਡਾਂਗ**: ਸਪੀਕਰ ਸਾਹਿਬ, ਇਹ ਛਿਹਰਟਾ ਪਿੰਡ ਮੇਰੇ ਹਲਕੇ ਵਿਚ ਹੈ । ਮੇਰੀ ਟੇਬਲ ਦੇ ਉਪਰ ਇਸ ਪਿੰਡ ਦੇ ਪਾਣੀ ਦੀਆਂ ਟਿਊਬਜ ਪਈਆਂ ਹਨ । ਥੋੜੀ ਦੇਰ ਬਾਦ ਹੀ ਇਸ ਪਾਣੀ ਦਾ ਰੰਗ ਇਕ ਦਮ ਪੀਲਾ ਹੋ ਜਾਂਦਾ ਹੈ । ਇਸ ਪਿੰਡ ਵਿਚ ਲੋਕਾਂ ਦਾ ਬਹੁਤ ਜ਼ਿਆਦਾ ਨੁਕਸਾਨ ਹੁੰਦਾ ਹੈ । ਮੈਂ ਹਾਊਸ ਦਾ ਧਿਆਨ ਇਸ ਗੱਲ ਵੱਲ ਦਿਵਾਉਂਦੀ ਹਾਂ ਅਤੇ ਬੇਨਤੀ ਕਰਦੀ ਹਾਂ ਕਿ ਇਸ ਮਾਮਲੇ ਵਿਚ ਬਹੁਤ ਅਰਜੈਂਸੀ ਚਾਹੀਦੀ ਹੈ । ਸਰਕਾਰ ਇਸ ਗੱਲ ਵੱਲ ਫੌਰੀ ਤੌਰ ਤੇ ਸਟੈਪੱਸ ਲਵੇ । ਸ਼੍ਰੀ ਰਘੂਨੰਦਨ ਲਾਲ ਭਾਟੀਆ ਅਤੇ ਡੀ. ਸੀ. ਸਾਹਿਬ ਸਾਰੇ ਉਥੇ ਗਏ ਹਨ । ਇਹ ਨਹੀਂ ਹੁੰਦਾ ਕਿ ਇਸ ਪਾਣੀ ਦੇ ਡਰਾਪਸ ਪੀਣ ਨਾਲ ਇਕ ਦਮ ਮੌਤ ਹੋ ਜਾਂਦੀ ਹੈ ਲੇਕਿਨ ਇਹ ਪਾਣੀ ਮੌਤ ਦਾ ਕਾਰਣ ਜ਼ਰੂਰ ਬਣਦਾ ਹੈ । ਅਮੀਰ ਦੇ ਘਰਾਂ ਵਿਚ ਟਿਊਬਵੈੱਲ ਹਨ, ਉਨ੍ਹਾਂ ਨੂੰ ਸਾਫ ਪਾਣੀ ਮਿਲਦਾ ਹੈ ਜਦ ਕਿ ਗਰੀਬ ਲੋਕਾਂ ਦੇ ਘਰਾਂ ਵਿਚ ਇਹੀ ਖ਼ਰਾਬ ਪਾਣੀ ਪੀਣ ਨੂੰ ਮਿਲਦਾ ਹੈ । ਜੋ ਸਿਹਤ ਲਈ ਹਾਨੀਕਾਰਕ ਹੈ ।

**ਰਾਜ ਮੰਤਰੀ**: ਸਪੀਕਰ ਸਾਹਿਬ, ਮੈਂ ਬੜੇ ਸਪੱਸ਼ਟ ਰੂਪ ਦੇ ਵਿਚ ਇਸ ਹਾਊਸ ਦੇ ਵਿਚ ਜਵਾਬ ਦੇ ਚੁੱਕਿਆ ਹਾਂ ਕਿ ਮਾਹਲ ਪਿੰਡ ਦੀ ਪ੍ਰਾਬਲਮ ਨੂੰ ਸਮਝਦੇ ਹੋਏ ਇਸ ਵਿਭਾਗ ਨੇ 21.22 ਲੱਖ ਰੁਪਏ ਦਾ ਤਖਮੀਨਾ ਤਿਆਰ ਕਰ ਲਿਆ ਹੈ। ਪਿੰਡ ਵਾਲੇ ਜਦੋਂ ਜ਼ਮੀਨ ਦੇ ਦੇਣਗੇ, ਫੌਰੀ ਤੌਰ ਤੇ ਅਸੀਂ ਇਹ ਸਕੀਮ ਉਥੇ ਸ਼ੁਰੂ ਕਰ ਦਿਆਂਗੇ ਔਰ ਪਿੰਡ ਵਾਲਿਆਂ ਨੂੰ ਸਾਫ ਸੁਥਰਾ ਪੀਣ ਦਾ ਪਾਣੀ ਦੇਣ ਦਾ ਪੂਰੀ ਤਰ੍ਹਾਂ ਯਤਨ ਕਰਾਂਗੇ।

**ਸ੍ਰੀ ਕ੍ਰਿਸ਼ਨ ਕੁਮਾਰ ਕੌਸ਼ਲ**: ਸਰ, ਮੇਰੇ ਹਲਕੇ ਵਿਚ ਇਕ ਪਿੰਡ ਪਨਿਆੜ ਹੈ। ਉਥੇ ਇਕ ਸੂਗਰ ਮਿੱਲ ਲੱਗੀ ਹੋਈ ਹੈ ਔਰ ਜਿਹੜਾ ਪੀਣ ਵਾਲਾ ਪਾਣੀ ਹੈ. ਉਹ ਕੰਟੈਮੀਨੇਟਿਡ ਹੈ ਜੋ ਕਿ ਪੀਣ ਦੇ ਕਾਬਲ ਨਹੀਂ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਇਸ ਨੂੰ ਵੀ ਠੀਕ ਕਰਵਾ ਦੇਣ ਦੀ ਕੋਸ਼ਿਸ਼ ਕਰਨਗੇ ?

**ਰਾਜ ਮੰਤਰੀ** ਸਪੀਕਰ ਸਾਹਿਬ, ਇਹ ਮਾਹਲ ਪਿੰਡ ਦਾ ਸਵਾਲ ਸੀ, ਉਸ ਦਾ ਮੈਂ ਜਵਾਬ ਦੇ ਦਿੱਤਾ ਹੈ। ਅਸੀਂ ਪੰਜਾਬ ਦੇ ਵਿਚ ਸਾਰੇ ਪਿੰਡਾਂ ਦੇ ਵਿਚ ਸਾਫ ਸੁਥਰਾ ਪਾਣੀ ਪਿਲਾਉਣ ਵਾਸਤੇ, ਸਪਲਾਈ ਕਰਨ ਵਾਸਤੇ ਇਕ ਬਹੁਤ ਵੱਡੀ ਸਕੀਮ ਤਿਆਰ ਕੀਤੀ ਹੈ। ਮੈਂਬਰ ਸਾਹਿਬ ਅਗਰ ਹੋਰ ਜਾਣਕਾਰੀ ਦੇਣਾ ਚਾਹੁਣਗੇ ਆਪਣੇ ਹਲਕਿਆਂ ਦੇ ਪਿੰਡਾਂ ਬਾਰੇ ਤਾਂ ਉਨ੍ਹਾਂ ਦੇ ਪਿੰਡਾਂ ਬਾਰੇ ਵੀ ਇਸ ਸਕੀਮ ਦੇ ਵਿਚ ਵਿਚਾਰ ਕਰ ਲਿਆ ਜਾਵੇਗਾ।

**ਸ੍ਰੀ ਫਕੀਰ ਚੰਦ ਸ਼ਰਮਾ**: ਸਪੀਕਰ ਸਾਹਿਬ, ਮੈਨੂੰ ਵੀ ਮੌਕਾ ਮਿਲਿਆ ਹੈ, ਮੈਂ ਵੀ ਉਥੇ ਦੇਖਿਆ ਹੈ, ਉਥੇ ਜਿਹੜਾ ਪੀਣ ਵਾਲਾ ਪਾਣੀ ਹੈ, ਉਹ ਕੰਟੈਮੀਨੇਟਿਡ ਹੈ, ਖਰਾਬ ਹੈ। ਮਿਉਂਸਿਪਲ ਕਮੇਟੀ ਵਾਲੇ ਗਏ ਹੋਏ ਸਨ, ਹੋਰ ਲੋਕਲ ਐਡਮਨਿਸਟ੍ਰੇਸ਼ਨ ਵੀ ਹਾਜ਼ਰ ਸੀ। ਉਨ੍ਹਾਂ ਦੇ ਨੋਟਿਸ ਵਿਚ ਵੀ ਲਿਆਂਦਾ ਗਿਆ। ਉਥੇ ਹੈਂਡ ਪੰਪ ਲੱਗੇ ਹੋਏ ਹਨ।

**ਸ੍ਰੀ ਸਪੀਕਰ**: ਸ੍ਰੀ ਫਕੀਰ ਚੰਦ ਜੀ, ਤੁਸੀਂ ਸਪਲੀਮੈਂਟਰੀ ਕਰੋ। ਤੁਸੀਂ ਤਾਂ ਲਕਚਰ ਕਰਨ ਲੱਗ ਪਏ ਹੋ . . . . (ਹਾਸਾ) . . . . ।

**ਸ੍ਰੀ ਫਕੀਰ ਚੰਦ ਸ਼ਰਮਾ**: ਆਦਮੀ ਦੀ ਮੌਤ ਹੋ ਗਈ। ਇਹ ਜਿਹੜੀ ਮੌਤ ਹੋਈ ਹੈ। ਜਿਸ ਦੇ ਬਾਰੇ ਭੈਣ ਜੀ ਨੇ ਵੀ ਕਿਹਾ ਹੈ, ਇਹ ਮੌਤ ਪਾਣੀ ਕਰਕੇ ਨਹੀਂ ਸਗੋਂ ਹੋਰ ਬਿਮਾਰੀਆਂ ਵੀ ਇਸ ਪਾਣੀ ਕਰਕੇ ਫੈਲਦੀਆਂ ਹਨ। ਉਥੇ ਪਾਣੀ ਖਰਾਬ ਸੀ। ਜਿਹੜੀ ਸਪਲੀਮੈਂਟਰੀ ਉਨ੍ਹਾਂ ਨੇ . . . . ।

**ਸ੍ਰੀ ਸਪੀਕਰ**: ਫਕੀਰ ਚੰਦ ਜੀ, ਇਸ ਦਾ ਜਵਾਬ ਆ ਗਿਆ ਹੈ। ਤੁਸੀਂ ਬੈਠੋ

**ਡਾਕਟਰ ਵੀਰ ਪਵਨ ਕੁਮਾਰ ਭਾਰਦਵਾਜ**: ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਈ ਪਿੰਡਾਂ ਦੇ ਵਿਚ ਪਾਣੀ ਖਰਾਬ ਹੈ ਪਰ ਉਥੇ ਪਿੰਡਾਂ ਦੀਆਂ ਪੰਚਾਇਤਾਂ ਦੇ ਕੋਲ ਕੋਈ ਜ਼ਮੀਨ ਨਹੀਂ ਹੈ। ਕੀ ਵਜ਼ੀਰ ਸਾਹਿਬ ਦਸਣਗੇ ਕਿ ਮਹਿਕਮੇ ਕੋਲ ਜ਼ਮੀਨ ਐਕੁਆਇਰ ਕਰਨ ਲਈ ਫੰਡਜ਼ ਅਵੇਲੇਬਲ ਹਨ ਜਾਂ ਕੋਈ ਕਾਨੂੰਨ ਇਸ ਦੇ ਵਾਸਤੇ ਬਣਿਆ ਹੋਇਆ ਹੈ ?

**ਰਾਜ ਮੰਤਰੀ**. ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਜਾਣਕਾਰੀ ਦੇਣਾ ਚਾਹੁੰਦਾ ਹਾਂ ਕਿ ਇਸ ਵਿਭਾਗ ਕੋਲ ਅਜਿਹੀ ਕੋਈ ਸਕੀਮ ਨਹੀਂ, ਕੋਈ ਕਾਨੂੰਨ ਨਹੀਂ ਜਮੀਨ ਐਕੁਆਇਰ ਕਰਨ ਵਾਸਤੇ। ਜੇ ਪਿੰਡ ਵਾਲੇ ਸਾਨੂੰ ਜ਼ਮੀਨ ਦੇ ਦੇਣ ਤਾਂ ਅਸੀਂ ਉਪਰਾਲਾ ਕਰਵਾ ਦਿਆਂਗੇ ਔਰ ਅਸੀਂ ਪੀਣ ਵਾਲੇ ਪਾਣੀ ਦਾ ਇੰਤਜਾਮ ਜਰੂਰ ਕਰਵਾ ਦਿਆਂਗੇ।

---

**ਸੁਨਾਮ ਵਿਖੇ ਸਬ-ਸਟੇਸ਼ਨ ਸਥਾਪਤ ਕਰਨਾ**

*2475. **ਸ੍ਰੀ ਭਗਵਾਨ ਦਾਸ ਅਰੋੜਾ**: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸੁਨਾਮ ਵਿਖੇ 220 ਮੈਗਾਵਾਟ ਦਾ ਸਬ-ਸਟੇਸ਼ਨ ਸਥਾਪਤ ਕਰਨ ਦੀ ਕੋਈ ਤਜ਼ਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਜੇਕਰ ਅਜਿਹਾ ਹੈ, ਤਾਂ ਇਹ ਸਬ-ਸਟੇਸ਼ਨ ਕਦੋਂ ਤੱਕ ਸਥਾਪਤ ਕਰ ਦਿੱਤਾ ਜਾਵੇਗਾ?

**Sardar Beant Singh**: Yes. Sir, The sub-station is proposed to be Commissioned during 1996-97, subject to the availability of funds,

**ਸ੍ਰੀ ਭਗਵਾਨ ਦਾਸ ਅਰੋੜਾ**: ਸਪੀਕਰ ਸਾਹਿਬ, ਪੰਜਾਬ ਸਰਕਾਰ ਇੰਡਸਟਰੀ ਲਾਉਣ ਵਾਸਤੇ ਬਾਹਰਲੀਆਂ ਕੰਪਨੀਆਂ ਨੂੰ ਇਨਵਾਈਟ ਕਰ ਰਹੀ ਹੈ ਔਰ ਉਨ੍ਹਾਂ ਨੂੰ ਸਸਤੇ ਰੇਟਾਂ ਤੇ ਪਲਾਟ ਵੀ ਦੇ ਰਹੀ ਹੈ ਪਰੰਤੂ ਸੁਨਾਮ ਦੇ ਵਿਚ ਇੰਡਸਟਰੀ ਲੱਗੀ ਵੀ ਹੈ ਔਰ ਲੋਕੀਂ ਹੋਰ ਵੀ ਇੰਡਸਟਰੀ ਲਗਾਉਣ ਲਈ ਤਿਆਰ ਹਨ। ਔਰ ਉਹ ਸਸਤੇ ਰੇਟ ਤੇ ਪਲਾਟ ਵੀ ਨਹੀਂ ਮੰਗਦੇ। ਉਹ ਬਿਜਲੀ ਦੇ ਕੁਨੈਕਸ਼ਨ ਮੰਗਦੇ ਹਨ। ਜਦੋਂ ਸਰਕਾਰ ਬਣੀ ਸੀ, ਉਸ ਤੋਂ ਇਕ ਹਫ਼ਤੇ ਬਾਅਦ ਮਿਤੀ 5 ਮਾਰਚ, 1992 ਨੂੰ ਮੁੱਖ ਮੰਤਰੀ ਜੀ ਅਨਾਊਂਸ ਕਰਕੇ ਆਏ ਸਨ ਕਿ 210 ਕੇ. ਵੀ. ਦਾ ਸਬ-ਸਟੇਸ਼ਨ ਲਗਾ ਦੇਣਗੇ, ਕੀ ਮੰਤਰੀ ਜੀ ਇਹ ਪਹਿਲ ਦੇ ਆਧਾਰ ਤੇ ਲਗਵਾ ਦੇਣਗੇ?

**Mr. Speaker**: He has already clearly stated. Next question.

---

**ਨਿਸ਼ਾਨ ਵਾਲੇ ਪ੍ਰਸ਼ਨ ਨੰ: 2480, 2536 ਅਤੇ 2479।**

(ਸਬੰਧਤ ਮੈਂਬਰ ਸਾਹਿਬਾਨ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਸਵਾਲ ਪੁੱਛੇ ਨਹੀਂ ਗਏ।)

---

**ਚੀਮਾਂ, ਜ਼ਿਲ੍ਹਾ ਸੰਗਰੂਰ ਵਿਖੇ ਬੀ. ਡੀ. ਐਂਡ ਪੀ. ਓ. ਦਾ ਦਫ਼ਤਰ ਮੁੜ ਖੋਲ੍ਹਣਾ**

*2474. **ਸ੍ਰੀ ਭਗਵਾਨ ਦਾਸ ਅਰੋੜਾ**. ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਚੀਮਾਂ, ਜ਼ਿਲ੍ਹਾ ਸੰਗਰੂਰ ਤੋਂ ਬਲਾਕ ਵਿਕਾਸ ਅਤੇ ਪੰਚਾਇਤ ਅਫ਼ਸਰ ਦਾ ਜੋ ਦਫ਼ਤਰ ਉਥੋਂ ਸ਼ਿਫਟ ਕਰ ਦਿੱਤਾ ਗਿਆ ਸੀ, ਉਸ ਨੂੰ ਦੁਬਾਰਾ ਉਥੇ ਹੀ ਖੋਲ੍ਹਣ ਦੀ ਸਰਕਾਰ ਦੇ ਕੋਈ ਤਜਵੀਜ਼ ਹੈ; ਜੇਕਰ ਹੈ, ਤਾਂ ਕਦੋਂ ਤੱਕ?

**ਚੌਧਰੀ ਸੰਤੋਖ ਸਿੰਘ** (ਮੁਖ ਸੰਸਦੀ ਸਕੱਤਰ): ਨਹੀ ਜੀ।

**ਸ੍ਰੀ ਭਗਵਾਨ ਦਾਸ ਅਰੋੜਾ** : ਸਪੀਕਰ ਸਾਹਿਬ, ਜਦੋਂ ਦੀ ਸਰਕਾਰ ਬਣੀ ਹੈ, ਇਨ੍ਹਾਂ ਨੇ ਕਈ ਨਵੇਂ ਜ਼ਿਲੇ ਬਣਾਏ ਹਨ, ਕਈ ਨਵੀਆਂ ਸਬ-ਡਵੀਜ਼ਨਾਂ ਬਣਾਈਆਂ ਹਨ ਪਰੰਤੂ ਚੀਮਾਂ ਵਿਚ ਪਹਿਲਾਂ ਇਕ ਬੀ. ਡੀ. ਓ. ਦਾ ਦਫਤਰ ਹੁੰਦਾ ਸੀ ਉਹ ਇਨ੍ਹਾਂ ਨੇ ਉਥੋਂ ਸ਼ਿਫਟ ਕਰ ਦਿੱਤਾ ਹੈ । ਜਦੋਂ ਮੁੱਖ ਮੰਤਰੀ ਸਾਹਿਬ ਚੀਮੇ ਗਏ ਸੀ ਤਾਂ ਇਨ੍ਹਾਂ ਨੇ ਉਥੇ ਲੋਕਾਂ ਨੂੰ ਵਿਸ਼ਵਾਸ ਦਿਵਾਇਆ ਸੀ ਕਿ ਉਥੇ ਬੀ. ਡੀ. ਓ. ਦਾ ਦਫਤਰ ਮੁੜ ਖੋਲ੍ਹ ਦਿੱਤਾ ਜਾਵੇਗਾ ? ਕੀ ਮੰਤਰੀ ਜੀ ਇਹ ਬੀ. ਡੀ. ਓ. ਦਾ ਦਫਤਰ ਜਲਦੀ ਉਥੇ ਚੀਮੇਂ ਵਿਖੇ ਹੀ ਵਾਪਸ ਲਿਆਉਣ ਲਈ ਯਕੀਨ ਦਿਵਾਉਣਗੇ ?

**ਮੁੱਖ ਮੰਤਰੀ** ਜਿਹੜਾ ਚੀਮਾਂ ਹੈ, ਉਹ ਸੁਨਾਮ ਤੋਂ ਕੇਵਲ 8-9 ਮੀਲ ਦੇ ਫ਼ਾਸਲੇ ਤੇ ਹੈ । ਸਾਡੀ ਸਰਕਾਰ ਨੇ ਤਾਂ 118 ਬਲਾਕਾਂ ਤੋਂ 136 ਕੀਤੇ ਹਨ ਅਤੇ 18 ਨਵੇਂ ਬਲਾਕ ਬਣਾਏ ਹਨ । ਚੀਮਾਂ ਦੀ ਅਹਿਮੀਅਤ ਇਸ ਕਰਕੇ ਨਹੀਂ ਸੀ ਕਿਉਂਜੋ ਇਹ ਸੁਨਾਮ ਦੇ ਬਹੁਤ ਨਜ਼ਦੀਕ ਹੈ । ਅਗਰ ਲੋਕਾਂ ਨੂੰ ਕੋਈ ਤਕਲੀਫ ਹੈ ਤਾਂ ਇਸ ਨੂੰ ਐਗਜ਼ਾਮੀਨ ਕਰ ਲਿਆ ਜਾਵੇਗਾ ।

**ਸ੍ਰੀ ਕ੍ਰਿਸ਼ਨ ਕੁਮਾਰ ਕੌਸ਼ਲ** ਸਪੀਕਰ ਸਾਹਿਬ, ਇਕ ਬਲਾਕ ਦੁਰਾਂਗਲ ਸੀ, ਉਸ ਨੂੰ ਸ਼ਿਫਟ ਕਰਕੇ ਦੀਨਾਨਗਰ ਹਲਕੇ ਵਿਚ ਬਬਿਆਲ ਬਲਾਕ ਬਣਾ ਦਿੱਤਾ । ਉਥੇ ਕੇਵਲ 17 ਪਿੰਡ ਹਨ । ਕੀ ਮੁੱਖ ਮੰਤਰੀ ਜੀ ਬਬਿਆਲ ਬਲਾਕ ਨੂੰ ਤੋੜ ਕੇ ਦੁਰਾਂਗਲ ਬਲਾਕ ਨੂੰ ਫਿਰ ਬਹਾਲ ਕਰਨਗੇ ?

**ਮੁੱਖ ਮੰਤਰੀ** ਸਪੀਕਰ ਸਾਹਿਬ, ਜਿਥੋਂ ਤੱਕ ਬਬਿਆਲ ਬਲਾਕ ਦਾ ਸਬੰਧ ਹੈ, ਇਹ ਬਲਾਕ ਬੜਾ ਛੋਟਾ ਹੈ । ਉਸ ਨੂੰ ਐਗਜ਼ਾਮੀਨ ਕੀਤਾ ਜਾ ਰਿਹਾ ਹੈ ਔਰ ਇਕ ਅੱਛਾ ਬਲਾਕ ਜਿਹੜਾ ਲੋਕਾਂ ਨੂੰ ਮਨਜ਼ੂਰ ਹੋਵੇ, ਉਸ ਨੂੰ ਬਣਾਉਣ ਦਾ ਪ੍ਰੋਗਰਾਮ ਅਸੀਂ ਬਣਾਵਾਂਗੇ ।

**ਸ੍ਰੀ ਕਿਸ਼ਨ ਚੰਦ ਬੈਂਸ** : ਮਾਨਯੋਗ ਸਪੀਕਰ ਸਾਹਿਬ, ਮੇਰੇ ਸਾਥੀ ਕ੍ਰਿਸ਼ਨ ਕੁਮਾਰ ਕੌਸ਼ਲ ਜੀ ਜਿਹੜੇ ਕਿ ਮੇਰੇ ਨਾਲ ਹੀ ਬੈਠੇ ਹਨ, ਉਨ੍ਹਾਂ ਨੇ ਬਬਿਆਲ ਬਲਾਕ ਬਾਰੇ ਪੁੱਛਿਆ ਹੈ । ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਬਬਿਆਲ ਬਲਾਕ ਜਿਹੜਾ ਹੈ, ਉਹ ਅਕਾਲੀਆਂ ਦੀ ਸਰਕਾਰ ਨੇ ਬਣਾਇਆ ਸੀ ਅਤੇ ਇਹ ਇਕ ਛੋਟਾ ਬਲਾਕ ਹੈ । ਮਗਰ ਜੇਕਰ ਅਸੀਂ ਇਸ ਨੂੰ ਤੋੜਨ ਦੀ ਕੋਸਿਸ਼ ਕਰਾਂਗੇ ਤਾਂ ਲੋਕਾਂ ਦੇ ਅੰਦਰ ਨਰਾਜ਼ਗੀ ਪੈਂਦਾ ਹੋਵੇਗੀ । ਮੈਂ ਦੁਬਾਰਾ ਬੇਨਤੀ ਕਰਾਂਗਾ ਕਿ ਇਹ ਬਲਾਕ ਬਾਰਡਰ ਦੇ ਬਿਲਕੁਲ ਨਾਲ ਪੈਂਦਾ ਹੈ ਅਤੇ ਦੋਨਾਂ ਦਰਿਆਵਾਂ ਦੇ ਸੈਂਟਰ ਵਿਚ ਪੈਂਦਾ ਹੈ । ਕੀ ਮੁੱਖ ਮੰਤਰੀ ਜੀ ਇਹ ਅਸ਼ਿਓਰੈਂਸ ਦੇਣਗੇ ਕਿ ਬਬਿਆਲ ਬਲਾਕ ਨੂੰ ਤੋੜਿਆ ਨਹੀਂ ਜਾਵੇਗਾ ?

**ਮੁੱਖ ਮੰਤਰੀ** ਸਪੀਕਰ ਸਾਹਿਬ, ਮੈਂ ਇਹ ਤਾਂ ਨਹੀਂ ਕਿਹਾ ਕਿ ਤੋੜਿਆ ਜਾਵੇਗਾ । ਮੈਂ ਤਾਂ ਸਗੋਂ ਵਾਇ-ਏਬਲ ਬਲਾਕ ਬਣਾਉਣ ਬਾਰੇ ਕਿਹਾ ਹੈ । ਇਹ ਵੀ ਦੇਖ ਲਵਾਂਗੇ ਕਿ ਇਹ ਵਾਇਏਬਲ ਬਲਾਕ ਰਹੇ ।

---

**ਪਿੰਡਾਂ ਲਈ ਸਮੂਹਿਕ ਕੇਂਦਰ**

*2498. **ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਜਿਲ੍ਹਾਵਾਰ ਅਜਿਹੇ ਪਿੰਡਾਂ ਦੀ ਗਿਣਤੀ ਕਿੰਨੀ ਕਿੰਨੀ ਹੈ, ਜਿਨ੍ਹਾਂ ਦੇ ਆਪਣੇ ਸਮੂਹਿਕ ਕੇਂਦਰ ਨਹੀਂ ਹਨ ;

(ਅ) ਕੀ ਸਰਕਾਰ ਦੀ ਰਾਜ ਦੇ ਹਰ ਇਕ ਪਿੰਡ ਵਿਚ ਸਮੂਹਿਕ ਕੇਂਦਰ ਉਸਾਰਣ ਦੀ ਤਜਵੀਜ਼ ਹੈ, ਜੇਕਰ ਅਜਿਹਾ ਹੋਵੇ, ਤਾਂ ਕਦੋਂ ?

**Chaudhary Santokh Singh** (Chief Parliamentary Secretary): (a) Information in respect of the villages (district-wise) in the State which do not have their Community Centre is placed on the table of the House.

(b) Govt. proposes to set up Community Centres in the villages in phased manner.

**INFORMATION**

**No. of Villages District-Wise which do not have their Community Centres.**

| Sr. No. | District | | No. of Villages |
|---|---|---|---|
| 1. | Amritsar | | 1104 |
| 2. | Bathinda | .. | 275 |
| 3. | Faridkot | .. | 259 |
| 4. | Ferozepur | .. | ,557 |
| 5. | Fatehgarh Sahib | .. | 443 |
| 6. | Gurdaspur | .. | 1282 |
| 7. | Hoshiarpur | .. | 1542 |
| 8. | Jalandhar | .. | 1103 |
| 9. | Kapurthala | .. | 489 |
| 10. | Ludhiana | .. | 911 |
| 11. | Mansa | .. | 241 |
| 12. | Patiala | .. | 1041 |
| 13. | Ropar | .. | 914 |
| 14. | Sangrur | .. | 691 |
| | Total | .. | 10912 |

**ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ :** ਸਪੀਕਰ ਸਾਹਿਬ, ਮੇਰੀ ਇਨਫਰਮੇਸ਼ਨ ਦੇ ਮੁਤਾਬਿਕ 6-7 ਜ਼ਿਲ੍ਹਿਆਂ ਵਿਚ, ਜਿਨ੍ਹਾਂ ਵਿਚ 1000 ਪਿੰਡ ਹਨ, ਉਨ੍ਹਾਂ ਵਿਚ ਕੋਈ ਕਮਿਊਨਿਟੀ ਸੈਂਟਰ ਨਹੀਂ ਹੈ । ਮੈਂ ਤੁਹਾਡੇ ਰਾਹੀ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਉਨ੍ਹਾਂ ਜ਼ਿਲ੍ਹਿਆਂ ਦੇ ਪਿੰਡਾਂ ਵਿਚ ਕਮਿਊਨਿਟੀ ਸੈਂਟਰ ਬਣਾਉਣ ਲਈ ਕੋਈ ਖਾਸ ਧਿਆਨ ਦੇਵੇਗੀ ?

**ਮੁੱਖ ਸੰਸਦੀ ਸਕੱਤਰ** : ਸਪੀਕਰ ਸਾਹਿਬ ਜ਼ਰੂਰ ਧਿਆਨ ਦੇਵੇਗੀ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ. 2537**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੁੱਛਿਆ ਨਹੀਂ ਗਿਆ । )

---

## UNSTARRED QUESTIONS AND ANSWERS

### ਨਰਸਿੰਗ ਟ੍ਰੇਨਿੰਗ ਕੋਰਸ

369. **ਸ੍ਰੀਮਤੀ ਵਿਮਲਾ ਡਾਂਗ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਰਾਜ ਦੇ ਸਰਕਾਰੀ ਡਾਕਟਰੀ ਕਾਲਜਾਂ ਵਿਚ ਨਰਸਿੰਗ ਟ੍ਰੇਨਿੰਗ ਲਈ ਵਿਦਿਆਰਥੀਆਂ ਦਾ ਦਾਖ਼ਲਾ ਕਿਸ ਮਿਤੀ ਤੋਂ ਬੰਦ ਕਰ ਦਿਤਾ ਗਿਆ ਸੀ;

(ਅ) ਕੀ ਅਜਿਹਾ ਦਾਖ਼ਲਾ ਹੁਣ ਮੁੜ ਆਰੰਭ ਕਰ ਦਿੱਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਉਕਤ ਕੋਰਸ ਵਿਚ ਦਾਖਲੇ ਲਈ ਘੱਟੋ ਘੱਟ ਯੋਗਤਾ ਕੀ ਹੈ;

(ੲ) ਰਾਜ ਦੀਆਂ ਪ੍ਰਾਈਵੇਟ ਮਾਨਤਾ ਪ੍ਰਾਪਤ ਸੰਸਥਾਵਾਂ ਵਿਚ ਉਕਤ ਕੋਰਸ ਵਿਚ ਦਾਖਲੇ ਲਈ ਘੱਟੋ ਘੱਟ ਯੋਗਤਾ ਕੀ ਹੈ ?

**ਸਰਦਾਰ ਹਰਚਰਨ ਸਿੰਘ ਬਰਾੜ** : (ੳ) ਸਾਲ 1993 ਦੌਰਾਨ ਰਾਜ ਦੇ ਸਰਕਾਰੀ ਡਾਕਟਰੀ ਕਾਲਜਾਂ ਵਿਚ ਨਰਸਿੰਗ ਟਰੇਨਿੰਗ ਲਈ ਕੋਈ ਦਾਖਲਾ ਨਹੀਂ ਕੀਤਾ ਗਿਆ ।

(ਅ) ਹਾਂ ਜੀ । ਸਰਕਾਰੀ ਡਾਕਟਰੀ ਕਾਲਜਾਂ ਵਿਚ ਨਰਸਿੰਗ ਟਰੇਨਿੰਗ ਲਈ ਸਤੰਬਰ, 1994 ਦਾ ਦਾਖਲਾ ਕਰ ਲਿਆ ਗਿਆ ਹੈ । ਦਾਖਲੇ ਲਈ ਘੱਟੋ-ਘੱਟ ਹੇਠ ਲਿਖਿਆਂ ਯੋਗਤਾਵਾਂ ਦਾ ਹੋਣਾ ਜ਼ਰੂਰੀ ਹੈ :—

(i) 10+2 ਜਾਂ ਇਸ ਦੇ ਬਰਾਬਰ ਘੱਟੋ-ਘੱਟ 50% ਅੰਕ (ਜਨਰਲ ਸ਼੍ਰੇਣੀ ਦੇ ਉਮੀਦਵਾਰ ਨੇ) ਅਤੇ 45% ਅੰਕ (ਅਨੁਸੂਚਿਤ ਜਾਤੀ ਉਮੀਦਵਾਰ

ਨੇ) ਐਗਰੀਗੇਟ ਪ੍ਰਾਪਤ ਕੀਤੇ ਹੋਣ, ਪਾਸ ਹੋਵੇ, ਜਿਨ੍ਹਾਂ ਵਿਚ ਸਾਇੰਸ ਵਿਸ਼ੇ (ਫਿਜੀਕਸ, ਕੈਮਿਸਟਰੀ ਅਤੇ ਬਾਇਓਲੋਜੀ) ਵਾਲਿਆਂ ਨੂੰ ਤਰਜੀਹ ਦਿੱਤੀ ਜਾਵੇਗੀ ।

(ii) ਉਮੀਦਵਾਰ ਨੇ ਦੱਸਵੀਂ ਪੱਧਰ ਤੱਕ ਪੰਜਾਬੀ ਵਿਸ਼ਾ ਪਾਸ ਕੀਤਾ ਹੋਵੇ ।

(iii) ਉਮੀਦਵਾਰ ਡਾਕਟਰੀ ਤੌਰ ਤੇ ਫਿੱਟ ਹੋਵੇ ।

(ਏ) ਉਹੀ ਯੋਗਤਾਵਾਂ ਜੋ ਉਕਤ ਭਾਗ (ਅ) ਵਿਚ ਦਰਜ਼ ਹਨ ।

---

## ਵਿਸ਼ੇਸ਼ ਪੁਲਿਸ ਸੈੱਲ ਕਾਇਮ ਕਰਨਾ

370. **ਸ੍ਰੀਮਤੀ ਵਿਮਲਾ ਡਾਂਗ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਨੂੰ ਭਾਰਤ ਸਰਕਾਰ ਦੁਆਰਾ ਰਾਜ ਵਿਚ ਕਾਪੀ ਰਾਈਟ ਦੇ ਦੋਸ਼ਾਂ ਦੀ ਪੜਤਾਲ ਕਰਨ ਅਤੇ ਮੁਕੱਦਮੇ ਚਲਾਉਣ ਲਈ ਇਕ ਜਾਂ ਵੱਧ ਵਿਸ਼ੇਸ਼ ਸੈੱਲ, ਜਿਸ ਵਿਚ ਸੀਨੀਅਰ ਪੁਲਿਸ ਅਧਿਕਾਰੀ ਹੋਣ, ਸਥਾਪਤ ਕਰਨ ਲਈ ਕਿਹਾ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਕੀ ਅਜਿਹੇ ਕੋਈ ਸੈੱਲ ਸਥਾਪਿਤ ਕੀਤੇ ਗਏ ਹਨ ਅਤੇ ਉਨ੍ਹਾਂ ਦੇ ਵੇਰਵੇ ਕੀ ਹਨ ?

**ਸਰਦਾਰ ਬੇਅੰਤ ਸਿੰਘ:** ਹਾਂ ਜੀ । ਇੱਕ ਸੈੱਲ ਜਿਸ ਵਿੱਚ ਦੋ ਇੰਸਪੈਕਟਰ ਅਤੇ ਚਾਰ ਸਬ-ਇੰਸਪੈਕਟਰ ਸਿੱਧਾ ਹੀ ਡੀ.ਆਈ.ਜੀ./ਤਫਤੀਸ਼, ਅਪਰਾਧ ਸ਼ਾਖਾ, ਪੰਜਾਬ ਅਧੀਨ ਮਾਮਲੇ ਬਾਰੇ ਕੰਮ ਕਰੇਗਾ ।

---

## ਸਰਪੰਚਾਂ ਦੀ ਦੁਬਾਰਾ ਚੋਣ

373. **ਸ੍ਰੀਮਤੀ ਵਿਮਲਾ ਡਾਂਗ** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਅੰਮ੍ਰਿਤਸਰ ਵਿਚ ਅਜਿਹੀਆਂ ਗ੍ਰਾਮ ਪੰਚਾਇਤਾਂ ਦੇ ਨਾਂ ਕੀ ਕੀ ਹਨ, ਜਿਨ੍ਹਾਂ ਦੇ ਸਰਪੰਚ ਪਿਛਲੀਆਂ ਪੰਚਾਇਤ ਚੋਣਾਂ ਤੋਂ ਬਾਅਦ ਮਰ ਗਏ ਅਤੇ ਹਰ ਇਕ ਸਰਪੰਚ ਦੀ ਮੌਤ ਦੀ ਤਰੀਕ ਕੀ ਕੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਗ੍ਰਾਮ ਪੰਚਾਇਤਾਂ ਵਿਚੋਂ ਅਜਿਹੀਆਂ ਗ੍ਰਾਮ ਪੰਚਾਇਤਾਂ ਦੇ ਨਾਂ ਕੀ ਕੀ ਹਨ, ਜਿਨ੍ਹਾਂ ਲਈ ਨਵੇਂ ਸਰਪੰਚ ਚੁਣ ਲਏ ਗਏ ਹਨ ਅਤੇ ਬਾਕੀ ਦੀਆਂ ਪੰਚਾਇਤਾਂ ਦੇ ਨਵੇਂ ਸਰਪੰਚਾਂ ਦੀ ਚੋਣ ਕਦੋਂ ਤੱਕ ਕਰਵਾਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਬੇਅੰਤ ਸਿੰਘ:** (ੳ) ਅਨੁਲੱਗ 'ਏ' ਤੇ ਰੱਖੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਜਿਨ੍ਹਾਂ ਪੰਚਾਇਤਾਂ ਦੇ ਸਰਪੰਚਾਂ ਦੀ ਮੌਤ ਵਜੋਂ ਖਾਲੀ ਹੋਈਆਂ ਸੀਟਾਂ ਪੁਰ ਕਰਵਾ ਦਿੱਤੀਆਂ ਗਈਆਂ ਹਨ, ਦੀ ਸੂਚੀ ਅਨੁਲੱਗ 'ਬੀ' ਤੇ ਹੈ । ਬਾਕੀ ਦੀਆਂ ਚੋਣਾਂ ਰਾਜ ਦੇ ਇਲੈਕਸ਼ਨ ਕਮਿਸ਼ਨ ਨੇ ਕਰਵਾਉਣੀਆਂ ਹਨ ।

## ਅਨੁਲੱਗ 'ਏ'

ਜ਼ਿਲ੍ਹਾ ਅੰਮ੍ਰਿਤਸਰ ਵਿੱਚ ਪੈਂਦੀਆਂ ਪੰਚਾਇਤਾਂ ਜਿਨ੍ਹਾਂ ਦੇ ਸਰਪੰਚਾਂ ਦੀ ਜਨਵਰੀ, 1993 ਦੀ ਚੋਣ ਤੋਂ ਬਾਅਦ ਮੌਤ ਹੋ ਚੁੱਕੀ ਹੈ. ਦਾ ਵੇਰਵਾ

| ਲੜੀ ਨੰ: | ਬਲਾਕ ਦਾ ਨਾਂ | | ਪੰਚਾਇਤ ਦਾ ਨਾਂ | ਸਰਪੰਚ ਦਾ ਨਾਂ | ਮੌਤ ਦੀ ਮਿਤੀ |
|---|---|---|---|---|---|
| 1 | 2 | | 3 | 4 | 5 |
| | | | | ਸਰਵਸ਼੍ਰੀ | |
| 1. | ਅਜਨਾਲਾ | .. | 1. ਹਰੜ ਨੇੜੇ ਭੂਰੇ ਗਿੱਲ | ਇੰਦਰਜੀਤ ਸਿੰਘ | 10-6-94 |
| | | | 2. ਗਾਲਬ | ਨਿਸ਼ਾਨ ਸਿੰਘ | 10-6-94 |
| | | | 3. ਨੰਗਲ ਅੰਬ | ਗੁਲਜ਼ਾਰ ਸਿੰਘ | 28-5-93 |
| 2. | ਚੋਗਾਵਾਂ | .. | 1 ਚੱਕ ਅਲਾ ਬਖ਼ਸ਼ | ਬਾਵਾ ਸਿੰਘ | 8-12-93 |
| 3. | ਹਰਸ਼ਾ ਛੀਨਾ | .. | 1. ਹਰਸ਼ਾ ਛੀਨਾ (ਵਿਚਲਾ ਕਿਲਾ) | ਲੱਖਾ ਸਿੰਘ | 30-8-93 |
| 4. | ਵੇਰਕਾ | .. | 1. ਮੁਰਾਦਪੁਰਾ | ਫਕੀਰ ਚੰਦ | 9-4-94 |
| | | | 2. ਭੈਣੀ | ਜਨਕ ਰਾਜ | 20-7-94 |
| 5. | ਮਜੀਠਾ | .. | 1. ਨਾਗ ਕਲਾਂ | ਦਲਬੀਰ ਸਿੰਘ | 15-3-94 |
| | | | 2. ਜਜੇਆਣੀ | ਸਵਿੰਦਰ ਸਿੰਘ | 12-3-94 |

| | | | | | |
|---|---|---|---|---|---|
| 6. ਜੰਡਿਆਲਾ ਗੁਰੂ | .. | 1. | ਧੀਰੋ ਕੋਟ | ਬਲਵੰਤ ਸਿੰਘ | 25-11-94 |
| 7. ਰਈਆ | .. | 1. | ਲੋਹਗੜ੍ਹ | ਪੂਰਨ ਸਿੰਘ | 27-10-93 |
| | | 2. | ਨੰਗਲੀ | ਸਰੂਪ ਸਿੰਘ | 16-1-94 |
| 8. ਤਰਸਿੱਕਾ | .. | 1. | ਭੋਏ | ਗੁਰਦੀਪ ਸਿੰਘ | 1-10-94 |
| | | 2. | ਰਾਮ ਦੀਵਾਲੀ ਮੁਸਲਮਾਨਾਂ | ਕਸ਼ਮੀਰ ਸਿੰਘ | 15-3-94 |
| | | 3. | ਗਿੱਲ | ਬਲਬੀਰ ਸਿੰਘ | 15-5-94 |
| | | 4. | ਮਤੇਵਾਲਾ | ਅਮਰੀਕ ਸਿੰਘ | 29-12-94 |
| 9. ਖਡੂਰ ਸਾਹਿਬ | .. | 1. | ਰੱਖਦੀ ਨੇਵਾਲ | ਹਰਬੰਸ ਸਿੰਘ | 10-8-94 |
| 10. ਨੌਸ਼ਹਿਰਾ ਪੰਨੂਆਂ | .. | 1. | ਸਖੀਰਾ | ਭਗਵੰਤ ਸਿੰਘ | 14-7-93 |
| | | 2. | ਠੱਠੀਆਂ ਮਹੰਤਾਂ | ਮਹਿੰਦਰ ਸਿੰਘ | 22-10-93 |
| 11. ਗੰਡੀ ਵਿੰਡ | .. | 1. | ਨੱਥੂਪੁਰ | ਪ੍ਰੀਤਮ ਸਿੰਘ | 4-5-94 |
| | | 2. | ਮੁਹਾਵਾ | ਮਹਿੰਦਰ ਸਿੰਘ | 5-8-93 |
| 12. ਭਿੱਖੀ ਵਿੰਡ | .. | 1. | ਮਾੜੀ ਨੌ-ਆਬਾਦ | ਜੋਗਿੰਦਰ ਸਿੰਘ | 26-10-94 |
| 13. ਪੱਟੀ | .. | 1. | ਲੋਹਕਾ | ਸਵਰਨ ਸਿੰਘ | 10-4-94 |

[ਮੁੱਖ ਮੰਤਰੀ]

ਅਨੁਲੱਗ 'ਬੀ'

ਜ਼ਿਲ੍ਹਾ ਅੰਮ੍ਰਿਤਸਰ ਵਿੱਚ ਪੈਂਦੀਆਂ ਪੰਚਾਇਤਾਂ ਜਿਨ੍ਹਾਂ ਦੇ ਸਰਪੰਚਾਂ ਦੀ ਜਨਵਰੀ, 1993 ਦੀ ਚੋਣ ਤੋਂ ਬਾਅਦ ਮੌਤ ਹੋਣ ਉਪਰੰਤ ਚੋਣ ਹੋ ਚੁੱਕੀ ਹੈ, ਦਾ ਵੇਰਵਾ ।

| ਲੜੀ ਨੰ: | ਬਲਾਕ ਦਾ ਨਾਂ | | ਪੰਚਾਇਤ ਦਾ ਨਾਂ |
|---|---|---|---|
| 1 | 2 | | 3 |
| 1. | ਤਰਸਿੱਕਾ | .. | 1. ਰਾਮ ਦੀਵਾਲੀ ਮੁਸਲਮਾਨਾਂ |
| | | | 2. ਗਿੱਲ |
| 2. | ਨੌਸ਼ਹਿਰਾ ਪੰਨੂਆਂ | .. | 1. ਸਖੀਰਾ |
| | | | 2. ਠੱਠੀਆਂ ਮਹੰਤਾਂ |
| 3. | ਗੰਡੀ ਵਿੰਡ | .. | 1. ਮੁਹਾਵਾ |
| 4. | ਪੱਟੀ | .. | 1. ਲੋਹਕਾ |

ਨਵੇਂ ਚੁਣੇ ਗਏ ਸਰਪੰਚਾਂ/ਪੰਚਾਂ ਵਿਰੁੱਧ ਚੋਣ ਪਟੀਸ਼ਨਾਂ

374. **ਸ੍ਰੀਮਤੀ ਵਿਮਲਾ ਡਾਂਗ** . ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਪਿਛਲੀਆਂ ਪੰਚਾਇਤੀ ਚੋਣਾਂ ਤੋਂ ਬਾਅਦ ਵੱਖ ਵੱਖ ਸਰਪੰਚਾਂ ਅਤੇ ਪੰਚਾਂ ਦੀ ਚੋਣ ਵਿਰੁੱਧ ਦਾਇਰ ਕੀਤੀਆਂ ਗਈਆਂ ਚੋਣ ਪਟੀਸ਼ਨਾਂ ਦੀ ਜ਼ਿਲ੍ਹਾ ਵਾਰ ਗਿਣਤੀ ਕਿੰਨੀ ਹੈ;

(ਅ) ਹਰ ਇਕ ਕੇਸ ਵਿਚ ਅਜਿਹੀਆ ਪਟੀਸ਼ਨਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਕਿੰਨੀ ਹੈ ਜਿਨ੍ਹਾਂ ਦਾ ਫੈਸਲਾ ਕਰ ਦਿੱਤਾ ਗਿਆ ਹੈ, ਜਿਨ੍ਹਾਂ ਨੂੰ ਪ੍ਰਵਾਨ ਕਰ ਲਿਆ ਗਿਆ ਜਿਹੜੀਆਂ ਅਜੇ ਪੈਂਡਿੰਗ ਪਈਆਂ ਹਨ ?

**ਸਰਦਾਰ ਬੇਅੰਤ ਸਿੰਘ :** ਉਕਤ 'ੳ' ਅਤੇ 'ਅ' ਸਬੰਧੀ ਵਿਵਰਣ ਸਦਨ ਦੀ ਮੇਜ ਤੇ ਰੱਖਿਆ ਜਾਂਦਾ ਹੈ ।

## ਵਿਵਰਣ

### ਨਵੇਂ ਚੁਣੇ ਗਏ ਸਰਪੰਚਾਂ/ਪੰਚਾਂ ਵਿਰੁੱਧ ਚੋਣ ਪਟੀਸ਼ਨਾਂ

| ਲੜੀ ਨੰ: | ਜ਼ਿਲ੍ਹੇ ਦਾ ਨਾਂ | ੳ ਦਾਇਰ ਹਈਆਂ ਚੋਣ ਪਟੀਸ਼ਨਾਂ ਦੀ ਗਿਣਤੀ | | ਫੈਸਲਾ ਹੋਈਆਂ ਚੋਣ ਪਟੀਸ਼ਨਾਂ ਦੀ ਗਿਣਤੀ | | ਅ ਪ੍ਰਵਾਨ ਹੋਈਆਂ ਪਟੀਸ਼ਨਾਂ ਦੀ ਗਿਣਤੀ | | ਪੈਂਡਿੰਗ ਚੋਣ ਪਟੀਸ਼ਨਾਂ ਦੀ ਗਿਣਤੀ | |
|---|---|---|---|---|---|---|---|---|---|
| | | ਸਰਪੰਚ | ਪੰਚ | ਸਰਪੰਚ | ਪੰਚ | ਸਰਪੰਚ | ਪੰਚ | ਸਰਪੰਚ | ਪੰਚ |
| 1 | 2 | 3 | 4 | 5 | 6 | 7 | 8 | 9 | 10 |
| 1. | ਗੁਰਦਾਸਪੁਰ .. | 150 | 37 | 66 | 16 | 1 | 1 | 84 | 21 |
| 2. | ਫਤਿਹਗੜ੍ਹ ਸਾਹਿਬ .. | 68 | 37 | 56 | 27 | 1 | 5 | 12 | 10 |
| 3. | ਸੰਗਰੂਰ .. | 77 | 63 | 60 | 49 | 1 | 20 | 17 | 14 |
| 4. | ਬਠਿੰਡਾ .. | 47 | 22 | 44 | 18 | 6 | 3 | 3 | 4 |
| 5. | ਪਟਿਆਲਾ .. | 188 | 60 | 121 | 49 | 7 | 4 | 67 | 11 |
| 6. | ਮਾਨਸਾ .. | 29 | 10 | 16 | 8 | 2 | 3 | 13 | 2 |
| 7. | ਰੋਪੜ .. | 140 | 37 | 124 | 8 | — | — | 16 | 29 |
| 8. | ਹੁਸ਼ਿਆਰਪੁਰ .. | 128 | 55 | 107 | 50 | 32 | 23 | 21 | 5 |
| 9. | ਲੁਧਿਆਣਾ .. | 71 | 58 | 55 | 45 | 10 | 18 | 16 | 13 |
| 10. | ਅੰਮ੍ਰਿਤਸਰ .. | 189 | 1 | 132 | 1 | 7 | — | 57 | — |
| 11. | ਕਪੂਰਥਲਾ .. | 103 | 25 | 68 | 13 | — | — | 35 | 12 |
| 12. | ਜਲੰਧਰ .. | 147 | 106 | 116 | 67 | 11 | 9 | 31 | 39 |
| 13. | ਫਿਰੋਜ਼ਪੁਰ .. | 168 | 18 | 105 | 11 | 3 | — | 62 | 7 |
| 14. | ਫਰੀਦਕੋਟ .. | 117 | 64 | 64 | 34 | 2 | 4 | 53 | 30 |
| | ਕੁੱਲ ਜੋੜ .. | 1,622 | 593 | 1,135 | 396 | 83 | 90 | 487 | 197 |

## POINTS OF ORDER RE. KHALSA MARCH

**ਸਰਦਾਰ ਨਿਰਮਲ ਸਿੰਘ ਨਿੰਮਾ** : ਮਾਨਯੋਗ ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਵਲੋਂ ਇਕ ਅਖਬਾਰ ਵਿਚ ਜਲੰਧਰ ਤੋਂ ਖ਼ਬਰ ਆਈ ਹੈ ਕਿ ਜੇਕਰ ਖਾਲਸਾ ਮਾਰਚ ਤੇ ਸਿਆਸੀ ਇਕੱਠ ਹੋਇਆ ਤਾਂ ਇਸ ਤੇ ਪਾਬੰਦੀ ਲਗਾਈ ਜਾਵੇਗੀ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੇ ਲੋਕ ਚਾਹੇ ਉਹ ਸਿੱਖ ਧਰਮ, ਨਾਲ ਸਬੰਧ ਰੱਖਦੇ ਹਨ ਜਾਂ ਕਿਸੇ ਹੋਰ ਧਰਮ ਨਾਲ ਸਬੰਧ ਰੱਖਦੇ ਹਨ, ਉਨ੍ਹਾਂ ਨੂੰ ਪੂਰਾ ਹੱਕ ਹੈ ਕਿ ਕਿਸੇ ਵੀ ਸੰਸਥਾ ਵਲੋਂ ਉਹ ਆਪਣੇ ਧਾਰਮਿਕ ਮਾਮਲਿਆਂ ਦੇ ਲਈ ਇਕੱਠੇ ਹੋ ਸਕਦੇ ਹਨ, ਭਾਵੇਂ ਉਹ ਕਿਸੇ ਵੀ ਸਿਆਸੀ ਪਾਰਟੀ ਨਾਲ ਸਬੰਧ ਕਿਉਂ ਨਾ ਰੱਖਦੇ ਹੋਣ । ਮੁੱਖ ਮੰਤਰੀ ਸਾਹਿਬ ਵੱਲੋਂ ਜਿਹੜਾ ਬਿਆਨ ਦਿੱਤਾ ਜਾ ਰਿਹਾ ਹੈ ਕਿ ਖਾਲਸਾ ਮਾਰਚ ਤੇ ਪਾਬੰਦੀ ਲਗਾਈ ਜਾਵੇਗੀ, ਕੀ ਇਹ ਸਿੱਧੇ ਤੌਰ ਤੇ ਸਿੱਖ ਧਰਮ ਵਿਚ ਦਖਲਅੰਦਾਜ਼ੀ ਨਹੀਂ ? ਮੇਰੀ ਬੇਨਤੀ ਹੈ ਕਿ ਮੁੱਖ ਮੰਤਰੀ ਜੀ ਇਸ ਬਾਰੇ ਹਾਊਸ ਵਿਚ ਬਿਆਨ ਦੇਣ ।

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ**, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਅਖਬਾਰ ਵਿਚ ਇਹ ਗੱਲ ਆਈ ਹੈ ਕਿ ਖਾਲਸਾ ਮਾਰਚ ਤੇ ਪਾਬੰਦੀ ਲਗਾਈ ਜਾਵੇਗੀ ਜਦੋਂ ਕਿ ਦਮਦਮੀ ਟਕਸਾਲ ਜਿਹੜੀ ਜਥੇਬੰਦੀ ਹੈ....(ਵਿਘਨ)....(ਸ਼ੋਰ) ਇਹ ਪਾਬੰਦੀ ਲਗਾਉਣੀ ਠੀਕ ਨਹੀਂ । ਖਾਲਸਾ ਮਾਰਚ ਤੇ ਪਾਬੰਧੀ ਲਗਾਉਣ ਬਾਰੇ ਜੋ ਸੀ.ਐਮ. ਸਾਹਿਬ ਨੇ ਕਿਹਾ ਹੈ, ਇਹ ਮੰਦਭਾਗਾ ਹੈ ।......

(ਇਸ ਸਮੇਂ ਵਿਰੋਧੀ ਧਿਰਾਂ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਕੁਝ ਬੋਲ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਸੀ ।)

**Mr. Speaker**: Hon'ble Members, I have said it is no Point of Order. Please resume your seats.

---

## WALK-OUT

(ਇਸ ਸਮੇਂ ਬੀ.ਐਸ.ਪੀ. ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਨਾਹਰੇ***** ਮਾਰਦੇ ਹੋਏ ਵਾਕ-ਆਊਟ ਕਰ ਗਏ ।)

**Mr. Speaker**: Slogans are not to be recorded. Chief Minister is on his legs. He wants to say something.

(ਇਸ ਸਮੇਂ ਮਾਨਯੋਗ ਮੈਂਬਰ ਡਾਕਟਰ ਰਤਨ ਸਿੰਘ, ਸਰਦਾਰ ਇੰਦਰਜੀਤ ਸਿੰਘ ਜ਼ੀਰਾ ਅਤੇ ਸਰਦਾਰ ਰਣਜੀਤ ਸਿੰਘ ਛੱਜਲਵੱਡੀ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਕੁਝ ਬੋਲ ਰਹੇ ਹਨ ਪਰ ਮਾਈਕ ਬੰਦ ਹੋਣ ਕਾਰਣ ਸਾਫ ਸੁਣਾਈ ਨਹੀਂ ਦੇ ਰਿਹਾ ਸੀ ।)

---

**Not recorded as ordered by the Chair.

## STATEMENT BY CHIEF MINISTER RE. KHALSA MARCH

**ਮੁੱਖ ਮੰਤਰੀ (ਸਰਦਾਰ ਬੇਅੰਤ ਸਿੰਘ):** ਸਪੀਕਰ ਸਾਹਿਬ, ਤੁਹਾਡੀ ਗੱਲ ਬੜੀ ਦਰੁਸਤ ਹੈ ਜੋ ਤੁਸੀਂ ਕਹੀ ਕਿ 'ਨੋ ਪੁਆਇੰਟ ਆਫ ਆਰਡਰ'। ਇਹ ਪਹਿਲਾਂ ਮੇਰੀ ਗੱਲ ਸੁਣ ਲੈਣ, ਐਵੇਂ ਬੋਲੀ ਜਾਂਦੇ ਹਨ। ਗੱਲ ਇਹ ਹੈ ਕਿ ਜ਼ੀਰੋ ਆਵਰ ਦੀ ਪਰੰਪਰਾ ਨਹੀਂ ਹੋਣੀ ਚਾਹੀਦੀ। ਸਿਰਫ ਚੀਪ ਪ੍ਰਸ਼ੰਸਾ ਲੈਣ ਵਾਸਤੇ ਇਨ੍ਹਾਂ ਨੇ ਵਾਕ ਆਊਟ ਕਰਨ ਦਾ ਐਸਾ ਰੂਪ ਅਖਤਿਆਰ ਕੀਤਾ ਹੈ ਜੋ ਡੈਮੋਕਰੇਸੀ ਦੇ ਅਨੁਕੂਲ ਨਹੀਂ। ਮੈਂ ਇਨ੍ਹਾਂ ਦਾ ਜਵਾਬ ਜਾਣ-ਬੁਝ ਕੇ ਆਊਟ ਆਫ ਦੀ ਵੇਅ ਦਿੰਦਾ ਹਾਂ ਹਾਲਾਂ ਕਿ ਤੁਸੀਂ ਇਨ੍ਹਾਂ ਨੂੰ ਅਲਾਓ ਨਹੀਂ ਕਰਦੇ। ਇਨ੍ਹਾਂ ਨੇ ਜੋ ਪੁਆਇੰਟ ਆਫ ਆਰਡਰ ਉਠਾਇਆ ਹੈ, ਉਹ ਗਲਤ ਪੁਆਇੰਟ ਆਫ ਆਰਡਰ ਹੈ ਪਰ ਚੂੰਕਿ ਕਈ ਰਿਲੀਜੀਅੱਸ ਪਾਰਟੀਆਂ ਇਸ ਨਾਲ ਕਨਸਰਨਡ ਹਨ, ਇਸ ਕਰਕੇ ਮੈਂ ਕੁਝ ਕਹਿਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਸਾਡੀ ਸਰਕਾਰ ਸਾਰੇ ਰਿਲੀਜਨਾਂ ਦੀ ਬੜੀ ਭਾਰੀ ਕਦਰ ਕਰਦੀ ਹੈ। ਮੈਂ ਇਹ ਗੱਲ ਹਜ਼ਾਰ ਵਾਰ ਆਖੀ ਹੈ। ਅਸੀਂ ਕਿਸੇ ਰਿਲੀਜਨ ਉਤੇ ਪਾਬੰਦੀ ਨਹੀਂ ਲਗਾਉਣਾ ਚਾਹੁੰਦੇ। ਸਾਡੇ ਮਨ ਵਿੱਚ ਕਿਸੇ ਵੀ ਮਜ਼ਹਬ ਵਾਸਤੇ ਨਫਰਤ ਨਹੀਂ ਹੈ। ਮੈਂ ਇਸ ਬਾਰੇ ਆਖਿਆ ਸੀ ਕਿ ਜੋ ਖਾਲਸਾ ਮਾਰਚ ਦਮਦਮੀ ਟਕਸਾਲ ਨੇ ਕਰਨਾ ਹੈ, ਅਸੀਂ ਉਸ ਉਤੇ ਪਾਬੰਦੀ ਨਹੀਂ ਲਗਾਵਾਂਗੇ ਲੇਕਿਨ ਅਗਰ ਕੋਈ ਅਜਿਹੀਆਂ ਗੱਲਾਂ ਹੋਣਗੀਆਂ ਜਿਹੜੀਆਂ ਸਾਡੇ ਪੰਜਾਬ ਦੀ ਅਮਨ-ਸ਼ਾਂਤੀ ਨੂੰ ਖਰਾਬ ਕਰਨਗੀਆਂ ਤਾਂ ਅਸੀਂ ਉਨ੍ਹਾਂ ਉਤੇ ਪਾਬੰਦੀ ਲਗਾਵਾਂਗੇ। (ਥੰਪਿੰਗ)। ਸਾਡੀ ਗੌਰਮਿੰਟ ਅਲਾਈਵ ਹੈ ਕਿਉਂਕਿ ਜਿਹੜੀ ਪੁਰਾਣੀ ਹਿਸਟਰੀ ਹੈ ਜੋ 6-7 ਸਾਲ ਪੁਰਾਣੀ ਹੈ, ਉਸ ਨੂੰ ਜੇ ਦੇਖੀਏ ਤਾਂ ਜਿਹੜੀ ਕੋਈ ਗੱਲ ਸ਼ੁਰੂ ਹੋਈ, ਕੋਈ ਮਾਰ-ਮਰਾਈ ਸ਼ੁਰੂ ਹੋਈ, ਕਈ ਭਾਰੇ ਕਾਂਡ ਹੋਏ ਤਾਂ ਉਹ ਉਦੋਂ ਦਮਦਮੀ ਟਕਸਾਲ ਤੋਂ ਹੀ ਸ਼ੁਰੂ ਹੋਏ ਸਨ। ਸਪੀਕਰ ਸਾਹਿਬ, ਫਿਰ ਵੀ ਮੈਂ ਕਹਿੰਦਾ ਹਾਂ ਕਿ ਅਸੀਂ ਉਨ੍ਹਾਂ ਤੇ ਪਾਬੰਦੀ ਨਹੀਂ ਲਗਾਈ ਲੇਕਿਨ ਇਹ ਗੱਲ ਮੈਂ ਰਿਪੀਟ ਕਰਨੀ ਚਾਹੁੰਦਾ ਹਾਂ ਕਿ ਜੇਕਰ ਕੋਈ ਧਾਰਮਿਕ ਜਲੂਸ ਹੋਵੇਗਾ ਤਾਂ ਸਾਡੇ ਵੱਲੋਂ ਕੋਈ ਪਾਬੰਦੀ ਨਹੀਂ ਲਗਾਈ ਜਾਵੇਗੀ ਪਰ ਜੇਕਰ ਕੋਈ ਨਜਾਇਜ਼ ਫਾਇਦਾ ਉਠਾਏਗਾ ਜਾਂ ਇਹ ਕਹਿਣਗੇ ਕਿ ਅਸੀਂ ਖਾਲਿਸਤਾਨ ਬਨਾਉਣਾ ਹੈ ਤਾਂ ਅਸੀਂ ਬਿਲਕੁਲ ਇਜਾਜ਼ਤ ਨਹੀਂ ਦੇਵਾਂਗੇ। (ਥੰਪਿੰਗ)।

**Mr. Speaker:** He has very clearly stated what was in his mind and after that, there is nothing to disscuss.

(ਇਸ ਸਮੇਂ ਅਕਾਲੀ ਦਲ (ਕ) ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਹੋਣ ਕਾਰਣ ਸਾਫ ਸੁਣਾਈ ਨਹੀਂ ਸੀ ਦੇ ਰਿਹਾ।)

**Mr. Speaker:** No Point of Order. When I have declared, after that every Member who stands, must sit down. He must resume his seat. And when I allow one Member, only he should stand and speak. Now, Mittal Ji.

---

## POINT OF ORDER RE-DEROGATORY REMARKS MADE BY THE FINANCE MINISTER

**ਸ੍ਰੀ ਮਦਨ ਮੋਹਨ ਮਿੱਤਲ**: ਸਰ, ਮੇਰਾ ਪ੍ਰਸ਼ਨ ਇਹ ਹੈ ਕਿ ਕਲ੍ਹ ਵਿੱਤ ਮੰਤਰੀ ਜੀ ਨੇ ਸਪਲੀਮੈਂਟਰੀ ਡਿਮਾਂਡਜ਼ ਤੇ ਜਵਾਬ ਦਿੰਦੇ ਹੋਏ ਇਹ ਕਿਹਾ ਸੀ ਕਿ ਐਮ.ਐਲ.ਏ. 10-10 ਅਰਜ਼ੀਆਂ ਮੁੱਖ ਮੰਤਰੀ ਜੀ ਕੋਲੋਂ ਮਨਜ਼ੂਰ ਕਰਵਾ ਕੇ ਲੈ ਜਾਂਦੇ ਹਨ, ਮੈਂ ਦੇਖਦਾ ਰਿਹਾ ਹਾਂ। ਉਸ ਸਮੇਂ ਜੋ ਭਾਸ਼ਾ ਇਨ੍ਹਾਂ ਨੇ ਇਸਤੇਮਾਲ ਕੀਤੀ, ਉਹ ਡੈਰੋਗੇਟਰੀ ਸੀ ਔਰ ਕਿਸੀ ਐਮ.ਐਲ.ਏ. ਲਈ ਅਨੁਕੂਲ ਨਹੀਂ। ਡਾਕਟਰ ਸਾਹਿਬ ਪੁਰਾਣੇ ਪਾਰਲੀ-ਮੈਂਟੇਰੀਅਨ ਹਨ। ਮੈਂ ਗਲਤ ਨਹੀਂ ਕਹਿ ਰਿਹਾ, ਮੈਨੂੰ ਵੀ 20-25 ਸਾਲ ਹੋ ਗਏ ਹਨ। ਪਹਿਲਾਂ ਇਹ ਵਿਧਾਇਕ ਬਣ ਕੇ ਵੀ ਆਉਂਦੇ ਰਹੇ ਹਨ। ਜਦੋਂ ਕੋਈ ਮੁੱਖ ਮੰਤਰੀ ਬਣ ਜਾਂਦਾ ਹੈ ਤਾਂ ਉਹ ਕਿਸੀ ਇੱਕ ਪਾਰਟੀ ਦਾ ਨਹੀਂ ਹੁੰਦਾ, ਉਹ ਸਾਰੀ ਪਬਲਿਕ ਦਾ ਹੁੰਦਾ ਹੈ। ਅਗਰ ਕੋਈ ਐਮ.ਐਲ.ਏ. ਪਬਲਿਕ ਦਾ ਕੇਸ ਲੈ ਕੇ ਮੁੱਖ ਮੰਤਰੀ ਜੀ ਕੋਲ ਜਾਂਦਾ ਹੈ ਤਾਂ ਇਸ ਵਿਚ ਹਰਜ਼ ਵੀ ਕੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜੋ ਸ਼ਬਦਾਵਲੀ ਇਸਤੇਮਾਲ ਕੀਤੀ ਹੈ, ਉਸ ਨੂੰ ਐਗਜ਼ਾਮਿਨ ਕਰਕੇ, ਐਕਸਪੰਜ ਜ਼ਰੂਰ ਕਰਾਓ। ਕੋਈ ਐਮ.ਐਲ.ਏ. ਜੇਕਰ ਮੁੱਖ ਮੰਤਰੀ ਕੋਲ ਜਾਂਦਾ ਹੈ ਤਾਂ ਇਸ ਵਿਚ ਕੋਈ ਮਾੜੀ ਗੱਲ ਨਹੀਂ ਹੈ। because it is a popular Govt. and every Member has the right to go there. There is nothing wrong in it.

**Mr. Speaker**: Resume your seat. This is no Point of Order.

**ਸ੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਆਫਟਰ ਆਲ ਮੈਂ ਪੋਲਾਈਟਲੀ ਸਬਮਿਸ਼ਨ ਕਰ ਰਿਹਾ ਹਾਂ, ਤੁਸੀਂ ਪੋਲਾਈਟਲੀ ਕਹਿ ਦਿਉ ਕਿ ਮੈਂ ਤੁਹਾਡੀ ਗੱਲ ਸੁਣ ਲਈ ਹੈ।

**ਸ੍ਰੀ ਸਪੀਕਰ**: ਮੈਂ ਬੜੀ ਨਿਮਰਤਾ ਸਹਿਤ ਕਹਿ ਰਿਹਾ ਹਾਂ.

**Shri Madan Mohan Mittal**: After all I have made a submission very politely. But you are ordering as if I am a primary school student.

**Mr. Speaker**: I know. I appreciate your cooperation but when I give my ruling, you should please sit down.

---

## PERSONAL EXPLANATION BY FINANCE MINISTER

**ਵਿੱਤ ਮੰਤਰੀ** (ਡਾਕਟਰ ਕੇਵਲ ਕ੍ਰਿਸ਼ਨ): ਸਪੀਕਰ ਸਾਹਿਬ, ਜੋ ਮਿੱਤਲ ਜੀ ਨੇ ਫੁਰਮਾਇਆ ਹੈ, ਇਸ ਸਬੰਧ ਵਿੱਚ ਮੈਂ ਕਹਾਂਗਾ ਕਿ ਮੈਂ ਤਾਂ ਐਮ. ਐਲ. ਏ. ਸਾਹਿਬਾਨ ਔਰ ਮੁੱਖ ਮੰਤਰੀ ਜੀ ਦੀ ਸ਼ੋਭਾ ਵਧਾਈ ਹੈ ਕਿ ਮੁੱਖ ਮੰਤਰੀ ਦੇ ਮਨ ਵਿੱਚ ਹਰ ਇਕ ਅਪੋਜੀਸ਼ਨ ਦੇ ਮੈਂਬਰ ਦੇ ਬਾਰੇ ਵਿੱਚ ਪੂਰਾ ਸਤਿਕਾਰ ਹੈ ਔਰ ਕੋਈ ਵੀ ਰਿਜ਼ਰਵੇਸ਼ਨ ਨਹੀਂ ਹੈ। ਅਗਰ 10 ਕਰਦੇ ਹਨ 20 ਕਰਦੇ ਹਨ, ਅੱਛੀ ਗੱਲ ਹੈ। ਗੌਰਮਿੰਟ ਅਕਾਮੋਡੇਟ ਕਰਦੀ ਹੈ! ਮੁੱਖ ਮੰਤਰੀ ਜੀ ਦੀ ਪ੍ਰਸ਼ੰਸਾ ਕਰਨੀ ਚਾਹੀਦੀ ਹੈ (ਥੰਪਿੰਗ) My words are not expungable. I cannot withdraw these words.

**ਸ੍ਰੀ ਸਪੀਕਰ**: ਉਨ੍ਹਾਂ ਦੇ ਕੋਈ ਲਫਜ਼ ਗਲਤ ਨਹੀਂ ਸਨ।

---

## PAPERS RE-LAID/LAID ON THE TABLE

**Chief Parliamentary Secretary** (Chaudhary Santokh Singh): Sir, I beg to re-lay/lay on the Table—

1. The Punjab Panchayat Election Rules, 1994, as required under section 139(8) of the Punjab State Election Commission Act, 1994.

2. The Punjab Reservation for the Offices of Sarpanches of Gram Panchayats and Chairman and Vice-Chairmen of Panchayat Samitis and Zila Parishads Rules, 1994, as required under section 227 of the Punjab Panchayati Raj Act, 1994.

3. The Order No. 7-OSD(R)-94/15, dated the 10th October, 1994, under the provisions of the Punjab Panchayati Raj Act, 1994.

4. The 11th Annual Report of the Goindwal Industrial and Investment Corporation of Punjab Ltd. for the year 1991-92, alongwith Statement showing the reasons for delay in laying the Annual Reports for the years 1991-92 to 1993-94 of the said Corporation, as required under section 619-A of the Companies Act, 1956.

5. The 18th Annual Report of the Punjab State Electronic Development & Production Corporation Ltd. for the year 1993-94 as required under section 619-A of the Companies Act, 1956.

6. The Annual Reports of the Punjab State Hosiery and Knitwear Development Corporation Ltd. for the years 1989-90 and 1990-91, alongwith Statement showing the reasons for delay in laying the Annual Reports for the years 1991-92 to 1993-94 of the said Corporation, as required under section 619-A of the Companies Act, 1956.

7. The Annual Administration Report of the Punjab State Electricity Board for the year 1992-93, as required under section 75 of the Electricity (Supply) Act, 1948.

8. The Annual Financial Statement of the Punjab State Electricity Board for the year 1995-96, alongwith Statement showing objects and Reasons for placing the said Statement, as required under section 61 of the Electricity (Supply) Act, 1948.

[Chief Parliamentary Secretary]

9. The Annual Reports of the Punjab Housing Development Board for the years 1991-92 to 1993-94, as required under section 79 of the Punjab Housing Development Board Act, 1972.

10. The Statement showing the reasons for delay in laying the Annual Reports of the Punjab Handloom and Textiles Development Corporation Ltd. for the years from 1984-85 onwards.

11. The Statement showing the reasons for delay in laying the Annual Reports of the Punjab Financial Corporation for the years 1990-91 to 1993-94.

12. The Statement showing the reasons for delay in laying the Annual Reports of the Punjab State Leather Development Corporation Ltd. for the years from 1991-92 to 1993-94.

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਰਣਜੀਤ ਸਿੰਘ ਛੱਜਲਵੱਡੀ, ਸਰਦਾਰ ਇੰਦਰਜੀਤ ਸਿੰਘ ਜ਼ੀਰਾ ਅਤੇ ਕਾਮਰੇਡ ਅਜੈਬ ਸਿੰਘ ਰੌਤਾ ਪੁਆਇੰਟ ਆਫ਼ ਆਰਡਰ ਦੀ ਮੰਗ ਕਰ ਰਹੇ ਸੀ ।)

**ਸਰਦਾਰ ਮਲਕੀਤ ਸਿੰਘ ਬਿਲਾਸਪੁਰ**: ਸਪੀਕਰ ਸਾਹਿਬ, ਮੈਂ ਹਾਊਸ ਦਾ ਧਿਆਨ ਇਕ ਅਹਿਮ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ । ਪਿਛਲੇ ਦਿਨੀਂ ਡੇਹਲੋਂ ਥਾਣੇ ਦੇ **ਅੰਦਰ**....

**ਕਾਮਰੇਡ ਹਰਦੇਵ ਅਰਸ਼ੀ**: ਸਪੀਕਰ ਸਾਹਿਬ, ਸਾਡਾ ਮੈਂਬਰ ਖੜ੍ਹਾ ਹੈ, ਉਹ ਕਝ ਕਹਿਣਾ ਚਾਹੁੰਦਾ ਹੈ, ਤੁਸੀਂ ਅਲਾਉ ਕਰੋ ।

**ਸ੍ਰੀ ਸਪੀਕਰ**: ਅਰਸ਼ੀ ਜੀ, ਅਗਰ ਹਰ ਵੇਲੇ ਮਨਿਸਟਰ ਦੇ ਇਕ ਲਫਜ਼ ਬੋਲਣ ਤੇ ਹਰ ਕੋਈ ਖੜ੍ਹਾ ਹੁੰਦਾ ਰਹੇ ਤਾਂ ਉਸ ਦਾ ਮਤਲਬ ਇਹ ਨਹੀਂ ਹੈ ਕਿ ਹਰ ਕਿਸੇ ਨੂੰ ਅਲਾਓ ਕਰਦੇ ਜਾਈਏ ਔਰ ਇਹ ਕੋਈ ਜ਼ਰੂਰੀ ਨਹੀਂ ਹੈ, ਜਦ ਤੱਕ ਕੋਈ ਗੱਲ ਨਹੀਂ ਹੈ, ਬਾਤ ਨਹੀਂ ਹੈ । ਇਸ ਤਰ੍ਹਾਂ ਪੰਜ ਮਿੰਟ ਹੋ ਗਏ ਹਨ ।

**ਕਾਮਰੇਡ ਹਰਦੇਵ ਅਰਸ਼ੀ**: ਸਪੀਕਰ ਸਾਹਿਬ, ਸਾਡਾ ਮੈਂਬਰ ਪ੍ਰਿਵਿਲੇਜ ਮੋਸ਼ਨ ਦੇ ਬਾਰੇ ਗੱਲ ਕਰਨੀ ਚਾਹੁੰਦਾ ਹੈ, ਹਾਊਸ ਦਾ ਰੂਲ ਹੈ ਕਿ ਕੋਈ ਵੀ ਮੈਂਬਰ ਕਿਸੇ ਵੀ ਸਮੇਂ ਚਲਦੇ ਹਾਊਸ ਵਿਚ ਕਹਿ ਸਕਦਾ ਹੈ ।

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਰਣਜੀਤ ਸਿੰਘ ਛੱਜਲਵੱਡੀ ਪੁਆਇੰਟ ਆਫ਼ ਆਰਡਰ ਦੀ ਮੰਗ ਕਰ ਰਹੇ ਸਨ ।)

**ਸ੍ਰੀ ਸਪੀਕਰ**: ਅਰਸ਼ੀ ਜੀ, ਬੋਲੋ । ਛੱਜਲਵੱਡੀ ਜੀ, ਪਲੀਜ਼ ਬੈਠੋ ।

**ਕਾਮਰੇਡ ਹਰਦੇਵ ਅਰਸ਼ੀ**: ਸਾਡਾ ਸਾਥੀ ਮੈਂਬਰ ਬੋਲੇਗਾ ਜੀ ।

———

## POINT OF ORDER RE. PRIVILEGE MOTION

**ਕਾਮਰੇਡ ਅਜੈਬ ਸਿੰਘ ਰੌਤਾ** ਸਪੀਕਰ ਸਾਹਿਬ, ਅਸੈਂਬਲੀ ਦੇ ਸਾਡੇ ਸੀ.ਪੀ.ਆਈ. ਗਰੁੱਪ ਵੱਲੋਂ ਪ੍ਰਿਵਿਲੇਜ ਮੋਸ਼ਨ ਦਿੱਤਾ ਜਾਂਦਾ ਹੈ ਕਿ ਦੂਰਦਰਸ਼ਨ ਵੱਲੋਂ ਖ਼ਬਰਾਂ ਨੂੰ ਹਮੇਸ਼ਾ ਤ੍ਰੋੜ-ਮਰੋੜ ਕੇ ਕਿਹਾ ਜਾਂਦਾ ਹੈ । ਰਾਤ 7.30 ਵਜੇ ਦੀਆਂ ਖ਼ਬਰਾਂ ਸੁਣ ਕੇ ਬੜਾ ਦੁੱਖ ਹੋਇਆ । ਕਲ੍ਹ ਹਾਊਸ ਵਿਚ ਜੋ ਘਟਨਾ ਵਾਪਰੀ ਜੋ ਮਸਲਾ ਰਾਤ ਇੰਦਰਜੀਤ ਸਿੰਘ ਜ਼ੀਰਾ ਨੇ ਉਠਾਇਆ ਔਰ ਉਸ ਨੂੰ ਬਾਹਰ ਕੱਢਿਆ, ਉਸ ਦੇ ਨਾਲ ਮੇਰੇ ਗਰੁੱਪ ਦੇ ਡਿਪਟੀ ਲੀਡਰ ਦਾ ਨਾਂ ਜੋੜਿਆ ਗਿਆ ਸਾਡੀ ਪਾਰਟੀ ਦੇ ਮੈਂਬਰ ਸਾਹਿਬਾਨ ਦੀ ਇਹ ਇੱਛਾ ਰਹਿੰਦੀ ਹੈ ਕਿ ਹਾਊਸ ਦੇ ਮਾਣ ਨੂੰ ਠੇਸ ਨਾ ਪਹੁੰਚੇ । ਅਸੀਂ ਹਰ ਸਮੇਂ ਅਸੈਂਬਲੀ ਦੇ ਨਿਯਮਾਂ ਅਨੁਸਾਰ ਚਲਦੇ ਰਹੇ ਹਾਂ....।

**ਸ੍ਰੀ ਸਪੀਕਰ:** ਮੈਂ ਤੁਹਾਡੀ ਗੱਲ ਸਮਝ ਲਈ ਹੈ, ਹੁਣ ਮੈਨੂੰ ਤਾਂ ਸੁਣ ਲਓ....

**ਕਾਮਰੇਡ ਅਜੈਬ ਸਿੰਘ ਰੌਤਾ:** ਸਾਡੀ ਪਾਰਟੀ ਦੇ ਮੈਂਬਰ ਇਸ ਦੀ ਸਟਰਾਂਗਲੀ ਨਿੰਦਾ ਕਰਦੇ ਹਨ ।

**Mr. Speaker:** I will examine and allow if there is any breach of privilage, (Interruption & noise) ਉਸ ਨੂੰ ਮੈਂ ਐਗਜ਼ਾਮਿਨ ਕਰ ਰਿਹਾ ਹਾਂ ਔਰ ਐਗਜ਼ਾਮਿਨ ਕਰਨ ਤੋਂ ਬਾਅਦ I will allow if there is any breach of privilage. (Interruption and noise) Mr. Chhajalwadi, please speak.

**ਸਰਦਾਰ ਰਣਜੀਤ ਸਿੰਘ ਛੱਜਲਵੱਡੀ.** ** ** **

**Mr Speaker:** It is no Point of Order please. As the Chief Minister has clearly said that he will allow it, then why are you stating unnecessarily ? It is not to be recorded what he says. (Interruption and noise) please resume your seat.

---

## WALK-OUT

(At this stage Members of Akali Dal (K) Sardar Ranjit Singh Chhajalwadi and Sardar Inderjit Singh Zira and Doctor Rattan Singh (Independent) walked out of the House. While walking out, they were raising slogans *****)

**Mr. Speaker:** Slogans are not to be recorded.

**ਸਰਦਾਰ ਮਲਕੀਤ ਸਿੰਘ ਬਿਲਾਸਪੁਰ.** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਇਕ ਅਹਿਮ ਮਸਲੇ ਵੱਲ ਦੁਆਉਣਾ ਚਾਹੁੰਦਾ ਹਾਂ ਕਿ ਡੇਹਲੋਂ ਪਿੰਡ ਦੇ ਅੰਦਰ ਨਿਰਮਲਜੀਤ ਸਿੰਘ ਸਪੁੱਤਰ ਸਰਦਾਰ ਭਾਗ ਸਿੰਘ ਦਾ ਬੜਾ ਬੇਰਹਿਮੀ ਨਾਲ ਕਤਲ ਹੋਇਆ ਔਰ ਉਹ ਜੋ ਕਤਲ ਹੋਇਆ, ਉਹ ਡੇਹਲੋਂ ਦੇ ਅੰਦਰ ਹੋਇਆ । ਉਸ ਕਤਲ ਦੇ ਪਿੱਛੇ ਕਿਸ ਦਾ ਹੱਥ

---

**Not recorded as ordered by the Chair.

[ਸਰਦਾਰ ਮਲਕੀਤ ਸਿੰਘ ਬਿਲਾਸਪੁਰ]

ਹੈ, ਕਾਤਲ ਕੌਣ ਹਨ, ਕਾਤਲ ਫੜੇ ਗਏ ਹਨ ਜਾਂ ਨਹੀਂ ਔਰ ਉਨ੍ਹਾਂ ਕਾਤਲਾਂ ਨੂੰ ਕਿਸ ਬੰਦੇ ਨੇ ਪਨਾਹ ਦਿੱਤੀ, ਕਿਥੇ ਪਨਾਹ ਦਿਤੀ, ਮੈਂ ਪੁਰਜ਼ੋਰ ਸ਼ਬਦਾਂ ਵਿਚ ਮੁੱਖ ਮੰਤਰੀ ਸਾਹਿਬ ਤੋਂ ਇਸ ਗੱਲ ਦੀ ਮੰਗ ਕਰਦਾ ਹਾਂ ਕਿ ਇਸ ਸਾਰੀ ਗੱਲ ਦਾ ਪਤਾ ਕਰਵਾਇਆ ਜਾਵੇ ਅਤੇ ਇਹ ਵੀ ਪਤਾ ਕਰਵਾਇਆ ਜਾਵੇ ਕਿ ਕੇਸ ਰਜਿਸਟਰ ਕੀਤਾ ਗਿਆ ਹੈ ਜਾਂ ਨਹੀਂ, ਕਿੰਨ੍ਹਾਂ ਲੋਕਾਂ ਨੇ ਉਨ੍ਹਾਂ ਨੂੰ ਪਨਾਹ ਦਿੱਤੀ ਕਿਹੜੀ ਜਗ੍ਹਾ ਦਿੱਤੀ ਔਰ ਕਿਹੜੀ ਗੱਡੀ ਦਾ ਇਸਤੇਮਾਲ ਕੀਤਾ ਗਿਆ ? ਮੈਂਨੂੰ, ਸਪੀਕਰ ਸਾਹਿਬ, ਪਤਾ ਲਗਿਆ ਹੈ ਕਿ ਸ੍ਰੀ ਤਰਸੇਮ ਜੋਧਾਂ ਨੇ, ਤਰਲੋਚਨ ਸਿੰਘ ਜੋ ਗੱਡੀ ਦਾ ਡਰਾਈਵਰ ਹੈ, ਉਸ ਨੂੰ ਪਨਾਹ ਦਿੱਤੀ ਹੈ। (ਵਿਘਨ) ਮੈਂ ਬੇਨਤੀ ਕਰਾਂਗਾ ਕਿ ਜੋ ਕਤਲ ਹੋਇਆ ਹੈ, ਉਹ ਬੇਗੁਨਾਹ ਲੋਕਾਂ ਤੇ ਬੇਗੁਨਾਹ ਬੰਦਿਆਂ ਤੇ ਪਾਉਣ ਦੀ ਕੋਸ਼ਿਸ਼ ਕੀਤੀ ਗਈ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਸ ਦੇ ਲਈ ਉੱਚ ਪੱਧਰੀ ਇਨਕੁਆਇਰੀ ਕਰਵਾਈ ਜਾਵੇ ਅਤੇ ਦੋਸ਼ੀਆਂ ਨੂੰ ਸਜ਼ਾ ਦਿੱਤੀ ਜਾਵੇ।

**Mr. Speaker.** Please resume your seat.

(ਇਸ ਵਕਤ ਮਾਨਯੋਗ ਮੈਂਬਰ ਸ੍ਰੀ ਵਿਜੇ ਕੁਮਾਰ ਸਾਥੀ ਅਤੇ ਕਾਮਰੇਡ ਤਰਸੇਮ ਜੋਧਾਂ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ)

**ਸ੍ਰੀ ਵਿਜੇ ਕੁਮਾਰ ਸਾਥੀ**: ਸਪੀਕਰ ਸਾਹਿਬ, ਇਹ ਮਸਲਾ ਮੇਰੇ ਨਾਲ ਵੀ ਤੁਅਲਕ ਰੱਖਦਾ ਹੈ।

**ਸ੍ਰੀ ਸਪੀਕਰ :** ਜਦੋਂ ਹੁਣ ਤੁਹਾਨੂੰ ਬੋਲਣ ਦਾ ਮੌਕਾ ਮਿਲੇਗਾ ਤਾਂ ਜੋ ਮਰਜ਼ੀ ਬੋਲ ਲੈਣਾ। (ਵਿਘਨ) ਪਹਿਲਾਂ ਤਾਂ ਤੁਸੀਂ ਆਪਸ ਵਿਚ ਫੈਸਲਾ ਕਰ ਲਓ ਕਿ ਕਿਸ ਨੇ ਬੋਲਣਾ ਹੈ। ਤੁਸੀਂ ਕਹਿੰਦੇ ਹੋ ਕਿ ਮੈਂ ਬੋਲਣਾ ਹੈ, ਉਹ ਕਹਿੰਦੇ ਹਨ ਕਿ ਮੈਂ ਬੋਲਣਾ ਹੈ।

**ਸ੍ਰੀ ਵਿਜੇ ਕੁਮਾਰ ਸਾਥੀ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਹਾਊਸ ਦੀ ਇਕ ਕਮੇਟੀ ਬਣਾ ਲਓ ਜਿਹੜੀ ਘੋਖ ਕਰ ਲਵੇ ਤਾਂ ਕਿ ਤੱਥ ਸਾਹਮਣੇ ਆ ਜਾਣ। ਇਕ ਐਮ. ਐਲ. ਏ. ਦਾ ਵਜੂਦ ਖ਼ਤਰੇ ਵਿਚ ਹੈ ਔਰ ਇਹ ਉਸ ਗੱਲ ਨੂੰ ਪੋਲੀਟੀਸਾਈਜ਼ ਕਰਕੇ ਹੁਣ ਇਸ ਤਰ੍ਹਾਂ ਦੀ ਗੱਲ ਕਹਿ ਕੇ ਉਸ ਗੱਲ ਨੂੰ ਮੋਲਡ ਕਰ ਰਹੇ ਹਨ।

**Mr. Speaker** Please resume your seat. I have already given my ruling yesterday that I am examining what he has given in writing. I am sending the Privilege Motion to the Government to give its view. As soon as I get their view, if any breach of privilege is involved, I will allow. (*Interruption*) Again and again you are speaking for which I have given my ruling. I am examining and I will do.

---

## FINANCIAL BUSINESS

### THE PUNJAB APPROPRIATION (No. 1) BILL, 1995

**Finance Minister (Doctor Kewal Krishan)** : Sir, I beg to introduce the Punjab Appropriation (No. 1) Bill.

Sir, I also beg to move—

**That the Punjab Appropriation (No. 1) Bill be taken into consideration at once.**

**Mr. Speaker** : Motion moved—

That the Punjab Appropriation (No. 1) Bill be taken into consideration at once.

Under Sub Rule (2) of Rule 179 of the Rules of Procedure and Conduct of Business in the Punjab Vidhan Sabha, the guillotine will be applied at 1.00 P.M.
Discussion.

(At this stage, comrade Tarsem Jodhan was standing and demanding time for personal explanation)

**Mr. Speaker** : Please resume your seat. I have given my ruling. I have not only examined the matter but I have sent the same to the Government also, Shri Tarsem Jodhan, please sit down. I will give you time to speak on the motion.

**ਕਾਮਰੇਡ ਤਰਸੇਮ ਜੋਧਾਂ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਮੈਨੂੰ ਟਾਈਮ ਦਿਓ । ਮੈਂ ਆਪਣੀ ਗੱਲ ਸਪੱਸ਼ਟ ਕਰਨੀ ਹੈ ।

**ਸ੍ਰੀ ਸਪੀਕਰ** : ਤੁਸੀਂ ਬੈਠ ਜਾਓ, ਮੈਂ ਤੁਹਾਨੂੰ ਇਨ੍ਹਾਂ ਤੋਂ ਬਾਅਦ ਟਾਈਮ ਦੇਵਾਂਗਾ, ਤੁਸੀਂ ਆਪਣੀ ਗੱਲ ਕਹਿ ਲੈਣਾ । (ਵਿਘਨ) ਚਲੋ ਠੀਕ ਹੈ, ਜੇ ਤੁਸੀਂ ਆਪਣੀ ਪਰਸਨਲ ਐਕਸਪਲੇਨੇਸ਼ਨ ਦੇਣੀ ਹੈ if you want to give Personal Explanation, give it

---

## PERSONAL EXPLANATION BY COMRADE TARSEM JODHAN

**ਕਾਮਰੇਡ ਤਰਸੇਮ ਜੋਧਾਂ** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਪਿੰਡ ਡੇਹਲੋਂ ਵਿਖੇ ਕਤਲ ਹੋਇਆ, ਉਸ ਦੀ ਡੈੱਡ ਬਾਡੀ 6 ਤਾਰੀਖ ਨੂੰ ਮਿਲੀ ਔਰ ਉਸੇ ਦਿਨ ਉਸ ਦਾ ਸੰਸਕਾਰ ਕੀਤਾ ਗਿਆ । 8 ਤਾਰੀਖ ਨੂੰ ਉਸ ਦੇ ਫਾਦਰ ਸਰਦਾਰ ਭਾਗ ਸਿੰਘ ਆਏ । ਅਸੀਂ ਪੁਲਿਸ ਸਟੇਸ਼ਨ ਪਹੁੰਚੇ ਪਰ 8 ਤਾਰੀਖ ਤਕ ਕਿਸੇ ਪੁਲਿਸ ਸਟੇਸ਼ਨ ਨੇ ਕੋਈ ਕਾਰਵਾਈ ਨਹੀਂ ਕੀਤੀ । ਐਸ.ਐਚ.ਓ. ਨੇ ਕਿਹਾ ਕਿ ਵੈਨ ਸੜੀ ਹੋਈ ਹੈ । ਮੈਂ ਦੱਸਦਾ ਹਾਂ ਕਿ ਉਥੇ ਰਾਣਾ ਨਾਂ ਦਾ ਇਕ ਮੁੰਡਾ ਹੈ ਜਿਹੜਾ ਕਿ ਪੁਲਿਸ ਦਾ ਹਮਦਰਦ ਹੈ । ਉਸ ਨੇ ਕੋਈ ਕਾਰਵਾਈ ਨਹੀਂ ਹੋਣ ਦਿੱਤੀ । ਅਸੀਂ ਕੋਸ਼ਿਸ਼ ਕਰਦੇ ਰਹੇ ਪਰ ਪੁਲਿਸ ਸਟੇਸ਼ਨ ਵਿਚ ਕੋਈ ਕਾਰਵਾਈ ਨਹੀਂ ਹੋਈ । ਅੱਜ ਇਹ ਕਹਿੰਦੇ ਹਨ ਕਿ ਅਸੀਂ ਪਨਾਹ ਦਿੱਤੀ ਹੈ । ਇਸ ਲਈ ਇਸ

[ਕਾਮਰੇਡ ਤਰਸੇਮ ਜੋਧਾਂ]

ਹਾਊਸ ਦੀ ਇਕ ਕਮੇਟੀ ਬਣਾ ਦਿਓ ਜਿਹੜੀ ਇਸ ਦੀ ਇਨਕੁਆਇਰੀ ਕਰਾਏ । ਬਿਨਾ ਵਜ੍ਹਾ ਕਿਸੇ ਤੇ ਇਲਜ਼ਾਮ ਲਾਉਣਾ ਠੀਕ ਨਹੀਂ ਹੈ । ਸਾਡੀ ਪਾਰਟੀ ਸੈਕੂਲਰ ਹੈ ਔਰ ਫਿਰਕਾਪ੍ਰਸਤੀ ਦੇ ਖਿਲਾਫ ਲੜਦੀ ਹੈ । ਇਸ ਦਾ ਇਹ ਮਤਲਬ ਨਹੀਂ ਕਿ ਪੁਲਿਸ ਲੋਕਾਂ ਤੇ ਜ਼ਿਆਦਤੀਆਂ ਕਰੇ । ਜੇ ਪੁਲਿਸ ਵਾਲੇ ਅੱਤਵਾਦ ਦੇ ਖਿਲਾਫ ਲੜੇ ਹਨ ਤਾਂ ਅੱਜ ਉਨ੍ਹਾਂ ਨੂੰ ਲੋਕਾਂ ਤੇ ਅਤਿਆਚਾਰ ਨਹੀਂ ਕਰਨੇ ਚਾਹੀਦੇ ।

**Mr. Speaker**: Confine the explanation to yourself.

---

## THE PUNJAB APPROPRIATION (NO. 1) BILL, 1995

*(Resumption of Discussion)*

**ਕਾਮਰੇਡ ਗੁਰਨਾਮ ਸਿੰਘ ਧਾਰੋਵਾਲ** (ਸ੍ਰੀ ਹਰਗੋਬਿੰਦਪੁਰ) ਸਪੀਕਰ ਸਾਹਿਬ, ਅੱਜ ਇਸ ਬਿੱਲ ਤੇ ਬਹਿਸ ਸ਼ੁਰੂ ਹੋ ਰਹੀ ਹੈ ਜਿਹੜਾ ਕਿ ਹਾਊਸ ਦੇ ਸਾਹਮਣੇ ਰੱਖਿਆ ਗਿਆ ਹੈ । ਪਿਛਲੇ ਸਾਲ ਵੀ ਕੁਝ ਸਪਲੀਮੈਂਟਰੀ ਡੀਮਾਂਡਜ਼ ਆਈਆਂ ਸਨ ਔਰ ਉਸ ਸਬੰਧੀ ਫਿਰ ਬਿੱਲ ਵੀ ਆਇਆ ਸੀ ਜੋ ਬਹਿਸ ਕਰਨ ਉਪਰੰਤ ਪਾਸ ਕੀਤਾ ਗਿਆ ਸੀ । ਐਤਕੀਂ ਫਿਰ ਇਹ ਡੀਮਾਂਡਜ਼ ਆਈਆਂ ਹਨ । ਇਸ ਸਬੰਧ ਵਿਚ ਮੈਂ ਇਹ ਗੱਲ ਤੁਹਾਡੇ ਸਾਹਮਣੇ ਰੱਖਣੀ ਚਾਹੁੰਦਾ ਹਾਂ ਕਿ ਇਹ ਬਿਲਕੁਲ ਠੀਕ ਹੈ ਕਿ ਕੋਈ ਵੀ ਸਰਕਾਰ ਹੋਵੇ, ਚਾਹੇ ਕਿਸੇ ਵੀ ਪਾਰਟੀ ਦੀ ਹੋਵੇ ਉਹ ਟੈਕਸ ਲਗਾਏ ਬਗੈਰ ਨਹੀਂ ਚਲ ਸਕਦੀ ਕਿਉਂਕਿ ਉਸ ਨੇ ਕਈ ਵਿਕਾਸ ਦੇ ਕੰਮ ਕਰਨੇ ਹੁੰਦੇ ਹਨ ਜਿਸ ਨਾਲ ਲੋਕਾਂ ਦੇ ਹਾਲਾਤ ਵਿਚ ਤਬਦੀਲੀ ਆਵੇ ਅਤੇ ਉਨ੍ਹਾਂ ਦਾ ਰਹਿਣ ਸਹਿਣ ਉਚਾ ਹੋਵੇ । ਅਸੀਂ ਇਹ ਵੀ ਸਮਝਦੇ ਹਾਂ ਕਿ ਟੈਕਸ ਲਾ ਕੇ ਲੋਕਾਂ ਤੋਂ ਪੈਸਾ ਲੈਣਾ ਕੋਈ ਮਾੜੀ ਗੱਲ ਨਹੀਂ ਪਰ ਜਿਹੜਾ ਪੈਸਾ ਸਰਕਾਰ ਲੈਂਦੀ ਹੈ, ਉਸ ਦਾ ਖਰਚ ਲੋਕਾਂ ਦੇ ਭਲੇ ਵਾਸਤੇ ਹੋਣਾ ਚਾਹੀਦਾ ਹੈ । ਇਹ ਨਾ ਹੋਵੇ ਕਿ ਰਸਤੇ ਵਿਚ ਹੀ ਉਹ ਪੈਸਾ ਖੁਰਦਬੁਰਦ ਹੋ ਜਾਵੇ ਔਰ ਲੋਕਾਂ ਦੀ ਬਿਹਤਰੀ ਨਾ ਹੋ ਸਕੇ । ਬਹੁਤ ਸਾਰਾ ਪੈਸਾ, ਸਪੀਕਰ ਸਾਹਿਬ, ਰਸਤੇ ਵਿਚ ਰਹਿ ਜਾਂਦਾ ਹੈ, ਲੋਕਾਂ ਤੱਕ ਪਹੁੰਚਦਾ ਹੀ ਨਹੀਂ ਹੈ ਅਤੇ ਰਸਤੇ ਵਿਚ ਹੀ ਉਸ ਦੇ ਹਿੱਸੇ ਹੋ ਜਾਂਦੇ ਹਨ । ਇਹ ਦੇਖਣ ਵਾਲੀ ਗੱਲ ਹੈ । ਇਸ ਗੱਲ ਵਿਚ ਮਹੱਤਵ ਹੈ ਜਿਸ ਦਾ ਜ਼ਿਕਰ ਮੈਂ ਕਰਨਾ ਚਾਹੁੰਦਾ ਹਾਂ । ਜਿਹੜੀ ਪੈਸੇ ਦੀ ਵੇਸਟੇਜ ਹੁੰਦੀ ਹੈ, ਉਸ ਦਾ ਕਿਧਰੇ ਜ਼ਿਕਰ ਤੱਕ ਨਹੀਂ ਕੀਤਾ ਗਿਆ ਅਤੇ ਇਹ ਦੇਖਣ ਵਾਲੀ ਗੱਲ ਹੈ ਕਿ ਕਿਹੜੇ ਕਿਹੜੇ ਡਿਪਾਰਟਮੈਂਟ ਦੇ ਵਿਚ ਅਤੇ ਕਿਥੇ ਕਿਥੇ ਪੈਸੇ ਦੀ ਵੇਸਟੇਜ ਹੋ ਰਹੀ ਹੈ ਅਤੇ ਪੈਸੇ ਦੀ ਦੁਰਵਰਤੋਂ ਹੋ ਰਹੀ ਹੈ । ਇਸ ਨੂੰ ਅਗਰ ਰੋਕਿਆ ਜਾਵੇ ਤਾਂ ਵਿਕਾਸ ਦੇ ਕੰਮ ਹੋਰ ਹੋ ਸਕਦੇ ਹਨ । ਇਥੇ ਲਾਅ ਐਂਡ ਆਰਡਰ ਦੀ ਗੱਲ ਕੀਤੀ ਗਈ । ਇਥੇ ਵਾਰ ਵਾਰ ਕਿਹਾ ਗਿਆ ਕਿ ਅੱਤਵਾਦ ਉਤੇ ਨੱਥ ਪਾਈ ਗਈ । ਇਕੋ ਵਿਅਕਤੀ ਦੀ ਗੱਲ ਕਰੀ ਜਾਣਾ ਠੀਕ ਨਹੀਂ ਹੈ । ਇਸ ਅੱਤਵਾਦ ਦੇ ਖਿਲਾਫ ਲੜਾਈ ਕਾਂਗਰਸ ਪਾਰਟੀ ਅਤੇ ਦੋ ਸੈਕੂਲਰ ਪਾਰਟੀਆਂ ਨੇ ਕੀਤੀ । ਕਮਿਊਨਿਸਟ ਪਾਰਟੀਆਂ ਨੇ ਡੱਟ ਕੇ ਮੁਕਾਬਲਾ ਕੀਤਾ ਅਤੇ ਇਸ ਦੇ ਖਿਲਾਫ ਆਵਾਜ਼ ਬੁਲੰਦ ਕੀਤੀ । ਇਹ ਠੀਕ ਹੈ ਕਿ ਪਿਛਲੇ 10 ਸਾਲਾਂ ਤੋਂ ਪੰਜਾਬ ਦੀ ਜਨਤਾ ਨੇ ਆਤੰਕਵਾਦ ਵਾਲਾ ਮਾਹੌਲ ਵੇਖਿਆ ਅਤੇ ਕੁਰਬਾਨੀਆਂ ਦਿੱਤੀਆਂ । ਹੁਣ ਸਰਕਾਰ ਹਰ ਗੱਲ

ਨੂੰ ਅਮਨ ਅਤੇ ਸ਼ਾਂਤੀ ਦੇ ਨਾਂ ਉਤੇ ਖਤਮ ਕਰ ਦੇਣਾ ਚਾਹੁੰਦੀ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਇਹ ਠੀਕ ਹੈ ਕਿ ਪੰਜਾਬ ਵਿਚ ਅਮਨ ਅਤੇ ਸ਼ਾਂਤੀ ਕਾਇਮ ਹੋਈ ਹੈ ਪਰ ਇਹ ਕੇਵਲ ਇਕ ਵਿਅਕਤੀ ਦੇ ਕਾਰਨ ਨਹੀਂ ਹੋਇਆ ਬਲਕਿ ਸਾਡੇ ਸਾਰਿਆਂ ਦੀ ਕੋਸ਼ਿਸ਼ ਦੇ ਕਾਰਣ ਅੱਤਵਾਦ ਖਤਮ ਹੋਇਆ ਹੈ। ਇਸ ਭਾਵਨਾ ਨੂੰ ਸਮਝਣਾ ਚਾਹੀਦਾ ਹੈ। ਸਰਕਾਰ ਅਗਰ ਆਪਣੇ ਕੰਮ ਕਾਰ ਅਤੇ ਕਾਰਗੁਜ਼ਾਰੀ ਨੂੰ ਲੋਕਾਂ ਦੇ ਸਾਹਮਣੇ ਕੰਸਟਰੱਕਟਿਵ ਤਰੀਕੇ ਨਾਲ ਪੇਸ਼ ਕਰੇ ਤਾਂ ਬੜੀ ਅੱਛੀ ਗੱਲ ਹੋਵੇਗੀ। ਇਸ ਅੱਤਵਾਦ ਦੇ

ਦੇ ਵਿਚ ਕੁਝ ਕਾਂਗਰਸੀ ਵੀ ਸ਼ਾਮਲ ਸਨ ਜਿਹੜੇ ਉਨ੍ਹਾਂ ਨੂੰ ਪਨਾਹ ਦਿੰਦੇ ਸਨ।

**ਸ੍ਰੀ ਸਪੀਕਰ**: ਤੁਸੀ 15 ਮਿੰਟ ਪਹਿਲੇ ਬੋਲ ਚੁੱਕੇ ਹੋ, ਹੁਣ 10-40 ਤੇ ਖਤਮ ਕਰ ਦੇਣਾ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ**: ਸਪੀਕਰ ਸਾਹਿਬ, ਠੀਕ ਹੈ ਜੀ। ਮੈਂ ਸਾਰੀ ਕਾਂਗਰਸ ਪਾਰਟੀ ਨੂੰ ਦੋਸ਼ੀ ਨਹੀਂ ਸਮਝਦਾ। ਇਸ ਵਿਚ ਕੇਵਲ ਕੁਝ ਲੋਕ ਸਨ ਜਿਹੜੇ ਅੱਤਵਾਦ ਦਾ ਸਾਥ ਦਿੰਦੇ ਸਨ। ਇਸੇ ਤਰ੍ਹਾਂ ਬੀ. ਜੇ. ਪੀ. ਨੇ ਵੀ ਆਪਣਾ ਰੋਲ ਅਦਾ ਕੀਤਾ। ਸਾਡੀਆਂ ਦੋ ਕਮਿਊਨਿਸਟ ਪਾਰਟੀਆਂ ਜਿਹੜੀਆਂ ਸੈਕੂਲਰ ਪਾਰਟੀਆਂ ਹਨ, ਉਨ੍ਹਾਂ ਦੇ ਵਿਚ ਵੀ ਕੋਈ ਬੈਡ ਐਲੀਮੈਂਟ ਹੋ ਸਕਦਾ ਹੈ ਜਿਹੜਾ ਇਨ੍ਹਾਂ ਅੱਤਵਾਦੀਆਂ ਨੂੰ ਪਨਾਹ ਦਿੰਦਾ ਸੀ ਪਰ ਇਨ੍ਹਾਂ ਲੋਕਾਂ ਦੇ ਖਿਲਾਫ ਸਾਡੀ ਪਾਰਟੀ ਨੇ ਬੜੇ ਬੋਲਡ ਤਰੀਕੇ ਨਾਲ ਆਵਾਜ਼ ਨੂੰ ਬੁਲੰਦ ਕੀਤਾ ਅਤੇ ਕਾਂਗਰਸ ਪਾਰਟੀ ਨੇ ਵੀ ਇਸ ਦਾ ਡੱਟ ਕੇ ਮੁਕਾਬਲਾ ਕੀਤਾ ਅਤੇ ਕੁਰਬਾਨੀਆਂ ਦਿੱਤੀਆਂ। (ਤਾੜੀਆਂ) ਅਕਾਲੀ ਪਾਰਟੀ ਨੇ ਆਪਣੇ ਧਰਮ ਦੀ ਖਾਤਰ ਸਿੱਖਾਂ ਦੀ ਗੱਲ ਕੀਤੀ ਅਤੇ ਬੀ. ਜੇ. ਪੀ. ਪਾਰਟੀ ਨੇ ਹਿੰਦੂਆਂ ਦੀ ਗੱਲ ਕੀਤੀ ਸੀ। ਸਾਡੇ ਗੁਰੂ ਪੈਗੰਬਰ ਜਿਹੜੇ ਸਾਨੂੰ ਪੁਰਾਣੇ ਵਿਰਸੇ ਵਿਚ ਮਿਲੇ ਹਨ, ਉਨ੍ਹਾਂ ਦੇ ਨਾਂ ਯੂਜ਼ ਕਰਕੇ ਸਿੱਖਾਂ ਅਤੇ ਹਿੰਦੂਆਂ ਦੇ ਹੱਥਾਂ ਵਿਚ ਛੁਰੀਆਂ ਪਕੜਾਉਣ ਦਾ ਕੰਮ ਕੀਤਾ (ਤਾੜੀਆਂ)। ਇਹ ਠੀਕ ਹੈ ਕਿ ਕਾਂਗਰਸ ਪਾਰਟੀ ਇਕ ਵੱਡੀ ਪਾਰਟੀ ਹੈ ਅਤੇ ਨੈਸ਼ਨਲ ਲੈਵਲ ਦੀ ਪਾਰਟੀ ਹੈ। ਇਸ ਦੇ ਵਿਚ ਬੈਡ ਅਤੇ ਗੁੱਡ ਆਦਮੀ ਹੋ ਸਕਦੇ ਹਨ ਪਰ ਜਿਸ ਤਰੀਕੇ ਨਾਲ ਕੁਝ ਕਾਂਗਰਸੀ ਲੀਡਰਾਂ ਨੇ ਸੰਤ ਜਰਨੈਲ ਸਿੰਘ ਭਿੰਡਰਾਂ ਵਾਲੇ ਉਤੇ ਆਪਣੀ ਮੋਹਰ ਲਗਾਉਣ ਦੀ ਕੋਸ਼ਿਸ਼ ਕੀਤੀ ਅਤੇ ਬਾਅਦ ਵਿਚ ਉਨ੍ਹਾਂ ਨੇ ਅੱਤਵਾਦੀਆਂ ਦਾ ਲੀਡਰ ਬਣਾ ਦਿੱਤਾ ** ** ਨੇ ਪੰਜਾਬੀ ਸੂਬੇ ਲਈ ਮਰਨ ਵਰਤ ਰਖਿਆ ਅਤੇ ਮਹਾਂ ਪੰਜਾਬ ਦੇ ਲਈ ਮਰਨ ਵਰਤ ਰਖ ਲਿਆ। ਇਹ ਕੰਮ ਫਿਰਕਾਪ੍ਰਸਤੀ ਨੂੰ ਬੜ੍ਹਾਵਾ ਦੇਣ ਵਾਲੇ ਸਨ।

**ਸ੍ਰੀ ਮਦਨ ਮੋਹਨ ਮਿੱਤਲ**: ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਜੋ ਇਸ ਹਾਊਸ ਦੇ ਮੈਂਬਰ ਨਹੀਂ ਹਨ, ਉਨ੍ਹਾਂ ਦਾ ਇਥੇ ਜ਼ਿਕਰ ਨਹੀਂ ਕੀਤਾ ਜਾਣਾ ਚਾਹੀਦਾ। ਮੈਂ ਸਮਝਦਾ ਹਾਂ ਕਿ ਮੇਰੇ ਖੜੇ ਹੋਣ ਤੋਂ ਪਹਿਲਾਂ ਹੀ ਇਸ ਨੂੰ ਚੈਕ ਕਰ ਲੈਣਾ ਚਾਹੀਦਾ ਸੀ। He should not point out those names who are not Members of this House. Every political party has its own political theory. Every Party has its own political thought. Let him say, but he should not name those persons who are not present.

**ਸ੍ਰੀ ਸਪੀਕਰ**: ਠੀਕ ਹੈ । ਤੁਸੀਂ ਪਾਰਟੀ ਦਾ ਨਾਂ ਲੈ ਸਕਦੇ ਹੋ । ਪਰਟੀਕੁਲਰ ਲੀਡਰ ਦਾ ਨਾਂ ਨਾ ਲਿਆ ਜਾਵੇ । You are all political leaders and senior leaders. You can speak on these subjects but you should speak relevant about the subject before the House. ਮੈਂਬਰ ਸਾਹਿਬਾਨ ਨੂੰ ਰੈਲੇਵੇਂਟ ਸਬਜੈਕਟ ਦੇ ਮੁਤਾਬਿਕ ਬੋਲਣ ਦੀ ਹੀ ਲੋੜ ਹੈ ਔਰ ਅੱਗੇ ਤੋਂ ਇਸ ਗੱਲ ਦਾ ਧਿਆਨ ਰੱਖਿਆ ਜਾਵੇ ।

**ਸ੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ** ** ਦਾ ਨਾਂ ਕਟਾ ਦਿਉ ।

**ਸ੍ਰੀ ਸਪੀਕਰ**: ਉਨ੍ਹਾਂ ਦੇ ਨਾਂ ਕੱਟ ਦਿਉ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ**: ਸਪੀਕਰ ਸਾਹਿਬ, ਗਵਰਨਰ ਐਡਰੈਸ ਤੇ ਤਿੰਨ ਚਾਰ ਦਿਨ ਬਹਿਸ ਹੋਈ ਹੈ । ਬਹਿਸ ਦੇ ਦੌਰਾਨ ਡਿਵੈਲਪਮੈਂਟ ਦੀ ਗੱਲ ਵੀ ਚਲਦੀ ਹੈ । ਸਪਲੀਮੈਂਟਰੀ ਡਿਮਾਂਡਜ਼ ਦੀ ਵੀ ਗੱਲ ਚਲਦੀ ਹੈ । ਅੱਤਵਾਦ ਦਾ ਮਸਲਾ ਸਾਹਮਣੇ ਆ ਜਾਂਦਾ ਹੈ । ਅਗਰ ਅਸੀਂ ਅੱਤਵਾਦ ਦੇ ਮਸਲੇ ਨੂੰ ਜਨਤਾ ਦੇ ਸਾਹਮਣੇ ਨਹੀਂ ਰਖਦੇ ਅਤੇ ਕਿਸੇ ਪਾਰਟੀ ਦਾ ਨਾਂ ਨਹੀਂ ਲੈਂਦੇ ...... (ਵਿਘਨ)

**ਮੁੱਖ ਮੰਤਰੀ** (ਸਰਦਾਰ ਬੇਅੰਤ ਸਿੰਘ): ਸਪੀਕਰ ਸਾਹਿਬ, ਜਿਹੜੀ ਗੱਲ ਮਿੱਤਲ ਸਾਹਿਬ ਨੇ ਕਹੀ ਹੈ, ਇਹ ਬਹੁਤ ਜ਼ਰੂਰੀ ਗੱਲ ਹੈ । ਮੈਂ ਇਸ ਬਾਰੇ ਤੁਹਾਡੀ ਰੂਲਿੰਗ ਚਾਹੁੰਦਾ ਹਾਂ । ਅਗਰ ਡਿਬੇਟ ਹੁੰਦੀ ਹੋਵੇ ਤਾਂ ਕਿਸੇ ਦਾ ਨਾਂ ਲੈਕੇ ਚਿੱਕੜ ਨਹੀਂ ਸੁੱਟਣਾ ਚਾਹੀਦਾ । ਜਦੋਂ ਡਿਬੇਟ ਚਲਦੀ ਹੋਵੇ ਤਾਂ ਸਬੰਧਤ ਮੈਂਬਰ ਕੋਈ ਨਾ ਕੋਈ ਪਾਰਟੀ ਦਾ ਜ਼ਿਕਰ ਕਰਦਾ ਹੈ ਜਿਸ ਨੇ ਕਿ ਪਾਲਿਸੀ ਬਣਾਈ ਹੁੰਦੀ ਹੈ । ਜਿਨ੍ਹਾਂ ਦਾ ਬੜਾ ਭਾਰੀ ਚਰਚਾ ਸਟੇਟ ਦੇ ਅੰਦਰ ਪਹਿਲਾਂ ਰਿਹਾ ਹੋਵੇ, ਉਨ੍ਹਾਂ ਦਾ ਨਾਂ ਲਏ ਬਗੈਰ ਡਿਬੇਟ ਬਣਦੀ ਨਹੀਂ । ਸੰਤ ਫਤਿਹ ਸਿੰਘ ਜੀ ਦਾ ਪੰਜਾਬ ਦੀ ਸਿਆਸਤ ਵਿਚ ਬਹੁਤ ਵੱਡਾ ਹਿੱਸਾ ਰਿਹਾ ਹੈ । ਜੋ ਕੁਝ ਉਨ੍ਹਾਂ ਨੇ ਕੀਤਾ, ਅਗਰ ਰੈਫਰੈਂਸ ਦੇ ਕੇ ਨਾਂ ਲੈਣ ਤੋਂ ਬਗੈਰ ਬੋਲੀਏ ਤਾਂ ਚੰਗੀ ਗੱਲ ਨਹੀਂ ਬਣਦੀ । ਸਪੀਕਰ ਸਾਹਿਬ, ਭਿੰਡਰਾਂਵਾਲਿਆਂ ਦੇ ਨਾਂ ਉਤੇ ਪੰਜਾਬ ਵਿਚ ਬਹੁਤ ਕੁਝ ਕੀਤਾ ਗਿਆ । ਡਿਬੇਟ ਦੇ ਅੰਦਰ ਉਨ੍ਹਾਂ ਦਾ ਨਾਂ ਦਿੱਤੇ ਬਗੈਰ ਗੱਲ ਬਣਦੀ ਨਹੀਂ ਪਰ, ਸਪੀਕਰ ਸਾਹਿਬ, ਕਿਸੇ ਦਾ ਨਾਂ ਲੈ ਕੇ ਉਸ ਉਪਰ ਚਿੱਕੜ ਸੁੱਟਣ ਜਾਂ ਬਦਨਾਮੀ ਦਾ ਕੰਮ ਨਹੀਂ ਹੋਣਾ ਚਾਹੀਦਾ । ਪਾਲਿਸੀ ਦੇ ਤੌਰ ਤੇ ਉਨ੍ਹਾਂ ਦਾ ਨਾਂ ਲਏ ਬਗੈਰ ਡਿਬੇਟ ਚੰਗੀ ਨਹੀਂ ਬਣਦੀ । (ਥੰਪਿੰਗ) ਪੰਡਿਤ ਜਵਾਹਰ ਲਾਲ ਨਹਿਰੂ ਅਤੇ ਇਦਰਾ ਗਾਂਧੀ ਜੀ ਨੇ ਦੇਸ਼ ਦੀ ਬੜੀ ਭਾਰੀ ਖਿਦਮਤ ਕੀਤੀ । ਉਨ੍ਹਾਂ ਨੇ ਬੜੇ ਚੰਗੇ ਕੰਮ ਕੀਤੇ । ਉਨ੍ਹਾਂ ਦੇ ਨਾਂ ਲੈਣੇ ਹਨ ਜਾਂ ਨਹੀਂ, ਇਸ ਬਾਰੇ, ਸਪੀਕਰ ਸਾਹਿਬ, ਤੁਹਾਨੂੰ ਆਪਣੀ ਰੂਲਿੰਗ ਦੇਣੀ ਚਾਹੀਦੀ ਹੈ । ਮੇਰੀ ਆਪਣੀ ਰਾਏ ਹੈ ਔਰ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਰੇਫਰੈਂਸ ਦੇ ਆਧਾਰ ਤੇ ਉਨ੍ਹਾਂ ਦਾ ਨਾਂ ਜ਼ਰੂਰ ਲਿਆ ਜਾਣਾ ਚਾਹੀਦਾ ਹੈ ।

**Expunged as ordered by the Chair.

**ਸ੍ਰੀ ਸਪੀਕਰ**: ਮੇਰੀ ਰੂਲਿੰਗ ਇਸ ਬਾਰੇ ਕਲੀਅਰ ਹੈ ਕਿ ਜਿਥੇ ਕਿਸੇ ਦਾ ਨਾਂ ਲੈ ਕੇ ਚਿੱਕੜ ਸੁੱਟਿਆ ਜਾਵੇ, ਉਹ ਅਲਾਊ ਨਹੀਂ ਹੋਵੇਗਾ ਲੇਕਿਨ ਰੈਫਰੈਂਸ ਵਾਸਤੇ ਕਿਸੇ ਉਚੀ ਸਖਸ਼ੀਅਤ ਦਾ ਨਾਂ ਲਿਆ ਜਾ ਸਕਦਾ ਹੈ । ਕਿਸੇ ਸਾਇੰਸਿਟਿਸਟ, ਸਟੇਟਸਮੈਨ ਅਤੇ ਰਾਸ਼ਟਰ ਪਿਤਾ ਦਾ ਨਾਂ ਲੈਂਦੇ ਹੋ ਜਾਂ ਹੋਰ ਵੱਡੇ ਵੱਡੇ ਲੀਡਰਾਂ ਦਾ ਨਾਂ ਲੈਂਦੇ ਹੋ ਤਾਂ ਉਹ ਸਾਰੇ ਅਲਾਉ ਹੁੰਦੇ ਹਨ ਅਤੇ ਅੱਗੇ ਤੋਂ ਰੋਕੇ ਨਹੀਂ ਜਾਣਗੇ ਪਰ ਕਿਸੇ ਲੀਡਰ ਦਾ ਨਾਂ ਲੈ ਕੇ ਉਨ੍ਹਾਂ ਤੇ ਚਿੱਕੜ ਨਾ ਸੁੱਟਿਆ ਜਾਵੇ ਜਾਂ ਕ੍ਰਿਟੀਸਾਈਜ਼ ਨਾ ਕੀਤਾ ਜਾਵੇ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ**: ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਇਹ ਠੀਕ ਹੋਇਆ ਹੈ ਜੋ ਮੁੱਖ ਮੰਤਰੀ ਸਾਹਿਬ ਨੇ ਇਸ ਗੱਲ ਨੂੰ ਕਲੀਅਰ ਕਰਾ ਦਿੱਤਾ ਹੈ । ਮੈਂ ਉਸ ਗੱਲ ਦੀ ਰੈਪੀਟੀਸ਼ਨ ਨਹੀਂ ਕਰਨਾ ਚਾਹੁੰਦਾ । ਰਾਜੀਵ-ਲੌਂਗੋਵਾਲ ਅਕਾਰਡ ਦਾ ਨਾਂ ਆ ਸਕਦਾ ਹੈ ਕਿਉਂਕਿ ਇਹੋ ਜਿਹਾ ਨਾਂ ਮੈਨਸ਼ਨ ਕਰਨ ਦੀ ਜ਼ਰੂਰਤ ਪੈ ਜਾਂਦੀ ਹੈ । ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਸਾਡੇ ਕੋਲ ਜੋ ਮਸਲੇ ਹਨ ਉਨ੍ਹਾਂ ਨੂੰ ਠੀਕ ਕਰਨ ਦੀ ਜ਼ਰੂਰਤ ਹੈ । ਵਿਕਾਸ ਦੇ ਜਿਹੜੇ ਮਸਲੇ ਹਨ, ਉਹ ਤਾਂ ਠੀਕ ਹਨ ਪਰ ਜੇਕਰ ਉਸ ਦੀ ਭਾਵਨਾ ਠੀਕ ਨਹੀਂ ਹੈ ਤਾਂ ਇਸ ਦੇ ਕੋਈ ਕਾਰਗਰ ਨਤੀਜੇ ਨਹੀਂ ਹੋਣਗੇ । ਲੋਕਾਂ ਦੇ ਜਿਹੜੇ ਬਰਨਿੰਗ ਇਸ਼ੂ ਹਨ ਜੇ ਮੌਜੂਦਾ ਰੂਲਿੰਗ ਪਾਰਟੀ ਉਨ੍ਹਾਂ ਵੱਲ ਧਿਆਨ ਨਹੀਂ ਦੇਂਦੀ, ਉਹ ਕੇਵਲ ਆਪੋਜੀਸ਼ਨ ਦੇ ਹੀ ਕੇਸ ਬਣ ਕੇ ਰਹਿ ਜਾਂਦੇ ਹਨ ਅਤੇ ਇਸੇ ਕਰਕੇ ਉਨ੍ਹਾਂ ਨੂੰ ਇਜਾਜ਼ਤ ਨਹੀਂ ਦਿੱਤੀ ਜਾਂਦੀ ਤਾਂ ਇਹ ਜ਼ਿਆਦਾ ਅੱਛੀ ਗੱਲ ਨਹੀਂ । ** ** **

ਜਿਹੜਾ ਅੱਤਵਾਦ ਦਾ ਸਵਾਲ ਹੈ, ਵਿਕਾਸ ਦੀਆਂ ਗਤੀਵਿਧੀਆਂ ਦਾ ਸਵਾਲ ਹੈ, ਉਨ੍ਹਾਂ ਦੇ ਮੁਤੱਲਕ ਜਿਹੜੀਆਂ ਬੁਨਿਆਦੀ ਜਮਾਤਾਂ ਦਾ ਸਮਾਜ ਦੇ ਵਿਚ....

**ਵਿੱਤ ਮੰਤਰੀ**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ । ਮਾਨਯੋਗ ਮੈਂਬਰ ਸਾਹਿਬ ਨੇ ਤੁਹਾਡੀ ਰੂਲਿੰਗ ਨੂੰ ਚੈਕ ਕੀਤਾ ਹੈ, ਡਿਸਕਸ ਕੀਤਾ ਹੈ ਅਤੇ ਕ੍ਰਿਟਿਸਾਈਜ਼ ਕੀਤਾ ਹੈ । ਇਹ ਸਪੀਚ ਦਾ ਪਾਰਟ ਨਹੀਂ ਬਣਨਾ ਚਾਹੀਦਾ । ਇਹ ਐਕਸਪੰਜ ਹੋਣਾ ਚਾਹੀਦਾ ਹੈ ।

**ਸ੍ਰੀ ਸਪੀਕਰ**: ਉਹ ਪਾਰਟ ਐਕਸਪੰਜ ਕੀਤਾ ਜਾਂਦਾ ਹੈ । ਇਨ੍ਹਾਂ ਨੇ ਲਫਜ਼ ਗਲਤ ਵਰਤੇ ਹਨ । ਮੈਂ ਅੱਗੋਂ ਲਈ ਵੀ ਵਾਰਨਿੰਗ ਦਿਆਂਗਾ ਕਿ ਇਹ ਖਿਆਲ ਰਖਣਗੇ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ**: ਸਪੀਕਰ ਸਾਹਿਬ, ਮੈਂ ਤੁਹਾਡੇ ਸਾਹਮਣੇ ਇਹ ਗੱਲ ਰੱਖਣੀ ਚਾਹੁੰਦਾ ਹਾਂ ਕਿ ਮੌਜੂਦਾ ਰੂਲਿੰਗ ਪਾਰਟੀ ਜੋ ਕਰ ਹੁਣ ਵੀ ਅੱਤਵਾਦ ਦੇ ਨਾਂ ਉਤੇ, ਉਸਦਾ ਪ੍ਰਚਾਰ ਕਰਕੇ ਸਰਕਾਰੀ ਜਸ਼ਨਾਂ ਦੇ ਨਾਂ ਦੇ ਉਤੇ ਲੋਕ-ਸੰਪਰਕ ਵਿਭਾਗ ਦੇ ਸਭਿਆਚਾਰਕ ਪ੍ਰੋਗਰਾਮ ਬਣਾ ਬਣਾ ਕੇ ਉਥੇ ਆਪਣੀ ਕਿਸਮ ਦੇ ਪ੍ਰਚਾਰ ਕਰਨ ਦਾ ਯਤਨ ਕਰੇਗੀ ਤਾਂ ਉਸਦੇ ਨਤੀਜੇ ਚੰਗੇ ਨਹੀਂ ਨਿਕਲਣਗੇ । ਬਜਾਏ ਇਸ ਗੱਲ ਦੇ ਕਿ ਬੁਨਿਆਦੀ ਜਮਾਤਾਂ ਜਿਨ੍ਹਾਂ ਨੇ 1992 ਦੇ ਅੰਦਰ....

---

** Expunged as ordered by the Chair.

**ਸ੍ਰੀ ਸਪੀਕਰ:** ਅੱਜ ਦਾ ਜੋ ਵਿਸ਼ਾ ਹੈ, ਉਸਤੇ ਵੀ ਬੋਲੋ ਕੁਝ। ਤੁਸੀਂ ਤਾਂ ਪੁਲੀਟੀਕਲ ਸਪੀਚ ਦੇ ਰਹੇ ਹੋ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ**, ਸਪੀਕਰ ਸਾਹਿਬ, ਮੈਂ ਇਹ ਗੱਲ ਦੱਸਣੀ ਚਾਹੁੰਦਾ ਸੀ ਕਿ ਇਸ ਵੇਲੇ ਗਰੀਬ ਲੋਕਾਂ ਦੇ ਭਖਦੇ ਮਸਲੇ ਮੌਜੂਦ ਹਨ ਜਿਵੇਂ ਵੈਲਫੇਅਰ ਦਾ ਡਿਪਾਰਟਮੈਂਟ ਹੈ, ਡਿਵੈਲਪਮੈਂਟ ਦੇ ਕੰਮ ਹਨ, ਸਾਡਾ ਉਨਤ ਗ੍ਰਾਮ ਸਕੀਮ ਦਾ ਪ੍ਰੋਗਰਾਮ ਹੈ, ਲਾਅ ਐਂਡ ਆਰਡਰ ਦੀ ਗੱਲ ਹੈ, ਡੈਮੋਕਰੇਸੀ ਦਾ ਸਵਾਲ ਹੈ ਅਤੇ ਬਹੁਤ ਸਾਰੀਆਂ ਥਾਵਾਂ ਤੇ ਜਿਹੜਾ ਇੰਡਸਟਰੀ ਵਾਸਤੇ ਪੈਸਾ ਮੰਗਿਆ ਗਿਆ ਹੈ, ਉਹ ਸਭ ਮਸਲੇ ਮੌਜੂਦ ਹਨ। ਉਨ੍ਹਾਂ ਮਸਲਿਆਂ ਲਈ ਇਸ ਵੇਲੇ ਜਿਹੜੀਆਂ ਸਕੀਮਾਂ ਬਣਾਉਣੀਆਂ ਚਾਹੀਦੀਆਂ ਹਨ, ਉਹ ਪੁਲੀਟੀਕਲ ਲੈਵਲ ਤੇ ਨਹੀਂ ਬਣਾਉਣੀਆਂ ਚਾਹੀਦੀਆਂ ਅਤੇ ਬਗੈਰ ਵਖਰੇਵੇਂ ਤੋਂ, ਬਗੈਰ ਵਿਤਕਰੇ ਤੋਂ ਬਣਾਉਣੀਆਂ ਚਾਹੀਦੀਆਂ ਹਨ, ਸਰਕਾਰੀ ਪਾਰਟੀ ਦੇ ਨਾਂ ਤੇ ਨਹੀਂ ਬਣਾਉਣੀਆਂ ਚਾਹੀਦੀਆਂ। ਇਸ ਵਿਚ ਪਛੜੇ ਇਲਾਕਿਆਂ ਦਾ ਕੋਈ ਜ਼ਿਕਰ ਨਹੀਂ। ਜਿਵੇਂ ਕੰਡੀ ਦਾ ਏਰੀਆ ਹੈ, ਉਸ ਨੂੰ ਜਿਸ ਤਰ੍ਹਾਂ ਪਹਿਲ ਦੇ ਆਧਾਰ ਤੇ ਲਿਆ ਗਿਆ ਹੈ ਅਤੇ ਉਸ ਲਈ ਕਈ ਸਬਸਿਡੀਆਂ ਕਢੀਆਂ ਗਈਆਂ ਹਨ, ਏਸੇ ਤਰ੍ਹਾਂ ਮੈਂ ਸਮਝਦਾ ਹਾਂ ਕਿ ਦਰਿਆ ਬਿਆਸ ਦਾ ਸਾਰਾ ਇਲਾਕਾ ਜੋ ਕਾਹਨੂੰਵਾਨ ਤੋਂ ਲੈ ਕੇ ਹਰੀਕੇ-ਪੱਤਣ ਤੱਕ ਜਾਂਦਾ ਹੈ ਅਤੇ ਜਿਥੇ 60 ਤੋਂ 65 ਮੀਟਰ ਥੱਲੇ ਜਾ ਕੇ ਖੂਹ ਬਣਦੇ ਹਨ, ਉਥੇ ਟਿਊਬਵੈੱਲ ਉਨ੍ਹਾਂ ਲੋਕਾਂ ਦੀ ਜ਼ਰੂਰਤ ਹੈ। ਪਰ ਕਿਉਂਕਿ ਕਿਸਾਨੀ ਛੋਟੀ ਹੈ, 1-1 ਲੱਖ ਰੁਪਏ ਦਾ ਟਿਊਬਵੈੱਲ ਉਹ ਲੋਕ ਨਹੀਂ ਲਗਵਾ ਸਕਦੇ ਅਤੇ 10-10 ਹਜ਼ਾਰ ਰੁਪਏ ਦੀਆਂ ਮੋਟਰਾਂ ਨਹੀਂ ਲਗਵਾ ਸਕਦੇ, ਇਸ ਲਈ ਅਸੀਂ ਇਹ ਚਾਹੁੰਦੇ ਹਾਂ ਕਿ ਇਸ ਇਲਾਕੇ ਵਿਚ ਵੀ ਕੰਡੀ ਏਰੀਏ ਦੇ ਪੈਟਰਨ ਤੇ ਸਰਕਾਰੀ ਟਿਊਬਵੈੱਲ ਲਾਉਣੇ ਚਾਹੀਦੇ ਹਨ।

ਸਪੀਕਰ ਸਾਹਿਬ, ਮੈਂ ਅਗਲੀ ਗੱਲ ਕਰਾਂਗਾ ਕਿ ਸ਼ੂਗਰ ਮਿੱਲਾਂ ਜਿਹੜੀਆਂ ਹਨ..

**ਸ੍ਰੀ ਸਪੀਕਰ:** ਤੁਸੀਂ ਹੁਣ ਵਾਈਂਡ ਅਪ ਕਰੋ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ**, ਮੈਂ ਇਹ ਗਲ ਕਰਾਂਗਾ ਕਿ ਖੰਡ ਮਿੱਲਾਂ ਘਾਟੇ ਵਿਚ ਜਾ ਰਹੀਆਂ ਹਨ....

**ਸ੍ਰੀ ਸਪੀਕਰ**, ਤੁਸੀਂ ਹੁਣ ਵਾਈਂਡ ਅਪ ਕਰੋ। ਅਗਲਾ ਸਪੀਕਰ ਸ੍ਰੀ ਗੁਰਪਾਲ ਚੰਦ ਸਰੋਆ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ:** ਸਪੀਕਰ ਸਾਹਿਬ, ਮੈਂ ਇਹ ਦੱਸਾਂਗਾ ਕਿ ਖੰਡ ਮਿੱਲਾਂ ਕਿਥੇ ਲਾਉਣੀਆਂ ਚਾਹੀਦੀਆਂ ਹਨ ਪਰ ਲਗਦੀਆਂ ਕਿਥੇ ਹਨ। ਜਿਥੇ ਗੰਨੇ ਦੀ ਫਸਲ ਜ਼ਿਆਦਾ ਡਿਵੈਲਪਡ ਹੋਵੇ, ਉਸ ਦੀ ਮੈਰਿਟ ਨੂੰ ਦੇਖ ਕੇ ਮਿੱਲਾਂ ਲਾਉਣੀਆਂ ਚਾਹੀਦੀਆਂ ਹਨ।

ਮੈਂ ਅਗਲੀ ਗੱਲ ਹਰਿਗੋਬਿੰਦਪੁਰ ਦੇ ਪਛੜੇ ਇਲਾਕੇ ਦੀ ਕਰਾਂਗਾ। ਉਥੇ 40 ਲੱਖ ਕੁਇੰਟਲ ਗੰਨਾ ਪੈਦਾ ਹੁੰਦਾ ਹੈ। ਉਥੇ ਗੰਨਾ ਸਰਪਲੱਸ ਹੈ ਅਤੇ ਉਹ ਗੰਨੇ ਦਾ ਡਿਵੈਲਪਡ ਏਰੀਆ ਹੈ। ਇਹ ਇਲਾਕਾ ਅੱਤਵਾਦੀਆਂ ਦੀ ਮਾਰ ਥੱਲੇ ਰਿਹਾ, ਉਸ ਦਾ ਕੋਈ ਖਸਮ-ਸਾਈਂ ਨਹੀਂ ਸੀ ਰਿਹਾ ਪਰ ਗੰਨਾ ਹਾਲੇ ਵੀ ਉਥੇ ਬੜਾ ਮੌਜੂਦ ਹੈ ਪ੍ਰੰਤੂ ਮਿੱਲਾਂ ਕਿਤੇ ਹੋਰ ਜਾ ਕੇ ਜੋਰ ਵਾਲੀਆਂ ਥਾਵਾਂ ਤੇ ਲੱਗ ਜਾਂਦੀਆਂ ਹਨ....

**ਸ੍ਰੀ ਸਪੀਕਰ**: ਵਾਈਂਡ ਅਪ ਕਰੋ, ਤੁਸੀਂ ਪਹਿਲਾਂ ਹੀ ਕਾਫੀ ਟਾਈਮ ਲੈ ਲਿਆ ਹੈ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ**. ਸ੍ਰੀ ਹਰਿਗੋਬਿੰਦਪੁਰ ਏਰੀਏ ਵਿਚ ਇਕ ਡਰੇਨ ਚਲਦੀ ਹੈ । ਉਸ ਨਾਲ ਹਜ਼ਾਰਾਂ ਏਕੜ ਜ਼ਮੀਨ ਆਬਾਦ ਹੋ ਸਕਦੀ ਹੈ । ਅਸੀਂ ਉਨ੍ਹਾਂ ਲੋਕਾਂ ਦੀ ਗੱਲ ਕਰਦੇ ਹਾਂ ਜਿਨ੍ਹਾਂ ਨੇ ਛਾਤੀ ਤੇ ਪੱਥਰ ਰੱਖ ਕੇ ਵੋਟਾਂ ਪਾਈਆਂ ਸਨ. . . .

**ਸ੍ਰੀ ਸਪੀਕਰ** : ਧੀਰੋਵਾਲ ਜੀ, ਤੁਸੀਂ ਹੁਣ ਬੈਠ ਜਾਓ, ਗੁਰਪਾਲ ਚੰਦ ਜੀ, ਤੁਸੀਂ ਬੋਲੋ ।

**ਸ੍ਰੀ ਗੁਰਪਾਲ ਚੰਦ ਸਰੋਆ** (ਸ਼ਾਮ ਚੁਰਾਸੀ, ਐਸ. ਸੀ.): ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਅਨੁਪੂਰਕ ਮੰਗਾਂ ਉਤੇ ਬੋਲਣ ਦਾ ਮੌਕਾ ਦਿੱਤਾ ਹੈ । ਸਭ ਤੋਂ ਪਹਿਲਾਂ ਮੈਂ ਪ੍ਰਾਇਮਰੀ ਸਿਖਿਆ ਬਾਰੇ ਕੁਝ ਕਹਿਣਾ ਚਾਹਾਂਗਾ । ਸਾਡੇ ਪ੍ਰਾਇਮਰੀ ਸਕੂਲਾਂ ਦੀ ਸਿਖਿਆ ਦੀ ਮਿਆਰ ਦਾ ਇਹ ਹਾਲ ਹੈ ਕਿ ਸੌ ਸੌ ਬੱਚਿਆਂ ਨੂੰ ਇਕੋ ਹੀ ਟੀਚਰ ਪੜ੍ਹਾਈ ਕਰਾ ਰਿਹਾ ਹੈ । ਇਕ ਇਕੱਲੇ ਟੀਚਰ ਵਾਸਤੇ ਇੰਨੇ ਜ਼ਿਆਦਾ ਬੱਚਿਆਂ ਨੂੰ ਅਤੇ ਇਕੱਲੀ ਇਕੱਲੀ ਕਲਾਸ ਨੂੰ ਅਟੈਂਡ ਕਰਨਾ ਬਹੁਤ ਮੁਸ਼ਕਲ ਹੈ । ਇਸ ਕਰਕੇ ਜਿਥੇ ਇਕ ਹੀ ਟੀਚਰ ਹੈ, ਉਥੇ ਘਟੋ ਘੱਟ ਦੋ ਟੀਚਰ ਹੋਣੇ ਬਹੁਤ ਜ਼ਰੂਰੀ ਹਨ । ਸਿਖਿਆ ਦੇ ਵਾਸਤੇ ਭਾਵੇਂ ਇੰਨਾ ਜ਼ਿਆਦਾ ਖਰਚਾ ਤਾਂ ਜ਼ਰੂਰ ਕੀਤਾ ਗਿਆ ਹੈ ਲੇਕਿਨ ਕਿੰਨੇ ਹੀ ਪ੍ਰਾਇਮਰੀ ਸਕੂਲ ਅਜੇ ਵੀ ਅਜਿਹੇ ਹਨ ਜਿਥੇ ਬੱਚਿਆਂ ਵਾਸਤੇ ਟਾਟ ਨਹੀ ਹਨ । ਕਈ ਪਿੰਡ ਤਾਂ ਅਜਿਹੇ ਵੀ ਹਨ ਜਿਥੇ ਅਜੇ ਤੱਕ ਕੋਈ ਸਕੂਲ ਹੀ ਨਹੀਂ ਹੈ । ਅਜੇ ਵੀ ਕਈ ਪਿੰਡ ਅਜਿਹੇ ਹਨ ਜਿਥੋਂ ਦੇ ਬੱਚਿਆਂ ਨੂੰ ਪੜ੍ਹਾਈ ਕਰਨ ਵਾਸਤੇ ਦੂਸਰੇ ਪਿੰਡਾਂ ਵਿਚ ਜਾਣਾ ਪੈਂਦਾ ਹੈ ਔਰ ਬਹੁਤ ਸਾਰੇ ਪਿੰਡ ਦੀਆਂ ਸੜਕਾਂ ਅਜੇ ਵੀ ਕੱਚੀਆਂ ਹਨ, ਉਹ ਹਾਲੇ ਤੱਕ ਵੀ ਪੱਕੀਆਂ ਨਹੀਂ ਬਣ ਸਕੀਆਂ । ਇਨ੍ਹਾਂ ਕੱਚੀਆਂ ਸੜਕਾਂ ਕਰਕੇ ਇਕ ਪਿੰਡ ਤੋਂ ਦੂਸਰੇ ਪਿੰਡ ਪੜ੍ਹਨ ਜਾਣ ਵਾਸਤੇ ਬੱਚਿਆਂ ਨੂੰ ਬੜੀ ਮੁਸ਼ਕਲ ਹੁੰਦੀ ਹੈ । ਇਸ ਤੋਂ ਇਲਾਵਾ, ਮਜ਼ਬੂਰੀ ਦੇ ਕਾਰਣ ਜਿਹੜੇ ਬੱਚੇ ਫੈਕਟਰੀਆਂ ਵਿਚ ਜਾਂ ਭੱਠਿਆਂ ਤੇ ਕੰਮ ਕਰਦੇ ਹਨ, ਜੋ ਮਜ਼ਦੂਰਾਂ ਦੇ ਬੱਚੇ ਹਨ, ਉਨ੍ਹਾਂ ਦੇ ਪੜ੍ਹਨ ਵਾਸਤੇ ਵੀ ਕੋਈ ਇੰਤਜ਼ਾਮ ਨਹੀਂ ਹੈ । ਉਨ੍ਹਾਂ ਫੈਕਟਰੀਆਂ ਜਾਂ ਭੱਠਿਆਂ ਦੇ ਨਜ਼ਦੀਕ ਕੋਈ ਸਕੂਲ ਨਹੀਂ ਹੈ ਜਿਥੇ ਕਿ ਭੱਠਿਆਂ ਤੇ ਕੰਮ ਕਰ ਰਹੀ ਲੇਬਰ ਦੇ ਬੱਚੇ ਵਿਦਿਆ ਪ੍ਰਾਪਤ ਕਰ ਸਕਣ । ਇਨ੍ਹਾਂ ਮਜ਼ਦੂਰਾਂ ਦੇ ਬੱਚਿਆਂ ਵਾਸਤੇ ਵਿਦਿਆ ਪ੍ਰਾਪਤ ਕਰਨ ਦੇ ਰਸਤੇ ਵਿਚ ਬੜੀਆਂ ਮੁਸ਼ਕਲਾਂ ਹਨ । ਇਨ੍ਹਾਂ ਲੋਕਾਂ ਦੇ ਬੱਚਿਆਂ ਦੀ ਪੜ੍ਹਾਈ ਵਾਸਤੇ ਅਜੇ ਤੱਕ ਸਰਕਾਰ ਵਲੋਂ ਕੋਈ ਇੰਤਜ਼ਾਮ ਨਹੀਂ ਕੀਤਾ ਗਿਆ । ਨਾ ਹੀ ਭੱਠਿਆਂ ਤੋਂ ਨੇੜੇ ਦੇ ਸਕੂਲਾਂ ਵਿਚ ਆਉਣ ਜਾਣ ਵਾਸਤੇ ਸਰਕਾਰ ਵਲੋਂ ਕੋਈ ਸਾਧਨ ਮੁਹੱਈਆ ਕੀਤਾ ਗਿਆ ਹੈ । ਇਸ ਕਰਕੇ ਇਹ ਬੱਚੇ ਅਜੇ ਤੱਕ ਵੀ ਅਨਪੜ੍ਹ ਹੀ ਰਹਿ ਰਹੇ ਹਨ । ਉਨ੍ਹਾਂ ਨੂੰ ਪੜ੍ਹਾਈ ਦਾ ਕੋਈ ਸਾਧਨ ਪ੍ਰਾਪਤ ਨਹੀਂ ਹੁੰਦਾ । ਸਰਕਾਰ ਨੇ ਪੰਜਾਬ ਦੇ ਕੁਝ ਜ਼ਿਲ੍ਹਿਆਂ ਦੇ ਵਿੱਚ ਸਾਖਰਤਾ ਦਾ ਪ੍ਰੋਗਰਾਮ ਚਲਾਇਆ ਹੈ । ਜੋ ਸਾਡੇ ਬਜ਼ੁਰਗ ਹਨ, ਜੋ ਨੌਜਵਾਨ ਹਨ, ਉਨ੍ਹਾਂ ਨੂੰ ਪੜ੍ਹਾਉਣ ਵਾਸਤੇ ਸਰਕਾਰ ਨੇ ਕੋਸ਼ਿਸ਼

[ਸ੍ਰੀ ਗੁਰਪਾਲ ਸਿੰਘ ਸਰੋਆ]

ਕੀਤੀ ਹੈ ਅਤੇ ਉਸ ਦੇ ਵਿੱਚ ਕਰੋੜਾਂ ਰੁਪਏ ਦਾ ਖ਼ਰਚਾ ਰੱਖਿਆ ਗਿਆ ਹੈ ਪਰ, ਸਪੀਕਰ ਸਾਹਿਬ, ਜਿਹੜੇ ਨੌਜਵਾਨ ਅੱਜ ਬੀ. ਏ. ਵਿਚ ਪੜ੍ਹਦੇ ਹਨ ਜਾਂ ਐਮ. ਏ. ਵਿਚ ਪੜ੍ਹਦੇ ਹਨ, ਉਨ੍ਹਾਂ ਨੂੰ ਤਾਂ ਸਰਕਾਰ ਅੱਜ ਕੋਈ ਰੋਟੀ ਰੋਜ਼ੀ ਦਾ ਸਾਧਨ ਮੁਹੱਈਆ ਨਹੀਂ ਕਰਵਾ ਸਕੀ ਕਿਉਂਕਿ ਉਹ ਨੌਜਵਾਨ ਬੀ. ਏ. ਪੜ੍ਹ ਕੇ, ਐਮ. ਏ. ਪੜ੍ਹ ਕੇ ਅੱਜ ਵੀ ਭਟਕਦੇ ਫਿਰਦੇ ਹਨ ਕਿ ਸਾਨੂੰ ਕੋਈ ਰੋਜ਼ਗਾਰ ਮਿਲਣਾ ਚਾਹੀਦਾ ਹੈ, ਸਾਨੂੰ ਨੌਕਰੀ ਮਿਲਣੀ ਚਾਹੀਦੀ ਹੈ । ਅੱਜ ਉਨ੍ਹਾਂ ਨੂੰ ਨੌਕਰੀ ਮੁਹੱਈਆ ਨਹੀਂ ਹੋ ਰਹੀ ਜਿਸ ਕਰਕੇ ਉਹ ਅੱਜ ਭਟਕਦੇ ਫਿਰਦੇ ਹਨ । ਬਾਹਰਲੇ ਦੇਸ਼ਾਂ ਵਿੱਚ ਜਿਸ ਵੇਲੇ ਬੱਚੇ ਦੀ ਪੈਦਾਇਸ਼ ਹੁੰਦੀ ਹੈ ਤਾਂ ਉਸ ਦਿਨ ਤੋਂ ਹੀ ਉਸ ਦਾ ਖ਼ਰਚਾ ਸਰਕਾਰ ਤੇ ਪੈਣਾ ਸ਼ੁਰੂ ਹੋ ਜਾਂਦਾ ਹੈ । ਉਥੇ ਹਰ ਤਰ੍ਹਾਂ ਦਾ ਖ਼ਰਚਾ ਸਰਕਾਰ ਮੁਹੱਈਆ ਕਰਦੀ ਹੈ । ਸਾਡੇ ਦੇਸ਼ ਦੇ ਵਿੱਚ ਔਰ ਪੰਜਾਬ ਦੇ ਵਿੱਚ ਬੜੀਆਂ ਮੁਸ਼ਕਲਾਂ ਦੇ ਨਾਲ ਜੇ ਕੋਈ ਪੜ੍ਹ ਵੀ ਲੈਂਦਾ ਹੈ ਤਾਂ ਉਸ ਤੋਂ ਬਾਅਦ ਉਸ ਨੂੰ ਕੋਈ ਸਰਵਿਸ ਨਹੀਂ ਮਿਲਦੀ । ਬਾਹਰਲੇ ਦੇਸ਼ਾਂ ਦੇ ਵਿਚ ਜਿੰਨੀ ਦੇਰ ਉਸ ਨੂੰ ਸਰਵਿਸ ਨਹੀਂ ਮਿਲਦੀ, ਉਨੀ ਦੇਰ ਸਰਕਾਰ ਉਸ ਨੂੰ ਉਸ ਦਾ ਖ਼ਰਚਾ ਦਿੰਦੀ ਹੈ ਪਰ ਸਾਡੇ ਦੇਸ਼ ਵਿਚ ਇਹੋ ਜਿਹਾ ਵਤੀਰਾ ਸਰਕਾਰ ਦਾ ਨਹੀਂ ਹੈ ਕਿ ਸਾਡੇ ਦੇਸ਼ ਦੇ, ਸਾਡੇ ਪੰਜਾਬ ਦੇ ਨੌਜਵਾਨ ਪੜ੍ਹ ਲਿਖ ਕੇ ਆਪਣੀ ਰੋਟੀ ਕਮਾ ਕੇ ਆਪਣਾ ਅੱਛਾ ਜੀਵਨ ਬਤੀਤ ਕਰ ਸਕਣ । ਸੋ ਮੈਂ, ਸਪੀਕਰ ਸਾਹਿਬ, ਇਸ ਬਾਰੇ ਬਾਰ ਬਾਰ ਆਖਾਂਗਾ ਕਿ ਇਹ ਗੱਲ ਠੀਕ ਹੈ ਕਿ ਬਜ਼ੁਰਗ ਜਿਹੜੇ ਹਨ, ਉਨ੍ਹਾਂ ਨੂੰ ਪੜ੍ਹਨਾ ਚਾਹੀਦਾ ਹੈ, ਉਨ੍ਹਾਂ ਨੂੰ ਆਪਣੇ ਦਸਤਖਤ ਆਪ ਕਰਨੇ ਚਾਹੀਦੇ ਹਨ, ਪਰ ਸਪੀਕਰ ਸਾਹਿਬ, ਇਹ ਗੱਲ ਵੀ ਜ਼ਰੂਰ ਆਖਣੀ ਚਾਹਾਂਗਾ ਕਿ ਇਕੱਲਾ ਦਸਤਖਤਾਂ ਦੇ ਨਾਲ ਹੀ ਇਹ ਮਸਲਾ ਹਲ ਨਹੀਂ ਹੋਵੇਗਾ । ਜੇ ਉਨ੍ਹਾਂ ਬੱਚਿਆਂ ਨੂੰ ਰੋਜ਼ਗਾਰ ਵੀ ਦਿੱਤਾ ਜਾਵੇ, ਤਾਂ ਹੀ ਉਨ੍ਹਾਂ ਦਾ ਮਸਲਾ ਹੱਲ ਹੋ ਸਕਦਾ ਹੈ ।

ਇਸ ਤੋਂ ਬਾਅਦ ਹਸਪਤਾਲਾਂ ਦੀ ਗੱਲ ਆਉਂਦੀ ਹੈ । ਸਪੀਕਰ ਸਾਹਿਬ, ਠੀਕ ਹੈ ਕਿ ਸਰਕਾਰ ਨੇ ਖ਼ਰਚ ਕੀਤਾ ਹੈ ਪਰ ਇਸ ਵੇਲੇ ਹਸਪਤਾਲਾਂ ਦੀ ਹਾਲਤ ਦੇਖਣ ਵਾਲੀ ਹੈ । ਮੈਂ ਤੁਹਾਨੂੰ ਇਕ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਇਕ ਵਾਰ ਮੈਂ ਖੁਦ ਬਿਮਾਰ ਹੋ ਗਿਆ ਔਰ ਜਿਸ ਵੇਲੇ ਬਿਮਾਰ ਹੋਇਆ ਤਾਂ ਮੇਰੀ ਅਪੈਂਡਿਕਸ ਦੀ ਨਾੜੀ ਫਟ ਗਈ। ਮੈਂ ਹਸਪਤਾਲ ਦੇ ਵਿੱਚ ਗਿਆ । ਜਿਸ ਵੇਲੇ ਹਸਪਤਾਲ ਦੇ ਵਿਚ ਗਿਆ ਤਾਂ ਉਥੇ ਮੇਰਾ ਅਪਰੇਸ਼ਨ ਕਰ ਦਿਤਾ ਗਿਆ ਅਪਰੇਸ਼ਨ ਠੀਕ ਨਾ ਹੋਣ ਕਾਰਨ ਮੈਨੂੰ ਪੀ. ਜੀ. ਆਈ. ਦੇ ਵਿਚ ਚਲੇ ਜਾਣ ਵਾਸਤੇ ਆਖਿਆ ਗਿਆ । ਜਿਸ ਵੇਲੇ ਮੈਂ, ਸਪੀਕਰ ਸਾਹਿਬ, ਪੀ. ਜੀ. ਆਈ. ਲਈ ਆਉਣਾ ਸੀ ਤਾਂ ਮੇਰੇ ਸਾਥੀਆਂ ਨੇ ਜੋ ਕਿ ਮੇਰੇ ਮਗਰ ਸਨ ਉਨ੍ਹਾਂ ਨੇ ਡਾਕਟਰ ਸਾਹਿਬ ਤੋਂ ਐਸ. ਐਮ. ਓ. ਤੋਂ ਐਂਬੂਲੈਂਸ ਦੀ ਮੰਗ ਕੀਤੀ ਕਿ ਐਮ. ਐਲ. ਏ. ਸਾਹਿਬ ਬੈਠ ਕੇ ਚੰਡੀਗੜ੍ਹ ਨਹੀਂ ਜਾ ਸਕਦੇ ਕਿਉਂਕਿ ਉਨ੍ਹਾਂ ਦਾ ਅਪਰੇਸ਼ਨ ਹੋਇਆ ਹੋਇਆ ਹੈ ਇਸ ਲਈ ਐਂਬੂਲੈਂਸ ਗੱਡੀ ਦਿੱਤੀ ਜਾਵੇ ਪਰ ਗੱਡੀ ਦੀ, ਸਪੀਕਰ, ਸਾਹਿਬ ਏਨੀ ਭੈੜੀ ਹਾਲਤ ਸੀ ਕਿ ਰਾਤ ਨੂੰ 8-00 ਵਜੇ ਸਾਨੂੰ ਉਥੋਂ ਤੋਰ ਦਿੱਤਾ ਗਿਆ ਪਰ ਗੜ੍ਹਸ਼ੰਕਰ ਦੇ ਨਜ਼ਦੀਕ ਸੈਲਾ ਪਿੰਡ ਕੋਲ ਆ ਕੇ ਉਹ ਗੱਡੀ ਖਰਾਬ ਹੋ ਗਈ । ਸਪੀਕਰ ਸਾਹਿਬ ਚਾਰ ਘੰਟੇ ਸਾਡਾ ਉਥੇ ਕੋਈ ਗੱਡੀ ਦਾ ਸਾਧਨ ਨਹੀਂ ਬਣਿਆ । ਉਸ ਤੋਂ ਬਾਅਦ ਜਿਹੜੀ ਸਾਡੇ ਕੋਲ ਜਿਪਸੀ ਸੀ ਉਹ ਲੈ ਕੇ ਮੇਰੇ ਸਾਥੀ ਫਿਰ ਗੜ੍ਹਸ਼ੰਕਰ ਗਏ ਅਤੇ

ਐਸ. ਐਮ. ਓ. ਨੂੰ ਕਿਹਾ ਕਿ ਐਸ. ਐਮ. ਓ. ਸਾਹਿਬ, ਐਮ. ਐਲ. ਏ. ਦਾ ਅਪਰੇਸ਼ਨ ਹੋਇਆ ਹੋਇਆ ਹੈ ਔਰ ਆਕਸੀਜਨ ਲੱਗੀ ਹੋਈ ਹੈ ਇਸ ਵੇਲੇ ਆਕਸੀਜਨ ਲੱਗੀ ਨੂੰ 8-10 ਘੰਟੇ ਹੋ ਗਏ ਹਨ ਇਸ ਲਈ ਤੁਸੀਂ ਕੋਈ ਗੱਡੀ ਦੇ ਦਿਓ ਪਰ ਉਸ ਐਸ.ਐਮ.ਓ. ਨੇ ਗੱਡੀ ਨਹੀਂ ਦਿੱਤੀ ਔਰ ਕਹਿਣ ਲੱਗੇ ਕਿ ਮੇਰੇ ਕੋਲ ਡਰਾਈਵਰ ਨਹੀਂ । ਜੋ ਸਾਡਾ ਸਰਕਾਰੀ ਡਰਾਈਵਰ ਸੀ, ਉਸ ਨੇ ਇਹ ਗੱਲ ਆਖੀ ਕਿ ਮੈਂ ਗੱਡੀ ਆਪ ਚਲਾ ਕੇ ਲਿਜਾਣੀ ਹੈ, ਤੁਸੀਂ ਮੈਨੂੰ ਗੱਡੀ ਦੇ ਦਿਓ ਪਰ ਉਸ ਐਸ. ਐਮ. ਓ. ਨੇ ਗੱਡੀ ਨਹੀਂ ਦਿੱਤੀ ।

ਉਸ ਡਰਾਈਵਰ ਨੇ ਇਹ ਗੱਲ ਆਖੀ ਕਿ ਮੈਨੂੰ ਗੱਡੀ ਦੇ ਦਿਓ, ਮੈਂ ਆਪ ਚਲਾ ਕੇ ਲੈ ਜਾਵਾਂਗਾ ਪਰ ਫਿਰ ਵੀ ਉਸ ਐਸ. ਐਮ. ਓ. ਨੇ ਗੱਡੀ ਨਹੀਂ ਦਿੱਤੀ । ਉਸ ਤੋਂ ਬਾਅਦ ਸਾਡੇ ਸਾਥੀ ਸਰਦਾਰ ਅਵਤਾਰ ਸਿੰਘ ਕਰੀਮਪੁਰੀ ਐਮ. ਐਲ. ਏ. ਕੋਲ ਰਾਤ ਨੂੰ ਗਏ । ਤਿੰਨ ਵੱਜ ਗਏ ਸਨ । ਮੇਰੀ ਹਾਲਤ ਬੜੀ ਭੈੜੀ ਸੀ । ਉਥੋਂ ਚੱਲ ਕੇ ਅਸੀਂ ਕਾਲੇਵਾਲ ਪਹੁੰਚੇ ਅਤੇ ਗੱਡੀ ਮੰਗੀ । ਫਿਰ ਕਿਤੇ ਜਾ ਕੇ ਮੈਂ ਪੀ. ਜੀ. ਆਈ. ਵਿੱਚ ਪਹੁੰਚਿਆ । ਹਸਪਤਾਲਾਂ ਵਿਚ ਅੱਜ ਇਤਨੀ ਭੈੜੀ ਹਾਲਤ ਹੈ ਕਿ ਉਥੇ ਮਰੀਜ਼ਾਂ ਵਾਸਤੇ ਕੋਈ ਪੱਟੀ ਨਹੀਂ ਮੁਹੱਈਆ ਹੋ ਰਹੀ, ਕੋਈ ਦਵਾਈ ਨਹੀਂ ਮਿਲ ਰਹੀ । ਜੇਕਰ ਇਕ ਐਮ. ਐਲ. ਏ. ਹੋਣ ਦੇ ਨਾਤੇ ਮੇਰੇ ਨਾਲ ਇਹ ਹਾਲ ਹੋਇਆ ਹੈ ਤਾਂ ਜਿਹੜੀ ਆਮ ਜਨਤਾ ਹੈ, ਉਨ੍ਹਾਂ ਦਾ ਕੀ ਹਾਲ ਹੁੰਦਾ ਹੋਵੇਗਾ, ਸਪੀਕਰ ਸਾਹਿਬ ।

**ਸ੍ਰੀ ਸਪੀਕਰ** : ਪਲੀਜ਼, ਵਾਈਂਡ ਅੱਪ ਕਰੋ ਜੀ ।

**ਸ੍ਰੀ ਗੁਰਪਾਲ ਚੰਦ ਸਰੋਆ** : ਸਪੀਕਰ ਸਾਹਿਬ, ਜਿਹੜਾ ਹੈਲਥ ਡਿਪਾਰਟਮੈਂਟ ਤੇ ਖਰਚਾ ਕੀਤਾ ਗਿਆ ਹੈ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਿਥੇ ਖ਼ਰਚ ਕੀਤਾ ਗਿਆ ਹੈ? ਅਗਰ ਖ਼ਰਚ ਕੀਤਾ ਗਿਆ ਹੈ ਤਾਂ ਸਾਨੂੰ ਸਾਰਾ ਵੇਰਵਾ ਪਤਾ ਹੋਣਾ ਚਾਹੀਦਾ ਹੈ । ਇਸ ਤਰ੍ਹਾਂ ਕਦੋਂ ਤੱਕ ਚਲਦਾ ਰਹੇਗਾ ! ਸਪੀਕਰ ਸਾਹਿਬ, ਸੜਕਾਂ ਦੇ ਬਾਰੇ, ਨਾਲੀਆਂ ਬਾਰੇ, ਗਲੀਆਂ ਬਾਰੇ, ਚੋਆਂ ਬਾਰੇ ਬਹੁਤ ਖ਼ਰਚ ਸਰਕਾਰ ਕਰਦੀ ਹੈ । ਮੈਨੂੰ ਇਹ ਦੱਸਿਆ ਜਾਵੇ ਕਿ ਫਿਰ ਕਿੰਨੀਆਂ ਸੜਕਾਂ ਟੁੱਟੀਆਂ....

**ਸ੍ਰੀ ਸਪੀਕਰ** : ਸ੍ਰੀ ਗੁਰਪਾਲ ਚੰਦ ਜੀ, ਤੁਸੀਂ ਕਿੰਨੇ ਮਿੰਟ ਹੋਰ ਬੋਲੋਗੇ ?

**ਸ੍ਰੀ ਗੁਰਪਾਲ ਚੰਦ ਸਰੋਆ** . ਮੈਂ 15 ਮਿੰਟ ਹੋਰ ਬੋਲਾਂਗਾ ਜੀ ।

**ਸ੍ਰੀ ਸਪੀਕਰ** : ਤੁਸੀਂ ਪਹਿਲਾਂ ਹੀ 10-12 ਮਿੰਟ ਬੋਲ ਚੁੱਕੇ ਹੋ । ਹੁਣ ਕੇਵਲ 3-4 ਮਿੰਟ ਲਈ ਹੀ ਹੋਰ ਬੋਲੋ ।

**ਸ੍ਰੀ ਗੁਰਪਾਲ ਚੰਦ ਸਰੋਆ** : ਸਪੀਕਰ ਸਾਹਿਬ, ਉਹ ਕਿਹੜੀਆਂ ਸੜਕਾਂ ਹਨ ਜਿਨ੍ਹਾਂ ਦੀ ਮੁਰੰਮਤ ਕੀਤੀ ਹੋਈ ਹੈ । ਮੇਰੇ ਹਲਕੇ ਵਿਚ ਅੱਜ ਵੀ ਤੁਸੀਂ ਜਾ ਕੇ ਵੇਖ ਲਓ ਕਿ ਕਿਹੜੀਆਂ ਸੜਕਾਂ ਦੀ ਮੁਰੰਮਤ ਹੋਈ ਹੈ ਜਾਂ ਕੋਈ ਨਵੀਆਂ ਬਣਾਈਆਂ ਗਈਆਂ ਹਨ । ਅੱਜ ਵੀ ਪਿੰਡਾਂ ਵਿੱਚ ਜਿਨ੍ਹਾਂ ਦੇ ਮੈਂ ਨਾਂ ਵੀ ਲੈ ਸਕਦਾ ਹਾਂ, ਨਿਗਾਹ ਮਾਰ

[ਸ੍ਰੀ ਗੁਰਪਾਲ ਚੰਦ ਸਰੋਆ]

ਕੇ ਦੇਖ ਲਓ, ਲੱਕ ਲੱਕ ਪਾਣੀ ਖੜ੍ਹਾ ਹੈ । ਜਿਵੇਂ ਨੰਬਰ ਬਾਂਦਾ ਪਿੰਡ ਵਿਚ ਸੜਕਾਂ ਟੁੱਟੀਆਂ ਪਈਆਂ ਹਨ, ਕੋਈ ਵੀ ਸੜਕਾਂ ਤੇ ਖਰਚ ਨਹੀਂ ਕੀਤਾ ਗਿਆ । ਕਿਤੇ ਇਹ ਇਸ ਕਰਕੇ ਤਾਂ ਨਹੀਂ ਹੋ ਰਿਹਾ ਕਿ ਉਥੇ ਅਪੋਜੀਸ਼ਨ ਦਾ ਐਮ. ਐਲ. ਏ. ਹੈ, ਜਾਂ ਕੋਈ ਹੋਰ ਗੱਲ ਹੈ ! ਹੋਰ ਤੁਸੀਂ ਨੰਦਾ ਚੌਰ ਤੋਂ ਸ਼ਾਮ ਚੁਰਾਸੀ ਸੜਕ ਤੇ ਨਿਗਾਹ ਮਾਰ ਕੇ ਦੇਖ ਲਓ । ਉਸ ਤੋਂ ਬਾਅਦ ਪੌਰ ਹੀਰਾਂ ਤੋਂ ਭੁਖਰਨੀ ਸੜਕ ਤੇ ਨਿਗਾਹ ਮਾਰ ਕੇ ਦੇਖ ਲਓ । ਉਨ੍ਹਾਂ ਸੜਕਾਂ ਦੀ ਅੱਜ ਤੱਕ ਮੁਰੰਮਤ ਨਹੀਂ ਹੋ ਸਕੀ । ਇਸ ਕਰਕੇ ਮੈਨੂੰ ਤਾਂ ਸਮਝ ਨਹੀਂ ਲਗਦੀ ਕਿ ਕਰੋੜਾਂ ਰੁਪਏ ਕਿਥੇ ਖਰਚ ਕੀਤੇ ਗਏ ਹਨ । ਪਟਵਾਰੀਆਂ ਦਾ ਟੈਸਟ ਲਿਆ, ਇੰਟਰਵਿਊ ਲਿਆ ਗਿਆ, ਸੈਕਟਰੀਆਂ ਦਾ ਇੰਟਰਵਿਊ ਲਿਆ ਗਿਆ, ਗਰਾਮ ਸੇਵਿਕਾਂ ਦਾ ਇੰਟਰਵਿਊ ਲਿਆ ਗਿਆ, ਜੋ ਹੁਣ ਤੱਕ ਵਿਚ ਦਾ ਵਿਚੇ ਹੀ ਰਹਿ ਗਿਆ ਹੈ । ਕਿਧਰਲ ਪਾਸੇ ਚਲਾ ਗਿਆ ਉਨ੍ਹਾਂ ਦਾ ਖਰਚਾ ?

ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਹੋਮ ਡਿਪਾਰਟਮੈਂਟ ਦੇ ਬਾਰੇ ਕਹਿਣਾ ਚਾਹੁੰਦਾ ਹਾਂ । ਇਹ ਠੀਕ ਹੈ ਕਿ ਪੁਲਿਸ ਨੇ ਪੰਜਾਬ ਦੇ ਹਾਲਾਤ ਸੁਧਾਰਨ ਵਿੱਚ ਪੂਰੀ ਪੂਰੀ ਮਦਦ ਕੀਤੀ ਹੈ । ਇਸ ਗੱਲ ਨਾਲ ਮੈਂ ਸਹਿਮਤ ਹਾਂ । ਪਰ ਨਾਲ ਹੀ, ਸਪੀਕਰ ਸਾਹਿਬ, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਪਲਿਸ ਵੱਲੋਂ ਜ਼ਿਆਦਤੀਆਂ ਵੀ ਬਹੁਤ ਹੋਈਆਂ ਹਨ, ਉਨ੍ਹਾਂ ਨੂੰ ਰੋਕਣਾ ਚਾਹੀਦਾ ਹੈ । ਮੈਂ ਇਕ ਘਟਨਾ ਦੱਸਦਾ ਹਾਂ । ਗਿਆਨ ਸਿੰਘ ਜੋ ਕਿ ਖਨੌੜੇ ਦਾ ਰਹਿਣ ਵਾਲਾ ਹੈ, ਉਹ ਖਨੌੜੇ ਪਿੰਡ ਵਿਚੋਂ ਉਠ ਕੇ ਆਪਣੇ ਖੇਤਾਂ ਵਿੱਚ ਆਪਣਾ ਮਕਾਨ ਪਾ ਕੇ ਉਥੇ ਰਹਿਣ ਲੱਗਾ । ਉਸ ਦੀ ਲੜਕੀ ਡਰੋਲੀ ਕਲਾਂ ਦੇ ਸਕੂਲ ਵਿੱਚ ਪੜ੍ਹਨ ਜਾਂਦੀ ਸੀ । ਉਸ ਨੂੰ ਗੁੰਡਾ ਅਨਸਰਾਂ ਨੇ ਚੁੱਕ ਲਿਆ । ਉਹ ਬਾਰ ਬਾਰ ਪੁਲਿਸ ਥਾਣੇ ਆਦਮਪੁਰ ਵਿੱਚ ਜਾ ਕੇ ਕਹਿੰਦੇ ਰਹੇ । ਮੈਂ ਵੀ ਦੋ ਵਾਰ ਐਸ. ਐਸ. ਪੀ. ਨੂੰ ਮਿਲ ਕੇ ਆਇਆ । ਜਦੋਂ ਤਾਂ ਆਦਮਪੁਰ ਥਾਣੇ ਵਿੱਚ ਜਾਂਦੇ ਹਨ, ਉਸ ਵੇਲੇ ਤਾਂ ਉਨ੍ਹਾਂ ਨੂੰ ਕਹਿ ਦਿੱਤਾ ਜਾਂਦਾ ਹੈ ਕਿ ਲੜਕੀ ਦੀ ਭਾਲ ਕਰ ਰਹੇ ਹਾਂ ਪਰ, ਸਪੀਕਰ ਸਾਹਿਬ, ਅੱਜ ਤੱਕ ਉਸ ਲੜਕੀ ਦੀ ਭਾਲ ਨਹੀਂ ਕੀਤੀ ਗਈ । ਉਸ ਦੇ ਵਾਰਸਾਂ, ਪਿਓ ਵੱਲੋਂ ਬਾਰ ਬਾਰ ਥਾਣੇ ਵਿਚ ਜਾ ਕੇ ਇਹ ਕਿਹਾ ਜਾਂਦਾ ਰਿਹਾ ਕਿ ਸਾਨੂੰ ਪਿੰਡ ਨਰੂੜ ਦੇ ਤਰਸੇਮ ਸਿੰਘ ਨੇ ਦੱਸਿਆ ਹੈ ਕਿ ਮੇਰੇ ਪਿੰਡ ਵਿੱਚ ਉਹ ਲੜਕੀ ਰਹੀ ਹੈ। ਉਸ ਨਾਲ ਦੋ ਹੋਰ ਲੜਕੀਆਂ ਸਨ ਅਤੇ ਉਸ ਨੇ ਦੱਸਿਆ ਕਿ ਫਲਾਣੇ ਲੜਕੇ ਉਨ੍ਹਾਂ ਨੂੰ ਲੈ ਕੇ ਆਏ। ਉਨ੍ਹਾਂ ਵਿੱਚੋਂ ਇੱਕ ਲੜਕੇ ਦਾ ਨਾਂ ਜਲਫੀ ਹੈ । ਉਨ੍ਹਾਂ ਲੜਕਿਆਂ ਬਾਰੇ ਥਾਣੇ ਵਿੱਚ ਜਾ ਕੇ ਦੱਸਿਆ ਗਿਆ ਪਰ ਪੁਲਿਸ ਨੇ ਕੋਈ ਕਾਰਵਾਈ ਨਹੀਂ ਕੀਤੀ । ਇਸ ਤੋਂ ਬਾਅਦ ਐਸ. ਐਸ. ਪੀ. ਨੂੰ ਮਿਲਣ ਵਾਸਤੇ ਮੈਂ ਜਲੰਧਰ ਗਿਆ ਪਰ ਫਿਰ ਵੀ ਕੋਈ ਕਾਰਵਾਈ ਨਹੀਂ ਕੀਤੀ ਗਈ । ਸੋ, ਸਪੀਕਰ ਸਾਹਿਬ, ਇਹੋ ਜਿਹੀਆਂ ਘਟਨਾਵਾਂ ਨੂੰ ਪਹਿਲ ਦੇ ਆਧਾਰ ਤੇ ਦੇਖਣਾ ਚਾਹੀਦਾ ਹੈ । ਇਹ ਦੇਖਣਾ ਚਾਹੀਦਾ ਹੈ ਕਿ ਕਿੱਥੇ ਨਜਾਇਜ਼ ਗੱਲ ਹੋ ਰਹੀ ਹੈ, ਕਿੱਥੇ ਧੱਕੇਸ਼ਾਹੀ ਹੋ ਰਹੀ ਹੈ । ਇਹੋ ਜਿਹੇ ਕੰਮ ਨਹੀਂ ਹੋਣੇ ਚਾਹੀਦੇ ।

ਇਸ ਤੋਂ ਬਾਅਦ ਮੈਂ ਪੈਨਸ਼ਨਾਂ ਬਾਰੇ ਬੋਲਣਾ ਚਾਹੁੰਦਾ ਹਾਂ । ਸਰਕਾਰ ਵਲੋਂ ਬੁਢਾਪਾ ਪੈਨਸ਼ਨ, ਅੰਗਹੀਣ ਪੈਨਸ਼ਨ ਜਾਂ ਨੇਤਰਹੀਣ ਪੈਨਸ਼ਨ ਦਿੱਤੀ ਜਾਂਦੀ ਹੈ । ਸਪੀਕਰ ਸਾਹਿਬ, ਇੱਥੇ ਪੈਨਸ਼ਨਾਂ ਸਬੰਧੀ ਅਨਾਊਂਸ ਕਰਦੇ ਹਨ ਕਿ ਕਰੋੜਾਂ ਰੁਪਿਆ ਪੈਨਸ਼ਨਾਂ ਵਾਸਤੇ

ਰੱਖਿਆ ਗਿਆ ਹੈ ਪਰ ਮੈਨੂੰ ਸਮਝ ਨਹੀਂ ਲੱਗਦੀ ਕਿ ਜਿਨ੍ਹਾਂ ਨੂੰ ਪੈਨਸ਼ਨਾਂ ਦੇਣੀਆਂ ਹਨ, ਉਹ ਅੱਜ ਭਟਕ ਰਹੇ ਹਨ ।

**ਸ੍ਰੀ ਸਪੀਕਰ**. ਵਾਈਂਡ ਅਪ ਕਰੋ ।

**ਸ੍ਰੀ ਗੁਰਪਾਲ ਚੰਦ ਸਰੋਆ**: ਅੱਜ ਉਹ ਭਟਕਦੇ ਫਿਰਦੇ ਹਨ । ਉਨ੍ਹਾਂ ਨੂੰ ਪੈਨਸ਼ਨ ਨਹੀਂ ਮਿਲ ਰਹੀ ।

ਸਪੀਕਰ ਸਾਹਿਬ, ਅੱਗੇ ਮੈਂ ਖੇਤੀਬਾੜੀ ਬਾਰੇ ਕਹਿਣਾ ਚਾਹੁੰਦਾ ਹਾਂ । ਇਹ ਠੀਕ ਹੈ ਕਿ ਸਾਡਾ ਪੰਜਾਬ ਖੇਤੀਬਾੜੀ ਵਿਚ ਸਭ ਤੋਂ ਅੱਗੇ ਹੈ । ਉਹ ਸਾਰੇ ਦੇਸ਼ ਨੂੰ ਅਨਾਜ ਦੇ ਰਿਹਾ ਹੈ ।

**Mr. Speaker**: Please wind-up. Next speaker is Sh. Shamsher Singh Rai.

**ਸ੍ਰੀ ਗੁਰਪਾਲ ਚੰਦ ਸਰੋਆ** ਇਸ ਤੋਂ ਬਾਅਦ ਮੈਂ ਬਿਜਲੀ ਬਾਰੇ ਦੱਸਣਾ ਚਾਹੁੰਦਾ ਹਾਂ । ਪਹਿਲਾਂ ਜਿਨ੍ਹਾਂ ਲੋਕਾਂ ਦੇ ਬਿੱਲ 300 ਰੁਪਏ ਦੇ ਕਰੀਬ ਆਉਂਦੇ ਸਨ, ਅੱਜ ਉਹ 1700 ਰੁਪਏ ਦੇ ਕਰੀਬ ਆ ਰਹੇ ਹਨ । ਅੱਜ ਟਿਊਬਵੈਲਾਂ ਅਤੇ ਕੁਨੈਕਸ਼ਨਾਂ ਦੀਆਂ ਸਿਕਿਉਰਟੀਆਂ ਵਧਾਈਆਂ ਗਈਆਂ ਹਨ । ਅੱਜ ਸਿਕਿਉਰਟੀ 500/- ਰੁਪਏ ਕਰ ਦਿੱਤੀ ਗਈ ਹੈ । ਸਪੀਕਰ ਸਾਹਿਬ, ਇੰਨੀਆਂ ਜ਼ਿਆਦਾ ਸਿਕਿਉਰਟੀਆਂ ਨਹੀਂ ਵਧਾਉਣੀਆਂ ਚਾਹੀਦੀਆਂ ਸਨ ਔਰ ਨਾ ਹੀ ਇਤਨੇ ਬਿੱਲ ਆਉਣੇ ਚਾਹੀਦੇ ਹਨ ।

**ਸ੍ਰੀ ਸਪੀਕਰ**: ਵਾਈਂਡ ਅੱਪ ਕਰੋ । ਇੱਕ ਮਿੰਟ ਹੋਰ ਲਾਓ ।

**ਸ੍ਰੀ ਗੁਰਪਾਲ ਚੰਦ ਸਰੋਆ**: ਸਪੀਕਰ ਸਾਹਿਬ, ਇੱਕ ਜ਼ਰੂਰੀ ਗੱਲ ਆਖਣੀ ਚਾਹੁੰਦਾ ਹਾਂ ਕਿ ਜੋ ਗਲੀਆਂ ਹਨ ਜਾਂ ਫਿਰਨੀਆਂ ਹਨ, ਉਨ੍ਹਾਂ ਵਾਸਤੇ ਜੋ ਗਰਾਂਟਾਂ ਦਿੱਤੀਆਂ ਜਾ ਰਹੀਆਂ ਹਨ, ਉਹ ਪੈਸਾ ਜਿੱਥੇ ਲੱਗਣਾ ਚਾਹੀਦਾ ਸੀ, ਉਥੇ ਨਹੀਂ ਲੱਗ ਰਿਹਾ । ਫਿਰ ਸਰਕਾਰ ਨੇ ਕੁਝ ਮਕਾਨ ਬਣਾਏ । ਜਿਹੜੇ ਮਕਾਨ ਅਨੁਸੂਚਿਤ ਜਾਤੀਆਂ ਨੂੰ ਦਿੱਤੇ ਹਨ, ਉਥੇ ਜਾ ਕੇ ਦੇਖਿਆ ਜਾਵੇ ਤਾਂ ਉਨ੍ਹਾਂ ਮਕਾਨਾਂ ਵਿੱਚ ਇਨਸਾਨ ਤਾਂ ਕੀ ਕੋਈ ਜਾਨਵਰ ਵੀ ਨਹੀਂ ਰਹਿ ਸਕਦਾ । ਇਹ ਮਕਾਨ ਅੱਛੇ ਬਣਾ ਕੇ ਦੇਣੇ ਚਾਹੀਦੇ ਹਨ । ਇਸ ਤੋਂ ਬਾਅਦ ਜਿਨ੍ਹਾਂ ਨੂੰ ਅਲਾਟਮੈਂਟ ਕੀਤੀ ਜਾਂਦੀ ਹੈ, ਉਨ੍ਹਾਂ ਕੋਲ ਉਹ ਮਕਾਨ ਨਹੀਂ ਹਨ । ਉਹ ਦੂਸਰਿਆਂ ਨੂੰ ਅਲਾਟ ਕਰ ਦਿੱਤੇ ਹਨ । ਮੈਂ ਇਕ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਪਿੰਡ ਪੁਰਹਿਰਾਂ ਕਲੋਨੀ ਵਿਚ ਜਿਹੜੇ ਮਕਾਨ ਬਣਾਏ ਗਏ, ਉਹ ਅਸਲ ਵਿੱਚ ਹੋਰਾਂ ਨੂੰ ਅਲਾਟ ਕਰ ਦਿੱਤੇ ਗਏ । ਜਿਨ੍ਹਾਂ ਨੂੰ ਅਲਾਟਮੈਂਟ ਕੀਤੀ ਜਾਣੀ ਹੈ, ਉਹ ਭਟਕ ਰਹੇ ਹਨ । ਸੋ, ਅਖੀਰ ਵਿੱਚ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ । ਜੈ ਭੀਮ, ਜੈ ਭਾਰਤ ।

ਸਰਦਾਰ ਸਮਸ਼ੇਰ ਸਿੰਘ ਰਾਏ (ਚਮਕੌਰ ਸਾਹਿਬ, ਐਸ. ਸੀ.). ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਐਪ੍ਰੋਪ੍ਰੀਏਸ਼ਨ ਬਿੱਲ ਤੇ ਬੋਲਣ ਦਾ ਟਾਈਮ ਦਿੱਤਾ ਹੈ। ਸਪੀਕਰ ਸਾਹਿਬ, ਇਸ ਸਰਕਾਰ ਦੇ ਆਉਣ ਤੋਂ ਪਹਿਲਾਂ ਪੰਜਾਬ ਦੇ ਹਾਲਾਤ ਇਸ ਕਿਸਮ ਦੇ ਸਨ ਕਿ ਕੋਈ ਵੀ ਇਸ ਗੱਲ ਦੀ ਤਵੱਕੋਂ ਨਹੀਂ ਕਰ ਰਿਹਾ ਸੀ ਕਿ ਪੰਜਾਬ ਦੇ ਵਿੱਚ ਕਦੇ ਸਰਕਾਰ ਨਾਂ ਦੀ ਕੋਈ ਚੀਜ਼ ਵੀ ਬਣ ਸਕੇਗੀ। ਕੋਈ ਵੀ ਇਸ ਗੱਲ ਦੀ ਉਮੀਦ ਨਹੀਂ ਕਰ ਰਿਹਾ ਸੀ ਕਿ ਪੰਜਾਬ ਵਿੱਚ ਰਹਿਣ ਵਾਲੇ ਪੰਜਾਬੀਆਂ ਨੂੰ ਲਿਬਰਟੀ ਮਿਲੇਗੀ, ਉਨ੍ਹਾਂ ਨੂੰ ਲਾਈਫ ਮਿਲੇਗੀ, ਉਨ੍ਹਾਂ ਦੀ ਪ੍ਰਾਪਰਟੀ ਦਾ ਧਿਆਨ ਰੱਖਿਆ ਜਾਏਗਾ ਜਾਂ ਕੋਈ ਪੰਜਾਬ ਦੇ ਮਾਲ ਔਰ ਜਾਨ ਦੀ ਰੱਖਿਆ ਕਰੇਗਾ। ਇਹੋ ਜਿਹੇ ਹਾਲਾਤ ਦੇ ਵਿਚੋਂ ਸਾਡਾ ਪੰਜਾਬ ਲੰਘ ਕੇ ਆਇਆ ਹੈ। ਸਰਕਾਰ ਵਾਸਤੇ ਅਹਿਮੀਅਤ ਦੀ ਗੱਲ ਸੀ ਕਿ ਸਰਕਾਰ ਹਰ ਪਾਸਿਉਂ ਲਾਅ ਐਂਡ ਆਰਡਰ ਨੂੰ ਕੰਟਰੋਲ ਕਰੇ ਅਤੇ ਲਾਅ ਐਂਡ ਆਰਡਰ ਨੂੰ ਕੰਟਰੋਲ ਕਰਕੇ ਪੰਜਾਬ ਦੇ ਲੋਕਾਂ ਨੂੰ, ਪੰਜਾਬ ਦੇ ਵਾਸੀਆਂ ਨੂੰ ਇਹ ਮਹਿਸੂਸ ਔਰ ਅਹਿਸਾਸ ਕਰਵਾ ਸਕੇ ਕਿ ਪੰਜਾਬ ਦੇ ਵਿੱਚ ਸਰਕਾਰ ਨਾਂ ਦੀ ਕੋਈ ਚੀਜ਼ ਹੈ। ਸਰਕਾਰ ਇਹ ਅਹਿਸਾਸ ਔਰ ਮਹਿਸੂਸ ਕਰਵਾ ਸਕੇ ਕਿ ਇਹ ਪੰਜਾਬੀਆਂ ਦੇ ਮਾਲ ਔਰ ਜਾਨ ਦੀ ਰੱਖਿਆ ਕਰ ਸਕਦੀ ਹੈ ਔਰ ਕਰ ਰਹੀ ਹੈ। ਇਸ ਵਾਸਤੇ, ਸਪੀਕਰ ਸਾਹਿਬ, ਸਰਕਾਰ ਨੇ ਵੱਡੇ ਉਪਰਾਲੇ ਕੀਤੇ ਹਨ। ਕੱਲ ਸਾਡੇ ਸਾਥੀਆਂ ਨੇ ਜਿਹੜੇ ਅਪੋਜੀਸ਼ਨ ਬੈਂਚਾਂ ਤੇ ਬੈਠੇ ਹਨ, ਕਈ ਗੱਲਾਂ ਕੀਤੀਆਂ ਹਨ। ਕਈ ਗੱਲਾਂ ਸਾਹਮਣੇ ਆਈਆਂ ਹਨ। ਕ੍ਰਿਟੀਸਿਜ਼ਮ ਫਾਰ ਦੀ ਸੇਕ ਆਫ ਕ੍ਰਿਟੀਸਿਜ਼ਮ, ਮੈਂ ਸਮਝਦਾ ਹਾਂ ਕਿ ਕੋਈ ਠੀਕ ਗੱਲ ਨਹੀਂ ਹੈ। ਸਾਡੇ ਅਪੋਜੀਸ਼ਨ ਦੇ ਸਾਥੀ ਸਿਰਫ ਇਹੀ ਕਹਿੰਦੇ ਹਨ ਕਿ ਜੇ ਰੋਟੀ ਖਾਂਦਾ ਹੈ ਤਾਂ ਦਾੜ੍ਹੀ ਕਿਉਂ ਹਿੱਲਦੀ ਹੈ। ਸਪੀਕਰ ਸਾਹਿਬ, ਤੁਹਾਨੂੰ ਸਾਰਾ ਪਤਾ ਹੈ ਸਾਰਿਆਂ ਨੇ ਇਲੈਕਸ਼ਨ ਲੜੀ ਹੈ। ਅੱਜ ਤੱਕ ਕਦੇ ਵੀ ਕਿਸੇ ਐਮ. ਐਲ. ਏ. ਨੂੰ ਵਹੀਕਲ ਨਹੀਂ ਦਿੱਤੇ ਗਏ ਲੇਕਿਨ ਇਸ ਸਰਕਾਰ ਨੇ ਇੱਕ-ਇੱਕ ਗੱਡੀ ਇਸਕਾਰਟ ਵਾਸਤੇ, ਸਿਕਿਉਰਟੀ ਵਾਸਤੇ ਦਿੱਤੀ ਹੈ। ਉਸ ਦੇ ਨਾਲ ਪੁਲਿਸ ਖਰਚਾ ਹੁੰਦਾ ਹੈ। ਕਈ ਸਾਡੇ ਵਜ਼ੀਰ ਹਨ, ਉਨ੍ਹਾਂ ਨੂੰ 2-2 ਇਸਕਾਰਟ—ਪਾਇਲਟਾ ਕਾਰਾਂ ਦਿੱਤੀਆਂ ਗਈਆਂ ਹਨ। ਕਈ ਅਪੋਜੀਸ਼ਨ ਵੀਰਾਂ ਨੂੰ ਵੀ 2-2 ਗੱਡੀਆਂ ਸਿਕਿਉਰਟੀ ਪੁਆਇੰਟ ਆਫ ਵਿਊ ਤੋਂ ਸਰਕਾਰ ਨੇ ਦਿੱਤੀਆਂ ਹਨ। ਜੇਕਰ ਇਹ ਗੱਲਾਂ ਕਹਿਣ ਲੱਗੀਏ ਕਿ ਇਹ ਫਜ਼ੂਲਖਰਚੀ ਹੈ, ਇਸ ਖਰਚੇ ਦਾ ਕੋਈ ਮਤਲਬ ਨਹੀਂ ਸੀ ਤਾਂ ਮੈਂ ਸਮਝਦਾ ਹਾਂ ਕਿ ਇਹ ਵਾਜਬ ਗੱਲ ਨਹੀਂ ਹੈ ਕਿਉਂਕਿ ਆਪਾਂ ਸਾਰੇ ਇਸ ਗੱਲ ਦੇ ਹਾਮੀ ਹਾਂ ਕਿ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੇ ਸਾਡੇ ਨਾਲ ਅੱਛੀ ਤਰ੍ਹਾਂ ਵਰਤਾਉ ਕੀਤਾ ਹੈ। ਜੇ ਕਿਸੇ ਵੀਰ ਨੂੰ ਸਿਕਿਉਰਟੀ ਦੀ ਲੋੜ ਹੋਵੇ ਤਾਂ ਉਹ ਪ੍ਰੋਵਾਈਡ ਕਰਦੇ ਹਨ। ਸੋ, ਸਪੀਕਰ ਸਾਹਿਬ, ਇਹ ਗੱਲਾਂ ਕਹਿਣੀਆਂ ਠੀਕ ਨਹੀਂ। ਮੇਰੇ ਖਿਆਲ ਵਿੱਚ ਹਿੰਦੁਸਤਾਨ ਵਿੱਚ ਇਹ ਗੱਲ ਕਿਤੇ ਨਹੀਂ ਹੋਣੀ ਕਿ ਐਮ. ਐਲ. ਏ. ਸਾਹਿਬਾਨ ਨੂੰ ਗੱਡੀਆਂ ਪ੍ਰੋਵਾਈਡ ਕੀਤੀਆਂ ਹੋਣ। ਸੋ, ਇਹ ਪੰਜਾਬ ਦੇ ਵਿੱਚ ਪਹਿਲਾ ਮੌਕਾ ਹੈ। ਸੀ. ਐਮ. ਸਾਹਿਬ ਨੇ ਸਿਕਿਉਰਟੀ ਨੂੰ ਮੱਦੇ-ਨਜ਼ਰ ਰੱਖਦੇ ਹੋਏ ਇਹ ਕੀਤਾ ਹੈ। ਇਸ ਕਰਕੇ ਇਸ ਨੂੰ ਫਜ਼ੂਲਖਰਚੀ ਕਹਿਣਾ, ਠੀਕ ਨਹੀਂ ਹੈ। ਮਨਿਸਟਰਜ਼ ਜਿਨ੍ਹਾਂ ਦੀਆਂ ਐਕਟੀਵੀਜ਼ ਬਹੁਤ ਜ਼ਿਆਦਾ ਹੁੰਦੀਆਂ ਹਨ, ਉਨ੍ਹਾਂ ਵਾਸਤੇ ਕਹਿਣਾ ਕਿ ਕੰਟੈਸਾ ਕਾਰਾਂ ਫਜ਼ੂਲ-ਖਰਚੀ ਹੈ, ਮੈਂ ਸਮਝਦਾ ਹਾਂ ਕਿ ਕੋਈ ਵਾਜਬ ਗੱਲ ਨਹੀਂ ਹੈ। ਇਹ ਕੋਈ ਵੱਡੀ ਗੱਲ ਨਹੀਂ ਹੁੰਦੀ, ਛੋਟੀ ਜਿਹੀ ਗੱਲ ਹੁੰਦੀ ਹੈ। ਮੇਰੇ ਸਾਥੀਆਂ ਕੋਲ ਕੋਈ ਪੁਆਇੰਟ ਤਾਂ ਹੈ ਨਹੀਂ ਲੇਕਿਨ ਛੋਟੇ ਛੋਟੇ ਪੁਆਇੰਟ, ਬਿਨਾਂ

ਮਤਲਬ ਤੋਂ, ਜਿਨ੍ਹਾਂ ਦੀ ਬੈਕਗਰਾਊਂਡ ਨਹੀਂ ਹੈ, ਅਤੇ ਜਿਨ੍ਹਾਂ ਵਿਚ ਕੋਈ ਫੋਕਸ ਨਹੀਂ ਹੈ, ਨਸੰਸਰੀ ਕਹੇ ਜਾਂਦੇ ਹਨ । ਇਸ ਤਰ੍ਹਾਂ ਕਈ ਖਰਚਿਆਂ ਬਾਰੇ ਕਿਹਾ ਗਿਆ ਹੈ ਜਿਵੇਂ ਕਿ ਪਹਿਲਾਂ ਨਾਨ-ਆਫੀਸ਼ੀਅਲ ਰੇਜ਼ੋਲਿਊਸ਼ਨ ਸ੍ਰੀਮਤੀ ਵਿਮਲਾ ਡਾਂਗ ਵਲੋਂ ਪੇਸ਼ ਕੀਤਾ ਗਿਆ ਸੀ । ਇਸ ਰੇਜ਼ੋਲਿਊਸ਼ਨ ਮੁਤਾਬਿਕ ਜੇ ਇਕ ਆਮ ਵਿਅਕਤੀ ਨੂੰ ਵੀ ਇਹ ਗੱਲ ਪੁੱਛੀ ਜਾਵੇ ਤਾਂ ਉਹ ਵੀ ਇਸ ਗੱਲ ਨੂੰ ਚੰਗਾ ਨਹੀਂ ਕਹੇਗਾ ਕਿ ਹਰ ਪ੍ਰਾਇਮਰੀ ਸਕੂਲ ਵਿੱਚ ਹਰ ਕਲਾਸ ਵਿੱਚ ਇੱਕ ਇੱਕ ਟੀਚਰ ਹੋਣਾ ਚਾਹੀਦਾ ਹੈ ਭਾਵੇਂ ਕਲਾਸ ਵਿਚ ਬੱਚੇ ਚਾਰ ਜਾਂ ਪੰਜ ਹੀ ਹੋਣ । ਸੋ, ਜਿਹੜੀ ਗੱਲ ਦਾ ਵਜ਼ਨ ਨਹੀਂ ਬਣਦਾ, ਉਹ ਆਮ ਲੋਕਾਂ ਨੂੰ ਵੀ ਚੰਗੀ ਨਹੀਂ ਲਗਦੀ । ਸਾਨੂੰ ਕੰਸਟ੍ਰੱਕਟਿਵ ਗੱਲਾਂ ਕਰਨੀਆਂ ਚਾਹੀਦੀਆਂ ਹਨ, ਜਿਨ੍ਹਾਂ ਦਾ ਕੋਈ ਫਾਇਦਾ ਹੋਵੇ ਅਤੇ ਜਿਨ੍ਹਾਂ ਗੱਲਾਂ ਨੂੰ ਸੈਸ਼ਨ ਵਿੱਚ ਬੈਠੇ ਹੋਏ ਲੋਕ ਐਪ੍ਰੀਸ਼ੀਏਟ ਕਰਨ । ਸਾਡੇ ਕੁਝ ਮੈਂਬਰ ਅਜਿਹੇ ਵੀ ਹਨ ਜਿਨ੍ਹਾਂ ਨੇ ਬੜੀਆਂ ਵਧੀਆਂ ਗੱਲਾਂ ਕੀਤੀਆਂ ਹਨ, ਲੋਕਾਂ ਦੀ ਗੱਲ ਕੀਤੀ ਹੈ, ਲੋਕਾਂ ਦੇ ਹੱਕਾਂ ਦੀ ਗੱਲ ਕੀਤੀ ਹੈ ਅਤੇ ਇਸ ਪੰਜਾਬ ਨੂੰ ਅੱਗੇ ਵਧਾਉਣਦੀ ਗੱਲ ਕੀਤੀ ਹੈ । ਸੋ ਇਹੋ ਜਿਹੀਆਂ ਗੱਲਾਂ ਕਹਿ ਕੇ ਮੈਂ ਸਮਝਦਾ ਹਾਂ ਕਿ ਮੇਰੇ ਸਾਥੀ ਦੋ ਪਾਸੜ ਗੱਲਾਂ ਕਰਦੇ ਹਨ । ਇਕ ਪਾਸੇ ਤਾਂ ਸਾਡੇ ਕੁਝ ਸਾਥੀ ਕਹਿੰਦੇ ਹਨ ਕਿ ਪੰਜਾਬ ਦੇ ਵਿਚ ਜੋ ਖਰਚਾ ਹੋ ਰਿਹਾ ਹੈ, ਉਹ ਫਾਲਤੂ ਹੋ ਰਿਹਾ ਹੈ ਉਹ ਉਸ ਨੂੰ ਫਾਲਤੂ ਵੀ ਨਹੀਂ, ਨਾਜਾਇਜ਼ ਦੱਸਦੇ ਹਨ ਪਰ ਜਿਸ ਦੀ ਕੋਈ ਜਸਟੀਫੀਕੇਸ਼ਨ ਨਹੀਂ ਦਿੱਤੀ ਜਾਂਦੀ ਪਰ ਦੂਸਰੇ ਪਾਸੇ ਇਹੋ ਜਿਹੇ ਨਾਨ-ਆਫੀਸ਼ਅਲ ਰੇਜ਼ੋਲਿਊਸ਼ਨ ਰੱਖ ਕੇ ਅਜਿਹੀਆਂ ਗੱਲਾਂ ਕਰਦੇ ਹਨ ਜਿਨ੍ਹਾਂ ਦਾ ਕੋਈ ਵਜੂਦ ਨਹੀਂ, ਜਿਹੜੀਆਂ ਕਿ ਬੇਸਲੈੱਸ ਹਨ ਜਿਵੇਂ ਕਿ ਇਥੇ ਰੇਜ਼ੋਲਿਊਸ਼ਨ ਲਿਆਂਦਾ ਗਿਆ ਸੀ, ਇਕ ਸਕੂਲ ਵਿਚ ਇਕ ਟੀਚਰ ਦਾ, ਅਤੇ ਕਹਿੰਦੇ ਹਨ ਕਿ ਇਸ ਦੀ ਇੰਪਲੀਮੈਂਟੇਸ਼ਨ ਕਰੋ । ਇਕ ਪਾਸੇ ਤਾਂ ਜੇ ਇਕ ਕਲਾਸ ਵਿੱਚ 5-7 ਬੱਚੇ ਹੀ ਪੜ੍ਹਦੇ ਹੋਣ ਤਾਂ ਉਨ੍ਹਾਂ ਵਾਸਤੇ ਇਹ ਇਕ ਟੀਚਰ ਦੀ ਮੰਗ ਕਰਦੇ ਹਨ, ਕੀ ਉਹ ਫਜ਼ੂਲ-ਖਰਚੀ ਨਹੀਂ ਹੈ ? ਪਰ ਦੂਸਰੇ ਪਾਸੇ ਜਿਹੜੇ ਸਰਕਾਰ ਦੇ ਕੰਸਟ੍ਰੱਕਟਿਵ ਕੰਮ ਹਨ, ਉਨ੍ਹਾਂ ਦੇ ਵਾਸਤੇ ਜੇ ਕੋਈ ਖਰਚਾ ਕੀਤਾ ਜਾਂਦਾ ਹੈ ,ਤਾਂ ਉਨ੍ਹਾਂ ਨੂੰ ਇਹ ਕਹਿੰਦੇ ਹਨ ਕਿ ਇਹ ਫਜ਼ੂਲ ਦਾ ਖ਼ਰਚਾ ਹੈ । ਮੇਰੇ ਕਹਿਣ ਦਾ ਭਾਵ ਹੈ ਕਿ ਇਹ ਦੋ ਪਾਸੜ ਗੱਲਾਂ ਕਰਦੇ ਹਨ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਕੋਈ ਕੰਸਟ੍ਰੱਕਟਿਵ ਅਪਰੋਚ ਹੋਣੀ ਚਾਹੀਦੀ ਹੈ, ਇਨ੍ਹਾਂ ਨੂੰ ਕੋਈ ਕੰਸਟ੍ਰੱਕਟਿਵ ਗੱਲ ਕਰਨੀ ਚਾਹੀਦੀ ਹੈ ਜਿਸ ਨੂੰ ਕਿ ਅਸੀਂ ਸਾਰੇ ਐਪ੍ਰਸ਼ੀਏਟ ਕਰੀਏ, ਸਾਰੇ ਪੰਜਾਬ ਦੇ ਲੋਕ ਐਪ੍ਰਿਸ਼ੀਏਟ ਕਰਨ ਅਤੇ ਇਨ੍ਹਾਂ ਨੂੰ ਇਹੋ ਜਿਹੇ ਅੱਛੇ ਸੁਝਾਓ ਦੇਣੇ ਚਾਹੀਦੇ ਹਨ ਜਿਨ੍ਹਾਂ ਨਾਲ ਕਿ ਪੰਜਾਬ ਹੋਰ ਤਰੱਕੀ ਦੇ ਰਾਹ ਤੇ ਜਾ ਸਕੇ । ਸਪੀਕਰ ਸਾਹਿਬ, ਸਰਕਾਰ ਨੇ ਪੰਜਾਬ ਦੇ ਵਿੱਚ ਲਾਅ ਐਂਡ ਆਰਡਰ ਦੀ ਸਿਚੂਏਸ਼ਨ ਨੂੰ ਕੰਟਰੋਲ ਕੀਤਾ ਔਰ ਉਸ ਤੇ ਕਿੰਨਾ ਹੀ ਖ਼ਰਚਾ ਇਸ ਨੂੰ ਕਰਨਾ ਪਿਆ ।

**ਸ੍ਰੀ ਵਿਜੇ ਕੁਮਾਰ ਸਾਥੀ:** ** ** **

**Mr. Speaker**: It is no Point of Order. F. M. Sahib, you must see that the officers attend the House.

**Expunged as ordered by the Chair.

**ਸਰਦਾਰ ਸ਼ਮਸ਼ੇਰ ਸਿੰਘ ਰਾਏ** ਸੋ, ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਇਨ੍ਹਾਂ ਨੂੰ ਕੋਈ ਅੱਛੀ ਗੱਲ ਕਰਨੀ ਚਾਹੀਦੀ ਹੈ, ਅੱਛੇ ਸੁਝਾਓ ਦੇਣੇ ਚਾਹੀਦੇ ਹਨ ਜਿਵੇਂ ਕਿ ਇਥੇ ਕਾਮਰੇਡ ਗੁਰਨਾਮ ਸਿੰਘ ਪੀਰੋਵਾਲ ਜੀ ਨੇ ਕਿਹਾ ਹੈ । ਉਨ੍ਹਾਂ ਨੇ ਬਿਲਕੁਲ ਠੀਕ ਕਿਹਾ ਹੈ ਅਤੇ ਇਕ ਬੜੀ ਵੱਧੀਆ ਗੱਲ ਕਹੀ ਹੈ ਕਿ ਜਦੋਂ ਅਸੀਂ ਸਰਕਾਰ ਚਲਾਉਣੀ ਹੁੰਦੀ ਹੈ ਤਾਂ ਉਸ ਦੇ ਵਿੱਚ ਖ਼ਰਚੇ ਦੀ ਵੀ ਲੋੜ ਹੁੰਦੀ ਹੈ, ਟੈਕਸਿਜ਼ ਲਾਉਣ ਦੀ ਵੀ ਲੋੜ ਹੁੰਦੀ ਹੈ । ਉਨ੍ਹਾਂ ਨੇ ਬੜੀ ਵਧੀਆ ਗੱਲ ਕਹੀ ਹੈ ਔਰ ਅਸੀਂ ਸਾਰੇ ਇਸ ਗੱਲ ਨੂੰ ਐਪ੍ਰੀਸ਼ੀਏਟ ਵੀ ਕਰਦੇ ਹਾਂ ।

ਸਪੀਕਰ ਸਾਹਿਬ, ਮੈਂ ਲਾਅ ਐਂਡ ਆਰਡਰ ਦੀ ਗੱਲ ਕਰ ਰਿਹਾ ਸੀ । ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਲਾਅ ਐਂਡ ਆਰਡਰ ਕੰਟਰੋਲ ਕਰਕੇ ਕਿਵੇਂ ਪੰਜਾਬ ਦੇ ਵਿੱਚ ਇਸ ਨੂੰ ਸਥਿਰ ਬਣਾਇਆ ਹੈ, ਇਹ ਇਕ ਬਹੁਤ ਵੱਡੀ ਗੱਲ ਇਸ ਸਰਕਾਰ ਨੇ ਕੀਤੀ ਹੈ । ਸਰਕਾਰ ਨੇ ਪੰਜਾਬ ਦੇ ਵਿੱਚ ਇਲੈਕਸ਼ਨ ਕਰਵਾਏ । ਸਪੀਕਰ ਸਾਹਿਬ, ਇਥੇ ਪੰਜਾਬ ਦੇ ਵਿੱਚ ਉਨ੍ਹਾਂ ਨੇ ਇਲੈਕਸ਼ਨ ਕਰਵਾਏ, ਪਹਿਲਾਂ ਇਥੇ ਇਲੈਕਸ਼ਨ ਕਰਵਾਉਣ ਦਾ ਕੋਈ ਸੁਪਨਾ ਵੀ ਨਹੀਂ ਸੀ ਲੈ ਸਕਦੇ । ਜਦੋਂ ਵੀ ਕੋਈ ਇਲੈਕਸ਼ਨ ਦੀ ਗੱਲ ਕੀਤੀ ਜਾਂਦੀ ਤਾਂ ਖਾੜਕੂ ਹੋਣ ਨਹੀਂ ਸੀ ਦਿੰਦੇ ।

**Mr. Speaker**: Use the right word..................

**ਸਰਦਾਰ ਸ਼ਮਸ਼ੇਰ ਸਿੰਘ ਰਾਏ**: ਜਦੋਂ ਇਕ ਵਾਰੀ 1991 ਵਿੱਚ ਪੰਚਾਇਤ ਇਲੈਕਸ਼ਨ ਦੀ ਗੱਲ ਕੀਤੀ ਗਈ ਕਿ ਇਲੈਕਸ਼ਨ ਕਰਵਾ ਦਿੱਤੀ ਜਾਵੇ ਤਾਂ ਅੱਤਵਾਦੀਆਂ ਨੇ ਰਾਤੋ ਰਾਤ ਪਿੰਡਾਂ ਵਿੱਚ ਪੋਸਟਰ ਲਗਾ ਦਿੱਤੇ ਸਨ ਕਿ ਪਿੰਡਾਂ ਦੇ ਵਿੱਚ ਇਹ ਇਹ ਪੰਚ ਹੋਣਗੇ । ਉਨ੍ਹਾਂ ਦੇ ਪੰਚ ਫਿਕਸ ਕਰ ਦਿੱਤੇ । ਰਾਤੋ ਰਾਤ ਲਿਸਟਾਂ ਲਗ ਗਈਆਂ ਸਨ ਕਿ ਇਹ ਸਾਡੇ ਪੰਚ ਹੋਣਗੇ । ਇਸ ਕਿਸਮ ਦੇ ਹਾਲਾਤ ਤੇ ਕੰਟਰੋਲ ਕਰਨਾ ਬੜਾ ਮੁਸ਼ਕਲ ਹੁੰਦਾ ਹੈ ਅਤੇ ਇਨ੍ਹਾਂ ਹਾਲਾਤ ਨੂੰ ਕੰਟਰੋਲ ਕਰਨ ਤੇ ਖਰਚ ਦੀ ਵੀ ਲੋੜ ਪੈਂਦੀ ਹੈ । ਫਿਰ ਇਥੇ ਹੀ ਬਸ ਨਹੀਂ, ਇਸ ਸਰਕਾਰ ਨੇ ਪੰਚਾਇਤਾਂ ਦੇ ਇਲੈਕਸ਼ਨ ਕਰਵਾਏ, ਕਮੇਟੀਆਂ ਦੇ ਇਲੈਕਸ਼ਨ ਕਰਵਾਏ, ਪੰਚਾਇਤ ਸੰਮਤੀਆਂ ਦੇ ਇਲੈਕਸ਼ਨ ਕਰਵਾਏ, ਜ਼ਿਲ੍ਹਾ ਪਰੀਸ਼ਦਾਂ ਦੇ ਇਲੈਕਸ਼ਨ ਕਰਵਾਏ, ਇਤਨੇ ਇਲੈਕਸ਼ਨ ਕਰਵਾਏ ਕਿ ਇਤਨੇ ਸਾਰੇ ਹਿੰਦੁਸਤਾਨ ਵਿਚ ਨਹੀਂ ਹੋਏ ਹੋਣੇ । ਇਸ ਲਈ ਇਸ ਸਰਕਾਰ ਨੂੰ ਇਲੈਕਸ਼ਨਾਂ ਦੀ ਸਰਕਾਰ ਹੀ ਕਹਿ ਲਵੋ ਤਾਂ ਚੰਗਾ ਹੈ । ਇਸ ਸਰਕਾਰ ਨੇ ਹੀ ਅਸਲ ਵਿਚ ਥੱਲੇ ਲੇਵਲ ਤੇ ਡੈਮੋਕਰੇਸੀ ਲਿਆਂਦੀ ਹੈ । ਇਸ ਗੱਲ ਨੂੰ ਸਿਰਫ ਪੰਜਾਬ ਦੇ ਲੋਕ ਹੀ ਨਹੀਂ ਹਿੰਦੁਸਤਾਨ ਦੇ ਸਾਰੇ ਲੋਕ ਕਹਿ ਰਹੇ ਹਨ ਕਿ ਜੇ ਅਸਲ ਮਾਅਨਿਆਂ ਵਿਚ ਡੈਮੋਕਰੇਸੀ ਹੈ ਤਾਂ ਇਹ ਪੰਜਾਬ ਵਿਚ ਹੀ ਹੈ ਸੋ ਇਸ ਵਾਸਤੇ ਕੁਝ ਨਾ ਕੁਝ ਪੈਸਾ ਖਰਚ ਕਰਨ ਦੀ ਲੋੜ ਪੈਂਦੀ ਹੀ ਹੈ । ਇਹ ਜੋ ਖਰਚ ਹੈ, ਇਹ ਚੰਗੇ ਕੰਮਾਂ ਵਾਸਤੇ ਹੋਇਆ ਹੈ ।

ਇਸ ਤੋਂ ਇਲਾਵਾ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਹੋਰ ਮਹਿਕਮਿਆਂ ਤੇ ਖਰਚ ਕੀਤਾ ਗਿਆ ਹੈ, ਉਹ ਵੀ ਜ਼ਰੂਰੀ ਸੀ । ਲਾਅ ਐਂਡ ਆਰਡਰ ਦਾ

ਇਕ ਪਾਸਾ ਸੀ ਜਿਹੜਾ ਸਰਕਾਰ ਨੇ ਸਭ ਤੋਂ ਪਹਿਲੇ ਸੋਚਿਆ ਸੀ । ਲਾਅ ਐਂਡ ਆਰਡਰ ਮੇਨਟੇਨ ਕਰਨ ਤੋਂ ਬਾਅਦ ਜਿਹੜੇ ਪੰਜਾਬ ਦੇ ਡਿਵੈਲਪਮੈਂਟ ਦੇ ਕੰਮ ਹਨ, ਉਹ ਵੀ ਜ਼ਰੂਰੀ ਹਨ । ਜੇ ਪੰਜਾਬ ਵਿਚ ਡਿਵੈਲਪਮੈਂਟ ਹੋਵੇਗੀ ਤਾਂ ਹੀ ਲੋਕਾਂ ਵਿਚ ਕਾਨਫੀਡੈਂਸ ਕਰੀਏਟ ਹੋਵੇਗਾ ਅੌਰ ਲਾਅ ਐਂਡ ਆਰਡਰ ਤਾਂ ਹੀ ਸਥਿਰ ਰਹਿ ਸਕਦਾ ਹੈ । ਡਿਵੈਲਪਮੈਂਟ ਦੇ ਕੰਮ ਵਾਰ ਫੁਟਿੰਗ ਤੇ ਕਰਨੇ ਬਹੁਤ ਜ਼ਰੂਰੀ ਸਨ ਤਾਕਿ ਲੋਕ ਇਹ ਅਹਿਸਾਸ ਕਰ ਸਕਣ ਕਿ ਪੰਜਾਬ ਵਿਚ ਸਰਕਾਰ ਨਾਂ ਦੀ ਕੋਈ ਚੀਜ਼ ਹੈ । ਜਿਤਨੀ ਡਿਵੈਲਪਮੈਂਟ ਇਸ ਸਰਕਾਰ ਨੇ ਪਿਛਲੇ 3 ਸਾਲਾਂ ਵਿਚ ਕੀਤੀ ਹੈ, ਉਤਨੀ 1947 ਤੋਂ ਲੈ ਕੇ ਹੁਣ ਤੱਕ ਨਹੀਂ ਹੋਈ । ਇਸ ਦੇ ਨਾਲ ਹੀ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਮਹਿਕਮੇ ਸਰਕਾਰ ਬਣਨ ਤੋਂ ਪਹਿਲਾਂ ਘਾਟੇ ਵਿਚ ਜਾ ਰਹੇ ਸਨ, ਉਨ੍ਹਾਂ ਨੂੰ ਇਸ ਨੇ ਮੁਨਾਫੇ ਵਿਚ ਤਬਦੀਲ ਕੀਤਾ ਹੈ । ਇਥੇ ਹਾਊਸ ਵਿਚ ਟ੍ਰਾਂਸਪੋਰਟ ਮਨਿਸਟਰ ਸਾਹਿਬ ਨੇ ਦਸਿਆ ਸੀ ਕਿ ਇਹ ਮਹਿਕਮਾ ਜਿਹੜਾ ਪਹਿਲਾਂ ਘਾਟੇ ਵਿਚ ਜਾ ਰਿਹਾ ਸੀ, ਉਹ ਹੁਣ ਮੁਨਾਫੇ ਵਿਚ ਜਾ ਰਿਹਾ ਹੈ । ਗਵਰਨਰ ਐਡਰੈਸ ਵਿਚ ਵੀ ਇਸ ਦਾ ਜ਼ਿਕਰ ਆਇਆ ਸੀ । ਇਸ ਲਈ, ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਸਰਕਾਰ ਜਿਸ ਤਰ੍ਹਾਂ ਨਾਲ ਫੰਕਸ਼ਨਿੰਗ ਕਰ ਰਹੀ ਹੈ, ਉਹ ਤਾਰੀਫ ਕਰਨ ਦੇ ਕਾਬਲ ਹੈ ਅੌਰ ਹਰ ਇਕ ਨੂੰ ਇਸ ਸਰਕਾਰ ਦੀ ਤਾਰੀਫ ਕਰਨੀ ਚਾਹੀਦੀ ਹੈ । ਟ੍ਰਾਂਸਪੋਰਟ ਤੋਂ ਇਲਾਵਾ ਇਥੇ ਹੋਰ ਵੀ ਕਈ ਮਹਿਕਮੇ ਹਨ ਜਿਹੜੇ ਘਾਟੇ ਵਿਚ ਜਾ ਰਹੇ ਸਨ । ਕੋਆਪ੍ਰੇਸ਼ਨ ਮਹਿਕਮਾ ਲੈ ਲਓ । ਇਨ੍ਹਾਂ ਦੀਆਂ ਕਈ ਮਿੱਲਾਂ ਘਾਟੇ ਵਿਚ ਜਾ ਰਹੀਆਂ ਸਨ । ਇਹ ਘਾਟਾ ਹਟਾਉਣ ਲਈ ਸਾਡੇ ਮੁੱਖ ਮੰਤਰੀ ਸਾਹਿਬ ਨੇ ਬੜੇ ਸਾਫ ਲਫਜ਼ਾਂ ਵਿਚ ਕਿਹਾ ਹੈ ਕਿ ਜਿਹੜੀਆਂ ਮਿੱਲਾਂ ਘਾਟੇ ਵਿਚ ਜਾ ਰਹੀਆਂ ਹਨ, ਉਨ੍ਹਾਂ ਨੂੰ ਪ੍ਰਾਈਵੇਟ ਹੱਥਾਂ ਵਿਚ ਦੇ ਦਿੱਤਾ ਜਾਵੇਗਾ । ਚੀਫ ਮਨਿਸਟਰ ਸਾਹਿਬ ਨੇ ਇਹ ਗੱਲ ਵੀ ਕਹੀ ਹੈ ਕਿ ਜੇ ਕੋਈ ਮਿੱਲ ਘਾਟੇ ਤੋਂ ਹਟ ਕੇ ਮੁਨਾਫੇ ਵਿਚ ਆ ਜਾਵੇਗੀ ਤਾਂ ਉਸ ਨੂੰ ਪ੍ਰਾਈਵੇਟ ਹੱਥਾਂ ਵਿਚ ਨਹੀਂ ਦਿੱਤਾ ਜਾਵੇਗਾ । ਮੇਰਾ ਮਤਲਬ ਹੈ ਕਿ ਸਰਦਾਰ ਬੇਅੰਤ ਸਿੰਘ ਹਰ ਇਕ ਨੂੰ ਸਹਿਯੋਗ ਦਿੰਦੇ ਹਨ । ਕੋਈ ਵੀ ਕੰਸਟ੍ਰਕਟਿਵ ਗੱਲ ਤੁਸੀਂ ਉਨ੍ਹਾਂ ਨੂੰ ਕਹੋ, ਉਹ ਨਾਂਹ ਕਰਦੇ ਹੀ ਨਹੀਂ । ਕੰਸਟ੍ਰਕਟਿਵ ਗੱਲ ਹੋਣੀ ਚਾਹੀਦੀ ਹੈ । ਡਿਵੈਲਪਮੈਂਟ ਦੀ ਗੱਲ ਹੋਣੀ ਚਾਹੀਦੀ ਹੈ ।

ਇਸ ਤੋਂ ਬਾਅਦ ਮੈਂ ਅਗਲੀ ਗੱਲ ਐਗਰੀਕਲਚਰ ਦੇ ਬਾਰੇ ਕਰਨੀ ਚਾਹੁੰਦਾ ਹਾਂ । ਐਗਰੀਕਲਚਰ ਵਿਚ ਪੰਜਾਬ ਨੇ ਜਿੰਨੀ ਪਿਛਲੇ 3 ਸਾਲਾਂ ਵਿਚ ਤਰੱਕੀ ਕੀਤੀ ਹੈ, ਉਹ ਕਾਬਲੇ ਤਾਰੀਫ ਹੈ । ਕਿੰਨੀ ਹੀ ਕੱਲਰ ਜ਼ਮੀਨ ਇਨ੍ਹਾਂ ਨੇ ਵਾਹੀਯੋਗ ਬਣਾਈ ਹੈ । ਕਈ ਪਲਾਨਜ਼ ਬਣਾ ਕੇ ਉਸ ਜ਼ਮੀਨ ਨੂੰ ਵਾਹੀਯੋਗ ਬਣਾਇਆ ਹੈ । ਗਵਰਨਰ ਐਡਰੈਸ ਵਿਚ ਇਹ ਜ਼ਿਕਰ ਆਇਆ ਹੈ ਕਿ ਦੇਸ਼ ਦੇ ਅੰਨ ਭੰਡਾਰ ਵਿਚ ਕਿੰਨਾ ਹਿੱਸਾ ਸਾਡਾ ਪੰਜਾਬ ਪਾਉਂਦਾ ਹੈ ।

ਅਸੀਂ, ਸਪੀਕਰ ਸਾਹਿਬ, 58% ਸੈਂਟ੍ਰਲ ਪੂਲ ਦੇ ਵਿਚ ਚਾਵਲ ਅਤੇ ਕਣਕ ਦਿੰਦੇ ਹਾਂ । ਇਹ ਗੱਲ ਪੰਜਾਬ ਦੇ ਕਰੈਡਿਟ ਵਿਚ ਜਾਂਦੀ ਹੈ । ਅਗਰ ਅਸੀਂ ਕਿਸਾਨਾਂ ਨੂੰ ਸਸਤੇ ਭਾਅ ਤੇ ਚੀਜ਼ਾਂ ਪ੍ਰੋਵਾਈਡ ਕਰਾਂਗੇ, ਜ਼ਿਆਦਾ ਖਾਦਾਂ, ਬੀਜਾਂ ਅਤੇ ਨਹਿਰੀ ਪਾਣੀ ਵਿਚ

[ਸਰਦਾਰ ਸ਼ਮਸ਼ੇਰ ਸਿੰਘ ਰਾਏ]
ਸਬਸਿਡੀ ਦੇਵਾਂਗੇ ਤਾਂ ਉਹ ਹੋਰ ਜ਼ਿਆਦਾ ਕੰਮ ਕਰਨਗੇ ਅਤੇ ਪ੍ਰੋਡਕਸ਼ਨ ਜ਼ਿਆਦਾ ਪੈਦਾ ਕਰਨਗੇ । ਮੇਰੀ ਬੇਨਤੀ ਹੈ ਕਿ ਸਰਕਾਰ ਵਲੋਂ ਡੀਪ ਟਿਊਬਵੈੱਲਜ਼ ਲਗਾਏ ਜਾਣ ਅਤੇ ਉਨ੍ਹਾਂ ਉਤੇ ਪੈਸਾ ਖਰਚ ਕਰਕੇ ਲੋਕਾਂ ਨੂੰ ਪਾਣੀ ਉਪਲਬਧ ਕਰਵਾਇਆ ਜਾਵੇ । ਐਗਰੀਕਲਚਰ ਦੇ ਖੇਤਰ ਵਿਚ ਸਾਡੀ ਸਰਕਾਰ ਨੂੰ ਹੋਰ ਵਸੀਲੇ ਪੈਦਾ ਕਰਨੇ ਪੈਣਗੇ । ਜੇ ਸਰਹਿੰਦ ਕੈਨਾਲ ਅਤੇ ਭਾਖੜਾ ਮੇਨ ਲਾਈਨ ਵਿਚੋਂ ਹੋਰ ਨਹਿਰਾਂ ਬਣਾ ਕੇ ਲੋਕਾਂ ਨੂੰ ਪਾਣੀ ਉਪਲਬਧ ਕਰਵਾਇਆ ਜਾਵੇਗਾ, ਤਦ ਹੀ ਐਗਰੀਕਲਚਰ ਦੇ ਸੈਕਟਰ ਵਿਚ ਅਸੀਂ ਹੋਰ ਤਰੱਕੀ ਕਰ ਸਕਦੇ ਹਾਂ ਸਬ-ਮਾਊਂਟੇਨੈਂਸ ਇਲਾਕੇ ਵਿਚ ਜਿਥੇ ਲੋਕਾਂ ਨੂੰ ਪਾਣੀ ਨਹੀਂ ਮਿਲਦਾ, ਉਥੇ ਡੀਪ ਟਿਊਬਵੈੱਲਜ਼ ਲਗਾ ਕੇ ਲੋਕਾਂ ਨੂੰ ਪਾਣੀ ਦੇਣ ਦਾ ਪ੍ਰਬੰਧ ਕੀਤਾ ਜਾਵੇ ਤਾਂ ਕਿ ਪੀਣ ਦੇ ਪਾਣੀ ਦਾ ਅਤੇ ਜ਼ਮੀਨਾਂ ਨੂੰ ਪਾਣੀ ਦੇਣ ਦਾ ਮਸਲਾ ਹੱਲ ਹੋ ਸਕੇ । ਸਰਕਾਰ ਨੂੰ ਇਸ ਤਰ੍ਹਾਂ ਦੇ ਹੋਰ ਵਸੀਲੇ ਪੈਦਾ ਕਰਨੇ ਚਾਹੀਦੇ ਹਨ ਤਾਂ ਜੋ ਇਥੋਂ ਦੇ ਲੋਕਾਂ ਲਈ ਰੋਟੀ ਰੋਜ਼ੀ ਦਾ ਪ੍ਰਬੰਧ ਕੀਤਾ ਜਾ ਸਕੇ ਅਤੇ ਉਹ ਲੋਕ ਵੀ ਆਪਣੀ ਜ਼ਮੀਨ ਦਾ ਫਾਇਦਾ ਉਠਾ ਸਕਣ, ਪੰਜਾਬ ਵਿਚ ਉਹ ਵੀ ਵਿਕਾਸ ਦੇ ਕੰਮਾਂ ਵਿਚ ਕੰਟਰੀਬਿਊਟ ਕਰ ਸਕਣ । ਇਨ੍ਹਾਂ ਕੰਮਾਂ ਲਈ ਖਰਚਾ ਸਰਕਾਰ ਨੂੰ ਕਰਨਾ ਹੀ ਪਵੇਗਾ । ਸਾਡੇ ਮਨਿਸਟਰ ਸਾਹਿਬ ਨੇ ਵਰਲਡ ਬੈਂਕ ਤੋਂ ਡੀਪ ਟਿਊਬਵੈੱਲਜ਼ ਦੇ ਲਈ ਕਰਜ਼ਾ ਲਿਆ ਹੈ ਤਾਂਕਿ ਐਗਰੀਕਲਚਰ ਦੇ ਖੇਤਰ ਵਿਚ ਅਸੀਂ ਤਰੱਕੀ ਕਰ ਸਕੀਏ, ਵੱਧ ਤੋਂ ਵੱਧ ਲੋਕਾਂ ਨੂੰ ਸਹਾਇਤਾ ਮਿਲ ਸਕੇ ਅਤੇ ਉਹ ਆਪਣਾ ਅੱਛਾ ਜੀਵਨ ਬਤੀਤ ਕਰ ਸਕਣ ।

**ਸ੍ਰੀ ਸਪੀਕਰ**: ਤੁਸੀ ਹੋਰ ਕਿੰਨਾ ਟਾਈਮ ਲਵੋਗੇ ? ਹੁਣ ਤੁਸੀਂ 3-4 ਮਿੰਟਾਂ ਵਿਚ ਖ਼ਤਮ ਕਰੋ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ** ਸਪੀਕਰ ਸਾਹਿਬ, ਮੈਂ ਕੋਸ਼ਿਸ਼ ਕਰਾਂਗਾ, ਕਿ ਜਲਦੀ ਤੋਂ ਜਲਦੀ ਖ਼ਤਮ ਕਰਾਂ । ਸਾਡੀ ਪੰਜਾਬ ਸਰਕਾਰ ਤਰੱਕੀ ਦੇ ਵੱਲ ਲੱਗੀ ਹੋਈ ਹੈ ਅਤੇ ਇਸ ਦੇ ਲਈ ਜਿਹੜੀ ਪੈਸੇ ਦੀ ਡੀਮਾਂਡ ਕੀਤੀ ਗਈ ਹੈ, ਉਹ ਵਾਜਬ ਹੈ । ਇਸ ਨੂੰ ਪਾਸ ਕਰ ਦੇਣਾ ਚਾਹੀਦਾ ਹੈ ਅਤੇ ਹੋਰ ਪੈਸੇ ਦੇ ਵਸੀਲੇ ਪੈਦਾ ਕਰਨੇ ਚਾਹੀਦੇ ਹਨ । ਸਾਡੇ ਚੀਫ ਮਨਿਸਟਰ ਸਾਹਿਬ ਪੰਜਾਬ ਨੂੰ ਦੁਨੀਆਂ ਦੇ ਵਿਚ ਉਚਾ ਚੁੱਕਣਾ ਚਾਹੁੰਦੇ ਹਨ ਅਤੇ ਇਸ ਦੇ ਲਈ ਉਹ ਦਿਨ ਰਾਤ ਕੰਮ ਕਰ ਰਹੇ ਹਨ । ਪੰਜਾਬ ਵਿਚ ਉਹ ਬਹੁਤ ਵੱਡੀ ਇੰਡਸਟਰੀ ਲਗਾ ਰਹੇ ਹਨ । ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਬਾਹਰਲੇ ਮੁਲਕਾਂ ਵਿਚ ਰਹਿ ਰਹੇ ਇੰਡੀਅਨਜ਼ ਪਿਛਲੇ 10-12 ਸਾਲਾਂ ਤੋਂ ਪੰਜਾਬ ਵਿਚ ਇੰਡਸਟਰੀ ਨਹੀਂ ਲਗਾ ਰਹੇ ਸਨ । ਪੰਜਾਬ ਵਿਚ ਹਾਲਾਤ ਠੀਕ ਨਾ ਹੋਣ ਕਰਕੇ ਉਹ ਇੰਡੀਆ ਵਿਚ ਆ ਕੇ ਦਿੱਲੀ ਤੋਂ ਹੀ ਵਾਪਸ ਮੁੜ ਜਾਂਦੇ ਸਨ ਅਤੇ ਉਹ ਆਪਣੇ ਰਿਸ਼ਤੇਦਾਰਾਂ ਨੂੰ ਦਿੱਲੀ ਹੀ ਮਿਲ ਕੇ ਵਾਪਸ ਚਲੇ ਜਾਂਦੇ ਸਨ । ਪੰਜਾਬ ਵਿਚ ਇੰਡਸਟਰੀ ਲਗਾਉਣੀ ਤਾਂ ਬਹੁਤ ਦੂਰ, ਉਹ ਇਥੇ ਡਰਦੇ ਮਾਰੇ ਅਉਂਦੇ ਨਹੀਂ ਸਨ । ਹੁਣ ਪੰਜਾਬ ਵਿਚ ਸ਼ਾਂਤੀ ਅਤੇ ਅਮਨ ਕਾਇਮ ਹੋਇਆ ਹੈ ਅਤੇ ਸਾਡੇ ਨਾਨ ਰੇਜ਼ੀਡੈਂਟ ਇੰਡੀਅਨਜ਼ ਪੰਜਾਬ ਵਿਚ ਨਾ ਕੇਵਲ ਇੰਡਸਟਰੀ ਲਗਾਉਣ ਵਿਚ ਦਿਲਚਸਪੀ ਹੀ ਲੈ

ਰਹੇ ਹਨ ਸਗੋਂ ਸਥਾਪਿਤ ਵੀ ਕਰ ਰਹੇ ਹਨ । ਵੱਡੇ ਵੱਡੇ ਇੰਡਸਟਰੀਲਿਸਟ ਜਿਹੜੇ ਪਹਿਲੇ ਪੰਜਾਬ ਵਿਚ ਆਪਣੇ ਕਾਰਖਾਨੇ ਬੰਦ ਕਰਕੇ ਦਿੱਲੀ ਹਰਿਆਣਾ ਵਿਚ ਜਾ ਰਹੇ ਸਨ, ਹੁਣ ਉਹ ਵਾਪਸ ਆ ਕੇ ਪੰਜਾਬ ਵਿਚ ਫੇਰ ਆਪਣੀ ਬਿਗ ਇੰਡਸਟਰੀ ਦੇ ਯੂਨਿਟਸ ਲਗਾ ਰਹੇ ਹਨ । ਇਹ ਸਾਰਾ ਕੁਝ ਸਰਦਾਰ ਬੇਅੰਤ ਸਿੰਘ ਦੀ ਲੀਡਰਸ਼ਿਪ ਕਰਕੇ ਹੋ ਰਿਹਾ ਹੈ । ਸਰਕਾਰ ਇਨ੍ਹਾਂ ਨੂੰ ਪੰਜਾਬ ਵਿਚ ਇੰਡਸਟਰੀ ਲਗਾਉਣ ਲਈ ਵੱਧ ਤੋਂ ਵੱਧ ਸਹੂਲਤਾਂ ਦੇਣਾ ਚਾਹੁੰਦੀ ਹੈ ਤਾਂ ਕਿ ਪੰਜਾਬ ਵਿੱਚ ਤਰੱਕੀ ਹੋ ਸਕੇ । ਕਝ ਇਥੇ ਅੰਲੀਗੇਸ਼ਨ ਲਗਾਏ ਗਏ ਹਨ ਪਰ ਮੈਂ ਕਹਿੰਦਾ ਹਾਂ ਕਿ ਅਬਨਾਰਮਲ ਹਾਲਾਤ ਵਿਚ ਕੋਈ ਵੀ ਇਥੇ ਇੰਡਸਟਰੀ ਨਹੀਂ ਲਗਾਏਗਾ । ਹੁਣ ਹਾਲਾਤ ਨਾਰਮਲ ਹੋ ਰਹੇ ਹਨ ਅਤੇ ਇੰਡਸਟਰੀਲਿਸਟ ਆਪਣੀ ਇੰਡਸਟਰੀ ਸਥਾਪਤ ਕਰਨਾ ਚਾਹੁੰਦੇ ਹਨ । ਸਰਕਾਰ ਵਲੋਂ ਉਨ੍ਹਾਂ ਨੂੰ ਸਬਸਿਡੀ ਅਤੇ ਇਨਸੈਂਟਿਵ ਦੇਣ ਦੇ ਨਾਲ ਹੀ ਉਹ ਲੋਕ ਇਥੇ ਇੰਡਸਟਰੀ ਲਈ ਤਿਆਰ ਹੋਣਗੇ ਜਿਸ ਦੇ ਲਈ ਪੰਜਾਬ ਸਰਕਾਰ ਕਾਫੀ ਉਪਰਾਲੇ ਕਰ ਰਹੀ ਹੈ । ਕੁਝ ਨਾ ਕੁਝ ਸਾਨੂੰ ਉਨ੍ਹਾਂ ਨੂੰ ਰਾਹਤ ਦੇਣੀ ਪਵੇਗੀ । ਤਦ ਹੀ ਉਹ ਅੱਗੇ ਆਉਣਗੇ । ਸਪੀਕਰ ਸਾਹਿਬ, ਜੇਕਰ ਅਸੀਂ ਲੋਕਾਂ ਨੂੰ ਇਨਸੈਂਟਿਵ ਨਹੀਂ ਦੇਵਾਂਗੇ ਤਾਂ ਉਹ ਪੰਜਾਬ ਵਿਚ ਆ ਕੇ ਇੰਡਸਟਰੀ ਕਿਉਂ ਲਗਾਉਣਗੇ । ਉਨ੍ਹਾਂ ਦੀ ਪੰਜਾਬ ਵਿਚ ਰਾਖੀ ਕੀਤੀ ਜਾਏਗੀ । ਸਪੀਕਰ ਸਾਹਿਬ, ਪੰਜਾਬ ਵਿਚ ਇੰਡਸਟਰੀ ਤਾਂ ਹੀ ਲਗੇਗੀ ਜੇਕਰ ਸਰਕਾਰ ਉਨ੍ਹਾਂ ਨੂੰ ਭਰੋਸਾ ਦੇਵੇਗੀ, ਨਹੀਂ ਤਾਂ ਉਹ ਹਿੰਦੁਸਤਾਨ ਦੇ ਕਿਸੇ ਹੋਰ ਹਿੱਸੇ ਵਿਚ ਇੰਡਸਟਰੀ ਲਗਾ ਸਕਦੇ ਹਨ । ਇਸ ਲਈ ਜ਼ਰੂਰੀ ਹੈ ਕਿ ਇੰਡਸਟਰੀਲਿਸਟਸ ਨੂੰ ਬਾਹਰ ਤੋਂ ਬੁਲਾਇਆ ਜਾਵੇ ਕਿ ਉਹ ਪੰਜਾਬ ਵਿਚ ਆ ਕੇ ਇੰਡਸਟਰੀ ਲਗਾਉਣ ।

**ਸ੍ਰੀ ਸਪੀਕਰ**: ਵਾਈਂਡ ਅਪ ਕਰੋ ਜੀ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ**: ਸਪੀਕਰ ਸਾਹਿਬ, ਮੈਂ ਵਾਈਂਡ ਅਪ ਕਰਦਾ ਹਾਂ । ਬਾਹਰਲੇ ਮੁਲਕਾਂ ਤੋਂ ਬੜੀ ਭਾਰੀ ਇੰਡਸਟਰੀ ਪੰਜਾਬ ਵਿਚ ਲਗੀ ਹੈ । ਸਾਡੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੇ ਉਨ੍ਹਾਂ ਨੂੰ ਇਹ ਗੱਲ ਕਹੀ ਹੈ ਕਿ ਤੁਸੀਂ ਪੰਜਾਬ ਵਿਚ ਇੰਡਸਟਰੀ ਲਗਾਓ । ਇੰਡਸਟਰੀਲਿਸਟਾਂ ਦੇ ਡੈਪੂਟੇਸ਼ਨ ਨੂੰ ਕਿਹਾ ਹੈ ਕਿ ਤੁਹਾਨੂੰ ਫੈਸਿਲਿਟੀਜ਼ ਵੀ ਦੇਵਾਂਗੇ । ਇਹ ਨਹੀਂ ਕਿ ਉਨ੍ਹਾਂ ਨੂੰ ਪੰਜਾਬ ਵਿਚ ਇੰਡਸਟਰੀ ਲਗਾਉਣ ਦੀ ਲੋੜ ਸੀ ਔਰ ਇਹ ਉਨ੍ਹਾਂ ਦੀ ਮਰਜੀ ਹੈ ਕਿ ਪੰਜਾਬ ਵਿਚ ਇੰਡਸਟਰੀ ਲਗਾਉਣ ਜਾਂ ਨਾ ਲਗਾਉਣ । ਸਪੀਕਰ ਸਾਹਿਬ, ਇਹ ਸਾਰੀਆਂ ਗੱਲਾਂ ਮੇਰੇ ਸਾਥੀ ਧਿਆਨ ਵਿਚ ਨਹੀਂ ਰੱਖਦੇ । ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਕੋਸ਼ਿਸ਼ ਕਰ ਰਹੀ ਹੈ ਕਿ ਇਕ ਪੈਸਾ ਵੀ ਫਜ਼ੂਲ ਖਰਚ ਨਾ ਕੀਤਾ ਜਾਵੇ । ਜਿਥੇ ਲੋੜ ਹੁੰਦੀ ਹੈ ਉਥੇ ਹੀ ਸਰਕਾਰ ਪੈਸਾ ਖਰਚ ਕਰਦੀ ਹੈ । ਪਿੰਡਾਂ ਦੀ ਡਿਵੈਲਪਮੈਂਟ ਬਹੁਤ ਹੋਈ ਹੈ ਅਤੇ ਪਿੰਡਾਂ ਦੀ ਡਿਵੈਲਪਮੈਂਟ ਵਾਸਤੇ ਸਰਕਾਰ ਨੇ ਕਰੋੜਾਂ ਰੁਪਿਆ ਖਰਚਿਆ ਹੈ । ਇਰੀਗੇਸ਼ਨ ਡਿਪਾਰਟਮੈਂਟ ਲੈ ਲਵੋ ਜਾਂ ਕੋਈ ਹੋਰ ਡਿਪਾਰਟਮੈਂਟ ਲੈ ਲਵੋ, ਉਨ੍ਹਾਂ ਸਾਰੇ ਡਿਪਾਰਟਮੈਂਟਾਂ ਵੱਲ ਪੰਜਾਬ ਸਰਕਾਰ ਧਿਆਨ ਦੇ ਰਹੀ ਹੈ । ਸਾਡੀ ਸਰਕਾਰ ਨੇ ਪੰਜਾਬ ਦੇ ਲੋਕਾਂ ਨੂੰ

[ਸਰਦਾਰ ਸ਼ਮਸ਼ੇਰ ਸਿੰਘ ਰਾਏ]

ਉੱਚਾ ਚੁੱਕਣਾ ਹੈ ਅਤੇ ਪੰਜਾਬ ਦੇ ਲੋਕਾਂ ਨੂੰ ਸਹੂਲਤਾਂ ਦੇਣੀਆਂ ਹਨ । ਸਪੀਕਰ ਸਾਹਿਬ, ਅੰਤ ਵਿਚ ਮੇਰੀ ਬੇਨਤੀ ਹੈ ਕਿ ਇਸ ਬਿਲ ਨੂੰ ਪਾਸ ਕੀਤਾ ਜਾਵੇ । ਆਪ ਜੀ ਦਾ ਬਹੁਤ ਬਹੁਤ ਧੰਨਵਾਦ ।

**ਸ੍ਰੀ ਜਗਦੀਸ਼ ਸਾਹਨੀ** (ਬਟਾਲਾ): ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਪਲੀਮੈਂਟਰੀ ਡਿਮਾਂਡਜ਼ ਤੇ ਬੋਲਣ ਦਾ ਮੌਕਾ ਦਿੱਤਾ ਹੈ । ਐਫ. ਐਮ. ਸਾਹਿਬ ਨੇ ਕੱਲ੍ਹ ਆਪਣੀ ਸਪੀਚ ਵਿਚ ਬੋਲਦਿਆਂ ਦਸਿਆ ਸੀ ਕਿ ਸੇਲਜ਼ ਟੈਕਸ 8% ਤੋਂ 3% ਤੱਕ ਲੈ ਆਏ ਹਾਂ । ਪਿਛਲੇ ਸਾਲ ਦੀਆਂ ਸਪਲੀਮੈਂਟਰੀ ਡਿਮਾਂਡਜ਼ ਵਿਚ ਵੀ ਇਸੇ ਤਰ੍ਹਾਂ ਦਸਿਆ ਗਿਆ ਸੀ । ਹਾਊਸ ਵਿਚ ਇਨ੍ਹਾਂ ਦੀ ਮੈਜਾਰਿਟੀ ਹੈ ਅਤੇ ਧੱਕੇ ਦੇ ਨਾਲ ਇਨ੍ਹਾਂ ਨੇ ਬਿਲ ਨੂੰ ਪਾਸ ਵੀ ਕਰ ਲੈਣਾ ਹੈ । ਸਪੀਕਰ ਸਾਹਿਬ, ਪਰ ਮੈਂ ਇਥੇ ਹਾਊਸ ਵਿਚ ਕੁਝ ਸੁਝਾਓ ਜ਼ਰੂਰ ਦੇਵਾਂਗਾ ਤਾਂ ਕਿ ਸਰਕਾਰ ਰੋਕ ਥਾਮ ਕਰ ਸਕੇ ।

**ਸ੍ਰੀ ਸਪੀਕਰ**: ਧੱਕੇ ਨਾਲ ਸਾਹਨੀ ਸਾਹਿਬ, ਕੋਈ ਬਿੱਲ ਪਾਸ ਨਹੀਂ ਕਰਾ ਸਕਦਾ ।

**ਸ੍ਰੀ ਜਗਦੀਸ਼ ਸਾਹਨੀ**: ਮੈਜਾਰਿਟੀ ਸਪੀਕਰ ਸਾਹਿਬ, ਧੱਕਾ ਹੀ ਹੈ ।

**ਸ੍ਰੀ ਸਪੀਕਰ**: ਮੈਜਾਰਿਟੀ ਧੱਕਾ ਥੋੜ੍ਹਾ ਹੁੰਦੀ ਹੈ ।

**ਸ੍ਰੀ ਜਗਦੀਸ਼ ਸਾਹਨੀ**: ਸਪੀਕਰ ਸਾਹਿਬ ਡਾਕਟਰ ਸਾਹਿਬ ਨੇ ਜੋ ਮੰਗਾਂ ਰੱਖੀਆਂ ਹਨ, ਉਨ੍ਹਾਂ ਵਿਚ ਖਰਚਾ ਘਟਾਉਣ ਵਾਸਤੇ ਸਰਕਾਰ ਨੇ ਕੋਈ ਕੋਸ਼ਿਸ਼ ਨਹੀਂ ਕੀਤੀ । ਮਿਸਾਲ ਦੇ ਤੌਰ ਤੇ ਜੋ ਚੀਜ਼ਾਂ ਬੇਕਾਰ ਪਈਆਂ ਹਨ, ਉਨ੍ਹਾਂ ਚੀਜ਼ਾਂ ਨੂੰ ਵੇਚਿਆ ਜਾ ਸਕਦਾ ਸੀ । ਉਨ੍ਹਾਂ ਚੀਜ਼ਾਂ ਦੀ ਯੂਟੇਲਾਈਜੇਸ਼ਨ ਨਹੀਂ ਹੋਈ । ਅੰਮ੍ਰਿਤਸਰ ਟਰਾਂਸਪੋਰਟ ਦੇ ਦਫ਼ਤਰ ਵਿਚ ਡੇਢ ਦੋ ਸਾਲਾਂ ਤੋਂ ਗੱਡੀਆਂ ਖੜ੍ਹੀਆਂ ਹਨ । ਉਨ੍ਹਾਂ ਗੱਡੀਆਂ ਦੀ ਯੂਟੇਲਾਈਜੇਸ਼ਨ ਕਿਉਂ ਨਹੀਂ ਹੋਈ ? ਉਨ੍ਹਾਂ ਗੱਡੀਆਂ ਨੂੰ ਵੇਚ ਦਿੰਦੇ ਜਾਂ ਆਕਸ਼ਨ ਕਰ ਦਿੰਦੇ । ਕਰੋੜਾਂ ਰੁਪਏ ਦੀ ਚੀਜ਼ ਪਈ ਹੋਵੇ ਜਾਂ ਨਵੀਂ ਲੈ ਕੇ ਖੜ੍ਹੀ ਕਰ ਦਿੱਤੀ ਜਾਵੇ ਪਰ ਸਰਕਾਰ ਉਸ ਤੋਂ ਕੋਈ ਕੰਮ ਨਾ ਲੈ ਸਕੇ ਤਾਂ ਉਸ ਦਾ ਕੋਈ ਫਾਇਦਾ ਨਹੀਂ ਹੈ । ਖੜ੍ਹੀਆਂ ਗੱਡੀਆਂ ਦੇ ਟਾਇਰ ਬਦਲ ਦਿਤੇ ਗਏ ਅਤੇ ਪੁਰਜ਼ੇ ਬਦਲ ਦਿਤੇ ਗਏ ਔਰ ਮੁਲਾਜ਼ਮਾਂ ਨੂੰ ਤਨਖਾਹਾਂ ਦੇਣੀਆਂ ਪੈ ਰਹੀਆਂ ਹਨ । ਸਟਾਫ ਉਥੇ ਨਕਾਰਾ ਬੈਠਾ ਹੈ । ਉਨ੍ਹਾਂ ਬੱਸਾਂ ਦੀ ਯੂਟੇਲਾਈਜੇਸ਼ਨ ਨਹੀਂ ਹੋ ਸਕੀ ਮਿੱਤਲ ਸਾਹਿਬ ਨੇ ਵੀ ਦੱਸਿਆ ਸੀ ਕਿ ਚੀਫ ਸੈਕਟਰੀ ਸਾਹਿਬ ਨੇ ਇਕ ਦਿਨ ਰਿਟਾਇਰ ਹੋਣ ਤੋਂ ਪਹਿਲਾਂ ਜ਼ਮੀਨ ਅਲਾਟ ਕਰ ਦਿੱਤੀ ਸੀ । ਉਸ ਤੋਂ ਅਸੀਂ ਫਾਇਦਾ ਚੁੱਕ ਸਕਦੇ ਸੀ ।

ਪੰਜਾਬ ਗੌਰਮਿੰਟ ਲਈ ਅਸੀਂ ਫਾਇਦਾ ਚੁੱਕ ਸਕਦੇ ਸੀ । ਅਲਾਟਮੈਂਟ ਕਿਸੇ ਨੂੰ ਵੀ ਹੋ ਸਕਦੀ ਹੈ ਪਰ ਉਸ ਦੀ ਫੀਸ ਵੱਧ ਸਕਦੀ ਸੀ, ਪੈਸੇ ਵੱਧ ਸਕਦੇ ਸੀ । ਇਸ ਤਰੀਕੇ

ਨਾਲ ਤਾਂ ਅਸੀਂ ਜ਼ਿਮੀਂਦਾਰਾਂ ਨੂੰ ਵੀ ਮਾਰਨਾ ਹੁੰਦਿਆ । ਕੇਸ ਜ਼ਮੀਨਾਂ ਦੇ ਫੇਰ ਚਲਦੇ ਹਨ । ਸਪੀਕਰ ਸਾਹਿਬ, ਤੁਸੀਂ ਵੀ ਜਾਣਦੇ ਹੋ ਕਿ ਜ਼ਮੀਨਾਂ ਦੇ ਹਾਲਾਤ ਅੱਜ ਕੀ ਹਨ । ਸਾਡੇ ਆਪਣੇ ਹਾਊਸਿੰਗ ਬੋਰਡ ਦੇ ਮਨਿਸਟਰ ਵੀ ਬੈਠੇ ਹਨ । ਜਦੋਂ ਇਹ ਜ਼ਮੀਨ ਐਕੁਆਇਰ ਕਰਦੇ ਹਨ, ਕਾਫੀ ਘੱਟ ਰੇਟ ਤੇ ਕਰਦੇ ਹਨ । ਫੇਰ ਰੇਟਸ ਲਈ ਲੋਕ ਲੋਅਰ ਲੈਵਲ ਤੋਂ ਲੈ ਕੇ ਹਾਈ ਕੋਰਟ ਅਤੇ ਸੁਪ੍ਰੀਮ ਕੋਰਟ ਤੱਕ ਜਾਂਦੇ ਹਨ । ਜਿਸ ਕਾਰਨ ਬਜਟ ਚਰਮਰਾ ਜਾਂਦਾ ਹੈ ਅਤੇ ਕੀਮਤਾਂ ਦਰ-ਬ-ਦਰ ਵਧ ਜਾਂਦੀਆਂ ਹਨ । ਅੱਜ ਪੰਜਾਬ ਦੀ ਤਰੱਕੀ ਹੋਈ ਹੈ, ਏਥੇ ਨਾਰਮੈਲਸੀ ਬਹਾਲ ਹੋਈ ਹੈ । ਜਦ ਵੀ ਵਿਕਾਸ ਦੇ ਕੰਮ ਹੁੰਦੇ ਹਨ ਅਸਰ ਸਭ ਤੋਂ ਜ਼ਿਆਦਾ ਜ਼ਮੀਨ ਤੇ ਪੈਂਦਾ ਹੈ । ਵਿਕਾਸ ਦਰਸਾਉਂਦਾ ਹੈ ਕਿ ਜ਼ਮੀਨਾਂ ਦੇ ਰੇਟ ਵਧ ਚੁੱਕੇ ਹਨ । ਫੇਰ 250 ਕਿੱਲਾ ਜ਼ਮੀਨ ਇਕ ਪਾਰਟੀ ਨੂੰ ਹੀ ਅਲਾਟ ਕਰ ਦੇਣੀ ਵਾਜਬ ਨਹੀਂ ਸੀ । ਕੀ ਓਸਵਾਲ ਗਰੁੱਪ ਹੀ ਰਹਿ ਗਿਆ ਹੈ ਪੰਜਾਬ ਵਿਚ, ਹੋਰ ਕੋਈ ਗਰੁੱਪ ਨਹੀਂ ਹੈ ? ਇਸ ਤਰ੍ਹਾਂ ਦਾ ਵਿਤਕਰਾ ਕਰਨਾ ਠੀਕ ਨਹੀਂ । ਅਸੀਂ ਜਿਹੜਾ ਵੀ ਪਲਾਂਟ ਲਗਾਉਣਾ ਹੈ, ਉਹ ਲੁਧਿਆਣੇ ਦੇ ਅੰਦਰ ਬਜਾਏ ਕਿਸੇ ਜ਼ਰਖੇਜ਼ ਜ਼ਮੀਨ ਤੇ ਲਾਉਣ ਦੇ ਕਿਸੇ ਬੰਜਰ ਜ਼ਮੀਨ ਤੇ ਵੀ ਲੱਗ ਸਕਦਾ ਹੈ । ਇਨ੍ਹਾਂ ਜ਼ਮੀਨਾਂ ਤੋਂ ਅਸੀਂ ਪੈਸਾ ਬਚਾ ਸਕਦੇ ਸੀ ।

ਏਥੇ ਕੋਆਪਰੇਟਿਵ ਸ਼ੂਗਰ ਮਿੱਲਾਂ ਦੀ ਬੜੀ ਗੱਲ ਹੋਈ ਹੈ । ਕੀ ਅੱਜ ਇਕੋ ਹੀ ਉਪਾਅ ਨਜ਼ਰ ਆਉਂਦਾ ਹੈ ਕਿ ਇਸ ਨੂੰ ਵੇਚ ਦਿਓ ? ਅਸੀਂ ਜੋ ਟੈਂਡਰ ਇਸ਼ੂ ਕਰਦੇ ਹਾਂ, ਅੱਜ ਅਗਰ ਅਸੀਂ ਟੈਂਡਰ ਮੰਗ ਲਈਏ ਤਾਂ 50-100 ਪਾਰਟੀਆਂ ਬਾਇਅਰ ਨਿਕਲ ਆਉਣਗੀਆਂ । ਪਰ ਇਨ੍ਹਾਂ ਕੋਲ ਬਾਇਅਰ ਇਕੋ ਹੀ ਹੈ ਕਿਉਂਕਿ ਉਹ ਐਮ. ਪੀ. ਹੈ । ਉਸ ਨੂੰ ਜ਼ਮੀਨ ਕੌਡੀਆਂ ਦੇ ਭਾਅ ਤੇ ਦੇ ਦੇਣੀ ਅਤੇ ਫੇਰ ਸਪਲੀਮੈਂਟਰੀ ਡਿਮਾਂਡਜ਼ ਵਿਚ ਕੋਆਪਰੇਟਿਵ ਮਹਿਕਮੇ ਦੀ ਡਿਮਾਂਡ ਰੇਜ਼ ਕਰ ਦੇਣੀ, ਕੋਈ ਚੰਗੀ ਗੱਲ ਨਹੀਂ ।

ਅੱਗੇ ਐਕਸਾਈਜ਼ ਐਂਡ ਟੈਕਸੇਸ਼ਨ ਡਿਪਾਰਟਮੈਂਟ ਦੀ ਗੱਲ ਹੈ । ਇਹ ਕਿਹਾ ਜਾਂਦਾ ਹੈ ਕਿ ਇਹ ਮਹਿਕਮਾ ਪੰਜਾਬ ਨੂੰ ਮੈਕਸੀਮਮ ਪੈਸਾ ਕਮਾ ਕੇ ਦੇਂਦਾ ਹੈ, ਕਰਾਂ ਦੇ ਰੂਪ ਵਿਚ । ਇਸ ਗੱਲ ਦੇ ਬਾਵਜੂਦ ਵੀ ਡਿਮਾਂਡ ਰੇਜ਼ ਕੀਤੀ ਗਈ ਹੈ । ਇਸ ਦਾ ਕਾਰਨ ਸਿਰਫ ਹੇਰਾਫੇਰੀ ਅਤੇ ਬੇਈਮਾਨੀ ਕਰਨ ਵਾਲੇ ਅਫਸਰ ਹੀ ਹਨ । ਸਰਕਾਰ ਨੂੰ ਉਨ੍ਹਾਂ ਨੂੰ ਬਰਤਰਫ ਕਰਨਾ ਚਾਹੀਦਾ ਹੈ ਨਾ ਕਿ ਉਨ੍ਹਾਂ ਦੀ ਬੇਈਮਾਨੀ ਨੂੰ ਲੀਗੇਲਾਈਜ਼ ਕਰਨਾ ਚਾਹੀਦਾ ਹੈ ।

ਅੱਗੇ ਗੱਲ ਟਰਾਂਸਪੋਰਟ ਦੀ ਹੈ । ਸਰਦਾਰ ਦਿਲਬਾਗ ਸਿੰਘ ਜੀ ਵੀ ਬੈਠੇ ਹਨ । ਸਾਡੇ ਟਰਾਂਸਪੋਰਟ ਵਿਭਾਗ ਦੀ ਹਾਲਾਤ ਇਹ ਹੋ ਗਈ ਹੈ ਕਿ ਜੋ ਜਨਰਲ ਮੈਨੇਜਰ ਰੋਡਵੇਜ਼ ਲਾ ਦਿੱਤਾ, ਉਸ ਦੀਆਂ ਪੁਸ਼ਤਾਂ ਸੰਵਰ ਗਈਆਂ । ਉਸ ਤੇ ਕੋਈ ਬਾਈਡਿੰਗ ਨਹੀਂ । ਜੇ ਇਨ੍ਹਾਂ ਤੇ ਕੋਈ ਪਾਬੰਦੀ ਹੋਵੇ ਤਾਂ ਸਰਕਾਰ ਦੀ ਬਹੁਤ ਬਚਤ ਹੋ ਸਕਦੀ ਹੈ । ਅੱਜ ਪਾਰਟਸ ਦੇ ਬਿੱਲ ਦੋ ਨੰਬਰ ਵਿਚ ਮਿਲ ਜਾਂਦੇ ਹਨ । ਤੁਸੀਂ ਇਹ ਹਿਸਾਬ ਲਾਓ ਕਿ ਅੱਜ

[ਸ੍ਰੀ ਜਗਦੀਸ਼ ਸਾਹਨੀ]

ਕਿੰਨੇ ਲੋਕ ਜੀ. ਐਮ. ਦੀ ਪੋਸਟ ਤੇ ਕੰਮ ਕਰਦੇ ਹਨ ਅਤੇ ਅਸੀਂ ਹੁਣੇ ਈ. ਐਮ. ਵੀ ਲਾ ਦਿੱਤੇ ਹਨ। ਮੈਂ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਹਿਲਾਂ ਇਸ ਮਹਿਕਮੇ ਵਿਚ ਅਗਰ ਕੋਈ ਰੋਡਵੇਜ਼ ਦਾ ਕੰਡਕਟਰ ਬੇਈਮਾਨੀ ਕਰਦਾ ਸੀ ਤਾਂ ਅਸੀਂ ਉਸਨੂੰ ਬੱਸ-ਅੱਡੇ ਤੇ ਲਾ ਦੇਂਦੇ ਸੀ। ਜਿਵੇਂ ਪੁਲਿਸ ਵਿਚ ਹੁੰਦਾ ਸੀ ਕਿ ਇਸ ਨੂੰ ਲਾਈਨ ਵਿਚ ਹਾਜ਼ਰ ਕਰ ਦਿਉ ਤਾਂ ਕਿ ਇਹ ਹੇਰਾਫੇਰੀ ਨਾ ਕਰ ਪਾਵੇ। ਲੇਕਿਨ ਅੱਜ ਪਾਲਿਊਸ਼ਨ ਏਨੀ ਹੋ ਗਈ ਹੈ ਕਿ ਇਹੀ ਸਥਾਨ ਬੇਇਮਾਨੀ ਦੇ ਦਾਇਰੇ ਬਣ ਗਏ ਹਨ। ਅੱਜ ਹਰ ਆਦਮੀ ਮਨਿਸਟਰ ਕੋਲ, ਸੀ. ਐਮ. ਕੋਲ ਜਾਏਗਾ ਅਪਰੋਚ ਲੈ ਕੇ ਕਿ that man should be posted in a Bus Adda so that he can get the maximum. ਜਿਹੜੇ ਲੋਕ ਪੰਜਾਬ ਗੌਰਮਿੰਟ ਦਾ ਪੈਸਾ ਖਾ ਕੇ ਬਾਅਦ ਵਿਚ ਪੰਜਾਬ ਗੌਰਮਿੰਟ ਨੂੰ ਹੀ ਗਾਲ੍ਹਾਂ ਕਢਦੇ ਹਨ, ਉਨ੍ਹਾਂ ਤੇ ਰੋਕ ਲਾਉਣੀ ਚਾਹੀਦੀ ਹੈ ਤਾਂਕਿ ਉਹ ਪੈਸਾ ਖਜ਼ਾਨੇ ਵਿਚ ਆ ਸਕੇ।

ਅੱਤਵਾਦ ਦੇ ਦੌਰ ਵਿਚ ਸਰਕਾਰ ਨੇ ਕਾਫ਼ੀ ਪੈਸਾ ਖਰਚਿਆ ਹੈ। ਉਸ ਵਕਤ ਇਕ ਸੋਰਸ ਮਨੀ ਹੁੰਦੀ ਸੀ ਜਿਹੜੀ ਐਸ. ਐਸ. ਪੀ. ਨੂੰ ਦਿੱਤੀ ਹੋਈ ਸੀ। ਜੋ ਸੋਰਸ ਕਰੀਏਟ ਕਰਦੇ ਸਨ, ਉਨ੍ਹਾਂ ਨੂੰ ਇਹ ਦਿੱਤੀ ਜਾਂਦੀ ਸੀ। ਇਸਦੇ ਨਾਲ ਨਾਲ ਐਸ. ਐਸ. ਪੀਜ਼ ਨੂੰ ਬਹੁਤ ਜ਼ਿਆਦਾ ਗੱਡੀਆਂ ਦਿੱਤੀਆਂ ਹਨ to make the law and order in a right position. ਜਿਪਸੀਆਂ ਦਿੱਤੀਆਂ, ਇਕ ਇਕ ਐਸ. ਐਸ. ਪੀ. ਨੂੰ 4-4, 5-5 ਕਾਰਾਂ ਦਿੱਤੀਆਂ ਗਈਆਂ। ਪਹਿਲਾਂ ਇਕ ਐਸ. ਐਸ. ਪੀ. ਕੋਲ ਇਕ ਕਾਰ ਬੜੀ ਹੁੰਦੀ ਸੀ। ਜੋ ਪਹਿਲਾਂ ਵੀ ਬਤੌਰ ਐਸ. ਐਸ. ਪੀ. ਕੰਮ ਕਰਦੇ ਸਨ, ਉਨ੍ਹਾਂ ਐਸ. ਐਸ. ਪੀਜ਼. ਦਾ ਦਾਇਰਾ ਛੋਟਾ ਕਰ ਦਿੱਤਾ। ਨਤੀਜਾ ਇਹ ਹੋਇਆ ਕਿ ਡਿਫੈਂਸ ਲਈ ਹੋਰ ਭਰਤੀ ਕਰਨੀ ਪਈ। ਮੈਂ ਤੁਹਾਨੂੰ ਬਟਾਲੇ ਦੀ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਬਟਾਲਾ ਇਕ ਛੋਟਾ ਜਿਹਾ ਪੁਲਿਸ ਡਿਸਟ੍ਰਿਕਟ ਹੈ। ਉਥੇ ਇਕ ਐਸ. ਐਸ. ਪੀ. ਹੈ, ਇਕ ਐਸ. ਪੀ. ਓਪਰੇਸ਼ਨ ਹੈ, ਇਕ ਐਸ. ਪੀ. ਸਿਟੀ ਹੈ, ਇਕ ਐਸ. ਪੀ. ਡਿਟੈਕਟਿਵ ਹੈ ਅਤੇ ਇਕ ਐਸ. ਪੀ. ਹੈਡ ਕਵਾਰਟਰ ਹੈ। ਤੁਸੀਂ ਦੇਖੋ ਕਿ ਇਕ ਛੋਟੇ ਜਿਹੇ ਇਲਾਕੇ ਲਈ ਕਿੰਨੇ ਜ਼ਿਆਦਾ ਬੰਦੇ ਲਾ ਦਿੱਤੇ। 1988 ਤੱਕ ਪੂਰੀ ਤਹਿਸੀਲ ਨੂੰ ਇਕੋ ਡੀ. ਐਸ. ਪੀ. ਸੰਭਾਲਦਾ ਸੀ। ਅੱਜ ਉਸੇ ਇਲਾਕੇ ਵਾਸਤੇ ਐਸ. ਪੀ. ਰੈਂਕ ਦੇ 4 ਬੰਦੇ ਲਾ ਦਿੱਤੇ ਹੋਏ ਹਨ। ਸੋ, ਮੇਰੀ ਅਰਜ਼ ਹੈ ਕਿ ਇਸ ਖਰਚੇ ਨੂੰ ਘਟਾਉਣਾ ਚਾਹੀਦਾ ਹੈ। ਠੀਕ ਹੈ ਜੋ ਡਾਕਟਰ ਸਾਹਿਬ ਨੇ ਅਤੇ ਸੀ. ਐਮ. ਸਾਹਿਬ ਨੇ ਕਿਹਾ ਹੈ ਕਿ ਅਸੀਂ ਪੁਲਿਸ ਦਾ ਖਰਚਾ 500 ਕਰੋੜ ਰੁਪਏ ਘਟਾ ਦਿੱਤਾ ਹੈ, ਲੇਕਿਨ ਮੈਂ ਕਹਿੰਦਾ ਹਾਂ ਕਿ ਇਸ ਨੂੰ ਹੋਰ ਵੀ ਘਟਾਇਆ ਜਾ ਸਕਦਾ ਹੈ। ਤੁਸੀਂ ਇਕੱਲੇ ਤੇਲ ਦਾ ਖਰਚਾ ਹੀ ਵੇਖ ਲਵੋ। ਇਕ ਜਿਪਸੀ ਕਿੰਨਾ ਤੇਲ ਖਾਂਦੀ ਹੈ ਅਤੇ ਅਸੀਂ ਤਾਂ ਸੈਂਕੜੇ ਹਜ਼ਾਰਾਂ ਜਿਪਸੀਆਂ ਦਿੱਤੀਆਂ ਹੋਈਆਂ ਹਨ। ਤੇਲ ਤੇ ਚੈਕ ਹੋਣਾ ਚਾਹੀਦਾ ਹੈ ਕਿ ਇਕ ਜਿਪਸੀ ਵਾਸਤੇ ਐਨੀ ਮਿਕ-ਦਾਰ ਤੋਂ ਜ਼ਿਆਦਾ ਤੇਲ ਨਹੀਂ ਦਿੱਤਾ ਜਾਵੇਗਾ ਲੇਕਿਨ ਅਸੀਂ ਇਹ ਚੀਜ਼ਾਂ ਦਰ-ਗੁਜ਼ਰ ਕਰ ਰਹੇ ਹਾਂ। ਰੀਜ਼ਨੇਬਲ ਤਰੀਕੇ ਨਾਲ ਇਹ ਖਰਚੇ ਹੋਣੇ ਚਾਹੀਦੇ ਹਨ। ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ...ਉਦੋਂ ਤੁਸੀਂ ਹਾਲੇ ਸਪੀਕਰ ਨਹੀਂ ਸੀ ਬਣੇ ਜਦੋਂ ਬੱਸਾਂ ਦੀਆਂ

ਬਾਡੀਆਂ ਬਣਾਉਣ ਦੀ ਗੱਲ ਚੱਲੀ ਸੀ । ਇਕ ਬੱਸ ਦੀ ਬਾਡੀ ਬਣਾਉਣ ਵਾਸਤੇ 1 ਲੱਖ 45 ਹਜ਼ਾਰ ਰੁਪਏ ਦੀ ਕੁਟੇਸ਼ਨ ਆਈ ਸੀ ਹਾਲਾਂ ਕਿ ਉਸ ਵੇਲੇ ਪ੍ਰਾਈਵੇਟ ਤੌਰ ਤੇ ਬੱਸ ਬਾਡੀ ਬਣਾਉਣ ਦੀ ਮਾਰਕੀਟ ਰੇਟ ਜੋ ਸੀ, ਉਹ 1 ਲੱਖ 15 ਹਜ਼ਾਰ ਰੁਪਏ ਸੀ । ਮੈਂ ਪੰਜਾਬ ਗੌਰਮਿੰਟ ਨੂੰ ਉਹੀ ਬੱਸ ਬਾਡੀ 1 ਲੱਖ 45 ਹਜ਼ਾਰ ਰੁਪਏ ਦੀ ਬਜਾਏ 1 ਲੱਖ 20 ਹਜ਼ਾਰ ਰੁਪਏ ਵਿਚ ਬਣਵਾ ਕੇ ਦੇ ਸਕਦਾ ਸੀ । ਤੁਸੀਂ ਹੋਰ ਵੀ ਹੈਰਾਨ ਹੋਵੋਗੇ ਕਿ ਜਿਸ ਵੇਲੇ ਉਹ ਬੱਸ ਬਾਡੀਆਂ ਬਣ ਕੇ ਆਈਆਂ ਤਾਂ ਇਕ ਬਾਡੀ ਦੀ ਕੀਮਤ 2 ਲੱਖ 5 ਹਜ਼ਾਰ ਰੁਪਏ ਸਰਕਾਰ ਨੂੰ ਪੈ ਗਈ ਸੀ । ਪੰਜਾਬ ਸਰਕਾਰ ਦੀ ਹਾਲਤ ਇਹ ਹੈ ਕਿ ਸ਼ੁਰੂ ਵਿਚ ਇਹ ਕਾਂਟਰੈਕਟ ਕੁਝ ਦਿੰਦੀ ਹੈ ਲੇਕਿਨ ਬਾਅਦ ਵਿਚ ਅਪਰੂਵਲ ਕੁਝ ਕਰ ਹੋਰ ਦਿੰਦੀ ਹੈ । ਇਸੇ ਤਰੀਕੇ ਦੇ ਨਾਲ ਹੀ ਇਹ ਖਰਚੇ ਵਧੀ ਜਾ ਰਹੇ ਹਨ ।

ਇਸੇ ਤਰ੍ਹਾਂ ਦੀ ਇਕ ਹੋਰ ਮਿਸਾਲ ਮੈਂ ਦੇਣੀ ਚਾਹੁੰਦਾ ਹਾਂ । 1993 ਵਿਚ ਬਟਾਲਾ ਵਿਚ ਫਲੱਡ ਆਏ । ਪੂਰਾ ਬਟਾਲਾ ਸ਼ਹਿਰ ਪਾਣੀ ਨਾਲ ਡੁੱਬ ਗਿਆ । ਇਸੇ ਤਰ੍ਹਾਂ ਹੀ ਉਸੇ ਪਾਣੀ ਨਾਲ ਪਟਿਆਲਾ ਸ਼ਹਿਰ ਵੀ ਡੁੱਬ ਗਿਆ । ਉਸ ਫਲੱਡ ਵਾਸਤੇ ਸਾਡੀ ਸਰਕਾਰ ਨੇ ਢਾਈ ਕਰੋੜ ਰੁਪਏ ਦਾ ਰਿਲੀਫ ਦੇ ਦਿੱਤਾ । ਸਰਕਾਰ ਨੇ ਠੀਕ ਕੀਤਾ, ਇਹ ਰਿਲੀਫ ਦੇਣਾ ਹੀ ਚਾਹੀਦਾ ਸੀ ਲੇਕਿਨ ਮਜ਼ੇ ਦੀ ਗੱਲ ਇਹ ਹੈ ਕਿ ਜਿਹੜਾ ਕਾਜ਼ ਆਫ ਫਲੱਡ ਸੀ, ਉਸ ਨੂੰ ਦੂਰ ਕਰਨ ਵਾਸਤੇ 10 ਲੱਖ ਰੁਪਏ ਵੀ ਨਹੀਂ ਖਰਚ ਕੀਤੇ ਗਏ, 10% ਦਾ ਖਰਚਾ ਵੀ ਨਹੀਂ ਕੀਤਾ ਗਿਆ । ਜੋ ਪੁਲ ਟੁੱਟ ਗਏ ਸਨ, ਉਹ ਉਸੇ ਤਰ੍ਹਾਂ ਹੀ ਪਏ ਹਨ । ਫਿਰ ਵੀ ਅਨੁਪੂਰਕ ਮੰਗਾਂ ਵਧੀ ਹੀ ਜਾ ਰਹੀਆਂ ਹਨ । ਅੱਜ ਅਸੀਂ ਪਿੰਡਾਂ ਦੇ ਵਿਕਾਸ ਵਾਸਤੇ ਵੱਧ ਤੋਂ ਵੱਧ ਪੈਸਾ ਖਰਚ ਕਰ ਰਹੇ ਹਾਂ । "ਆਪਣਾ ਕੰਮ ਪੰਚਾਇਤ ਆਪ ਕਰੇ," ਇਹ ਸਾਡਾ ਅਤੇ ਦੇਸ਼ ਦਾ ਨਾਹਰਾ ਹੈ ਲੇਕਿਨ ਹਕੀਕਤ ਕੀ ਹੈ ! ਹਕੀਕਤ ਇਹ ਹੈ ਕਿ ਜੋ ਪੰਚਾਇਤ ਇਮਾਨਦਾਰ ਹੈ, ਉਸ ਨੂੰ ਪਿੱਛੇ ਸੁੱਟ ਦਿੱਤਾ ਜਾਂਦਾ ਹੈ ਅਤੇ ਜੋ ਪੰਚਾਇਤ ਚੋਰ ਹੈ, ਉਸ ਨੂੰ ਅੱਗੇ ਲਾ ਦਿੱਤਾ ਜਾਂਦਾ ਹੈ । ਅਸੀਂ ਇਹ ਨਹੀਂ ਕਹਿੰਦੇ ਕਿ ਪੰਚਾਇਤਾਂ ਨੂੰ ਪੈਸਾ ਨਾ ਦਿਉ, ਜ਼ਰੂਰ ਪੈਸਾ ਦਿਓ ਮਗਰ ਉਸ ਦੀ ਪੂਰੀ ਤਰ੍ਹਾਂ ਇਨਕੁਆਇਰੀ ਕਰਕੇ ਦਿਓ । ਪੰਚਾਇਤਾਂ ਵਿਚ ਬਜਟ ਬਣਦੇ ਹਨ । ਜੋ ਬਿਨ੍ਹਾਂ ਬਜਟ ਦੇ ਪੰਚਾਇਤਾਂ ਕੰਮ ਕਰਦੀਆਂ ਹਨ, ਉਨ੍ਹਾਂ ਨੂੰ ਪੈਸਾ ਨਾ ਦਿਓ । ਇਹ ਨਹੀਂ ਹੋਣਾ ਚਾਹੀਦਾ ਕਿ ਜਿਹੜੀ ਪੰਚਾਇਤ ਐਮ. ਐਲ. ਏ. ਦੀ ਚਹੇਤੀ ਹੈ, ਉਸ ਨੂੰ ਖੁਲ੍ਹੇ ਤੌਰ ਤੇ ਅਤੇ ਮਨ ਮਰਜ਼ੀ ਨਾਲ ਪੈਸਾ ਦੇ ਦਿਓ । ਇਨ੍ਹਾਂ ਮੰਗਾਂ ਨੂੰ ਹੋਰ ਘਟਾਇਆ ਜਾ ਸਕਦਾ ਹੈ । ਇਥੇ ਕਲ੍ਹ ਡਾਕਟਰ ਸਾਹਿਬ ਨੇ ਆਪਣੀ ਰੂਲਿੰਗ ਆਪ ਹੀ ਦੇ ਦਿੱਤੀ ਸੀ ਅਤੇ ਦਸ ਦਿੱਤਾ ਸੀ ਕਿ ਅੱਗੇ ਨੂੰ ਵੀ ਅਸੀਂ ਹੀ ਆਵਾਂਗੇ । ਅਸੀਂ ਰਾਮਾਇਣ ਪੜ੍ਹਦੇ ਹਾਂ । ਰਾਵਣ ਨੇ ਮਾੜਾ ਕੰਮ ਕੀਤਾ ਸੀ ਤਾਂ ਰਾਮ ਜੀ ਨੇ ਉਸ ਨੂੰ ਮਾਰ ਦਿੱਤਾ ਸੀ । ਇਸੇ ਤਰ੍ਹਾਂ ਅਸੀਂ ਤੁਹਾਨੂੰ ਵੀ ਕਹਿੰਦੇ ਹਾਂ ਕਿ ਤੁਸੀਂ ਚੰਗੇ ਕੰਮ ਕਰੀ ਜਾਓ ਅਤੇ ਵਾਰ ਵਾਰ ਆਈ ਜਾਓ, ਇਸ ਵਿਚ ਕਿਸੇ ਨੂੰ ਕੀ ਇਤਰਾਜ਼ ਹੈ ! ਪਰ ਜੇ ਮਾੜੇ ਕੰਮ ਕਰੋਗੇ ਤਾਂ.....

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਪੁਆਇੰਟ ਆਫ ਆਰਡਰ, ਸਰ । ਰਾਵਣ ਨੇ ਕੋਈ ਮਾੜਾ ਕੰਮ ਨਹੀਂ ਕੀਤਾ ਸੀ ।

**ਸ੍ਰੀ ਸਪੀਕਰ** ਪਹਿਲਾਂ ਆਪਸ ਵਿਚ ਫੈਸਲਾ ਕਰ ਲਓ ਕਿ ਉਸ ਨੇ ਮਾੜਾ ਕੰਮ ਕੀਤਾ ਸੀ ਜਾਂ ਚੰਗਾ ਕੀਤਾ ਸੀ। ਕਰੀਮਪੁਰੀ ਜੀ ਬੈਠ ਜਾਓ। ਇੰਟਰੱਪਟ ਨਾ ਕਰੋ। ਸਾਹਨੀ ਜੀ, ਤੁਸੀਂ ਹੁਣ ਵਾਈਂਡ ਅਪ ਕਰੋ।

**ਸ੍ਰੀ ਜਗਦੀਸ਼ ਸਾਹਨੀ:** ਹਾਲੇ ਮੈਨੂੰ ਬੋਲਦਿਆਂ ਕੇਵਲ 10 ਮਿੰਟ ਹੀ ਹੋਏ ਹਨ ਜੀ।

**ਸ੍ਰੀ ਸਪੀਕਰ** ਤੁਸੀਂ ਦੋ ਮਿੰਟਾਂ ਦੇ ਵਿੱਚ ਹੀ ਖਤਮ ਕਰੋ। ਤੁਸੀਂ 12 ਮਿੰਟ ਤਾਂ ਵੱਧ ਬੋਲ ਚੁੱਕੇ ਹੋ। ਹੁਣ 13 ਮਿੰਟ ਹੋ ਗਏ ਹਨ।

**ਸ੍ਰੀ ਜਗਦੀਸ਼ ਸਾਹਨੀ** ਚਲੋ ਠੀਕ ਹੈ ਜੀ, ਮੈਂ 11.40 ਤੇ ਖਤਮ ਕਰ ਦੇਵਾਂਗਾ ਜੀ।

**ਸ੍ਰੀ ਸਪੀਕਰ:** ਤੁਸੀਂ ਦੋ ਮਿੰਟਾਂ ਦੇ ਵਿੱਚ ਵਾਈਂਡ ਅਪ ਕਰੋ।

**ਸ੍ਰੀ ਜਗਦੀਸ਼ ਸਾਹਨੀ:** ਸਪੀਕਰ ਸਾਹਿਬ, ਇਹ ਜਿਹੜੀਆਂ ਜਿਪਸੀਆਂ ਹਨ ਇਹ ਪੁਲਿਸ ਲਾਈਨ ਦੇ ਵਿਚ ਐਮ. ਟੀ. ਓ. ਡਿਪਾਰਟਮੈਂਟ ਵਿਚ ਰਿਪੇਅਰ ਹੁੰਦੀਆਂ ਹਨ। ਪਰ ਇਸ ਵਿੱਚ ਬੇਸ਼ੁਮਾਰ ਹੇਰਾ ਫੇਰੀ ਹੁੰਦੀ ਹੈ, ਇਸ ਨੂੰ ਰੋਕਿਆ ਜਾ ਸਕਦਾ ਹੈ। ਮੈਂ ਆਪਣੇ ਬਟਾਲੇ ਦੀ ਮਿਸਾਲ ਦੇ ਸਕਦਾ ਹਾਂ। ਇਕ ਇਕ ਜਿਪਸੀ ਜਿਹੜੀ ਹੈ ਉਹ ਦੋ, ਸਵਾ ਦੋ ਲੱਖ ਰੁਪਏ ਦੀ ਆਉਂਦੀ ਹੈ ਔਰ ਇਕ ਸਾਲ ਦੇ ਵਿੱਚ ਹੀ ਉਸ ਤੇ 90 ਹਜ਼ਾਰ ਰੁਪਏ ਦੀ ਰਿਪੇਅਰ ਪਾਈ ਜਾਂਦੀ ਹੈ। ਇਕ ਜਿਪਸੀ ਜੋ ਕਿ ਬਿਲਕੁਲ ਨਵੀਂ ਹੈ, ਇਕ ਸਾਲ ਦੇ ਅੰਦਰ ਉਸ ਤੇ ਏਨੀ ਰਿਪੇਅਰ ਨਹੀਂ ਪੈ ਸਕਦੀ। ਜਿਸ ਵੇਲੇ ਅਸੀਂ ਉਨ੍ਹਾਂ ਨੂੰ ਦੱਸਿਆ ਕਿ ਏਨੀ ਰਿਪੇਅਰ ਪੈ ਨਹੀਂ ਸਕਦੀ ਤਾਂ ਉਨ੍ਹਾਂ ਨੇ ਕਿਹਾ ਕਿ ਜਿੰਨੇ ਵੀ ਸਪਲਾਇਰ ਹਨ ਉਹ ਸਾਰੇ ਹੀ ਚੁੱਕ ਲਿਆਓ। ਇਕ ਪਾਸੇ ਮੈਂ, ਸਪੀਕਰ ਸਾਹਿਬ, ਐਕਸਪੈਨੱਸਿਜ਼ ਦੱਸਾਂਗਾ ਅਤੇ ਦੂਸਰੇ ਪਾਸੇ ਲਾਅ ਐਂਡ ਆਰਡਰ ਬਾਰੇ ਵੀ ਦੱਸਾਂਗਾ ਕਿ ਪੁਲਿਸ ਦੁਆਰਾ ਇਸ ਨੂੰ ਕਿਸ ਤਰ੍ਹਾਂ ਮੇਨਟੇਨ ਕੀਤਾ ਜਾ ਰਿਹਾ ਹੈ। ਜਿਸ ਵੇਲੇ ਗੱਲ ਹੋ ਗਈ ਅਤੇ ਸਾਰਿਆਂ ਦੇ ਬਿੱਲ ਆ ਗਏ ਤਾਂ ਉਸ ਵੇਲੇ ਸਾਰੇ ਸਪਲਾਇਰ ਚੁਕ ਲਏ ਗਏ ਔਰ ਉਨ੍ਹਾਂ ਕੋਲੋਂ ਲਿਖਵਾ ਲਿਆ ਗਿਆ ਕਿ ਬਿੱਲਾਂ ਦੀ 60-60% ਕਟਿੰਗ ਕਰ ਲਈ ਹੈ। ਅਸੀਂ ਕਿਹਾ ਕਿ ਇਹ ਸਾਰੀ ਰਿਪੇਅਰ ਜੈਨੂਅਨ ਨਹੀਂ ਹੈ। ਅਫਸਰਾਂ ਦੀ ਇਸ ਵਿੱਚ ਮਿਲੀ ਭੁਗਤ ਹੈ। ਲਾਅ ਐਂਡ ਆਰਡਰ ਤੇ ਅਸੀਂ ਏਨਾ ਪੈਸਾ ਖਰਚਿਆ ਹੈ, ਅੱਤਵਾਦ ਨੂੰ ਰੋਕਣ ਲਈ। ਉਹ ਅੱਤਵਾਦ ਤਾਂ ਮੁੱਕ ਗਿਆ ਲੇਕਿਨ ਜਿਹੜਾ ਪੁਲਿਸ ਵਾਲੇ ਅੱਤਵਾਦ ਕਰਦੇ ਹਨ, ਇਨ੍ਹਾਂ ਨੂੰ ਕਿਵੇਂ ਮੁਕਾਵਾਂਗੇ, ਇਨ੍ਹਾਂ ਕੋਲ ਤਾਂ ਕਾਨੂੰਨੀ ਗਲਬਾਤ ਹੈ। ਇਹ ਪੁਲਿਸ ਵਾਲੇ ਅੱਤਵਾਦੀ ਬਣ ਗਏ ਹਨ। ਜੋ ਲੈਂਡ ਗਰੈਬਜ਼ ਹੋ ਰਹੀਆਂ ਹਨ, ਉਹ ਵੀ ਪੁਲਿਸ ਦੇ ਕਾਰਨ ਹੀ ਹੋ ਰਹੀਆਂ ਹਨ।

ਤੀਸਰੀ ਸਭ ਤੋਂ ਵੱਡੀ ਗੱਲ, ਸਪੀਕਰ ਸਾਹਿਬ, ਇਹ ਹੈ ਕਿ ਪੰਜਾਬ ਸਟੇਟ ਸਮਾਲ ਸਕੇਲ ਇੰਡਸਟਰੀਜ਼ ਐਂਡ ਐਕਸਪੋਰਟ ਕਾਰਪੋਰੇਸ਼ਨ ਜੋ ਹੈ, ਉਸ ਦਾ ਬੰਬਈ ਦੇ ਵਿੱਚ "ਫੁਲਕਾਰੀ" ਨਾਂ ਦਾ ਇਕ ਸ਼ੋਅ ਰੂਮ ਸੀ। ਅੱਜ ਦੇ ਜ਼ਮਾਨੇ ਵਿੱਚ ਸਾਰੀ ਦੁਨੀਆਂ ਜਾਣਦੀ ਹੈ ਕਿ ਕੋਈ ਵੀ ਬਿ ਕੁਝ ਲਏ ਕਬਜ਼ਾ ਨਹੀਂ ਛੱਡਦਾ। ਕੋਈ ਵੀ ਆਪਣਾ

ਪੋਜ਼ੀਸ਼ਨ ਨਹੀਂ ਛੱਡਦਾ, ਜਿੰਨੀ ਦੇਰ ਕਿ ਉਸ ਦੇ ਕੋਲੋਂ ਕੁਝ ਲਿਆ ਨਾ ਜਾਵੇ । ਲੇਕਿਨ ਉਸ ਸ਼ੋਅ ਰੂਮ ਦਾ ਪੁਜ਼ੀਸ਼ਨ ਛੱਡ ਦਿੱਤਾ ਗਿਆ । ਚੇਅਰਮੈਨ ਸਾਹਿਬ ਚਾਰ, ਸਾਢੇ ਚਾਰ ਕਰੋੜ ਰੁਪਿਆ ਲੈ ਕੇ ਖਾ ਗਏ । ਜੇ ਕੁਝ ਪੈਸਾ ਆਇਆ ਵੀ ਹੈ ਤਾਂ ਬਹੁਤ ਥੋੜ੍ਹਾ ਠੀਕ ਹੈ ਜੇਕਰ ਪੰਜਾਬ ਗੌਰਮਿੰਟ ਨੂੰ ਉਸ ਤੋਂ ਕੋਈ ਫਾਇਦਾ ਨਹੀਂ ਹੁੰਦਾ ਸੀ ਤਾਂ ਪੰਜਾਬ ਗੌਰਮਿੰਟ ਨੇ ਡੀਸਾਈਡ ਕਰ ਲਿਆ ਕਿ ਬੰਦ ਕਰ ਲਿਆ ਜਾਵੇ ਲੇਕਿਨ ਬੰਦ ਕਰਨ ਦੇ ਇਵਜ਼ ਵਿੱਚ ਜੋ ਪੈਸਾ ਆਉਂਦਾ, ਉਹ ਸਾਡੇ ਖਜ਼ਾਨੇ ਦੇ ਵਿੱਚ ਜਾਂਦਾ ਅਤੇ ਉਸ ਦੇ ਨਾਲ ਸਟੇਟ ਦੀ ਕੋਈ ਤਰੱਕੀ ਕੀਤੀ ਜਾਂਦੀ ਪ੍ਰੰਤੂ ਦੱਸਿਆ ਇਹ ਜਾਂਦਾ ਹੈ ਕਿ ਪੰਜਾਬ ਗੌਰਮਿੰਟ ਨੇ ਖਾਲੀ ਕੀਤਾ ਅਤੇ ਇਹ ਸਟੇਟ ਬੈਂਕ ਆਫ ਪਟਿਆਲਾ ਨੂੰ ਗਿਆ ਹੈ ਉਥੇ, ਪੈਸੇ ਦੀ ਬੇਈਮਾਨੀ ਕਿੱਥੇ ਹੋ ਸਕਦੀ ਹੈ ?

**ਸ੍ਰੀ ਸਪੀਕਰ** : ਤੁਸੀਂ ਬਾਈ ਨੇਮ ਐਸਪਰਸ਼ਨ ਕਰ ਰਹੇ ਹੋ ।

**ਸ੍ਰੀ ਜਗਦੀਸ਼ ਸਾਹਨੀ** : ਚੇਅਰਮੈਨ ਕਿਹਾ ਹੈ ਜੀ । Chairman cannot be 'By name.' Chairman can be anybody. ਮੈਂ ਕਾਰਪੋਰੇਸ਼ਨ ਦਾ ਨਾਂ ਲੈ ਕੇ ਕਿਹਾ ਹੈ । ਮੈਂ ਬੰਦੇ ਦਾ ਨਾਂ ਨਹੀਂ ਲਿਆ ਤਾਂ ਕਿ ਕੋਈ ਇਹ ਨਾ ਕਹਿ ਦੇਵੇ ਕਿ ਗਲਤ ਐਲੀਗੇਸ਼ਨ ਹੈ । ਮੈਂ ਸਮਝਦਾ ਹਾਂ ਕਿ ਜਿਹੜਾ ਹਾਊਸ ਦੇ ਵਿੱਚ ਬੰਦਾ ਨਹੀਂ ਹੈ, ਉਸ ਦਾ ਨਾਂ ਨਹੀਂ ਲਿਆ ਜਾਂਦਾ । ਮੇਰਾ ਕਹਿਣ ਦਾ ਮਤਲਬ ਹੈ ਕਿ ਜੋ ਪੈਸਾ, ਸਪੀਕਰ ਸਾਹਿਬ, ਇਨ੍ਹਾਂ ਨੇ ਲਿਆ ਹੈ, ਇਹ ਚਾਰ ਸਾਢੇ ਚਾਰ ਕਰੋੜ ਰੁਪਿਆ ਪੰਜਾਬ ਦੇ ਖਜ਼ਾਨੇ ਦੇ ਵਿੱਚ ਆਉਂਦਾ । ਇਸੇ ਤਰ੍ਹਾਂ ਸਪੀਕਰ ਸਾਹਿਬ.....

**ਸ੍ਰੀ ਜੈ ਕਿਸ਼ਨ ਸੈਣੀ** : ਪੁਆਇੰਟ ਆਫ ਆਰਡਰ ਸਪੀਕਰ ਸਾਹਿਬ । ਸਪੀਕਰ ਸਾਹਿਬ, ਜੋ ਸਾਹਨੀ ਸਾਹਿਬ ਕਹਿ ਰਹੇ ਹਨ, ਗਲਤ ਕਹਿ ਰਹੇ ਹਨ, ਗਲਤ ਬਿਆਨੀ ਕਰ ਰਹੇ ਹਨ । ਕਾਰਪੋਰੇਸ਼ਨ ਦਾ ਜੋ ਚੇਅਰਮੈਨ ਹੈ, ਉਸ ਤੋਂ ਪਹਿਲਾਂ ਹੀ ਉਹ ਸ਼ੋਅ ਰੂਮ ਸੇਲ ਹੋ ਗਿਆ ਸੀ ਔਰ ਗੌਰਮਿੰਟ ਦਾ ਆਈ. ਏ. ਐਸ. ਅਫਸਰ ਉਸ ਦਾ ਚੇਅਰਮੈਨ ਸੀ ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਸੈਣੀ ਸਾਹਿਬ ਨੇ ਜੋ ਕਿਹਾ ਹੈ, ਉਹ ਮੈਂ ਮੰਨਣ ਨੂੰ ਤਿਆਰ ਨਹੀਂ ਕਿਉਂਕਿ ਜਿਹੜਾ ਡਿਸੀਜ਼ਨ ਗੌਰਮਿੰਟ ਦਾ ਸੀ, ਉਹ ਭਾਵੇਂ ਇਸ ਚੇਅਰਮੈਨ ਦੇ ਆਉਣ ਤੋਂ ਪਹਿਲਾਂ ਦਾ ਸੀ ਮਗਰ ਉਸ ਦਾ ਪੋਜ਼ੀਸ਼ਨ ਇਸ ਚੇਅਰਮੈਨ ਨੇ ਹੀ ਦਿੱਤਾ । ਉਸ ਵੇਲੇ ਕੋਈ ਆਈ. ਏ. ਐਸ. ਅਫਸਰ ਚੇਅਰਮੈਨ ਨਹੀਂ ਸੀ । ਜੋ ਉਸ ਕਾਰਪੋਰੇਸ਼ਨ ਦਾ ਚੇਅਰਮੈਨ ਹੈ, ਉਹ ਮੇਰੇ ਕੋਲੋਂ ਹਾਰਿਆ ਹੋਇਆ ਕੈਂਡੀਡੇਟ ਹੈ । ਇਸ ਕਰਕੇ ਮੈਨੂੰ ਉਸ ਦੀ ਆਬੋ-ਹਵਾ ਦਾ ਪੂਰੀ ਤਰ੍ਹਾਂ ਪਤਾ ਹੈ, ਤੁਹਾਨੂੰ ਸ਼ਾਇਦ ਉਸ ਬਾਰੇ ਪਤਾ ਨਾ ਹੋਵੇ ।

**Mr. Speaker** : Please wind up.

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਜਿੰਨੇ ਵਿਕਾਸ ਦੇ ਕੰਮ ਹੋਏ ਹਨ, ਉਨ੍ਹਾਂ ਉਤੇ ਅਸੀਂ ਇਤਰਾਜ਼ ਨਹੀਂ ਕੀਤਾ । ਸਾਡੀ ਡੀਮਾਂਡ ਹੁੰਦੀ ਹੈ । ਬਟਾਲੇ ਦੇ ਹਸਪਤਾਲ

[ਸ੍ਰੀ ਜਗਦੀਸ਼ ਸਾਹਨੀ]

ਵਾਸਤੇ ਤਕਰੀਬਨ 11 ਕਿੱਲੇ ਦੇ ਕਰੀਬ ਜ਼ਮੀਨ ਐਕੁਆਇਰ ਹੋਈ ਨੂੰ ਅੱਜ 10-12 ਸਾਲ ਹੋ ਗਏ ਹਨ, ਹਸਪਤਾਲ ਦੀ ਬਿਲਡਿੰਗ ਵੀ ਬਣ ਚੁੱਕੀ ਹੈ ਪਰ ਡਾਕਟਰਾਂ ਦੀ ਸ਼ਿਫਟਿੰਗ ਹਾਲੇ ਤੱਕ ਨਹੀਂ ਹੋਈ । ਇਥੇ ਕੋਈ 100 ਬੈਡਿੱਡ ਹਾਸਪੀਟਲ ਦੀ ਪ੍ਰੋਵੀਜ਼ਨ ਹੈ । ਸਾਡੇ ਸਿਹਤ ਮੰਤਰੀ ਜੀ ਵੀ ਉਥੇ ਕਹਿ ਕੇ ਆਏ ਸਨ ਔਰ ਇਨ੍ਹਾਂ ਨੇ ਯਕੀਨ ਵੀ ਦਿਵਾਇਆ ਸੀ ਮਗਰ ਉਸ ਦੇ ਬਾਰੇ ਹਾਲੇ ਤੱਕ ਕੁਝ ਵੀ ਨਹੀਂ ਹੋਇਆ । ਇਹ ਹਸਪ-ਤਾਲ ਸਾਰੇ ਬਟਾਲੇ ਦੇ ਸਰਾਊਂਡਿੰਗ ਏਰੀਆਜ਼ ਵਾਸਤੇ ਹੈ ਸ੍ਰੀ ਹਰਿਗੋਬਿੰਦਪੁਰ, ਕਾਦੀਆਂ ਔਰ ਡੇਰਾ ਬਾਬਾ ਨਾਨਕ . . . . . . .ਜੇ ਬਟਾਲੇ ਦਾ ਇਹ ਹਾਲ ਹੈ ਤਾਂ ਅਸੀਂ ਸਮਝਦੇ ਹਾਂ ਕਿ . . . . .

**Mr. Speaker**: Please wind up now.

**ਰਾਜ ਮੰਤਰੀ ਟਰਾਂਸਪੋਰਟ**: ਸਪੀਕਰ ਸਾਹਿਬ, ਮੈਂ ਇਕ ਕਲੈਰੀਫਿਕੇਸ਼ਨ ਦੇਣੀ ਚਾਹੁੰਦਾ ਹਾਂ। ਸਾਹਨੀ ਸਾਹਿਬ ਨੇ ਟਰਾਂਸਪੋਰਟ ਦੇ ਬਾਰੇ ਵਿੱਚ ਬੋਲਦਿਆਂ ਕਿਹਾ ਹੈ ਕਿ ਕਝ ਅਧਿਕਾਰੀ ਇੱਲੀਗਲ ਤੌਰ ਤੇ ਡਿਊਟੀ ਤੇ ਲੱਗੇ ਹੋਏ ਹਨ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਸਰਕਾਰ ਦੇ ਮੁਲਾਜ਼ਮ ਹਨ, ਉਹ ਸਾਰੇ ਹੀ ਲੀਗਲ ਤੌਰ ਤੇ ਸਰਕਾਰ ਦੀ ਨੌਕਰੀ ਕਰਦੇ ਹਨ ਅਤੇ ਸਰਕਾਰ ਦੀ ਨੌਕਰੀ ਟਰਾਂਸਫਰ ਵਾਲੀ ਹੁੰਦੀ ਹੈ । ਸਰਕਾਰ ਜਦੋਂ ਮਰਜ਼ੀ ਚਾਹਵੇ, ਐਡਮਨਿਸਟਰੇਟਿਵ ਗਰਾਊਂਡ ਤੇ ਕਿਸੇ ਵੀ ਵਿਅਕਤੀ ਨੂੰ ਜਿਥੇ ਮਰਜ਼ੀ ਤਬਦੀਲ ਕਰ ਸਕਦੀ ਹੈ । ਇਹ ਜਿਹੜੇ ਲਫਜ਼ ਇੱਲੀਗਲ ਵਰਤੇ ਗਏ ਹਨ, ਇਹ ਐਕਸਪੰਜ ਹੋਣੇ ਚਾਹੀਦੇ ਹਨ ।

**ਸ੍ਰੀ ਜਗਦੀਸ਼ ਸਾਹਨੀ**: ਮੇਰੇ ਕਹਿਣ ਦਾ ਭਾਵ ਇਕ ਵਿਅਕਤੀ ਹੈ, he is posted as a driver, he is working as a driver. . .

**Shri Madan Mohan Mittal** : Sir, 'illegal' word is not unparliamentary. Shri Sawhney is prepared to give clarification as to why he has said so. He has got documents which can prove it. He has authentic record with him. 'Illegal' word is not unparliamentary. ਇਸ ਕਰਕੇ ਇਸ ਸ਼ਬਦ ਨੂੰ ਕਾਰਵਾਈ ਵਿਚੋਂ ਕੱਢਣ ਦੀ ਲੋੜ ਨਹੀਂ ਹੈ ।

**ਸ੍ਰੀ ਸਪੀਕਰ**: ਠੀਕ ਹੈ, ਇਹ ਸ਼ਬਦ ਅਨਪਾਰਲੀਮੈਂਟਰੀ ਨਹੀਂ ਹੈ । ਇਹ ਸਪੱਸ਼ਟੀ-ਕਰਨ ਉਹ ਮੈਨੂੰ ਵੀ ਦੇ ਸਕਦੇ ਹਨ । Or he must give to the minister concerned.

**ਪੰਡਿਤ ਸੋਮ ਦੱਤ ਸ਼ਰਮਾ** (ਬਰਨਾਲਾ): ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਡਿਮਾਂਡਜ਼ ਬਾਰੇ ਬੋਲਣ ਲਈ ਇਸ ਪਵਿੱਤਰ ਸਦਨ ਵਿੱਚ ਮੌਕਾ ਦਿੱਤਾ ਹੈ । ਮੇਰੇ ਤੋਂ ਪਹਿਲਾਂ ਮੇਰੇ ਬਹੁਤ ਸਾਰੇ ਮਿੱਤਰਾਂ, ਦੋਸਤਾਂ ਨੇ ਬੋਲਿਆ ਹੈ ਅਤੇ ਆਪੋ ਆਪਣੇ ਵਿਚਾਰਾਂ ਦੇ ਮੁਤਾਬਿਕ ਆਪਣੀ ਆਪਣੀ ਵਿਚਾਰਧਾਰਾ ਨੂੰ ਪੇਸ਼ ਕੀਤਾ ਹੈ–

ਸਪੀਕਰ ਸਾਹਿਬ, ਇਹ ਮੰਗਾਂ ਪਾਸ ਕਰਨੀਆਂ ਜ਼ਰੂਰੀ ਹਨ ਕਿਉਂਕਿ ਇਕ ਉਹ ਸਮਾਂ ਸੀ ਜਦੋਂ ਅਸੀਂ ਸ਼ਾਮੀਂ 5 ਵਜੇ ਤੋਂ ਬਾਅਦ ਬਾਹਰ ਨਹੀਂ ਸੀ ਨਿਕਲਦੇ। ਖੇਤਾਂ ਵਿੱਚ ਸਾਡੀ ਖੇਤੀ ਬਰਬਾਦ ਹੋ ਰਹੀ ਸੀ। ਕੋਈ ਵੀ ਸੱਜਣ ਇਹੋ ਜਿਹਾ ਨਹੀਂ ਸੀ ਜੋ ਕਿ ਉਜੜ ਰਹੀ ਖੇਤੀ ਨੂੰ ਰੋਕ ਸਕੇ ਲੇਕਿਨ ਫਿਰ ਸਮਾਂ ਆਇਆ ਜਦੋਂ ਖੇਤਾਂ ਦੇ ਮਾਲਕ ਨੂੰ ਲੋਕਾਂ ਨੇ ਚੁਣ ਕੇ ਇਸ ਸਦਨ ਵਿਚ ਭੇਜ ਦਿੱਤਾ ਔਰ ਇਸ ਸਦਨ ਵਿੱਚ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਬਣੀ। ਪਹਿਲਾਂ ਖੇਤੀ ਬਰਬਾਦ ਹੋ ਰਹੀ ਸੀ ਪਰ ਹੁਣ ਨਹੀਂ ਹੋ ਰਹੀ। ਮੈਂ ਕਹਿ ਸਕਦਾ ਹਾਂ, ਜਿਵੇਂ ਇਕ ਪੰਜਾਬੀ ਕਹਾਵਤ ਹੈ ਕਿ ਕਿਹੜੀ ਏਂ ਤੂੰ ਸਾਗ ਤੋੜਦੀ, ਹੱਥ ਸੋਚ ਕੇ ਗੰਦਲ ਨੂੰ ਪਾਵੀਂ। ਸਾਡੇ ਖੇਤਾਂ ਦੇ ਮਾਲਕ ਨੇ ਸਮੇਂ ਸਮੇਂ ਤੇ ਲੋਕਾਂ ਦੇ ਭਲੇ ਲਈ, ਸਮਾਜ ਦੇ ਭਲੇ ਲਈ ਕੰਮ ਕੀਤਾ। ਕਹਿੰਦੇ ਹਨ ਕਿ ਗਿਰਤੇ ਹੈਂ ਸ਼ਾਹ ਸਵਾਰ ਹੀ ਮੈਦਾਨੇ ਜੰਗ ਮੇਂ. ਵੋ. ਤਿਫਲ ਕਿਆ ਗਿਰੇਂਗੇ ਜੋ ਘੁਟਨੋਂ ਕੇ ਬਲ ਚਲੇਂ! ਜਿਹੜੇ ਚਲਦੇ ਹੀ ਗੋਡਿਆਂ ਦੇ ਭਾਰ ਹਨ ਜਾਂ ਰਿੜ੍ਹਦੇ ਹਨ. ਉਹ ਕਿਥੋਂ ਗਿਰਨਗੇ। ਠੀਕ ਹੈ ਗਲਤੀਆਂ ਹੋ ਜਾਂਦੀਆਂ ਹਨ। ਵੱਡਿਆਂ ਵੱਡਿਆਂ ਤੋਂ ਗਲਤੀਆਂ ਹੋ ਜਾਂਦੀਆਂ ਹਨ। ਸਾਡੇ ਪੀਰਾਂ ਪੈਗੰਬਰਾਂ ਤੋਂ ਵੀ ਹੋਈਆਂ ਹਨ। ਪਰ ਇਕ ਗੱਲ ਮੈਂ ਜ਼ਰੂਰ ਕਹਿੰਦਾ ਹਾਂ ਕਿ ਨੀਅਤ ਤਾਂ ਮਾੜੀ ਨਹੀਂ। ਅੱਜ ਹਰ ਫਰਦੋ-ਬਸ਼ਰ ਦੀ ਮੰਗ ਹੈ ਕਿ ਸਰਦਾਰ ਬੇਅੰਤ ਸਿੰਘ ਦਾ ਰਾਜ ਆਉਣ ਵਾਲੇ ਦਸ ਸਾਲ ਤਕ ਰਹਿਣਾ ਚਾਹੀਦਾ ਹੈ ਔਰ ਸਰਦਾਰ ਬੇਅੰਤ ਸਿੰਘ ਨੂੰ ਮੁੱਖ ਮੰਤਰੀ ਰਹਿਣਾ ਚਾਹੀਦਾ ਹੈ। (ਥੰਪਿੰਗ) ਕਿਉਂ ਰਹਿਣਾ ਚਾਹੀਦਾ ਹੈ?

**ਕੁਝ ਆਵਾਜ਼ਾਂ** : ਕਿਉਂਕਿ ਤੁਹਾਨੂੰ ਵਜ਼ੀਰੀ ਚਾਹੀਦੀ ਹੈ।

**ਪੰਡਿਤ ਸੋਮ ਦੱਤ ਸ਼ਰਮਾ** : ਪੰਡਿਤ ਸੋਮ ਦੱਤ ਦਾ ਵੰਨ ਪੁਆਇੰਟ ਪ੍ਰੋਗਰਾਮ ਹੈ। ਮੇਰੇ ਅਜ਼ੀਜ਼ ਬੱਚਿਓ, ਮੈਂ ਕਦੇ ਵਜ਼ੀਰੀ ਨੂੰ ਇੰਨੀ ਮਹੱਤਤਾ ਨਹੀਂ ਦਿੱਤੀ। 56 ਸਾਲ ਮੈਨੂੰ ਕਾਂਗਰਸ ਪਾਰਟੀ ਦੀ ਸੇਵਾ ਕਰਦੇ ਨੂੰ ਹੋ ਗਏ ਹਨ। ਮੈਨੂੰ ਵਜ਼ੀਰੀ ਦੀ ਲੋੜ ਨਹੀਂ। ਮੇਰਾ ਵੰਨ ਪੁਆਇੰਟ ਪ੍ਰੋਗਰਾਮ ਇਹ ਹੈ ਕਿ ਬਰਨਾਲੇ ਨੂੰ ਜ਼ਿਲ੍ਹਾ ਬਣਾ ਦਿਓ। ਮੈਂ ਵਜ਼ੀਰੀ ਤੋਂ ਕੀ ਲੈਣਾ ਹੈ! ਡਾਕਟਰ ਸਾਹਿਬ ਇੱਥੇ ਬੈਠੇ ਹਨ। ਵਿਰੋਧੀ ਧਿਰ ਦੇ ਮੈਂਬਰਾਂ ਨੇ ਚੰਗਾ ਯਾਦ ਕਰਵਾ ਦਿੱਤਾ ਹੈ। ਮੈਂ ਕੋਈ ਡਿਮਾਂਡ ਨਹੀਂ ਕੀਤੀ। ਮੈਂ ਆਪਣੇ ਅਜ਼ੀਜ਼ ਦੋਸਤਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਗੁਰਨਾਮ ਸਿੰਘ ਜੀ ਨੇ ਬੜੀ ਵਧੀਆ ਗੱਲ ਕਹੀ ਅਤੇ ਬੜੀ ਸੋਚ-ਸਮਝ ਕੇ ਪਹਿਲੀ ਵਾਰ ਵਧੀਆ ਗੱਲ ਕਹੀ ਕਿ ਕੌਮਪ੍ਰਸਤ ਲੋਕ ਹੀ ਦੇਸ਼ ਨੂੰ ਬਚਾ ਸਕਦੇ ਹਨ। ਇਸ ਲਈ ਉਨ੍ਹਾਂ ਨੇ ਠੀਕ ਕਿਹਾ ਕਿ ਇੱਕ ਫਿਰਕਾਪ੍ਰਸਤੀ ਦੂਜੀ ਫਿਰਕਾਪ੍ਰਸਤੀ ਦਾ ਸਹਾਰਾ ਲੈ ਕੇ ਕੌਮਪ੍ਰਸਤੀ ਨੂੰ ਮਾਰਨਾ ਚਾਹੁੰਦੀ ਹੈ। ਸਪੀਕਰ ਸਾਹਿਬ, ਬਹੁਤ ਵਧੀਆਂ ਗੱਲਾਂ ਸਰਦਾਰ ਗੁਰਨਾਮ ਸਿੰਘ ਨੇ ਕਹੀਆਂ ਜਿਸ ਦੀ ਤਾਈਦ ਰਾਏ ਸਾਹਿਬ ਨੇ ਵੀ ਕੀਤੀ। ਮੈਂ ਗਰਾਂਟਾਂ ਤੇ ਬੋਲਣ ਤੋਂ ਪਹਿਲਾਂ ਇਹ ਗੱਲ ਕਹਾਂਗਾ ਕਿ ਕੌਮਪ੍ਰਸਤ ਲੋਕਾਂ ਨੂੰ ਉਸੇ ਤਰ੍ਹਾਂ ਇਕੱਠੇ ਹੋ ਜਾਣਾ ਚਾਹੀਦਾ ਹੈ ਜਿਸ ਤਰ੍ਹਾਂ ਉਹ ਸੰਨ 1947 ਤੋਂ ਪਹਿਲਾਂ ਸਨ। ਉਸ ਸਮੇਂ ਪਰਜਾ ਮੰਡਲ, ਕਮਿਊਨਿਸਟ ਪਾਰਟੀ ਜਾਂ ਸੋਸ਼ਲਿਸਟ ਪਾਰਟੀ ਦੇ ਵਿਅਕਤੀ ਇੱਕ ਪਲੇਟ ਫਾਰਮ ਤੇ ਇਕੱਠੇ ਹੋਏ ਸਨ। 1972 ਵਿੱਚ ਕਮਿਊਨਿਸਟ

[ਪੰਡਿਤ ਸੋਮ ਦੱਤ ਸ਼ਰਮਾ]

ਪਾਰਟੀ ਨੇ ਸ੍ਰੀਮਤੀ ਇੰਦਰਾ ਗਾਂਧੀ ਦੀ ਸਰਕਾਰ ਦਾ ਸਾਥ ਦਿੱਤਾ ਸੀ ਔਰ ਫੈਸਲਾ ਕੀਤਾ ਸੀ ਕਿ ਇਨ੍ਹਾਂ ਨਾਲ ਮਿਲ ਕੇ ਚੱਲਾਂਗੇ । ਮੇਰੇ ਅਜ਼ੀਜ਼ ਦੋਸਤੋ, ਅੱਜ ਖਾੜਕੂਵਾਦ ਬੇਸ਼ੱਕ ਖਤਮ ਹੋ ਗਿਆ ਹੈ ਲੇਕਿਨ ਸਰਦਾਰ ਬੇਅੰਤ ਸਿੰਘ ਨੇ ਦਰੁਸਤ ਕਿਹਾ ਕਿ ਸਾਨੂੰ ਚੌਕਸ ਰਹਿਣਾ ਪਵੇਗਾ । ਚੌਕਸ ਖਾੜਕੂਵਾਦ ਤੋਂ ਰਹਿਣਾ ਪਵੇਗਾ ਅਤੇ ਚੌਕਸ ਉਨ੍ਹਾਂ ਤਾਕਤਾਂ ਤੋਂ ਵੀ ਰਹਿਣਾ ਪਵੇਗਾ ਜਿਹੜੀਆਂ ਪੰਜਾਬ ਦੇ ਵਾਤਾਵਰਨ ਨੂੰ ਖਰਾਬ ਕਰਨਾ ਚਾਹੁੰਦੀਆਂ ਹਨ, ਚਾਹੇ ਉਹ ਅਮਰੀਕਾ ਦੀ ਸੀ. ਆਈ. ਏ. ਹੈ, ਚਾਹੇ ਉਹ ਲੋਕ ਜਿਹੜੇ ਇੱਥੇ ਕਿਸੇ ਵਕਤ ਬੈਠੇ ਹੁੰਦੇ ਸਨ ਅਤੇ ਚਾਹੇ ਬਿਊਰੋਕਰੇਸੀ ਦੇ ਬੰਦੇ ਹਨ । ਸਾਨੂੰ ਇਨ੍ਹਾਂ ਤੋਂ ਬਚਣਾ ਪਵੇਗਾ । ਅੱਜ ਕੁਝ ਤਾਕਤਾਂ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਦੇ ਅਕਸ ਨੂੰ ਖਰਾਬ ਕਰਨਾ ਚਾਹੁੰਦੀਆਂ ਹਨ ਚਾਹੇ ਅਫਸਰ ਹਨ, ਚਾਹੇ ਸੀ. ਆਈ. ਏ. ਦੇ ਏਜੰਟ ਹਨ ਔਰ ਚਾਹੇ ਕੁਰੱਪਸ਼ਨ ਕਰਨ ਵਾਲੇ ਹਨ । ਮੈਂ ਬੇਨਤੀ ਕਰਦਾ ਹਾਂ ਕਿ ਲੋਕ ਆਯੁਕਤ ਬਿੱਲ ਪੇਸ਼ ਕੀਤਾ ਜਾ ਰਿਹਾ ਹੈ । ਮੈਂ ਬਜਟ ਵਾਲੇ ਦਿਨ ਇਸ ਬਾਰੇ ਬੋਲਾਂਗਾ ਕਿ ਜਿਹੜਾ ਇਹ ਬਿੱਲ ਲਿਆ ਰਹੇ ਹੋ, ਕੀ ਉਸ ਵਿੱਚ ਸਾਰੇ ਐਮ. ਐਲ. ਏ. ਜਾਂ ਵਜ਼ੀਰ ਹੀ ਆਉਣਗੇ ਜਾਂ ਉਹ ਲੋਕ ਵੀ ਆਉਣਗੇ ਜਿਨ੍ਹਾਂ ਨੂੰ ਸਰਦਾਰ ਬੇਅੰਤ ਸਿੰਘ ਨੇ ਰੋਟੀ ਦਿੱਤੀ, ਰੁਜ਼ਗਾਰ ਦਿੱਤਾ ? ਕੀ ਉਹ ਲੋਕ ਆਉਣਗੇ ? ਮੈਂ ਕਹਾਂਗਾ ਕਿ ਇਸ ਬਿੱਲ ਨੂੰ ਲਿਆਉਣ ਤੇ ਪਤਾ ਲੱਗੇਗਾ ਕਿ ਪਿਛਲੇ ਪੰਦਰਾਂ ਸਾਲਾਂ ਵਿਚ ਕਿਸ ਕਿਸ ਨੇ ਕੁਰੱਪਸ਼ਨ ਕੀਤੀ ।

ਮੈਂ ਬੇਨਤੀ ਕਰ ਰਿਹਾ ਸੀ ਕਿ ਅੱਜ ਸਦਨ ਵਿੱਚ ਇੱਥੇ ਖੇਤੀਬਾੜੀ ਦੀ ਗੱਲ ਚਲੀ ਹੈ । ਬਹੁਤ ਸਾਰੇ ਸੱਜਣਾਂ ਨੇ ਕਿਹਾ ਕਿ ਖੇਤੀਬਾੜੀ ਵਿੱਚ ਚੰਗੇ ਉਪਰਾਲੇ ਕੀਤੇ ਗਏ । ਇਹੀ ਕਾਰਨ ਹੈ ਕਿ ਖੇਤੀ ਪੈਦਾਵਾਰ ਪਹਿਲਾਂ ਨਾਲੋਂ ਹਜ਼ਾਰਾਂ ਟਨ ਵਧ ਪੈਦਾ ਹੋਈ । (ਬੰਪਿੰਗ) ਜਿਪਸਮ ਦੇ ਰੇਟ ਘਟਾਏ ਗਏ ਅਤੇ ਟਿਊਬਵੈੱਲ ਲਗਾਏ ਗਏ । ਮੈਨੂੰ ਚੰਗੀ ਤਰ੍ਹਾਂ ਯਾਦ ਹੈ ਜਦੋਂ ਮਰਹੂਮ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ ਹਰਨਾਮ ਸਿੰਘ ਚਮਕ ਅਤੇ ਨੌਨੇਵਾਲ ਦੀ ਚੋਣ ਵਿਚ ਕਿਹਾ ਸੀ ਕਿ ਜਿਹੜੀ ਕਣਕ ਖੇਤ ਵਿਚੋਂ ਸੱਤ ਮਣ ਨਿਕਲਦੀ ਹੈ, ਉਸ ਨੂੰ ਅਸੀਂ ਤੀਹ-ਪੈਂਤੀ ਮਣ ਤੇ ਲੈ ਕੇ ਆਵਾਂਗੇ । ਇਹ ਗੱਲ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ ਕਹੀ ਸੀ । ਫਿਰ ਐਗਰੀਕਲਚਰ ਯੂਨੀਵਰਸਿਟੀ ਬਣੀ । ਉਸ ਤੋਂ ਮਗਰੋਂ 32 ਤੋਂ 35 ਮਣ ਤੱਕ ਕਣਕ ਚਲੀ ਗਈ । ਲੇਕਿਨ ਅੱਜ 35 ਮਣ ਤੋਂ ਕਣਕ ਕਿੱਥੇ ਪਹੁੰਚ ਗਈ ਹੈ ! ਸਾਡੇ ਇਲਾਕੇ ਵਿੱਚ ਇਹ 52 ਮਣ ਤੋਂ 58 ਮਣ ਤੱਕ ਝੜੀ ਹੈ । ਇਹ ਅੱਜ ਤੱਕ ਕਦੇ ਨਹੀਂ ਹੋਇਆ । ਸਰਦਾਰ ਬੇਅੰਤ ਸਿੰਘ ਨੇ ਠੀਕ ਕਿਹਾ ਸੀ ਕਿ ਕਣਕ ਦਾ ਬੂਟਾ ਹੁੰਦਾ ਹੈ, ਦਰਖਤ ਨਹੀਂ ਹੁੰਦਾ । ਉਨ੍ਹਾਂ ਠੀਕ ਕਿਹਾ ਸੀ ਕਿ ਕਝ ਲੋਕਾਂ ਨੂੰ ਇੰਨਾ ਵੀ ਨਹੀਂ ਪਤਾ । ਜੇਕਰ ਉਹ ਜੱਟਾਂ ਦੇ ਪਿੰਡ ਗਏ ਹੋਣ, ਕਿਸਾਨਾਂ ਦੇ ਪਿੰਡ ਆਏ ਹੋਣ ਤਾਂ ਪਤਾ ਹੋਵੇ । ਧਰਮ ਦੇ ਨਾਂ ਉੱਤੇ ਲੁੱਟਣਾ ਧਰਮ ਦੇ ਨਾਂ ਤੇ ਗੱਲ ਕਰਨਾ, ਉਨ੍ਹਾਂ ਦਾ ਸ਼ੌਕ ਬਣ ਗਿਆ ਹੈ । ਉਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਆਰਥਿਕਤਾ ਦੀ ਵੀ ਗੱਲ ਕਰਨ, ਜਿਸ ਤਰ੍ਹਾਂ ਕਿ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਕੀਤੀ । ਪਸ਼ੂ-ਪਾਲਣ ਦੀ ਗੱਲ ਲਓ । ਸੀ. ਐਮ. ਸਾਹਿਬ ਨੇ ਇਥੇ ਕਿਹਾ ਸੀ ਤਾਂ, ਉਨ੍ਹਾਂ ਦੀ ਗੱਲ ਹਾਸੇ ਵਿੱਚ ਚਲੀ ਗਈ, ਤੁਪਕੇ-ਤੁਪਕੇ ਵਾਲੀ । ਉਹ ਤੁਪਕੇ-ਤੁਪਕੇ ਵਾਲੀ ਗੱਲ ਕਹਿ ਰਹੇ ਸੀ । ਤੁਪਕਾ-ਤੁਪਕਾ ਇਕੱਠਾ ਕਰਕੇ ਸਿੱਧੂ ਸਾਹਿਬ ਨੇ ਜਰਸੀ ਵਰਗੀਆਂ

ਚੰਗੀਆਂ ਨਸਲਾਂ ਪੈਦਾ ਕੀਤੀਆਂ ਅਤੇ ਦੁੱਧ ਵਧਾਇਆ । ਪਰ ਕਿਸਾਨੀ ਦੇ ਨਾਲ ਨਾਲ ਹੋਰ ਧੰਦੇ ਵੀ ਜ਼ਰੂਰੀ ਹਨ । ਇਹ ਗੱਲ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ 20-25 ਸਾਲ ਪਹਿਲਾਂ 1964 ਵਿੱਚ ਕਹੀ ਸੀ । ਉਨ੍ਹਾਂ ਨੇ ਕਿਹਾ ਸੀ ਕਿ ਤੁਹਾਡਾ ਗੁਜ਼ਾਰਾ ਨਹੀਂ ਹੋਣਾ, ਤੁਹਾਨੂੰ ਇੰਡਸਟਰੀ ਲਗਾਉਣੀ ਪਵੇਗੀ, ਤਹਾਨੂੰ ਖੇਤੀ ਦੇ ਨਾਲ ਹੋਰ ਧੰਦੇ ਕਰਨੇ ਪੈਣਗੇ । ਇਕ ਬੰਦਾ ਉਨ੍ਹਾਂ ਕੋਲ ਬੈਠਾ ਸੀ ਜਿਸ ਕੋਲ ਇੱਕ ਕਿੱਲਾ ਜ਼ਮੀਨ ਸੀ ਤਾਂ ਉਨ੍ਹਾਂ ਪੁੱਛਿਆ ਕਿ ਤੁਹਾਡਾ ਗੁਜ਼ਾਰਾ ਮੁਸ਼ਕਲ ਚਲਦਾ ਹੈ ਮੈਂ ਤਹਾਨੂੰ ਮੋਹਰਾ ਨਸਲ ਦੀ ਮੱਝ ਲੈ ਕੇ ਦੇਵਾਂਗਾ ਤੁਸੀਂ 14 ਕਿਲੋ ਦੁੱਧ ਵਿਚੋਂ 7 ਕਿੱਲੋ ਘਰ ਰੱਖਣਾ ਤੇ 7 ਕਿੱਲੋ ਸ਼ਹਿਰ ਵੇਚਣਾ । ਅੱਜ ਸਹੀ ਮਾਅਨਿਆਂ ਵਿੱਚ ਉਹ ਸੁਪਨਾ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਸਾਕਾਰ ਕੀਤਾ ਹੈ ਜਿਹੜਾ ਮਹਾਤਮਾ ਗਾਂਧੀ ਨੇ ਲਿਆ ਸੀ, ਪੰਡਤ ਜਵਾਹਰ ਲਾਲ ਨਹਿਰੂ ਨੇ ਲਿਆ ਸੀ ਸ੍ਰੀ ਰਾਜੀਵ ਗਾਂਧੀ ਨੇ ਲਿਆ ਸੀ ਸ੍ਰੀਮਤੀ ਇੰਦਰਾ ਗਾਂਧੀ ਨੇ ਲਿਆ ਸੀ ਅਤੇ ਸ੍ਰੀ ਲਾਲ ਬਹਾਦਰ ਸ਼ਾਸਤਰੀ ਨੇ ਲਿਆ ਸੀ । ਜਿਥੇ ਇਹ ਤਰੱਕੀ ਪਸ਼ੂ ਪਾਲਣ ਦੇ ਖੇਤਰ ਵਿੱਚ ਹੋਈ ਹੈ ਉਥੇ ਹੋਰ ਮਹਿਕਮਿਆਂ ਵਿਚ ਵੀ ਹੋਈ ਹੈ । ਹੋਰ ਤਾਂ ਹੋਰ, ਅੱਜ ਤੋਂ ਪਹਿਲਾਂ ਟਰਾਂਸਪੋਰਟ ਕਿੰਨੇ ਘਾਟੇ ਵਿੱਚ ਸੀ ! ਮੈਂ ਤਾਂ ਕਹਿਣਾ ਨਹੀਂ ਆਉਂਦਾ, ਕਹਿੰਦੇ ਹਨ ਟੁੱਟੀ ਲਾਰੀ ਲੇਕਿਨ ਜਦੋਂ ਇਹ ਮਹਿਕਮਾ ਚੌਧਰੀ ਦਰਸ਼ਨ ਸਿੰਘ ਦੇ ਸਪੁੱਤਰ ਕੇ. ਪੀ. ਨੂੰ ਆ ਗਿਆ ਤਾਂ ਅੱਜ ਇਹ ਗੱਲ ਕਹੀ ਜਾ ਸਕਦੀ ਹੈ ਕਿ ਟਰਾਂਸਪੋਰਟ ਨੇ ਕਿੰਨੀ ਤਰੱਕੀ ਕੀਤੀ ਹੈ । ਹੋਰ ਤਾਂ ਹੋਰ ਅਸੀਂ ਹੈਰਾਨ ਸੀ( **ਵਿਘਨ**). . ਅੱਜ ਬੱਸ ਸ਼ਾਮ ਦੇ 6 ਵਜੇ ਚੰਡੀਗੜ੍ਹ ਤੋਂ ਬਰਨਾਲੇ ਨੂੰ ਜਾਣ ਲੱਗ ਪਈ ਹੈ । ਅੱਗੇ ਕਿੱਥੇ ਗਈਆਂ ਸਨ ਰਾਤ ਨੂੰ ਬੱਸਾਂ ? ਮੈਨੂੰ ਯਾਦ ਹੈ ਕਿ ਪਹਿਲਾਂ ਕੋਈ ਪ੍ਰਾਹੁਣਾ ਰਾਤ ਨੂੰ 6 ਵਜੇ ਤੋਂ ਬਾਅਦ ਘਰ ਨਹੀਂ ਆਉਂਦਾ ਸੀ । ਇਮਾਨਦਾਰੀ ਨਾਲ ਦੱਸ ਦੇਵੋ ਕਿ ਕਦੇ ਕੋਈ 10 ਵਜੇ ਤੋਂ ਬਾਅਦ ਰਾਤ ਨੂੰ ਪ੍ਰਾਹੁਣਾ ਘਰ ਆਇਆ ? ਨਹੀਂ ਆਇਆ । ਇਹ ਸਰਦਾਰ ਬੇਅੰਤ ਸਿੰਘ ਰਾਹੀਂ ਹੋਇਆ ਕਿ ਹੁਣ ਪ੍ਰਾਹੁਣੇ ਰਾਤ ਨੂੰ ਘਰਾਂ ਵਿੱਚ ਆਉਣ ਲੱਗ ਪਏ ਹਨ । ਮੈਂ ਆਪਣੀ ਗੱਲ ਦੱਸਣ ਲੱਗਿਆ ਹਾਂ ਕਿ ਸਾਡੇ ਘਰ ਰਾਤ ਨੂੰ ਇੱਕ ਪ੍ਰਾਹੁਣਾ ਆਇਆ । ਉਦੋਂ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਬਣੀ ਨੂੰ ਹਾਲੇ 7-8 ਮਹੀਨੇ ਹੋਏ ਸਨ । ਉਸ ਨੇ ਆ ਕੇ ਹਾਕ ਮਾਰੀ, ਪੁੱਛਣ ਤੇ ਪਤਾ ਲੱਗਿਆ ਕਿ ਉਹ ਮੇਰੀ ਸਾਲੀ ਦਾ ਮੁੰਡਾ ਸੀ । ਮੇਰੀ ਘਰ ਵਾਲੀ ਨੇ ਉਸ ਨੂੰ ਫਟਾ-ਫਟ ਅੰਦਰ ਸੱਦਿਆ, ਕੜਾਹ ਬਣਾ ਕੇ ਖਵਾਇਆ ਅਤੇ ਕਹਿਣ ਲੱਗੀ ਕਿ ਇਹ ਸਰਦਾਰ ਬੇਅੰਤ ਸਿੰਘ ਦੀ ਮਿਹਰਬਾਨੀ ਹੈ ਕਿ ਰਾਤ ਨੂੰ ਮੇਰਾ ਬੱਚਾ ਮੇਰੇ ਘਰ ਆਇਆ ਹੈ । ਇਹ ਵੀ ਪਹਿਲਾਂ ਕਦੇ ਨਹੀਂ ਹੋਇਆ ਸੀ । (ਤੰਪਿੰਗ) . .

**ਸ੍ਰੀ ਸਪੀਕਰ** : ਕੜਾਹ ਸਾਰੇ ਪਿੰਡ ਵਿੱਚ ਵੰਡਣਾ ਚਾਹੀਦਾ ਸੀ । (ਹਾਸਾ)

**ਪੰਡਿਤ ਸੋਮ ਦੱਤ ਸ਼ਰਮਾ** : ਸਪੀਕਰ ਸਾਹਿਬ, ਮੈਂ ਇਧਰ ਹੀ ਆ ਰਿਹਾ ਹਾਂ । ਕਿਸੇ ਨੇ ਦਰੁਸਤ ਕਿਹਾ ਹੈ --

ਖੀਰ ਖਾਂਦੇ ਤੇ ਬ੍ਰਾਹਮਣ ਰਾਜੀ ਕੈਸ਼ਪ ਰਾਜੀ ਪੂਰੀ ਤੇ ।
ਕੂਕੇ ਸਿੱਖ ਕੜਕੇ ਤੇ ਰਾਜੀ, ਜੱਟ ਰਾਜੀ ਚੂਰੀ ਤੇ ।
ਕੁਝ ਜਾਤਾਂ ਦਲੀਏ ਤੇ ਰਾਜੀ ਬਾਣੀਆਂ ਰਾਜੀ ਪੂਰੀ ਤੇ ।

ਇਹ ਗੱਲਾਂ ਗਲਤ ਨਹੀਂ । ਮੇਰੀ ਲੋਕੋਕਤੀਆਂ ਦੀ ਕਿਤਾਬ ਛਪ ਰਹੀ ਹੈ, ਉਸ ਵਿੱਚ ਸਾਰਾ ਕੁਝ ਆ ਰਿਹਾ ਹੈ । ਜੋ ਸਰਦਾਰ ਬੇਅੰਤ ਸਿੰਘ ਨੇ ਲੋਕਾਂ ਦੀਆਂ ਮੰਗਾਂ ਮੰਗੀਆਂ ਹਨ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਵਿਰੋਧੀ ਧਿਰ ਦੇ ਵੀਰ ਉਨ੍ਹਾਂ ਦੇ ਖਿਲਾਫ ਨਹੀਂ ਹਨ । ਇਹ ਇਨ੍ਹਾਂ ਮੰਗਾਂ ਦੇ ਖਿਲਾਫ ਨਹੀਂ ਹਨ । ਇਹ ਕਹਿੰਦੇ ਹਨ ਕਿ ਮੰਗਾਂ ਬਿਲਕੁਲ ਸਹੀ ਹਨ ਔਰ ਪਾਸ ਹੋਣੀਆਂ ਚਾਹੀਦੀਆਂ ਹਨ ਲੇਕਿਨ ਜੇ ਛੇਤੀ ਦੇ ਕੇ ਮੰਗਾਂ ਪਾਸ ਕਰਵਾ ਦਿੱਤੀਆਂ ਤਾਂ ਲੋਕਾਂ ਨੂੰ ਕੀ ਕਹਿਣਗੇ ! ਇਸ ਕਰਕੇ ਮੰਗਾਂ ਦੀ ਵਿਰੋਧਤਾ ਕਰਨੀ ਵੀ ਜ਼ਰੂਰੀ ਹੈ । ਜਿਵੇਂ ਕਹਿੰਦੇ ਹਨ—

ਰੋਂਦੀ ਯਾਰਾਂ ਨੂੰ ਵੈਣ ਪਾਵੇ ਭਰਾਵਾਂ ਦੇ ।

ਮੰਗਾਂ ਤਾਂ ਇਹ ਵੀ ਕਹਿੰਦੇ ਹਨ ਪਾਸ ਹੋਣੀਆਂ ਚਾਹੀਦੀਆਂ ਹਨ ਪਰ ਇਹ ਤਾਂ ਕਹਿਣਾ ਹੀ ਹੈ ਕਿ ਇਧਰ ਇਹ ਹੋ ਗਿਆ, ਉਧਰ ਉਹ ਹੋ ਗਿਆ । ਸੋ ਮੈਂ ਬੇਨਤੀ ਕਰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਦੇ ਰਾਜ ਵਿੱਚ ਮਿਊਂਸਪੈਲਟੀ ਦੀਆਂ ਚੋਣਾਂ ਹੋਈਆਂ, ਬਲਾਕ ਸੰਮਤੀਆਂ ਦੀਆਂ ਚੋਣਾਂ ਹੋਈਆਂ, ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ ਹੋਈਆਂ ਔਰ ਨਗਰ ਪੰਚਾਇਤਾਂ ਦੀਆਂ ਚੋਣਾਂ ਹੋਈਆਂ । ਇਹ ਸਰਕਾਰ ਦਾ ਫਰਜ਼ ਬਣਦਾ ਹੈ ਪਰ ਕਿਹੜੀ ਸਰਕਾਰ ਦਾ ? ਉਸ ਸਰਕਾਰ ਦਾ ਜਿਹੜੀ ਸਰਕਾਰ ਲੋਕਾਂ ਦੀ ਸਰਕਾਰ ਹੋਵੇ, ਜਿਹੜੀ ਸੈਕੂਲਰ ਹੋਵੇ । ਠੀਕ ਕਿਹਾ ਹੈ ਕਾਮਰੇਡ ਗੁਰਨਾਮ ਸਿੰਘ ਨੇ ਕਿ ਅੱਜ ਸਮਾਂ ਆ ਗਿਆ ਹੈ ਕਿ ਜਿਹੜੀਆਂ ਤਾਕਤਾਂ ਦੇਸ਼ ਨੂੰ ਤੋੜਨਾ ਚਾਹੁੰਦੀਆਂ ਹਨ, ਦੇਸ਼ ਦੀ ਏਕਤਾ ਭੰਗ ਕਰਨੀਆਂ ਚਾਹੁੰਦੀਆਂ ਹਨ, ਉਨ੍ਹਾਂ ਤਾਕਤਾਂ ਨੂੰ ਭਜਾਉਣਾ ਪਵੇਗਾ, ਉਨ੍ਹਾਂ ਤਾਕਤਾਂ ਦਾ ਡਟ ਕੇ ਮੁਕਾਬਲਾ ਕਰਨਾ ਪਵੇਗਾ । ਕੋਈ ਸਮਾਂ ਸੀ ਜਦੋਂ ਮੈਂ ਅਕਾਲੀਆਂ ਦੀ ਬੜੀ ਤਾਰੀਫ ਕਰਦਾ ਸੀ । ਮੈਂ ਬਬਰ ਅਕਾਲੀਆਂ ਦੀ ਬੜੀ ਤਾਰੀਫ ਕਰਦਾ ਸੀ ਜਿਨ੍ਹਾਂ ਨੇ 1914 ਵਿੱਚ ਆਪਣਾ ਬੜਾ ਅਹਿਮ ਰੋਲ ਅਦਾ ਕੀਤਾ ਪਰ ਅੱਜ ਦੇ ਅਕਾਲੀ ਫਾਈਵ ਸਟਾਰ ਹੋਟਲ ਵਾਲੇ ਹੋ ਗਏ ਹਨ, ਥਰੀ ਸਟਾਰ ਹੋਟਲ ਵਾਲੇ ਹੋ ਗਏ ਹਨ । ਮੈਂ ਜ਼ੀਰਾ ਸਾਹਿਬ ਵਰਗੇ ਅਕਾਲੀਆਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਭਲੇਮਾਣਸਾ ! ਡੇਢ ਕਿੱਲਾ ਸਾਰੀ ਤੇਰੀ ਜ਼ਮੀਨ ਨਹੀਂ, ਤੂੰ ਅਕਾਲੀਆਂ ਦੀ ਕੀ ਗੱਲ ਕਰਨੀ ਹੈ !

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** (ਬੈਠੇ,ਬੈਠੇ) : ਪੰਡਿਤ ਜੀ ਤੁਹਾਨੂੰ ਭੁਲੇਖਾ ਹੈ, ਮੈਂ ਇੰਡਸਟਰੀਅਲਿਸਟ ਹਾਂ !

**ਪੰਡਿਤ ਸੋਮ ਦੱਤ ਸ਼ਰਮਾ** : ਸੋ, ਸਪੀਕਰ ਸਾਹਿਬ, ਮੈਂ 2-3 ਗੱਲਾਂ ਕਰਕੇ ਹੀ ਬੈਠ ਜਾਵਾਂਗਾ । (ਇਕ ਆਵਾਜ਼ : ਕੁਰੱਪਸ਼ਨ ਦੇ ਬਾਰੇ ਵੀ ਗੱਲ ਕਰ ਲਉ) ਕੁਰੱਪਸ਼ਨ ਦੇ ਬਾਰੇ ਅਸੀਂ ਕਾਨੂੰਨ ਬਣਾ ਦਿੱਤਾ ਹੈ । ਹੁਣ ਦੂਲੋ ਸਾਹਿਬ ਇਸ ਵੇਲੇ ਹਾਊਸ ਵਿੱਚ ਬੈਠੇ ਨਹੀਂ, ਉਨ੍ਹਾਂ ਨੇ ਇਕ ਜਲਸੇ ਵਿੱਚ ਕਿਹਾ ਸੀ ਕਿ ਕੁਰੱਪਸ਼ਨ ਅਸੀਂ ਜੜ੍ਹੋਂ ਪੁੱਟ ਦੇਵਾਂਗੇ । ਤੁਸੀਂ ਕਰੱਪਸ਼ਨ ਦੀ ਗੱਲ ਬੜੀ ਕਰਦੇ ਹੋ । ਕੁਰੱਪਸ਼ਨ ਦੇ ਹੱਕ ਵਿੱਚ ਕੋਈ ਨਹੀਂ ਹੈ ਪਰ ਕਈ ਵਾਰੀ ਪਾਣੀ ਉਪਰ ਦੀ ਲੰਘ ਜਾਂਦਾ ਹੈ (ਥੰਪਿੰਗ) ਅਗਰ ਪਾਣੀ ਉਪਰ ਦੀ ਲੰਘ ਜਾਵੇ ਤਾਂ ਇਸ ਦੇ ਵਿੱਚ ਕਸੂਰ ਸਾਡਾ ਨਹੀਂ ਹੈ, ਕਸੂਰ ਹੈ ਉਨ੍ਹਾਂ ਲੋਕਾਂ ਦਾ ਜੋ

ਨਹੀਂ ਚਾਹੁੰਦੇ ਕਿ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਇਥੇ ਚਲੇ ਜੋ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੂੰ ਟਾਲਰੇਟ ਨਹੀਂ ਕਰਦੇ ਅਤੇ ਜੋ ਮਲਕ ਹਿੰਦੁਸਤਾਨ ਨੂੰ ਉਂਦਾ ਦਾ ਦੇਖ ਨਹੀਂ ਸਕਦੇ। ਤੁਹਾਨੂੰ ਯਾਦ ਹੋਵੇਗਾ ਇਕ ਵਾਰੀ ਸ੍ਰੀਮਤੀ ਇੰਦਰਾ ਗਾਂਧੀ ਜੀ ਨੇ ਕਿਹਾ ਸੀ ਕਿ ੳ ਸਾਇੰਸਦਾਨੋ, ਸੂਰਜ ਦੀ ਰੋਸ਼ਨੀ ਤੋਂ ਕੰਮ ਲਓ ਪਰ ਉਹ ਮੁਲਕ ਨਹੀਂ ਸੀ ਚਾਹੁੰਦੇ ਕਿ ਸੂਰਜ ਦੀ ਰੋਸ਼ਨੀ ਤੋਂ ਹਿੰਦੁਸਤਾਨ ਕੰਮ ਲਵੇ ਕਿਉਂਕਿ 50 ਫੀ ਸਦੀ ਰੋਸ਼ਨੀ ਤਾਂ ਸੂਰਜ ਦੀ ਇਥੇ ਹੁੰਦੀ ਹੈ ਔਰ ਜੇ ਇਹ ਸੂਰਜ ਦੀ ਰੋਸ਼ਨੀ ਤੋਂ ਕੰਮ ਲੈਣ ਲੱਗ ਪਏ ਤਾਂ ਫਿਰ ਤਾਂ ਇਹ ਬਹੁਤ ਅੱਗੇ ਨਿਕਲ ਜਾਣਗੇ ਅਤੇ ਸਾਡੀ ਗੱਲ ਨਹੀਂ ਮੰਨਣਗੇ। ਉਨ੍ਹਾਂ ਨੇ ਕਿਹਾ ਸੀ ਕਿ ਅਸੀਂ 1985 ਵਿੱਚ ਤੇਲ ਨਹੀਂ ਵਰਤਣਾ ਪਰ ਉਹ ਤਾਕਤਾਂ ਇਹ ਜਰ ਨਾ ਸਕੀਆਂ। ਕਮਿਊਨਿਸਟ ਪਾਰਟੀ ਸਾਡੀ ਮੱਦਦ ਕਰਦੀ ਸੀ ਪਰ ਉਹ ਇਸ ਤਰ੍ਹਾਂ ਨਹੀਂ ਸੀ ਚਾਹੁੰਦੇ ਜਿਸ ਕਰਕੇ ਉਨ੍ਹਾਂ ਨੇ ਇਸ ਕਿਸਮ ਦੇ ਹਾਲਾਤ ਖੜ੍ਹੇ ਕਰ ਦਿੱਤੇ.... (ਵਿਘਨ)

**Mr. Speaker** : Next speaker will be Sardar Inderjit Singh.

**ਪੰਡਿਤ ਸੋਮ ਦੱਤ ਸ਼ਰਮਾ** : ਮੈਂ ਇਸ ਕਰਕੇ ਇਹ ਗੱਲ ਕਰ ਰਿਹਾ ਸੀ ਕਿ ਉਹ ਤਾਕਤਾਂ ਇਹ ਨਹੀਂ ਸੀ ਚਾਹੁੰਦੀਆਂ। ਅੱਜ ਉਹੀ ਤਾਕਤਾਂ ਇਸ ਸਰਕਾਰ ਨੂੰ ਨਹੀਂ ਚਾਹੁੰਦੀਆਂ। ਮੈਂ ਪਹਿਲਾਂ ਵੀ ਕਿਹਾ ਸੀ ਕਿ ਸਰਦਾਰ ਬੇਅੰਤ ਸਿੰਘ ਦਾ ਕੱਦ ਇਤਨਾ ਉੱਚਾ ਹੋ ਗਿਆ ਹੈ ਕਿ ਉਨ੍ਹਾਂ ਦੀ ਸਰਕਾਰ ਨੂੰ ਕੋਈ ਬਰਦਾਸ਼ਤ ਨਹੀਂ ਕਰਦਾ। ਉਹ ਤਾਕਤਾਂ ਨਹੀਂ ਚਾਹੁੰਦੀਆਂ ਕਿ ਇਹ ਸਰਕਾਰ ਇਥੇ ਰਹੇ, ਉਹ ਨਹੀਂ ਚਾਹੁੰਦੀਆਂ ਕਿ ਗਵਰਨਰ ਦਾ ਭਾਸ਼ਣ ਚੰਗੇ ਤੋਂ ਚੰਗਾ ਇਥੇ ਹੋਵੇ, ਇਥੇ ਚੰਗੇ ਤਰੱਕੀ ਦੇ ਕੰਮ ਹੋਣ। ਹੋਰ ਤਾਂ ਹੋਰ, ਮਾਸਟਰ ਗੁਰਬੰਤਾ ਸਿੰਘ ਦਾ ਲੜਕਾ ਹਾਊਸ ਵਿੱਚੋਂ ਚਲਾ ਗਿਆ ਹੈ, ਇਸ ਵੇਲੇ ਬੈਠਾ ਨਹੀਂ ਹੈ, ਉਨ੍ਹਾਂ ਨੇ ਸਾਡੇ ਗਰੀਬ ਲੋਕਾਂ ਵਾਸਤੇ. ਸ਼ਡਿਊਲਡ ਕਾਸਟਸ ਲੋਕਾਂ ਵਾਸਤੇ ਕਿਤਨੇ ਹੀ ਮਕਾਨ ਬਣਾ ਦਿੱਤੇ, ਕਿਤਨੀਆਂ ਹੀ ਧਰਮਸ਼ਾਲਾਵਾਂ ਬਣਾ ਦਿੱਤੀਆਂ। ਇਸ ਸਰਕਾਰ ਦੀ ਬੜੀ ਮਿਹਰਬਾਨੀ ਹੈ ਕਿ ਇਸ ਨੇ ਪੰਜਾਬ ਵਿਚ ਬੜੀਆਂ ਸੁਹਣੀਆਂ ਸੜਕਾਂ ਵੀ ਬਣਾ ਕੇ ਦਿੱਤੀਆਂ ਹਨ। ਇਹ ਅੱਜ ਸੜਕਾਂ ਦੀ ਗੱਲ ਕਰਦੇ ਹਨ। ਇਨ੍ਹਾਂ ਨੂੰ ਸੜਕਾਂ ਦਾ ਪਤਾ ਹੀ ਨਹੀਂ, ਹਰ ਪਿੰਡ ਵਿਚ ਸੜਕਾਂ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਬਣਾ ਦਿੱਤੀਆਂ ਹਨ। ਪਰ ਇਨ੍ਹਾਂ ਸੜਕਾਂ ਦਾ ਉਨ੍ਹਾਂ ਨੂੰ ਹੀ ਪਤਾ ਹੋ ਸਕਦਾ ਹੈ ਜਿਹੜੇ ਸੜਕਾਂ ਤੇ ਚਲਦੇ ਹੋਣ, ਜਿਨ੍ਹਾਂ ਨੇ ਸੜਕਾਂ ਵੇਖੀਆਂ ਹੀ ਨਹੀਂ ਉਨ੍ਹਾਂ ਨੂੰ ਕੀ ਪਤਾ ਹੈ ਕਿ ਅੱਜ ਸਰਦਾਰ ਬੇਅੰਤ ਸਿੰਘ ਜੀ ਨੇ ਕਿੰਨੀਆਂ ਚੰਗੀਆਂ ਸੜਕਾਂ ਦਾ ਜਾਲ ਪੰਜਾਬ ਵਿਚ ਵਿਛਾ ਦਿੱਤਾ ਹੈ। ਹਾਂ ਇਹ ਕਹਿ ਸਕਦੇ ਹਨ ਕਿ ਅੱਗੇ ਤੋਂ ਹੋਰ ਵੀ ਵਧੀਆ ਸੜਕਾਂ ਬਣਾਈਆਂ ਜਾਣ। ਇਹ ਡਾਕਟਰ ਸਾਹਿਬ ਨੂੰ ਬੇਨਤੀ ਕਰਨ ਤਾਂ ਫਿਰ ਤਾਂ ਗੱਲ ਬਣ ਸਕਦੀ ਹੈ। ਫਿਰ ਅਸੀਂ ਵੀ ਕਹਾਂਗੇ ਕਿ ਅੱਗੇ ਵਾਸਤੇ ਇਨ੍ਹਾਂ ਵਾਸਤੇ ਰਬੜ ਦੀਆਂ ਸੜਕਾਂ ਬਣਾ ਦਿਓ (ਵਿਘਨ). ਹੁਣ ਇਹ ਕਹਿੰਦੇ ਹਨ ਕਿ ਰਬੜ ਦੀਆਂ ਸੜਕਾਂ ਤੇ ਅਸੀਂ ਫਿਸਲ ਜਾਵਾਂਗੇ, ਡਿਗ ਜਾਵਾਂਗੇ। ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਫਿਰ ਦਸੋ, ਤੁਸੀਂ ਕਿਸ ਤਰ੍ਹਾਂ ਦੀਆਂ ਸੜਕਾਂ ਚਾਹੁੰਦੇ ਹੋ। ਇਸ ਵਾਸਤੇ ਤਾਂ ਤੁਹਾਨੂੰ ਸਰਦਾਰ ਬੇਅੰਤ ਸਿੰਘ ਦਾ ਧੰਨਵਾਦ ਕਰਨਾ ਚਾਹੀਦਾ ਹੈ। (ਵਿਘਨ)

[ਪੰਡਿਤ ਸੋਮ ਦੱਤ ਸ਼ਰਮਾ]

ਸਪੀਕਰ ਸਾਹਿਬ, ਆਖਰੀ ਦੋ ਗੱਲਾਂ ਕਹਿਕੇ ਮੈਂ ਬੈਠ ਜਾਵਾਂਗਾ। ਮੈਂ ਇਸ ਗੱਲ ਨਾਲ ਸਹਿਮਤ ਹਾਂ ਜਿਹੜੀ ਧੀਰੋਵਾਲ ਸਾਹਿਬ ਨੇ ਕਹੀ ਹੈ ਕਿ ਮੌਕਾਪ੍ਰਸਤ ਲੋਕਾਂ ਨੂੰ ਇਕੱਠੇ ਹੋਣਾ ਚਾਹੀਦਾ ਹੈ, ਪੰਜਾਬ ਦੇ ਭਲੇ ਲਈ ਇਕੱਠੇ ਹੋਣਾ ਚਾਹੀਦਾ ਹੈ। ਜਦੋਂ ਸਰਦਾਰ ਬੇਅੰਤ ਸਿੰਘ ਪੰਜਾਬ ਦੇ ਮੁੱਖ ਮੰਤਰੀ ਬਣੇ ਸਨ ਤਾਂ ਮੈਂ ਉਸ ਵੇਲੇ ਵੀ ਇਨ੍ਹਾਂ ਨੂੰ ਇਹ ਗੱਲ ਕਹੀ ਸੀ ਕਿ ਹੁਣ ਤੁਹਾਡੇ ਤੇ ਬਹੁਤ ਵਡੇ ਅਟੈਕ ਹੋਣੇ ਹਨ, ਤਕੜੇ ਹੋ ਕੇ ਰਹਿਣਾ ਹੈ ਔਰ ਚਿੰਤਾ ਨਹੀਂ ਕਰਨੀ। ਅੱਜ ਮੈਨੂੰ ਖੁਸ਼ੀ ਹੈ ਕਿ ਉਹ ਤਕੜੇ ਹੋ ਕੇ ਰਹਿ ਰਹੇ ਹਨ, ਉਨ੍ਹਾਂ ਨੇ ਕੋਈ ਪਰਵਾਹ ਨਹੀਂ ਕੀਤੀ ਔਰ ਫਿਰਕਾਪ੍ਰਸਤ ਲੋਕਾਂ ਨੂੰ ਮੂੰਹ ਤੋੜ ਜਵਾਬ ਦੇ ਕੇ ਉਹ ਪੰਜਾਬ ਨੂੰ ਡਿਵੈਲਪਮੈਂਟ ਵਾਲੇ ਪਾਸੇ ਲੈ ਗਏ ਹਨ। ਇਸ ਦੇ ਨਾਲ ਹੀ ਮੈਂ ਇਨ੍ਹਾਂ ਸਾਥੀਆਂ ਨੂੰ ਇਹ ਗੱਲ ਵੀ ਦਸ ਦੇਣਾ ਚਾਹੁੰਦਾ ਹਾਂ ਅਤੇ ਇਹ ਨੋਟ ਕਰ ਲੈਣ ਕਿ ਜੋ ਅੱਜ ਡਾਕਟਰ ਸਾਹਿਬ ਦੇ ਮੂੰਹੋਂ ਨਿਕਲ ਗਿਆ ਹੈ ਕਿ ਅਗਲੇ 10 ਸਾਲਾਂ ਵਿਚ ਵੀ ਉਨ੍ਹਾਂ ਨੇ ਹੀ ਰਾਜ ਕਰਨਾ ਹੈ, ਇਹ ਇਕ ਹਕੀਕਤ ਹੈ। ਮੈਂ ਵੀ ਕਹਿੰਦਾ ਹਾਂ ਇਹ ਨੋਟ ਕਰ ਲੈਣ ਕਿ ਅਗਲੇ ਦੋ ਸਾਲਾਂ ਬਾਅਦ ਜਿਹੜੀਆਂ ਵੋਟਾਂ ਪੈਣੀਆਂ ਹਨ ਉਸ ਵਿਚ ਵੀ 95% ਬੰਦੇ ਇਨ੍ਹਾਂ ਵਿਚੋਂ ਹੀ ਹੋਣਗੇ (ਹਾਸਾ)। ਇਹ ਨੋਟ ਕਰ ਲੈਣ। ਇਥੇ ਕਾਂਗਰਸ ਦਾ ਰਾਜ ਆਏਗਾ। ਕਈ ਵਾਰ ਮੂੰਹੋਂ ਜਿਹੜੀ ਗੱਲ ਨਿਕਲਦੀ ਹੈ ਉਹ ਸੱਚੀ ਹੋ ਜਾਂਦੀ ਹੈ। ਮੈਂ ਦਸਦਾ ਹਾਂ ਕਿ ਇਕ ਵਾਰ ਇਕ ਜਲਸੇ ਵਿਚ ਮੇਰੇ ਮੂੰਹੋਂ ਨਿਕਲ ਗਿਆ ਕਿ ਮੈਂ 150 ਸਾਲ ਜਿਉਣਾ ਹੈ ਔਰ ਤੁਹਾਡੀ ਸੇਵਾ ਕਰਨੀ ਹੈ। (ਵਿਘਨ) (ਹਾਸਾ)

*12.02 ਬਾਅਦ ਦੁਪਹਿਰ

*(ਇਸ ਵੇਲੇ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

ਮੈਂ ਉਸ ਜਲਸੇ ਵਿਚ ਕਿਹਾ ਕਿ ਮੈਂ ਤੁਹਾਡੀ 20 ਸਾਲ ਸੇਵਾ ਹੋਰ ਕਰਨੀ ਹੈ ਔਰ ਫਿਰ ਆਖਰੀ 15-20 ਸਾਲ ਮੈਂ ਪ੍ਰਮਾਤਮਾ ਦਾ ਭਜਨ ਕਰਨਾ ਹੈ ਜਿਹੜਾ ਕਿ ਬ੍ਰਾਹਮਣ ਦਾ ਕਰਮ ਹੈ। ਇਸ ਤੋਂ ਅਗਲੀ ਗੱਲ ਮੈਂ ਇਹ ਕਹਿ ਦਿੱਤੀ ਕਿ ਤੁਸੀਂ ਜਿਹੜੇ ਇਥੇ ਇਸ ਜਲਸੇ ਵਿਚ 15-20 ਹਜ਼ਾਰ ਬੰਦੇ ਬੈਠੇ ਹੋ, ਮੈਂ ਦੁਆ ਕਰਦਾ ਹਾਂ ਕਿ ਤੁਸੀਂ ਇਹ ਮੇਰੀ ਉਮਰ ਵੇਖੋ। ਇਹ ਸੁਣ ਕੇ ਉਨ੍ਹਾਂ ਜੈਕਾਰਾ ਬੁਲਾ ਦਿੱਤਾ। ਇਥੇ ਠੀਕ ਨਹੀਂ ਲਗਦਾ ਨਹੀਂ ਤਾਂ ਮੈਂ ਉਹ ਜੈਕਾਰਾ ਬੁਲਾ ਦੇਣਾ ਸੀ (ਵਿਘਨ) ਤੁਸੀਂ ਵੀ ਨਾ ਘਬਰਾਓ, ਤੁਹਾਡੇ ਵਿਚੋਂ ਵੀ 5-10% ਬੰਦੇ ਇਥੇ ਇਸ ਹਾਊਸ ਵਿਚ ਆਉਣਗੇ ਪਰ 95% ਬੰਦੇ ਇਨ੍ਹਾਂ ਸਰਕਾਰੀ ਬੈਂਚਾਂ ਵਿਚੋਂ ਹੀ ਆਉਂਦੇ ਹਨ। (ਹਾਸਾ) ਡਿਪਟੀ ਸਪੀਕਰ ਸਾਹਿਬ, ਇਹ ਹਸਦੇ ਹਨ, ਮੈਂ ਮਤੀ ਦਾਸ ਦੀ ਸੰਤਾਨ ਹਾਂ ਜਿਨ੍ਹਾਂ ਨੇ ਆਪਣੀਆਂ ਕੁਰਬਾਨੀਆਂ ਕੀਤੀਆਂ ਔਰ ਸ਼ਹੀਦ ਹੋਏ। ਬ੍ਰਾਹਮਣ ਉਹ ਹੁੰਦਾ ਹੈ ਜਿਹੜਾ ਹਮੇਸ਼ਾ ਲੋਕ ਭਲਾਈ ਦੇ ਕੰਮ ਕਰੇ। ਜਿਹੜਾ ਲੋਕ ਭਲੇ ਦੇ ਕੰਮ ਨਹੀਂ ਕਰਦਾ, ਉਹ ਬ੍ਰਾਹਮਣ ਨਹੀਂ ਹੋ ਸਕਦਾ। (ਵਿਘਨ) ਇਥੇ ਇਹ ਕਿਹਾ ਗਿਆ ਕਿ ਤੂੰ ਜਨੇਊ ਪਾਉਂਦਾ ਹੈਂ। ਮੈਂ ਇਨ੍ਹਾਂ ਨੂੰ ਦਸਦਾ ਹਾਂ ਕਿ ਮੈਂ ਜਨੇਊ ਇਸ ਕਰਕੇ ਪਾਉਂਦਾ ਹਾਂ ਤਾਂ ਕਿ ਉਨ੍ਹਾਂ ਗੁਰੂਆਂ ਦੀ ਮੈਨੂੰ ਯਾਦ ਰਹੇ ਜਿਨ੍ਹਾਂ ਨੇ ਇਸ ਜਨੇਊ ਦੀ ਰੱਖਿਆ ਕੀਤੀ। ਜਿਨ੍ਹਾਂ ਕੁਰਬਾਨੀ ਦਿੱਤੀ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਤੁਸੀਂ ਵਾਈਂਡ ਅਪ ਕਰ ਦਿਉ, ਪਲੀਜ਼ ।

**ਪੰਡਿਤ ਸੋਮ ਦੱਤ ਸ਼ਰਮਾ** ਜੇ ਤੁਸੀਂ ਕਹਿੰਦੇ ਹੋ ਤਾਂ ਮੈਂ ਜੈਕਾਰਾ ਬੁਲਾ ਦਿੰਦਾ ਹਾਂ । ਪਰ ਮੇਰੇ ਮਹਾਨ ਸ਼ਕਤੀਸ਼ਾਲੀ ਦੋ ਜਹਾਨ ਦੇ ਵਾਲੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਕਿਰਪਾ ਸਦਕਾ ਮੈਂ ਜਨੇਊ ਪਾਇਆ ਹੈ ਜਿਨ੍ਹਾਂ ਨੇ ਛੇ ਪੁਸ਼ਤਾਂ ਦੇਸ਼ ਲਈ ਕੁਰਬਾਨ ਕੀਤੀਆਂ। ਹੋਰ ਕੋਈ ਵਿਅਕਤੀ ਐਸਾ ਨਹੀਂ ਜਿਸ ਨੇ ਦੇਸ਼ ਲਈ ਛੇ ਪੁਸ਼ਤਾਂ ਵਾਰੀਆਂ ਹੋਣ । ਡਿਪਟੀ ਸਪੀਕਰ ਸਾਹਿਬ, ਲੋਕਾਂ ਦੀ ਭਲਾਈ ਲਈ ਪੰਜਾਬ ਦੀ ਭਲਾਈ ਲਈ ਮੈਂ ਜੈਕਾਰਾ ਬੋਲ ਦਿੰਦਾ ਹਾਂ ਅਤੇ ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਆਪਣਾ ਸਥਾਨ ਲੈਂਦਾ ਹਾਂ । ਜੈ ਹਿੰਦ ।

**ਸ੍ਰੀ ਡਿਪਟੀ ਸਪੀਕਰ** : ਜ਼ੀਰਾ ਸਾਹਿਬ ਤੁਸੀਂ 10 ਮਿੰਟਾਂ ਦੇ ਵਿਚ ਖ਼ਤਮ ਕਰ ਦੇਣਾ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਡਿਪਟੀ ਸਪੀਕਰ ਸਾਹਿਬ, ਮੈਂ 8 ਮਿੰਟਾਂ ਦੇ ਵਿਚ ਹੀ ਖ਼ਤਮ ਕਰ ਦੇਵਾਂਗਾ । ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਪਲੀਮੈਂਟਰੀ ਡੀਮਾਂਡਜ਼ ਉਤੇ ਬੋਲਣ ਲਈ ਸਮਾਂ ਦਿੱਤਾ ਹੈ । ਪੰਡਿਤ ਜੀ ਸਾਡੇ ਬਜ਼ੁਰਗ ਐਮ.ਐਲ.ਏ. ਹਨ, ਮੈਂ ਉਨ੍ਹਾਂ ਦਾ ਧੰਨਵਾਦੀ ਹਾਂ ਕਿ ਉਹ ਕਈ ਵਾਰ ਸੱਚੀ ਗੱਲ ਕਹਿ ਜਾਂਦੇ ਹਨ । ਗੁਰੂ ਤੇਗ ਬਹਾਦਰ ਜੀ ਨੇ ਦਿੱਲੀ ਵਿਚ ਜਾ ਕੇ ਆਪਣਾ ਸੀਸ ਚਾਂਦਨੀ ਚੌਂਕ ਵਿਚ ਦੇ ਕੇ ਜਨੇਊ ਦੀ ਰਖਿਆ ਕੀਤੀ ਸੀ ਅਤੇ ਉਨ੍ਹਾਂ ਦੇ ਛੋਟੀ ਉਮਰ ਦੇ ਬੇਟੇ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਆਪਣੇ ਬਾਪ ਨੂੰ ਆਪਣੇ ਹਥੀਂ ਤੋਰਿਆ ਸੀ । ਉਨ੍ਹਾਂ ਦਾ ਨਾਂ ਇਸ ਹਾਊਸ ਵਿਚ ਲੈਣ ਵਾਸਤੇ ਮੈਂ ਇਨ੍ਹਾਂ ਦਾ ਧੰਨਵਾਦੀ ਹਾਂ । ਡਿਪਟੀ ਸਪੀਕਰ ਸਾਹਿਬ, ਸਰਕਾਰ ਵਲੋਂ ਮੰਗਾਂ ਰੱਖੀਆਂ ਗਈਆਂ ਹਨ ਪਰ ਅੱਜ ਹਾਲਾਤ ਇਹ ਹੋ ਗਏ ਹਨ ਕਿ ਅਗਰ ਵਾੜ ਹੀ ਖੇਤ ਨੂੰ ਖਾਣ ਲਗ ਜਾਵੇ ਤਾਂ ਫੇਰ ਖੇਤ ਕਿਸ ਤਰ੍ਹਾਂ ਬਚ ਸਕਦਾ ਹੈ । ਇਹ ਵਾੜ ਸਰਕਾਰ ਹੈ ਅਤੇ ਸਰਕਾਰੀ ਪੈਸਾ ਖੇਤ ਹੈ ਜਿਸ ਨੂੰ ਇਹ ਸਰਕਾਰੀ ਬੰਦੇ ਖਾ ਰਹੇ ਹਨ । ਵਾੜ ਖੇਤ ਨੂੰ ਖਾਵੇ ਤਾਂ ਰਾਖੀ ਕੌਣ ਕਰੇਗਾ । ਫੇਰ ਪੰਡਿਤ ਜੀ ਨੂੰ ਭੁਲੇਖਾ ਲਗ ਗਿਆ ਹੈ ਪਰ ਮੈਂ ਇਨ੍ਹਾਂ ਨੂੰ ਦਸ ਦੇਣਾ ਚਾਹੁੰਦਾ ਹਾਂ ਕਿ 95 ਪ੍ਰਤੀਸ਼ਤ ਐਮ.ਐਲ.ਏ. ਸਾਡੀ ਪਾਰਟੀ ਦੇ ਆਉਣਗੇ ਅਤੇ 5 ਪ੍ਰਤੀਸ਼ਤ ਤੁਹਾਡੀ ਕਾਂਗਰਸ ਪਾਰਟੀ ਦੇ ਆਉਣਗੇ । ਇਹ ਆਉਣ ਵਾਲਾ ਸਮਾਂ ਤੁਹਾਨੂੰ ਦਸ ਦੇਵੇਗਾ । ਜਿਹੜੇ ਸਰਕਾਰੀ ਬੈਂਚਾਂ ਤੇ ਬੈਠੇ ਹਨ, ਉਨ੍ਹਾਂ ** ** ਬੋਲਣਾ ਹੁੰਦਾ ਹੈ । ਪਿਛਲੇ ਦਿਨੀਂ ਅਖਬਾਰ ਵਿਚ ਆਇਆ ਸੀ ਕਿ ਸਰਦਾਰ ਗੁਰਚਰਨ ਸਿੰਘ ਟੌਹੜਾ ਨੂੰ ਜ਼ੈੱਡ ਟਾਈਪ ਸੁਰੱਖਿਆ ਦਿੱਤੀ ਗਈ ਹੈ ।

**ਸ੍ਰੀ ਡਿਪਟੀ ਸਪੀਕਰ** : ** ** ** ਵਾਲਾ ਲਫਜ਼ ਕੱਟ ਦਿੱਤਾ ਜਾਵੇ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** . ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਕਿਹਾ ਕਿ ਸਰਦਾਰ ਗੁਰਚਰਨ ਸਿੰਘ ਟੌਹੜਾ ਨੂੰ ਜ਼ੈੱਡ ਸੁਰੱਖਿਆ ਪ੍ਰਦਾਨ ਕੀਤੀ ਗਈ ਹੈ । ਜਿਸ ਦੀ ਉਨ੍ਹਾਂ ਨੇ ਮੰਗ ਕੀਤੀ ਸੀ । ਹੁਣ ਮੈਂ ਦੱਸਦਾ ਹਾਂ ਕਿ ਜ਼ੈੱਡ ਸੁਰੱਖਿਆ ਦੇ ਵਿਚ ਉਨ੍ਹਾਂ

---

**Expunged as ordered by the Chair.

[ਸਰਦਾਰ ਇੰਦਰਜੀਤ ਸਿੰਘ ਜ਼ੀਰਾ]

ਨੂੰ 2 ਗੰਨਮੈਨ ਦਿੱਤੇ ਗਏ ਹਨ ਜਿਹੜੇ ਛੋਟੇ ਛੋਟੇ ਵਰਕਰਜ਼ ਨੂੰ ਪ੍ਰੋਵਾਈਡ ਕੀਤੇ ਜਾਂਦੇ ਹਨ । ਉਨ੍ਹਾਂ ਨੂੰ ਕੋਈ ਜ਼ੈੱਡ ਟਾਈਪ ਸੁਰੱਖਿਆ ਨਹੀਂ ਦਿੱਤੀ ਗਈ । ਇਹ ਸਿਰਫ ਪ੍ਰਚਾਰ ਕਰਨ ਦੀ ਖਾਤਰ ਕੀਤਾ ਜਾ ਰਿਹਾ ਹੈ ਅਤੇ ਇਥੇ ਅਖਬਾਰਾਂ ਵਿਚ ਰਾਮ ਰੌਲਾ ਪਾਇਆ ਜਾ ਰਿਹਾ ਹੈ ਕਿ ਉਨ੍ਹਾਂ ਨੂੰ ਖਤਰਾ ਸੀ ਜਿਸ ਕਰਕੇ ਜ਼ੈੱਡ ਸੁਰੱਖਿਆ ਦਿੱਤੀ ਗਈ ਹੈ । ਸਰਦਾਰ ਬੇਅੰਤ ਸਿੰਘ ਨੂੰ ਆਪੋਜੀਸ਼ਨ ਵਿਚੋਂ ਅਗਰ ਕੋਈ ਖਤਰਾ ਹੈ ਤਾਂ ਇਹ ਸਰਦਾਰ ਗੁਰਚਰਨ ਸਿੰਘ ਟੌਹੜਾ ਤੋਂ ਹੈ ਕਿਉਂਕਿ ਉਹ ਸਾਰੇ ਸਿਆਸੀ ਪੈਂਤੜੇ ਜਾਣਦੇ ਹਨ ਅਤੇ ਕਾਫੀ ਵੱਡੇ ਲੀਡਰ ਅਤੇ ਸਿਆਸਤਦਾਨ ਹਨ । ਇਕ ਪਾਸੇ ਇਹ ਕਿਹਾ ਗਿਆ ਕਿ ਉਹ ਅੱਤਵਾਦੀਆਂ ਦੇ ਨਾਲ ਮਿਲੇ ਹੋਏ ਹਨ ਅਤੇ ਦੂਜੇ ਪਾਸੇ ਇਨ੍ਹਾਂ ਨੇ ਕਿਹਾ ਹੈ ਕਿ ਉਨ੍ਹਾਂ ਨੂੰ ਅੱਤਵਾਦੀਆਂ ਤੋਂ ਖਤਰਾ ਸੀ ਜਿਸ ਕਰਕੇ ਉਨ੍ਹਾਂ ਨੂੰ ਸਰਕਾਰ ਨੇ ਜ਼ੈੱਡ ਸੁਰੱਖਿਆ ਪ੍ਰਦਾਨ ਕੀਤੀ ਹੈ ਅਤੇ ਇਸ ਦੀ ਉਨ੍ਹਾਂ ਨੂੰ ਲੋੜ ਸੀ । ਇਹ ਗੱਲ ਮੈਂ ਜ਼ੀਰੋ ਆਵਰ ਵਿਚ ਚੀਫ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਸੀ ਕਿ ਉਹ ਇਸ ਸਥਿਤੀ ਤੋਂ ਜਾਣੂੰ ਕਰਵਾਉਣ ਅਤੇ ਗੱਲ ਕਲੀਅਰ ਕਰਨ । ਕੀ ਸਰਕਾਰ ਕਿਸੇ ਨੂੰ ਆਪ ਜ਼ੈੱਡ ਟਾਈਪ ਸੁਰੱਖਿਆ ਦੇ ਵੀ ਸਕਦੀ ਹੈ ? ਇਹ ਸੈਂਟਰਲ ਗੌਰਮਿੰਟ ਹੀ ਦੇ ਸਕਦੀ ਹੈ ਅਤੇ ਇਹ ਸਰਕਾਰ ਗਲਤ ਗੱਲਾਂ ਕਰਕੇ ਪ੍ਰਚਾਰ ਕਰਦੀ ਹੈ । ਸਰਕਾਰ ਨੂੰ ਜ਼ਿੰਮੇਵਾਰੀ ਦੇ ਨਾਲ ਅਜਿਹੀ ਗੱਲ ਕਰਨੀ ਚਾਹੀਦੀ ਹੈ ਜਿਸ ਵਿਚ ਕੋਈ ਸਚਾਈ ਹੋਵੇ ।

ਇਸ ਦੇ ਨਾਲ ਨਾਲ ਇਥੇ ਕਾਫੀ ਰਾਮ ਰੌਲਾ ਭ੍ਰਿਸ਼ਟਾਚਾਰ ਦਾ ਪਿਆ । ਇਥੇ ਮਨਿਸਟਰ ਸਾਹਿਬ ਦੌਰੇ ਤੇ ਜਾਂਦੇ ਹਨ, ਹੁਕਮ ਹੋ ਜਾਂਦਾ ਹੈ ਕਿ ਉਹ ਫਲਾਣੇ ਰੈਸਟ ਹਾਊਸ ਵਿਚ ਠਹਿਰਣਗੇ ਅਤੇ ਉਥੇ ਉਨ੍ਹਾਂ ਦੇ ਖਾਣੇ ਦਾ ਇੰਤਜ਼ਾਮ ਕੀਤਾ ਜਾਵੇ । ਹਰ ਖਾਣੇ ਉਤੇ 20-25 ਹਜ਼ਾਰ ਰੁਪਏ ਦਾ ਖਰਚਾ ਹੁੰਦਾ ਹੈ ਅਤੇ 50-100 ਬੰਦਿਆ ਦਾ ਖਾਣਾ ਬਣਦਾ ਹੈ । ਜਿਸ ਮਹਿਕਮੇ ਦਾ ਵਜ਼ੀਰ ਹੁੰਦਾ ਹੈ, ਉਸ ਮਹਿਕਮੇਂ ਦੇ ਕਰਮਚਾਰੀ ਅਤੇ ਅਫਸਰ ਖਾਣੇ ਦਾ ਇੰਤਜ਼ਾਮ ਕਰਦੇ ਹਨ । ਕੀ ਉਹ ਖਰਚਾ ਸਰਕਾਰੀ ਖਾਤਿਆਂ ਦੇ ਵਿਚੋਂ ਹੁੰਦਾ ਹੈ ? ਡਿਪਟੀ ਸਪੀਕਰ ਸਾਹਿਬ, ਜਦੋਂ ਰੈਸਟ ਹਾਊਸ ਵਿਚ ਮਨਿਸਟਰ ਆਉਂਦੇ ਹਨ ਤਾਂ 20-25 ਹਜ਼ਾਰ ਰੁਪਿਆ ਖਾਣੇ ਤੇ ਖਰਚ ਹੁੰਦਾ ਹੈ । ਮੁਲਾਜ਼ਮ ਇਹ ਖਰਚਾ ਆਪਣੀ ਜੇਬ ਵਿਚੋਂ ਨਹੀਂ ਕਰ ਸਕਦਾ । ਮੁਲਾਜ਼ਮਾਂ ਦੀ ਸੱਚੀ ਸੁੱਚੀ ਤਨਖਾਹ ਨਾਲ ਤਾਂ ਉਨ੍ਹਾਂ ਦੇ ਬੱਚਿਆਂ ਦੀ ਪੜ੍ਹਾਈ ਵੀ ਪੂਰੀ ਨਹੀਂ ਹੁੰਦੀ । ਬੱਚਿਆਂ ਦਾ ਖਰਚਾ ਵੀ ਤਨਖਾਹ ਵਿਚੋਂ ਨਹੀਂ ਨਿਕਲ ਸਕਦਾ । ਉਹ ਮੁਲਾਜ਼ਮ 20-25 ਹਜ਼ਾਰ ਤੋਂ ਵਧ 60 ਹਜ਼ਾਰ ਰੁਪਿਆ ਕਮਾਵੇਗਾ ਤਾਂ ਹੀ ਇੰਨਾ ਪੈਸਾ ਖਾਣੇ ਤੇ ਖਰਚ ਕਰ ਸਕੇਗਾ । ਮੇਰੇ ਕੋਲ ਮੇਰਾ ਸਾਥੀ ਬੈਠਾ ਸੀ ਅਤੇ ਪੁੱਛਦਾ ਸੀ ਕਿ ਰਿਸ਼ਵਤ ਕਿਵੇਂ ਬੰਦ ਕੀਤੀ ਜਾਵੇ । ਰਿਸ਼ਵਤ ਉਦੋਂ ਤਕ ਬੰਦ ਨਹੀਂ ਹੋ ਸਕਦੀ ਜਦੋਂ ਤਕ ਸਾਡੇ ਚੀਫ ਮਨਿਸਟਰ ਸਾਹਿਬ ਇਹ ਗੱਲ ਨਹੀਂ ਕਰਨਗੇ ਕਿ ਖਾਣਾ ਘਰੋਂ ਬਣਾ ਕੇ ਲਿਆਉਣਾ ਹੈ ਔਰ ਰੈਸਟ ਹਾਊਸ ਵਿਚ ਪਾਣੀ ਤੋਂ ਬਗੈਰ ਕੁਝ ਨਹੀਂ ਮਿਲਣਾ (ਥੰਪਿੰਗ) । ਇਸ ਤਰ੍ਹਾਂ ਰਿਸ਼ਵਤ ਬੰਦ ਹੋਣੀ ਹੈ । ਪੰਜਾਬ ਸਰਕਾਰ ਵਲੋਂ ਵੱਡੇ ਵੱਡੇ ਇਸ਼ਤਿਹਾਰ ਲਗਾਏ ਜਾਂਦੇ ਹਨ ਕਿ ਅਸੀਂ ਇਹ ਕੁਝ ਕੀਤਾ ਹੈ, ਉਹ ਕੁਝ ਕੀਤਾ ਹੈ । ਉਹ ਸਭ xx ਹੈ ।

**ਸ਼੍ਰੀ ਡਿਪਟੀ ਸਪੀਕਰ** : ** ਲਫਜ਼ ਐਕਸਪੰਜ ਕੀਤਾ ਜਾਂਦਾ ਹੈ ।

**Expunged as ordered by the Chair.

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** ਡਿਪਟੀ ਸਪੀਕਰ ਸਾਹਿਬ, ਮੈਂ ਕਿਤੇ ਇਹ ਡਿਵੈਲਪਮੈਂਟ ਨਹੀਂ ਦੇਖੀ ਜਿਸ ਬਾਰੇ ਸਰਕਾਰ ਵਲੋਂ ਗੱਲਾਂ ਕੀਤੀਆਂ ਜਾ ਰਹੀਆਂ ਹਨ । ਆਪਣੇ ਹਲਕੇ ਬਾਰੇ ਮੈਂ ਕਈ ਵਾਰ ਲਿਖ ਕੇ ਦੇ ਚੁਕਿਆ ਹਾਂ । ਚੋਹਲਾ ਤੋਂ ਮੱਲੇ ਤੱਕ ਸੜਕ ਕੱਚੀ ਹੈ । ਡਿਪਟੀ ਸਪੀਕਰ ਸਾਹਿਬ, ਇਸ ਬਾਰੇ ਮੈਂ ਡੀ.ਸੀ., ਸੀ.ਐਮ. ਸਾਹਿਬ ਨੂੰ ਵੀ ਲਿਖ ਕੇ ਭੇਜਿਆ ਹੈ ਪਰ ਮਿਸਿੰਗ/ਟੁੱਟੀ ਹੋਈ ਸੜਕ ਨਹੀਂ ਬਣਾਈ ਗਈ । ਇਹ ਕਿਥੇ ਡਿਵੈਲਪਮੈਂਟ ਦੀਆਂ ਗੱਲਾਂ ਕਰਦੇ ਹਨ । ਇਥੇ ਕਈ ਪਿੰਡ ਐਸੇ ਹਨ ਜਿਥੇ ਸੜਕ ਨਹੀਂ ਗਈ । ਪਿੰਡਾਂ ਵਿਚ ਸੜਕਾਂ ਨਹੀਂ ਬਣਾਈਆਂ ਗਈਆਂ ਪਰ ਮੰਤਰੀ ਜੀ ਕਹਿੰਦੇ ਹਨ ਕਿ ਸਾਡੇ ਨੋਟਿਸ ਵਿਚ ਇਹੋ ਜਿਹਾ ਕੋਈ ਪਿੰਡ ਨਹੀਂ ਜਿਥੇ ਕਿ ਲਿੰਕ ਰੋਡ ਨਹੀਂ ਗਈ । ਮੈਂ ਕਈ ਵਾਰੀ ਰੁਕਨੇਵਾਲਾ ਸੜਕ ਬਾਰੇ ਵੀ ਕਿਹਾ ਹੈ । ਇਸ ਸੜਕ ਦੀ ਮਨਜ਼ੂਰੀ ਵੀ ਹੋ ਚੁੱਕੀ ਸੀ, ਬਾਅਦ ਵਿਚ ਪਤਾ ਨਹੀਂ ਕੀ ਗੱਲ ਹੋਈ, ਉਥੇ ਹੀ ਕੰਮ ਰੁਕ ਗਿਆ । ਮੈਂ ਡਿਪਟੀ ਸਪੀਕਰ ਸਾਹਿਬ, ਬੇਨਤੀ ਕਰਦਾ ਹਾਂ ਕਿ ਇਕ ਰਾਜੀ ਸਭਰਾਂ ਪਿੰਡ ਹੈ, ਉਥੇ ਵੀ ਕੋਈ ਸੜਕ ਨਹੀਂ ਜਾਂਦੀ। ਮੈਨੂੰ ਪਤਾ ਨਹੀਂ ਲੱਗਦਾ ਕਿ ਡਿਵੈਲਪਮੈਂਟ ਕਿਥੇ ਹੋ ਰਹੀ ਹੈ । ਅਸਲ ਵਿਚ ਡਿਵੈਲਪਮੈਂਟ ਤਾਂ ਮਨਿਸਟਰਾਂ ਦੀ ਹੋ ਰਹੀ ਹੈ, ਐਮ.ਐਲ.ਏਜ਼. ਦੀ ਹੋ ਰਹੀ ਹੈ ਜਾਂ ਇਨ੍ਹਾਂ ਦੇ ਸਜਣਾਂ ਦੀ ਡਿਵੈਲਪਮੈਂਟ ਹੋ ਰਹੀ ਹੈ । ਪੰਜਾਬ ਦੀ ਡਿਵੈਲਪਮੈਂਟ ਕਿਤੇ ਨਹੀਂ ਹੋ ਰਹੀ । ਇਸ ਵੱਲ ਸਰਕਾਰ ਨੂੰ ਥੋੜ੍ਹਾ ਜਿਹਾ ਧਿਆਨ ਜ਼ਰੂਰ ਦੇਣਾ ਚਾਹੀਦਾ ਹੈ । ਫਲੱਡ ਦਾ ਕਰੋੜਾਂ ਰੁਪਿਆ ਜੋ ਚੀਫ ਮਨਿਸਟਰ ਸਾਹਿਬ ਕੋਲ ਇਕੱਠਾ ਹੋਇਆ ਸੀ, ਉਹ ਕਿਥੇ ਗਿਆ ! ਮੈਂ ਪਿੱਛੇ ਵੀ ਹਾਊਸ ਵਿਚ 25/-, 50/- ਅਤੇ 70/- ਰੁਪਏ ਦੇ ਚੈੱਕ ਦਿਖਾਏ ਸਨ । ਡਿਪਟੀ ਸਪੀਕਰ ਸਾਹਿਬ, ਉਹ ਕਰੋੜਾਂ ਰੁਪਿਆ ਕਿਥੇ ਗਿਆ । 1992-93 ਵਿਚ ਹੜ੍ਹ ਆਏ ਸਨ ਅਤੇ ਪੰਜਾਬ ਵਿਚ ਕਰੋੜਾਂ ਰੁਪਏ ਦਾ ਨੁਕਸਾਨ ਹੋਇਆ ਸੀ । ਇਹ ਸਾਰਾ ਰੁਪਿਆ ਵੱਡਿਆਂ ਦੀ ਜੇਬਾਂ ਵਿਚ ਚਲਿਆ ਜਾਂਦਾ ਹੈ । ਜੋ ਬੰਨ੍ਹਾਂ ਤੇ ਕੱਟ ਹੋਏ ਸਨ, ਉਨ੍ਹਾਂ ਨੂੰ ਅਜੇ ਤਕ ਠੀਕ ਨਹੀਂ ਕੀਤਾ ਗਿਆ। ਆਉਣ ਵਾਲੇ ਸਮੇਂ ਵਿਚ ਜਦੋਂ ਕਦੀ ਫਿਰ ਹੜ੍ਹ ਆਉਣਗੇ ਤਾਂ ਫਿਰ ਪਾਣੀ ਵਿਚ ਸਭ ਕੁਝ ਰੁੜ੍ਹ ਜਾਵੇਗਾ ।

**ਸ੍ਰੀ ਡਿਪਟੀ ਸਪੀਕਰ** : ਵਾਈਂਡ ਅਪ ਕਰੋ ਜੀ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਡਿਪਟੀ ਸਪੀਕਰ ਸਾਹਿਬ, ਮੈਂ ਸਪਲੀਮੈਂਟਰੀ ਡਿਮਾਂਡਜ਼ ਬਾਰੇ ਜੋ ਬਿੱਲ ਆਇਆ ਹੈ, ਉਸ ਨਾਲ ਸਹਿਮਤ ਨਹੀਂ ਹਾਂ । ਵਿਦਿਆ ਸਭ ਤੋਂ ਉੱਤਮ ਚੀਜ਼ ਹੈ । ਲੇਕਿਨ ਸਕੂਲਾਂ ਵਿਚ ਵਿਦਿਆ ਠੀਕ ਨਹੀਂ ਪੜ੍ਹਾਈ ਜਾਂਦੀ । ਮੈਂ ਦੇਖਿਆ ਹੈ ਕਿ ਸਕੂਲਾਂ ਵਿਚ ਚੌਥੀ ਪੰਜਵੀਂ ਦੇ ਬੱਚਿਆਂ ਨੂੰ ਦਸਤਖਤ ਤੱਕ ਕਰਨੇ ਨਹੀਂ ਆਉਂਦੇ, ਆਪਣਾ ਨਾਂ ਲਿਖਣਾ ਵੀ ਨਹੀਂ ਆਉਂਦਾ । ਇਕ ਮਾਸਟਰ ਸਕੂਲ ਵਿਚ ਕੀ ਕੀ ਕੰਮ ਕਰੇਗਾ, ਉਹ ਤਾਂ ਉਨ੍ਹਾਂ ਨੂੰ ਬਿਠਾਏਗਾ ਹੀ ਮਸਾਂ । ਸਰਕਾਰ ਨੂੰ ਇਹੋ ਜਿਹੇ ਕੰਮਾਂ ਵੱਲ ਖਾਸ ਧਿਆਨ ਦੇਣਾ ਚਾਹੀਦਾ ਹੈ । ਇਹ ਨਹੀਂ ਕਿ ਅਖਬਾਰਾਂ ਵਿਚ ਵੱਡੇ ਵੱਡੇ ਇਸ਼ਤਿਹਾਰ ਲਾ ਕੇ ਗੱਲਾਂ ਕਰੀ ਜਾਈਏ ......

**ਸ੍ਰੀ ਡਿਪਟੀ ਸਪੀਕਰ** : ਜ਼ੀਰਾ ਸਾਹਿਬ, ਤੁਸੀਂ ਵਾਈਂਡ-ਅਪ ਕਰੋ। ਜਿਹੜਾ ਤੁਹਾਡਾ ਟਾਈਮ ਸੀ, ਉਹ ਪੂਰਾ ਹੋ ਗਿਆ ਹੈ ।

ਸਰਦਾਰ ਇੰਦਰਜੀਤ ਸਿੰਘ ਜ਼ੀਰਾ . ਮੈਨੂੰ 5 ਮਿੰਟ ਹੋਰ ਦਿਓ । ਮੈਂ ਆਪਣੀ ਗੱਲ ਖਤਮ ਕਰ ਲਵਾਂ......

ਸ੍ਰੀ ਡਿਪਟੀ ਸਪੀਕਰ . 5 ਮਿੰਟ ਬਹੁਤ ਜ਼ਿਆਦਾ ਹੈ । 1-2 ਮਿੰਟ ਵਿਚ ਗੱਲ ਕਰ ਲਉ । ਨਾਲ ਹੀ ਤੁਸੀਂ ਵਾਈਂਡ ਅਪ ਕਰੋ ।

ਸਰਦਾਰ ਇੰਦਰਜੀਤ ਸਿੰਘ ਜ਼ੀਰਾ : ਡਿਪਟੀ ਸਪੀਕਰ ਸਾਹਿਬ, ਅੱਜ ਪੰਜਾਬ ਵਿਚ ਬੜਾ ਅਹਿਮ ਮਸਲਾ ਚਲ ਰਿਹਾ ਹੈ ਅਤੇ ਲੋਕ ਜਿਹੜੇ ਹਨ, ਉਹ ਇਧਰ ਨੂੰ ਤੁਰਨ ਲੱਗ ਪਏ ਹਨ ਕਿ ਹੁਣ ਸਰਕਾਰ ਨਾਲ ਸੰਘਰਸ਼ ਸ਼ੁਰੂ ਕਰਨਾ ਪਵੇਗਾ । ਲਾਲੜੂ ਦੇ ਵਿਚ ਜ਼ਮੀਨ ਐਕੁਆਇਰ ਕਰਕੇ ਇੰਡਸਟ੍ਰੀਅਲਿਸਟ ਨੂੰ ਦਿੱਤੀ ਗਈ ਹੈ, ਰਾਜਪੁਰੇ ਵਿਚ ਦਿੱਤੀ ਗਈ ਹੈ ਏਸੇ ਤਰ੍ਹਾਂ ਹੀ ਮੇਰੇ ਹਲਕੇ ਜ਼ੀਰੇ ਵਿਚ ਧਰਮਕੋਟ ਵਿਚ ਜ਼ਮੀਨ ਐਕੁਆਇਰ ਕੀਤੀ ਜਾ ਰਹੀ ਹੈ । ਇਹ ਬਾਹਰੋਂ ਕੋਈ ਇੰਡਸਟ੍ਰੀਅਲਿਸਟ ਹੈ, ਉਸ ਨੂੰ ਦੇਣੀ ਹੈ ।

**Mr. Deputy Speaker** J .odhan Ji, please get ready now. Zira Ji, please resume your seat now. Jodhan Ji, please start.

ਸਰਦਾਰ ਇੰਦਰਜੀਤ ਸਿੰਘ ਜ਼ੀਰਾ : ਏਥੇ ਬੜੀ ਵਧੀਆ ਖੇਤੀ ਹੁੰਦੀ ਹੈ। ਉਹ ਲੋਕ ਬੌਖਲਾਏ ਹੋਏ ਹਨ । ਡਿਪਟੀ ਸਪੀਕਰ ਸਾਹਿਬ, ਮੇਰੇ ਥੋੜ੍ਹੇ ਜਿਹੇ ਪੁਆਇੰਟ ਪਏ ਹਨ । ਇਨ੍ਹਾਂ ਦੀ ਸਰਕਾਰ ਐਮ.ਐਲ.ਏ. ਨਾਲ ਵੀ ਇਹ ਹਾਲਤ ਕਰਦੀ ਹੈ...... ।

**Mr. Deputy Speaker** : Zira Ji, please resume your seat. Guillotine is to be applied at 1.30 P.M. and time is very short. Please take your seat.

**Sardar Inderjit Singh Zira** : ** ** **

**Mr. Deputy Speaker** : Whatever he is saying without permission should not be recorded.

ਕਾਮਰੇਡ ਤਰਸੇਮ ਜੋਧਾਂ (ਕਿਲਾ ਰਾਏਪੁਰ) : ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਐਪਰੋਪਰੀਏਸ਼ਨ ਬਿੱਲ ਤੇ ਬੋਲਣ ਦਾ ਮੌਕਾ ਦਿੱਤਾ ਹੈ...... ।

ਸ੍ਰੀ ਡਿਪਟੀ ਸਪੀਕਰ : ਤੁਹਾਨੂੰ 7 ਮਿੰਟ ਦਿੱਤੇ ਗਏ ਹਨ ।

ਕਾਮਰੇਡ ਤਰਸੇਮ ਜੋਧਾਂ : ਏਥੇ ਬੜਾ ਚਰਚਾ ਹੋਇਆ ਹੈ ਅਤੇ ਰੂਲਿੰਗ ਪਾਰਟੀ ਦੇ ਸੱਜਣਾਂ ਵਲੋਂ ਸਰਕਾਰ ਦੇ ਬੜੇ ਗੁਣ ਗਾਏ ਗਏ ਹਨ ਪਰ ਜੋ ਘਾਟਾਂ ਹਨ ਕਮੀਆਂ ਹਨ, ਜੋ ਪੰਜਾਬ ਦੇ ਲੋਕਾਂ ਦੇ ਮਸਲੇ ਹਨ, ਵੱਖ ਵੱਖ ਵਰਗਾਂ ਦੇ ਮਸਲੇ ਹਨ ਉਨ੍ਹਾਂ ਬਾਰੇ ਗੱਲ ਬਹੁਤ ਘੱਟ ਕੀਤੀ ਗਈ ਹੈ । ਡਿਪਟੀ ਸਪੀਕਰ ਸਾਹਿਬ, ਅਗਰ ਸਮਾਜਕ ਅਤੇ ਇਸਤਰੀ ਭਲਾਈ ਦੀ ਗੱਲ ਕਰੀਏ, ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੀ

**Not recorded as ordered by the Chair.

ਗੱਲ ਕਰੀਏ ਤਾਂ ਅੱਜ ਭਾਵੇਂ ਸਰਕਾਰ ਕਹਿ ਰਹੀ ਹੈ ਕਿ ਬੜੇ ਵੱਡੇ ਪੈਮਾਨੇ ਤੇ ਫੰਡ ਉਨ੍ਹਾਂ ਪਛੜੇ ਲੋਕਾਂ ਦੀ ਬਿਹਤਰੀ ਵਾਸਤੇ ਰਖੇ ਗਏ ਹਨ ਪਰ ਡਿਪਟੀ ਸਪੀਕਰ ਸਾਹਿਬ, ਜਦੋਂ ਅਸੀਂ ਥੱਲੇ ਅਮਲ ਵਿਚ ਦੇਖਦੇ ਹਾਂ ਤਾਂ ਜਿਹੜੇ ਲੋੜਵੰਦ ਲੋਕ ਹਨ, ਉਨ੍ਹਾਂ ਦੇ ਪੱਲੇ ਰੁਪਏ ਵਿਚੋਂ ਪੈਸਾ ਵੀ ਨਹੀਂ ਪੈਂਦਾ। ਪੈਸੇ ਬੜੇ ਘੱਟ ਰਖੇ ਜਾਂਦੇ ਹਨ। ਅਸੀਂ ਵਿਧਵਾ ਅਤੇ ਬੁਢਾਪਾ ਪੈਨਸ਼ਨਾਂ ਦੀ ਗੱਲ ਕਰੀਏ। ਅੱਜ ਬੜੀ ਵੱਡੀ ਗਿਣਤੀ ਵਿਚ ਲੋਕ ਹਨ ਜਿਨ੍ਹਾਂ ਨੂੰ ਬੁਢਾਪਾ ਪੈਨਸ਼ਨ ਦੀ ਅਤੇ ਵਿਧਵਾ ਪੈਨਸ਼ਨ ਦੀ ਲੋੜ ਹੈ। ਉਹ ਆਪਣੀ ਜ਼ਿੰਦਗੀ ਦੀਆਂ ਮੁਢਲੀਆਂ ਜ਼ਰੂਰਤਾਂ ਵੀ ਪੂਰੀਆਂ ਨਹੀਂ ਕਰ ਸਕਦੇ। ਜਿਨ੍ਹਾਂ ਦੇ ਲੜਕੇ ਵੀ ਹਨ, ਪਰ ਅਪਾਹਜ ਹਨ ਅਤੇ ਕਮਾ ਨਹੀਂ ਸਕਦੇ, ਉਹ ਲੋਕ ਵੀ ਅੱਜ ਦਰ ਦਰ ਦੀਆਂ ਠੋਕਰਾਂ ਖਾਂਦੇ ਫਿਰਦੇ ਹਨ। ਉਹ ਲੋਕ ਅਪਲਾਈ ਵੀ ਕਰਦੇ ਹਨ ਪਰ ਸਾਲਾਂ-ਬੱਧੀ ਪੈਨਸ਼ਨਾਂ ਦੇ ਕੇਸ ਦਫਤਰਾਂ ਵਿਚ ਪਏ ਰਹਿੰਦੇ ਹਨ। ਉਨ੍ਹਾਂ ਕੋਲ ਕੋਈ ਅਪਰੋਚ ਨਹੀਂ ਹੁੰਦੀ ਕਿ ਉਹ ਕੇਸ ਕਢਾ ਸਕਣ। ਔਰ ਜਿਹੜੀ ਉਨ੍ਹਾਂ ਦੀ ਪੈਨਸ਼ਨ ਦੀ ਰਕਮ ਹੈ 150 ਰੁਪਏ ਮਹੀਨਾ, ਉਹ ਵੀ ਬੜੀ ਘੱਟ ਹੈ। ਇਸ ਲਈ ਅੱਜ ਜੇ ਅਸੀਂ ਉਨ੍ਹਾਂ ਲੋਕਾਂ ਦਾ ਫਾਇਦਾ ਚਾਹੁੰਦੇ ਹਾਂ ਤਾਂ ਵਿਧਵਾ ਅਤੇ ਬੁਢਾਪਾ ਪੈਨਸ਼ਨਾਂ ਵਿਚ ਬੜੌਤਰੀ ਕੀਤੀ ਜਾਵੇ ਅਤੇ ਇਸ ਦੀਆਂ ਸ਼ਰਤਾਂ ਨਰਮ ਕੀਤੀਆਂ ਜਾਣ। ਇਸ ਦੇ ਨਾਲ ਹੀ ਜਿਸ ਵਿਧਵਾ ਦਾ ਪੁੱਤਰ 18 ਸਾਲ ਦਾ ਨੌਜਵਾਨ ਵੀ ਹੋ ਜਾਵੇ ਉਸ ਦੀ ਪੈਨਸ਼ਨ ਜਾਰੀ ਰਹਿਣੀ ਚਾਹੀਦੀ ਹੈ।

ਅੱਜ ਹਜ਼ਾਰਾਂ ਲੋਕਾਂ ਦੇ ਮਕਾਨ ਕੱਚੇ ਹਨ। ਉਨ੍ਹਾਂ ਦੇ ਮਕਾਨ ਪੱਕੇ ਬਣਾਉਣ ਲਈ ਕਿਹਾ ਗਿਆ ਹੈ। ਪਰ ਜੋ ਪੈਸਾ ਇਸ ਪਰਪਜ਼ ਲਈ ਦਿੱਤਾ ਗਿਆ ਹੈ, ਉਸ ਨਾਲ ਤਾਂ 2 ਪ੍ਰਤੀਸ਼ਤ ਮਕਾਨ ਵੀ ਪੱਕੇ ਨਹੀਂ ਹੋਣੇ। ਇਸ ਤੋਂ ਬਾਅਦ ਜਿਹੜਾ ਪੈਸਾ ਮਿਲਦਾ ਵੀ ਹੈ, ਉਹ ਵੀ ਸਿਫਾਰਸ਼ਾਂ ਵਾਲੇ ਲੈ ਜਾਂਦੇ ਹਨ।

ਇਸ ਦੇ ਨਾਲ ਹੀ 5000 ਰੁਪਏ ਦੇ ਕਰਜ਼ਿਆਂ ਦੀ ਮੁਆਫ਼ੀ ਦਾ ਸਵਾਲ ਹੈ। ਸਰਕਾਰ ਨੇ ਐਲਾਨ ਕੀਤਾ ਸੀ ਕਿ ਕਰਜ਼ਿਆਂ ਦੀ ਮੁਆਫ਼ੀ ਕਰ ਦਿੱਤੀ ਜਾਵੇਗੀ। ਲੋਕਾਂ ਨੇ ਪੈਸੇ ਮੋੜਨੇ ਬੰਦ ਕਰ ਦਿੱਤੇ। ਪਰ ਕਮਰਸ਼ੀਅਲ ਬੈਂਕਾਂ ਵਾਲਿਆਂ ਨੇ ਰਕਮ ਤੇ ਵਿਆਜ ਲਾ ਕੇ ਰਕਮ 8 ਤੋਂ 10 ਹਜ਼ਾਰ ਤੱਕ ਬਣਾ ਦਿੱਤੀ ਹੈ ਅਤੇ ਉਨ੍ਹਾਂ ਲੋਕਾਂ ਦੇ ਵਾਰੰਟ ਕਢੇ ਜਾ ਰਹੇ ਹਨ। ਸਰਕਾਰ ਨੇ ਜੋ ਬਿਆਨ ਦਿੱਤਾ ਹੈ ਕਿ ਕਰਜ਼ੇ ਮੁਆਫ਼ ਕੀਤੇ ਜਾਣਗੇ, ਉਹ ਸਿਰਫ਼ ਕੋਆਪਰੇਟਿਵ ਸੈਕਟਰ ਤੱਕ ਹੀ ਸੀਮਤ ਰੱਖ ਕੇ ਲੋਕਾਂ ਨਾਲ ਬੇਇਨਸਾਫ਼ੀ ਕੀਤੀ ਜਾ ਰਹੀ ਹੈ। ਉਨ੍ਹਾਂ ਦੇ ਕਰਜ਼ੇ ਮੁਆਫ਼ ਕੀਤੇ ਜਾਣੇ ਚਾਹੀਦੇ ਹਨ।

ਜਿਥੋਂ ਤੱਕ ਵਿਦਿਆ ਦੇਣ ਦਾ ਸਵਾਲ ਹੈ, ਫਰੀ ਵਿਦਿਆ ਦੇਣ ਦਾ ਮਤਲਬ ਇਹ ਨਹੀਂ ਕਿ ਕਿਤਾਬਾਂ ਦੇ ਦਿੱਤੀਆਂ ਜਾਣ, ਫ਼ੀਸਾਂ ਮੁਆਫ਼ ਕਰ ਦਿੱਤੀਆਂ ਜਾਣ। ਅੱਜ ਪੰਜਾਬ ਵਿਚ ਹਜ਼ਾਰਾਂ ਨਹੀਂ, ਲੱਖਾਂ ਬੱਚੇ ਐਸੇ ਹਨ ਜਿਨ੍ਹਾਂ ਨੂੰ ਉਨ੍ਹਾਂ ਦੇ ਮਾਂ ਬਾਪ ਰੋਜ਼ੀ ਰੋਟੀ ਨਹੀਂ ਦੇ ਸਕਦੇ। ਉਨ੍ਹਾਂ ਬੱਚਿਆਂ ਨੂੰ ਹੋਟਲਾਂ ਵਿਚ ਜਾ ਕੇ ਕੰਮ ਕਰਨਾ ਪੈਂਦਾ ਹੈ, ਪਸ਼ੂ ਚਾਰਨੇ ਪੈਂਦੇ ਹਨ। ਇਸ ਕਰਕੇ ਜੇ ਅਸੀਂ ਉਨ੍ਹਾਂ ਬੱਚਿਆਂ ਨੂੰ ਫਰੀ ਵਿਦਿਆ ਦੇਣੀ ਚਾਹੁੰਦੇ ਹਾਂ ਤਾਂ ਜਿਹੜੇ ਬੱਚੇ ਆਪਣੇ ਮਾਤਾ ਪਿਤਾ ਦੀ ਰੋਜ਼ੀ ਲਈ ਕੰਮ ਕਰ ਰਹੇ

[ਕਾਮਰੇਡ ਤਰਸੇਮ ਜੋਧਾਂ]

ਹਨ, ਉਨ੍ਹਾਂ ਦਾ ਸਾਰਾ ਖ਼ਰਚਾ ਸਰਕਾਰ ਨੂੰ ਆਪਣੇ ਸਿਰ ਲੈਣਾ ਚਾਹੀਦਾ ਹੈ ਤਾਂ ਕਿ ਉਹ ਬੱਚੇ ਵਿਦਿਆ ਪ੍ਰਾਪਤ ਕਰ ਸਕਣ ।

ਡਿਪਟੀ ਸਪੀਕਰ ਸਾਹਿਬ, ਇਹ ਜਿਹੜੇ ਪਛੜੇ ਹੋਏ ਲੋਕ ਹਨ, ਉਨ੍ਹਾਂ ਵੱਲ ਸਰਕਾਰ ਨੇ ਉਚੇਚਾ ਧਿਆਨ ਦੇਣਾ ਚਾਹੀਦਾ ਹੈ । ਉਨ੍ਹਾਂ ਵਾਸਤੇ ਵਧੇਰੇ ਫੰਡ ਰਖਣੇ ਚਾਹੀਦੇ ਹਨ । ਜਿਥੋਂ ਤੱਕ ਖੇਤੀ ਸੈਕਟਰ ਦਾ ਸਵਾਲ ਹੈ, ਇਹ ਧੰਦਾ ਅੱਜ ਕਲ ਘਾਟੇ ਵਾਲਾ ਸੌਦਾ ਬਣ ਗਿਆ ਹੈ । ਕਿਸਾਨਾਂ ਸਿਰ ਕਰਜ਼ਾ ਚੜ੍ਹ ਗਿਆ ਹੈ । ਬਿਜਲੀ ਹੈ, ਕੀੜੇ ਮਾਰ ਦਵਾਈਆਂ ਹਨ ਜਾਂ ਹੋਰ ਸਮਾਨ ਹੈ, ਇਹ ਚੀਜ਼ਾਂ ਬੜੇ ਮਹਿੰਗੇ ਭਾਅ ਤੇ ਮਿਲ ਰਹੀਆਂ ਹਨ । ਕਿਸਾਨਾਂ ਨੂੰ ਆਪਣੀ ਜਿਣਸ ਦਾ ਪੂਰਾ ਭਾਅ ਨਹੀਂ ਦਿੱਤਾ ਜਾ ਰਿਹਾ । ਬੜੀ ਵੱਡੀ ਪੱਧਰ ਤੇ ਖੇਤੀ ਦੇ ਥੱਲਿਉਂ ਰਕਬਾ ਘਟਦਾ ਜਾ ਰਿਹਾ ਹੈ । ਬਹੁਤ ਸਾਰਾ ਰਕਬਾ ਸ਼ਹਿਰਾਂ ਨੇ ਨਿਗਲ ਲਿਆ ਹੈ । ਇਸ ਤੋਂ ਇਲਾਵਾ ਸਨਅੱਤ ਵਾਸਤੇ ਜਿਹੜੀਆਂ ਜ਼ਮੀਨਾਂ ਐਕਵਾਇਰ ਕੀਤੀਆਂ ਜਾ ਰਹੀਆਂ ਹਨ, ਉਸ ਦਾ ਅਸਰ ਖੇਤੀ ਤੇ ਪਵੇਗਾ । ਅਸੀਂ ਸਨਅੱਤ ਦੇ ਖਿਲਾਫ਼ ਨਹੀਂ ਹਾਂ । ਅਸੀਂ ਚਾਹੁੰਦੇ ਹਾਂ ਕਿ ਸਨਅੱਤ ਜ਼ਰੂਰ ਲੱਗੇ ਲੇਕਿਨ ਅਜਿਹੀ ਸਨਅੱਤ ਲੱਗੇ ਜਿਹੜੀ ਆਮ ਲੋਕਾਂ ਦੇ ਫ਼ਾਇਦੇ ਵਿਚ ਹੋਵੇ, ਜਿਹੜੀ ਬਿਮਾਰੀ ਪੈਦਾ ਨਾ ਕਰੇ ਪਾਲੂਸ਼ਨ ਪੈਦਾ ਨਾ ਕਰੇ ਅਤੇ ਆਮ ਲੋਕਾਂ ਨੂੰ ਰੋਜ਼ਗਾਰ ਦੇਵੇ । ਜਿਹੜੀ ਸਾਡੀ ਸਮਾਲ ਸਕੇਲ ਇੰਡਸਟਰੀ ਹੈ ਅਤੇ ਜਿਹੜੀ ਵੱਡੀ ਪੱਧਰ ਤੇ ਆਮ ਲੋਕਾਂ ਨੂੰ ਰੋਜ਼ਗਾਰ ਦਿੰਦੀ ਹੈ, ਉਸ ਨੂੰ ਤਬਾਹ ਨਾ ਕਰੋ । ਇਸ ਦੇ ਉਲਟ ਵੱਡੇ ਵੱਡੇ ਮਿੱਲ ਮਾਲਕਾਂ ਨੂੰ ਜ਼ਮੀਨਾਂ ਦਿੱਤੀਆਂ ਜਾ ਰਹੀਆਂ ਹਨ । ਅੱਜ ਜਿਥੇ ਕਿਸਾਨਾਂ ਨੂੰ ਉਨ੍ਹਾਂ ਦੀ ਜਿਣਸ ਦਾ ਘਟ ਭਾਅ ਦਿੱਤਾ ਜਾ ਰਿਹਾ ਹੈ, ਉਥੇ ਜੋ ਛੋਟੇ ਸਨਅੱਤਕਾਰ ਹਨ, ਉਨ੍ਹਾਂ ਨਾਲ ਵੀ ਵਿਤਕਰਾ ਹੋ ਰਿਹਾ ਹੈ । ਉਨ੍ਹਾਂ ਨੂੰ 4-4 ਸਾਲ ਤੋਂ ਸਬਸਿਡੀਆਂ ਨਹੀਂ ਦਿੱਤੀਆਂ ਜਾ ਰਹੀਆਂ ਹਨ ।

**ਸ੍ਰੀ ਡਿਪਟੀ ਸਪੀਕਰ** ਵਾਈਂਡ ਅੱਪ ਕਰੋ ਜੀ ।

**ਕਾਮਰੇਡ ਤਰਸੇਮ ਜੋਧਾਂ:** ਖੁਰਾਕ ਤੇ ਸਪਲਾਈ ਮਹਿਕਮੇ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਿੰਡਾਂ ਵਿਚ ਡਿਪੂਆਂ ਵਿਚ ਰਾਸ਼ਨ ਨਹੀਂ ਮਿਲਦਾ, ਮਿੱਟੀ ਦਾ ਤੇਲ ਨਹੀਂ ਮਿਲਦਾ । ਬਲੈਕ ਵਿਚ ਗੈਸ ਅਤੇ ਤੇਲ ਦੀ ਗੱਲ ਕਰ ਲਵੋ, ਲੱਖਾਂ ਲੀਟਰ ਤੇਲ ਬਲੈਕ ਵਿਚ ਮਿਲ ਜਾਵੇਗਾ । ਇਹ ਬਲੈਕ ਦਾ ਮਿੱਟੀ ਦਾ ਤੇਲ ਪੈਟਰੋਲ ਵਿਚ ਪਾ ਕੇ ਮਸ਼ੀਨਰੀ ਵਾਸਤੇ ਵਰਤਿਆ ਜਾਂਦਾ ਹੈ । ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਮੇਰਾ ਸਬੰਧ ਸੀ. ਪੀ. ਆਈ. ਪਾਰਟੀ ਨਾਲ ਹੈ । ਇਸ ਪਾਰਟੀ ਨੇ ਅੱਤਵਾਦ ਵਿਰੁੱਧ ਤਕੜਿਆਂ ਹੋ ਕੇ ਲੜਾਈ ਲੜੀ । ਇਸ ਲੜਾਈ ਵਿਚ ਸਾਡੇ ਪੰਜ-ਛੇ ਸੌ ਸਾਥੀ ਸ਼ਹੀਦ ਹੋਏ । ਮੇਰੀ ਆਪਣੀ ਜੀਪ ਵੀ ਸਾੜ ਦਿੱਤੀ ਗਈ । ਸਾਡੀ ਪਾਰਟੀ ਨੂੰ ਬਹੁਤ ਔਖਾ ਰੋਲ ਪਲੇਅ ਕਰਨਾ ਪਿਆ । ਜਿਥੇ ਕਿਤੇ ਪੁਲਿਸ ਕਰਮਚਾਰੀਆਂ ਦੇ ਪਰਿਵਾਰ ਮਾਰੇ ਜਾ ਰਹੇ ਸਨ, ਉਥੇ ਅਸੀਂ ਆਪਣੀਆਂ ਕਮੇਟੀਆਂ ਬਣਾ ਕੇ ਉਨ੍ਹਾਂ ਦੀ ਰੱਖਿਆ ਵਾਸਤੇ ਪਹੁੰਚਦੇ ਰਹੇ । ਬੜੀ ਮੁਸ਼ਕਲ ਨਾਲ ਪੰਜਾਬ ਵਿਚ ਸ਼ਾਂਤੀ

ਆਈ ਹੈ ਲੇਕਿਨ ਇਹ ਸ਼ਾਂਤੀ ਤਾਂ ਹੀ ਬਰਕਰਾਰ ਰਹੇਗੀ ਜੇਕਰ ਉਨ੍ਹਾਂ ਜ਼ਿਆਦਤੀਆਂ ਨੂੰ ਚੈਕ ਕੀਤਾ ਜਾਵੇ ਜਿਹੜੀਆਂ ਪੁਲਿਸ ਦੇ ਹੱਥੋਂ ਹੁਣ ਕੀਤੀਆਂ ਜਾ ਰਹੀਆਂ ਹਨ । ਜੇ ਇਨ੍ਹਾਂ ਜ਼ਿਆਦਤੀਆਂ ਨੂੰ ਰੋਕਿਆ ਜਾਵੇਗਾ, ਤਾਂ ਹੀ ਲੋਕ ਮਹਿਸੂਸ ਕਰਨਗੇ ਕਿ ਇਸ ਸ਼ਾਂਤੀ ਦਾ ਸੁਖ ਸਾਨੂੰ ਮਿਲ ਰਿਹਾ ਹੈ । ਇਹ ਜ਼ਿਆਦਤੀਆਂ ਬੰਦ ਹੋਣੀਆਂ ਚਾਹੀਦੀਆਂ ਹਨ ।

ਸਾਹਿਕਾਰਤਾ ਦੇ ਖੇਤਰ ਦਾ ਇਹ ਹਾਲ ਹੈ ਕਿ ਚਾਹੇ ਸਪਿੱਨਫੈਂਡ ਹੈ ਅਤੇ ਚਾਹੇ ਖੰਡ ਮਿਲਾਂ ਹਨ, ਇਹ ਸਾਰੀਆਂ ਘਾਟੇ ਵਿਚ ਜਾ ਰਹੀਆਂ ਹਨ ਕਿਉਂਕਿ ਹਰ ਜਗ੍ਹਾ ਕੁਰਪਸ਼ਨ ਹੈ । ਸਰਕਾਰ ਇਨ੍ਹਾਂ ਮਿੱਲਾਂ ਨੂੰ ਸੰਭਾਲਣਾ ਨਹੀਂ ਚਾਹੁੰਦੀ । ਅੱਜ ਸਹਿਕਾਰਤਾ ਲਹਿਰ ਨੂੰ ਵੱਡਾ ਖਤਰਾ ਅਫਸਰਸ਼ਾਹੀ ਅਤੇ ਸਰਕਾਰ ਵਲੋਂ ਹੋ ਹੈ । ਕੋਆਪ੍ਰੇਟਿਵ ਸੋਸਾਇਟੀਜ਼ ਵਿਚ ਵੀ ਵੱਡੀ ਪੱਧਰ ਤੇ ਘਪਲੇਬਾਜ਼ੀ ਹੁੰਦੀ ਹੈ। ਲੋਕਾਂ ਨੂੰ ਇਨ੍ਹਾਂ ਸੁਸਾਇਟੀਆਂ ਵਿਚੋਂ ਕਰਜ਼ਾ ਨਹੀਂ ਮਿਲ ਰਿਹਾ । ਲੋਕਾਂ ਨਾਲ ਧੱਕਾ ਹੋ ਰਿਹਾ ਹੈ ।

**ਸ੍ਰੀ ਡਿਪਟੀ ਸਪੀਕਰ**: ਵਾਈਂਡ ਅਪ ਕਰੋ ਜੀ ।

**ਕਾਮਰੇਡ ਤਰਸੇਮ ਜੋਧਾਂ**: ਸਿੰਜਾਈ ਤੇ ਬਿਜਲੀ ਬਾਰੇ ਮੈਂ ਇਹ ਕਹਾਂਗਾ ਕਿ ਅੱਜ ਪੰਜਾਬ ਵਿਚ ਬਿਜਲੀ ਸੰਕਟ ਦੀ ਗੱਲ ਚਲ ਰਹੀ ਹੈ । ਥਰਮਲ ਪਲਾਂਟਾਂ ਤੋਂ ਬਹੁਤ ਘਟ ਬਿਜਲੀ ਪੈਦਾ ਹੋ ਰਹੀ ਹੈ । ਬਿਜਲੀ ਦੇ ਜਿਹੜੇ ਵਧੇਰੇ ਕੁਨੈਕਸ਼ਨ ਦਿੱਤੇ ਗਏ ਹਨ, ਉਸ ਦੇ ਨਾਲ ਵੀ ਬਿਜ਼ਲੀ ਦੀ ਸਪਲਾਈ ਬੜੀ ਘਟ ਮਿਲਦੀ ਹੈ । ਇਹ ਗਲ ਯਕੀਨੀ ਬਣਾਈ ਜਾਣੀ ਚਾਹੀਦੀ ਹੈ ਕਿ ਕਿਸਾਨਾਂ ਨੂੰ ਪੂਰੀ ਬਿਜਲੀ ਮਿਲੇ । ਬਿਜਲੀ ਦੀ ਕਰੋੜਾਂ ਰੁਪਏ ਦੀ ਚੋਰੀ ਹੋ ਰਹੀ ਹੈ । ਇਸ ਚੋਰੀ ਨੂੰ ਰੋਕਣ ਲਈ ਵਿਸ਼ੇਸ਼ ਕਦਮ ਚੁੱਕੇ ਜਾਣ ਕਿਉਂਕਿ ਚੋਰੀ ਹੋਣ ਦਾ ਖਮਿਆਦਾ ਲੋਕਾਂ ਨੂੰ ਵਧੇ ਹੋਏ ਬਿੱਲ ਦੇ ਕੇ ਭਰਨਾ ਪੈਂਦਾ ਹੈ । ਬਿਜਲੀ ਬੋਰਡ ਵਲੋਂ ਮਾੜਾ ਮਾਲ ਵਰਤਿਆ ਜਾ ਰਿਹਾ ਹੈ । ਇਸ ਲਈ ਮੈਂ ਸਰਕਾਰ ਪਾਸੋਂ ਮੰਗ ਕਰਦਾ ਹਾਂ ਕਿ ਜਿਹੜੀਆਂ ਬਿਜਲੀ ਬੋਰਡ ਦੇ ਵਿਚ ਘਪਲੇਬਾਜ਼ੀਆਂ ਹੋ ਰਹੀਆਂ ਹਨ, ਜੋ ਉਥੇ ਨਾਕਸ ਪ੍ਰਬੰਧ ਹੈ ਔਰ ਵੱਡੀ ਪੱਧਰ ਤੇ ਚੋਰੀ ਹੋ ਰਹੀ ਹੈ. ਉਸ ਨੂੰ ਸਰਕਾਰ ਤੁਰੰਤ ਰੋਕਣ ਦਾ ਪ੍ਰਬੰਧ ਕਰੇ ਤਾਂ ਕਿ ਪੰਜਾਬ ਦੇ ਲੋਕਾਂ ਨੂੰ ਸਸਤੇ ਰੇਟਾਂ ਤੇ ਲਗਾਤਾਰ ਬਿਜਲੀ ਦੀ ਸਪਲਾਈ ਮਿਲ ਸਕੇ । ਏਨਾ ਕੁਝ ਕਹਿੰਦਾ ਹੋਇਆ ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

**ਡਾਕਟਰ ਰਤਨ ਸਿੰਘ (ਅਜਨਾਲਾ)**: ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਰਿਣੀ ਹਾਂ ਕਿ ਤੁਸੀਂ ਮੈਨੂੰ ਇਸ ਹਾਊਸ ਵਿਚ ਬੋਲਣ ਦਾ ਮੌਕਾ ਦਿੱਤਾ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਮੇਰੇ ਵੀਰ ਮੇਰੇ ਖੱਬੇ ਪਾਸੇ ਬੈਠੇ ਹਨ, ਇਹ ਇਸੇ ਗੱਲਾਂ ਦਾ ਕਰੈਡਿਟ ਲੈ ਰਹੇ ਹਨ ਕਿ ਅਸੀਂ ਪੰਜਾਬ ਦੇ ਵਿਚ ਅਮਨ ਔਰ ਸ਼ਾਂਤੀ ਲਿਆਂਦੀ ਹੈ । ਮੈਂ ਤੇ ਮੇਰੀ ਪਾਰਟੀ ਨੇ ਹਜ਼ਾਰਾਂ ਵਾਰੀ ਸਟੇਜਾਂ ਤੇ ਕਿਹਾ ਹੈ ਕਿ ਅਮਨ ਔਰ ਸ਼ਾਂਤੀ ਭੰਗ ਕਿਸ ਨੇ ਕੀਤੀ ਸੀ, ਕੋਈ ਸੁਪਰੀਮ ਕੋਰਟ ਜਾਂ ਹਾਈਕੋਰਟ ਦਾ ਰਿਟਾਇਰਡ ਜੱਜ ਨਿਯੁਕਤ ਕੀਤਾ ਜਾਵੇ ਜਿਹੜਾ ਇਸ ਗੱਲ ਦੀ ਇਨਕੁਆਰੀ ਕਰੇ ਕਿ ਪੰਜਾਬ ਦੇ ਵਿਚ ਅਮਨ ਔਰ ਸ਼ਾਂਤੀ ਭੰਗ ਕਰਨ ਵਾਲੇ ਕੌਣ ਸਨ ਔਰ ਉਨ੍ਹਾਂ ਨੂੰ ਸਜ਼ਾਵਾਂ ਦਿੱਤੀਆਂ ਜਾਣ । ਮੈਂ ਅਤੇ

[ਡਾਕਟਰ ਰਤਨ ਸਿੰਘ]

ਮੇਰੀ ਪਾਰਟੀ ਚਿਰਾਂ ਤੋਂ ਇਹ ਮੰਗ ਕਰਦੀ ਰਹੀ ਹੈ ਕਿ ਪੰਜਾਬ ਦੇ ਵਿਚ ਅਮਨ ਔਰ ਸ਼ਾਂਤੀ ਭੰਗ ਕਰਨ ਵਾਲੇ ਕੌਣ ਸਨ, ਇਸ ਬਾਰੇ ਇਨਕੁਆਇਰੀ ਕਰਵਾਈ ਜਾਵੇ ।

ਏਥੇ ਹੀ ਬੱਸ ਨਹੀਂ, ਮੇਰੇ ਕਾਂਗਰਸੀ ਸਾਥੀਆਂ ਨੇ ਕਿਹਾ ਹੈ ਕਿ ਕੋਈ ਵੀ ਇਹੋ ਜਿਹੀ ਇਲੈਕਸ਼ਨ ਨਹੀਂ ਜਿਹੜੀ ਕਿ ਪੰਜਾਬ ਦੇ ਵਿੱਚ ਉਨ੍ਹਾਂ ਨੇ ਨਹੀਂ ਕਰਵਾਈ । ਅਸੀਂ ਚਾਹੁੰਦੇ ਹਾਂ ਕਿ ਪੰਜਾਬ ਦੇ ਵਿਚ ਐਸ. ਜੀ. ਪੀ. ਸੀ. ਦੀ ਇਲੈਕਸ਼ਨ ਹੋਵੇ ਔਰ ਅਸੀਂ ਇਸ ਚੋਣ ਵਾਸਤੇ ਹਾਈਕੋਰਟ ਦੇ ਵਿੱਚ ਵੀ ਗਏ ਹਾਂ । ਇਧਰ ਇਹ ਸੱਜਣ ਕਹਿ ਰਹੇ ਹਨ ਕਿ ਦੱਸੋ, ਕਿਹੜੀ ਇਲੈਕਸ਼ਨ ਹੈ ਜਿਹੜੀ ਅਸੀਂ ਪੰਜਾਬ ਦੇ ਵਿਚ ਨਹੀਂ ਕਰਵਾਈ । ਹਾਈ ਕੋਰਟ ਨੇ ਇਸ ਵਾਸਤੇ ਡੇਟ ਵੀ ਦਿੱਤੀ ਹੈ ਕਿ ਇਲੈਕਸ਼ਨ ਹੋਣੀ ਚਾਹੀਦੀ ਹੈ ਪਰ ਉਸ ਤੇ ਵੀ ਕੋਈ ਕਾਰਵਾਈ ਨਹੀਂ ਕੀਤੀ ਜਾ ਰਹੀ ਔਰ ਫਿਰ ਇਹ ਕਹਿ ਰਹੇ ਹਨ ਕਿ ਜਦੋਂ ਦੀ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਬਣੀ ਹੈ. ਕੋਈ ਵੀ ਅਜਿਹੀ ਇਲੈਕਸ਼ਨ ਨਹੀਂ ਜਿਹੜੀ ਨਹੀਂ ਹੋਈ । ਦੋ ਮਾਰਚ ਨੂੰ ਲੈਂਡ ਮਾਰਟਗੇਜ ਬੈਂਕ ਦੀ ਇਲੈਕਸ਼ਨ ਹੋਣੀ ਸੀ. ਉਸ ਵਾਸਤੇ ਟਾਈਮ ਵੀ ਦੇ ਦਿੱਤਾ ਪਰ ਜਦੋਂ ਲੋਕ ਪੇਪਰ ਭਰਨ ਵਾਸਤੇ ਲੈਂਡ ਮਾਰਟਗੇਜ ਬੈਂਕ ਪਹੁੰਚੇ ਤਾਂ ਕਿਹਾ ਗਿਆ ਕਿ ਇਲੈਕਸ਼ਨ ਨਹੀਂ ਹੋਣੇ । ਇਸੇ ਤਰ੍ਹਾਂ ਹੀ ਪੱਟੀ ਦੇ ਇਲੈਕਸ਼ਨਾਂ ਵਿੱਚ ਵੀ ਕੀਤਾ ਗਿਆ । ਜਦੋਂ ਇਲੈਕਸ਼ਨ ਦਾ ਸਮਾਂ ਆ ਜਾਂਦਾ ਹੈ ਤਾਂ ਕਹਿ ਦਿੱਤਾ ਜਾਂਦਾ ਹੈ ਕਿ ਇਲੈਕਸ਼ਨ ਨਹੀਂ ਹੋਵੇਗੀ । ਇਸ ਤਰ੍ਹਾਂ ਕੋਈ ਵੀ ਅਜਿਹੀ ਇਲੈਕਸ਼ਨ ਨਹੀਂ ਜਿਹੜੀ ਕਿ ਧਾਂਦਲੀਆਂ ਤੋਂ ਬਗੈਰ ਹੋਈ ਹੋਵੇ । ਜਿਹੜੇ ਇਲੈਕਸ਼ਨ ਕਰਵਾਏ ਹਨ, ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਹਰ ਇਕ ਵਿਚ ਧਾਂਦਲੀਆਂ ਹੋਈਆਂ ਹਨ । ਏਥੇ ਮਾਸਟਰ ਜਾਗੀਰ ਸਿੰਘ ਜੀ ਬੈਠੇ ਹਨ, ਕੋਈ ਵੀ ਸਰਪੰਚ ਅਜਿਹਾ ਨਹੀਂ ਜਿਹੜਾ ਕਿ ਇਨ੍ਹਾਂ ਦੀ ਚਿੱਟ ਜਾਂ ਪੁਲਿਸ ਦੀ ਚਿੱਟ ਤੋਂ ਬਗੈਰ ਬਣਿਆ ਹੋਵੇ । ਜਿਹੜੀਆਂ ਵੀ ਸਰਪੰਚਾਂ ਦੀਆਂ ਇਲੈਕਸ਼ਨਾਂ ਹੋਈਆਂ ਹਨ, ਉਹ ਕੇਵਲ ਤੇ ਕੇਵਲ ਚਿੱਟਾਂ ਦੇ ਨਾਲ ਹੀ ਹੋਈਆਂ ਹਨ । ਡਾਕਟਰ ਕੇਵਲ ਕ੍ਰਿਸ਼ਨ ਜੀ ਕਲ੍ਹ ਕਹਿ ਰਹੇ ਸਨ ਕਿ ਕੋਈ ਵੀ ਬਲਾਕ ਸੰਮਿਤੀ ਅਜਿਹੀ ਨਹੀਂ, ਕੋਈ ਜ਼ਿਲ੍ਹਾ ਪ੍ਰੀਸ਼ਦ ਅਜਿਹੀ ਨਹੀਂ ਜਿੱਥੇ ਕਾਂਗਰਸ ਦਾ ਕਬਜ਼ਾ ਨਹੀਂ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਤੁਸੀਂ 60% ਸਰਪੰਚਾਂ ਵਿਚੋਂ ਹੀ ਚੇਅਰਮੈਨ ਲੈਂਦੇ ਸੀ ਤਾਂ ਕਬਜ਼ਾ ਤਾਂ ਆਪਣੇ ਆਪ ਹੀ ਤੁਹਾਡਾ ਹੀ ਹੋਣਾ ਸੀ । ਇਨ੍ਹਾਂ ਇਲੈਕਸ਼ਨਾਂ ਤੋਂ ਕੋਈ ਵੀ ਖੁਸ਼ ਨਹੀਂ ਹੈ । ਜਿੱਥੇ ਕਿਤੇ ਵੀ ਜ਼ਿਲ੍ਹਾ ਪ੍ਰੀਸ਼ਦਾਂ ਜਾਂ ਬਲਾਕ ਸੰਮਿਤੀਆਂ ਤੇ ਇਨ੍ਹਾਂ ਦਾ ਕਬਜ਼ਾ ਹੈ, ਉਹ ਕੇਵਲ ਤੇ ਕੇਵਲ ਧੱਕੇ ਨਾਲ ਹੀ ਕੀਤਾ ਹੋਇਆ ਕਬਜ਼ਾ ਹੈ । ਮੈਂ ਬੇਨਤੀ ਕਰਾਂਗਾ ਕਿ ਇਹ ਜਿਹੜੀਆਂ ਇਲੈਕਸ਼ਨਾਂ ਹੋਈਆਂ ਹਨ, ਇਨ੍ਹਾਂ ਵਿਚ ਬਹੁਤ ਵੱਡੀਆਂ ਧਾਂਦਲੀਆਂ ਹੋਈਆਂ ਹਨ । ਏਥੇ ਮੇਰੇ ਇਕ ਸਾਥੀ ਨੇ ਫ਼ਰੀਦਕੋਟ ਦਾ ਜ਼ਿਕਰ ਕੀਤਾ ਹੈ । ਉਥੇ ਇਕ ਅਪੋਜ਼ੀਸ਼ਨ ਦਾ ਚੇਅਰਮੈਨ ਚੁਣਿਆ ਗਿਆ ਪਰ ਉਸਦਾ ਨਾਂ ਹੀ ਬਦਲ ਦਿੱਤਾ ਗਿਆ । ਇਨ੍ਹਾਂ ਨੇ ਏਥੋਂ ਤੱਕ ਧਾਂਦਲੀਆਂ ਕੀਤੀਆਂ ਹਨ ਇਲੈਕਸ਼ਨਾਂ ਦੇ ਅੰਦਰ ਔਰ ਫਿਰ ਟਾਹਰਾਂ ਮਾਰਦੇ ਹਨ ਕਿ ਬਲਾਕ ਸੰਮਿਤੀਆਂ ਔਰ ਜ਼ਿਲ੍ਹਾ ਪ੍ਰੀਸ਼ਦਾਂ ਦੇ ਚੇਅਰਮੈਨ ਸਾਡੇ ਹਨ । ਮੈਂ ਬੇਨਤੀ ਕਰਾਂਗਾ ਕਿ ਇਹ ਰੀਜ਼ਾਈਨ ਕਰਕੇ ਦੇਖ ਲੈਣ ਇਨ੍ਹਾਂ ਦਾ ਜੇ ਇਕ ਵੀ ਚੇਅਰਮੈਨ ਆ ਗਿਆ । ਪੰਡਿਤ ਜੀ ਨੇ ਕਿਹਾ ਹੈ ਕਿ ਸਾਡਾ 95% ਕਬਜ਼ਾ ਹੈ । ਮੈਂ

ਬੇਨਤੀ ਕਰਾਂਗਾ ਕਿ ਇਹ ਰੀਜ਼ਾਈਨ ਕਰਕੇ ਇਲੈਕਸ਼ਨ ਕਰਵਾ ਕੇ ਦੇਖ ਲੈਣ, ਜੇ ਇਕ ਵੀ ਇਨ੍ਹਾਂ ਦਾ ਚੇਅਰਮੈਨ ਬਣ ਗਿਆ ਤਾਂ ਡਾਕਟਰ ਰਤਨ ਸਿੰਘ ਰੀਜ਼ਾਈਨ ਦੇ ਦੇਵੇਗਾ । ਕਾਂਗਰਸ ਨੇ ਸਾਰੇ ਹਿੰਦਸਤਾਨ ਦੇ ਵਿੱਚ ਬਹੁਤ ਵੱਡੇ ਧੱਕੇ ਕੀਤੇ ਹਨ । ਹਿੰਦੁਸਤਾਨ ਦੇ ਵਿੱਚ ਜੋ ਕੁਝ ਵੀ ਹੋਇਆ ਹੈ, ਉਹ ਸਾਰੀ ਕਾਂਗਰਸ ਦੀ ਹੀ ਦੇਣ ਹੈ । ਏਥੇ ਹੀ ਬੱਸ ਨਹੀਂ । ਮਿਨਾਰਟੀਜ਼ ਦੇ ਬਾਰੇ ਦੇਖ ਲਓ, ਬਾਬਰੀ ਮਸਜਿਦ ਦੀ ਗੱਲ ਕਰ ਲਵੋ, ਸ੍ਰੀ ਹਰਿਮੰਦਰ ਸਾਹਿਬ ਨੂੰ ਦੇਖ ਲਓ, ਇਸ ਮੁਲਕ ਦੇ ਵਿਚ ਜਿਹੜੇ ਮਿਨਾਰਟੀਜ਼ ਵਿਚ ਹਨ, ਉਹ ਸੇਫ ਨਹੀਂ ਹਨ ।

ਡਿਪਟੀ ਸਪੀਕਰ ਸਾਹਿਬ, ਐਗਰੀਕਲਚਰਲ ਦੇ ਬਾਰੇ ਕਿਹਾ ਗਿਆ ਹੈ ਕਿ ਬੜੀ ਡਿਵੈਲਪਮੈਂਟ ਹੋਈ ਹੈ । ਮੈਂ ਸਹਿਮਤ ਹਾਂ ਕਿ ਤਰੱਕੀ ਹੋਈ ਹੈ ਪਰ ਇਹ ਤਰੱਕੀ ਲੋਕਾਂ ਦੀ ਹਿੰਮਤ ਸਦਕਾ ਹੋਈ ਹੈ । ਕਣਕ ਦੀ ਕੀਮਤ 10/- ਰੁਪਏ ਵਧਾਈ ਗਈ ਹੈ ਜਦ ਕਿ ਕੀੜੇ ਮਾਰ ਦਵਾਈਆਂ, ਬਿਜਲੀ ਦੇ ਰੇਟ ਜਿਹੜੇ ਹਨ, ਉਹ ਕਿਤੇ ਜ਼ਿਆਦਾ ਵੱਧ ਗਏ ਹਨ । ਸਾਡੀ ਪਾਰਟੀ ਮੰਗ ਕਰਦੀ ਰਹੀ ਹੈ ਕਿ ਜਦੋਂ ਵੀ ਜਿਣਸ ਦਾ ਰੇਟ ਵਧਾਉਣਾ ਹੋਵੇ, ਉਸ ਨੂੰ ਕੀਮਤ ਸੂਚਕ ਅੰਕ ਨਾਲ ਜੋੜਕੇ ਵਧਾਇਆ ਜਾਣਾ ਚਾਹੀਦਾ ਹੈ । ਦੂਸਰਾ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਤਾਂ ਕਣਕ ਬਾਹਰੋਂ ਖਰੀਦਣੀ ਹੋਵੇ ਤਾਂ 600 ਰੁਪਏ ਕੁਇੰਟਲ ਖਰੀਦੀ ਜਾਂਦੀ ਹੈ ਪਰ ਜੇਕਰ ਪੰਜਾਬ ਦੇ ਜੱਟ ਦੀ ਕਣਕ ਖਰੀਦਣੀ ਹੋਵੇ ਤਾਂ ਭਾਅ ਕੇਵਲ 360/- ਰੁਪਏ ਦਿੱਤਾ ਜਾਂਦਾ ਹੈ । ਐਗਰੀਕਲਚਰ ਦੀ ਗੱਲ ਮੈਂ ਕਰਨ ਲੱਗਾ ਹਾਂ । ਕਣਕ ਦੇ ਲਈ ਜਿਹੜਾ ਯੂਰੀਆ ਹੈ, ਇਥੇ ਜਾਖੜ ਸਾਹਿਬ ਮੰਤਰੀ ਜੀ ਬੈਠੇ ਨਹੀਂ ਹਨ, ਉਨ੍ਹਾਂ ਦੇ ਨੋਟਿਸ ਵਿੱਚ ਵੀ ਇਹ ਗਲ ਹੋਣੀ ਹੈ ਕਿ ਯੂਰੀਏ ਦੀ ਕਿੰਨੀ ਬਲੈਕ ਹੋਈ ਹੈ । ਯੂਰੀਏ ਦੀ ਇਕ ਬੋਰੀ 190/- ਰੁਪਏ ਦੀ ਗਰੀਬ ਕਿਸਾਨ ਨੂੰ ਪਈ ਹੈ । ਗਰੀਬ ਕਿਸਾਨਾਂ ਨੂੰ ਜ਼ਰੂਰਤ ਸੀ ਤੇ ਉਨ੍ਹਾਂ ਨੂੰ ਬਲੈਕ ਵਿਚ ਲੈਣੀ ਪਈ । ਮੈਂ ਕੱਲ ਵੀ ਪੁਆਇੰਟ ਉਠਾਇਆ ਸੀ. . . .

**ਖੇਤੀਬਾੜੀ ਅਤੇ ਵਣ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਯੂਰੀਏ ਦੀ ਬਲੈਕ ਹੋਈ ਹੈ । ਇਹ ਕੋਈ ਇਕ ਵੀ ਰਸੀਦ ਦਿਖਾ ਦੇਣ, ਕੋਈ ਇਕ ਹਲਫੀਆ ਬਿਆਨ ਦੁਆ ਦੇਣ. . . .

**ਡਾਕਟਰ ਰਤਨ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਹਲਫੀਆ ਬਿਆਨ ਵੀ ਦੇ ਦਿਆਂਗਾ, ਜਿੰਨੇ ਕਹਿਣਗੇ ਉਨੇ ਹੀ ਲਿਆ ਦਿਆਂਗਾ । ਮੈਂ ਕਲ੍ਹ ਵੀ ਬੜੀ ਕੋਸ਼ਿਸ਼ ਕੀਤੀ ਸੀ ਇਹ ਗੱਲ ਕਹਿਣ ਦੀ ਕਿ ਇਲੈਕਟਰੀਸਿਟੀ ਬੋਰਡ ਵਲੋਂ 3 ਹਾਰਸ ਪਾਵਰ ਦੀਆਂ ਮੋਟਰਾਂ ਵਾਲਿਆਂ ਨੂੰ 5 ਹਾਰਸ ਪਾਵਰ ਦੀਆਂ ਮੋਟਰਾਂ ਜਿੰਨੇ ਬਿੱਲ ਪਾਏ ਜਾਣੇ ਹਨ। ਹੁਣ ਉਨ੍ਹਾਂ ਨੇ ਇਕ ਨਵਾਂ ਹੀ ਪ੍ਰੋਸੀਜਰ ਸ਼ੁਰੂ ਕਰ ਲਿਆ ਹੈ ਕਿ 3 ਹਾਰਸ ਪਾਵਰ ਦੀਆਂ ਮੋਟਰਾਂ ਵਾਲਿਆਂ ਨੂੰ ਟੈਸਟ ਰਿਪੋਰਟ ਦੇਣੀ ਪਵੇਗੀ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇਕਰ 3 ਹਾਰਸ ਪਾਵਰ ਦੀਆਂ ਮੋਟਰਾਂ ਵਾਲਿਆਂ ਨੂੰ ਟੈਸਟ ਰਿਪੋਰਟ ਲਗਾਉਣੀ ਹੈ ਤਾਂ ਫਿਰ 5, 7 ਅਤੇ ਇਸ ਤੋਂ ਉਪਰ ਦੀਆਂ ਮੋਟਰਾਂ ਵਾਲਿਆਂ ਨੂੰ ਵੀ ਟੈਸਟ ਰਿਪੋਰਟ ਲਗਾਉਣੀ ਚਾਹੀਦੀ

[ਡਾਕਟਰ ਰਤਨ ਸਿੰਘ]

ਹੈ । ਜੇਕਰ ਇਨ੍ਹਾਂ ਨੂੰ ਨਹੀਂ ਲਗਾਉਣੀ ਤਾਂ ਫਿਰ 3 ਵਾਲਿਆਂ ਨੂੰ ਵੀ ਮੁਆਫ਼ ਕਰਨੀ ਚਾਹੀਦੀ ਹੈ ਕਿਉਂਕਿ ਜਿਹੜੀਆਂ 3 ਹਾਰਸ ਪਾਵਰ ਦੀਆਂ ਮੋਟਰਾਂ ਹੁੰਦੀਆਂ ਹਨ, ਉਹ ਕੇਵਲ ਅਤੇ ਕੇਵਲ ਗਰੀਬ ਕਿਸਾਨਾਂ ਕੋਲ ਹੁੰਦੀਆਂ ਹਨ ਅਤੇ ਗਰੀਬ ਕਿਸਾਨਾਂ ਦੇ ਨਾਲ ਇਹ ਬੜਾ ਧੱਕਾ ਕੀਤਾ ਜਾ ਰਿਹਾ ਹੈ । ਇਰੀਗੇਸ਼ਨ ਦੀ ਗੱਲ ਦੇਖ ਲਓ . . . .

**ਸ੍ਰੀ ਡਿਪਟੀ ਸਪੀਕਰ** : ਪਲੀਜ਼ ਵਾਈਂਡ ਅੱਪ ਕਰੋ ।

**ਡਾਕਟਰ ਰਤਨ ਸਿੰਘ** : ਡਿਪਟੀ ਸਪੀਕਰ ਸਾਹਿਬ, ਤੁਸੀ ਮੈਨੂੰ ਟਾਈਮ ਬੜਾ ਘੱਟ ਦਿੰਦੇ ਹੋ ।

**ਸ੍ਰੀ ਡਿਪਟੀ ਸਪੀਕਰ** : ਤੁਹਾਡੇ ਤੋਂ ਬਾਅਦ ਹੋਰ ਐਮ. ਐਲ. ਏ ਸਾਹਿਬਾਨ ਨੇ ਵੀ ਬੋਲਣਾ ਹੈ । ਮਨਿਸਟਰ ਸਾਹਿਬ ਨੇ ਵੀ ਬੋਲਣਾ ਹੈ । ਤੁਹਾਨੂੰ ਆਪ ਹੀ ਘੱਟ ਸਮਾਂ ਲੈਣਾ ਚਾਹੀਦਾ ਹੈ ।

**ਡਾਕਟਰ ਰਤਨ ਸਿੰਘ** : ਡਿਪਟੀ ਸਪੀਕਰ ਸਾਹਿਬ, 1988 ਵਿੱਚ ਹੜ੍ਹ ਆਏ ਅਤੇ ਹੜ੍ਹਾਂ ਵਿਚ ਜਿਹੜੇ ਪੁਲ ਰੁੜ੍ਹ ਗਏ ਸਨ. ਡਰੇਨਾ ਰੁੜ੍ਹ ਗਈਆਂ ਸਨ ਜਾਂ ਧੁੱਸੀ ਬੰਨ ਰੁੜ੍ਹ ਗਏ ਸਨ, ਉਨ੍ਹਾਂ ਦੀ ਰਿਪੇਅਰ ਅੱਜ ਤੱਕ ਨਹੀਂ ਹੋਈ । ਜਦੋਂ ਅਸੀਂ ਅਸੈਂਬਲੀ ਵਿਚ ਸਵਾਲ ਕਰਦੇ ਹਾਂ ਤਾਂ ਜਵਾਬ ਦਿੱਤਾ ਜਾਂਦਾ ਹੈ ਕਿ ਸਾਡੇ ਕੋਲ ਪੈਸਾ ਨਹੀਂ ਹੈ ਜਦਕਿ ਡਾਕਟਰ ਕੇਵਲ ਕ੍ਰਿਸ਼ਨ ਜੀ ਕਹਿੰਦੇ ਹਨ ਕਿ 1600 ਕਰੋੜ ਰੁਪਏ ਦਾ ਬਜਟ ਪੇਸ਼ ਕਰਨਾ ਹੈ । ਮੈਨੂੰ ਤਾਂ ਸਮਝ ਨਹੀਂ ਪੈਂਦੀ ਕਿ ਬਜਟ ਦਾ ਪੈਸਾ ਲਗਦਾ ਕਿਥੇ ਹੈ ? ਤੁਸੀਂ ਪੀ. ਡਬਲਯੂ. ਡੀ ਦੇ ਮਹਿਕਮੇ ਦੀ ਗੱਲ ਦੇਖ ਲਓ । ਅੰਮ੍ਰਿਤਸਰ ਰੋਡ ਤੇ ਦਿਲਵਾਂ ਪੁਲ 1988 ਵਿਚ ਰੁੜ੍ਹ ਗਿਆ ਸੀ ਅਤੇ ਉਸ ਦੀ 1988 ਤੋਂ ਹੀ ਰਿਪੇਅਰ ਚਲ ਰਹੀ ਹੈ ਪਰ ਅੱਜ 1995 ਆ ਗਿਆ ਹੈ । ਅਜੇ ਵੀ ਰਿਪੇਅਰ ਪੂਰੀ ਨਹੀਂ ਹੋਈ ਹੈ । ਇਹ ਜੀ. ਟੀ. ਰੋਡ ਦਾ ਇੰਪਾਰਟੈਂਟ ਪੁਲ ਹੈ । ਉਥੇ ਅਣਗਿਣਤ ਵਹੀਕਲ ਖੜ੍ਹ ਜਾਂਦੇ ਹਨ ਅਤੇ ਟਰੈਫਿਕ ਰੁਕ ਜਾਂਦੀ ਹੈ । ਇਹ ਜਿਹੜੀ ਜ਼ਰੂਰੀ ਚੀਜ਼ ਹੈ ਉਸ ਤੇ ਪੈਸਾ ਖਰਚ ਕੀਤਾ ਜਾਣਾ ਚਾਹੀਦਾ ਹੈ ।

ਮੈਡੀਕਲ ਫੈਸਿਲਟੀਜ਼ ਦੀ ਗੱਲ ਲੈ ਲਓ । ਮੈਂ ਉਸ ਦਿਨ ਵੀ ਕਿਹਾ ਸੀ ਕਿ ਹਰ ਇਨਸਾਨ ਇਹ ਚਾਹੁੰਦਾ ਹੈ ਕਿ ਉਹ ਕਿਸੇ ਵੀ ਤਰ੍ਹਾਂ ਸਰਕਾਰੀ ਹਸਪਤਾਲ ਵਿਚ ਦਾਖਲ ਨਾ ਹੋਵੇ ਸਗੋਂ ਕਿਸੇ ਪ੍ਰਾਈਵੇਟ ਨਰਸਿੰਗ ਹੋਮ ਵਿੱਚ ਜਾ ਕੇ ਆਪਣਾ ਇਲਾਜ ਕਰਵਾਏ । ਵਜ਼ੀਰ ਸਾਹਿਬ ਵੀ ਇਥੇ ਬੈਠੇ ਹਨ । ਉਨ੍ਹਾਂ ਦਾ ਐਕਸੀਡੈਂਟ ਹੋਇਆ ਪਰ ਉਨ੍ਹਾਂ ਨੇ ਵੀ ਆਪਣਾ ਇਲਾਜ ਸਰਕਾਰੀ ਹਸਪਤਾਲ ਵਿੱਚ ਨਹੀਂ ਕਰਵਾਇਆ ਸਗੋਂ ਪ੍ਰਾਈਵੇਟ ਟਰੀਟਮੈਂਟ ਕਰਵਾਇਆ ਹੈ । ਜੇਕਰ ਸਾਡੇ ਵਜ਼ੀਰ ਸਾਹਿਬ ਸਰਕਾਰੀ ਹਸਪਤਾਲ ਵਿਚ ਆਪਣਾ ਟਰੀਟਮੈਂਟ ਨਹੀਂ ਕਰਵਾ ਸਕਦੇ ਤਾਂ ਫਿਰ ਆਮ ਮਾੜੇ ਬੰਦਿਆਂ ਦਾ ਕੀ ਬਣੇਗਾ ।

**ਸ੍ਰੀ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ ਜੀ ।

**ਡਾਕਟਰ ਰਤਨ ਸਿੰਘ** : ਜੇ ਕਿਤੇ ਸਿਵਲ ਹਸਪਤਾਲ ਵਾਸਤੇ ਜ਼ਮੀਨ ਐਕਵਾਇਰ ਕਰਨ ਵਾਸਤੇ ਪੈਸਾ ਦਿੱਤਾ ਜਾਵੇ ਤਾਂ ਸਰਕਾਰ ਵਲੋਂ ਹਮੇਸ਼ਾਂ ਇਹ ਜਵਾਬ ਦਿੱਤਾ ਜਾਂਦਾ ਹੈ ਕਿ ਸਰਕਾਰ ਕੋਲ ਪੈਸਾ ਕੋਈ ਨਹੀ; ਜ਼ਮੀਨ ਐਕਵਾਇਰ ਨਹੀਂ ਕੀਤੀ ਜਾ ਸਕਦੀ । ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਪੈਸਾ ਰੱਖਿਆ ਗਿਆ ਹੈ, ਇਹ ਪਤਾ ਨਹੀਂ ਕਿਹੜੇ ਇਲਾਕੇ ਵਿਚ ਖਰਚ ਹੁੰਦਾ ਹੈ ਕਦੋਂ ਖ਼ਰਚ ਹੁੰਦਾ ਹੈ ਅਤੇ ਕਿਵੇਂ ਖ਼ਰਚ ਹੁੰਦਾ ਹੈ ਮੈਂ ਤਾਂ ਇਹ ਗੱਲ ਕਹਾਂਗਾ ਕਿ ਸਪਲੀਮੈਂਟਰੀ ਤਾਂ ਉਸ ਸਟੂਡੈਂਟ ਨੂੰ ਹੀ ਲਗਦੀ ਹੈ ਜਿਹੜਾ ਨਲਾਇਕ ਹੋਵੇ । ਇਸ ਕਰਕੇ ਇਹ ਜਿਹੜੀਆਂ ਸਪਲੀਮੈਂਟਰੀ ਡਿਮਾਂਡਜ਼ ਪੇਸ਼ ਕੀਤੀਆਂ ਗਈਆਂ ਹਨ, ਇਹ ਤਾਂ ਚੋਰ ਦਰਵਾਜੇ ਰਾਹੀਂ ਬਲੈਕ ਮੇਲ ਹੀ ਹੈ । ਮੈਂ ਇਨ੍ਹਾਂ ਨਾਲ ਸਹਿਮਤ ਨਹੀਂ ਹਾਂ ।

**ਰਾਜ ਮੰਤਰੀ**, ਮਾਲ ਅਤੇ ਪੁਨਰਵਾਸ (ਮਾਸਟਰ ਜਾਗੀਰ ਸਿੰਘ): ਡਿਪਟੀ ਸਪੀਕਰ ਸਾਹਿਬ ਮੇਰਾ ਇਥੇ ਨਾਂ ਲਿਆ ਗਿਆ ਹੈ । ਮੈਂ ਇਸ ਸਬੰਧ ਵਿਚ ਕੁਝ ਕਹਿਣਾ ਚਾਹੁੰਦਾ ਹਾਂ । ਕਿਹਾ ਗਿਆ ਹੈ ਕਿ ਜੋ ਸਰਪੰਚ ਅੰਮ੍ਰਿਤਸਰ ਜ਼ਿਲ੍ਹੇ ਵਿਚ ਚੁਣੇ ਗਏ ਹਨ. ਮੇਰੀ ਮਰਜ਼ੀ ਨਾਲ ਚੁਣੇ ਗਏ ਹਨ । ਮੈਂ ਇਸ ਪਵਿੱਤਰ ਹਾਊਸ ਦੇ ਅੰਦਰ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਸਰਦਾਰ ਬੇਅੰਤ ਸਿੰਘ ਜੀ ਨੂੰ ਲੋਕਾਂ ਨੇ ਚੁਣ ਕੇ ਮੁੱਖ ਮੰਤਰੀ ਬਣਾ ਦਿੱਤਾ, ਪੰਜਾਬ ਦੇ ਹਾਲਾਤ ਐਸੇ ਸੀ ਕਿ ਸਾਨੂੰ ਵੀ ਪਿੰਡਾਂ ਵਿਚ ਜਾਣਾ ਪਿਆ । ਇਹ ਮਾਨਯੋਗ ਸ਼੍ਰੀਮਾਨ ਜੀ ਬੇਗੋਵਾਲ ਦੇ ਹਨ । ਮੈਂ ਉਥੇ ਵੀ ਗਿਆ । ਕਪੂਰਥਲੇ ਜ਼ਿਲ੍ਹੇ ਵਿੱਚ ਗਿਆ । ਮੁਲਤਾਨੀ ਸਾਹਿਬ, ਐਮ. ਐਲ. ਏ. ਮੇਰੇ ਨਾਲ ਸਨ । ਮੈਨੂੰ ਯਾਦ ਹੈ ਕਿ ਅੱਠ ਬੰਦੇ . . .

**ਸ੍ਰੀ ਡਿਪਟੀ ਸਪੀਕਰ** : ਮੰਤਰੀ ਜੀ, ਸੰਖਿਪਤ ਕਰੋ ।

**ਰਾਜ ਮੰਤਰੀ, ਮਾਲ ਅਤੇ ਪੁਨਰਵਾਸ**: ਇਨ੍ਹਾਂ ਨੇ ਲਿਖਿਆ, ਅਖ਼ਬਾਰਾਂ ਵਿਚ ਵੀ ਆਇਆ । ਸਰਦਾਰ ਸੁਖਜਿੰਦਰ ਸਿੰਘ ਡੀ. ਸੀ. ਕੋਲ ਗਿਆ, ਕਪੂਰਥਲੇ ਵਿੱਚ. . (ਵਿਘਨ) ਰਿਜ਼ਾਇਨ ਕਰਨੇ ਚਾਹੀਦੇ ਹਨ । ਤੁਸੀਂ ਕਿੰਨੇ ਸਰਪੰਚ ਗੋਲੀਆਂ ਨਾਲ ਮਰਵਾਏ ਜਿਹੜੀਆਂ ਬਲਾਕ ਸੰਮਿਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦ ਦੀਆਂ ਇਲੈਕਸ਼ਨਾਂ ਹੋਈਆਂ, ਇਨ੍ਹਾਂ ਵਿੱਚ 43% ਵੋਟਾਂ ਕਾਂਗਰਸ ਨੂੰ ਪਈਆਂ (ਥੰਪਿੰਗ) ।

**ਸ੍ਰੀ ਡਿਪਟੀ ਸਪੀਕਰ**. ਮਾਸਟਰ ਜੀ, ਬੈਠੋ !

**ਰਾਜ ਮੰਤਰੀ, ਮਾਲ ਅਤੇ ਪੁਨਰਵਾਸ**. ਤੁਸੀਂ ਜੋ ਕੰਧ ਤੇ ਲਿਖਿਆ ਹੈ. ਉਹ ਪੜ੍ਹ ਲਓ । ਸਰਦਾਰ ਬੇਅੰਤ ਸਿੰਘ ਦੀ ਅਗਵਾਈ ਵਿਚ 43% ਵੋਟਾਂ ਕਾਂਗਰਸ ਨੇ ਪ੍ਰਾਪਤ ਕੀਤੀਆਂ (ਵਿਘਨ)

**ਸ੍ਰੀ ਡਿਪਟੀ ਸਪੀਕਰ**. ਸਾਥੀ ਜੀ, ਤੁਸੀਂ ਬੋਲਣਾ ਸ਼ੁਰੂ ਕਰੋ ।

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਹਰਗੋਪਾਲ ਸਿੰਘ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ)

**ਸ੍ਰੀ ਡਿਪਟੀ ਸਪੀਕਰ** : ਹਾਂ ਜੀ, ਹਰਗੋਪਾਲ ਜੀ, ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ?

**ਸਰਦਾਰ ਹਰਗੋਪਾਲ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਪੁਆਇੰਟ ਆਫ ਆਰਡਰ ਨਹੀਂ ਹੈ ।

**ਸ੍ਰੀ ਵਿਜੇ ਕੁਮਾਰ ਸਾਥੀ (ਬਾਘਾਪੁਰਾਣਾ)** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਐਪਰੋਪਰੀਏਸ਼ਨ ਬਿੱਲ ਤੇ ਬੋਲਣ ਦਾ ਸਮਾਂ ਦਿੱਤਾ ਹੈ ।

**ਸ੍ਰੀ ਡਿਪਟੀ ਸਪੀਕਰ** : ਤੁਹਾਡੇ ਵਾਸਤੇ ਛੇ ਮਿੰਟ ਹਨ ।

**ਸ੍ਰੀ ਵਿਜੇ ਕੁਮਾਰ ਸਾਥੀ** : ਇਹ 1874.94 ਕਰੋੜ ਦੇ ਸਰਮਾਏ ਦੀ ਟੈਕਨੀਕਲ ਮਨਜ਼ੂਰੀ ਮੰਗਦੇ ਹਨ । ਸਾਡੇ ਕੋਲੋਂ ਮੰਨਜ਼ੂਰੀ ਇਸ ਕਰਕੇ ਮੰਗਦੇ ਹਨ ਕਿ ਕੁਰੱਪਸ਼ਨ ਦੇ ਸਕੈਂਡਲਾਂ ਤੇ ਚਾਦਰ ਪੈ ਜਾਵੇ । ਡਿਪਟੀ ਸਪੀਕਰ ਸਾਹਿਬ, ਇਹ ਮੰਨਜ਼ੂਰ ਕਰ ਲੈਣ, ਅਲਹਿਦਾ ਗੱਲ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਚੰਦ ਦਿਨ ਪਹਿਲਾਂ ਮਾਨਯੋਗ ਮੁੱਖ ਮੰਤਰੀ ਜੀ ਨੇ ਪਹਿਲਾਂ ਕਲੀਨ ਚਿੱਟ ਦੇ ਦਿੱਤੀ ਮਨਿਸਟਰੀ ਨੂੰ, ਬਿਊਰੋਕਰੇਸੀ ਨੂੰ ਅਤੇ ਪੁਲਿਸ ਨੂੰ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਦਿਮਾਗ ਵਿੱਚ ਰੱਖ ਲੈਣ ਅਤੇ ਕੰਧ ਤੇ ਜੋ ਲਿਖਿਆ ਹੈ, ਉਸ ਤੋਂ ਅੱਗੇ ਵੀ ਪੜ੍ਹਨ । ਅੱਜ ਹਰ ਇਨਸਾਨ ਦੇ ਮੂੰਹ ਤੇ ਹੈ ਕਿ ਇਸ ਤੋਂ ਬਦਨਾਮ ਅਤੇ ਭ੍ਰਿਸ਼ਟ ਸਰਕਾਰ ਨਹੀਂ ਆ ਸਕਦੀ । ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਤਿੰਨ ਟਾਇਰ ਮਨਿਸਟਰੀ ਬਣਦੀ ਸੁਣੀ ਹੈ । ਕੈਬਨਿਟ ਮਨਿਸਟਰ, ਸਟੇਟ ਮਨਿਸਟਰ ਅਤੇ ਡਿਪਟੀ ਮਨਿਸਟਰ ਪਰ ਇੱਥੇ ਤਿੰਨ ਟਾਇਰ ਮਨਿਸਟਰ ਹੋਰ ਕਿਸਮ ਦੀ ਹੈ । ਇਕ ਉਹ ਜਿਹੜੇ ਈਮਾਨਦਾਰ ਹਨ, ਰੱਜੇ-ਪੁੱਜੇ ਹਨ, ਕੁਝ ਖਾਂਦੇ ਨਹੀਂ । ਇਕ ਉਹ ** ** ** ** **

**ਸ੍ਰੀ ਡਿਪਟੀ ਸਪੀਕਰ** : ਇਹ ਅਨਪਾਰਲੀਮੈਂਟਰੀ ਸ਼ਬਦ ਪ੍ਰੋਸੀਡਿੰਗਜ਼ ਵਿਚੋਂ ਕੱਢੇ ਜਾਂਦੇ ਹਨ ।

**ਮੁੱਖ ਸੰਸਦੀ ਸਕੱਤਰ** : ਡਿਪਟੀ ਸਪੀਕਰ ਸਾਹਿਬ, ਇਹ ਐਪਰੋਪਰੀਏਸ਼ਨ ਬਿੱਲ ਤੇ ਬੋਲਣ । ਇਹ ਮਾੜੀ ਲੈਂਗੁਏਜ ਨਾ ਵਰਤਣ ।

**ਸ੍ਰੀ ਵਿਜੇ ਕੁਮਾਰ ਸਾਥੀ** : ਮੈਂ ਐਪਰੋਪਰੀਏਸ਼ਨ ਬਿੱਲ ਤੇ ਹੀ ਗੱਲ ਕਰ ਰਿਹਾ ਹਾਂ । ਮੁੱਖ ਮੰਤਰੀ ਜੀ ਮੈਨੂੰ ਛੱਪੜ ਦਾ ਡੱਡੂ ਕਹਿੰਦੇ ਹਨ, ਕਦੀ ਕਹਿੰਦੇ ਹਨ ਕਿ ਇਹ ਯਬਲੀ ਮਾਰਦੇ ਹਨ ਪਰ ਸੱਚਾਈ ਤਾਂ ਸੱਚਾਈ ਹੈ । (ਹਾਸਾ) । ਇਹ ਦੇਖਣਾ ਪੈਣਾ ਹੈ । ਮੈਂ ਨਾਂ ਨਹੀਂ ਲੈਣਾ । ਇੱਥੇ ਜਦੋਂ ਕਿਸੇ ਮੈਂਬਰ ਸਾਹਿਬ ਕੋਲ ਬੈਠਦੇ ਹਾਂ ਤਾਂ ਉਹ ਕਹਿੰਦੇ ਹਨ ਕਿ ਸਾਥੀ ਜੀ ਗੱਲ ਤਾਂ ਤੁਹਾਡੀ ਠੀਕ ਹੈ ਕਿ ਜਿਹੜੇ ਮੈਂਬਰ ਬਣਨ ਬਾਰੇ ਸੋਚ ਵੀ ਨਹੀਂ ਸਨ ਸਕਦੇ, ਉਹ ਅੱਜ ਕੀ ਕੁਝ ਬਣ ਗਏ ਹਨ । ਡਿਪਟੀ ਸਪੀਕਰ ਸਾਹਿਬ, ਇਥੇ ਮੈਂ ਇਹ ਕਹਿਣਾ

**Expunged as ordered by the Chair.

ਚਾਹੁੰਦਾ ਹਾਂ ਕਿ ਨਿਬੇੜੇ ਅਮਲਾਂ ਨਾਲ ਹੀ ਹੁੰਦੇ ਹਨ, ਅਮਲੀ ਜਾਮਾ ਲੋਕਾਂ ਨੂੰ ਪਤਾ ਲੱਗ ਹੀ ਜਾਂਦਾ ਹੈ। ਕੰਮਾਂ ਵਿਚ ਅਮਲ, ਇਮਾਨਦਾਰੀ ਤੇ ਦਿਆਨਤਦਾਰੀ-ਇਹ ਸਾਡਾ ਹੋਣਾ ਚਾਹੀਦਾ ਹੈ ਮਗਰ ਇਥੇ ਕਿਸੇ ਨੂੰ ਕੁਝ ਨਹੀਂ ਪਤਾ। ਅਮਲਾਂ ਦਾ ਨਾਂ ਲਾਈਏ, ਇਕ ਬੰਦੇ ਦੇ ਦੋ ਪੁੱਤਰ ਹੋ ਗਏ, ਉਸ ਨੇ ਮੁੰਡਿਆਂ ਦਾ ਨਾਂ ਰੱਖਣਾ ਸੀ। ਉਸ ਨੇ ਇਕ ਦਾ ਨਾਂ ਕੁਤਾ ਅਤੇ ਇਕ ਦਾ ਨਾਂ ਬਿੱਲਾ ਰੱਖ ਦਿੱਤਾ। ਕਿਸੇ ਨੇ ਕਿਹਾ ਕਿ ਭਲਿਆ ਮਾਣਸਾ, ਇਹ ਕੀ ਕਰਨ ਲੱਗਿਆ ਹੈ, ਚੰਗੇ ਨਾਂ ਰੱਖ, ਵਿਜੇ ਕੁਮਾਰ ਰੱਖ, ਸਰਦਾਰ ਬੇਅੰਤ ਸਿੰਘ ਰੱਖ, ਦਿਲਬਾਗ ਸਿੰਘ ਰੱਖ, ਤੂੰ ਇਹ ਕੀ ਕੀਤਾ, ਤਾਂ ਉਹ ਕਹਿੰਦਾ ਮੈਂ ਤਾਂ ਨਾਂ ਰੱਖ ਦਿੱਤੇ। ਜੇ ਇਹ ਚੰਗਾ ਕੰਮ ਕਰਨਗੇ ਤਾਂ ਕੁਤਬਦੀਨ ਅਤੇ ਬਲੌਰਦੀਨ ਹੋ ਜਾਣਗੇ, ਨਹੀਂ ਤਾਂ ਕੁੱਤੇ ਬਿੱਲੇ ਰਹਿਣਗੇ। ਇਸ ਕਰਕੇ, ਡਿਪਟੀ ਸਪੀਕਰ ਸਾਹਿਬ, ਅਮਲਾਂ ਨਾਲ ਨਿਬੇੜੇ ਹੁੰਦੇ ਹਨ, ਕਿਰਦਾਰ ਚੰਗਾ ਹੋਣਾ ਚਾਹੀਦਾ ਹੈ। ਔਰ ਇਸ ਵੇਲੇ ਪੰਜਾਬ ਦੇ ਨਹੀਂ, ਸਾਰੇ ਹਿੰਦੂਸਤਾਨ ਦੇ ਲੋਕ ਸਰਕਾਰ ਦੇ ਕਿਰਦਾਰ ਨੂੰ ਦੇਖ ਰਹੇ ਹਨ।

**ਸ੍ਰੀ ਡਿਪਟੀ ਸਪੀਕਰ**: ਬਿੱਲ ਤੇ ਬੋਲੋ।

**ਸ੍ਰੀ ਵਿਜੇ ਕੁਮਾਰ ਸਾਥੀ**: ਬਿੱਲ ਤੇ ਹੀ ਬੋਲ ਰਿਹਾ ਹਾਂ ਜੀ।

**ਸ੍ਰੀ ਡਿਪਟੀ ਸਪੀਕਰ**. ਤੁਸੀਂ ਬਿੱਲ ਤੇ ਨਹੀਂ ਬੋਲ ਰਹੇ।

**ਸ੍ਰੀ ਵਿਜੇ ਕੁਮਾਰ ਸਾਥੀ**: ਇਹ, ਹੋਮ ਅਫੇਅਰਜ਼ ਡਿਪਾਰਟਮੈਂਟ ਦੀ ਗੱਲ ਕਰਦੇ ਹਨ। ਇੱਕ ਇੱਕ ਐਸ. ਐਸ. ਪੀ. ਦੇ 12-12 ਲੱਖ ਰੁਪਏ ਦੇ ਟੈਲੀਫੋਨਾਂ ਦੇ ਬਿੱਲ ਹਨ। ਡਿਪਟੀ ਸਪੀਕਰ ਸਾਹਿਬ, ਇਹ ਖਰਚ ਦੀ ਗੱਲ ਕਰਦੇ ਹਨ। ਐਸ. ਐਸ. ਪੀ. 12-12 ਲੱਖ ਰੁਪਿਆ ਫੋਨਾਂ ਤੇ ਖਰਚ ਕਰਦਾ ਹੈ, ਨੋਟ ਕਰ ਲਉ, ਘੋਖ ਕਰ ਲਉ। ਇਸ ਵਾਸਤੇ ਇਹ ਜ਼ਰੂਰੀ ਹੋਵੇ ਕਿ ਸਰਕਾਰ ਤੇ ਬੋਝ ਨਾ ਹੋਵੇ। ਇਕ ਪਾਸੇ ਹੈਲੀਕਾਪਟਰ ਦੀਆਂ ਗੱਲਾਂ ਹੋ ਰਹੀਆਂ ਹਨ ਪਰ ਦੂਜੇ ਪਾਸੇ ਮੁਲਾਜ਼ਮਾਂ ਨੂੰ ਤਨਖਾਹਾਂ ਦੇਣ ਦੇ ਪੈਸੇ ਨਹੀਂ ਹਨ। ਜਾਖੜ ਸਾਹਿਬ ਵਿਚਾਰੇ, ਇਨ੍ਹਾਂ ਕੋਲ ਕੋਆਪ੍ਰੇਟਿਵ ਦਾ ਮਹਿਕਮਾ ਹੈ, ਇਹ ਕਹਿੰਦੇ ਹਨ ਕਿ ਮੈਨੂੰ ਵੇਚ ਕੇ ਪੈਸੇ ਦੇਣੇ ਹਨ। ਦੂਜੇ ਪਾਸੇ ਹੈਲੀਕਾਪਟਰ ਖਰੀਦੇ ਜਾਂਦੇ ਹੋ. ਵਾਸਤੇ ਰੱਬ ਦੇ, ਉਨ੍ਹਾਂ ਦੀ ਆਹ ਨਾ ਲਉ। (ਵਿਰੋਧੀ ਧਿਰ ਵੱਲੋਂ ਥੰਪਿੰਗ)....ਮੈਂ ਡਿਪਟੀ ਸਪੀਕਰ ਸਾਹਿਬ, ਇਹ ਗੱਲ ਕਹਿਣਾ ਚਾਹੁੰਦਾ ਹਾਂ....।

**ਸ੍ਰੀ ਡਿਪਟੀ ਸਪੀਕਰ**: ਤੁਸੀਂ ਬਿੱਲ ਤੇ ਬੋਲੋ।

**ਸ੍ਰੀ ਵਿਜੇ ਕੁਮਾਰ ਸਾਥੀ**. ਜਵਾਹਰ ਰੋਜ਼ਗਾਰ ਯੋਜਨਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਚਾਹੁੰਦਾ ਹਾਂ ਕਿ ਉਸ ਦੇ ਵਿਚ ਪੈਸਾ ਦੋ ਤਰ੍ਹਾਂ ਹੈ। ਇਕ ਤਾਂ ਸਿੱਧਾ ਜ਼ਿਲ੍ਹੇ ਵਿਚੋਂ ਡਿਪਟੀ ਕਮਿਸ਼ਨਰਾਂ ਤੋਂ ਆ ਜਾਂਦਾ ਹੈ। ਸਰਕਾਰ ਕੋਲ ਅੱਜ ਸੀ. ਬੀ. ਆਈ. ਦੀ ਇਨਕੁਆਇਰੀ ਚੱਲ ਰਹੀ ਹੈ। ਸਟੇਟ ਵਿਚ ਜਵਾਹਰ ਰੋਜ਼ਗਾਰ ਯੋਜਨਾ ਦਾ ਫੰਡ ਜੋ** ਮੰਤਰੀ ਜੀ ਬੈਠੇ ਹਨ ਤਾਂ ਦੇਖ ਲੈਣ, ਉਨ੍ਹਾਂ ਨੂੰ ਪਤਾ ਹੈ, ਸੀ. ਬੀ. ਆਈ. ਦੀ ਇਨਕੁ-ਆਇਰੀ ਹੋ ਰਹੀ ਹੈ ...

**ਸ੍ਰੀ ਡਿਪਟੀ ਸਪੀਕਰ**: ਵਾਈਂਡ ਅੱਪ ਕਰੋ।

**Expunged as ordered by the Chair

**ਸ੍ਰੀ ਵਿਜੇ ਕੁਮਾਰ ਸਾਥੀ** ਹਾਂ ਜੀ, ਇਨ੍ਹਾਂ ਸਾਰਿਆਂ ਦਾ ਵਾਈਂਡ ਅੱਪ ਕਰ ਹੀ ਦੇਣਾ ਹੈ। (ਹਾਸਾ) ਡਿਪਟੀ ਸਪੀਕਰ ਸਾਹਿਬ, ਐਮ. ਪੀਜ਼ ਨੂੰ ਦਿੱਲੀ ਦੀ ਸਰਕਾਰ ਤੋਂ ਪੈਸਾ ਮਨਜ਼ੂਰ ਹੋਇਆ, ਇਥੇ 8-8 ਲੱਖ 7 ਐਮ. ਪੀਜ਼. ਨੂੰ ਮਿਲਿਆ। ਪੰਜਾਂ ਦਾ ਪੈਸਾ 40 ਲੱਖ ** ** ਉਸ ਦੀ ਵੀ ਘੋਖ ਕਰਵਾ ਲਉ....

**ਸ੍ਰੀ ਡਿਪਟੀ ਸਪੀਕਰ:** ** ਲਫਜ਼ ਅਨਪਾਰਲੀਮੈਂਟਰੀ ਹੈ, ਉਹ ਕੱਢ ਦਿੱਤਾ ਜਾਵੇ ਅਨਪਾਰਲੀਮੈਂਟਰੀ ਗੱਲ ਨਾ ਕਰੋ।

**ਸ੍ਰੀ ਵਿਜੇ ਕੁਮਾਰ ਸਾਥੀ**. ਮੈਂ ਤਾਂ ਘੋਖ ਕਰਾਉਣ ਲਈ ਕਿਹਾ ਹੈ। ਡਿਪਟੀ ਸਪੀਕਰ ਸਾਹਿਬ, ਜੁਲਾਈ, 1992 ਵਿਚ ਇਸ ਸਦਨ ਵਿਚ ਇਨ੍ਹਾਂ ਨੇ ਪੈਸਾ ਮਨਜ਼ੂਰ ਕੀਤਾ ਸੀ। ਇਥੇ ਵਿਸ਼ਵਾਸ ਦਿਵਾਇਆ ਗਿਆ ਸੀ, ਡਾਕਟਰ ਸਾਹਿਬ ਕਹਿੰਦੇ ਸਨ ਅਤੇ ਮੁੱਖ ਮੰਤਰੀ ਜੀ ਵੀ ਕਹਿੰਦੇ ਸਨ ਪਰ....(ਵਿਘਨ) ਮੈਂ ਕੋਈ ਅਪ- ਸ਼ਬਦ ਨਹੀਂ ਬੋਲਿਆ। ਮੈਂ ਤਾਂ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਵਿਸ਼ਵਾਸ ਦਿਵਾਇਆ ਸੀ ਕਿ ਅੰਤਰਿਮ ਰਿਲੀਫ ਬੋਨਸ ਤੇ ਬਾਰੰਡਰ ਭੱਤਾ ਮੁਲਾਜ਼ਮਾਂ ਲਈ ਬਹਾਲ ਕਰਾਂਗੇ, ਅਜੇ ਤੱਕ ਤੁਸੀਂ ਮੰਨੇ ਨਹੀਂ: ..

*12.43 ਬਾਅਦ ਦੁਪਹਿਰ

*(ਇਸ ਸਮੇਂ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਸ੍ਰੀ ਸਪੀਕਰ:** ਸਾਥੀ ਜੀ, 12.45 ਤੱਕ ਤੁਸੀਂ ਬੈਠ ਜਾਣਾ।

**ਮੁੱਖ ਮੰਤਰੀ**. ਸਪੀਕਰ ਸਾਹਿਬ, ਮੈਂ ਬੇਨਤੀ ਕਰਦਾਂ ਹਾਂ ਕਿ ਮੈਂ ਕਿਸੇ ਮੈਂਬਰ ਨੂੰ ਬੁਰਾ ਲਫਜ਼ ਨਹੀਂ ਕਿਹਾ ਮੈਂ ਇਨ੍ਹਾਂ ਨੂੰ ਨਹੀਂ ਕਿਹਾ ਸੀ, ਮੈਂ ਤਾਂ ਮੁਹਾਵਰਾ ਵਰਤਿਆ ਸੀ ਕਿ ਜਿਹੜੇ ਛੱਪੜ ਦੇ ਡੱਡੂ ਹਨ, ਜਿਹੜੇ ਬਾਹਰ ਨਹੀਂ ਨਿਕਲਦੇ, ਇਥੇ ਹੀ ਰਹਿੰਦੇ ਹਨ, ਜਿਨ੍ਹਾਂ ਦਾ ਦਿਮਾਗ ਰਾਈਪਨ ਨਹੀਂ ਜਿਹੜੇ ਬਾਹਰ ਕਦੇ ਨਿਕਲੇ ਨਹੀਂ, ਉਨ੍ਹਾਂ ਲਈ ਮੈਂ ਇਹ ਮਹਾਵਰਾ ਵਰਤਿਆ ਸੀ, ਇਨ੍ਹਾਂ ਦੇ ਬਾਰੇ ਨਹੀਂ।

**ਸ੍ਰੀ ਸਪੀਕਰ**. ਇਹ ਠੀਕ ਕਹਿੰਦੇ ਹਨ, ਇਹ ਤਾਂ ਮਸ਼ਹੂਰ ਮੁਹਾਵਰਾ ਹੈ।

**ਸ੍ਰੀ ਵਿਜੇ ਕੁਮਾਰ ਸਾਥੀ**: ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਡਿਮਾਂਡ ਨੰ: 15 ਹੈ। ਇਸ ਵਿਚ 10 ਕਰੋੜ 26 ਲੱਖ ਰੁਪਿਆ ਮੰਗਿਆ ਹੈ। ਇਸੇ ਤਰ੍ਹਾਂ ਥੀਨ ਡੈਮ ਅਤੇ ਜਿਹੜੇ ਦੂਜੇ ਕੰਮ ਹਨ, ਉਨ੍ਹਾਂ ਲਈ ਫੰਡ ਪ੍ਰੋਵਾਈਡ ਕਰਨੇ ਹਨ, ਇਸ ਵਿਚ ਕਮਿਸ਼ਨ ਦਾ ਚੱਕਰ ਚੱਲਣਾ ਹੈ। ਇਹ ਸਾਰੀਆਂ ਗੱਲਾਂ ਇਸ ਕਰਕੇ ਆ ਰਹੀਆਂ ਹਨ ਕਿਉਂਕਿ ਅੱਜ ਪ੍ਰਾਈਵੇਟ ਹੱਥਾਂ ਵਿਚ ਕੰਮ ਦੇ ਕੇ ਇਹ ਮੁਲਾਜ਼ਮ ਮਾਰੂ ਕੰਮ ਕਰ ਰਹੇ ਹਨ ਉਨ੍ਹਾਂ ਵਿਚ ਛਕਣ ਵਾਲੇ ਕੰਮ ਹੀ ਹਨ। ਇਹ ਗੱਲ ਇਹ ਮੰਨਦੇ ਹਨ, ਪੰਡਿਤ ਜੀ ਸਿਰ ਹਿਲਾਉਂਦੇ ਹਨ।

**ਸ੍ਰੀ ਸਪੀਕਰ**: ਹੁਣ ਬੈਠ ਜਾਉ। 12.45 ਹੋ ਗਏ ਹਨ।

---

**Expunged as ordered by the Chair.

**ਸ੍ਰੀ ਵਿਜੇ ਕੁਮਾਰ ਸਾਥੀ** : ਇਕ ਮਿੰਟ ਵਿਚ ਖਤਮ ਕਰ ਦੇਵਾਂਗਾ ਜੀ ।

**ਸ੍ਰੀ ਸਪੀਕਰ** : ਅੱਛਾ, ਇਕ ਮਿੰਟ ਲੈ ਲਵੋ ।

**ਸ੍ਰੀ ਵਿਜੇ ਕੁਮਾਰ ਸਾਥੀ** : ਸਪੀਕਰ ਸਾਹਿਬ, ਡੀਮਾਂਡ ਨੰਬਰ 11 ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਤਕ ਇਸ ਤਰ੍ਹਾਂ ਕਦੇ ਨਹੀਂ ਹੋਇਆ ਕਿ ਪਹਿਲਾਂ ਨਾਲੋਂ ਕਿਸੇ ਮਹਿਕਮੇਂ ਵਾਸਤੇ ਘੱਟ ਪੈਸਾ ਰੱਖਿਆ ਗਿਆ ਹੋਵੇ । ਹੈਲਥ ਦੇ ਮਹਿਕਮੇ ਵਾਸਤੇ ਪਿਛਲੇ ਸਾਲ ਜੋ ਪੈਸਾ ਰੱਖਿਆ ਗਿਆ ਸੀ ਉਸ ਨਾਲੋਂ ਇਸ ਵਾਰੀ ਘੱਟ ਪੈਸਾ ਰੱਖਿਆ ਗਿਆ ਹੈ ਔਰ ਜੋ ਰੱਖਿਆ ਗਿਆ ਹੈ ਉਹ ਵੀ ਬਿਲਡਿੰਗ ਵਾਸਤੇ ਰੱਖਿਆ ਗਿਆ ਹੈ । ਪੰਜਾਬ ਦੇ ਲੋਕਾਂ ਨੂੰ ਕੋਈ ਦਵਾਈ ਨਹੀਂ ਮਿਲਦੀ । (ਵਿਘਨ) ਇਸ ਦੇ ਲਈ ਘੱਟ ਪੈਸਾ ਰੱਖ ਕੇ ਪੰਜਾਬ ਦੇ ਲੋਕਾਂ ਨਾਲ ਜ਼ਿਆਦਤੀ ਕੀਤੀ ਜਾ ਰਹੀ ਹੈ ।

ਮਾਲ ਦੇ ਮਹਿਕਮੇ ਦੀ ਇਕ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਮਹਿਕਮਾ ਮਾਲ ਵਿਚ ਨਹਿਰੀ ਪਟਵਾਰੀ ਲਾਏ, ਉਨ੍ਹਾਂ ਨੂੰ ਟਰੇਨਿੰਗ ਦਿੱਤੀ, ਉਨ੍ਹਾਂ ਦਾ ਐਗਜ਼ਾਮੀਨੇਸ਼ਨ ਹੋਇਆ, ਰਿਜ਼ਲਟ ਵੀ ਆ ਗਿਆ ਅਤੇ ਹੋਰ ਸਾਰਾ ਕਝ ਹੋ ਗਿਆ ਪਰ ਹਾਲੀ ਤਕ ਉਨ੍ਹਾਂ ਨੂੰ ਲਾਇਆ ਨਹੀਂ ਗਿਆ । (ਵਿਘਨ) ਮਾਸਟਰ ਜੀ, ਤੁਹਾਨੂੰ ਦੱਸ ਰਿਹਾ ਹਾਂ ਕਿ ਉਨ੍ਹਾਂ ਨੂੰ ਲਾ ਨਹੀਂ ਰਹੇ ।

**ਰਾਜ ਮੰਤਰੀ, ਮਾਲ ਅਤੇ ਪੁਨਰਵਾਸ** : ਸਪੀਕਰ ਸਾਹਿਬ, ਨਹਿਰੀ ਪਟਵਾਰੀਆਂ ਦਾ ਇਨ੍ਹਾਂ ਨੂੰ ਪਤਾ ਨਹੀਂ, ਉਹ ਮਹਿਕਮਾ ਹੀ ਵੱਖਰਾ ਹੈ । (ਵਿਘਨ) ਇਹ ਇਨ੍ਹਾਂ ਨੂੰ ਸਮਝ ਲੈਣਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਤੁਸੀਂ ਪਹਿਲੇ ਦਿਨ ਜੋ ਇਨ੍ਹਾਂ ਨੂੰ ਸਮਝਾਇਆ ਹੈ, ਉਹੀ ਸਮਝ ਗਏ ਹਨ । (ਹਾਸਾ)

**ਸ੍ਰੀ ਵਿਜੇ ਕੁਮਾਰ ਸਾਥੀ** : ਸਮਾਜ ਭਲਾਈ ਮਹਿਕਮੇ ਬਾਰੇ ਕਹਿਣਾ ਚਾਹੁੰਦਾ ਹਾਂ । ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਪੈਨਸ਼ਨਾਂ ਰਿਲੀਜ਼ ਹੋ ਗਈਆਂ ਹਨ ਪਰ ਮੈਂ ਜ਼ਿਲ੍ਹਾ ਫਰੀਦਕੋਟ ਦੀ ਗੱਲ ਦੱਸਣਾ ਚਾਹੁੰਦਾ ਹਾਂ ਕਿ ਅੱਜ ਤਕ ਫਰੀਦਕੋਟ ਜ਼ਿਲ੍ਹੇ ਵਿਚ ਕਿਸੇ ਨੂੰ ਕੋਈ ਪੈਨਸ਼ਨ ਨਹੀਂ ਮਿਲੀ । ਇਨ੍ਹਾਂ ਨੇ ਹਾਊਸ ਵਿਚ ਇਹ ਗੱਲ ਕਹੀ . . . (ਵਿਘਨ)

**ਰਾਜ ਮੰਤਰੀ, ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਅਤੇ ਬਾਲ ਵਿਕਾਸ** : ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਇਹ ਹਾਊਸ ਨੂੰ ਮਿਸਲੀਡ ਕਰ ਰਹੇ ਹਨ । ਪੈਨਸ਼ਨ ਬਿਲਕੁਲ ਰਿਲੀਜ਼ ਹੋ ਗਈ ਹੈ ਔਰ ਪੈਨਸ਼ਨਾਂ ਮਿਲ ਰਹੀਆਂ ਹਨ ।

**ਸ੍ਰੀ ਸਪੀਕਰ** : ਸਾਥੀ ਸਾਹਿਬ, ਬੈਠੋ ਹੁਣ । ਐਫ. ਐਮ. ਸਾਹਿਬ ।

**ਸ੍ਰੀ ਵਿਜੇ ਕੁਮਾਰ ਸਾਥੀ** : ਇਸ ਬਿੱਲ ਦੇ ਨਾਲ ਮੈਂ ਅਸਹਿਮਤੀ ਪ੍ਰਗਟ ਕਰਦਾ ਹਾਂ ਔਰ ਬੇਨਤੀ ਕਰਦਾ ਹਾਂ ਕਿ ਜੋ ਪੈਸਾ ਮਿਸਯੂਜ਼ ਹੋ ਰਿਹਾ ਹੈ, ਇਸ ਨੂੰ ਬੰਦ ਕੀਤਾ ਜਾਵੇ ।

**Mr. Speaker** : O.K. You have taken one minute more Please resume your seat now. F. M. Sahib.

**ਕਾਮਰੇਡ ਹਰਦੇਵ ਅਰਸ਼ੀ** : ** ** **

**Mr.Speaker**: Those words which you have said are expunged. I have allowed each and every party ਹਰ ਇਕ ਪਾਰਟੀ ਦਾ ਜਿੰਨਾ ਟਾਈਮ ਬਣਦਾ ਹੈ, ਉਸ ਤੋਂ ਵੱਧ ਟਾਈਮ ਮੈਂ ਦਿੰਦਾ ਹਾਂ । ਜੇ ਤੁਹਾਡਾ ਇਹੀ ਐਟੀਚੂਡ ਰਿਹਾ ਤਾਂ ਮੈਂ ਉਤਨਾ ਟਾਈਮ ਹੀ ਦੇਵਾਂਗਾ, ਜਿਤਨਾ ਬਣਦਾ ਹੈ, ਉਸ ਤੋਂ ਵੱਧ ਨਹੀਂ ।

ਕਾਮਰੇਡ ਹਰਦੇਵ ਅਰਸ਼ੀ : ** ** **

**ਸ੍ਰੀ ਸਪੀਕਰ** : ਮੈਂ ਕੋਈ ਅੰਨਿਆਇ ਨਹੀਂ ਕਰਦਾ, ਇਹ ਐਸਪਰਸ਼ਨ ਹੈ । ਇਹ ਸਭ ਕੁਝ ਜੋ ਤੁਸੀਂ ਕਿਹਾ ਹੈ, ਐਕਸਪੰਜ ਕੀਤਾ ਜਾਂਦਾ ਹੈ । ਜੋ ਅਰਸ਼ੀ ਸਾਹਿਬ ਬੋਲ ਰਹੇ ਹਨ, ਐਕਸਪੰਜਡ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ** ** **

**ਸ੍ਰੀ ਸਪੀਕਰ** : ਤੁਸੀਂ ਨਜਾਇਜ਼ ਫਾਇਦਾ ਉਠਾਉਣ ਵਾਲੀ ਗੱਲ ਕਰਦੇ ਹੋ । ਜ਼ਿਆਦਾ ਤੋਂ ਜ਼ਿਆਦਾ ਤੁਹਾਨੂੰ ਟਾਈਮ ਦਿੱਤਾ ਜਾਂਦਾ ਹੈ । What soever, she has spoken, is expunged. It is not to be recorded.

**ਕਾਮਰੇਡ ਹਰਦੇਵ ਅਰਸ਼ੀ** : ** ** **

---

## WALK-OUT

(ਇਸ ਸਮੇਂ ਭਾਰਤੀ ਕਮਿਊਨਿਸਟ ਪਾਰਟੀ ਦੇ ਸਾਰੇ ਹਾਜ਼ਰ ਮਾਨਯੋਗ ਮੈਂਬਰ ਸਾਹਿਬਾਨ ਅਤੇ ਬੀ.ਜੇ.ਪੀ. ਦੇ ਸ੍ਰੀ ਸਤਪਾਲ ਗੁਸਾਈਂ ਅਤੇ ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਸਦਨ ਵਿਚੋਂ ਵਾਕ-ਆਊਟ ਕਰ ਗਏ ।)

**ਸ੍ਰੀ ਸਪੀਕਰ** : ਅਰਸ਼ੀ ਜੀ ਜੋ ਕੁਝ ਕਹਿ ਰਹੇ ਹਨ, ਐਕਸਪੰਜ ਕੀਤਾ ਜਾਂਦਾ ਹੈ ।

---

## THE PUNJAB APPROPRIATION (No. 1) BILL, 1995
### (*Resumption of Discussion*)

**ਵਿੱਤ ਮੰਤਰੀ** (ਡਾਕਟਰ ਕੇਵਲ ਕ੍ਰਿਸ਼ਨ) : ਸਪੀਕਰ ਸਾਹਿਬ, ਕਲ੍ਹ ਇਥੇ ਸਪਲੀਮੈਂਟਰੀ ਡਿਮਾਂਡਜ਼ ਪੇਸ਼ ਹੋਈਆਂ ਸਨ ਔਰ ਮਾਨਯੋਗ ਮੈਂਬਰ ਸਾਹਿਬਾਨ ਨੇ ਖੁਲ੍ਹ ਦਿਲੀ ਨਾਲ ਇਨ੍ਹਾਂ ਦੀ ਚਰਚਾ ਕੀਤੀ । ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਗਵਰਨਰ ਐਡਰੈਸ ਤੇ ਬੋਲਣ ਵਾਸਤੇ ਤੁਸੀਂ ਵੀ ਰਿਕਾਰਡ ਟਾਈਮ ਦਿੱਤਾ ਹੈ ਅਤੇ ਪੂਰੀਆਂ ਚਾਰ ਸਿਟਿੰਗਜ਼ ਉਸ ਵਾਸਤੇ ਦਿੱਤੀਆਂ ਹਨ । ਇਥੇ ਸਪਲੀਮੈਂਟਰੀ ਡਿਮਾਂਡਜ਼ ਇਕ ਦਿਨ ਵਿਚ ਵੀ ਪਾਸ ਹੁੰਦੀਆਂ ਰਹੀਆਂ ਹਨ, ਉਸੇ ਦਿਨ ਹੀ ਪੇਸ਼ ਹੋਈਆਂ ਔਰ ਉਸੇ ਦਿਨ ਹੀ ਐਪ੍ਰੋਪ੍ਰੀਏਸ਼ਨ ਬਿੱਲ ਪਾਸ ਹੁੰਦਾ ਰਿਹਾ ਹੈ । ਸਾਨੂੰ ਖੁਸ਼ੀ ਹੈ ਕਿ ਤੁਸੀ ਅਪੋਜੀਸ਼ਨ ਦਾ ਪੂਰਾ ਖਿਆਲ ਰਖਦੇ ਹੋ ਔਰ ਖੁਲ੍ਹ ਦਿਲੀ ਨਾਲ ਉਨ੍ਹਾਂ ਨੂੰ ਟਾਈਮ ਦਿੰਦੇ ਹੋ । ਸਾਡੇ ਮੈਂਬਰਾਂ ਨਾਲੋਂ ਵੀ ਜ਼ਿਆਦਾ ਟਾਈਮ ਉਨ੍ਹਾਂ ਨੂੰ ਦਿੰਦੇ ਹੋ । ਅਸੀਂ ਇਸ ਗੱਲ ਦਾ ਸਵਾਗਤ ਕਰਦੇ ਹਾਂ ਕਿ ਨੁਕਤਾਚੀਨੀ ਹੋਣੀ

** Expunged,/Not recorded as ordered by the Chair.

ਚਾਹੀਦੀ ਹੈ ਪਰ ਮੈਂ ਸਮਝਦਾ ਹਾਂ ਕਿ ਇਹ ਕੰਸਟੱਰਕਟਿਵ ਨੁਕਤਾਚੀਨੀ ਹੋਣੀ ਚਾਹੀਦੀ ਹੈ । ਅੱਜ ਕੁਝ ਸਾਥੀ ਪ੍ਰੋਟੈਸਟ ਕਰਕੇ ਹਾਊਸ ਤੋਂ ਬਾਹਰ ਚਲੇ ਗਏ ਹਨ । ਮੈਨੂੰ ਅਫਸੋਸ ਹੈ ਕਿ ਪੂਰਾ ਹਿੱਸਾ ਲੈਂਦੇ ਹੋਏ, ਜ਼ਿਆਦਾ ਸਮਾਂ ਲੈਂਦੇ ਹੋਏ ਵੀ ਜਿਹੜਾ ਤਹਾਡੇ ਤੇ ਐਸਪਰਸ਼ਨ ਕੀਤਾ ਗਿਆ ਹੈ, ਇਹ ਮੁਨਾਸਬ ਗੱਲ ਨਹੀਂ । ਸਪੀਕਰ ਹਾਊਸ ਦਾ ਗਾਰਡੀਅਨ ਹੁੰਦਾ ਹੈ । ਉਸ ਦੇ ਫੈਸਲੇ ਨੂੰ ਮੰਨਣਾ ਜ਼ਰੂਰੀ ਹੈ, ਉਸ ਤੇ ਚਰਚਾ ਨਹੀਂ ਹੋਣੀ ਚਾਹੀਦੀ ਔਰ ਕੋਈ ਐਸਪਰਸ਼ਨ ਨਹੀਂ ਕਰਨਾ ਚਾਹੀਦਾ ।

ਸਪੀਕਰ ਸਾਹਿਬ, ਇਕ ਗੱਲ ਵਿਚ ਮੈਨੂੰ ਕੋਈ ਝਿਜਕ ਨਹੀਂ ਕਿ ਗਵਰਨਰ ਐਡਰੈਸ ਤੇ ਬੋਲਦੇ ਹੋਏ ਮੈਂਬਰ ਸਾਹਿਬਾਨ ਨੇ ਜੋ ਗੱਲਾਂ ਕੀਤੀਆਂ ਸਨ, ਹੁਣ ਵੀ ਮੈਜਾਰਿਟੀ ਵਲੋਂ ਕੁਝ ਮੈਂਬਰਾਂ ਨੂੰ ਛੱਡ ਕੇ, ਉਨ੍ਹਾਂ ਗੱਲਾਂ ਦੀ ਰੈਪੀਟੀਸ਼ਨ ਹੋ ਰਹੀ ਹੈ । ਇਹ ਜਿਹੜੀਆਂ ਡਿਮਾਂਡਜ਼ ਇਥੇ ਆਈਆਂ ਹਨ ਅਤੇ ਜਿਸ ਤਰ੍ਹਾਂ ਇਸ ਤੇ ਰੈਪੀਟੀਸ਼ਨ ਹੋਈ ਹੈ, ਇਸ ਤਰ੍ਹਾਂ ਮਹਿਸੂਸ ਹੁੰਦਾ ਹੈ ਕਿ ਉਸੇ ਤਰ੍ਹਾਂ ਹੀ ਬਜਟ ਤੇ ਵੀ ਉਹੀ ਗੱਲਾਂ ਰਿਪੀਟ ਹੋਣਗੀਆਂ । ਸਪੀਕਰ ਸਾਹਿਬ, ਇਹ 25 ਦੇ ਕਰੀਬ ਡੀਮਾਂਡਜ਼ ਪੇਸ਼ ਹੋਈਆਂ ਹਨ ਪਰ ਮੈਨੂੰ ਅਫਸੋਸ ਹੈ ਕਿ ਸਾਡੇ ਸਾਥੀਆਂ ਨੇ ਇਨ੍ਹਾਂ ਨੂੰ ਚੰਗੀ ਤਰ੍ਹਾਂ ਪੜ੍ਹਿਆ ਵੀ ਨਹੀਂ ਹੈ । ਜੇ ਪੜ੍ਹਿਆਂ ਹੁੰਦਾ ਤਾਂ ਕੋਈ ਕੰਸਟੱਰਕਟਿਵ ਸੁਝਾਅ ਦੇ ਸਕਦੇ ਸੀ ਔਰ ਇਥੇ ਰੂਲਜ਼ ਦੇ ਮੁਤਾਬਿਕ ਕੋਈ ਕੱਟ ਮੋਸ਼ਨ ਲਿਆ ਸਕਦੇ ਸੀ ਪਰ ਕਿਸੇ ਮੈਂਬਰ ਨੇ ਇਕ ਰੁਪਏ ਦੀ ਵੀ ਕਿਸੇ ਡਿਮਾਂਡ ਵਿਚ ਕੋਈ ਕੱਟ ਮੋਸ਼ਨ ਨਹੀਂ ਦਿੱਤੀ । ਇਸ ਤੋਂ ਇਹ ਜ਼ਾਹਿਰ ਹੁੰਦਾ ਹੈ ਕਿ ਮੈਂਬਰ ਸਾਹਿਬਾਨ ਇਨ੍ਹਾਂ ਡੀਮਾਂਡਜ਼ ਨਾਲ ਸਹਿਮਤ ਹੀ ਹਨ । ਇਨ੍ਹਾਂ ਵਿਚ ਬਹੁਤ ਸਾਰੀਆਂ ਤਾਂ ਐਸੀਆਂ ਡਿਮਾਂਡਜ਼ ਹਨ ਜਿਨ੍ਹਾਂ ਵਿਚੋਂ ਬਹੁਤ ਸਾਰਾ ਪੈਸਾ ਵਾਪਸ ਆ ਜਾਣਾ ਹੈ, ਕਿਸੇ ਨਾ ਕਿਸੇ ਰੂਪ ਵਿਚ ਉਸ ਦੀ ਰਿਕਵਰੀ ਹੋ ਜਾਣੀ ਹੈ । ਪਿਛਲੇ ਸਾਲ ਤਕਰੀਬਨ 400 ਕਰੋੜ ਰੁਪਏ ਦੀਆਂ ਸਪਲੀਮੈਂਟਰੀ ਡਿਮਾਂਡਜ਼ ਆਈਆਂ ਸਨ, ਐਤਕੀਂ ਇਹ ਘੱਟ ਕੇ 319 ਕਰੋੜ ਦੀਆਂ ਰਹਿ ਗਈਆਂ ਹਨ ਔਰ ਇਸ ਵਿਚੋਂ ਵੀ ਕਾਫ਼ੀ ਰਕਮ ਵਾਪਸ ਹੋ ਜਾਣੀ ਹੈ । ਮੈਂ ਸਮਝਦਾ ਹਾਂ ਕਿ ਮੈਂਬਰ ਸਾਹਿਬਾਨ ਨੇ ਇਨ੍ਹਾਂ ਨੂੰ ਕਬੂਲ ਕੀਤਾ ਹੈ ਔਰ ਕੋਈ ਕੱਟ ਮੋਸ਼ਨ ਨਹੀਂ ਦਿੱਤੀ । ਹੁਣ ਮੈਂ ਕੁਝ ਨਵੀਆਂ ਚੀਜ਼ਾਂ ਜਿਹੜੀਆਂ ਇਨ੍ਹਾਂ ਸਪਲੀਮੈਂਟਰੀ ਡਿਮਾਂਡਜ਼ ਵਿਚ ਵਿਚ ਆਈਆਂ ਹਨ, ਦਾ ਜ਼ਿਕਰ ਕਰਾਂਗਾ ।

ਸਪੀਕਰ ਸਾਹਿਬ, ਸਪਲੀਮੈਂਟਰੀ ਡਿਮਾਂਡਜ਼ ਵਿਚ 169, ਕਰੋੜ ਰੁਪਏ ਦਾ ਖਰਚਾ ਐਸਾ ਹੈ ਜਿਹੜਾ ਕਿ ਫੂਡ ਗਰੇਨਜ਼ ਦੀ ਖਰੀਦ ਤੇ ਖਰਚ ਕੀਤਾ ਗਿਆ ਹੈ । ਇਥੇ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਸ ਸਾਲ ਇਹ ਖਰਚਾ ਇਸ ਕਰਕੇ ਕਰਨਾ ਪਿਆ ਹੈ ਕਿਉਂਕਿ ਇਕ ਨਵੀਂ ਅੜਚਨ ਆਈ ਸੀ ਅਤੇ ਉਹ ਇਹ ਸੀ ਕਿ ਇਥੋਂ ਦੇ ਰਾਈਸ ਸ਼ੈਲਰ ਓਨਰਜ਼ ਨੇ ਪੈਡੀ ਦੀ ਖਰੀਦ ਬੰਦ ਕਰ ਦਿੱਤੀ ਔਰ ਮਿਹਨਤੀ ਕਿਸਾਨ - ਜਿਸ ਨੇ ਬਹੁਤ ਮਿਹਨਤ ਕਰਕੇ ਫਸਲ ਪੈਦਾ ਕੀਤੀ ਸੀ, ਉਨ੍ਹਾਂ ਨੂੰ ਇਸ ਨਾਲ ਬੜੀ ਪਰੇਸ਼ਾਨੀ ਦਾ ਸਾਹਮਣਾ ਕਰਨਾ ਪਿਆ । ਰਾਈਸ ਸ਼ੈਲਰਾਂ ਨੇ ਪੈਸਾ ਖਰਚਣ ਤੋਂ ਇਨਕਾਰ ਕਰ ਦਿੱਤਾ ਜਿਸ ਦੇ ਨਾਲ ਕਿਸਾਨਾਂ ਨੂੰ ਤਕਲੀਫਾਂ ਹੋ ਸਕਦੀਆਂ ਸਨ । ਇਸ ਨੂੰ ਦੇਖਦੇ ਹੋਏ ਪੰਜਾਬ ਸਰਕਾਰ ਨੇ ਫੈਸਲਾ ਕੀਤਾ ਅਤੇ ਅੱਗੇ ਆ ਕੇ ਆਪ ਖਰਚ ਕੀਤਾ ਹੈ । ਇਹ ਪੰਜਾਬ ਸਰਕਾਰ ਨੇ ਕਿਸਾਨਾਂ ਦੀ ਮਦਦ ਕੀਤੀ ਹੈ ਅਤੇ, ਉਨ੍ਹਾਂ ਦੀਆਂ ਤਕਲੀਫਾਂ ਨੂੰ ਦੂਰ

[ਵਿੱਤ ਮੰਤਰੀ]
ਕੀਤਾ ਹੈ । ਇਹ ਪੈਸਾ ਸੈਂਟਰਲ ਸਰਕਾਰ ਪਾਸੋਂ ਵਾਪਸ ਮਿਲ ਜਾਣਾ ਹੈ ਕਿਉਂਕਿ ਇਹ ਖਰੀਦ ਸੈਂਟਰ ਵਾਸਤੇ ਹੀ ਹੋਈ ਹੈ ।

ਇਸ ਤੋਂ ਇਲਾਵਾ ਪਿਛਲੇ 10 ਸਾਲਾਂ ਤੋਂ ਰਿਕਰੂਟਮੈਂਟ ਰੁਕੀ ਹੋਈ ਸੀ ਅਤੇ ਸਰਕਾਰ ਚਾਹੁੰਦੀ ਸੀ ਕਿ ਰਿਕਰੂਟਮੈਂਟ ਦੇ ਵਿਚ ਨੌਜਵਾਨਾਂ ਨੂੰ ਇਨਸਾਫ ਮਿਲੇ । ਇਹ ਇਨਸਾਫ ਦੇਣ ਲਈ ਤਿੰਨ ਤਰੀਕੇ ਹਨ । ਪਹਿਲਾ ਹੈ ਕਿ ਪਬਲਿਕ ਸਰਵਿਸ ਕਮਿਸ਼ਨ ਰਾਹੀਂ ਰਿਕਰੂਟ-ਮੈਂਟ ਕੀਤੀ ਜਾਵੇ, ਦੂਜਾ ਇੰਪਲਾਇਮੈਂਟ ਐਕਸਚੇਂਜ ਰਾਹੀਂ ਕੀਤੀ ਜਾਵੇ ਅਤੇ ਤੀਸਰਾ ਐਸ.ਐਸ. ਐਸ. ਬੋਰਡ ਰਾਹੀਂ ਭਰਤੀ ਕੀਤੀ ਜਾਵੇ । ਐਸ. ਐਸ. ਐਸ ਬੋਰਡ ਪਿਛਲੇ 10 ਸਾਲਾਂ ਤੋਂ ਪੰਜਾਬ ਵਿਚ ਕੰਮ ਨਹੀਂ ਕਰ ਰਿਹਾ ਸੀ । ਇਸ ਦੀ ਸਥਾਪਨਾ ਲਈ ਪੈਸੇ ਮੰਗੇ ਗਏ ਹਨ ਅਤੇ ਸਰਦਾਰ ਬੇਅੰਤ ਸਿੰਘ ਨੇ ਜ਼ਰੂਰੀ ਸਮਝਿਆ ਕਿ ਨੌਜਵਾਨਾਂ ਦੀ ਰਿਕਰੂਟਮੈਂਟ ਐਸ. ਐਸ. ਐਸ. ਬੋਰਡ ਦੇ ਰਾਹੀਂ ਕੀਤੀ ਜਾਵੇ ਤਾ ਕਿ ਉਨ੍ਹਾਂ ਨੂੰ ਇਨਸਾਫ ਮਿਲ ਸਕੇ ਅਤੇ ਜਿਹੜੇ ਨੌਜਵਾਨ ਨੌਕਰੀਆਂ ਲਈ ਤਰਸ ਰਹੇ ਹਨ, ਉਨ੍ਹਾਂ ਨੂੰ ਮੌਕਾ ਮਿਲ ਸਕੇ ਅਤੇ ਇਨਸਾਫ ਮਿਲ ਸਕੇ ਤਾਂ ਕਿ ਕਿਸੇ ਦੇ ਨਾਲ ਜ਼ਿਆਦਤੀ ਨਾ ਹੋਵੇ ਅਤੇ ਕਿਸੇ ਦੇ ਨਾਲ ਧੱਕਾ ਨਾ ਹੋਵੇ ।

ਇਸ ਦੇ ਨਾਲ ਹੀ ਸਰਕਾਰ ਨੇ ਨੈਚਰਲ ਕਲੈਮਿਟੀਜ਼ ਦੇ ਲਈ 6 ਕਰੋੜ 35 ਲੱਖ ਰੁਪਏ ਡੀਮਾਂਡ ਰਾਹੀਂ ਮੰਗੇ ਹਨ । ਪਿਛਲੇ 2 ਸਾਲ ਹੋਏ ਇਥੇ ਕੁਦਰਤੀ ਆਫਤਾਂ ਦੇ ਕਾਰਣ ਕਾਫੀ ਨੁਕਸਾਨ ਹੋਇਆ ਸੀ । ਇਸ ਉਤੇ ਮੌਕੇ ਤੇ ਪੈਸਾ ਖਰਚਣ ਦੀ ਲੋੜ ਹੁੰਦੀ ਹੈ, ਇਸੇ ਕਰਕੇ ਇਸ ਦੇ ਲਈ ਪੈਸਾ ਰੱਖਿਆ ਗਿਆ ਹੈ ਤਾ ਕਿ ਮੌਕੇ ਤੇ ਇਸ ਨੂੰ ਯੂਜ਼ ਕੀਤਾ ਜਾ ਸਕੇ । ਪਿੱਛੇ ਪੰਜਾਬ ਵਿਚ ਹੇਲਸਟਾਰਮ ਆਏ, ਲੋਕਾਂ ਦੀਆਂ ਫਸਲਾਂ ਦਾ ਨੁਕਸਾਨ ਹੋਇਆ ਅਤੇ ਕਿਸਾਨਾਂ ਦੀ ਤਬਾਹੀ ਹੋਈ । ਹੁਣ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਆਉਣ ਵਾਲੀ ਫਸਲ ਤੋਂ ਪਹਿਲਾਂ ਗਿਰਦਾਵਰੀਆਂ ਕੀਤੀਆਂ ਜਾਣ ਅਤੇ ਰਿਲੀਫ ਕਿਸਾਨਾਂ ਦੇ ਵਿਚ ਵੰਡ ਦਿੱਤਾ ਜਾਵੇ ਤਾ ਕਿ ਇਸ ਨੈਚਰਲ ਕਲੈਮਮਿਟੀਜ਼ ਫੰਡਜ਼ ਨਾਲ ਲੋਕਾਂ ਨੂੰ ਟਾਈਮ ਸਿਰ ਮਦਦ ਮਿਲ ਸਕੇ, ਇਨਸਾਫ ਮਿਲ ਸਕੇ ਅਤੇ ਉਨ੍ਹਾਂ ਦੇ ਜ਼ਖਮਾਂ ਉਤੇ ਮਲਹਮ ਲਗ ਸਕੇ ।

ਸਪੀਕਰ ਸਾਹਿਬ, ਇਥੇ ਸਾਡੇ ਮਹਾਨ ਆਗੂਆਂ ਬਾਰੇ ਕਈ ਵਾਰ ਗੱਲਾਂ ਹੁੰਦੀਆਂ ਰਹੀਆਂ ਅਤੇ ਡਾਕਟਰ ਅੰਬੇਦਕਰ ਜੀ ਦਾ ਉਨ੍ਹਾਂ ਵਿਚ ਖਾਸ ਤੌਰ ਤੇ ਜ਼ਿਕਰ ਆਉਂਦਾ ਹੈ । ਸੰਵਿਧਾਨ ਦੇ ਨਿਰਮਾਤਾ ਡਾਕਟਰ ਅੰਬਦੇਕਰ ਜੀ ਨੂੰ ਕਿਸੇ ਸਰਕਾਰ ਨੇ ਪਹਿਲੇ ਇਤਨੀ ਇਜ਼ਤ ਨਹੀਂ ਦਿੱਤੀ ਹੋਵੇਗੀ, ਜਿੰਨੀ ਸਾਡੀ ਸਰਕਾਰ ਨੇ ਦਿੱਤੀ ਹੈ । ਸਾਡੀ ਸਰਕਾਰ ਨੇ ਉਨ੍ਹਾਂ ਦੀ ਚੇਅਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਵਿਚ ਸਥਾਪਿਤ ਕਰਕੇ ਉਨ੍ਹਾਂ ਨੂੰ ਸੱਚੀ ਸ਼ਰਧਾਂਜਲੀ, ਮਾਨ ਅਤੇ ਇਜ਼ਤ ਦੇਣ ਦੀ ਕੋਸ਼ਿਸ ਕੀਤੀ ਹੈ । ਇਹ ਪਹਿਲੀ ਵਾਰ ਹੋਇਆ ਹੈ ਅਤੇ ਸਾਡੀ ਸਰਕਾਰ ਨੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਇਹ ਚੇਅਰ ਸਥਾਪਿਤ ਕਰਕੇ ਉਨ੍ਹਾਂ ਦਾ ਮਾਣ ਵਧਾਇਆ ਹੈ । ਇਸੇ ਤਰ੍ਹਾਂ ਮਹਾਂਰਿਸ਼ੀ ਬਾਲਮੀਕ ਹੋਏ ਹਨ ਜਿਨ੍ਹਾ ਨੇ ਮਹਾਂਕਾਵਿ ਰਾਮਾਇਣ ਲਿਖਿਆ ਅਤੇ ਭਗਵਾਨ ਰਾਮ ਦੀ ਮਹਿਮਾ ਕੀਤੀ । ਅਗਰ ਉਹ ਭਗਵਾਨ ਰਾਮ ਦੀ ਮਹਿਮਾ ਆਪਣੇ ਮਹਾਂਕਾਵਿ

ਰਾਮਾਇਣ ਵਿਚ ਨਾ ਕਰਦੇ ਤਾਂ ਹੋ ਸਕਦਾ ਸੀ ਕਿ ਕੋਈ ਭਗਵਾਨ ਰਾਮ ਬਾਰੇ ਜਾਣਦਾ ਨਾ ਹੁੰਦਾ । ਇਹ ਉਨ੍ਹਾਂ ਵਲੋਂ ਮਾਨਵਤਾ ਲਈ ਇਕ ਰੋਸ਼ਨੀ ਸੀ । ਇਸ ਲਈ ਸਰਕਾਰ ਨੇ ਉਨ੍ਹਾਂ ਦੀ ਵੀ ਚੇਅਰ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਸਥਾਪਿਤ ਕਰਨ ਦਾ ਫੈਸਲਾ ਕੀਤਾ ਹੈ । ਇਹ ਭੀ ਪਹਿਲੀ ਵਾਰ ਹੋਇਆ ਹੈ । ਇਸ ਦੇ ਨਾਲ ਹੀ ਸੰਤ ਕਬੀਰ ਅਤੇ ਭਗਤ ਨਾਮ ਦੇਵ ਜਿਨ੍ਹਾਂ ਨੇ ਮਾਨਵਤਾ ਨੂੰ ਗਿਆਨ ਦੀ ਰੋਸ਼ਨੀ ਦਿੱਤੀ, ਉਨ੍ਹਾਂ ਦੀਆਂ ਚੇਅਰਜ਼ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਵਿਚ ਸਥਾਪਿਤ ਕਰਨ ਦਾ ਫੈਸਲਾ ਇਸ ਸਰਕਾਰ ਨੇ ਕੀਤਾ ਹੈ ।

ਸਪੀਕਰ ਸਾਹਿਬ, ਹਰ ਕੋਈ ਇਥੇ ਆਪਣੇ ਆਪ ਨੂੰ ਲੋਕਾਂ ਦਾ ਹਮਦਰਦ ਕਹਾਉਣ ਦੀ ਕੋਸ਼ਿਸ਼ ਕਰਦਾ ਹੈ ਪਰ ਇਸ ਸਰਕਾਰ ਨੇ ਹਮੇਸ਼ਾ ਉਨ੍ਹਾਂ ਨਾਲ ਹਮਦਰਦੀ ਵਿਖਾਈ ਹੈ । ਇਕ ਸਾਡਾ ਲੋਅ ਪੇਡ ਇੰਪਲਾਈ ਚੌਕੀਦਾਰ ਹੈ ਜਿਹੜਾ ਪੁਲਿਸ ਦੇ ਨਾਲ ਵੀ ਕੰਮ ਕਰਦਾ ਹੈ । ਅਤੇ ਅਫਸਰਾਂ ਦੇ ਨਾਲ ਵੀ ਕੰਮ ਪਿੰਡਾਂ ਵਿਚ ਕਰਦਾ ਹੈ । ਦਿਨ ਰਾਤ ਉਹ ਸਰਕਾਰ ਦੀ ਸੇਵਾ ਕਰਦਾ ਹੈ । ਚੌਕੀਦਾਰ ਨੂੰ ਪਹਿਲਾਂ ਸਿਰਫ 150/- ਰੁਪਿਆ ਮਿਲਦਾ ਸੀ ਔਰ ਪਹਿਲਾਂ ਕਿਸੀ ਵੀ ਸਰਕਾਰ ਨੇ ਉਨ੍ਹਾਂ ਗਰੀਬਾਂ ਬਾਰੇ ਹਮਦਰਦੀ ਨਾਲ ਨਹੀਂ ਸੀ ਦੇਖਿਆ । ਪਰ ਸਾਡੀ ਸਰਕਾਰ ਨੇ ਉਨ੍ਹਾਂ ਗਰੀਬ ਚੌਕੀਦਾਰਾਂ ਦੀ ਤਨਖਾਹ 150/- ਰੁਪਏ ਤੋਂ ਵਧਾ ਕੇ 300/- ਰੁਪਏ ਕੀਤੀ ਹੈ । ਇਹ ਇਸ ਕਰਕੇ ਕੀਤਾ ਹੈ ਤਾਂ ਕਿ ਗਰੀਬ ਤੋਂ ਗਰੀਬ ਮੁਲਾਜ਼ਮ ਵੀ ਇਹ ਮਹਿਸੂਸ ਕਰ ਸਕੇ ਕਿ ਮੇਰੇ ਨਾਲ ਪੰਜਾਬ ਸਰਕਾਰ ਦੀ ਹਮਦਰਦੀ ਹੈ । (ਥੰਪਿੰਗ) ਪੰਜਾਬ ਵਿਚ ਅਮਨ ਸ਼ਾਂਤੀ ਆਈ ਹੈ ਅਤੇ ਉਸ ਦੇ ਨਾਲ ਨਾਲ ਗਰੀਬ ਮੁਲਾਜ਼ਮਾਂ ਦੀਆਂ ਤਨਖਾਹਾਂ ਵੀ ਸਰਕਾਰ ਨੇ ਵਧਾਈਆਂ ਹਨ । ਸਪੀਕਰ ਸਾਹਿਬ, ਅਜ਼ਾਦੀ ਦੀ ਲੜਾਈ ਵਿਚ ਕੂਕਾ ਮੂਵਮੈਂਟ ਨੇ ਬਹੁਤ ਵਡਾ ਹਿੱਸਾ ਪਾਇਆ ਹੈ । ਜਦੋਂ ਕੂਕਾ ਮੂਵਮੈਂਟ ਚਲੀ ਸੀ ਤਾਂ ਉਸ ਵਿਚ ਸਵਦੇਸ਼ੀ ਦਾ ਪ੍ਰਚਾਰ ਕੀਤਾ ਗਿਆ ਸੀ । ਮੈਂ ਸਮਝਦਾ ਹਾਂ ਕਿ ਮਹਾਤਮਾ ਗਾਂਧੀ ਜੀ ਤੋਂ ਪਹਿਲਾਂ ਕੂਕਿਆਂ ਨੇ ਹੀ ਨਾਨ-ਕੋਆਪ੍ਰੇਸ਼ਨ ਦੀ ਤਹਿਰੀਕ ਚਲਾਈ ਸੀ ਅਤੇ ਬਿਦੇਸ਼ੀ ਸਰਕਾਰ ਦਾ ਬਾਈਕਾਟ ਕੀਤਾ ਸੀ । ਉਸ ਵੇਲੇ ਸਤਿਗੁਰ ਰਾਮ ਸਿੰਘ ਜੀ ਨੇ ਇਹ ਤਹਿਰੀਕ ਚਲਾਈ ਸੀ । ਉਨ੍ਹਾਂ ਦੇ ਰਸਤੇ ਤੇ ਚਲਦੇ ਹੋਏ ਕੂਕਾ ਭਰਾ ਅਜ਼ਾਦੀ ਦੀ ਲੜਾਈ ਨੂੰ ਕਾਮਯਾਬ ਕਰਨ ਵਾਸਤੇ ਫਾਂਸੀ ਤੇ ਚੜ੍ਹੇ ਤੋਪਾਂ ਅੱਗੇ ਖੜ੍ਹੇ ਕਰਕੇ ਉਹ ਉਡਾਏ ਗਏ । ਉਨ੍ਹਾਂ ਆਪਣੀਆਂ ਜਾਨਾਂ ਕੁਰਬਾਨ ਕੀਤੀਆਂ । ਪਹਿਲੀਆਂ ਸਰਕਾਰਾਂ ਵਿਚੋਂ ਕਿਸੇ ਨੇ ਉਨ੍ਹਾਂ ਨੂੰ ਨਹੀਂ ਪੁਛਿਆ ਪਰ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਕੂਕਾ ਮੈਮੋਰੀਅਲ ਵਾਸਤੇ ਅੰਮ੍ਰਿਤਸਰ, ਲੁਧਿਆਣਾ ਅਤੇ ਮਲੇਰਕੋਟਲਾ ਵਿਚ ਪੈਸੇ ਵੀ ਦਿਤੇ । (ਥੰਪਿੰਗ) ਇਹ ਸ਼ਾਨਦਾਰ ਮੈਮੋਰੀਅਲ ਬਣਾਉਣ ਲਈ ਕੂਕਾ ਸੰਸਥਾਵਾਂ ਵੀ ਬਰਾਬਰ ਦਾ ਹਿਸਾ ਪਾ ਰਹੀਆਂ ਹਨ । ਉਨ੍ਹਾਂ ਸਹੀਦਾਂ ਨੇ ਅਜ਼ਾਦੀ ਲੈਣ ਵਿਚ ਬੜਾ ਵੱਡਾ ਯੋਗਦਾਨ ਪਾਇਆ ਪਰ ਆਪੋਜੀਸ਼ਨ ਭਰਾਵਾਂ ਵਲੋਂ ਉਸ ਦੀ ਕੋਈ ਪ੍ਰਸ਼ੰਸਾ ਨਹੀਂ ਹੋਈ । ਸਪੀਕਰ ਸਾਹਿਬ, ਸਰਕਾਰਾਂ ਆਉਂਦੀਆਂ ਹਨ ਅਤੇ ਚਲੀਆਂ ਜਾਂਦੀਆਂ ਹਨ । ਜਿਸ ਤਰ੍ਹਾਂ ਪੰਡਿਤ ਜਵਾਹਰ ਲਾਲ ਨਹਿਰੂ ਜੀ ਨੇ ਆਪਣੀ ਲੜਕੀ ਨੂੰ ਲਿਖਿਆ ਸੀ ਕਿ ਇਤਿਹਾਸ ਪੜ੍ਹਨਾ ਬੜਾ ਅੱਛਾ ਹੈ, ਇਤਿਹਾਸ ਲਿਖਣਾ ਵੀ ਬੜਾ ਅੱਛਾ ਹੈ ਪਰ ਜਿਹੜਾ ਵਿਅਕਤੀ ਇਤਿਹਾਸ ਬਣਾਉਂਦਾ ਹੈ, ਉਸ ਨੂੰ ਸਾਰੀ ਦੁਨੀਆਂ ਯਾਦ ਕਰਦੀ ਹੈ । ਉਸ ਦਾ ਨਾਂ

[ਵਿੱਤ ਮੰਤਰੀ]

ਹਮੇਸ਼ਾਂ ਰਹਿੰਦਾ ਹੈ । ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਪੰਜਾਬ ਵਿਚ ਸ਼ਾਂਤੀ ਲਿਆ ਕੇ ਇਕ ਨਵਾਂ ਇਤਿਹਾਸ ਪਲਟਿਆ ਹੈ । ਇਹ ਕੰਮ ਹਮੇਸ਼ਾਂ ਇਤਿਹਾਸ ਦੇ ਪੰਨਿਆਂ ਵਿਚ ਯਾਦ ਰਹੇਗਾ (ਥੰਪਿੰਗ) ।

ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਫਤਿਹਗੜ੍ਹ ਸਾਹਿਬ ਅਤੇ ਮਾਨਸਾ ਦੋ ਨਵੇਂ ਜ਼ਿਲ੍ਹੇ ਬਣਾਏ ਹਨ । ਇਹ ਕੰਮ ਉਨ੍ਹਾਂ ਲੋਕਾਂ ਨੂੰ ਚੁਨੌਤੀ ਦਿੰਦਾ ਹੈ ਜੋ ਧਰਮ ਦੀ ਸੇਵਾ ਦਾ ਬੜਾ ਦਮ ਭਰਦੇ ਸਨ । ਇਹ ਸਾਡੀ ਸਰਕਾਰ ਹੀ ਹੈ ਜਿਸ ਨੇ ਪੰਜਾਬ ਵਿਚ ਅਮਨ ਲਿਆ ਕੇ ਫਤਿਹਗੜ੍ਹ ਸਾਹਿਬ ਨੂੰ ਜ਼ਿਲ੍ਹਾ ਬਨਾਇਆ ਹੈ । ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਪੰਜਾਬ ਦਾ ਨਕਸ਼ਾ ਬਦਲਣ ਵਾਸਤੇ 9 ਸਬ-ਡਵੀਜ਼ਨ ਬਣਾਏ ਹਨ ਅਤੇ 7 ਸਬ-ਤਹਿਸੀਲਾਂ ਬਣਾਈਆਂ ਹਨ । ਸਪੀਕਰ ਸਾਹਿਬ, 22 ਨਗਰ ਪੰਚਾਇਤਾਂ ਬਣਾਈਆਂ ਗਈਆਂ ਹਨ । 600 ਦੇ ਕਰੀਬ ਜਿਥੇ ਪੰਚਾਇਤ ਨਹੀਂ ਸਨ, ਉਥੇ ਨਵੀਆਂ ਪੰਚਾਇਤਾਂ ਬਣਾਈਆਂ ਗਈਆਂ ਹਨ । ਉਹ ਪਿੰਡ ਪਹਿਲਾਂ ਪੈਸਿਆਂ ਨੂੰ ਰੋਂਦੇ ਸਨ ਅਤੇ ਪੈਸਿਆਂ ਤੋਂ ਤਰਸਦੇ ਰਹਿੰਦੇ ਸਨ । 600 ਨਵੀਆਂ ਪੰਚਾਇਤਾਂ ਬਣਾ ਕੇ ਪਿੰਡਾਂ ਦੀ ਡਿਵੈਲਪ-ਮੈਂਟ ਕੀਤੀ ਹੈ ਅਤੇ ਪੰਜਾਬ ਵਿਚ ਇਕ ਨਵਾਂ ਇਨਕਲਾਬ ਲਿਆਂਦਾ ਹੈ । ਡਿਵੈਲਪਮੈਂਟ ਬਲਾਕ ਵਾਈਜ਼ ਹੋਵੇ, ਇਸ ਲਈ 18 ਹੋਰ ਨਵੇਂ ਬਲਾਕ ਬਣਾਏ ਗਏ ਹਨ । (ਥੰਪਿੰਗ) 18 ਬਲਾਕਾਂ ਦਾ ਪੰਜਾਬ ਵਿੱਚ ਉਕਰਨਾ, ਇਹ ਵੀ ਇਕ ਇਤਿਹਾਸ ਨੂੰ ਮੋੜਨ ਵਾਲੀ ਨਵੀਂ ਚੀਜ਼ ਹੈ । ਇਸ ਦੇ ਨਾਲ ਡਿਵੈਲਪਮੈਂਟ ਵੱਧ ਤੋਂ ਵੱਧ ਹੋਵੇਗੀ, ਵੱਧ ਤੋਂ ਵੱਧ ਪੈਸਾ ਲੱਗੇਗਾ ਅਤੇ ਉਨ੍ਹਾਂ ਦਾ ਵੱਧ ਤੋਂ ਵੱਧ ਖਿਆਲ ਰੱਖਿਆ ਜਾਵੇਗਾ ।

ਸਪੀਕਰ ਸਾਹਿਬ, ਏਥੇ ਡਾਕਟਰ ਰਤਨ ਸਿੰਘ ਹੋਰਾਂ ਜ਼ਿਕਰ ਕੀਤਾ ਸੀ ਕਿ ਪੁਲ ਬਣ ਤਾਂ ਰਿਹਾ ਹੈ, ਲੇਕਿਣ ਮੁਕੰਮਲ ਨਹੀਂ ਹੋਇਆ । ਮੈਂ ਇਹ ਕਹਿਣਾ ਚਾਹਵਾਂਗਾ ਕਿ ਉਸ ਪੁਲ ਨੂੰ ਅਸੀਂ ਤੇਜ਼ੀ ਨਾਲ ਬਣਾ ਰਹੇ ਹਾਂ ਔਰ ਉਹ ਬਹੁਤ ਜਲਦੀ ਬਣ ਜਾਵੇਗਾ । ਲਕਿਨ ਇਨ੍ਹਾਂ ਨੂੰ ਇਹ ਵੀ ਸੋਚਣਾ ਚਾਹੀਦਾ ਹੈ ਕਿ ਉਸ ਦੇ ਪੁਲ ਬਣਨ ਵਿਚ ਦੇਰੀ ਕਿਉਂ ਲੱਗੀ । ਉਹ ਪੁਲ ਇਸ ਕਰਕੇ, ਸਪੀਕਰ ਸਾਹਿਬ, ਨਹੀਂ ਬਣ ਸਕਿਆ ਕਿਉਂਕਿ ਅੱਤਵਾਦ ਨੇ ਪੰਜਾਬ ਵਿੱਚ ਪਿਛੇ ਬੜੀ ਖੂਨ-ਰੇਜ਼ੀ ਕੀਤੀ ਹੈ । ਅੱਤਵਾਦੀਆਂ ਨੇ ਇਥੋਂ ਇੰਜੀਨੀਅਰਾਂ ਅਤੇ ਮਜ਼ਦੂਰਾਂ ਨੂੰ ਕੰਮ ਕਰਨ ਤੋਂ ਭਜਾ ਦਿੱਤਾ ਸੀ । ਸਪੀਕਰ ਸਾਹਿਬ, ਢਿਲਵਾਂ ਉਹੀ ਜਗ੍ਹਾ ਹੈ ਜਿਥੇ 6 ਕਤਲ ਹੋਣ ਤੋਂ ਬਾਅਦ ਸਰਕਾਰ ਤੋੜ ਦਿੱਤੀ ਗਈ ਸੀ, ਹਟਾ ਦਿੱਤੀ ਗਈ ਸੀ ਜਾਂ ਅਸਤੀਫੇ ਦਿੱਤੇ ਗਏ ਸਨ । ਉਸ ਵਜਾਹ ਨਾਲ ਇਹ ਪੁਲ ਨਹੀਂ ਬਣ ਸਕਿਆ । ਹੁਣ ਅਮਨ-ਸ਼ਾਂਤੀ ਦੇ ਮਾਹੌਲ ਵਿਚ ਅਸੀਂ ਇਸ ਨੂੰ ਮੁਕੰਮਲ ਕਰਾਂਗੇ । ਏਸੇ ਤਰ੍ਹਾਂ ਪਟਿਆਲੇ ਦਾ ਪੁਲ ਹੈ । ਉਸ ਨੂੰ 2 ਕਰੋੜ ਰੁਪਿਆ ਦੇ ਕੇ ਇਕ ਸਾਲ ਵਿਚ ਹੀ ਮੁਕੰਮਲ ਕੀਤਾ ਗਿਆ ਹੈ । ਪੁਲਾਂ ਦੀ ਹੀ ਨਹੀਂ, ਸੜਕਾਂ ਦੀ ਹੀ ਨਹੀਂ, ਬਾਕੀ ਕੰਮਾਂ ਦੀ ਵੀ ਵਾਹ ਵਾਹ ਹੋ ਰਹੀ ਹੈ ਕਿ ਪੰਜਾਬ ਵਿਚ ਡਿਵੈਲਪਮੈਂਟ ਦਾ ਕੰਮ ਏਨੀ ਤੇਜ਼ੀ ਨਾਲ ਹੋ ਰਿਹਾ ਹੈ, ਜਿੰਨਾ ਪਹਿਲਾਂ ਕਦੇ ਨਹੀਂ ਸੀ ਹੋਇਆ । ਪਿੰਡਾਂ ਦੇ ਲੋਕ ਇਸ ਤਰ੍ਹਾਂ ਮਹਿਸੂਸ ਕਰ ਰਹੇ ਹਨ ਕਿ ਜਿਵੇਂ ਨੋਟਾਂ ਦੀ ਬਾਰਸ਼ ਹੋ ਰਹੀ ਹੈ (ਥੰਪਿੰਗ) । ਸਰਦਾਰ ਬੇਅੰਤ ਸਿੰਘ ਦੇ ਰਾਜ ਵਿਚ ਹਜ਼ਾਰਾਂ ਦੀ ਨਹੀਂ,

ਲੱਖਾਂ ਦੀ ਗਿਣਤੀ ਵਿਚ ਪਿੰਡਾਂ ਨੂੰ ਪੈਸੇ ਮਿਲ ਰਹੇ ਹਨ । ਅੱਗੇ ਪਿੰਡਾਂ ਵਿੱਚ ਪੈਸੇ ਹਜ਼ਾਰਾਂ ਦੀ ਗਿਣਤੀ ਵਿਚ ਵੀ ਨਹੀਂ ਮਿਲਦੇ ਸਨ ।

ਸਪੀਕਰ ਸਾਹਿਬ, ਅਸੀਂ ਮਹਿਸੂਸ ਕਰਦੇ ਹਾਂ ਕਿ ਪੰਜਾਬ ਵਿਚ ਇਹ ਗੱਲਾਂ ਸਪਲੀਮੈਂਟਰੀ ਡਿਮਾਂਡਜ਼ ਵਿਚ ਆਉਣੀਆਂ ਚਾਹੀਦੀਆਂ ਸਨ । ਹੁਣੇ ਏਥੇ ਓਲਡ ਏਜ ਪੈਨਸ਼ਨ ਦਾ ਹੈਂਡੀਕੈਪਸ ਦੀ ਪੈਨਸ਼ਨ ਦਾ ਅਤੇ ਵਿਡੋ ਪੈਨਸ਼ਨ ਦਾ ਜ਼ਿਕਰ ਆਇਆ ਹੈ । ਅਗਰ ਇਨ੍ਹਾਂ ਨੇ ਗੌਰ ਨਾਲ ਪੜ੍ਹਿਆ ਹੋਵੇਗਾ ਤਾਂ ਇਨ੍ਹਾਂ ਨੂੰ ਇਸ ਬਾਰੇ ਪਤਾ ਹੋਣਾ ਚਾਹੀਦਾ ਹੈ । ਏਥੇ ਸਾਡੇ ਸੋਸ਼ਲ ਵੈਲਫੇਅਰ ਮਨਿਸਟਰ ਚੌਧਰੀ ਜਗਜੀਤ ਸਿੰਘ ਜੀ ਬੈਠੇ ਹਨ । ਮੈਂ ਉਨ੍ਹਾਂ ਦਾ ਧੰਨਵਾਦ ਵੀ ਕਰਦਾ ਹਾਂ ਅਤੇ ਸਰਦਾਰ ਬੇਅੰਤ ਸਿੰਘ ਜੀ ਦੀ ਫਰਾਖ-ਦਿਲੀ ਦੀ ਪ੍ਰਸ਼ੰਸਾ ਵੀ ਕਰਦਾ ਹਾਂ ਜਿਨ੍ਹਾਂ ਨੇ ਪਿਛਲੇ ਸਾਲ ਕਿਹਾ ਸੀ ਕਿ ਸਾਰੇ ਦੇ ਸਾਰੇ ਜਿਹੜੇ ਸਾਡੇ ਪੈਨਸ਼ਨ ਲੈਣ ਵਾਲੇ ਲਿਮਟਿਡ ਸੀ— ਹੈਂਡੀਕੈਪ ਵਿਧਵਾ ਔਰ ਸਾਡੇ ਬਜ਼ੁਰਗ ਉਨ੍ਹਾਂ ਸਾਰਿਆਂ ਨੂੰ ਪੈਨਸ਼ਨ ਮਿਲਣੀ ਚਾਹੀਦੀ ਹੈ । ਮੈਨੂੰ ਪਤਾ ਹੈ ਕਿ ਇਨ੍ਹਾਂ ਨੇ ਪਿਛਲੇ ਸਾਲ ਵੀ ਸਾਰੇ ਦਾ ਸਾਰਾ ਬੈਕਲਾਗ ਖਤਮ ਕਰਾਇਆ ਸੀ । ਸਾਰਾ ਪੈਸਾ ਆਖਿਰ ਵਿਚ ਦਿਵਾ ਕੇ ਸਾਰਿਆਂ ਨੂੰ ਪੈਨਸ਼ਨ ਦਿਤੀ ਸੀ । ਏਸੇ ਤਰ੍ਹਾਂ ਹੁਣ 2 ਕਰੋੜ ਤੋਂ ਜ਼ਿਆਦਾ ਪੈਸਾ ਸਪਲੀਮੈਂਟਰੀ ਡਿਮਾਂਡਜ਼ ਵਿਚ ਦਿੱਤਾ ਹੈ ਅਤੇ 11 ਕਰੋੜ ਉਸ ਮਹਿਕਮੇ ਨੂੰ ਹੁਣ ਦਿੱਤਾ ਹੈ ਤਾਂ ਕਿ ਬੈਕਲਾਗ ਕਲੀਅਰ ਹੋ ਜਾਵੇ । ਇਸ ਤੋਂ ਬਾਅਦ ਹਰੀਜਨ ਧਰਮਸ਼ਾਲਾਵਾਂ ਦੀ ਮੁਰੰਮਤ ਵੀ ਹੋਵੇ, 2 ਕਰੋੜ ਰੁਪਿਆ ਤਾਂ ਪਹਿਲਾਂ ਹੀ ਮਿਲਿਆ ਸੀ, 4 ਕਰੋੜ ਰੁਪਿਆ ਹੁਣ ਦਿੱਤਾ ਗਿਆ ਹੈ । ਸਪੀਕਰ ਸਾਹਿਬ, ਪਛੜੇ ਹੋਏ ਭਰਾਵਾਂ ਲਈ ਜੇ ਕਿਸੇ ਨੂੰ ਦਰਦ ਹੈ ਤਾਂ ਪੰਜਾਬ ਸਰਕਾਰ ਦੇ ਦਿਲ ਵਿਚ ਹੈ । ਉਸ ਦੇ ਮੁਤਾਬਿਕ ਅਸੀਂ ਇਸ ਪੈਸੇ ਦੀ ਮੰਗ ਵੀ ਮੰਨੀ ਹੈ । (ਇਸ ਸਮੇਂ ਬਹੁਜਨ ਸਮਾਜ ਪਾਰਟੀ ਦੇ ਮਾਨਯੋਗ ਮੈਂਬਰ ਸਾਹਿਬਾਨ ਬੈਠੇ ਬੈਠੇ ਬੋਲ ਰਹੇ ਸਨ ਕਿ ਹਰੀਜਨ ਸ਼ਬਦ ਨਾ ਵਰਤਿਆ ਜਾਵੇ । )

ਸ਼੍ਰੀ ਸਪੀਕਰ : ਹਰੀਜਨ ਦੀ ਜਗ੍ਹਾ ਸ਼ਡਿਊਲਡ ਕਾਸਟ ਕੀਤਾ ਜਾਂਦਾ ਹੈ ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਉਹ ਸਾਰਾ ਬੈਕਲਾਗ ਖਤਮ ਹੋ ਗਿਆ ਹੈ । ਸਾਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਜਿਹੜੇ ਰਜਿਸਟਰਡ ਹੋਏ ਹਨ, ਯੋਗ ਹਨ, ਅਸੀਂ ਉਨ੍ਹਾਂ ਸਾਰੀਆਂ ਨੂੰ ਪੈਨਸ਼ਨ ਦੇ ਦੇਵਾਂਗੇ । ਸਪੀਕਰ ਸਾਹਿਬ, ਏਥੇ ਜ਼ਿਕਰ ਚਲਿਆ ਹੈ ਬੇਟ ਏਰੀਏ ਵਿਚ ਟਿਊਬਵੈੱਲ ਲਗਵਾਉਣ ਬਾਰੇ ਜਿਸ ਸਬੰਧੀ ਏਥੇ ਸਾਡੇ ਐਮ. ਐਲ. ਏ. ਸਾਹਿਬਾਨ ਨੇ ਕਿਹਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਟਿਊਬਵੈੱਲ ਜਿੰਨੇ ਇਸ ਮਨਿਸਟਰੀ ਵੇਲੇ, ਇਸ ਸਰਕਾਰ ਵੇਲੇ ਲੱਗੇ ਹਨ, ਇਸ ਤੋਂ ਪਹਿਲਾਂ ਏਨੀ ਤਾਦਾਦ ਵਿਚ ਲਗੇ ਹੀ ਨਹੀਂ । ਇਕ ਸਾਲ ਵਿਚ 25 ਕਰੋੜ ਰੁਪਿਆ ਟਿਊਬਵੈੱਲਾਂ ਤੇ ਖ਼ਰਚ ਦੇਣਾ ਅਤੇ ਲਗਾਤਾਰ ਇਸ ਕੰਮ ਨੂੰ ਜਾਰੀ ਰੱਖਣਾ, ਕੋਈ ਛੋਟੀ ਗੱਲ ਨਹੀਂ ਹੈ । ਇਸ ਸਪਲੀਮੈਂਟਰੀ ਵਿਚ ਡਿਮਾਂਡ ਕੀਤੀ ਹੈ ਕਿ ਉਹ ਇਲਾਕੇ ਜਿਥੇ ਟਿਊਬਵੈੱਲ ਅਜੇ ਤੱਕ ਨਹੀਂ ਲੱਗੇ, ਉਥੇ ਲੱਗਣੇ ਚਾਹੀਦੇ ਹਨ । ਸਾਡੇ ਮੁੱਖ-ਮੰਤਰੀ ਜੀ ਨੇ ਬੋਲਦੇ ਹੋਏ ਕਿਹਾ ਸੀ ਕਿ 93% ਜ਼ਮੀਨ ਦੀ ਇਰੀਗੇਸ਼ਨ ਤੋਂ ਵਧ ਕੇ ਅਸੀਂ 98% ਤੱਕ ਪਹੁੰਚ ਗਏ ਹਾਂ । ਸਪੀਕਰ ਸਾਹਿਬ, ਮੈਂ ਤੁਹਾਨੂੰ ਵਿਸ਼ਵਾਸ਼ ਦਿਵਾਉਂਦਾ ਹਾਂ ਕਿ ਇਨ੍ਹਾਂ ਦੀ ਅਗਵਾਈ ਥੱਲੇ ਅਸੀਂ 100 ਫੀ ਸਦੀ ਜ਼ਮੀਨ ਨੂੰ ਇਰੀਗੇਟ ਕਰਾਂਗੇ । (ਥੰਪਿੰਗ) ਇਸ ਤਰ੍ਹਾਂ ਦਾ ਪ੍ਰਬੰਧ ਕਰਾਂਗੇ ਅਤੇ ਜਿਸ ਤਰ੍ਹਾਂ ਅਸੀਂ ਚਲ ਰਹੇ ਹਾਂ, ਉਹ ਦਿਨ ਦੂਰ ਨਹੀਂ ।

[ਵਿੱਤ ਮੰਤਰੀ]

ਇਸ ਤੋਂ ਬਾਅਦ ਸਿੰਗਲ ਟੀਚਰ ਸਕੂਲਾਂ ਦੀ ਗੱਲ ਵਾਰ ਵਾਰ ਆਉਂਦੀ ਰਹੀ ਹੈ । ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਸਾਡੇ ਪ੍ਰਾਈਮਰੀ ਸਕੂਲ ਸਭ ਜਗ੍ਹਾ ਹਨ । ਇਸ ਸਬੰਧੀ ਦੋ ਸਮੱਸਿਆਵਾਂ ਸਾਡੇ ਸਾਹਮਣੇ ਹਨ । ਪਹਿਲੀ ਸਮੱਸਿਆ ਹੈ ਕਿ ਉਥੇ ਸਟੂਡੈਂਟਸ ਦੀ ਉਨੀ ਤਾਦਾਦ ਜ਼ਰੂਰ ਹੋਣੀ ਚਾਹੀਦੀ ਹੈ ਜਿਸ ਦੇ ਨਾਲ ਕਿ ਸਕੂਲ ਵਿਚ ਅਗਰ 5 ਟੀਚਰਜ਼ ਹਨ, ਤਾਂ ਉਨ੍ਹਾਂ ਦੀ ਜਸਟੀਫਿਕੇਸ਼ਨ ਹੋ ਸਕਦੀ ਹੋਵੇ । ਥੋੜੇ ਸਕੂਲ ਹੀ ਐਸੇ ਹੋਣਗੇ ਜਿਥੇ ਸਿੰਗਲ ਟੀਚਰ ਹੋਣਗੇ । ਉਸ ਦੀ ਵਜ੍ਹਾ ਇਹੀ ਹੋਵੇਗੀ ਕਿ ਉਥੇ ਬੱਚੇ ਘਟ ਹੋਣਗੇ । ਐਸੇ ਸਕੂਲਾਂ ਵਿਚ ਜੇ 5 ਟੀਚਰਜ਼ ਲਗਾ ਦੇਈਏ ਤਾਂ ਉਹ ਕੇਵਲ ਫਜ਼ੂਲ ਖਰਚੀ ਹੀ ਹੋਵੇਗੀ, ਉਸ ਦੀ ਕੋਈ ਜਸਟੀਫਿਕੇਸ਼ਨ ਨਹੀਂ ਹੋ ਸਕੇਗੀ । ਮੈਂ ਇਹ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਜਿਥੇ 5 ਟੀਚਰਜ਼, ਦੀ ਜ਼ਰੂਰਤ ਹੋਵੇਗੀ, ਉਥੇ 5 ਟੀਚਰਜ਼ ਹੀ ਲਗਾਏ ਜਾਣਗੇ ਅਤੇ ਸਿੰਗਲ ਟੀਚਰ ਵਾਲੇ ਸਕੂਲ ਨੂੰ ਬਦਲ ਦਿੱਤਾ ਜਾਵੇਗਾ । ਜਿਥੇ ਕਿਤੇ ਬੱਚੇ ਘਟ ਹੋਣ ਅਤੇ ਉਸ ਪਿੰਡ ਦੀ ਪੰਚਾਇਤ ਦਾ ਰੈਜ਼ੋਲਿਊਸ਼ਨ ਜੇ ਸਾਡੇ ਕੋਲ ਆਵੇਗਾ ਤਾਂ ਉਸ ਪੰਚਾਇਤ ਦੀ ਰਜ਼ਾਮੰਦੀ ਨਾਲ ਉਸ ਸਕੂਲ ਨੂੰ ਦੂਸਰੇ ਸਕੂਲ ਵਿਚ ਮਰਜ਼ ਕਰ ਦਿਆਂਗੇ । ਅਸੀਂ ਚਾਹੁੰਦੇ ਹਾਂ ਕਿ ਪ੍ਰਾਇਮਰੀ ਪੱਧਰ ਤਕ ਜ਼ਰੂਰ ਪੜ੍ਹਾਈ ਹੋਵੇ ਔਰ ਸਿਖਿਆ ਦੇ ਖੇਤਰ ਵਿਚ ਸਾਡੇ ਬੱਚੇ ਹੋਰ ਅੱਗੇ ਵਧਣ । ਇਥੇ ਸਾਡੇ ਸਾਥੀਆਂ ਨੇ ਜ਼ਿਕਰ ਕੀਤਾ ਸੀ ਕਿ ਸਾਡੇ ਅਡੱਲਟਸ ਵਿਚ ਇਲੀਟ੍ਰੇਸੀ ਹੈ । ਮੈਨੂੰ ਵਿਸ਼ਵਾਸ ਹੈ ਕਿ ਇਹ ਇਲੀਟ੍ਰੇਸੀ ਪਹਿਲਾਂ ਨਾਲੋਂ ਬਹੁਤ ਘਟ ਹੋ ਗਈ ਹੈ । ਪਰ ਕੈਪੀਟਾ ਇਨਕਮ ਵਿਚ ਤਾਂ ਅਸੀਂ ਪਹਿਲਾਂ ਹੀ ਹਿੰਦੁਸਤਾਨ ਵਿਚ ਇਕ ਨੰਬਰ ਤੇ ਹਾਂ, ਇੰਡਸਟਰੀ ਵਿਚ ਵੀ 12ਵੇਂ ਨੰਬਰ ਤੋਂ ਤੀਸਰੇ ਨੰਬਰ ਤੇ ਆ ਗਏ ਹਾਂ । ਹੁਣ ਸਾਡੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਸਿਖਿਆ ਦੇ ਖੇਤਰ ਵਿਚ ਵੀ ਅਸੀਂ 100 ਫੀ ਸਦੀ ਲਿਟ੍ਰੇਸੀ ਲਿਆਵਾਂਗੇ ਅਤੇ ਕੇਰਲਾ ਦੇ ਬਰਾਬਰ ਪਹੁੰਚਾਂਗੇ । ਇਹ ਟੀਚਾ ਅਸੀਂ ਹੁਸ਼ਿਆਰਪੁਰ ਅਤੇ ਫਰੀਦਕੋਟ ਤੋਂ ਸ਼ੁਰੂ ਕੀਤਾ ਹੈ । ਇਨ੍ਹਾਂ ਦੋਨਾਂ ਜ਼ਿਲ੍ਹਿਆਂ ਵਿਚ ਲੋਕਾਂ ਨੇ ਅਤੇ ਉਥੋਂ ਦੇ ਡਿਪਟੀ ਕਮਿਸ਼ਨਰਾਂ ਨੇ ਬਹੁਤ ਮਿਹਨਤ ਕੀਤੀ ਹੈ, ਸਰਕਾਰ ਨੂੰ ਬਹੁਤ ਸਹਿਯੋਗ ਦਿੱਤਾ ਹੈ ਅਤੇ ਸਾਨੂੰ ਪੂਰੀ ਆਸ ਹੈ ਕਿ ਇਨ੍ਹਾਂ ਜ਼ਿਲ੍ਹਿਆਂ ਵਿਚ ਜਿਹੜੇ ਬਾਲਗ ਹਨ, 31 ਮਾਰਚ ਤੱਕ ਉਹ ਸਾਰੇ ਦੇ ਸਾਰੇ ਪੜ੍ਹ ਜਾਣਗੇ ਅਤੇ ਉਥੇ 100% ਲਿਟਰੇਸੀ ਆ ਜਾਵੇਗੀ । ਬਾਕੀ ਜ਼ਿਲ੍ਹਿਆਂ ਦੇ ਬਾਲਗਾਂ ਨੂੰ ਪੜ੍ਹਾਉਣ ਵਾਸਤੇ ਵੀ ਅਸੀਂ ਇਨ੍ਹਾਂ ਦੋ ਜ਼ਿਲ੍ਹਆਂ ਵਰਗਾ ਪ੍ਰੋਗਰਾਮ ਬਣਾਵਾਂਗੇ ਤਾਂ ਜੋ ਇਸ ਖੇਤਰ ਵਿਚ ਪੰਜਾਬ ਇਕ ਨੰਬਰ ਤੇ ਆ ਸਕੇ । ਇਹ ਸਾਡੀ ਸਰਕਾਰ ਦਾ ਫੈਸਲਾ ਹੈ ਅਤੇ ਸਰਦਾਰ ਬੇਅੰਤ ਸਿੰਘ ਦੀ ਅਗਵਾਈ ਥੱਲੇ ਅਸੀਂ ਇਸ ਨੂੰ ਲਾਗੂ ਕਰਨਾ ਹੈ ।

ਅਨਇੰਪਲਾਇਮੈਂਟ ਦੇ ਬਾਰੇ ਜੋ ਕੁਝ ਇਥੇ ਕਿਹਾ ਗਿਆ ਹੈ, ਉਸ ਦੇ ਸਬੰਧ ਵਿਚ ਮੁੱਖ ਮੰਤਰੀ ਜੀ ਨੇ ਬੜੇ ਸਾਫ ਸ਼ਬਦਾਂ ਵਿਚ ਕਿਹਾ ਸੀ ਕਿ ਇੰਡਸਟਰੀ ਦੇ ਖੇਤਰ ਵਿਚ ਸੈਲਫ ਇੰਪਲਾਇਮੈਂਟ ਨੂੰ ਅਸੀਂ ਉਤਸ਼ਾਹਿਤ ਕਰਨਾ ਹੈ। ਮੈਂ ਉਨ੍ਹਾਂ ਸ਼ਬਦਾਂ ਨੂੰ ਰਪੀਟ ਨਹੀਂ ਕਰਨਾ ਚਾਹੁੰਦਾ ਲੇਕਿਨ ਸਾਡੀ ਪੂਰੀ ਕੋਸ਼ਿਸ਼ ਹੈ ਕਿ ਸਾਡੇ ਬੇਟੇ ਬੇਟੀਆਂ ਜਿਹੜੇ ਕਿ ਪੜ੍ਹ ਲਿਖ ਕੇ ਬੇਕਾਰ ਬੈਠੇ ਹਨ, ਉਨ੍ਹਾਂ ਨੂੰ ਇੰਡਸਟਰੀ ਵਿਚ ਸੈਲਫ ਇੰਪਲਾਇਮੈਂਟ ਹੇਠ ਲਿਆਂਦਾ ਜਾਵੇ ਅਤੇ ਵੱਧ ਤੋਂ ਵੱਧ ਲੋਕਾਂ ਨੂੰ ਸਰਕਾਰੀ ਨੌਕਰੀਆਂ ਵੀ ਦਿੱਤੀਆਂ ਜਾਣ । 12000

ਟੀਚਰ ਰੱਖੇ ਗਏ ਸਨ । ਕੋਰਟ ਦਾ ਫੈਸਲਾ ਆਪਣੀ ਮਰਜੀ ਮੁਤਾਬਿਕ ਹੁੰਦਾ ਹੈ ਲੇਕਿਨ ਫਿਰ ਵੀ ਅਸੀਂ ਹਜ਼ਾਰਾਂ ਟੀਚਰਾਂ ਨੂੰ ਲਗਾਇਆ ਹੋਇਆ ਹੈ । ਬਤੌਰ ਐਸ. ਪੀ. ਓ. ਅਤੇ ਹੋਮ ਗਾਰਡਜ਼ ਪਿਛਲੇ 3 ਸਾਲਾਂ ਵਿਚ ਅਸੀਂ 75000 ਨੌਜਵਾਨਾਂ ਨੂੰ ਨੌਕਰੀਆਂ ਵਿਚ ਅਡਜਸਟ ਕੀਤਾ ਹੈ । ਇਸ ਤੋਂ ਇਲਾਵਾ 4 ਲੱਖ ਦੇ ਕਰੀਬ ਨੌਜਵਾਨਾਂ ਨੂੰ ਕਰਜ਼ੇ ਦੇ ਕੇ ਉਨ੍ਹਾਂ ਨੂੰ ਆਪਣੇ ਪੈਰਾਂ ਤੇ ਖੜ੍ਹਾ ਕੀਤਾ ਹੈ । ਇਸ ਮਕਸਦ ਵਾਸਤੇ ਅਸੀਂ ਹੋਰ ਕਈ ਆਈ. ਟੀ. ਆਈਜ਼, ਪਾਲੀਟੈਕਨਿਕ ਅਤੇ ਇੰਜਨੀਅਰਿੰਗ ਕਾਲਜ ਖੋਲ੍ਹੇ ਹਨ ਤਾਂ ਕਿ ਆਉਣ ਵਾਲੇ ਸਾਲਾਂ ਵਿਚ ਅਸੀਂ ਵੱਧ ਤੋਂ ਵੱਧ ਆਪਣੇ ਬੇਟੇ ਬੇਟੀਆਂ ਨੂੰ ਉਨ੍ਹਾਂ ਦੇ ਪੈਰਾਂ ਤੇ ਖੜ੍ਹੇ ਕਰ ਸਕੀਏ । ਇਹ ਸਾਡੀ ਸਿਰਤੋੜ ਕੋਸ਼ਸ਼ ਹੈ ਅਤੇ ਇਹ ਕੋਸ਼ਿਸ਼ ਜਾਰੀ ਰਹੇਗੀ ।

ਸਪੀਕਰ ਸਾਹਿਬ, ਸਾਹਨੀ ਸਾਹਿਬ ਇਥੇ ਬੈਠੇ ਨਹੀਂ ਹਨ । ਬੈਠੇ ਹੁੰਦੇ ਤਾਂ ਬੜਾ ਚੰਗਾ ਹੁੰਦਾ । ਉਨ੍ਹਾਂ ਨੇ ਰਾਵਣ ਦੀ ਗੱਲ ਦਾ ਜ਼ਿਕਰ ਕਰਕੇ ਥੋੜ੍ਹੀ ਚੋਟ ਕੀਤੀ ਹੈ । ਮੈਂ ਉਨ੍ਹਾਂ ਦੀ ਗੱਲ ਦਾ ਜਵਾਬ ਵੀ ਦੇਣਾ ਚਾਹੁੰਦਾ ਹਾਂ ਅਤੇ ਪਰਸਨਲ ਐਕਸਪਲੇਨੇਸ਼ਨ ਵੀ ਦੇਣੀ ਚਾਹੁੰਦਾ ਹਾਂ । ਉਨ੍ਹਾਂ ਨੇ ਮੇਰੀ ਕਲ੍ਹ ਕਹੀ ਗੱਲ ਦਾ ਜ਼ਿਕਰ ਕੀਤਾ ਹੈ ਜੋ ਮੈਂ ਕਿਹਾ ਸੀ ਕਿ ਇਹ 3 ਸਾਲ ਤਾਂ ਕੀ, ਆਉਣ ਵਾਲੇ 5 ਸਾਲਾਂ ਦੇ ਵਿਚ ਵੀ ਪੰਜਾਬ ਦੇ ਲੋਕ ਕਾਂਗਰਸ ਸਰਕਾਰ ਨੂੰ ਹੀ ਲਿਆਉਣਗੇ । ਸਾਹਨੀ ਸਾਹਿਬ ਨੇ ਇਸ ਨੂੰ ਕਿਹਾ ਕਿ ਇਹ ਰਾਵਣ ਵਰਗਾ ਹੰਕਾਰ ਹੈ । ਸ਼ਾਇਦ ਸਿਧੇ ਜਾਂ ਅਸਿਧੇ ਰੂਪ ਵਿਚ ਉਨ੍ਹਾਂ ਨੇ ਮੈਨੂੰ ਰਾਵਣ ਸਮਝ ਲਿਆ ਹੈ । ਮੈਂ ਉਨ੍ਹਾਂ ਨੂੰ ਕਹਿ ਦੇਣਾ ਚਾਹੁੰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਅਗਵਾਈ ਥੱਲੇ ਇਸ ਸਰਕਾਰ ਨੇ ਪੰਜਾਬ ਵਿਚ ਰਾਮ ਰਾਜ ਲਿਆਂਦਾ ਹੈ । ਜਿਸ ਤਰ੍ਹਾਂ ਭਗਵਾਨ ਰਾਮ ਨੇ ਲੰਕਾ ਦਾ ਦਹਨ ਕਰਕੇ ਵਾਪਸ ਆ ਕੇ ਆਪਣੇ ਦੇਸ਼ ਵਿਚ ਰਾਮ ਰਾਜ ਲਿਆਂਦਾ ਸੀ, ਇਸੇ ਤਰ੍ਹਾਂ ਹੀ ਪੰਜਾਬ ਵਿਚ ਵੀ ਹੋਇਆ ਹੈ । ਸਪੀਕਰ ਸਾਹਿਬ, ਇਨਸਾਨ ਦੇ ਰੂਪ ਵਿਚ ਭਗਵਾਨ ਕਿਸੇ ਮੰਦਰ, ਮਸਜਿਦ, ਗੁਰਦੁਆਰੇ ਜਾਂ ਕਿਸੇ ਹੋਰ ਧਾਰਮਿਕ ਸਥਾਨ ਵਿਚ ਦੇਖਿਆ ਨਹੀਂ ਜਾ ਸਕਦਾ ਲੇਕਿਨ ਗੀਤਾ ਦੇ ਸ਼ਬਦਾਂ ਦੇ ਮੁਤਾਬਿਕ ਪ੍ਰਮਾਤਮਾ ਇਨਸਾਨ ਦਾ ਰੂਪ ਲੈ ਕੇ ਇਸ ਧਰਤੀ ਤੇ ਜ਼ੁਲਮ ਦਾ ਨਾਸ਼ ਕਰਨ ਵਾਸਤੇ ਆਉਂਦਾ ਹੈ ਔਰ ਉਹ ਇਨਸਾਨ ਆਪਣੀ ਜਾਨ ਦੀ ਬਾਜੀ ਲਗਾ ਕੇ ਉਸ ਜ਼ੁਲਮ ਨੂੰ ਖਤਮ ਕਰਦੇ ਹਨ । ਇਸ ਪੰਜਾਬ ਦੇ ਵਿਚ ਰਾਵਣ ਦਾ ਰਾਜ ਸੀ ਜਿਸ ਤਰ੍ਹਾਂ ਕਤਲ ਹੁੰਦੇ ਸੀ, ਰਾਵਣ ਦਾ ਰਾਜ ਸੀ ਜਿਸ ਤਰ੍ਹਾਂ ਹਜ਼ਾਰਾਂ ਭੈਣਾਂ ਨੂੰ ਵਿਧਵਾ ਬਣਾਇਆ ਜਾਂਦਾ ਸੀ, ਰਾਵਣ ਦਾ ਰਾਜ ਸੀ ਜਿਸ ਤਰਾਂ ਡਕੈਤੀਆਂ ਹੁੰਦੀਆਂ ਸੀ, ਰਾਵਣ ਦਾ ਰਾਜ ਸੀ ਜਿਸ ਤਰ੍ਹਾਂ ਸ਼ਾਮ ਨੂੰ ਚਾਰ ਵਜੇ ਹੀ ਸੂਰਜ ਛੁਪ ਜਾਂਦਾ ਹੈ । ਰਾਮ ਰਾਜ ਅਗਰ ਬਣ ਗਿਆ ਹੈ ਤਾਂ ਸਾਡੇ ਬੀ. ਜੇ. ਪੀ. ਸਾਥੀਆਂ ਨੂੰ ਇਨ੍ਹਾਂ ਦੇ ਉਹ ਸਾਥੀ ਹੁਣ ਰਾਵਣ ਯਾਦ ਆ ਰਹੇ ਹਨ ਜਿਨ੍ਹਾਂ ਦੇ ਨਾਲ 1967, 1969 ਵਿਚ ਔਰ ਫਿਰ 1977 ਵਿਚ ਇਹ ਕੰਮ ਕਰਦੇ ਰਹੇ । ਹੁਣ ਇਨ੍ਹਾਂ ਦੀਆਂ ਬਾਹਾਂ ਫਿਰ ਆਕੜ ਰਹੀਆਂ ਹਨ । ਜਿਨ੍ਹਾਂ ਦੇ ਦਿਲ ਵਿਚ ਰਾਵਣ ਦਾ ਜਜ਼ਬਾ ਹੈ, ਉਨ੍ਹਾਂ ਨੂੰ ਉਸੇ ਤਰ੍ਹਾਂ ਦੀ ਪ੍ਰਮਾਤਮਾ ਦੀ ਤਸਵੀਰ ਨਜ਼ਰ ਆਉਂਦੀ ਹੈ—

ਜਾ ਕੀ ਰਹੀ ਭਾਵਨਾ ਜੈਸੀ,

ਪ੍ਰਭੂ ਮੂਰਤ ਦੇਖੀ ਤਿਨ ਤੈਸੀ ।

[ਵਿੱਤ ਮੰਤਰੀ]

ਜਿਸ ਤਰ੍ਹਾਂ ਦਾ ਕਿਸੇ ਦਾ ਦਿਲ ਹੋਵੇ, ਉਸੇ ਤਰ੍ਹਾਂ ਹੀ ਪ੍ਰਮਾਤਮਾ ਉਨ੍ਹਾਂ ਨੂੰ ਨਜ਼ਰ ਆਉਂਦਾ ਹੈ । ਸਪੀਕਰ ਸਾਹਿਬ, ਪੰਜਾਬ ਦੇ ਵਿਚ ਉਨ੍ਹਾਂ ਨੂੰ ਰਾਮ ਰਾਜ ਨਜ਼ਰ ਨਹੀਂ ਆਉਂਦਾ । ਪੰਜਾਬ ਦੇ ਵਿਚ ਇਨ੍ਹਾਂ ਨੂੰ ਉਹੀ ਪੁਰਾਣਾ ਵਕਤ ਯਾਦ ਆਉਂਦਾ ਹੈ । ਕਈ ਸੱਜਣ ਕਹਿੰਦੇ ਹਨ ਕਿ ਇਹ ਬੜੀ ਭ੍ਰਿਸ਼ਟ ਸਰਕਾਰ ਹੈ, ਏਨੀ ਭ੍ਰਿਸ਼ਟ ਔਰ ਬੇਈਮਾਨ ਸਰਕਾਰ ਕਦੇ ਆਈ ਨਹੀਂ । ਸਪੀਕਰ ਸਾਹਿਬ, ਜਿਨ੍ਹਾਂ ਮੈਂਬਰਾਂ ਦੇ ਮਨਾਂ ਵਿਚ ਅਜਿਹੀ ਗੱਲ ਹੈ, ਮੈਂ ਉਨ੍ਹਾਂ ਨੂੰ ਕਹਿੰਦਾ ਹਾਂ ਕਿ ਤੁਸੀਂ ਸ਼ਰਮ ਕਰੋ । ਤੁਹਾਡੇ ਦਿਲਾਂ ਦੇ ਵਿਚ, ਤੁਹਾਡੇ ਸਰੀਰਾਂ ਦੇ ਵਿਚ ਰਾਵਣ ਦੀ ਆਤਮਾ ਬੋਲ ਰਹੀ ਹੈ, ਇਹ ਤੁਸੀਂ ਨਹੀਂ ਬੋਲ ਰਹੇ । ਸਪੀਕਰ ਸਾਹਿਬ, ਸੱਚ ਨੂੰ ਸੱਚ ਨਾ ਕਹਿਣਾ ਵੀ ਇਕ ਬਹੁਤ ਵੱਡਾ ਜ਼ੁਲਮ ਹੈ । ਸਾਹਨੀ ਸਾਹਿਬ ਅਗਰ ਹੁੰਦੇ ਤਾਂ ਮੈਂ ਜ਼ਰੂਰ ਕਹਿੰਦਾ ਕਿ ਕੀ ਅੱਜ ਉਨ੍ਹਾਂ ਨੂੰ ਪੰਜਾਬ ਵਿਚ ਗਿੱਧੇ ਭੰਗੜੇ ਅਤੇ ਹਾਸੇ ਚੰਗੇ ਨਹੀਂ ਲਗਦੇ ! ਸ਼ਾਇਦ ਉਨ੍ਹਾਂ ਦੇ ਵਿਚ ਰਾਵਣ ਦੀ ਆਤਮਾ ਜ਼ਰੂਰ ਹੋਵੇਗੀ ! ਅਸੀਂ ਤਾਂ ਇਸ ਪੰਜਾਬ ਦੇ ਵਿਚ ਰਾਮ ਰਾਜ ਲਿਆਂਦਾ ਹੈ ਅਤੇ ਰਾਵਣਾਂ ਦਾ ਨਾਸ਼ ਕੀਤਾ ਹੈ । ਇਸ ਰਾਮ ਰਾਜ ਲਈ ਆਪਣੀਆਂ ਜਾਨਾਂ ਵੀ ਅਸੀਂ ਕੁਰਬਾਨ ਕਰ ਦੇਵਾਂਗੇ ਤਾਂ ਕਿ ਪੰਜਾਬ ਦੇ ਲੋਕਾਂ ਨੂੰ ਅਮਨ ਸ਼ਾਂਤੀ ਮਿਲੇ । ਲੋਕਾਂ ਦੀ ਜਾਨ ਔਰ ਮਾਲ ਦੀ ਹਿਫਾਜ਼ਤ ਦਾ ਸਾਡਾ ਪੱਕਾ ਇਰਾਦਾ ਹੈ ।

ਸਪੀਕਰ ਸਾਹਿਬ, ਕੁਰੱਪਸ਼ਨ ਦੇ ਬਾਰੇ ਇਥੇ ਬਾਰ ਬਾਰ ਗੱਲ ਆਉਂਦੀ ਹੈ । ਇਸ ਦੇ ਨਾਲ ਲੋਕ ਆਯੁਕਤ ਦੀ ਵੀ ਗੱਲ ਹੁੰਦੀ ਹੈ । ਅੱਜ ਤੋਂ ਪਹਿਲਾਂ ਕਿਸੇ ਨੇ ਵੀ ਹਿੰਮਤ ਨਹੀਂ ਕੀਤੀ ਔਰ ਸ਼ਾਇਦ ਅਜੇ ਕੇਂਦਰ ਦੀ ਸਰਕਾਰ ਵੀ ਲੋਕ ਆਯੁਕਤ ਦਾ ਬਿੱਲ ਪੇਸ਼ ਨਹੀਂ ਕਰ ਸਕਦੀ ਪਰ ਪੰਜਾਬ ਹਿੰਦੁਸਤਾਨ ਦਾ ਐਸਾ ਸੂਬਾ ਹੈ ਜਿਸ ਨੇ ਵੱਖਵਾਦ ਔਰ ਅੱਤਵਾਦ ਤੋਂ ਬਾਅਦ ਹੁਣ ਲੋਕ ਆਯੁਕਤ ਕਾਇਮ ਕਰਨ ਦਾ ਫੈਸਲਾ ਕੀਤਾ ਹੈ ਔਰ ਇਸ ਦੇ ਵਾਸਤੇ ਬਿੱਲ ਤਿਆਰ ਕਰਕੇ ਇਸੇ ਸੈਸ਼ਨ ਦੇ ਵਿੱਚ ਲਿਆਂਦਾ ਜਾ ਰਿਹਾ ਹੈ । ਇਸ ਦੀ ਸਰਾਹਣਾ ਨਾ ਕਰਕੇ, ਮੈਂ ਮਹਿਸੂਸ ਕਰਦਾ ਹਾਂ ਕਿ ਆਪੋਜੀਸ਼ਨ ਦੇ ਵੀਰਾਂ ਨੇ ਇਨਸਾਫ ਨਹੀਂ ਕੀਤਾ । ਪੁਲੀਟੀਕਲ ਕੁਰੱਪਸ਼ਨ ਨੂੰ ਖਤਮ ਕਰਨ ਲਈ ਅਜਿਹਾ ਕੀਤਾ ਗਿਆ ਹੈ । ਸਰਦਾਰ ਰਤਨ ਸਿੰਘ ਜੀ ਨੇ ਚਾਹਿਆ ਹੈ ਔਰ ਉਸ ਤੋਂ ਪਹਿਲਾਂ ਕੈਂਥ ਸਾਹਿਬ ਨੇ ਵੀ ਕਿਹਾ ਸੀ ਕਿ ਜੋ ਵੱਖਵਾਦ ਔਰ ਅੱਤਵਾਦ ਏਥੇ ਫੈਲਿਆ, ਉਸ ਦੇ ਲਈ ਸੁਪਰੀਮ ਕੋਰਟ ਦਾ ਜੱਜ ਮੁਕੱਰਰ ਕਰ ਲਿਆ ਜਾਵੇ ਤਾਂ ਕਿ ਪਤਾ ਲੱਗੇ ਕਿ ਇਹ ਅੱਤਵਾਦ ਕਿਸ ਨੇ ਫੈਲਾਇਆ ਹੈ । ਸਪੀਕਰ ਸਾਹਿਬ, ਹੱਥ ਕੰਗਣ ਨੂੰ ਆਰਸੀ ਕੀ, ਸੂਰਜ ਚੜ੍ਹੇ ਕੁੱਲ ਆਲਮ ਦੇਖੇ । ਅੱਜ 10-12 ਸਾਲਾਂ ਦੇ ਬਾਅਦ ਇਨ੍ਹਾਂ ਨੂੰ ਯਾਦ ਆ ਰਿਹਾ ਹੈ ਕਿ ਸੁਪਰੀਮ ਕੋਰਟ ਦਾ ਜੱਜ ਹੁਣ ਇਨਕੁਆਰੀ ਕਰੇ । ਇਨਕੁਆਰੀ ਹੋ ਚੁੱਕੀ ਹੈ । ਮੈਂ ਇਨ੍ਹਾਂ ਮੈਂਬਰਾਂ ਨੂੰ ਕਹਿਣਾ ਚਾਹੁੰਦਾ ਹਾਂ ਔਰ ਲੋਕਾਂ ਨੇ ਫੈਸਲਾ ਵੀ ਦੇ ਦਿੱਤਾ ਹੈ । ਸਪੀਕਰ ਸਾਹਿਬ, ਜਨਤਾ ਨਾਲੋਂ ਤਾਂ ਉੱਚਾ ਕੋਈ ਨਹੀਂ ਹੈ । ਜਨਤਾ ਦੀ ਅਦਾਲਤ ਸਭ ਤੋਂ ਵੱਡੀ ਅਦਾਲਤ ਹੈ । ਜਨਤਾ ਨੇ ਫੈਸਲਾ ਕੀਤਾ ਹੈ, ਕਾਂਗਰਸ ਦੇ ਹੱਕ ਵਿੱਚ । ਫੈਸਲਾ ਉਦੋਂ ਵੀ ਦਿੱਤਾ ਜਦੋਂ 1992 ਦੇ ਵਿੱਚ ਫਰਵਰੀ ਦੇ ਵਿੱਚ ਚੋਣਾਂ ਹੋਈਆਂ ਸਨ ਉਸ ਤੋਂ ਬਾਅਦ ਲਗਾਤਾਰ ਹੋਈਆਂ ਚੋਣਾਂ ਮਿਉਂਸਪੈਲਿਟੀਜ਼, ਪੰਚਾਇਤਾਂ, ਬਲਾਕ-ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ ਨੇ ਵੀ ਫੈਸਲਾ ਦੇ ਦਿੱਤਾ ਹੈ । ਇਨ੍ਹਾਂ ਦੀ ਮੰਗ ਅਨੁਸਾਰ

ਸੁਪਰੀਮ ਕੋਰਟ ਜਾਂ ਹਾਈ ਕੋਰਟ ਦੇ ਜੱਜ ਕੋਲੋਂ ਇਨਕੁਆਇਰੀ ਕਰਵਾਉਣੀ ਬੇਮਾਇਨੀ, ਫਜ਼ੂਲ ਤੇ ਨਾ ਮੰਨਣਯੋਗ ਹੈ। ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਜਿਸ ਪੁਲਿਸ ਦਾ ਨਾਂ ਤੁਸੀਂ ਲੈਂਦੇ ਹੋ, ਉਸੇ ਪੁਲਿਸ ਦੇ ਲੋਕ ਹਰ ਰੋਜ਼ ਤੁਸੀਂ ਸੁਰਕਸ਼ਾ ਲਈ ਮੰਗਦੇ ਹੋ। ਤੁਹਾਨੂੰ ਐਸਕਾਰਟ ਮਿਲੀ ਹੋਈ ਹੈ। ਤੁਸੀਂ ਉਨ੍ਹਾਂ ਪੁਲਿਸ ਕਰਮਚਾਰੀਆਂ ਦਾ ਸ਼ੁਕਰੀਆ ਅਦਾ ਕਰੋ ਜਿਹੜੇ ਤੁਹਾਡੇ ਨਾਲ ਹਰ ਵਕਤ ਰਹਿੰਦੇ ਹਨ। ਸਾਨੂੰ ਪਤਾ ਹੈ ਕਿ ਤੁਸੀਂ ਪੁਲਿਸ ਕਰਮਚਾਰੀਆਂ ਤੋਂ ਨਜਾਇਜ਼ ਕੰਮ ਵੀ ਲੈਂਦੇ ਹੋ, ਲੈਂਡ ਤੇ ਨਜਾਇਜ਼ ਕਬਜ਼ੇ ਵੀ ਕਰਵਾਉਂਦੇ ਹੋ। ਜਿਨ੍ਹਾਂ ਨੇ ਅਜਿਹੇ ਕੰਮ ਕੀਤੇ ਹਨ, ਉਨ੍ਹਾਂ ਨੂੰ ਸ਼ਰਮ ਆਉਣੀ ਚਾਹੀਦੀ ਹੈ। ਧੰਨਵਾਦ ਕਰਨ ਦੀ ਬਜਾਏ, ਪੁਲਿਸ ਇਨ੍ਹਾਂ ਨੂੰ ਮਾੜੀ ਲਗਦੀ ਹੈ। ਮਜ਼ਬੂਤ ਇਰਾਦੇ ਨਾਲ ਅੱਤਵਾਦ ਤੇ ਵੱਖਵਾਦ ਨੂੰ ਪੁਲਿਸ ਕਰਮਚਾਰੀਆਂ ਨੇ ਸਰਦਾਰ ਕੇ.ਪੀ.ਐਸ. ਗਿੱਲ ਦੀ ਅਗਵਾਈ ਵਿੱਚ ਜੋ ਨੱਥ ਪਾਈ, ਉਸਦੇ ਲਈ ਮੈਂ ਮਹਿਸੂਸ ਕਰਦਾ ਹਾਂ ਕਿ ਇਸ ਹਾਊਸ ਨੂੰ ਵੀ ਅਤੇ ਸਾਡੇ ਮੈਂਬਰਾਂ ਨੂੰ ਵੀ ਪੁਲਿਸ ਦਾ ਸ਼ੁਕਰੀਆ ਅਦਾ ਕਰਨਾ ਚਾਹੀਦਾ ਹੈ। ਆਪਣੇ ਟੱਬਰਾਂ ਨੂੰ ਮਰਵਾ ਕੇ ਪੁਲਿਸ ਨੇ ਇਥੇ ਅਮਨ-ਅਮਾਨ ਲਿਆ ਦਿੱਤਾ। 245 ਟੱਬਰ ਪੁਲਿਸ ਦੇ ਮਾਰੇ ਗਏ ਪਰ ਉਨ੍ਹਾਂ ਨੇ ਪੰਜਾਬ ਦੀ ਸੇਵਾ ਕੀਤੀ ਅਤੇ ਪੰਜਾਬ ਨੂੰ ਲੱਗੀ ਹੋਈ ਅਗ ਵਿਚੋਂ ਕੱਢ ਕੇ ਬਾਹਰ ਲਿਆਂਦਾ। ਸਪੀਕਰ ਸਾਹਿਬ, ਮੈਂ ਐਸਾ ਸਮਝਦਾ ਹਾਂ ਕਿ ਦੁੱਧ ਜਲੇ ਤੇ ਹਾਏ ਹਾਏ ਕਰਨਾ ਅਤੇ ਟ੍ਰੇਨ ਨਿਕਲ ਜਾਏ ਤੇ ਮਗਰੋਂ ਪਛਤਾਉਣਾ ਠੀਕ ਨਹੀਂ ਹੈ। ਇਸ ਕਰਕੇ ਸੁਪਰੀਮ ਕੋਰਟ ਦੇ ਜੱਜ ਦੀ ਲੋੜ ਨਹੀਂ। ਇਥੇ ਪੰਜਾਬ ਦੇ ਲੋਕਾਂ ਨੇ ਜੱਜ ਕੀਤਾ ਹੈ ਅਤੇ ਆਪਣਾ ਫੈਸਲਾ ਸੁਣਾਇਆ ਹੈ। ਪੰਜਾਬ ਦੇ ਕਣ ਕਣ ਨੇ ਆਪਣਾ ਫੈਸਲਾ ਸੁਣਾਇਆ ਹੈ, ਪੰਜਾਬ ਦੀਆਂ ਵਿਧਵਾਵਾਂ ਨੇ ਫੈਸਲਾ ਸੁਣਾਇਆ ਹੈ, ਯਤੀਮਾਂ ਨੇ ਸੁਣਾਇਆ ਹੈ (ਥੰਪਿੰਗ) ਕਿ ਅੱਤਵਾਦ ਤੇ ਵੱਖਵਾਦ ਕਿਸ ਨੇ ਫੈਲਾਇਆ ਹੈ, ਕਿਸ ਤਰ੍ਹਾਂ ਇਹ ਫੈਲਿਆ ਹੈ। ਮੈਂ ਸ਼ਬਦ ਪੂਰੇ ਨਹੀਂ ਦੁਹਰਾਉਂਦਾ, ਸਿਰਫ ਇੰਨਾ ਹੀ ਕਹਿੰਦਾ ਹਾਂ ਕਿ ਇਨ੍ਹਾਂ ਨੇ ਪਾਕਿਸਤਾਨ ਦੇ ਖਰਾਬ ਇਰਾਦਿਆਂ ਦੇ ਮੁਤਾਬਿਕ ਕਿਹਾ ਕਿ ਜੇਕਰ ਪਾਕਿਸਤਾਨ ਦੀ ਫੌਜ ਇਥੇ ਹਿੰਦੁਸਤਾਨ ਉਤੇ ਅਟੈਕ ਕਰ ਦੇਵੇ ਤਾਂ ਪੰਜਾਬ ਦੇ ਲੋਕੋ ! ਹਿੰਦੁਸਤਾਨ ਦੀ ਫੌਜ ਦੀ ਮਦਦ ਨਹੀਂ ਕਰਨੀ, ਪਾਕਿਸਤਾਨ ਦੀਆਂ ਫੌਜਾਂ ਦੀ ਮਦਦ ਕਰਨੀ ਹੈ। ਕੀ ਸਰਦਾਰ ਰਤਨ ਸਿੰਘ ਕੁਝ ਉਨ੍ਹਾਂ ਦੇ ਨਾਲ ਸਾਥ ਰੱਖਦੇ ਹਨ ? ਉਹ ਸ਼ੁਕਰ ਕਰਨ ਤੇ ਹਮ ਕੋਂ ਦੁਆਏਂ ਦੇਂ ਕਿ ਤੁਮੇਂ ਕਾਬਲ ਬਣਾ ਦਿਆ। ਇਹ ਬੜਾ ਕਹਿੰਦੇ ਹਨ ਕਿ ਧੱਕਾ ਹਇਆ ਹੈ, ਸਰਪੰਚ ਬਣ ਗਏ, ਬੜਾ ਕੁਝ ਹੋਇਆ ਹੈ। ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਧੱਕਾ ਹੁੰਦਾ ਤਾਂ ਤੁਸੀਂ ਅਜਨਾਲੇ ਤੋਂ ਜਿੱਤ ਕੇ ਇਥੇ ਨਾ ਬੈਠੇ ਹੁੰਦੇ, ਉਥੇ ਹੀ ਬੈਠੇ ਹੁੰਦੇ। ਇਹ ਤਾਂ ਪੰਜਾਬ ਦੇ ਵਿੱਚ ਫੇਅਰ ਐਂਡ ਫਰੀ ਇਲੈਕਸ਼ਨ ਹੋਏ ਹਨ। ਇਨ੍ਹਾਂ ਇਲੈਕਸ਼ਨਾਂ ਵਿਚ ਜੇਕਰ ਅਜਨਾਲੇ ਸਾਡੀ ਹਾਰ ਵੀ ਹੋਈ ਹੈ ਤਾਂ ਅਸੀਂ ਉਸ ਨੂੰ ਵੀ ਕਬੂਲ ਕੀਤਾ ਹੈ। ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਨੁਕਤਾਚੀਨੀ ਉਹ ਕਰੋ ਜਿਸ ਵਿੱਚ ਕੋਈ ਦਮ ਹੋਵੇ, ਜਿਸ ਦੇ ਵਿੱਚ ਕੋਈ ਕੰਸਟ੍ਰੱਕਟਿਵ ਚੀਜ਼ ਹੋਵੇ। ਮੈਂ ਸਮਝਦਾ ਹਾਂ ਕਿ ਇਹ ਕੋਈ ਸੁਝਾਓ ਤਾਂ ਦਿੰਦੇ ਨਹੀਂ। ਇਹ ਕਹਿੰਦੇ ਹਨ ਕਿ ਧੱਕਾ ਕੀਤਾ ਗਿਆ ਹੈ ਅਤੇ ਧੱਕੇ ਨਾਲ ਹੀ ਸਭ ਕੁਝ ਹੋ ਗਿਆ ਹੈ। ਮੈਂ ਪੁੱਛਦਾ ਹਾਂ ਡਾਕਟਰ ਰਤਨ ਸਿੰਘ ਨੂੰ ਕਿ ਉਹ ਇਥੇ ਧੱਕੇ ਨਾਲ ਆਏ ਹਨ ? ਨਹੀਂ, ਸਗੋਂ ਚੋਣ ਜਿੱਤ ਕੇ ਆਏ ਹਨ।

**ਸ੍ਰੀ ਸਪੀਕਰ**: ਡਾਕਟਰ ਸਾਹਿਬ, ਤੁਸੀਂ ਕਿੰਨਾ ਕੁ ਸਮਾਂ ਬੋਲੋਗੇ ?

**ਵਿੱਤ ਮੰਤਰੀ**: ਬੱਸ ਜੀ 2-3 ਮਿੰਟ ਹੀ ਹੋਰ ਲਵਾਂਗਾ। ਸਪੀਕਰ ਸਾਹਿਬ, ਕੁਝ ਗੱਲਾਂ ਇਥੇ ਆਈਆਂ ਕਿ ਫੂਡ ਗਰੇਨ ਦੀਆਂ ਪ੍ਰਾਈਸਜ਼ ਘੱਟ ਵਧੀਆਂ ਹਨ। ਕੇਵਲ 10 ਰੁਪਏ ਪ੍ਰਾਈਸ ਵਧੀ ਹੈ ਪਰ ਉਹ ਇਹ ਭੁੱਲ ਗਏ ਕਿ ਪਿਛਲੀ ਵਾਰੀ 100-125 ਰੁਪਏ ਜਿਹੜਾ ਭਾਅ ਵਧਿਆ ਸੀ, ਉਹ ਵੀ ਇਸ ਸਰਕਾਰ ਨੇ ਹੀ ਵਧਾਇਆ ਸੀ, ਉਸ ਬਾਰੇ ਤਾਂ ਇਹ ਗੱਲ ਨਹੀਂ ਕਰਦੇ। ਮੈਂ ਸਮਝਦਾ ਹਾਂ ਫਾਰਮਰਜ਼ ਦਾ ਜਿੰਨਾ ਫਾਇਦਾ ਇਸ ਸਰਕਾਰ ਵੇਲੇ ਹੋਇਆ ਹੈ, ਉਨ੍ਹਾਂ ਅੱਗੇ ਕਦੀ ਵੀ ਫਾਇਦਾ ਨਹੀਂ ਹੋਇਆ। ਪੰਜਾਬ ਸਰਕਾਰ ਦੀ ਕੋਸ਼ਿਸ਼ ਨਾਲ, ਸਰਦਾਰ ਬੇਅੰਤ ਸਿੰਘ ਜੀ ਦੀ ਕੋਸ਼ਿਸ਼ ਨਾਲ, ਉਨ੍ਹਾਂ ਦਾ ਇਹ ਸੁਪਨਾ ਵੀ ਪੂਰਾ ਹੋਵੇਗਾ ਕਿ ਇਕ ਦਿਨ ਹਰ ਟਿਊਬਵੈੱਲ ਤੇ ਮਾਰੂਤੀ ਖੜ੍ਹੀ ਹੋਵੇਗੀ ਅਤੇ ਟਰੈਕਟਰ ਇੰਜ ਘੁੰਮਿਆ ਕਰਨਗੇ ਜਿਵੇਂ ਚੀਂਟੀਆਂ ਜਾਂ ਚਿੜੀਆਂ ਫਿਰਦੀਆਂ ਹਨ। ਜਿਸ ਸਰਕਾਰ ਨੇ ਪੰਜਾਬ ਦੇ ਫਾਰਮਰਜ਼ ਦੇ ਘਰਾਂ ਵਿੱਚ ਖੁਸ਼ਹਾਲੀ ਖੇਤਾਂ ਵਿੱਚ ਹਰਿਆਲੀ ਅਤੇ ਚਿਹਰਿਆਂ ਤੇ ਲਾਲੀ ਦਿੱਤੀ ਹੋਵੇ, ਉਸ ਸਰਕਾਰ ਦੀ ਇਨ੍ਹਾਂ ਪ੍ਰਸ਼ੰਸਾ ਕਰਨੀ ਚਾਹੀਦੀ ਹੈ, ਨਾ ਕਿ ਇਹ ਕਿਹਾ ਜਾਵੇ ਕਿ ਮੁੱਲ ਨਹੀਂ ਮਿਲਿਆ। ਸਪੀਕਰ ਸਾਹਿਬ, ਇਥੇ ਇਕ ਗੱਲ ਹੋਰ ਆਈ ਹੈ ਕਿ 3 ਹਾਰਸ ਪਾਵਰ ਦੀਆਂ ਜਿਹੜੀਆਂ ਮੋਟਰਾਂ ਹਨ, ਉਨ੍ਹਾਂ ਦੀਆ ਟੈਸਟ ਰਿਪੋਰਟਾਂ ਬਾਰੇ ਇਹ ਹੁਕਮ ਹੋਇਆ ਹੈ ਕਿ ਟੈਸਟ ਰਿਪੋਰਟਾਂ ਲਈਆਂ ਜਾਣਗੀਆਂ ਤੇ ਸਰਟੀਫਿਕੇਟ ਪੇਸ਼ ਕੀਤੇ ਜਾਣਗੇ। ਮੈਂ ਚੇਅਰਮੈਨ, ਪੀ.ਐਸ.ਈ.ਬੀ. ਨਾਲ ਗੱਲ ਕੀਤੀ ਹੈ। ਇਸ ਤੋਂ ਪਹਿਲਾਂ ਵੀ ਗੱਲ ਕੀਤੀ ਸੀ ਔਰ ਸਰਦਾਰ ਸਾਹਿਬ ਦੀ ਇਜਾਜ਼ਤ ਨਾਲ ਮੈਂ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਟੈਸਟ ਰਿਪੋਰਟਾਂ ਬਾਰੇ ਪੰਜਾਬ ਸਟੇਟ ਇਲੈਕਟਰੀਸਿਟੀ ਬੋਰਡ ਨੇ ਇਹ ਫੈਸਲਾ ਵਾਪਸ ਲੈ ਲਿਆ ਹੈ ਔਰ ਹੁਣ ਸਿਰਫ ਐਫੀਡੇਵਿਟ ਹੀ ਦੇਣਾ ਪਵੇਗਾ। (ਥੰਪਿੰਗ)। ਮੇਰੇ ਸਾਹਮਣੇ ਐਸੀਆਂ ਗੱਲਾਂ ਆਈਆਂ, ਖਾਸ ਤੌਰ ਤੇ ਇਹ ਕਿ ਜਿਹੜੇ ਇਲੈਕਟਰੀਸ਼ਨ ਸਨ, ਉਨ੍ਹਾਂ ਨੇ ਫਾਰਮ ਛਪਵਾ ਕੇ ਵੇਚਣੇ ਸ਼ੁਰੂ ਕਰ ਦਿੱਤੇ। ਅਗਰ ਇਸ ਤਰ੍ਹਾਂ ਦੀ ਕੋਈ ਗੱਲ ਸਰਕਾਰ ਦੇ ਨੋਟਿਸ ਵਿਚ ਆਉਂਦੀ ਹੈ ਤਾਂ ਉਸ ਨੂੰ ਖਤਮ ਕੀਤਾ ਜਾਵੇਗਾ। ਉਹ ਫੈਸਲਾ ਠੀਕ ਨਹੀਂ ਸੀ। ਇਸ ਕਰਕੇ ਇਸ ਨੂੰ ਵਾਪਸ ਲੈ ਲਿਆ ਗਿਆ ਹੈ।

ਸਪੀਕਰ ਸਾਹਿਬ, ਇਥੇ ਫਲੱਡਜ਼ ਦਾ ਜ਼ਿਕਰ ਆਇਆ। ਇਹ ਠੀਕ ਹੈ ਕਿ ਕਾਫੀ ਫਲੱਡਜ਼ ਆਏ ਔਰ ਪਟਿਆਲੇ ਵਿਚ ਖਾਸ ਕਰਕੇ ਤਬਾਹੀ ਹੋਈ। ਸਾਰੇ ਪੰਜਾਬ ਵਿਚ ਤਬਾਹੀ ਹੋਈ ਔਰ ਇਸ ਪੰਜਾਬ ਦੇ ਦਰਦ ਨੂੰ ਲੈ ਕੇ ਸਾਡੇ ਪ੍ਰਧਾਨ ਮੰਤਰੀ ਖੁਦ ਇੱਥੇ ਆਏ। ਉਨ੍ਹਾਂ ਨੇ ਪੰਜਾਬੀਆਂ ਦੀ ਮਦਦ ਹੀ ਨਹੀਂ ਕੀਤੀ ਬਲਕਿ ਨੈਚੂਰਲ ਕਲੈਮਿਟੀਜ਼ ਦੇ ਜਿਹੜੇ ਪੈਸੇ ਅਗਲੇ ਸਾਲ ਮਿਲਣੇ ਸਨ, ਉਹ ਵੀ ਦੇ ਦਿੱਤੇ। ਫਲੱਡ ਰਿਲੀਫ ਵਾਸਤੇ ਅਸੀਂ ਦੋ ਸਾਲਾਂ ਵਿਚ ਲੋਕਾਂ ਨੂੰ ਰਿਲੀਫ ਦੇ ਤੌਰ ਤੇ ਪੱਚੀ ਕਰੋੜ ਰੁਪਿਆ ਦਿੱਤਾ। ਇਸੇ ਤਰ੍ਹਾਂ ਮੈਂ ਪੰਜਾਬ ਦੇ ਲੋਕਾਂ ਦਾ ਵੀ ਮਸ਼ਕੂਰ ਹਾਂ ਜਿਨ੍ਹਾਂ ਨੇ ਮੁੱਖ ਮੰਤਰੀ ਰਿਲੀਫ ਫੰਡ ਵਿਚ ਕਰੋੜਾਂ ਰੁਪਏ ਦਿੱਤੇ। (ਥੰਪਿੰਗ)। ਇਹ ਠੀਕ ਹੈ ਕਿ ਕੁਦਰਤ ਦਾ ਮੁਕਾਬਲਾ ਨਹੀਂ ਹੋ ਸਕਦਾ ਪਰ ਮੈਨੂੰ ਖੁਸ਼ੀ ਹੈ ਕਿ ਪੰਜਾਬ ਵਿਚ ਆਈ ਹੋਈ ਲਾਲ ਹਨੇਰੀ ਨੂੰ ਖਤਮ ਕਰਨ ਦਾ ਕਰੈਡਿਟ ਪੰਜਾਬ ਸਰਕਾਰ ਨੂੰ ਮਿਲਿਆ ਹੈ। (ਥੰਪਿੰਗ)। ਜੋ ਨੈਚੂਰਲ

ਕਲੇਮਿਟੀਜ਼ ਹਨ, ਅੱਗੇ ਤੋਂ ਪੰਜਾਬ ਸਰਕਾਰ ਨੇ ਲੋਕਾਂ ਨੂੰ ਉਨ੍ਹਾਂ ਤੋਂ ਬਚਾਉਣ ਦਾ ਫੈਸਲਾ ਕੀਤਾ ਹੈ ਔਰ ਆਉਣ ਵਾਲੇ ਦੋ ਸਾਲਾਂ ਵਿੱਚ ਅਸੀਂ ਇਸ ਗੱਲ ਵਾਸਤੇ ਪ੍ਰਬੰਧ ਕਰਾਂਗੇ। ਭਾਵੇਂ ਵੱਡੇ ਤੋਂ ਵੱਡਾ ਤੂਫਾਨ ਆ ਜਾਵੇ, ਬਾਰਸ਼ ਪੈ ਜਾਵੇ, ਅਸੀਂ ਪੰਜਾਬ ਦੇ ਲੋਕਾਂ ਦੀ ਜਾਨ-ਮਾਲ ਦੀ ਹਿਫਾਜ਼ਤ ਕਰਾਂਗੇ। ਇਸ ਵਾਸਤੇ ਲਗਾਤਾਰ ਸਟੇਟ ਦਾ ਫਲੱਡ ਕੰਟਰੋਲ ਬੋਰਡ ਕੰਮ ਕਰ ਰਿਹਾ ਹੈ ਔਰ ਯਕੀਨਨ ਇਸ ਤੋਰਫ਼ ਦੀ ਅਗਵਾਈ ਸਰਦਾਰ ਬੇਅੰਤ ਸਿੰਘ ਜੀ ਆਪ ਕਰ ਰਹੇ ਹਨ। ਅਸੀਂ ਆਉਣ ਵਾਲੇ ਸਮੇਂ ਵਿਚ ਨੈਚੂਰਲ ਕਲੇਮਿਟੀਜ਼ ਕਦਰਤੀ ਆਫਤਾਂ ਤੋਂ ਪੰਜਾਬ ਦੇ ਲੋਕਾਂ ਨੂੰ ਬਚਾਵਾਂਗੇ ਅਤੇ ਉਨ੍ਹਾਂ ਦੀ ਜਾਨ-ਮਾਲ ਦੀ ਹਿਫਾਜ਼ਤ ਕਰਾਂਗੇ। ਸਪੀਕਰ ਸਾਹਿਬ, ਇੰਨੇ ਸ਼ਬਦਾਂ ਨਾਲ ਮੈਂ ਮਾਨਯੋਗ ਮੈਂਬਰਾਂ ਨੂੰ ਕਹਾਂਗਾ ਕਿ ਸਰਬਸੰਮਤੀ ਨਾਲ ਇਹ ਬਿੱਲ ਪਾਸ ਕਰ ਦਿੱਤਾ ਜਾਵੇ। ਧੰਨਵਾਦ। (ਥੰਪਿੰਗ)।

---

## EXTENSION OF TIME OF THE SITTING

**Mr Speaker**: Is it the pleasure of the House that the time of the Sitting of the House be extended till the Appropriation Bill is passed ?

(Voices: yes. yes)

**Mr. Speaker**: The time of the sitting of the House is extended till the Appropriation Bill is passed.

Before I move the motion, I would like to give the information with regard to the time given to different parties and the same may please be noted. Some members have unnecessarily cast aspersion on the Chair and as per the policy of the Chief Minister and myself, I have tried to give maximum time to the Opposition. I am thankful to the F.M. who has appreciated this gesture of mine towards Opposition. But certain Opposition Parties have today unnecessarily protested and used words which were not worthy of opposition to use. For your information, for two days i.e. 13th and 14th, the time which was to be given on the Supplementary Demands, for Congress Party it was 261 Minutes whereas they have been given just 174 Minutes. B.S.P. was to get only 27 Minutes but they took 30 Minutes. B.J.P. has taken the maximum time but even then in the end, they protested, rather very badly protested. They were supposed to have taken only 12 minutes whereas they have taken 67 minutes. Similarly C.P.I. who is supposed to have only 12 minutes, they were given 39 minutes—27 minutes more than that what they deserved. Then C.P.I. (M) which was supposed to have taken only 3 minutes, has been given 8 minutes and our Sathi Ji who is all alone and should have taken 3 minutes, has taken 23 minutes. Similarly, our independent, Doctor Rattan Singh should have taken only 3 minutes whereas he has taken 15 minutes. You see how liberal I have been in giving time and still if any body has a grudge, it is not desirable and in

[Mr.-Speaker]
future, I will take care that too much leniency, as it is said, is bad and is not shown ਬਹੁਤਾ ਚੰਗਾ ਹੋਣਾ ਵੀ ਚੰਗਾ ਨਹੀਂ ਹੁੰਦਾ। ਠੀਕ ਹੀ ਕਿਹਾ ਗਿਆ ਹੈ ਕਿ ਏਨਾ ਮਿੱਠਾ ਨਾ ਹੋ ਕਿ ਆਦਮੀ ਗੁੜ ਸਮਝ ਕੇ ਖਾ ਲਵੇ। ਹੁਣ ਮੈਂ ਪੂਰਾ ਹਿਸਾਬ ਰੱਖਾਂਗਾ।

---

## THE PUNJAB APPROPRIATION (NO. 1) BILL, 1995

*(Resumption of Discussion)*

**Mr. Speaker**: Question is—

That the Punjab Appropriation (No. 1) Bill be taken into consideration at once.

*The motion was carried.*

**Mr. Speaker**: Now the House will proceed to consider the Bill clause-by-clause.

### CLAUSE 2

**Mr. Speaker**: Question is—

That clause 2 stand part of the Bill.

*The motion was carried*

### CLAUSE 3

**Mr. Speaker**: Question is—

That Clause 3 stand part of the Bill.

*The motion was carried.*

### THE SCHEDULE

**Mr. Speaker**: Question is—

That the Schedule stand part of the Bill.

*The motion was carried.*

### CLAUSE 1

**Mr. Speaker**: Question is—

That Clause 1 stand part of the Bill.

*The motion was carried.*

### TITLE

**Mr. Speaker**: Question is—

That Title be the title of the Bill.

*The motion was carried.*

**Finance Minister** (Doctor Kewal Krishan): Sir, I beg to move—

That the Punjab Appropriation (No. 1) Bill be passed.

**Mr. Speaker**: Motion moved.

That the Punjab Appropriation (No. 1) Bill be passed.

**Mr. Speaker** :Question is—

That the Punjab Appropriation (No. 1) Bill be passed.

*The motion was carried.*

**Mr. Speaker** : The House stands adjourned till 9.00 A.M. on Wednesday, the 15th March, 1995.

*1.34 P.M.

*(The Sabha then adjourned* till 9.00 A.M. on Wednesday, the 15th March, 1995)*

1484—12-7-95—305—Punjab Govt. Press, Patiala.

ਅਤੇ ਉਸ ਦਾ ਸੰਭਾਲ ਸਮਾਂ
'A' 'B' or 'C' proceedings in which the file was recorded and its retention period

ਕੀ ਕੇਸ ਸਬੰਧੀ ਨੋਟ ਸ਼ਾਖਾ/ ਸੈਕਸ਼ਨ ਦੀ ਨੋਟ ਬੁੱਕ ਵਿਚ ਰੱਖਿਆ ਹੋਇਆ ਹੈ ਜਾਂ ਨਹੀਂ
Whether note regarding case has been kept in the Branch/Sectional Note Book or not

ਸਬੰਧਤ ਸਹਾਇਕ ਦੇ ਹਸਤਾਖਰ
Initials of the concerned Assistant

ਰਿਕਾਰਡਰ ਦੇ ਹਸਤਾਖਰ
Initials of the Recorder

| ਪਿਛਲੇ ਹਵਾਲੇ<br>Previous References | ਬਾਅਦ ਦੇ ਹਵਾਲੇ<br>Later References |
| --- | --- |
| | |